 ੴ ਸਤਿਗੁਰ ਪ੍ਰਸਾਦਿ॥ 

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਚੌਥੀ

**[ਅੰਗ ੨੯੬ ਤੋਂ ੪੩੫ ਤਕ]**

*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**




*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

GURBANI ARTH BHANDAR – Vol. IV
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
MOBILE : 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ, ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ।*

ਪਹਿਲੀ ਵਾਰ ਫ਼ਰਵਰੀ ੨੦੧੬

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ

## ਰਾਗੁ ਗਉੜੀ

**ਬਾਵਨ ਅਖਰੀ**



**ਥਿਤੰੀ**



**ਵਾਰ**



**ਨਾਮਦੇਵ ਜੀਉ**



**ਰਵਿਦਾਸ ਜੀਉ**



## ਰਾਗੁ ਆਸਾ

**ਮਹਲਾ ੧**



**ਮਹਲਾ ੪**



**ਮਹਲਾ ੧**

# ਤਤਕਰਾ ਸਾਖੀਆਂ

## ਰਾਗੁ ਗਉੜੀ



## ਰਾਗੁ ਆਸਾ

# ਰਾਗੁ ਗਉੜੀ

**[ਅੰਗ ੨੯੬]**

## ਥਿਤੀ ਗਉੜੀ ਮਹਲਾ ੫, ਸਲੋਕੁ ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਬ੍ਰਾਹਮਣ ਸਿੱਖਾਂ ਨੂੰ ਕਹਿਣ ਲੱਗਾ ਕਿ ਜਿੰਨਾ ਚਿਰ ਥਿਤਾਂ ਦੀ ਗਿਆਤ ਨਾ ਹੋਵੇ, ਉਤਨਾ ਚਿਰ ਸਮੇਂ ਦਾ ਪਤਾ ਨਹੀਂ ਲੱਗਦਾ। ਬ੍ਰਾਹਮਣ (ਪੰਡਤ) ਥਿਤਾਂ ਦੀ ਬੜੀ ਵਿਚਾਰ ਕਰਨ ਵਾਲਾ, ਜੋਤਿਸ਼ ਦਾ ਬੜਾ ਵਿਦਵਾਨ ਸੀ, ਕਾਫ਼ੀ ਥਿਤਾਂ ਦੇ ਗ੍ਰੰਥ ਪੜ੍ਹਿਆ ਸੀ ਤੇ ਥਿਤਾਂ ਦੇ ਨਿਰਣੇ ਕਰਕੇ ਦੱਸੀ ਜਾਵੇ ਅਤੇ ਸਿੱਖਾਂ ਨੂੰ ਕਹਿਣ ਲੱਗਾ, ਕਦੇ ਆਪਣੇ ਸਤਿਗੁਰਾਂ ਤੋਂ ਥਿਤਾਂ ਬਾਰੇ ਪੁੱਛਿਆ ਹੈ, ਸਿੱਖ ਕਹਿਣ ਲੱਗੇ ਕਿ ਸਤਿਗੁਰਾਂ ਤੋਂ ਅਸੀਂ ਆਪ ਹੀ ਪੁੱਛ ਲਵਾਂਗੇ। ਇਕ ਦਿਨ ਸਤਿਗੁਰੂ ਜੀ ਮੰਜੀ ਸਾਹਿਬ ਦੀਵਾਨ ਵਿਚ ਬੈਠੇ ਸਨ, ਸਿੱਖਾਂ ਨੇ ਆ ਕੇ ਬੇਨਤੀ ਕੀਤੀ—ਮਹਾਰਾਜ, ਇਕ ਪੰਡਤ ਜੋਤਸ਼ੀ ਥਿਤਾਂ ਦੀ ਵਿਚਾਰ ਵਾਲਾ ਆਪਣੀ (ਸਿੱਖਿਆ ਦਾ) ਬੜਾ ਮਾਣ ਕਰ ਰਿਹਾ ਸੀ ਅਤੇ ਥਿਤਾਂ ਤੇ ਵਾਰਾਂ ਨਾਲ ਭਰਮ ਪਾ ਕੇ ਲੋਕਾਂ ਨੂੰ ਕਿਰਤਮ ਪੂਜਾ ਨਾਲ ਜੋੜ ਰਿਹਾ ਹੈ। ਕਿਰਪਾ ਕਰਕੇ ਸੱਚੇ ਪਾਤਿਸ਼ਾਹ ਸਾਨੂੰ ਥਿਤਾਂ ਦੁਆਰਾ ਬ੍ਰਹਮ ਗਿਆਨ ਬਖ਼ਸ਼ੋ, ਸਿੱਖਾਂ ਦੀ ਬੇਨਤੀ ਨੂੰ ਸੁਣ ਕੇ ਗੁਰੂ ਸਾਹਿਬ ਜੀ ਨੇ ਥਿਤਾਂ ਦੀ ਵਿਚਾਰ ਕੀਤੀ ਕਿ ਥਿਤਾਂ ਦਾ ਵਹਿਮ ਨਹੀਂ ਕਰਨਾ ਚਾਹੀਦਾ, ਗੁਰੂ ਜੀ ਨੇ ਥਿਤਾਂ ਦੁਆਰਾ ਕਰਤੇ ਦੀ ਪੂਜਾ ਕਰਨ ਦਾ ਉਪਦੇਸ਼ ਦਿੱਤਾ ਇਸ ਥਿਤੀ ਬਾਣੀ ਵਿਚ ਮੱਸਿਆ ਤਕ ੧੫ (ਪੰਦਰਾਂ) ਥਿਤਾਂ ਕਹੀਆਂ ਗਈਆਂ ਹਨ ਤੇ ੧੬ਵੀਂ ਥਿਤ ਪੂਰਨਮਾਸ਼ੀ ਦੀ ਕਹੀ ਹੈ, ਇਉਂ ੧੬ ਪਉੜੀਆਂ ਤੇ ੧੬ ਹੀ ਸਲੋਕ ਆਉਣਗੇ। ੧੭ਵੀਂ (ਸਤਾਰ੍ਹਵੀਂ) ਵਿਚ ਥਿਤੀ ਦੀ ਮਹਿਮਾ ਤੇ ਮਹਾਤਮ ਦੱਸਣਗੇ।

ਇਸ ਪ੍ਰਕਾਰ ਗਉੜੀ ਰਾਗ ਵਿਚ ਥਿਤੀ ਨਾਮੇ ਬਾਣੀ ਮਹਲਾ ੫ = ਪੰਜਵੇਂ ਸਰੂਪ ਵਿਚ ਉਚਾਰਨ ਕੀਤੀ ਹੈ। ਸਲੋਕੁ ਸ਼ਬਦ ਦਾ ਨਾਮ ਹੈ, ਸੰਗੀਤ ਤੇ ਕਾਵਿ ਨੂੰ ਰਲਾ ਕੇ ਇਕ ਸਲੋਕ ਉਚਾਰਨ ਕੀਤਾ ਹੈ, ਸੰਸਕ੍ਰਿਤ ਦੇ ਸਲੋਕ ੩੨-੩੨ ਅੱਖਰ ਦੇ ਹੁੰਦੇ ਹਨ, ਉਹ ਕਾਵਿ ਦੀ ਰੀਤੀ ਤੋਂ ਰਹਿਤ ਹੁੰਦੇ ਹਨ, ਮਹਾਰਾਜ ਨੇ ਕਾਵਿ ਦੀ ਝਲਕ ਨਾਮ ਵਿਚ ਪਾਈ ਹੈ। ਸਲੋਕੁ = ਦੋਹੇ ਦੀ ਇਕ ਚਾਲ ਦਾ ਹੀ ਛੰਦ ਹੈ **ਵਾ:** ਸਲੋਕੁ = ਸ੍ਵੈ-ਲੋਕ ਭਾਵ ਆਪਣੇ ਹੀ ਸਰੂਪ ਦੀ ਪ੍ਰਾਪਤੀ ਕਰਾਉਣ ਵਾਲਾ ੧ = ਅਦ੍ਵੈਤ ਰੂਪ ਪਰਮੇਸ਼ਰ, ਓ = ਸਾਰਿਆਂ ਦਾ ਪ੍ਰਕਾਸ਼ਕ ਸਤਿਗੁਰ (ਸਤਿ+ਗੁਰ) ਸਤਿ = ਨਾਸ ਤੋਂ ਰਹਿਤ, ਗੁਰ = ਚੇਤਨ ਸਰੂਪ ਪ੍ਰਸਾਦਿ = ਅਨੰਦ **ਵਾ:** ਗੁਰਾਂ ਦੀ ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਜਲਿ ਥਲਿ ਮਹੀਅਲਿ ਪੂਰਿਆ; ਸੁਆਮੀ ਸਿਰਜਨਹਾਰੁ ॥

(ਦੂਸਰਾ ਪਾਠ **ਮਹੀ** ਤੇ **ਅਲਿ** ਵੱਖਰਾ ਹੈ)

***ਪਹਿਲਾ ਅਰਥ :*** ਜਲਾਂ, ਥਲਾਂ, ਮਹੀਅਲਿ = ਵਿਚ **ਵਾ:** ਮਹੀ = ਪ੍ਰਿਥਵੀ ਤੇ ਅਲਿ = ਅਕਾਸ਼ ਵਿਚ ਸੁਆਮੀ = ਮਾਲਕ ਸਾਰਿਆਂ ਦਾ ਸਿਰਜਨਹਾਰੁ = ਰਚਨਹਾਰ ਪੂਰਿਆ = ਪੂਰਨ ਹੋ ਰਿਹਾ ਹੈ।

***ਦੂਸਰਾ ਅਰਥ :*** ਜਲਾਂ ਵਿਚ ਦ੍ਰਵਤਾ ਰੂਪ, ਥਲਾਂ ਵਿਚ ਇਸਥਿਤ ਰੂਪ, ਮਹੀ = ਪ੍ਰਿਥਵੀ ਵਿਚ ਖਿਮਾ ਰੂਪ, ਅਲਿ = ਅਕਾਸ਼ ਵਿਚ ਵਿਹਲ (ਨਿਰਖੋਭ ਰੂਪ) ਇਉਂ ਸਾਰੇ ਪੂਰਨ ਹੋ ਰਿਹਾ ਹੈ, ਇਸੇ ਪ੍ਰਕਾਰ ਸਾਰੇ ਜਗਤ ਦਾ ਪਰਮੇਸ਼ਰ ਆਪ ਹੀ ਸਿਰਜਨਹਾਰ ਹੈ।

***ਤੀਸਰਾ ਅਰਥ :*** ਉੱਤਮ ਅਧਿਕਾਰੀ ਜਲ ਦੀ ਨਿਆਈਂ ਚਿੱਤ ਨੂੰ ਢਾਲਣ ਵਾਲੇ ਹੁੰਦੇ ਹਨ, ਉਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਪ੍ਰੇਮ ਰੂਪ ਹੋ ਕੇ ਵਿਚਰਦਾ ਹੈ ਅਤੇ ਉਨ੍ਹਾਂ ਵਿਚ ਪਰਮੇਸ਼ਰ ਅਨੰਦ ਸਰੂਪ ਦਾ ਪ੍ਰਤੀਬਿੰਬ ਸਰੂਪ ਹੋ ਕੇ ਬਿਰਾਜਮਾਨ ਹੋ ਰਿਹਾ।

ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ ਦੀ ਕਾਮਨਾ ਨੂੰ ਪੂਰੀ ਕਰਨ ਵਾਲਾ ਅਤੇ ਉਨ੍ਹਾਂ ਦੇ ਔਗੁਣਾਂ ਨੂੰ ਵੇਖ ਕੇ ਖਿਮਾ ਕਰਨ ਭਾਵ ਬਖ਼ਸ਼ਣ ਵਾਲਾ ਇਸਥਿਤ ਰੂਪ ਹੋ ਰਿਹਾ ਹੈ।

ਮਹੀ = ਪ੍ਰਿਥਵੀ ਦੀ ਨਿਆਈਂ ਨੇਕ ਬੁੱਧੀ ਵਾਲੇ ਪੁਰਖਾਂ ਵਿਚ, (ਨਿਰਮਲ ਬੁੱਧੀ) ਸਾਖੀ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ।

ਅਲਿ = ਅਕਾਸ਼ ਦੀ ਨਿਆਈਂ ਸਾਰਿਆਂ ਦੇ ਹਿਰਦੇ ਵਿਚ ਪਰਮੇਸ਼ਰ ਇਕ-ਰਸ ਨਿਰਖੋਭ ਰੂਪ ਹੋ ਕੇ ਬਿਰਾਜਮਾਨ ਹੋ ਰਿਹਾ ਹੈ, ਭਾਵ ਪ੍ਰਕਾਸ਼ਮਾਨ ਹੋ ਰਿਹਾ, ਪੂਰਨ ਵਿਆਪਕ ਹੋ ਰਿਹਾ ਹੈ।

ਸਾਰਿਆਂ ਦਾ ਸੁਆਮੀ = ਮਾਲਕ ਸੰਸਾਰ ਦਾ ਸਿਰਜਨਹਾਰ = ਰਚਣ ਵਾਲਾ ਆਪ ਹੀ ਹੈ।

## ਅਨਿਕ ਭਾਂਤਿ ਹੋਇ ਪਸਰਿਆ; ਨਾਨਕ ਏਕੰਕਾਰੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕੰਕਾਰੁ = ਇਕ ਅਦੁੱਤੀ ਪਰਮੇਸ਼ਰ ਅਨਿਕ = ਅਨੇਕਾਂ ਭਾਂਤਿ = ਪ੍ਰਕਾਰ ਦੇ ਰੂਪ ਹੋ ਕੇ ਸੰਸਾਰ ਵਿਚ ਪਸਰਿਆ = ਫੈਲਿਆ ਹੋਇ = ਹੋਇਆ ਹੈ, ਭਾਵ ਪਸਾਰਾ ਹੋ ਰਿਹਾ ਹੈ ॥੧॥

ਜਿਵੇਂ ਬੀਜ ਹੁੰਦਾ ਹੈ ਪਹਿਲਾਂ ਅੰਕੁਰ ਰੂਪ ਹੋ ਜਾਂਦਾ ਹੈ, ਫਿਰ ਪੱਤਰੇ ਰੂਪ, ਟਾਹਣੀਆਂ ਰੂਪ ਫੁੱਲ ਰੂਪ ਤੇ ਫੇਰ ਫਲ ਰੂਪ ਅਖ਼ੀਰ ਫਲ ਦੇ ਅੰਦਰ ਬੀਜ ਰੂਪ ਹੋ ਜਾਂਦਾ ਹੈ, ਬ੍ਰਿਛ ਦਾ ਮੁੱਢ ਬੀਜ ਹੁੰਦਾ ਹੈ। ਇਸੇ ਪ੍ਰਕਾਰ ਪਰਮੇਸ਼ਰ ਪਹਿਲਾਂ ਭੂਮਾ ਦੀ ਨਿਆਈਂ ਹੈ, ਈਸ਼ਰ ਬੀਜ ਦੀ ਨਿਆਈਂ, ਜਿਹੜਾ ਅੱਭਿਆਕ੍ਰਿਤ ਹਿਰਨ ਗਰਭ ਉਹ ਅੰਕੁਰ ਦੀ ਨਿਆਈਂ ਹੈ, ਤਿੰਨੇ ਗੁਣ ਪੱਤਰਿਆਂ ਦੀ ਨਿਆਈਂ ਹਨ **ਵਾ:** ਬ੍ਰਹਮਾ ਪੱਤਿਆਂ ਦੀ ਨਿਆਈਂ ਵਿਸ਼ਨੂੰ ਡਾਲੀਆਂ ਦੀ ਨਿਆਈਂ, ਸ਼ਿਵਜੀ ਫੁੱਲ ਦੀ ਨਿਆਈਂ ਤੇ ਬ੍ਰਹਮ ਗਿਆਨ ਫਲ ਦੀ ਨਿਆਈਂ ਹੈ।

ਜਿਵੇਂ ਬੀਜ, ਬੀਜ ਤੋਂ ਪੱਤੇ, ਟਾਹਣੀਆਂ ਫੁੱਲ ਤੇ ਫਲ ਤੇ ਅਖ਼ੀਰ ਕੇਵਲ ਬੀਜ ਰੂਪ ਹੀ ਰਹਿ ਜਾਂਦਾ ਹੈ, ਇਸੇ ਪ੍ਰਕਾਰ ਬ੍ਰਹਮ ਬੇਤੇ ਸ਼ਰਧਾ ਰੂਪੀ ਬੀਜ ਬੀਜਦੇ ਹਨ, ਉਨ੍ਹਾਂ ਦੇ ਸਤ ਸੰਤੋਖ ਰੂਪੀ ਪੱਤਰੇ ਨਿਕਲਦੇ ਹਨ ਅਤੇ ਦਇਆ ਧਰਮ ਰੂਪੀ ਫੁੱਲ ਲੱਗਦੇ ਹਨ ਅਤੇ ਬ੍ਰਹਮ ਗਿਆਨ ਰੂਪ ਫਲ ਲੱਗ ਜਾਂਦਾ ਹੈ ਤੇ ਅਖ਼ੀਰ ਬੀਜ ਦੀ ਨਿਆਈਂ ਬ੍ਰਹਮ ਕਾਰਨ ਰੂਪ ਸਾਰਿਆਂ ਵਿਚ ਪ੍ਰਗਟ ਹੋ ਆਉਂਦਾ ਹੈ **ਅਥਵਾ** ਅਨੇਕਾਂ ਰੂਪ ਹੋ ਕੇ ਸਾਰਿਆਂ ਨੂੰ ਰਚਣ ਵਾਲਾ, ਪ੍ਰਕਾਸ਼ਣ ਵਾਲਾ, ਇੱਕੋ ਹੀ ਚੇਤਨ ਰੂਪ ਕਰ ਕੇ ਫੈਲਿਆ ਹੋਇਆ ਹੈ।

## ਪਉੜੀ ॥ ਏਕਮ, ਏਕੰਕਾਰੁ ਪ੍ਰਭੁ; ਕਰਉ ਬੰਦਨਾ ਧਿਆਇ ॥[੧]

ਸਤਿਗੁਰੂ ਜੀ ਏਕਮ ਦੁਆਰਾ ਕਥਨ ਕਰਦੇ ਸਿੱਖਿਆ ਦਿੰਦੇ ਹਨ ਜੋ ਕਿ ਏਕੰਕਾਰੁ = ਇੱਕੋ ਅਦੁੱਤੀ ਓਅੰਕਾਰ ਪ੍ਰਭੁ = ਹਰੀ ਵਾਹਿਗੁਰੂ ਸਮਰੱਥ ਹੈ। ਉਸ ਨੂੰ ਹੱਥ ਜੋੜ ਕੇ ਬੰਦਨਾ = ਨਮਸਕਾਰ ਅਤੇ ਅਹੰਕਾਰ ਛੱਡ ਕੇ, ਚਿਤ ਦੀ ਬਿਰਤੀ ਨੂੰ ਇਕਾਗਰ ਕਰ ਕੇ ਧਿਆਤਾਕਾਰ ਬਿਰਤੀ ਦੁਆਰਾ ਉਸ ਨੂੰ ਧਿਆਉਣਾ ਕਰਉ = ਕਰੋ।

## ਗੁਣ ਗੋਬਿੰਦ ਗੁਪਾਲ ਪ੍ਰਭ; ਸਰਨਿ ਪਰਉ ਹਰਿ ਰਾਇ ॥

ਜੋ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲਾ, ਗੁਪਾਲ (ਗੁ+ਪਾਲ)

੧. ਇਸ ਬਾਣੀ ਦੀਆਂ ਸਾਰੀਆਂ ਥਿਤਾਂ ਤੇ ਜਮਕ ਲੱਗਾ ਕੇ ਭਾਵ ਥੋੜ੍ਹਾ ਰੁਕ ਕੇ ਪੜ੍ਹੋ ਜੀ।

ਗੁ = ਸ੍ਰਿਸਟੀ ਦੀ ਪਾਲ = ਪਾਲਣਾ ਕਰਨ ਵਾਲਾ, ਦੀਨ ਦਇਆਲ, ਪਤਿਤ ਪਾਵਨ, ਭਗਤ ਵਛਲ ਆਦਿ ਗੁਣਾਂ ਵਾਲਾ ਪ੍ਰਭ = ਪਰਮੇਸ਼ਰ ਹੈ ਉਸ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ਦੀ ਸਰਨਿ = ਓਟ ਵਿਚ ਪਰਉ = ਪੈਣਾ ਕਰੋ।

## ਤਾ ਕੀ ਆਸ ਕਲਿਆਣ ਸੁਖ; ਜਾ ਤੇ ਸਭੁ ਕਛੁ ਹੋਇ ॥

ਤਾ ਕੀ = ਉਸ ਪਰਮੇਸ਼ਰ ਦੀ ਹਿਰਦੇ ਵਿਚ ਆਸ = ਚਾਹਣਾ ਰੱਖਣ ਕਰ ਕੇ ਕਲਿਆਣ = ਮੁਕਤੀ ਅਤੇ ਲੋਕ ਪਰਲੋਕ ਵਿਚ ਸੁੱਖਾਂ ਦੀ ਪ੍ਰਾਪਤੀ ਹੋਵੇਗੀ **ਵਾ:** ਆਤਮਾ ਨੰਦ ਦੀ ਪ੍ਰਾਪਤੀ ਹੋਵੇਗੀ। ਜਾ = ਜਿਸ ਪਰਮੇਸ਼ਰ ਤੇ = ਤੋਂ ਸਭੁ = ਸਾਰਾ ਕਛੁ = ਕੁਝ ਪ੍ਰਾਪਤ ਹੋਇ = ਹੋ ਸਕਦਾ ਹੈ।

## ਚਾਰਿ ਕੁੰਟ ਦਹ ਦਿਸਿ ਭ੍ਰਮਿਓ; ਤਿਸੁ ਬਿਨੁ ਅਵਰੁ ਨ ਕੋਇ ॥

ਅਸੀਂ ਚਾਰਿ ਕੁੰਟ—ਪੂਰਬ, ਉੱਤਰ, ਪੱਛਮ, ਦੱਖਣ ਤੇ ਚਾਰ ਉਪਦਿਸ਼ਾਂ ਅਗਨਿ ਕੋਣ, ਵਾਇਵ ਕੋਣ, ਨੈਰਤਿ ਕੋਣ, ਈਸ਼ਾਨ ਕੋਣ, ਪਾਤਾਲ ਤੇ ਅਕਾਸ਼ ਸਾਰੇ ਭ੍ਰਮਿਓ = ਵਿਚਰ ਕੇ ਦੇਖਿਆ ਹੈ। ਤਿਸੁ = ਉਸ ਪਰਮਾਤਮਾ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਨ = ਨਹੀਂ ਹੈ।

## ਬੇਦ ਪੁਰਾਨ ਸਿਮ੍ਰਿਤਿ ਸੁਨੇ; ਬਹੁ ਬਿਧਿ ਕਰਉ ਬੀਚਾਰੁ ॥

ਚਾਰੇ ਬੇਦਾਂ, ਅਠਾਰਾਂ ਪੁਰਾਣਾਂ, ਸਤਾਈ ਸਿੰਮਰਤੀਆਂ ਆਦਿ ਦੁਆਰਾ ਸੁਨੇ = ਸੁਣਿਆ ਹੈ ਤੇ ਬਹੁ ਬਿਧਿ = ਬਹੁਤ ਤਰੀਕਿਆਂ ਨਾਲ ਵਿਚਾਰ ਕਰਉ = ਕਰਿਆ ਹੈ **ਵਾ** ਨਿਰਣਾ ਕਰ ਕੇ ਦੇਖ ਲਿਆ ਹੈ।

## ਪਤਿਤ ਉਧਾਰਨ ਭੈ ਹਰਨ; ਸੁਖ ਸਾਗਰ ਨਿਰੰਕਾਰ ॥

ਪਰਮੇਸ਼ਰ ਪਤਿਤ = ਪਾਪੀਆਂ ਦੇ ਉਧਾਰ = ਤਾਰਨ ਵਾਲਾ ਅਤੇ ਜੰਮਣ ਮਰਣ ਦੇ ਭੈ = ਡਰ ਨੂੰ ਹਰਨ = ਮੇਟਣ ਵਾਲਾ, ਸੁੱਖਾਂ ਦਾ ਸਾਗਰ = ਸਮੁੰਦਰ ਤੇ ਨਿਰੰਕਾਰ = ਮਾਇਕੀ ਅਕਾਰਾਂ ਤੋਂ ਰਹਿਤ ਹੈ।

## ਦਾਤਾ ਭੁਗਤਾ ਦੇਨਹਾਰੁ; ਤਿਸੁ ਬਿਨੁ ਅਵਰੁ ਨ ਜਾਇ ॥

ਸਾਰਿਆਂ ਨੂੰ ਦਾਤਾਂ ਦੇ ਦੇਨਹਾਰੁ = ਦੇਣ ਵਾਲਾ ਹੋ ਰਿਹਾ ਹੈ ਅਤੇ ਸਾਰਿਆਂ ਦੇ ਅੰਦਰ ਭਾਵਨਾ ਪੂਰੀ ਕਰਨ ਵਾਸਤੇ ਭੋਗ ਲਾਉਣ ਵਾਲਾ ਭਾਵ ਭੁਗਤਾ = ਭੋਗਣੇ ਵਾਲਾ ਭਿੱਛਕ ਹੋ ਰਿਹਾ ਹੈ **ਵਾ:** ਦਾਤਾਂ ਦੇਣ ਵਾਲਾ ਵੀ ਆਪ ਤੇ ਭੋਗਣ ਵਾਲਾ ਵੀ ਆਪ ਹੀ ਹੈ। ਤਿਸੁ = ਉਸ ਹਰੀ ਵਾਹਿਗੁਰੂ ਦੀ ਓਟ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਜਾਇ = ਜਗ੍ਹਾ ਨਹੀਂ ਹੈ।

## ਜੋ ਚਾਹਹਿ ਸੋਈ ਮਿਲੈ; ਨਾਨਕ ਹਰਿ ਗੁਨ ਗਾਇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਵਾਹਿਗੁਰੂ ਦੇ ਗੁਣਾਂ ਨੂੰ ਗਾਇ = ਗਾਉਣਾ ਕਰੋ, ਜੋ ਚਾਹਹਿ = ਇੱਛਾ ਹੋਵੇਗੀ, ਸੋਈ = ਉਹੀ ਫਲ ਮਿਲੈ = ਮਿਲੇਗਾ ॥੧॥

## ਗੋਬਿੰਦ ਜਸੁ; ਗਾਈਐ ਹਰਿ ਨੀਤ ॥

ਹੇ ਭਾਈ ! ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਹਰਿ = ਹਰੀ ਵਾਹਿਗੁਰੂ ਦੇ ਜਸੁ = ਕੀਰਤ ਨੂੰ ਨੀਤ = ਨਿਤਾਪ੍ਰਤੀ ਗਾਈਐ = ਗਾਉਣਾ ਕਰੀਏ।

## ਮਿਲਿ ਭਜੀਐ; ਸਾਧਸੰਗਿ ਮੇਰੇ ਮੀਤ ॥੧॥ਰਹਾਉ॥

ਹੇ ਮੇਰੇ ਮੀਤ = ਸੱਜਣੋ ! ਸਾਧਸੰਗਿ = ਸਾਧੂਆਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦਾ ਭਜਨ ਕਰੀਏ ॥੧॥ਰਹਾਉ॥

## ਸਲੋਕੁ ॥ ਕਰਉ ਬੰਦਨਾ ਅਨਿਕ ਵਾਰ; ਸਰਨਿ ਪਰਉ ਹਰਿ ਰਾਇ ॥

ਹੇ ਭਾਈ ! ਅਨਿਕ = ਅਨੇਕਾਂ ਵਾਰੀ ਸਿਰ ਝੁਕਾ ਕੇ ਮਹਾਰਾਜ ਨੂੰ ਬੰਦਨਾ = ਨਮਸਕਾਰ ਕਰਉ = ਕਰੋ ਅਤੇ ਹਰਿ = ਹਰੀ ਅਕਾਲ ਪੁਰਖ ਰਾਇ = ਰਾਜਾ ਰੂਪ ਦੀ ਸਰਨਿ = ਓਟ ਵਿਚ ਪਰਉ = ਪੈਣਾ ਕਰੋ ।

## ਭ੍ਰਮੁ ਕਟੀਐ ਨਾਨਕ ਸਾਧਸੰਗਿ; ਦੁਤੀਆ ਭਾਉ ਮਿਟਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਧਸੰਗਿ = ਸਤਿਸੰਗਤ ਵਿਚ ਮਿਲ ਕੇ ਪੰਜ ਪ੍ਰਕਾਰ ਦਾ ਭਰਮ ਕਟੀਐ = ਕੱਟ ਕਰ ਕੇ ਦੁਤੀਆ = ਦਵੈਤ ਭਾਉ = ਭਾਵ ਨੂੰ ਮਿਟਾਇ = ਮਿਟਾਉਣਾ ਕਰੋ ॥੨॥

## ਪਉੜੀ ॥ ਦੁਤੀਆ, ਦੁਰਮਤਿ ਦੂਰਿ ਕਰਿ; ਗੁਰ ਸੇਵਾ ਕਰਿ ਨੀਤ ॥

ਦੁਤੀਆ = ਦੂਜ ਥਿਤ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ! ਦੁਰਮਤਿ = ਖੋਟੀ ਬੁੱਧੀ ਨੂੰ ਦੂਰ ਕਰਿ = ਕਰ ਕੇ ਸਤਿਗੁਰਾਂ ਦੀ ਨੀਤ = ਨਿਤਾਪ੍ਰਤੀ ਸੇਵਾ = ਟਹਿਲ ਕਰਿਆ ਕਰੋ ।

## ਰਾਮ ਰਤਨੁ ਮਨਿ ਤਨਿ ਬਸੈ; ਤਜਿ ਕਾਮੁ ਕ੍ਰੋਧੁ ਲੋਭੁ ਮੀਤ ॥

ਹੇ ਮੀਤ = ਮਿੱਤਰੋ ! ਕਾਮ, ਕ੍ਰੋਧ, ਲੋਭ = ਲਾਲਚ ਆਦਿ ਵਿਕਾਰਾਂ ਨੂੰ ਤਜਿ = ਛੱਡਣਾ ਕਰ ਕੇ ਮਨਿ = ਹਿਰਦੇ ਤੇ ਤਨਿ = ਸਰੀਰ ਵਿਚ ਰਤਨਾਂ ਦੀ ਨਿਆਈਂ ਅਮੋਲਕ ਰਾਮ = ਪਰਮੇਸ਼ਰ ਦਾ ਨਾਮ ਬਸੈ = ਵਸਾਉਣਾ ਕਰੋ ।

## ਮਰਣੁ ਮਿਟੈ ਜੀਵਨੁ ਮਿਲੈ; ਬਿਨਸਹਿ ਸਗਲ ਕਲੇਸ ॥

ਹੇ ਭਾਈ ! ਫੇਰ ਤੁਹਾਡਾ ਮਰਨਾ ਮਿਟੈ = ਮਿਟ ਜਾਵੇਗਾ ਚੇਤਨ ਰੂਪੀ ਜੀਵਨ ਮਿਲੈ = ਮਿਲ ਜਾਵੇਗਾ ਅਤੇ ਸਗਲ = ਸਾਰੇ ਕਲੇਸ = ਦੁਖ ਪੀੜ ਬਿਨਸਹਿ = ਵਿਸ਼ੇਸ਼ ਕਰਕੇ ਨਾਸ ਹੋ ਜਾਣਗੇ ।

## ਆਪੁ ਤਜਹੁ ਗੋਬਿੰਦ ਭਜਹੁ; ਭਾਉ ਭਗਤਿ ਪਰਵੇਸ ॥

ਆਪੁ = ਆਪਾ-ਭਾਵ, ਹਿਰਦੇ ਦੇ ਅੰਦਰੋਂ ਅਹੰਕਾਰ ਤਜਹੁ = ਛੱਡ ਕੇ ਗੋਬਿੰਦ (ਗੋ+ਬਿੰਦ) ਗੋ = ਵੇਦਾਂ ਕਰਕੇ ਬਿੰਦ = ਜਾਨਣੇ ਯੋਗ ਹਰੀ ਵਾਹਿਗੁਰੂ ਦਾ ਭਜਹੁ = ਸਿਮਰਨਾ ਕਰੋ ਅਤੇ ਮਨ ਕਰ ਕੇ ਭਾਉ = ਪ੍ਰੇਮਾ ਭਗਤਿ = ਭਗਤੀ ਵਿਚ ਪਰਵੇਸ = ਦਖ਼ਲ ਹੋਣਾ ਕਰੋ ।

**[ਅੰਗ ੨੯੭]**

## ਲਾਭੁ ਮਿਲੈ ਤੋਟਾ ਹਿਰੈ; ਹਰਿ ਦਰਗਹ ਪਤਿਵੰਤ ॥

ਕੈਵਲ ਮੋਖ ਰੂਪੀ ਲਾਭੁ = ਪ੍ਰਯੋਜਨ ਮਿਲੈ = ਮਿਲੇਗਾ ਤੇ ਜੰਮਣ ਮਰਣ ਦੇ ਦੇਣ ਵਾਲਾ ਤੋਟਾ = ਘਾਟਾ ਹਿਰੈ = ਨਾਸ ਹੋ ਜਾਵੇਗਾ **ਵਾ:** ਜੋ ਸੁਆਸਾਂ ਦਾ ਤੋਟਾ = ਘਾਟਾ ਪੈ ਰਿਹਾ ਹੈ, ਸਭ ਹਿਰੈ = ਨਾਸ ਹੋ ਜਾਵੇਗਾ ਭਾਵ ਸੁਆਸ ਸਫਲ ਹੋ ਜਾਣਗੇ ਅਤੇ ਹਰਿ = ਹਰੀ ਵਾਹਿਗੁਰੂ ਦੀ ਦਰਗਹ ਵਿਚ ਪਤਿਵੰਤ = ਇੱਜ਼ਤ ਵਾਲੇ ਹੋਵੋਗੇ ।

## ਰਾਮ ਨਾਮ ਧਨੁ ਸੰਚਵੈ; ਸਾਚ ਸਾਹ ਭਗਵੰਤ ॥

ਜੋ ਜੀਵ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਸੰਚਵੈ = ਇਕੱਤਰ ਕਰਦੇ ਹਨ, ਉਹੀ ਸਾਚ = ਸੱਚੇ ਭਗਵੰਤ = ਭਾਗਾਂ ਵਾਲੇ ਸਾਹ = ਸ਼ਾਹੂਕਾਰ ਹਨ।

## ਊਠਤ ਬੈਠਤ ਹਰਿ ਭਜਹੁ; ਸਾਧੂ ਸੰਗਿ ਪਰੀਤਿ ॥

ਸਾਧੂ = ਸ੍ਰੇਸ਼ਟ ਜਨਾਂ ਦੀ ਪਰੀਤਿ = ਪ੍ਰੀਤੀ ਕਰ ਕੇ ਊਠਤ = ਉੱਠਦਿਆਂ ਬੈਠਤ = ਬੈਠਦਿਆਂ ਹਰਿ = ਹਰੀ ਵਾਹਿਗੁਰੂ ਨੂੰ ਭਜਹੁ = ਭਜਨਾ ਕਰੋ **ਵਾ:** ਊਠਤ = ਦੁਨੀਆਂ ਤੋਂ ਉਪਰਾਮ ਹੁੰਦਿਆਂ ਬੈਠਤ = ਸਮਾਧੀ ਵਿਚ ਇਸਥਿਤ ਹੁੰਦਿਆਂ ਹਰੀ ਵਾਹਿਗੁਰੂ ਦਾ ਸਿਮਰਨ ਕਰਿਆ ਕਰੋ।

## ਨਾਨਕ ਦੁਰਮਤਿ ਛੁਟਿ ਗਈ; ਪਾਰਬ੍ਰਹਮ ਬਸੇ ਚੀਤਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨ੍ਹਾਂ ਦੇ ਅੰਦਰੋਂ ਦੁਰਮਤਿ = ਖੋਟੀ ਸਿੱਖਿਆ ਛੁੱਟ ਗਈ ਹੈ, ਉਨ੍ਹਾਂ ਦੇ ਚੀਤਿ = ਹਿਰਦੇ ਵਿਚ ਪਾਰਬ੍ਰਹਮ ਬਸੇ = ਵੱਸ ਗਿਆ ਹੈ ॥੨॥

## ਸਲੋਕੁ ॥ ਤੀਨਿ ਬਿਆਪਹਿ ਜਗਤ ਕਉ; ਤੁਰੀਆ ਪਾਵੈ ਕੋਇ ॥

ਤੀਨਿ = ਤਿੰਨ ਗੁਣ ਸਾਰੇ ਜਗਤ = ਸੰਸਾਰ ਕਉ = ਨੂੰ ਬਿਆਪਹਿ = ਬਿਆਪਦੇ ਹਨ। ਪਰ ਤੁਰੀਆਪਦ (ਤੁਰੀਆਵਸਥਾ) ਕੋਇ = ਕੋਈ ਵਿਰਲਾ ਹੀ ਪਾਵੈ = ਪਾਉਂਦਾ ਹੈ **ਅਥਵਾ** ਤੀਨਿ = ਤਿੰਨ ਅਵਸਥਾ ਜਾਗ੍ਰਤ, ਸੁਪਨ ਤੇ ਸੁਖੋਪਤ ਇਹ ਸੰਸਾਰ ਕਉ = ਨੂੰ ਪ੍ਰਾਪਤ ਹੋ ਰਹੀਆਂ ਹਨ, ਭਾਵ ਜੀਵ ਇਨ੍ਹਾਂ ਦੇ ਅਭਿਮਾਨੀ ਹੋ ਰਹੇ ਹਨ ਅਤੇ ਜੋ ਬੁੱਧੀ ਦੀਆਂ ਬਿਰਤੀਆਂ ਰਜੋ, ਤਮੋ, ਸਤੋ ਹਨ, ਇਨ੍ਹਾਂ ਤਿੰਨਾਂ ਨੂੰ ਜਾਨਣੇ ਵਾਲਾ, ਚਉਥਾ ਸਾਖੀ ਆਤਮਾ (ਤੁਰੀਆਵਸਥਾ ਸਾਖੀ ਨੂੰ) ਨੂੰ ਕੋਈ ਵਿਰਲਾ ਜੀਵ ਆਤਮਾ ਹੀ ਪਾਵੈ = ਪਾਉਂਦਾ ਹੈ। ਭਾਵੇਂ ਸਾਖੀ ਰੂਪ ਹੈ ਤਾਂ ਵੀ ਭ੍ਰਾਂਤੀ ਕਰ ਕੇ ਅਪ੍ਰਾਪਤਿ ਦੀ ਨਿਆਈਂ ਹੋ ਰਿਹਾ ਹੈ।

## ਨਾਨਕ ਸੰਤ ਨਿਰਮਲ ਭਏ; ਜਿਨ ਮਨਿ ਵਸਿਆ ਸੋਇ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ = ਸ਼ਾਂਤ ਆਤਮਾ ਵਾਲੇ ਤਿੰਨਾਂ ਗੁਣਾਂ ਦੀ ਮੈਲ ਤੋਂ ਰਹਿਤ ਭਾਵ ਨਿਰਮਲ = ਉੱਜਲ ਭਏ = ਹੋਏ ਹਨ, ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਸੋਇ = ਉਹ ਹਰੀ ਵਾਹਿਗੁਰੂ ਵਸਿਆ = ਵਸ ਗਿਆ ਹੈ ॥੩॥

## ਪਉੜੀ ॥ ਤ੍ਰਿਤੀਆ, ਤ੍ਰੈ ਗੁਣ ਬਿਖੈ ਫਲ; ਕਬ ਉਤਮ ਕਬ ਨੀਚੁ ॥

ਤ੍ਰਿਤੀਆ = ਤੀਜ ਥਿਤ ਦੁਆਰਾ ਕਥਨ ਕਰਦੇ ਹਨ ਕਿ ਤ੍ਰੈਗੁਣ = ਤਿੰਨੇ ਗੁਣਾਂ ਵਿਚ ਬਿਖੈ = ਵਿਸ਼ੇ ਦੇ ਫਲ ਹਨ, ਸਤੋ ਗੁਣੀ ਪੁਰਖ ਰਿਧੀਆਂ ਸਿਧੀਆ ਦੀ ਇੱਛਾ ਰੱਖਦੇ ਹਨ, ਰਜੋ-ਗੁਣੀ ਪੁਰਖ ਪਦਾਰਥ ਇਕੱਠਾ ਕਰਨੇ ਚਾਹੁੰਦੇ ਹਨ ਅਤੇ ਤਮੋ-ਗੁਣੀ ਘੋਰ ਮੰਤਰ ਸਿੱਧ ਕਰ ਕੇ ਭੂਤਾਂ ਪ੍ਰੇਤਾਂ ਨੂੰ ਵੱਸ ਕਰਨਾ ਚਾਹੁੰਦੇ ਹਨ, ਇਉਂ ਵਿਸ਼ਿਆਂ ਦੇ ਫਲ ਹੀ ਮਿਲਦੇ ਹਨ, ਇਨ੍ਹਾਂ ਫਲਾਂ ਕਰ ਕੇ ਕਬ = ਕਦੇ ਉਤਮ = ਸ੍ਰੇਸ਼ਟ ਬਣ ਜਾਂਦਾ ਹੈ ਭਾਵ ਸਤੋ-ਗੁਣ ਕਰਕੇ ਦੇਵ ਦੇਹੀ ਨੂੰ ਪਾ ਲੈਂਦਾ ਹੈ, ਕਬ = ਕਦੇ ਨੀਚੁ = ਭੈੜਾ ਬਣ ਜਾਂਦਾ ਹੈ ਭਾਵ ਤਮੋ-ਗੁਣ ਕਰਕੇ ਕਿਸੇ ਦਾ ਘਾਤ ਕਰ ਕੇ ਨੀਚ ਜੂਨਾਂ ਨੂੰ ਪ੍ਰਾਪਤ ਹੁੰਦਾ ਹੈ।

## ਨਰਕ ਸੁਰਗ ਭ੍ਰਮਤਉ ਘਣੋ; ਸਦਾ ਸੰਘਾਰੈ ਮੀਚੁ ॥

ਕਦੇ ਪਾਪਾਂ ਦੇ ਫਲ ਕਰਕੇ ਨਰਕਾਂ ਵਿਚ ਚਲਿਆ ਜਾਂਦਾ ਹੈ, ਕਦੇ ਪੁੰਨਾਂ ਦੇ ਫਲ ਕਰਕੇ

ਸੁਰਗ = ਸਵਰਗਾਂ ਨੂੰ ਚਲਿਆ ਜਾਂਦਾ ਹੈ, ਇਉਂ ਘਣੋ = ਬਹੁਤ ਭ੍ਰਮਤਉ = ਭਰਮਦਾ ਰਹਿੰਦਾ ਹੈ, ਮੀਚੁ = ਮੌਤ ਸਦਾ = ਹਮੇਸ਼ਾ ਹੀ ਸੰਘਾਰੈ = ਮਾਰਦੀ ਰਹਿੰਦੀ ਹੈ।

## ਹਰਖ ਸੋਗ ਸਹਸਾ ਸੰਸਾਰੁ; ਹਉ ਹਉ ਕਰਤ ਬਿਹਾਇ ॥

ਸਹਸਾ = ਪ੍ਰਮਾਣ ਵਿਪਰਜੇ ਆਦਿਕ ਸੰਸੇ ਰੂਪ ਸੰਸਾਰੁ = ਜਗਤ ਵਿਚ ਕਦੇ ਹਰਖ = ਖ਼ੁਸ਼ੀ ਕਦੇ ਸੋਗ = ਗ਼ਮ ਦੇ ਸਹਿਤ ਹਉ = ਹਉਮੈ ਕਰਕੇ ਹਉ = ਮੈਂ-ਮੇਰੀ ਕਰਤ = ਕਰਦੇ ਦੀ ਉਮਰ ਵਿਹਾਇ = ਬੀਤ ਜਾਂਦੀ ਹੈ।

## ਜਿਨਿ ਕੀਏ ਤਿਸਹਿ ਨ ਜਾਣਨੀ; ਚਿਤਵਹਿ ਅਨਿਕ ਉਪਾਇ ॥

ਜਿਸ ਪ੍ਰਭੂ ਨੇ ਜੀਵ ਪੈਦਾ ਕੀਏ = ਕੀਤੇ ਹਨ, ਤਿਸਹਿ = ਉਸ ਨੂੰ ਇਹ ਅਗਿਆਨੀ ਜੀਵ ਜਾਣਦੇ ਨਹੀਂ ਹਨ, ਅਨਿਕ = ਅਨੇਕ ਤਰ੍ਹਾਂ ਦੇ ਛਲ ਕਰਨ ਦੇ ਉਪਾਇ = ਯਤਨਾਂ ਨੂੰ ਚਿਤਵਹਿ = ਸੋਚਦੇ ਹਨ।

## ਆਧਿ ਬਿਆਧਿ ਉਪਾਧਿ ਰਸ; ਕਬਹੁ ਨ ਤੂਟੈ ਤਾਪ ॥

ਦੁਨੀਆਂ ਦੇ ਪਦਾਰਥਾਂ ਵਿਚ ਰਸ = ਪ੍ਰੇਮ ਕਰਨ ਨਾਲ **ਵਾ:** ਵਿਸ਼ੇ ਰਸ ਵਿਚ ਲੱਗੇ ਹੋਣ ਕਰਕੇ ਜੀਵਾਂ ਨੂੰ ਆਧਿ = ਮਨ ਦੇ ਰੋਗ, ਬਿਆਧਿ = ਸਰੀਰ ਦੇ ਰੋਗ ਅਤੇ ਉਪਾਧਿ = ਬਾਹਰੀ ਦੁੱਖ, ਉਪੱਦ੍ਰ ਆਦਿ ਲੱਗ ਜਾਂਦੇ ਹਨ, ਜਿਸ ਕਰਕੇ ਇਹ ਤਿੰਨੇ ਤਾਪ ਕਬਹੁ = ਕਦੇ ਵੀ ਤੂਟੈ = ਟੁੱਟਦੇ ਭਾਵ ਨਵਿਰਤ ਨਹੀਂ ਹੁੰਦੇ।

ਚਾਰ ਪ੍ਰਕਾਰ ਦੇ ਤਾਪ ਵਿਦਵਾਨਾਂ ਦੇ ਤਾਈਂ ਚੜ੍ਹੇ ਰਹਿੰਦੇ ਹਨ, ਜਿਹੜੇ ਹੰਗਤਾ ਸਹਿਤ ਹੋਣ—੧. ਮੇਰਾ ਮਾਣ ਨਾ ਭੰਗ ਹੋ ਜਾਵੇ; ੨. ਮਾਣ ਦੀ ਇੱਛਾ ਹੋਣੀ; ੩. ਵਿੱਦਿਆ ਨਾ ਭੁੱਲ ਜਾਵੇ; ੪. ਹਰ ਪ੍ਰਕਾਰ ਦੀ ਹਰ ਵਕਤ ਵਡਿਆਈ ਦੀ ਭੁੱਖ ਰਹਿਣੀ।

## ਪਾਰਬ੍ਰਹਮ ਪੂਰਨ ਧਨੀ; ਨਹ ਬੂਝੈ ਪਰਤਾਪ ॥

ਜੋ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਪੂਰਨ ਪਰਮੇਸ਼ਰ ਸਾਰੇ ਪਦਾਰਥਾਂ ਦਾ ਧਨੀ = ਮਾਲਕ ਹੈ, ਉਸ ਦੇ ਪ੍ਰਤਾਪ = ਤੇਜ ਨੂੰ ਜੀਵ ਬੂਝੈ = ਸਮਝਦਾ ਨਹ = ਨਹੀਂ ਹੈ।

## ਮੋਹ ਭਰਮ ਬੂਡਤ ਘਣੋ; ਮਹਾ ਨਰਕ ਮਹਿ ਵਾਸ ॥

ਜੀਵ ਦਾ ਸਰੀਰ ਦੇ ਭਾਵ ਸੰਬੰਧੀਆਂ ਦੇ ਮੋਹ ਅਤੇ ਪਦਾਰਥਾਂ ਦੇ ਭਰਮ ਵਿਚ ਘਣੋ = ਬਹੁਤਾ ਹੀ ਬੂਡਤ = ਡੁੱਬਣ ਕਰਕੇ ਮਹਾਂ = ਵੱਡੇ ਕੁੰਭੀ ਆਦਿ ਨਰਕਾਂ ਮਹਿ = ਵਿਚ ਵਾਸ = ਵਾਸਾ ਹੁੰਦਾ ਹੈ।

## ਕਰਿ ਕਿਰਪਾ ਪ੍ਰਭ ਰਾਖਿ ਲੇਹੁ; ਨਾਨਕ ਤੇਰੀ ਆਸ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਵਾਹਿਗੁਰੂ! ਆਪ ਜੀ ਹੀ ਕਿਰਪਾ ਦ੍ਰਿਸ਼ਟੀ ਕਰ ਕੇ ਰਾਖਿ = ਰੱਖ ਲੇਹੁ = ਲੈਣਾ ਕਰੋ, ਸਾਨੂੰ ਤਾਂ ਇਕ ਤੇਰੀ = ਤੁਹਾਡੀ ਹੀ ਆਸ = ਉਮੀਦ ਹੈ, ਇਉਂ ਬੇਨਤੀਆਂ ਕਰੋ ॥੩॥

## ਸਲੋਕੁ ॥ ਚਤੁਰ ਸਿਆਣਾ ਸੁਘੜੁ ਸੋਇ; ਜਿਨਿ ਤਜਿਆ ਅਭਿਮਾਨੁ ॥

ਚਤੁਰ = ਬੁੱਧੀਮਾਨ, ਵਾਕਾਂ ਦਾ ਸਿਆਣਾ ਸੁਘੜੁ = ਸ਼ੁਭ ਗੁਣਾਂ ਦੀਆਂ ਘਾੜਤਾਂ ਘੜਨ ਵਾਲਾ ਸੋਇ = ਓਹੀ ਹੋਇ = ਹੁੰਦਾ ਹੈ, ਜਿਨਿ = ਜਿਸ ਨੇ ਅਭਿਮਾਨੁ = ਹੰਕਾਰ ਤਜਿਆ = ਛੱਡਿਆ ਹੈ।

## ਚਾਰਿ ਪਦਾਰਥ ਅਸਟ ਸਿਧਿ; ਭਜੁ ਨਾਨਕ ਹਰਿ ਨਾਮੁ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਚਾਰਿ ਪਦਾਰਥ = ਧਰਮ, ਅਰਥ, ਕਾਮ, ਮੋਖ ਅਸਟ ਸਿਧਿ = ਅੱਠ

ਮੁੱਖ ਸਿਧੀਆਂ, ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਦਾ ਭਜੁ = ਸਿਮਰਨ ਕਰਕੇ ਪ੍ਰਾਪਤ ਹੋ ਜਾਂਦੀਆਂ ਹਨ **ਵਾ:** ਚਾਰ ਪਦਾਰਥ, ਅੱਠ ਸਿਧੀਆਂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਆਦਿ ਚਾਰ ਬੈਕੁੰਠ ਦੀਆਂ ਮੁਕਤੀਆਂ ਜੀਵਨ ਮੁਕਤੀ, ਬਿਦੇਹ ਮੁਕਤੀ, ਕੈਵਲ ਮੁਕਤੀ ਪ੍ਰਾਪਤ ਹੋ ਜਾਂਦੀਆਂ ਹਨ ॥੪॥

## ਪਉੜੀ ॥ ਚਤੁਰਥਿ ਚਾਰੇ ਬੇਦ ਸੁਣਿ; ਸੋਧਿਓ ਤਤੁ ਬੀਚਾਰੁ ॥

ਚਤੁਰਥਿ = ਚੌਥੀ ਥਿਤ ਦੁਆਰਾ ਕਥਨ ਕਰਦੇ ਹਨ ਕਿ ਚਾਰੇ ਬੇਦ = ਰਿਗਵੇਦ, ਯਜੁਰਵੇਦ, ਸਾਮਦੇਵ, ਅਥਰਬਣ ਵੇਦਾਂ ਨੂੰ ਸੁਣਿ ਕਰ ਕੇ ਤਤੁ = ਸਿਧਾਂਤ ਨੂੰ ਸੋਧਿਓ = ਖੋਜ ਕੇ ਬੀਚਾਰੁ = ਵੀਚਾਰਿਆ ਹੈ **ਵਾ:** ਨਿਰਨਾ ਕੀਤਾ ਹੈ ਕਿ

## ਸਰਬ ਖੇਮ ਕਲਿਆਣ ਨਿਧਿ; ਰਾਮ ਨਾਮੁ ਜਪਿ ਸਾਰੁ ॥

ਸਰਬ = ਸਾਰੇ ਤਰ੍ਹਾਂ ਦੀ ਖੇਮ = ਰੱਖਿਆ, ਕਲਿਆਣ = ਮੁਕਤੀ (ਕੈਵਲ ਮੋਖ) ਨੌਂ ਨਿਧੀਆਂ ਰਾਮ = ਪਰਮੇਸ਼ਰ ਦੇ ਸਾਰੁ = ਸ੍ਰੇਸ਼ਟ ਨਾਮ ਨੂੰ ਜਪਿ = ਜਪਣ ਵਿਚ ਹਨ।

## ਨਰਕ ਨਿਵਾਰੈ ਦੁਖ ਹਰੈ; ਤੂਟਹਿ ਅਨਿਕ ਕਲੇਸ ॥

ਪਰਮੇਸ਼ਰ ਦੇ ਨਾਮ ਵਿਚ ਐਸੀ ਸਮਰੱਥਾ ਹੈ ਨਰਕਾਂ ਨੂੰ ਵੀ ਨਿਵਾਰੈ = ਨਵਿਰਤ ਭਾਵ ਨਰਕਾਂ ਤੋਂ ਬਚਾ ਲੈਂਦਾ ਹੈ ਤੇ ਜੰਮਣ ਮਰਣ ਦੇ ਦੁਖ ਹਰੈ = ਨਾਸ਼ ਕਰ ਦਿੰਦਾ ਹੈ ਅਤੇ ਨਾਮ ਕਰ ਕੇ ਹੀ ਅਨਿਕ = ਅਨੇਕਾਂ ਜਨਮਾਂ ਜਨਮਾਂ ਦੇ, ਅਵਿੱਦਿਆ ਰਾਗ ਦਵੈਸ਼ ਆਦਿ ਕਲੇਸ਼ ਤੂਟਹਿ = ਟੁੱਟ ਜਾਂਦੇ ਹਨ।

## ਮੀਚੁ ਹੁਟੈ ਜਮ ਤੇ ਛੁਟੈ; ਹਰਿ ਕੀਰਤਨ ਪਰਵੇਸ ॥

ਹਰਿ = ਹਰੀ ਵਾਹਿਗੁਰੂ ਦੇ ਕੀਰਤਨ = ਜਸ ਵਿਚ ਚਿੱਤ ਨੂੰ ਪਰਵੇਸ = ਦਖ਼ਲ ਕਰਨੇ ਕਰ ਕੇ ਮੀਚੁ = ਮੌਤ ਹੁਟੈ = ਹਟ ਜਾਂਦੀ ਹੈ ਤੇ ਜਮਾਂ ਤੇ = ਤੋਂ ਵੀ ਛੁਟੈ = ਛੁਟਕਾਰਾ ਹੋ ਜਾਂਦਾ ਹੈ।

## ਭਉ ਬਿਨਸੈ ਅੰਮ੍ਰਿਤੁ ਰਸੈ; ਰੰਗਿ ਰਤੇ ਨਿਰੰਕਾਰ ॥

ਜੰਮਣ ਮਰਣ ਦਾ ਭਉ = ਡਰ ਵੀ ਬਿਨਸੈ = ਵਿਸ਼ੇਸ਼ ਕਰ ਕੇ ਨਸੈ = ਨਾਸ਼ ਹੋ ਜਾਂਦਾ ਹੈ ਤੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਵਿਚ ਚਿੱਤ ਰਸ ਜਾਂਦਾ ਹੈ ਅਤੇ ਨਿਰੰਕਾਰ = ਮਾਇਕੀ ਆਕਾਰਾਂ ਤੋਂ ਰਹਿਤ ਪਰਮੇਸ਼ਰ ਦੇ ਰੰਗਿ = ਅਨੰਦ ਵਿਚ ਰਤੇ = ਤਦਾਕਾਰ ਹੋ ਜਾਈਦਾ ਹੈ।

## ਦੂਖ ਦਾਰਿਦ ਅਪਵਿਤ੍ਰਤਾ; ਨਾਸਹਿ ਨਾਮ ਅਧਾਰ ॥

ਜੰਮਣ ਮਰਣ ਦਾ ਦੁੱਖ ਦਾਰਿਦ = ਦਲਿੱਦਰਤਾ ਮਨ ਵਿਸ਼ਿਆਂ ਕਰ ਕੇ ਅਪਵਿੱਤ੍ਰਤਾ = ਪਵਿੱਤਰਤਾ ਤੋਂ ਰਹਿਤ ਰਹਿਣਾ, ਵਿਕਾਰ ਚੱਲਦੇ ਰਹਿਣਾ ਭਾਵ ਇਹ ਸਭ ਕੁਝ ਪਰਮੇਸ਼ਰ ਦੇ ਨਾਮ ਦਾ ਅਧਾਰ = ਆਸਰਾ ਲੈਣ ਕਰਕੇ ਨਾਸਹਿ = ਨਾਸ ਹੋ ਜਾਂਦੇ ਹਨ।

## ਸੁਰਿ ਨਰ ਮੁਨਿ ਜਨ ਖੋਜਤੇ; ਸੁਖ ਸਾਗਰ ਗੋਪਾਲ ॥

ਸੁਰਿ = ਦੇਵਤੇ ਨਰ = ਮਨੁੱਖ ਮੁਨਿ ਜਨ = ਮੰਨਣਸ਼ੀਲ ਭਗਤ ਸੁੱਖਾਂ ਦੇ ਸਾਗਰ = ਸਮੁੰਦਰ ਗੋਪਾਲ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਨੂੰ ਖੋਜਤੇ = ਭਾਲਦੇ ਫਿਰਦੇ ਹਨ।

## ਮਨੁ ਨਿਰਮਲੁ, ਮੁਖੁ ਊਜਲਾ; ਹੋਇ ਨਾਨਕ ਸਾਧ ਰਵਾਲ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮਨੁ = ਹਿਰਦਾ ਨਿਰਮਲੁ = ਉੱਜਲਾ ਤੇ ਮੁਖੁ = ਮੁਖੜਾ ਲੋਕ ਪ੍ਰਲੋਕ ਵਿਚ ਊਜਲਾ = ਪਵਿੱਤਰ ਪਰਮੇਸ਼ਰ ਦੇ ਪਿਆਰੇ ਬੰਦਗੀ ਕਰਨ ਵਾਲੇ ਸਾਧੂਆਂ ਦੀ ਰਵਾਲ = ਚਰਨ ਧੂੜੀ ਲੈਣ ਨਾਲ ਹੋਇ = ਹੁੰਦਾ ਹੈ ॥੪॥

## ਸਲੋਕੁ ॥ ਪੰਚ ਬਿਕਾਰ ਮਨ ਮਹਿ ਬਸੇ; ਰਾਚੇ ਮਾਇਆ ਸੰਗਿ ॥

ਜੀਵਾਂ ਦੇ ਮਨ = ਹਿਰਦੇ ਮਹਿ = ਵਿਚ ਪੰਚ ਬਿਕਾਰ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਬਸੇ = ਵਸੇ ਹੋਏ ਹਨ ਅਤੇ ਮਾਇਆ ਦੇ ਸੰਗਿ = ਨਾਲ ਰਾਚੇ = ਰੰਗੇ ਰਹਿੰਦੇ ਹਨ।

## ਸਾਧਸੰਗਿ ਹੋਇ ਨਿਰਮਲਾ; ਨਾਨਕ ਪ੍ਰਭ ਕੈ ਰੰਗਿ ॥੫॥

ਗੁਰੂ ਜੀ ਕਥਨ ਕਰਦੇ ਹਨ ਕਿ ਸਾਧਸੰਗਿ = ਸਾਧੂਆਂ ਦੀ ਸੰਗਤ ਕਰਕੇ ਜੀਵਾਂ ਦਾ ਮਨ ਵਿਕਾਰਾਂ ਤੋਂ ਨਿਰਮਲਾ = ਉੱਜਲਾ ਹੋਇ = ਹੋ ਕੇ ਪ੍ਰਭ = ਹਰੀ ਵਾਹਿਗੁਰੂ ਦੇ ਰੰਗਿ = ਅਨੰਦ ਵਿਚ ਰੱਤਿਆ ਜਾਂਦਾ ਹੈ ॥੫॥

## ਪਉੜੀ ॥ ਪੰਚਮਿ, ਪੰਚ ਪ੍ਰਧਾਨ ਤੇ; ਜਿਹ ਜਾਨਿਓ ਪਰਪੰਚੁ ॥

ਪੰਚਮਿ = ਪੰਜਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਉਹ ਪੰਚ = ਸ੍ਰੇਸ਼ਟ ਮਹਾਤਮਾ ਹਨ ਤੇ ਪੰਜੇ ਸਤੁ, ਸੰਤੋਖ, ਦਇਆ, ਧਰਮ, ਧੀਰਜ ਦੇ ਕਾਰਨ ਪ੍ਰਧਾਨ = ਮੁਖੀ ਹਨ, ਜਿਨ੍ਹਾਂ ਨੇ ਪਰਪੰਚੁ = ਸੰਸਾਰ ਨੂੰ ਇਸ ਪ੍ਰਕਾਰ ਜਾਣਿਆ ਹੈ। ਕਿ

## ਕੁਸਮ ਬਾਸ ਬਹੁ ਰੰਗੁ ਘਣੋ; ਸਭ ਮਿਥਿਆ ਬਲ ਬੰਚੁ ॥

ਜਿਵੇਂ ਬਹੁ = ਬਹੁਤ ਸਾਰੇ ਕੁਸਮ = ਫੁੱਲਾਂ ਦੀ, ਬਾਸ = ਸੁਗੰਧੀ ਅਤੇ ਘਣੋ = ਬਹੁਤ ਸਾਰੇ ਰੰਗ ਵੇਖੀਦੇ ਹਨ ਪਰ ਉਹ ਥੋੜ੍ਹੇ ਦਿਨ ਹੀ ਰਹਿੰਦੇ ਹਨ, ਤਿਵੇਂ ਹੀ ਸਾਰਾ ਸੰਸਾਰ ਬਲ ਬੰਚੁ = ਠੱਗੀ ਰੂਪ ਤੇ ਮਿਥਿਆ = ਨਾਸ਼ਵਾਨ ਹੈ **ਅਥਵਾ** ਬਹੁ = ਬਹੁਤੇ ਪਦਾਰਥਾਂ ਦਾ ਜੋ ਘਣੋ = ਬਹੁਤਾ ਰੰਗੁ = ਪ੍ਰੇਮ ਹੈ, ਇਹ ਕੁਸਮ ਬਾਸ = ਫੁੱਲਾਂ ਦੀ ਵਾਸ਼ਨਾ ਵਾਂਗੂੰ ਝੂਠਾ ਹੈ, ਇਹ ਵੀ ਸਭ = ਸਾਰਾ ਬਲਬੰਚੁ = ਜੋ ਤਾਕਤ ਦੇ ਸਹਿਤ ਕਿਸੇ ਨਾਲ ਫ਼ਰੇਬ (ਠੱਗੀ) ਕਰਨਾ ਹੈ, ਇਹ ਸਭ ਮਿਥਿਆ = ਝੂਠਾ ਹੈ, ਇਹ ਸਭ ਅਣਹੋਏ ਪ੍ਰਤੀਤ ਹੁੰਦੇ ਹਨ। ਜਿਵੇਂ ਕੇਸੂ ਦੇ ਫੁੱਲ ਸੁਗੰਧੀ ਤੋਂ ਬਗ਼ੈਰ ਹੁੰਦੇ ਹਨ **ਵਾ:** ਜਿਵੇਂ ਕਸੁੰਭੇ ਦਾ ਰੰਗ ਜ਼ਿਆਦਾ ਗਾੜ੍ਹਾ ਪ੍ਰਤੀਤ ਹੁੰਦਾ ਪਰ ਪਾਣੀ ਲਾਏ ਤੋਂ ਝੱਟ ਲਹਿ ਜਾਂਦਾ ਹੈ ਤੇ ਫੁੱਲਾਂ ਦੀ ਵਾਸ਼ਨਾ ਥੋੜੀ ਦੇਰ ਬਾਅਦ ਸਰੀਰ ਦੀ ਬਦਬੋ ਫੈਲਣ ਕਾਰਨ ਹਟ ਜਾਂਦੀ ਹੈ। ਇਸੇ ਪ੍ਰਕਾਰ ਫੁੱਲਾਂ ਦੀ ਨਿਆਈਂ ਜਵਾਨੀ ਹੈ ਤੇ ਇਸ ਵਿਚ ਬਲ ਆਦਿਕ ਦੀ ਵਾਸ਼ਨਾ ਆਉਂਦੀ ਹੈ। ਇਹ ਜਵਾਨੀ ਦਾ ਰੰਗ ਸਦਾ ਨਹੀਂ ਰਹਿਣਾ, ਜਦੋਂ ਬੁਢੇਪਾ ਆ ਗਿਆ, ਸਭ = ਸਾਰੇ ਬਲਬੰਚੁ = ਕਿਸੇ ਨੂੰ ਫ਼ਰੇਬ ਪਾਕ ਠੱਗੀ ਕਰਨੀ ਮਿਥਿਆ ਹੀ ਪ੍ਰਤੀਤ ਹੁੰਦੇ ਹਨ।

## ਨਹ ਜਾਪੈ ਨਹ ਬੂਝੀਐ; ਨਹ ਕਛੁ ਕਰਤ ਬੀਚਾਰੁ ॥

***ਪਹਿਲਾ ਅਰਥ :*** ਜੀਵ ਪਰਮੇਸ਼ਰ ਦੇ ਨਾਮ ਨੂੰ ਜਾਪੈ = ਜਪਦਾ ਨਹੀਂ ਤੇ ਨਹ = ਨਾ ਹੀ ਇਸ ਗੱਲ ਨੂੰ ਬੂਝੀਐ = ਸਮਝਦਾ ਹੈ ਤੇ ਨਹ = ਨਾ ਹੀ ਸ਼ਾਸਤਰਾਂ ਨੂੰ ਪੜ੍ਹ ਕੇ ਕੋਈ ਕਛੁ = ਕੁਝ ਬੀਚਾਰ ਕਰਤ = ਕਰਦਾ ਹੈ, ਪਰਮੇਸ਼ਰ ਦੀ ਬੀਚਾਰ ਤੋਂ ਹੀਣਾ ਹੀ ਤੁਰਿਆ ਫਿਰਦਾ ਹੈ।

***ਦੂਸਰਾ ਅਰਥ :*** ਨਹ ਜਾਪੈ ਨਹ ਬੂਝੀਐ = ਜੀਵ ਇਸ ਸੰਸਾਰ ਦਾ ਠੱਗਿਆ ਹੋਇਆ ਵਾਹਿਗੁਰੂ ਦਾ

ਨਾਮ ਬਾਨੀ ਕਰ ਕੇ ਜਪਦਾ ਨਹੀਂ ਅਤੇ ਮਹਾਤਮਾ ਦੁਆਰਾ ਭਾਵ ਗੁਰਾਂ ਦੁਆਰਾ ਸਮਝਦਾ ਨਹੀਂ ਅਤੇ ਨਾ ਹੀ ਕੁਝ ਸਤ ਅਸਤ ਦੀ ਵੀਚਾਰ ਕਰਦਾ ਹੈ।

***ਤੀਸਰਾ ਅਰਥ :*** (ਨਹ ਜਾਪੈ) ਸ੍ਰਵਨ ਕਰਨਾ ਨਹੀਂ ਜਾਣਦਾ, ਭਾਵ ਜਪਦਾ ਨਹੀਂ, (ਨਹ ਬੂਝੀਐ) ਨਾ ਹੀ ਬੁਝਦਾ ਭਾਵ ਮੰਨਣ ਕਰਦਾ ਹੈ, (ਨਹ ਕਛੁ ਕਰਤ ਬੀਚਾਰੁ) ਤੇ ਨਾ ਹੀ ਕੁਝ ਅਧਿਆਤਮ ਦੀ ਬੀਚਾਰ ਕਰਦਾ ਹੈ।

***ਚੌਥਾ ਅਰਥ :*** (ਨਹ ਜਾਪੈ) ਜੀਵ ਨੂੰ ਸਰੀਰ ਕਰ ਕੇ ਕੁਝ ਜਾਣਦਾ ਜਾਚ ਨਹੀਂ ਤੇ ਬਾਣੀ ਕਰ ਕੇ ਬੁੱਝਦਾ ਨਹੀਂ ਤੇ ਮਨ ਕਰ ਕੇ ਵਿਚਾਰ ਨਹੀਂ ਕਰਦਾ।

***ਪੰਜਵਾਂ ਅਰਥ :*** ਨਹੀਂ ਜਾਣਦਾ ਕਿ ਨਿਸ਼ਕਾਮ ਕਰਮ ਕਿਵੇਂ ਕਰੀਏ, ਨਾ ਹੀ ਬੁੱਝਦਾ ਹੈ ਕਿ ਉਪਾਸ਼ਨਾ ਕਿਵੇਂ ਕਰਨੀ ਹੈ, ਕਰਮ ਉਪਾਸ਼ਨਾ ਗਿਆਨ ਤੋਂ ਖ਼ਾਲੀ ਹੈ ਤੇ ਨਾ ਹੀ ਗਿਆਨ ਦੀ ਵੀਚਾਰ ਕਰਦਾ ਹੈ।

***ਛੇਵਾਂ ਅਰਥ :*** ਨਾ ਹੀ ਤੂੰ ਪਦ ਨੂੰ ਜਾਣਦਾ ਹੈ ਤੇ ਨਾ ਹੀ ਤਤ ਪਦ ਦੀ ਬੂਝ ਹੈ, ਭਾਵ ਸਤ ਸਰੂਪ ਨੂੰ ਬੁੱਝਦਾ ਨਹੀਂ ਤੇ ਨਾਹੀ ਚੇਤਨ ਸਰੂਪ (ਅਨੰਦ ਸਰੂਪ) ਦੀ ਕੁਝ ਵੀਚਾਰ ਕਰਦਾ ਹੈ।

ਇਉਂ ਤ੍ਰਿਕੁਟੀ ਸਾਰੀ ਜਿੰਨੀ ਬਦਲਵੀਂ ਲਾਈ ਜਾਣੇ ਮਹਾਰਾਜ ਜੀ ਨੇ ਅਰਥਾਂ ਵਿੱਚੋਂ ਘੁੰਡੀਆਂ ਕੱਢ ਕੇ ਵਿਖਾਈਆਂ ਹਨ।

ਇਹ ਛੇ ਅਰਥ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂਵਾਲਿਆਂ ਮਹਾਂਪੁਰਖਾਂ ਨੇ ਕਥਾ ਵਿਚ ਕੀਤੇ ਹਨ।

## ਸੁਆਦ ਮੋਹ ਰਸ ਬੇਧਿਓ; ਅਗਿਆਨਿ ਰਚਿਓ ਸੰਸਾਰੁ ॥

ਜੀਵ ਦੁਨੀਆਂ ਦੇ ਸੁਆਦਾਂ ਵਿਚ, ਵਿਸ਼ਿਆਂ ਦੇ ਰਸ ਵਿਚ, ਮੋਹ ਵਿਚ ਹਰ ਵਕਤ ਬੇਧਿਓ = ਵਿੰਨ੍ਹਿਆ ਹੋਇਆ ਹੈ ਅਤੇ ਅਗਿਆਨਿ = ਗਿਆਨ ਤੋਂ ਰਹਿਤ ਹੋਣੇ ਕਰਕੇ ਸੰਸਾਰੁ = ਜਗਤ ਦੇ ਵਿਚ ਰਚਿਓ = ਤਦਾਕਾਰ ਹੋ ਰਿਹਾ ਹੈ।

## ਜਨਮ ਮਰਣ ਬਹੁ ਜੋਨਿ ਭ੍ਰਮਣ; ਕੀਨੇ ਕਰਮ ਅਨੇਕ ॥

ਅਨੇਕਾਂ ਕੁਸੰਗਤ ਦੇ ਸਹਿਤ ਕੀਤੇ ਕਰਮਾਂ ਕਰਕੇ ਬਹੁ = ਬਹੁਤੀਆਂ ਜੋਨਿ = ਜੂਨਾਂ ਵਿਚ ਤੇ ਜੰਮਣ ਮਰਣ ਵਿਚ ਭ੍ਰਮਣ = ਭਰਮਣਾ ਕਰਦਾ ਹੈ।

## ਰਚਨਹਾਰੁ ਨਹ ਸਿਮਰਿਓ; ਮਨਿ ਨ ਬੀਚਾਰਿ ਬਿਬੇਕ ॥

ਜੀਵ ਨੇ ਕਰਮਾਂ ਵਿਚ ਲੱਗ ਕੇ ਸ੍ਰਿਸ਼ਟੀ ਦੇ ਰਚਨਹਾਰੁ = ਰਚਣ ਵਾਲੇ ਪਰਮੇਸ਼ਰ ਨੂੰ ਸਿਮਰਿਓ = ਯਾਦ ਨਹ = ਨਹੀਂ ਕੀਤਾ ਅਤੇ ਮਨਿ = ਹਿਰਦੇ ਵਿਚ ਬਿਬੇਕ = ਗਿਆਨ ਦੀ ਵੀਚਾਰ ਉੱਕਾ ਹੀ ਨ = ਨਹੀਂ ਕੀਤੀ **ਵਾ:** ਮਨ ਵਿਚ (ਬਿਬ+ਏਕ) ਦੋ ਤੋਂ ਇਕ ਹੋਣ ਦਾ ਵਿਚਾਰ ਨਹੀਂ ਕੀਤਾ।

## ਭਾਉ ਭਗਤਿ ਭਗਵਾਨ ਸੰਗਿ; ਮਾਇਆ ਲਿਪਤ ਨ ਰੰਚ ॥

ਜੋ ਭਾਉ ਭਗਤਿ = ਪ੍ਰੇਮਾ ਭਗਤੀ ਤੇ ਭਗਵਾਨ = ਪਰਮੇਸ਼ਰ ਦੇ ਸੰਗਿ = ਨਾਲ ਪ੍ਰੇਮ ਕਰਦਾ ਹੈ, ਉਸ ਨੂੰ ਰੰਚ = ਰੰਚਕ ਮਾਤਰ ਵੀ ਮਾਇਆ ਲਿਪਤ = ਲੁਪਾਏਮਾਨ ਨਹੀਂ ਕਰਦੀ।

## ਨਾਨਕ ਬਿਰਲੇ ਪਾਈਅਹਿ; ਜੋ ਨ ਰਚਹਿ ਪਰਪੰਚ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਜਿਹੇ ਗੁਰਮੁਖ ਬਿਰਲੇ = ਥੋੜ੍ਹੇ ਹੀ ਪਾਈਅਹਿ = ਪਾਈਦੇ ਹਨ

ਜੋ ਪਰਪੰਚ = ਛਲ ਰੂਪ ਪਰਪੰਚ (ਸੰਸਾਰ) ਵਿਚ ਰਚਹਿ = ਤਦਾਕਾਰ ਨ = ਨਹੀਂ ਹੁੰਦੇ, ਭਾਵ ਲਿਪਾਇਮਾਨ ਨਹੀਂ ਹੁੰਦੇ ॥੫॥

## ਸਲੋਕੁ ॥ ਖਟ ਸਾਸਤ੍ਰ ਊਚੌ ਕਹਹਿ; ਅੰਤੁ ਨ ਪਾਰਾਵਾਰ ॥

ਖਟ = ਛੇ ਸ਼ਾਸਤਰ (ਸਾਂਖ, ਨਿਆਂਇ, ਵਿਸ਼ੇਸ਼ਕ, ਪਾਤੰਜਲ, ਮੀਮਾਂਸਾ, ਵੇਦਾਂਤ) ਸਭ ਵਾਹਿਗੁਰੂ ਪਰਮੇਸ਼ਰ ਨੂੰ ਊਚੌ = ਸ੍ਰੇਸ਼ਟ ਕਹਹਿ = ਕਹਿੰਦੇ ਹਨ ਭਾਵ ਤ੍ਰਿਗੁਣ ਅਤੀਤ ਦੱਸਦੇ ਹਨ ਅਤੇ ਉਸ ਦੇ ਪਾਰਾਵਾਰ = ਪਾਰ ਉਰਵਾਰ ਦਾ ਅੰਤ ਨਹੀਂ ਪਾ ਸਕਦੇ।

## ਭਗਤ ਸੋਹਹਿ ਗੁਣ ਗਾਵਤੇ; ਨਾਨਕ ਪ੍ਰਭ ਕੈ ਦੁਆਰ ॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭ = ਹਰੀ ਵਾਹਿਗੁਰੂ ਦੇ ਸਾਧ ਸੰਗਤ ਰੂਪੀ ਦੁਆਰ = ਦਰਵਾਜ਼ੇ ਵਿਚ ਇਸਥਿਤ ਹੋ ਕੇ ਭਗਤ ਜਨ ਗੁਣਾਂ ਨੂੰ ਗਾਵਤੇ = ਗਾਉਂਦੇ ਸੋਹਹਿ = ਸ਼ੋਭਦੇ ਹਨ ॥੬॥

## ਪਉੜੀ ॥ ਖਸਟਮਿ, ਖਟ ਸਾਸਤ੍ਰ ਕਹਹਿ; ਸਿੰਮ੍ਰਿਤਿ ਕਥਹਿ ਅਨੇਕ ॥

ਖਸਟਮਿ = ਛੇਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਖਟ ਸ਼ਾਸਤਰ ਪਰਮੇਸ਼ਰ ਨੂੰ ਕਹਹਿ = ਕਹਿ ਰਹੇ ਹਨ ਤੇ ੨੭ ਸਿੰਮ੍ਰਿਤੀਆਂ ਵੀ ਅਨੇਕਾਂ ਪ੍ਰਕਾਰ ਕਰ ਕੇ ਪਰਮੇਸ਼ਰ ਦਾ ਹੀ ਕਥਹਿ = ਕਥਨ ਕਰਦੀਆਂ ਹਨ।

**[ਅੰਗ ੨੯੮]**

## ਊਤਮੁ ਊਚੌ ਪਾਰਬ੍ਰਹਮੁ; ਗੁਣ ਅੰਤੁ ਨ ਜਾਣਹਿ ਸੇਖ ॥

ਊਤਮ = ਸ੍ਰੇਸ਼ਟ ਅਵਤਾਰਾਂ, ਪੀਰਾਂ ਪੈਗ਼ੰਬਰਾਂ ਆਦਿ ਸਭਨਾਂ ਤੋਂ ਊਚੌ = ਸ੍ਰੇਸ਼ਟ ਪਰਮੇਸ਼ਰ ਹੈ, ਉਸ ਵਾਹਿਗੁਰੂ ਦੇ ਗੁਣਾਂ ਦਾ ਸੇਖ = ਸ਼ੇਸ਼ਨਾਗ ਵੀ ਅੰਤ ਨਹੀਂ ਜਾਣ ਸਕਦਾ ਭਾਵ ਹਜ਼ਾਰਾਂ ਨਾਮ ਉਚਾਰਦਾ ਵੀ ਪਰਮੇਸ਼ਰ ਦਾ ਅੰਤ ਨਹੀਂ ਪਾ ਸਕਦਾ।

## ਨਾਰਦ ਮੁਨਿ ਜਨ ਸੁਕ ਬਿਆਸ; ਜਸੁ ਗਾਵਤ ਗੋਬਿੰਦ ॥

ਨਾਰਦ ਮੁਨਿ, ਜਨ = ਪੁਰਖ ਅਤੇ ਸੁਕ = ਸੁਕਦੇਵ, ਬਿਆਸ ਆਦਿ ਸਭ ਗੋਬਿੰਦ (ਗੋ+ਬਿੰਦ) ਗੋ = ਵੇਦਾਂ ਦੇ ਬਿੰਦ = ਜਾਨਣੇ ਯੋਗ ਹਰੀ ਵਾਹਿਗੁਰੂ ਦੇ ਜਸੁ = ਕੀਰਤਨ ਨੂੰ ਗਾਵਤ = ਗਾਉਂਦੇ ਹਨ।

## ਰਸ ਗੀਧੇ ਹਰਿ ਸਿਉ ਬੀਧੇ; ਭਗਤ ਰਚੇ ਭਗਵੰਤ ॥

ਜਿਨ੍ਹਾਂ ਦੇ ਹਰਿ = ਪਰਮੇਸ਼ਰ ਦੇ ਸਿਉ = ਨਾਲ ਚਿੱਤ ਬੀਧੇ = ਵਿੰਨ੍ਹੇ ਤੇ ਪ੍ਰੇਮ ਰਸ ਵਿਚ ਗੀਧੇ = ਭਿੱਜ ਗਏ ਹਨ ਉਹ ਭਗਤ ਜਨਾਂ ਭਗਵੰਤ = ਪਰਮੇਸ਼ਰ ਦੀ ਭਗਤੀ ਵਿਚ ਰਚੇ = ਰਚ ਕੇ ਮੁਕਤ ਹੋਏ ਹਨ।

## ਮੋਹ ਮਾਨ ਭ੍ਰਮੁ ਬਿਨਸਿਓ; ਪਾਈ ਸਰਨਿ ਦਇਆਲ ॥

ਜਦੋਂ ਦਇਆਲ = ਦਇਆ ਦੇ ਘਰ ਅਕਾਲ ਪੁਰਖ ਦੀ ਸਰਨਿ = ਓਟ ਪਾਈ = ਪਾਉਣਾ ਕੀਤੀ ਤਾਂ ਮੋਹ ਮਾਨ ਤੇ ਪੰਜ ਪ੍ਰਕਾਰ ਦਾ ਭਰਮ ਬਿਨਸਿਓ = ਨਾਸ ਹੋ ਗਿਆ।

## ਚਰਨ ਕਮਲ ਮਨਿ ਤਨਿ ਬਸੇ; ਦਰਸਨੁ ਦੇਖਿ ਨਿਹਾਲ ॥

ਜਿਨ੍ਹਾਂ ਦੇ ਮਨਿ = ਹਿਰਦੇ ਤੇ ਤਨਿ = ਸਰੀਰ ਦੇ ਅੰਦਰ ਚਰਨਾਂ ਕਮਲਾਂ ਦਾ ਧਿਆਨ ਬਸੇ = ਵਸਿਆ ਹੈ ਉਹ ਵਾਹਿਗੁਰੂ ਦੇ ਦਰਸਨੁ = ਦੀਦਾਰ ਦੇਖ ਕੇ ਨਿਹਾਲ = ਪ੍ਰਸੰਨ ਹੋ ਗਏ ਹਨ।

## ਲਾਭੁ ਮਿਲੈ ਤੋਟਾ ਹਿਰੈ; ਸਾਧਸੰਗਿ ਲਿਵ ਲਾਇ ॥

ਸਾਧਸੰਗਿ = ਸਾਧੂਆਂ ਦੀ ਸੰਗਤ ਵਿਚ ਚਿੱਤ ਦੀ ਲਿਵ = ਬਿਰਤੀ ਲਾਇ = ਲਾਉਣ ਕਰਕੇ ਪਰਮੇਸ਼ਰ ਦੀ ਬੰਦਗੀ ਕਰਨ ਦਾ ਲਾਭ = ਨਫ਼ਾ ਮਿਲੈ = ਮਿਲਦਾ ਅਤੇ ਜੰਮਣ ਮਰਣ ਦਾ ਤੋਟਾ = ਘਾਟਾ ਹਿਰੈ = ਨਾਸ਼ ਹੋ ਜਾਂਦਾ ਹੈ, ਭਾਵ ਸੁਆਸਾਂ ਦੀ ਨਿਸਫਲਤਾ ਰੂਪ ਤੋਟਾ = ਘਾਟਾ ਦੂਰ ਹੋ ਜਾਂਦਾ ਹੈ।

## ਖਾਟਿ ਖਜਾਨਾ ਗੁਣ ਨਿਧਿ ਹਰੇ; ਨਾਨਕ ਨਾਮੁ ਧਿਆਇ ॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਨਾਮ ਨੂੰ ਧਿਆਇ = ਧਿਆ ਕੇ ਸ਼ੁਭ ਗੁਣਾਂ ਦੀ ਨਿਧੀ ਤੇ ਹਰੇ = ਪਰਮੇਸ਼ਰ ਦੀ ਪ੍ਰਾਪਤੀ ਰੂਪ ਖ਼ਜ਼ਾਨੇ ਨੂੰ ਖਾਟਿ = ਖੱਟ ਲਈਦਾ ਹੈ ॥੬॥

## ਸਲੋਕੁ ॥ ਸੰਤ ਮੰਡਲ ਹਰਿ ਜਸੁ ਕਥਹਿ; ਬੋਲਹਿ ਸਤਿ ਸੁਭਾਇ ॥

ਸੰਤ ਜਨਾਂ ਦਾ ਮੰਡਲ = ਸਮੂਹ (ਸਮੁਦਾਇ) ਹਰਿ = ਹਰੀ ਵਾਹਿਗੁਰੂ ਦੇ ਜਸੁ = ਕੀਰਤ ਨੂੰ ਕਥਹਿ = ਕਥਨ ਕਰਦਾ ਹੈ ਅਤੇ ਸੁਤੇ-ਸਿਧ (ਸੁਭਾਇ = ਸੁਭਾਵਿਕ) ਪ੍ਰੇਮ ਦੇ ਨਾਲ ਸਤਿ = ਸੱਚੇ ਬੋਲਹਿ = ਬਚਨ ਉਚਾਰਨ ਕਰਦਾ ਹੈ।

## ਨਾਨਕ ਮਨੁ ਸੰਤੋਖੀਐ; ਏਕਸੁ ਸਿਉ ਲਿਵ ਲਾਇ ॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕਸੁ = ਇਕ ਹਰੀ ਅਕਾਲ ਪੁਰਖ ਵਾਹਿਗੁਰੂ ਸਿਉ = ਨਾਲ ਚਿੱਤ ਦੀ ਲਿਵ = ਬਿਰਤੀ ਲਾਇ = ਲਾਉਣੇ ਕਰ ਕੇ ਉਨ੍ਹਾਂ ਦਾ ਮਨੁ = ਹਿਰਦਾ ਸੰਤੋਖੀਐ = ਸੰਤੁਸ਼ਟ ਹੋ ਜਾਂਦਾ ਹੈ ॥੭॥

## ਪਉੜੀ ॥ ਸਪਤਮਿ, ਸੰਚਹੁ ਨਾਮ ਧਨੁ; ਟੂਟਿ ਨ ਜਾਹਿ ਭੰਡਾਰ ॥

ਸਪਤਮਿ = ਸੱਤਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਨਾਮ ਰੂਪੀ ਧਨ = ਦੌਲਤ ਨੂੰ ਸੰਚਹੁ = ਇਕੱਤਰ ਕਰੋ, ਇਹ ਐਸਾ ਭੰਡਾਰ = ਖ਼ਜ਼ਾਨਾ ਹੈ, ਜਿਸ ਵਿਚ ਕਦੇ ਵੀ ਟੂਟਿ = ਤੋਟ ਨਹੀਂ ਆਵੇਗੀ, ਭਾਵ ਇਹ ਖ਼ਜ਼ਾਨਾ ਦੁਨਿਆਵੀਂ ਖ਼ਜ਼ਾਨਿਆਂ ਵਾਂਗੂੰ ਕਦੇ ਘਟਦਾ ਨਹੀਂ। ਜੈਸਾ ਕਿ :

**ਸੰਚਣ ਕਉ ਹਰਿ ਏਕੋ ਨਾਮੁ ॥**
**ਹਲਤਿ ਪਲਤਿ ਤਾ ਕੈ ਆਵੈ ਕਾਮ ॥੧॥** *(ਅੰਗ ੬੭੬)*

## ਸੰਤਸੰਗਤਿ ਮਹਿ ਪਾਈਐ; ਅੰਤੁ ਨ ਪਾਰਾਵਾਰ ॥

ਜਿਸ ਪਰਮੇਸ਼ਰ ਦੇ ਗੁਣਾਂ ਦਾ ਪਾਰਾਵਾਰ = ਪਾਰ ਉਰਵਾਰ ਦਾ ਅੰਤ ਨਹੀਂ ਪਾਇਆ ਜਾਂਦਾ, ਉਸ ਵਾਹਿਗੁਰੂ ਦਾ ਨਾਮ ਸਾਧੂਆਂ ਦੀ ਸੰਗਤ ਮਹਿ = ਵਿੱਚੋਂ ਪਾਈਐ = ਪਾਈਦਾ ਹੈ।

## ਆਪੁ ਤਜਹੁ ਗੋਬਿੰਦ ਭਜਹੁ; ਸਰਨਿ ਪਰਹੁ ਹਰਿ ਰਾਇ ॥

ਆਪੁ = ਆਪਾ-ਭਾਵ ਤਜਹੁ = ਛੱਡ ਕੇ ਗੋਬਿੰਦ = ਵਾਹਿਗੁਰੂ ਦਾ ਨਾਮ ਭਜਹੁ = ਸਿਮਰਨਾ ਕਰੋ ਅਤੇ ਹਰਿ = ਹਰੀ ਅਕਾਲ ਪੁਰਖ ਰਾਇ = ਰਾਜਾ ਰੂਪ ਦੀ ਸਰਨਿ = ਓਟ ਵਿਚ ਪਰਹੁ = ਪੈਣਾ ਕਰੋ।

## ਦੂਖ ਹਰੈ ਭਵਜਲੁ ਤਰੈ; ਮਨ ਚਿੰਦਿਆ ਫਲੁ ਪਾਇ ॥

ਤਾਂ ਤੁਹਾਡੇ ਜੰਮਣ ਮਰਣ ਦੇ ਦੁਖ ਹਰੈ = ਨਾਸ਼ ਹੋ ਜਾਣਗੇ, ਭਵਜਲੁ = ਸੰਸਾਰ-ਸਮੁੰਦਰ ਤੋਂ ਤੁਸੀਂ ਤਰੈ = ਤਰ ਜਾਓਗੇ ਅਤੇ ਮਨ ਚਿੰਦਿਆ = ਇੱਛਤ ਫਲ ਪਾਇ = ਪਾ ਲਵੋਗੇ।

## ਆਠ ਪਹਰ ਮਨਿ ਹਰਿ ਜਪੈ; ਸਫਲੁ ਜਨਮੁ ਪਰਵਾਣੁ ॥

ਜਿਹੜੇ ਜੀਵ ਅੱਠੇ ਪਹਰ ਮਨਿ = ਹਿਰਦੇ ਦੇ ਵਿਚ ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਜਪੈ = ਜਪਦੇ ਹਨ, ਉਨ੍ਹਾਂ ਦਾ ਜਨਮ ਸਫਲੁ = ਸਹਿਤ ਗਿਆਨ ਫਲ ਦੇ ਹੋ ਜਾਂਦਾ ਹੈ ਤੇ ਉਹ ਪਰਲੋਕ ਵਿਚ ਪਰਵਾਣੁ = ਪ੍ਰਮਾਣਨੀਕ ਹੋ ਜਾਂਦੇ ਹਨ। ਅਤੇ

## ਅੰਤਰਿ ਬਾਹਰਿ ਸਦਾ ਸੰਗਿ; ਕਰਨੈਹਾਰੁ ਪਛਾਣੁ ॥

ਉਹ ਅੰਤਰਿ = ਹਿਰਦੇ ਦੇ ਅੰਦਰ ਤੇ ਬਾਹਰ ਸੰਸਾਰ ਵਿਚ ਸਦਾ = ਹਮੇਸ਼ਾ ਹੀ ਆਪਣੇ ਸੰਗਿ = ਨਾਲ ਇਕ ਕਰਨੈਹਾਰੁ = ਹਰੀ ਵਾਹਿਗੁਰੂ ਨੂੰ ਪਛਾਣ = ਪਹਿਚਾਨਣਾ ਕਰਦੇ ਹਨ।

## ਸੋ ਸਾਜਨੁ ਸੋ ਸਖਾ ਮੀਤੁ; ਜੋ ਹਰਿ ਕੀ ਮਤਿ ਦੇਇ ॥

ਸੋ = ਉਹ ਪਰਮੇਸ਼ਰ ਇਸ ਲੋਕ ਦਾ ਸਾਡਾ ਸਾਜਨੁ = ਸੱਜਣ ਹੈ, ਸੋ = ਉਹੀ ਪਰਲੋਕ ਦਾ ਸਖਾ ਹੈ ਅਤੇ ਮਾਤਾ ਦੇ ਗਰਭ ਵਿਚ ਸਾਡਾ ਮੀਤੁ = ਮਿੱਤਰ ਹੈ **ਵਾ:** ਸੋ = ਉਹ ਸਾਡਾ ਮਨ ਦਾ ਸਾਜਨੁ = ਸੱਜਣ, ਬਾਣੀ ਦਾ ਸਖਾ ਅਤੇ ਸੋ = ਉਹੋ ਹੀ ਸਾਡਾ ਸਰੀਰ ਦਾ ਮਿੱਤਰ ਹੈ, ਜੋ = ਜਿਹੜਾ ਹਰਿ = ਹਰੀ ਵਾਹਿਗੁਰੂ ਕੀ = ਦੀ ਪ੍ਰਾਪਤੀ ਰੂਪ ਮਤਿ = ਸਿੱਖਿਆ ਦੇਇ = ਦੇਣਾ ਕਰਦਾ ਹੈ।

## ਨਾਨਕ ਤਿਸੁ ਬਲਿਹਾਰਣੈ; ਹਰਿ ਹਰਿ ਨਾਮੁ ਜਪੇਇ ॥੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਤੋਂ ਬਲਿਹਾਰਣੈ = ਬਲਿਹਾਰ ਕੁਰਬਾਨ ਜਾਈਏ, ਜਿਹੜੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਜਪੇਇ = ਜਪਦੇ ਹਨ ॥੭॥

## ਸਲੋਕੁ ॥ ਆਠ ਪਹਰ ਗੁਨ ਗਾਈਅਹਿ; ਤਜੀਅਹਿ ਅਵਰਿ ਜੰਜਾਲ ॥

ਆਠ ਪਹਰ = ਅੱਠੇ ਪਹਰ ਹਰੀ ਵਾਹਿਗੁਰੂ ਦੇ ਗੁਣਾਂ ਨੂੰ ਗਾਈਅਹਿ = ਗਾਉਣਾ ਕਰੀਏ, ਜਿਹੜੇ ਅਵਰਿ = ਹੋਰ ਘਰ ਦੇ ਜੰਜਾਲ = ਬੰਧਨ ਪਏ ਹਨ, ਇਨ੍ਹਾਂ ਨੂੰ ਤਜੀਅਹਿ = ਛੱਡਣਾ ਕਰੀਏ।

## ਜਮਕੰਕਰੁ ਜੋਹਿ ਨ ਸਕਈ; ਨਾਨਕ ਪ੍ਰਭੂ ਦਇਆਲ ॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇ ਪ੍ਰਭੂ = ਹਰੀ ਵਾਹਿਗੁਰੂ ਦਇਆਲ = ਦਇਆਲੂ ਹੋਵੇ ਤਾਂ ਜਮਕੰਕਰੁ = ਜਮ ਰਾਜੇ ਦੇ ਸੇਵਕ ਭਾਵ ਜਮਦੂਤ ਜੋਹਿ = ਦੇਖ ਨ = ਨਹੀਂ ਸਕਈ = ਸਕਦੇ ॥੮॥

## ਪਉੜੀ ॥ ਅਸਟਮੀ; ਅਸਟ ਸਿਧਿ ਨਵ ਨਿਧਿ ॥

ਅਸਟਮੀ = ਅੱਠਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਅਸਟ = ਅੱਠ ਸਿਧੀਆਂ ਨਵਨਿਧਿ = ਨੌਂ ਨਿਧੀਆਂ।

## ਸਗਲ ਪਦਾਰਥ; ਪੂਰਨ ਬੁਧਿ ॥

ਸਗਲ ਪਦਾਰਥ = ਸਾਰੇ ਧਰਮ, ਅਰਥ, ਕਾਮ, ਮੋਖਸ਼ ਪਦਾਰਥ, ਪੂਰਨ ਬੋਧ ਵਾਲੀ ਬੁਧਿ = ਬੁੱਧੀ **ਵਾ:** ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੋ ਜਾਂਦੀ ਹੈ।

## ਕਵਲ ਪ੍ਰਗਾਸ; ਸਦਾ ਆਨੰਦ ॥ ਨਿਰਮਲ ਰੀਤਿ; ਨਿਰੋਧਰ ਮੰਤ ॥

ਰਿਦੇ ਰੂਪੀ ਕਵਲ = ਕਮਲ ਪ੍ਰਗਾਸ = ਖਿੜ ਜਾਂਦਾ ਹੈ ਅਤੇ ਸਦਾ = ਹਮੇਸ਼ਾ ਆਤਮਿਕ ਆਨੰਦ = ਸੁੱਖ

ਪ੍ਰਾਪਤ ਹੋ ਜਾਂਦਾ ਹੈ। ਨਿਰਮਲ = ਉੱਜਲ ਰੀਤਿ = ਮਰਯਾਦਾ ਤੇ ਨਿਰੋਧਰ = ਨਿਰਾ ਹੀ ਉਧਾਰ ਕਰਨ ਵਾਲਾ ਮੰਤ = ਉਪਦੇਸ਼ **ਵਾ:** ਇੰਦਰੀਆਂ ਨੂੰ ਨਿਰੋਧਰ = ਰੋਕਣ ਵਾਲਾ ਮੰਤਰ ਪ੍ਰਾਪਤ ਹੋ ਜਾਂਦਾ ਹੈ।

## ਸਗਲ ਧਰਮ; ਪਵਿਤ੍ਰ ਇਸਨਾਨੁ ॥ ਸਭ ਮਹਿ ਊਚ; ਬਿਸੇਖ ਗਿਆਨੁ ॥

ਸਗਲ = ਸਾਰੇ ਧਰਮ ਪਵਿੱਤ੍ਰ = ਸੁੱਚਮਤਾ ਤੇ ਤੀਰਥਾਂ ਦੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸਭ = ਸਾਰਿਆਂ ਮਹਿ = ਵਿੱਚੋਂ ਊਚ = ਸ੍ਰੇਸ਼ਟ ਅਤੇ ਬਿਸੇਖ = ਵਿਸ਼ੇਸ਼ ਕਰਕੇ ਵੱਡਾ ਗਿਆਨ ਭਾਵ ਅਪ੍ਰੋਖ ਗਿਆਨ ਪ੍ਰਾਪਤ ਹੋ ਜਾਂਦਾ ਹੈ।

## ਹਰਿ ਹਰਿ ਭਜਨੁ; ਪੂਰੇ ਗੁਰ ਸੰਗਿ ॥
## ਜਪਿ ਤਰੀਐ ਨਾਨਕ; ਨਾਮ ਹਰਿ ਰੰਗਿ ॥੮॥

ਜਿਨ੍ਹਾਂ ਨੇ ਪੂਰੇ = ਪੂਰਨ ਸਤਿਗੁਰੂ ਦੇ ਸੰਗਿ = ਨਾਲ ਮਿਲ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਦਾ ਭਜਨੁ = ਸਿਮਰਨ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਰੰਗਿ = ਪ੍ਰੇਮ ਨਾਲ ਜਪਿ = ਜਪਣੇ ਕਰ ਕੇ ਸੰਸਾਰ-ਸਮੁੰਦਰ ਤੋਂ ਤਰੀਐ = ਮੁਕਤ ਹੋਈਦਾ ਹੈ ॥੮॥

## ਸਲੋਕੁ ॥ ਨਾਰਾਇਣੁ ਨਹ ਸਿਮਰਿਓ; ਮੋਹਿਓ ਸੁਆਦ ਬਿਕਾਰ ॥

(ਨਾ+ਰਾਇਣੁ) ਜਿਸ ਵਿਚ ਅਵਿੱਦਿਆ ਰੂਪੀ ਰਾਇਣੁ = ਰਾਤ ਨਾ = ਨਹੀਂ ਹੈ, ਐਸੇ ਪਰਮੇਸ਼ਰ ਦਾ ਜਿਨ੍ਹਾਂ ਨੇ ਸਿਮਰਿਓ = ਸਿਮਰਨ ਨਹ = ਨਹੀਂ ਕੀਤਾ ਅਤੇ ਸ਼ਬਦ, ਸਪਰਸ਼, ਰੂਪ, ਰਸ ਗੰਧ ਆਦਿ ਵਿਕਾਰਾਂ ਦੇ ਸੁਆਦਾਂ ਵਿਚ ਮੋਹਿਓ = ਮੋਹਿਤ ਹਨ।

## ਨਾਨਕ ਨਾਮਿ ਬਿਸਾਰਿਐ; ਨਰਕ ਸੁਰਗ ਅਵਤਾਰ ॥੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੱਚੇ ਵਾਹਿਗੁਰੂ ਦੇ ਨਾਮ ਨੂੰ ਬਿਸਾਰਿਐ = ਭੁਲਾਉਣੇ ਕਰ ਕੇ ਨਰਕੀ ਜੀਵ ਪਾਪਾਂ ਕਰ ਕੇ ਨਰਕ ਵਿਚ ਤੇ ਪੁੰਨ ਕਰਨ ਵਾਲੇ ਸੁਕਾਮੀ ਪੁਰਖ ਸਵਰਗ ਵਿਚ ਅਵਤਾਰ = ਉਤਰਦੇ ਹਨ ॥੯॥

## ਪਉੜੀ ॥ ਨਉਮੀ; ਨਵੇ ਛਿਦ੍ਰ ਅਪਵੀਤ ॥
## ਹਰਿ ਨਾਮੁ ਨ ਜਪਹਿ; ਕਰਤ ਬਿਪਰੀਤਿ ॥

(**ਬਿਪ-ਰੀਤਿ** ਬੋਲੋ)

ਨਉਵੀਂ ਥਿਤ ਦੁਆਰਾ ਕਥਨ ਕਰਦੇ ਹਨ, ਨਵੇਂ ਛਿਦ੍ਰ = ਨੌਂ ਗੋਲਕਾਂ—(ਦੋ ਨਾਸਕਾ, ਦੋ ਕੰਨ, ਦੋ ਅੱਖਾਂ, ਇਕ ਮੁਖ, ਇਕ ਗੁਦਾ, ਇਕ ਲਿੰਗ ਇਹ ਨੌਂ ਦੁਆਰੇ ਅਸ਼ੁੱਧ ਹਨ) **ਵਾ:** ਨਵੇਂ ਛਿਦ੍ਰ = ਸਾਰੀਆਂ ਇੰਦਰੀਆਂ ਵਿਚ ਛੇਕ ਹਨ, ਹਰ ਵਕਤ ਮੈਲ ਦੇ ਰਾਹ ਮੈਲ ਨਾਲ ਭਰੇ ਰਹਿੰਦੇ ਹਨ। ਸਦਾ ਹੀ ਅਪਵੀਤ = ਅਪਵਿੱਤਰ ਰਹਿੰਦੇ ਹਨ। ਇਸੇ ਪ੍ਰਕਾਰ ਨੌਂ ਗੋਲਕਾਂ ਵਿਚ ਅਪਵਿੱਤਰਤਾ ਕਰ ਕੇ ਫਸਿਆ ਰਹਿੰਦਾ ਹੈ।

ਜਿਹੜੇ ਹਰਿ = ਹਰੀ ਅਕਾਲ ਪੁਰਖ ਦਾ ਨਾਮ ਨ = ਨਹੀਂ ਜਪਹਿ = ਜਪਦੇ, ਸਦਾ ਹੀ ਬਿਪਰੀਤਿ = ਉਲਟ ਕੰਮ ਕਰਦੇ ਰਹਿੰਦੇ ਹਨ।

## ਪਰ ਤ੍ਰਿਅ ਰਮਹਿ; ਬਕਹਿ ਸਾਧ ਨਿੰਦ ॥
## ਕਰਨ ਨ ਸੁਨਹੀ; ਹਰਿ ਜਸੁ ਬਿੰਦ ॥

ਪਰ ਤ੍ਰਿਅ = ਪਰਾਈ ਇਸਤਰੀਆਂ ਨੂੰ ਰਮਹਿ = ਰਮਣ ਭਾਵ ਭੋਗਣਾ ਕਰਦੇ ਹਨ ਤੇ ਸਾਧ = ਸੰਤਾਂ ਦੀ ਨਿੰਦ = ਨਿੰਦਿਆ ਬਕਹਿ = ਉਚਾਰਦੇ ਹਨ। ਕਰਨ = ਕੰਨਾਂ ਦੇ ਨਾਲ ਹਰਿ = ਹਰੀ ਵਾਹਿਗੁਰੂ ਦੇ ਜਸੁ = ਕੀਰਤਨ ਨੂੰ ਬਿੰਦ = ਥੋੜਾ ਭਾਵ ਰੰਚਕ ਮਾਤਰ ਵੀ ਨ = ਨਹੀਂ ਸੁਨਹੀ = ਸੁਣਨਾ ਕਰਦੇ।

## ਹਿਰਹਿ ਪਰ ਦਰਬੁ; ਉਦਰ ਕੈ ਤਾਈ ॥
## ਅਗਨਿ ਨ ਨਿਵਰੈ; ਤ੍ਰਿਸਨਾ ਨ ਬੁਝਾਈ ॥

ਆਪਣੇ ਉਦਰ = ਪੇਟ ਭਰਨ ਦੇ ਤਾਈ = ਵਾਸਤੇ ਪਰ ਦਰਬੁ = ਪਰਾਏ ਧਨ ਨੂੰ ਹਿਰਹਿ = ਚੁਰਾਉਣਾ ਕਰਦੇ ਹਨ, ਇਸ ਤਰ੍ਹਾਂ ਕਾਲ ਦੀ ਅਗਨਿ = ਅੱਗ ਨਿਵਰੈ = ਨਵਿਰਤ ਨ = ਨਹੀਂ ਹੁੰਦੀ ਤੇ ਸੰਤੋਖ ਰੂਪੀ ਜਲ ਦੇ ਨਾਲ ਤ੍ਰਿਸ਼ਨਾ ਰਸਾਂ ਕਸਾਂ ਦੇ ਭੋਗਣ ਦੀ ਬੁਝਾਈ = ਮਿਟਦੀ ਨਹੀਂ **ਵਾ:** (ਅਗਨਿ ਨ ਨਿਵਰੈ) ਨਰਕ ਦੀ ਅੱਗ ਤੋਂ ਨਵਿਰਤ ਨਹੀਂ ਹੋ ਸਕਦੇ **ਵਾ:** ਮਾਇਆ ਦੀ ਇੱਛਾ ਰੂਪ ਅੱਗ ਵੀ ਨਵਿਰਤ ਨਹੀਂ ਹੁੰਦੀ **ਵਾ:** ਮਾਤਾ ਦੇ ਗਰਭ ਦੀ ਅਗਨੀ ਵੀ ਨਵਿਰਤ ਨਹੀਂ ਹੁੰਦੀ, ਕ੍ਰੋਧ ਰੂਪੀ ਅੱਗ ਨਵਿਰਤ ਨਹੀਂ ਹੁੰਦੀ, ਕਿਉਂਕਿ ਰਸਾਂ ਕਸਾਂ ਦੀ ਤ੍ਰਿਸ਼ਨਾ ਸੰਤੋਖ ਰੂਪੀ ਪਾਣੀ ਪਾ ਕੇ ਬੁਝਾਈ = ਬੁਝਾਉਣਾ ਨਹੀਂ ਕੀਤੀ।

## ਹਰਿ ਸੇਵਾ ਬਿਨੁ; ਏਹ ਫਲ ਲਾਗੇ ॥
## ਨਾਨਕ ਪ੍ਰਭ ਬਿਸਰਤ; ਮਰਿ ਜਮਹਿ ਅਭਾਗੇ ॥੯॥

ਹਰਿ = ਹਰੀ ਵਾਹਿਗੁਰੂ ਦੀ ਸੇਵਾ = ਟਹਿਲ ਤੋਂ ਬਿਨੁ = ਬ਼ਗੈਰ ਜੀਵਾਂ ਨੂੰ ਇਹ ਫਲ ਲਾਗੇ = ਲੱਗੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭ = ਹਰੀ ਵਾਹਿਗੁਰੂ ਨੂੰ ਬਿਸਰਤ = ਭੁੱਲਣੇ ਕਰਕੇ ਅਭਾਗੇ = ਭਾਗਾਂ ਤੋਂ ਹੀਣੇ ਜੀਵ ਜਮਹਿ = ਜੰਮਦੇ ਮਰਿ = ਮਰਦੇ ਰਹਿੰਦੇ ਹਨ ॥੯॥

## ਸਲੋਕੁ ॥
## ਦਸ ਦਿਸ ਖੋਜਤ ਮੈ ਫਿਰਿਓ; ਜਤ ਦੇਖਉ ਤਤ ਸੋਇ ॥

ਜਗਿਆਸੂ ਬੇਨਤੀ ਕਰਦਾ ਹੈ ਕਿ ਹੇ ਮਹਾਰਾਜ! ਮੈਂ ਦਸ ਦਿਸ = ਦਸਾਂ ਦਿਸ਼ਾਵਾਂ ਮੈ = ਵਿਚ ਮਨ ਨੂੰ ਵਸ ਕਰਨ ਦਾ ਸਾਧਨ ਖੋਜਤ = ਲੱਭਦਾ ਫਿਰਿਓ = ਫਿਰਦਾ ਰਿਹਾ ਪਰ ਜਤ = ਜਿਥੇ ਵੀ ਦੇਖਉ = ਦੇਖਿਆ ਤਤ = ਉਥੇ ਮਨ ਦੀ ਸੋਇ = ਉਹੋ ਜਿਹੀ ਪਹਿਲੇ ਵਾਲੀ ਹਾਲਤ ਹੀ ਦਿਸੀ।

## ਮਨੁ ਬਸਿ ਆਵੈ ਨਾਨਕਾ; ਜੇ ਪੂਰਨ ਕਿਰਪਾ ਹੋਇ ॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮਨੁ = ਹਿਰਦਾ ਤਾਂ ਵਸ ਵਿਚ ਆਵੈ = ਆਉਂਦਾ ਹੈ, ਜੇ = ਜੇਕਰ ਪੂਰਨ ਵਾਹਿਗੁਰੂ ਦੀ ਕਿਰਪਾ ਦ੍ਰਿਸ਼ਟੀ ਹੋਇ = ਹੋਵੇ ॥੧੦॥ ਅਰਥਾਤ ਕਿਰਪਾ ਪੰਜ ਪ੍ਰਕਾਰ ਦੀ ਹੁੰਦੀ ਹੈ:

੧. ਪਰਮੇਸ਼ਰ ਦੀ ਕਿਰਪਾ: ਜਿਸ ਨਾਲ ਮਨੁੱਖਾ ਸਰੀਰ ਮਿਲਦਾ ਹੈ।
੨. ਕਰਮਾਂ ਦੀ ਕਿਰਪਾ: ਜਿਸ ਨਾਲ ਨਿਰਮਲ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ।
੩. ਸਤਿਸੰਗਤ ਦੀ ਕਿਰਪਾ: ਜਿਸ ਨਾਲ ਵਿਕਾਰਾਂ ਤੋਂ ਬੱਚ ਕੇ ਸ੍ਰੇਸ਼ਟ ਗੁਣ ਪ੍ਰਾਪਤ ਹੁੰਦੇ ਹਨ।
੪. ਸਤਿਗੁਰਾਂ ਦੀ ਕਿਰਪਾ: ਜਿਸ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ।

੫. ਆਪਣੀ ਕਿਰਪਾ : ਆਪਣੇ ਆਪ ਉੱਪਰ ਤਰਸ ਕਰਕੇ ਗੁਰ ਉਪਦੇਸ਼ ਕਮਾਉਣ ਲੱਗ ਜਾਣਾ, ਇਹ ਆਪਣੇ ਆਪ ਉੱਪਰ ਆਪਣੀ ਕਿਰਪਾ ਹੈ।

੬. ਪੂਰਨ ਕਿਰਪਾ - ਪਰਮੇਸ਼ਰ ਦੀ ਪੂਰਨ ਕਿਰਪਾ ਜਿਸ ਦੇ ਨਾਲ ਮਨ ਵਸ ਵਿਚ ਆਉਂਦਾ ਹੈ।

## ਪਉੜੀ ॥ ਦਸਮੀ; ਦਸ ਦੁਆਰ ਬਸਿ ਕੀਨੇ ॥
## ਮਨਿ ਸੰਤੋਖੁ; ਨਾਮ ਜਪਿ ਲੀਨੇ ॥

ਦਸਮੀ ਥਿਤ ਦੁਆਰਾ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਦਸ = ਦਸੇ ਦੁਆਰ = ਇੰਦਰੀਏ ਆਪਣੇ ਬਸਿ = ਅਧੀਨ ਕੀਨੇ = ਕੀਤੇ ਹਨ। ਅਰਥਾਤ ਪੰਜ ਗਿਆਨ ਇੰਦਰੇ—ਦੋ ਅੱਖਾਂ, ਦੋ ਕੰਨ, ਨੱਕ, ਤੁਚਾ, ਜੀਭ; ਪੰਜ ਕਰਮ ਇੰਦਰੇ—ਹੱਥ, ਪੈਰ, (ਮੂੰਹ), ਗੁਦਾ, ਲਿੰਗ ਰਸਨਾ ਜਦੋਂ ਪਦਾਰਥਾਂ ਦਾ ਰਸ ਲੈਂਦੀ ਹੈ ਤਦੋਂ ਇਹ ਰਸਨਾ ਗਿਆਨ ਇੰਦ੍ਰਾ ਹੈ ਅਤੇ ਜਦੋਂ ਬਚਨ ਬੋਲਦੀ ਹੈ, ਉਦੋਂ ਕਰਮ ਇੰਦ੍ਰਾ ਹੈ।

ਇਸੇ ਪ੍ਰਕਾਰ ਇਹ ਦਸ ਇੰਦਰੀਏ ਮੰਨੇ ਹਨ, ਜਿਨ੍ਹਾਂ ਨੇ ਇਨ੍ਹਾਂ ਨੂੰ ਵਸ ਕੀਤਾ ਹੈ ਅਤੇ ਨਾਮ ਜਪ ਲੀਨੇ = ਲੈਣਾ ਕੀਤਾ ਹੈ। ਜਿਸ ਕਰਕੇ ਉਨ੍ਹਾਂ ਦੇ ਮਨਿ = ਹਿਰਦੇ ਵਿਚ ਸੰਤੋਖੁ = ਸਬਰ ਹੈ।

## ਕਰਨੀ ਸੁਨੀਐ; ਜਸੁ ਗੋਪਾਲ ॥ ਨੈਨੀ ਪੇਖਤ; ਸਾਧ ਦਇਆਲ ॥

ਕਰਨੀ = ਕੰਨਾਂ ਨਾਲ ਗੋਪਾਲ (ਗੋ+ਪਾਲ) ਗੋ = ਪ੍ਰਿਥਵੀ ਦੀ ਪਾਲ = ਪਾਲਣਾ ਕਰਨੇ ਵਾਲੇ ਹਰੀ ਵਾਹਿਗੁਰੂ ਦਾ ਜਸੁ = ਕੀਰਤਨ ਸੁਨੀਐ = ਸੁਣਨਾ ਕਰੀਏ। ਨੈਨੀ = ਅੱਖਾਂ ਦੇ ਨਾਲ ਸਾਧ ਦਇਆਲ = ਦਿਆਲੂ ਸ੍ਰੇਸ਼ਟ ਜਨਾਂ (ਮਹਾਤਮਾ) ਦੇ ਦਰਸ਼ਨਾਂ ਨੂੰ ਪੇਖਤ = ਦੇਖਣਾ ਕਰੀਏ।

### [ਅੰਗ ੨੯੯]

## ਰਸਨਾ; ਗੁਨ ਗਾਵੈ ਬੇਅੰਤ ॥ ਮਨ ਮਹਿ ਚਿਤਵੈ; ਪੂਰਨ ਭਗਵੰਤ ॥

ਰਸਨਾ = ਜ਼ੁਬਾਨ ਨਾਲ ਬੇਅੰਤ = ਅੰਤ ਤੋਂ ਰਹਿਤ ਹਰੀ ਵਾਹਿਗੁਰੂ ਦੇ ਗੁਣਾਂ ਨੂੰ ਗਾਵੈ = ਗਾਉਣਾ ਕਰੀਏ। ਮਨ = ਹਿਰਦੇ ਦੇ ਮਹਿ = ਵਿਚ ਪੂਰਨ ਭਗਵੰਤ = ਪਰਮੇਸ਼ਰ ਦਾ ਚਿਤਵੈ = ਚਿੰਤਨ ਕਰੀਏ।

## ਹਸਤ ਚਰਨ; ਸੰਤ ਟਹਲ ਕਮਾਈਐ ॥
## ਨਾਨਕ, ਇਹੁ ਸੰਜਮੁ; ਪ੍ਰਭ ਕਿਰਪਾ ਪਾਈਐ ॥੧੦॥

ਹਸਤ = ਹੱਥਾਂ ਦੇ ਨਾਲ ਸੰਤ = ਸ਼ਾਂਤ ਆਤਮਾ ਵਾਲੇ ਪੁਰਖਾਂ ਦੇ ਚਰਨਾਂ ਦੀ ਟਹਲ = ਸੇਵਾ ਕਮਾਈਐ = ਕਮਾਉਣੀ ਕਰੀਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਪੂਰਬੋਕਤ ਸੰਜਮੁ = ਤਰੀਕਾ ਪ੍ਰਭ = ਹਰੀ ਵਾਹਿਗੁਰੂ ਦੀ ਕਿਰਪਾ = ਦਇਆ ਦ੍ਰਿਸ਼ਟੀ ਨਾਲ ਹੀ ਪਾਈਐ = ਪ੍ਰਾਪਤ ਹੁੰਦਾ ਹੈ ॥੧੦॥

ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ ਕਿਹਾ ਕਰਦੇ ਸਨ ਕਿ ਨੇਤਰਾਂ ਦੇ ਨਾਲ ਸਤਿਸੰਗਤ ਦੇ ਦਰਸ਼ਨ ਕਰਨੇ ਕੰਨਾਂ ਨਾਲ ਕੀਰਤਨ ਸੁਣਨਾ, ਹੱਥਾਂ ਨਾਲ ਸੰਤਾਂ ਦੀ ਟਹਲ ਕਰਨੀ, ਪੈਰਾਂ ਨਾਲ ਸਤਿਸੰਗਤ ਵਿਚ ਜਾ ਕੇ ਮਿਲਣਾ, ਇਹ ਸਭ ਸਫਲਾ ਹੈ, ਮਨ ਬਾਣੀ ਜਾਂ ਸਿਮਰਨ ਨਾਲ ਪਵਿੱਤਰ ਹੋ ਜਾਂਦਾ ਹੈ, ਪਰ ਜਿਹੜਾ ਸਰੀਰ ਵਿਹਲਾ ਰਹੇ, ਸੇਵਾ ਨਾ ਕਰੇ, ਉਹ ਸਫਲਾ ਨਹੀਂ ਹੁੰਦਾ। ਇਸ ਕਰਕੇ ਆਪ ਮਹਾਂਪੁਰਖ ਚੱਕੀ ਪੀਹ ਕੇ ਗੁਰੂ ਕੇ ਲੰਗਰ ਲਈ ਆਟਾ ਤਿਆਰ ਕਰਦੇ, ਸਿਰਫ਼ ਇਕ ਘੰਟਾ ਸੌਂਦੇ ਸਨ, ੨੩ ਘੰਟੇ ਨੀਂਦ ਨੂੰ ਜਿੱਤ ਲਿਆ ਸੀ, ਸਰੀਰ ਦੀ ਸਫਲਤਾ ਲਈ ਸਿੰਘਾਂ ਦਾ ਇਸ਼ਨਾਨ ਕਰਾਉਣਾ, ਚੱਕੀ ਪੀਹਣੀ ਆਦਿ ਸੇਵਾ ਕਰਦੇ ਸਨ।

## ਸਲੋਕੁ ॥
## ਏਕੋ ਏਕੁ ਬਖਾਨੀਐ; ਬਿਰਲਾ ਜਾਣੈ ਸ੍ਵਾਦੁ ॥

ਏਕੋ = ਇੱਕੋ ਇਕ ਅਦਵੈਤ ਰੂਪ ਪਰਮੇਸ਼ਰ ਦਾ ਬਖਾਨੀਐ = ਕਥਨ ਕਰੀਏ, ਪਰ ਉਸ ਦੇ ਨਾਮ ਦੇ ਸ੍ਵਾਦ = ਰਸ ਨੂੰ ਕੋਈ ਬਿਰਲਾ = ਵਿਰਲਾ ਪੁਰਸ਼ ਹੀ ਜਾਣੈ = ਜਾਣਦਾ ਹੈ।

## ਗੁਣ ਗੋਬਿੰਦ ਨ ਜਾਣੀਐ; ਨਾਨਕ ਸਭੁ ਬਿਸਮਾਦੁ ॥੧੧॥

ਜਿੰਨਾ ਚਿਰ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਜਾਣੀਐ = ਜਾਣੀਦਾ ਨਹੀਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਤਨਾ ਚਿਰ ਮਾਇਆ ਦੀ ਬਿਸਮਾਦਤਾ ਕਰਕੇ ਬਿਸਮਾਦੁ = ਹੈਰਾਨ, ਦੁਖੀ ਹੋਣਾ ਪੈਂਦਾ ਹੈ ॥੧੧॥

## ਪਉੜੀ ॥ ਏਕਾਦਸੀ; ਨਿਕਟਿ ਪੇਖਹੁ ਹਰਿ ਰਾਮੁ ॥

ਏਕਾਦਸੀ ਥਿਤ ਦੁਆਰਾ ਕਥਨ ਕਰਦੇ ਹਨ ਕਿ ਹਰਿ = ਹਰੀ ਵਾਹਿਗੁਰੂ ਜੋ ਸਾਰੇ ਰਾਮੁ = ਰਮਿਆ ਹੋਇਆ ਹੈ, ਉਸ ਨੂੰ ਨਿਕਟਿ = ਨੇੜੇ ਕਰ ਕੇ ਪੇਖਹੁ = ਵੇਖਣਾ ਕਰੋ।

## ਇੰਦ੍ਰੀ ਬਸਿ ਕਰਿ; ਸੁਣਹੁ ਹਰਿ ਨਾਮੁ ॥

ਅੱਖਾਂ ਨੂੰ ਬੇਗਾਨਾ ਰੂਪ ਵੇਖਣ ਵੱਲੋਂ, ਕੰਨਾਂ ਨੂੰ ਪਰਾਈ ਨਿੰਦਿਆ ਸੁਣਨ ਵੱਲੋਂ, ਪੈਰਾਂ ਨੂੰ ਕੁਸੰਗਤ ਵਿਚ ਜਾਣ ਤੋਂ ਰੋਕਣ ਵੱਲੋਂ ਹੱਥਾਂ ਨੂੰ ਚੋਰੀ ਕਰਨ ਵੱਲੋਂ, ਇਉਂ ਇੰਦਰੀਆਂ ਨੂੰ ਵਸ ਵਿਚ ਕਰਿ = ਕਰ ਕੇ ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਸੁਣਹੁ = ਸ੍ਰਵਣ ਕਰੋ।

## ਮਨਿ ਸੰਤੋਖੁ; ਸਰਬ ਜੀਅ ਦਇਆ ॥
## ਇਨ ਬਿਧਿ; ਬਰਤੁ ਸੰਪੂਰਨ ਭਇਆ ॥

ਮਨਿ = ਹਿਰਦੇ ਵਿਚ ਸੰਤੋਖੁ = ਸਬਰ ਧਾਰ ਕੇ ਸਰਬ = ਸਾਰੇ ਜੀਅ = ਜੀਵਾਂ ਉੱਤੇ ਦਇਆ = ਦਇਆਲਤਾ, ਭਾਵ ਰਹਿਮ ਕਰੋ। ਇਨ = ਇਸ ਬਿਧਿ = ਤਰੀਕੇ ਨਾਲ ਤੁਹਾਡਾ ਏਕਾਦਸੀ ਦਾ ਬਰਤ ਸੰਪੂਰਨ = ਭਲੀ ਪ੍ਰਕਾਰ ਪੂਰਨ ਭਇਆ = ਹੋਵੇਗਾ **ਵਾ:** ਅੰਤਹਕਰਨ ਵਿਚ ਸ਼ੁਧੀ ਰੂਪ ਬਰਤ ਸੰਪੂਰਨ ਭਇਆ = ਹੋ ਜਾਵੇਗਾ।

## ਧਾਵਤ ਮਨੁ; ਰਾਖੈ ਇਕ ਠਾਇ ॥
## ਮਨੁ ਤਨੁ ਸੁਧੁ; ਜਪਤ ਹਰਿ ਨਾਇ ॥

ਧਾਵਤ = ਦੌੜਦੇ ਮਨੁ = ਹਿਰਦੇ ਨੂੰ ਪਰਮੇਸ਼ਰ ਦੇ ਨਾਮ ਰੂਪੀ ਠਾਇ = ਥਾਂ ਵਿਚ ਰਾਖੈ = ਰੱਖਣਾ ਕਰੋ **ਵਾ:** ਇਕ ਅੰਤਰਮੁਖ ਬਿਰਤੀ ਕਰਨੇ ਰੂਪ ਥਾਂ ਵਿਚ ਰਾਖੈ = ਰੱਖਣਾ ਕਰੋ। ਇਉਂ ਹਰਿ = ਹਰੀ ਵਾਹਿਗੁਰੂ ਦਾ ਨਾਇ = ਨਾਮ ਜਪਤ = ਜਪਣੇ ਕਰਕੇ ਮਨੁ = ਹਿਰਦਾ ਤੇ ਤਨੁ = ਸਰੀਰ ਸੁਧੁ = ਪਵਿੱਤਰ ਹੋ ਜਾਵੇਗਾ।

## ਸਭ ਮਹਿ; ਪੂਰਿ ਰਹੇ ਪਾਰਬ੍ਰਹਮ ॥

ਸਭ = ਸਾਰਿਆਂ ਮਹਿ = ਵਿਚ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰੇ ਹਰੀ ਵਾਹਿਗੁਰੂ ਪੂਰਿ = ਪੂਰਨ ਵਿਆਪਕ ਹੋ ਰਹੇ = ਰਿਹਾ ਹੈ।

## ਨਾਨਕ ਹਰਿ ਕੀਰਤਨੁ ਕਰਿ; ਅਟਲ ਏਹੁ ਧਰਮ ॥੧੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਵਾਹਿਗੁਰੂ ਦਾ ਕੀਰਤਨੁ = ਜਸ ਕਰਿ = ਕਰਿਆ ਕਰੋ, ਇਹੋ ਹੀ ਅਟਲ = ਅਚੱਲ ਰਹਿਣ ਵਾਲਾ ਧਰਮ ਹੈ ॥੧੧॥

## ਸਲੋਕੁ ॥ ਦੁਰਮਤਿ ਹਰੀ ਸੇਵਾ ਕਰੀ; ਭੇਟੇ ਸਾਧ ਕ੍ਰਿਪਾਲ ॥

ਜਦ ਪਰਮੇਸ਼ਰ ਦੇ ਕ੍ਰਿਪਾਲ = ਦਿਆਲੂ ਸੰਤ ਜਨ ਭੇਟੇ = ਮਿਲੇ, ਤਦ ਉਨ੍ਹਾਂ ਦੀ ਸੇਵਾ = ਟਹਿਲ ਕਰੀ ਤਾਂ ਦੁਰਮਤਿ = ਖੋਟੀ ਬੁੱਧੀ ਹਰੀ = ਦੂਰ ਹੋ ਗਈ।

## ਨਾਨਕ ਪ੍ਰਭ ਸਿਉ ਮਿਲਿ ਰਹੇ; ਬਿਨਸੇ ਸਗਲ ਜੰਜਾਲ ॥੧੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦ ਪ੍ਰਭ = ਹਰੀ ਵਾਹਿਗੁਰੂ ਦੇ ਸਿਉ = ਨਾਲ ਮਿਲਿ = ਮਿਲੇ ਰਹੇ ਤਦ ਸਗਲ = ਸਾਰੇ ਸੰਸਾਰਕ ਜੰਜਾਲ = ਬੰਧਨ ਵੀ ਬਿਨਸੇ = ਵਿਸ਼ੇਸ਼ ਕਰ ਕੇ ਨਸੇ = ਨਾਸ ਹੋ ਗਏ ॥੧੨॥

## ਪਉੜੀ ॥ ਦੁਆਦਸੀ; ਦਾਨੁ ਨਾਮੁ ਇਸਨਾਨੁ ॥
## ਹਰਿ ਕੀ ਭਗਤਿ ਕਰਹੁ; ਤਜਿ ਮਾਨੁ ॥

ਦੁਆਦਸੀ = ਬਾਰ੍ਹਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਪਰਮੇਸ਼ਰ ਦਾ ਨਾਮ ਜਪਿਆ ਕਰੋ, ਧਰਮ ਦੀ ਕਿਰਤ ਕਰ ਕੇ ਵੰਡ ਕੇ ਖਾਣਾ ਅਤੇ ਦਾਨ ਕਰਿਆ ਕਰੋ। ਸਤਿਗੁਰਾਂ ਨੇ ਗੁਰਸਿੱਖੀ ਵਿਚ ਨਾਮ, ਦਾਨ, ਇਸ਼ਨਾਨ ਨਿਯਮ ਦੱਸੇ ਹਨ। ਮਾਨੁ = ਹੰਕਾਰ ਨੂੰ ਤਜਿ = ਤਿਆਗ ਕੇ ਹਰਿ = ਹਰੀ ਵਾਹਿਗੁਰੂ ਕੀ = ਦੀ ਭਗਤਿ = ਭਗਤੀ ਕਰਹੁ = ਕਰਿਆ ਕਰੋ।

## ਹਰਿ ਅੰਮ੍ਰਿਤ ਪਾਨ ਕਰਹੁ; ਸਾਧ ਸੰਗਿ ॥
## ਮਨ ਤ੍ਰਿਪਤਾਸੈ; ਕੀਰਤਨ ਪ੍ਰਭ ਰੰਗਿ ॥

ਸਾਧ ਸੰਗਿ = ਸਾਧ ਸੰਗਤ ਵਿਚ ਮਿਲ ਕੇ ਹਰਿ = ਹਰੀ ਵਾਹਿਗੁਰੂ ਦੇ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਨੂੰ ਪਾਨ = ਪੀਣਾ ਕਰਹੁ = ਕਰੋ। ਪ੍ਰਭ = ਹਰੀ ਵਾਹਿਗੁਰੂ ਦਾ ਜਦੋਂ ਰੰਗਿ = ਪ੍ਰੇਮ ਨਾਲ ਕੀਰਤਨ = ਜਸ ਕਰੋਗੇ ਤਾਂ ਮਨ ਦੁਨੀਆਂ ਦੀ ਆਸਾ ਵੱਲੋਂ ਤ੍ਰਿਪਤਾਸੈ = ਤ੍ਰਿਪਤ ਹੋ ਜਾਵੇਗਾ।

## ਕੋਮਲ ਬਾਣੀ; ਸਭ ਕਉ ਸੰਤੋਖੈ ॥
## ਪੰਚਭੂਆਤਮਾ; ਹਰਿ ਨਾਮ ਰਸਿ ਪੋਖੈ ॥

(**ਪੰਚ-ਭੂ-ਆਤਮਾ** ਦਾ ਉਚਾਰਨ ਡੈਸ਼ ਲੱਗਾ ਕੇ ਕਰੋ)

ਕੋਮਲ = ਨਰਮ ਭਾਵ ਮਿੱਠੀ ਬਾਣੀ = ਬੋਲੀ ਬੋਲ ਕੇ ਸਭ = ਸਾਰਿਆਂ ਕਉ = ਨੂੰ ਸੰਤੋਖੈ = ਭਲੀ ਪ੍ਰਕਾਰ ਪ੍ਰਸੰਨ ਭਾਵ ਸੰਤੁਸ਼ਟ ਕਰੇ। ਪੰਚ = ਪੰਜਾਂ ਭੂ = ਤੱਤਾਂ ਦੀ ਸਤੋ ਅੰਸ਼ ਤੋਂ ਜੋ ਆਤਮਾ = ਮਨ ਉਤਪੰਨ ਹੋਇਆ ਹੈ, ਉਸ ਨੂੰ ਹਰਿ = ਹਰੀ ਵਾਹਿਗੁਰੂ ਦੇ ਨਾਮ ਰਸ ਨਾਲ ਪੋਖੈ = ਪਾਲਣਾ ਕਰੋ।

## ਗੁਰ ਪੂਰੇ ਤੇ; ਏਹ ਨਿਹਚਉ ਪਾਈਐ ॥
## ਨਾਨਕ ਰਾਮ ਰਮਤ; ਫਿਰਿ ਜੋਨਿ ਨ ਆਈਐ ॥੧੨॥

ਇਹ ਨਿਹਚਉ = ਨਿਸਚਾ ਪੂਰੇ = ਪੂਰਨ ਸਤਿਗੁਰਾਂ ਤੇ = ਤੋਂ ਪਾਈਐ = ਪਾਈਦਾ ਹੈ। ਸਤਿਗੁਰੂ ਜੀ

ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਨ ਕਰਕੇ ਫਿਰਿ = ਮੁੜ ਕੇ ਜੋਨਿ = ਜੂਨਾਂ ਵਿਚ ਨ = ਨਹੀਂ ਆਈਐ = ਆਈਦਾ ॥੧੨॥

## ਸਲੋਕੁ ॥ ਤੀਨਿ ਗੁਣਾ ਮਹਿ ਬਿਆਪਿਆ; ਪੂਰਨ ਹੋਤ ਨ ਕਾਮ ॥

ਜੀਵ ਤੀਨਿ ਗੁਣਾ = ਰਜੋ, ਤਮੋ, ਸਤੋ ਗੁਣਾਂ ਮਹਿ = ਵਿਚ ਹੀ ਬਿਆਪਿਆ = ਲੱਗਾ ਹੋਇਆ ਹੈ, ਇਸ ਕਰ ਕੇ ਇਸ ਦਾ ਪ੍ਰਮਾਰਥ ਦੀ ਪ੍ਰਾਪਤੀ ਦਾ ਕਾਮ = ਕੰਮ ਪੂਰਨ = ਸੰਪੂਰਨ ਨਹੀਂ ਹੋਤ = ਹੁੰਦਾ।

## ਪਤਿਤ ਉਧਾਰਣੁ ਮਨਿ ਬਸੈ; ਨਾਨਕ ਛੂਟੈ ਨਾਮ ॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਤਿਤ ਉਧਾਰਣੁ = ਪਾਪੀਆਂ ਦੇ ਉਧਾਰ ਕਰਨ ਵਾਲਾ ਪਰਮੇਸ਼ਰ ਦਾ ਨਾਮ ਜੇ ਮਨ ਵਿਚ ਬਸੈ = ਵਸ ਜਾਵੇ ਤਾਂ ਜੀਵ ਦਾ ਤਿੰਨਾਂ ਗੁਣਾਂ ਤੋਂ ਛੂਟੈ = ਛੁਟਕਾਰਾ ਹੋ ਸਕਦਾ ਹੈ ॥੧੩॥

## ਪਉੜੀ ॥ ਤ੍ਰਉਦਸੀ; ਤੀਨਿ ਤਾਪ ਸੰਸਾਰ ॥
## ਆਵਤ ਜਾਤ; ਨਰਕ ਅਵਤਾਰ ॥

ਤ੍ਰਉਦਸੀ = ਤੇਰ੍ਹਵੀਂ ਥਿਤ ਦੁਆਰਾ ਕਥਨ ਕਰਦੇ ਹਨ ਕਿ ਸਾਰੇ ਸੰਸਾਰ = ਜਗਤ ਨੂੰ ਤੀਨਿ = ਤਿੰਨ ਆਧ ਬਿਆਧ, ਉਪਾਧ ਰੂਪ ਤਾਪ ਲੱਗੇ ਹੋਏ ਹਨ। ਇਸ ਕਰਕੇ ਜੀਵ ਜਨਮ ਧਾਰ ਕੇ ਆਵਤ = ਆਉਂਦਾ ਤੇ ਦੁਨੀਆਂ ਤੋਂ ਮਰ ਕੇ ਜਾਤ = ਜਾਣਾ ਕਰਦਾ ਹੈ, ਜਿਸ ਕਰਕੇ ਜੀਵ ਨੂੰ ਨਰਕਾਂ ਵਿਚ ਅਵਤਾਰ = ਉਤਰਨਾ ਪੈਂਦਾ ਹੈ।

## ਹਰਿ ਹਰਿ ਭਜਨੁ; ਨ ਮਨ ਮਹਿ ਆਇਓ ॥
## ਸੁਖ ਸਾਗਰ ਪ੍ਰਭੁ; ਨਿਮਖ ਨ ਗਾਇਓ ॥

ਜਿਨ੍ਹਾਂ ਦੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਭਜਨੁ = ਸਿਮਰਨ ਮਨ = ਹਿਰਦੇ ਮਹਿ = ਵਿਚ ਆਇਓ = ਆ ਕੇ ਨ = ਨਹੀਂ ਵਸਿਆ। ਅਤੇ ਸੁਖਸਾਗਰ = ਸੁੱਖਾਂ ਦੇ ਸਾਗਰ = ਸਮੁੰਦਰ ਪ੍ਰਭੁ = ਹਰੀ ਵਾਹਿਗੁਰੂ ਦੇ ਗੁਣਾਂ ਨੂੰ ਨਿਮਖ = ਛਿਨ ਮਾਤਰ ਵੀ ਗਾਇਓ = ਗਾਇਣ ਨ = ਨਹੀਂ ਕੀਤਾ।

## ਹਰਖ ਸੋਗ ਕਾ; ਦੇਹ ਕਰਿ ਬਾਧਿਓ ॥ ਦੀਰਘ ਰੋਗੁ; ਮਾਇਆ ਆਸਾਧਿਓ ॥

ਹਰਖ = ਖ਼ੁਸ਼ੀ ਤੇ ਸੋਗ = ਗ਼ਮ ਕਾ = ਦਾ ਦੇਹ = ਸਰੀਰ ਦੀ ਹੰਗਤਾ ਕਰਕੇ ਜੀਵ ਦਾ ਮਨ ਬਾਧਿਓ = ਬੰਨ੍ਹਿਆ ਹੋਇਆ ਹੈ। ਮਾਇਆ ਦਾ ਆਸਾਧਿਓ = ਨਾ ਦੂਰ ਹੋਣ ਵਾਲਾ ਦੀਰਘ = ਵੱਡਾ ਰੋਗ ਲੱਗਾ ਹੋਇਆ ਹੈ।

## ਦਿਨਹਿ ਬਿਕਾਰ ਕਰਤ; ਸ੍ਰਮੁ ਪਾਇਓ ॥
## ਨੈਨੀ ਨੀਦ; ਸੁਪਨ ਬਰੜਾਇਓ ॥

ਦਿਨਹਿ = ਦਿਨ ਵਿਚ ਕਈ ਤਰ੍ਹਾਂ ਦੇ ਬਿਕਾਰ = ਵਿਸ਼ੇ-ਵਿਕਾਰਾਂ ਨੂੰ ਕਰਤ = ਕਰਦਾ ਹੋਇਆ ਸ੍ਰਮੁ = ਥਕਾਵਟ ਪਾਇਓ = ਪਾਉਂਦਾ। ਨੈਨੀ = ਨੇਤਰਾਂ ਵਿਚ ਰਾਤ ਨੂੰ ਨੀਂਦ ਆਉਂਦੀ ਹੈ ਤੇ ਸੁਪਨੇ ਵਿਚ ਬਰੜਾਇਓ = ਬਰੜਾ-ਬਰੜਾ ਕੇ ਉਹੀ ਵਿਚਾਰਾਂ ਦੇ ਸ਼ਬਦ ਬੋਲਣਾ ਕਰਦਾ ਹੈ।

## ਹਰਿ ਬਿਸਰਤ; ਹੋਵਤ ਏਹ ਹਾਲ ॥
## ਸਰਨਿ ਨਾਨਕ; ਪ੍ਰਭ ਪੁਰਖ ਦਇਆਲ ॥੧੩॥

ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਨਾਲੋਂ ਬਿਸਰਤ = ਵਿਸਰਨੇ ਭਾਵ ਭੁੱਲਣੇ ਕਰ ਕੇ ਹੀ ਜੀਵ ਦੀ ਇਹੋ ਜਿਹੀ ਹਾਲ = ਦਸ਼ਾ ਹੋਵਤ = ਹੁੰਦੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪ੍ਰਭ = ਹਰੀ ਵਾਹਿਗੁਰੂ ਦਇਆਲ = ਦਿਆਲੂ ਦੀ ਸਰਨਿ = ਓਟ ਪੈਣੇ ਕਰਕੇ ਸਾਰੇ ਦੁਖ ਦੂਰ ਹੋ ਜਾਂਦੇ ਹਨ ॥੧੩॥

## ਸਲੋਕੁ ॥ ਚਾਰਿ ਕੁੰਟ ਚਉਦਹ ਭਵਨ; ਸਗਲ ਬਿਆਪਤ ਰਾਮ ॥

ਚਾਰ ਕੁੰਟ = ਪੂਰਬ, ਉੱਤਰ, ਪੱਛਮ, ਦੱਖਣ ਆਦਿ ਚਉਦਹ = ਚੌਂਦਾਂ ਭਵਨ = ਲੋਕਾ ਆਦਿ ਸਗਲ = ਸਾਰਿਆਂ ਥਾਵਾਂ ਵਿਚ ਰਾਮ = ਪਰਮੇਸ਼ਰ ਆਪ ਬਿਆਪਤ = ਵਿਆਪਕ ਹੈ।

## ਨਾਨਕ ਊਨ ਨ ਦੇਖੀਐ; ਪੂਰਨ ਤਾ ਕੇ ਕਾਮ ॥੧੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਕਿਸੇ ਥਾਂ ਵੀ ਊਨ = ਨਿਊਨ (ਘੱਟ) ਨ = ਨਹੀਂ ਦੇਖੀਐ = ਵੇਖੀਦਾ ਤਾ ਕੇ = ਉਸ ਦੇ ਸਾਰੇ ਕਾਮ = ਕਾਰਜ ਪੂਰਨ = ਪੂਰੇ ਹੀ ਹੁੰਦੇ ਹਨ ॥੧੪॥

## ਪਉੜੀ ॥ ਚਉਦਹਿ; ਚਾਰਿ ਕੁੰਟ ਪ੍ਰਭ ਆਪ ॥
## ਸਗਲ ਭਵਨ; ਪੂਰਨ ਪਰਤਾਪ ॥

ਚਉਦਹਿ = ਚੌਂਦਸ ਥਿਤ ਦੁਆਰਾ ਕਥਨ ਕਰਦੇ ਹਨ ਕਿ ਚਾਰੇ ਕੁੰਟਾ = ਉੱਤਰ, ਦੱਖਣ, ਪੂਰਬ, ਪੱਛਮ ਵਿਚ ਆਪ ਪ੍ਰਭ = ਹਰੀ ਵਾਹਿਗੁਰੂ ਵਿਆਪਕ ਹੋ ਰਿਹਾ ਹੈ **ਵਾ:** ਮਨ, ਬੁੱਧ, ਚਿੱਤ, ਚਾਰੇ ਅੰਤਹਕਰਣ ਵਿਚ ਪਰਮੇਸ਼ਰ ਆਪ ਵਿਆਪਕ ਹੈ। ਸਗਲ = ਸਾਰੇ ਭਵਨ = ਲੋਕਾਂ ਵਿਚ ਉਸ ਹਰੀ ਵਾਹਿਗੁਰੂ ਦਾ ਪੂਰਨ ਪਰਤਾਪ = ਤੇਜ ਪ੍ਰਭਾਵ ਹੈ।

## ਦਸੇ ਦਿਸਾ; ਰਵਿਆ ਪ੍ਰਭੁ ਏਕੁ ॥ ਧਰਨਿ ਅਕਾਸ; ਸਭ ਮਹਿ ਪ੍ਰਭ ਪੇਖੁ ॥

ਦਸਾਂ ਦਿਸ਼ਾਵਾਂ ਵਿਚ ਏਕੁ = ਇਕ ਪ੍ਰਭੁ = ਹਰੀ ਵਾਹਿਗੁਰੂ ਅਦਵੈਤ ਰੂਪ ਰਵਿਆ = ਵਿਆਪਕ ਹੋ ਰਿਹਾ ਹੈ। ਹੇ ਭਾਈ! ਧਰਨਿ = ਧਰਤੀ ਤੇ ਅਕਾਸ਼ ਆਦਿ ਸਭ = ਸਾਰਿਆਂ ਮਹਿ = ਵਿਚ ਪ੍ਰਭ = ਹਰੀ ਵਾਹਿਗੁਰੂ ਨੂੰ ਪੇਖੁ = ਦੇਖਣਾ ਕਰੋ **ਵਾ:** ਬੁੱਧੀ ਰੂਪੀ ਧਰਤੀ ਤੇ ਅੰਤਹਕਰਨ ਰੂਪੀ ਅਕਾਸ਼ ਵਿਚ ਉਸੇ ਪ੍ਰਭੂ ਨੂੰ ਦੇਖਣਾ ਕਰੋ।

## ਜਲ ਥਲ ਬਨ; ਪਰਬਤ ਪਾਤਾਲ ॥ ਪਰਮੇਸ੍ਵਰ; ਤਹ ਬਸਹਿ ਦਇਆਲ ॥

ਜੋ ਜਲ = ਤਰਲ ਥਾਵਾਂ, ਥਲ = ਖੁਸਕ ਥਾਵਾਂ, ਬਨ = ਜੰਗਲ, ਪਰਬਤ = ਪਹਾੜ ਤੇ ਪਾਤਾਲ = ਪ੍ਰਿਥਵੀ ਦੇ ਹੇਠਲੇ ਲੋਕ ਹਨ **ਵਾ:** ਜਲ ਦੀ ਨਿਆਈਂ ਉੱਤਮ ਅਧਿਕਾਰੀ ਥਲ ਦੀ ਨਿਆਈਂ ਕਨਿਸ਼ਟ ਅਧਿਕਾਰੀ, ਬਨ ਦੀ ਨਿਆਈਂ ਬਾਨ ਪ੍ਰਸਤੀ, ਪਰਬਤ ਦੀ ਨਿਆਈਂ ਦਸਮ ਦੁਆਰ ਵਾਲੇ ਤੇ ਪਤਾਲ ਦੀ ਨਿਆਈਂ ਨਿਮਰਤਾ ਵਾਲੇ ਹਨ। ਤਹ = ਉਥੇ ਉਨ੍ਹਾਂ ਸਾਰਿਆਂ ਵਿਚ ਦਇਆਲ = ਦਇਆ ਦਾ ਘਰ ਪਰਮੇਸ਼ਰ ਆਪ ਸਾਖਿਆਤ ਹੋ ਕੇ ਬਸਹਿ = ਵਸ ਰਿਹਾ ਹੈ।

## ਸੂਖਮ ਅਸਥੂਲ; ਸਗਲ ਭਗਵਾਨ ॥ ਨਾਨਕ; ਗੁਰਮੁਖਿ ਬ੍ਰਹਮੁ ਪਛਾਨ ॥੧੪॥

ਸੂਖਮ = ਛੋਟੇ ਕੀੜੀ, ਮੱਛਰ ਆਦਿ ਅਸਥੂਲ = ਵੱਡੇ ਹਾਥੀ ਆਦਿ ਸਗਲ = ਸਾਰਿਆਂ ਵਿਚ

ਭਗਵਾਨ = ਹਰੀ ਆਪ ਹੀ ਵਸ ਰਿਹਾ ਹੈ **ਵਾ:** ਸੂਖਮ = ਹਿਰਨ ਗਰਭ ਰੂਪ, ਅਸਥੂਲ = ਵਿਰਾਟ ਰੂਪ ਸਗਲ = ਸਾਰਿਆਂ ਵਿਚ ਭਗਵਾਨ = ਪਰਮੇਸ਼ਰ ਹੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਦੁਆਰਾ ਉਸ ਬ੍ਰਹਮ = ਵਿਆਪਕ ਵਾਹਿਗੁਰੂ ਨੂੰ ਪਛਾਨ = ਜਾਨਣਾ, ਪਛਾਨਣਾ ਕਰੋ ॥੧੪॥

## ਸਲੋਕੁ ॥ ਆਤਮੁ ਜੀਤਾ ਗੁਰਮਤੀ; ਗੁਣ ਗਾਏ ਗੋਬਿੰਦ ॥

ਜਿਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਧਾਰ ਕੇ ਆਤਮੁ = ਮਨ ਨੂੰ ਜੀਤਾ = ਜਿੱਤਿਆ ਹੈ **ਵਾ:** ਜਿਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਲੈ ਕੇ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲੇ ਵਾਹਿਗੁਰੂ ਦੇ ਗੁਣ ਗਾਏ = ਗਾਉਣਾ ਕੀਤੇ ਹਨ, ਉਨ੍ਹਾਂ ਨੇ ਆਪਣੇ ਆਤਮੁ = ਮਨ ਨੂੰ ਜੀਤਾ = ਜਿੱਤ ਲਿਆ ਹੈ।

## ਸੰਤ ਪ੍ਰਸਾਦੀ ਭੈ ਮਿਟੇ; ਨਾਨਕ ਬਿਨਸੀ ਚਿੰਦ ॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ ਪ੍ਰਸਾਦੀ = ਸੰਤ ਮਹਾਤਮਾ ਦੀ ਕਿਰਪਾ ਸਦਕਾ ਸਾਰੇ ਭੈ = ਡਰ ਮਿਟੇ = ਨਾਸ ਹੋ ਜਾਂਦੇ ਹਨ ਅਤੇ ਚਿੰਦ = ਚਿੰਤਾ ਵੀ ਬਿਨਸੀ (ਬਿ+ਨਸੀ) ਬਿ = ਵਿਸ਼ੇਸ਼ ਕਰ ਕੇ ਨਸੀ = ਦੂਰ ਹੋ ਜਾਂਦੀ ਹੈ ॥੧੫॥

## ਪਉੜੀ ॥ ਅਮਾਵਸ, ਆਤਮ ਸੁਖੀ ਭਏ; ਸੰਤੋਖੁ ਦੀਆ ਗੁਰਦੇਵ ॥

ਅਮਾਵਸ = ਮੱਸਿਆ ਥਿਤ ਦੁਆਰਾ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਗੁਰਦੇਵ = ਗੁਰੂ ਨਾਨਕ ਦੇਵ ਜੀ ਨੇ ਸੰਤੋਖੁ = ਸਬਰ ਦੀਆ = ਦਿੱਤਾ ਭਾਵ ਬਖ਼ਸ਼ਣਾ ਕੀਤਾ ਹੈ, ਉਹ ਆਤਮ = ਮਨ ਕਰ ਕੇ ਸੁਖੀ ਭਏ = ਹੋਏ ਹਨ।

**[ਅੰਗ ੩੦੦]**

## ਮਨੁ ਤਨੁ ਸੀਤਲੁ ਸਾਂਤਿ ਸਹਜ; ਲਾਗਾ ਪ੍ਰਭ ਕੀ ਸੇਵ ॥

ਜੋ ਜੀਵ ਪ੍ਰਭ = ਪਰਮੇਸ਼ਰ ਕੀ = ਦੀ ਸੇਵ = ਟਹਿਲ ਵਿਚ ਲਾਗਾ = ਲੱਗਿਆ ਹੋਇਆ ਹੈ, ਉਸ ਦਾ ਸਹਜ = ਸੁਤੇ ਸਿਧ ਮਨ ਵੀ ਵਿਕਾਰਾਂ ਦੀ ਤਪਸ਼ ਵੱਲੋਂ ਸੀਤਲੁ = ਠੰਢਾ ਹੋ ਗਿਆ ਹੈ ਤੇ ਤਨ = ਸਰੀਰ ਵੀ ਸਾਂਤਿ = ਸ਼ਾਂਤੀ ਦੇ ਸਹਿਤ ਹੋ ਗਿਆ ਹੈ **ਵਾ:** ਉਸ ਦਾ ਮਨ ਤੇ ਤਨ ਸੀਤਲ ਹੋ ਗਿਆ ਹੈ ਤੇ ਅੰਦਰ ਸ਼ਾਂਤੀ ਤੇ ਸਹਜ ਅਵਸਥਾ ਪ੍ਰਾਪਤ ਹੋਈ ਹੈ।

## ਟੂਟੇ ਬੰਧਨ ਬਹੁ ਬਿਕਾਰ; ਸਫਲ ਪੂਰਨ ਤਾ ਕੇ ਕਾਮ ॥

ਬਹੁ = ਬਹੁਤੇ ਵਿਸ਼ੇ ਵਿਕਾਰਾਂ ਦੇ ਬੰਧਨ = ਜੰਜਾਲ ਟੂਟੇ = ਟੁੱਟ ਜਾਂਦੇ ਹਨ ਅਤੇ ਤਾ = ਉਸ ਕੇ = ਦੇ ਸਾਰੇ ਕਾਮ = ਕਾਰਜ ਸਫਲ = ਸਹਿਤ ਫਲ ਦੇ ਪੂਰਨ = ਪੂਰੇ ਹੋ ਜਾਂਦੇ ਹਨ।

## ਦੁਰਮਤਿ ਮਿਟੀ ਹਉਮੈ ਛੁਟੀ; ਸਿਮਰਤ ਹਰਿ ਕੋ ਨਾਮ ॥

ਹਰਿ = ਹਰੀ ਵਾਹਿਗੁਰੂ ਕੋ = ਦਾ ਨਾਮ ਸਿਮਰਤ = ਸਿਮਰਨੇ ਕਰਕੇ ਉਸ ਦੇ ਅੰਦਰੋਂ ਦੁਰਮਤਿ = ਖੋਟੀ ਮਤ ਮਿਟੀ = ਦੂਰ ਹੋ ਜਾਂਦੀ ਹੈ ਤੇ ਹਉਮੈ = ਹੰਗਤਾ ਮਮਤਾ ਵੀ ਛੁਟੀ = ਛੁੱਟ ਜਾਂਦੀ ਹੈ।

## ਸਰਨਿ ਗਹੀ ਪਾਰਬ੍ਰਹਮ ਕੀ; ਮਿਟਿਆ ਆਵਾ ਗਵਨ ॥

ਜਿਸ ਨੇ ਪਾਰਬ੍ਰਹਮ = ਹਰੀ ਵਾਹਿਗੁਰੂ ਕੀ = ਦੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ ਹੈ, ਉਸ ਦਾ ਚੌਰਾਸੀ ਲੱਖ ਜੂਨ ਦਾ ਆਵਾ ਗਵਨ = ਆਉਣਾ ਜਾਣਾ (ਜੰਮਣਾ ਮਰਣਾ) ਮਿਟਿਆ = ਮਿਟ ਗਿਆ ਹੈ।

## ਆਪਿ ਤਰਿਆ ਕੁਟੰਬ ਸਿਉ; ਗੁਣ ਗੁਬਿੰਦ ਪ੍ਰਭ ਰਵਨ ॥

ਜੋ ਜੀਵ ਗੁਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪ੍ਰਭ = ਹਰੀ ਵਾਹਿਗੁਰੂ ਦੇ ਗੁਣਾਂ ਨੂੰ ਰਵਨ = ਉਚਾਰਨ ਕਰਦਾ ਹੈ, ਉਹ ਆਪ ਕੁਟੰਬ = ਪਰਿਵਾਰ ਦੇ ਸਿਉ = ਨਾਲ ਤਰਿਆ = ਤਰ ਗਿਆ ਹੈ।

## ਹਰਿ ਕੀ ਟਹਲ ਕਮਾਵਣੀ; ਜਪੀਐ ਪ੍ਰਭ ਕਾ ਨਾਮੁ ॥

ਹਰਿ = ਹਰੀ ਵਾਹਿਗੁਰੂ ਕੀ = ਦੀ ਭਗਤੀ ਰੂਪੀ ਟਹਲ = ਸੇਵਾ ਕਮਾਵਣੀ = ਕਮਾਉਣੀ ਚਾਹੀਦੀ ਹੈ ਅਤੇ ਪ੍ਰਭ = ਹਰੀ ਵਾਹਿਗੁਰੂ ਦਾ ਨਾਮ ਜਪੀਐ = ਜਪਣਾ ਚਾਹੀਦਾ ਹੈ **ਵਾ:** ਗੁਰਾਂ ਦਾ ਨਾਮ ਜਪਣਾ ਤੇ ਜਪਾਉਣ ਰੂਪ ਸੇਵਾ ਕਰਨੀ ਚਾਹੀਦੀ ਹੈ।

## ਗੁਰ ਪੂਰੇ ਤੇ ਪਾਇਆ; ਨਾਨਕ ਸੁਖ ਬਿਸ੍ਰਾਮੁ ॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਨੇ ਪੂਰੇ = ਪੂਰਨ ਸਤਿਗੁਰਾਂ ਤੇ = ਤੋਂ ਨਾਮ ਦੀ ਦਾਤ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਸ ਦਾ ਸੁਖ ਸਰੂਪ ਵਿਚ ਬਿਸ੍ਰਾਮ = ਨਿਵਾਸ ਹੋ ਜਾਂਦਾ ਹੈ ॥੧੫॥

## ਸਲੋਕੁ ॥ ਪੂਰਨੁ ਕਬਹੁ ਨ ਡੋਲਤਾ; ਪੂਰਾ ਕੀਆ ਪ੍ਰਭ ਆਪਿ ॥

ਜਿਸ ਨੂੰ ਪ੍ਰਭ = ਪਰਮੇਸ਼ਰ ਨੇ ਆਪ ਗੁਰਾਂ ਦੁਆਰਾ ਬ੍ਰਹਮ ਗਿਆਨ ਦੇ ਕੇ ਪੂਰਾ = ਪੂਰਨ ਕੀਆ = ਕੀਤਾ ਹੈ, ਉਸ ਪੂਰਨ = ਪੂਰੇ ਪੁਰਖ ਦਾ ਮਨ ਵਿਸ਼ੇ ਵਿਕਾਰਾਂ ਜਾਂ ਮਾਇਕੀ ਪਦਾਰਥਾਂ ਵੱਲ ਕਬਹੁ = ਕਦੇ ਵੀ ਡੋਲਤਾ = ਡੋਲਦਾ ਨਹੀਂ ਹੈ।

## ਦਿਨੁ ਦਿਨੁ ਚੜੈ ਸਵਾਇਆ; ਨਾਨਕ ਹੋਤ ਨ ਘਾਟਿ ॥੧੬॥

ਗੁਰੂ ਜੀ ਕਥਨ ਕਰਦੇ ਹਨ ਕਿ ਉਸ ਦੀ ਮਹਿਮਾ ਦਿਨੁ ਦਿਨੁ = ਦਿਨੋ ਦਿਨ ਭਾਵ ਦਿਨ ਪ੍ਰਤੀ ਦਿਨ ਚੜ੍ਹੇ ਸਵਾਇਆ = ਦੂਣੀ ਚੌਣੀ ਹੁੰਦੀ ਹੈ, ਕਦੇ ਘਾਟਿ = ਘੱਟ ਨ = ਨਹੀਂ ਹੋਤ = ਹੁੰਦੀ ॥੧੬॥

## ਪਉੜੀ ॥ ਪੂਰਨਮਾ, ਪੂਰਨ ਪ੍ਰਭ ਏਕੁ; ਕਰਣ ਕਾਰਣ ਸਮਰਥੁ ॥

ਪੂਰਨਮਾ = ਪੁੰਨਿਆਂ ਦੁਆਰਾ ਕਥਨ ਕਰਦੇ ਹਨ ਕਿ ਏਕੁ = ਇਕ ਪ੍ਰਭ = ਹਰੀ ਵਾਹਿਗੁਰੂ ਸਾਰੇ ਪੂਰਨ = ਵਿਆਪਕ ਹੋ ਰਿਹਾ ਹੈ ਤੇ ਸਾਰਿਆਂ ਕਾਰਜਾਂ ਦੇ ਕਰਨ ਵਾਲਾ ਸਮਰਥੁ = ਸਰਬ ਕਲਾ ਸਮਰੱਥ ਪਰਮੇਸ਼ਰ ਆਪ ਹੀ ਹੈ।

## ਜੀਅ ਜੰਤ ਦਇਆਲ ਪੁਰਖੁ; ਸਭ ਊਪਰਿ ਜਾ ਕਾ ਹਥੁ ॥

ਅਕਾਲ ਪੁਰਖ ਵਾਹਿਗੁਰੂ ਸਾਰੇ ਛੋਟੇ ਵੱਡੇ ਜੀਆਂ ਜੰਤਾਂ 'ਤੇ ਦਇਆਲਤਾ ਕਰਨ ਵਾਲਾ ਹੈ ਤੇ ਸਭ = ਸਾਰਿਆਂ ਊਪਰਿ = ਉੱਤੇ ਜਾ ਕਾ = ਜਿਸ ਵਾਹਿਗੁਰੂ ਦਾ ਕਿਰਪਾ ਰੂਪੀ ਹੱਥ ਹੈ।

## ਗੁਣ ਨਿਧਾਨ ਗੋਬਿੰਦ ਗੁਰ; ਕੀਆ ਜਾ ਕਾ ਹੋਇ ॥

ਉਹ ਗੋਬਿੰਦ (ਗੋ+ਬਿੰਦ) ਗੋ = ਪ੍ਰਿਥਵੀ ਦੀ ਬਿੰਦ = ਰੱਖਿਆ ਕਰਨ ਵਾਲਾ ਪਰਮੇਸ਼ਰ ਗੁਣਾਂ ਦਾ

ਨਿਧਾਨ = ਖ਼ਜ਼ਾਨਾ ਤੇ ਗੁਰ = ਪੂਜਨੀਕ **ਵਾ:** ਗੁਰੂ ਰੂਪ ਆਪ ਹੀ ਹੈ, ਜਾ ਕਾ = ਜਿਸ ਦਾ ਕੀਆ = ਕੀਤਾ ਹੋਇਆ ਹੀ ਸਭ ਕੁਝ ਹੋਇ = ਹੁੰਦਾ ਹੈ।

## ਅੰਤਰਜਾਮੀ ਪ੍ਰਭੁ ਸੁਜਾਨੁ; ਅਲਖ ਨਿਰੰਜਨ ਸੋਇ ॥

ਅੰਤਰਜਾਮੀ = ਸਾਰਿਆਂ ਦੇ ਹਿਰਦੇ ਦੀ ਜਾਨਣ ਵਾਲਾ ਪ੍ਰਭੁ = ਪਰਮੇਸ਼ਰ ਸੁਜਾਨੁ = ਸਿਆਣਾ ਹੈ ਅਤੇ ਸੋਇ = ਉਹੋ ਹੀ ਨਿਰੰਜਨ = ਮਾਇਆ ਦੀ ਮੈਲ ਤੋਂ ਰਹਿਤ ਅਲਖ = ਲਖਣ ਤੋਂ ਰਹਿਤ ਸਰੂਪ ਹੈ।

## ਪਾਰਬ੍ਰਹਮੁ ਪਰਮੇਸਰੋ; ਸਭ ਬਿਧਿ ਜਾਨਣਹਾਰ ॥

ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮੁ = ਵਿਆਪਕ ਸਰੂਪ ਪਰਮੇਸਰੋ = ਪਰਮ ਈਸ਼ਵਰ ਭਾਵ ਸਰਬ ਦੀ ਪੂਰਤੀ ਕਰਨ ਵਾਲਾ ਪਰਮੇਸ਼ਰ ਸਭ = ਸਾਰਿਆਂ ਬਿਧਿ = ਤਰੀਕਿਆਂ ਕਰਕੇ ਦੁਨੀਆਂ ਦੀ ਪਾਲਣਾ ਪੋਸ਼ਣਾ ਨੂੰ ਜਾਨਣ ਵਾਲਾ ਆਪ ਹੀ ਹੈ।

## ਸੰਤ ਸਹਾਈ ਸਰਨਿ ਜੋਗੁ; ਆਠ ਪਹਰ ਨਮਸਕਾਰ ॥

ਆਪਣੇ ਪਿਆਰੇ ਸੰਤਾਂ ਮਹਾਤਮਾ ਦੀ ਸਹਾਈ = ਸਹਾਇਤਾ ਕਰਨ ਵਾਲਾ ਤੇ ਸਰਨਿ = ਓਟ ਆਇਆਂ ਨੂੰ ਰੱਖਣ ਦੇ ਜੋਗੁ = ਲਾਇਕ ਹੈ, ਐਸੇ ਪਰਮੇਸ਼ਰ ਨੂੰ ਆਠ ਪਹਰ = ਅੱਠੇ ਪਹਰ ਨਮਸਕਾਰ = ਬੰਦਨਾ ਹੈ।

## ਅਕਥ ਕਥਾ ਨਹ ਬੂਝੀਐ; ਸਿਮਰਹੁ ਹਰਿ ਕੇ ਚਰਨ ॥

ਵਾਹਿਗੁਰੂ ਦੀ ਕਥਾ = ਕਹਾਣੀ ਭਾਵ ਕਰਨੀ ਅਕਥ = ਕਥਨ ਤੋਂ ਰਹਿਤ ਹੈ, ਕਿਸੇ ਨੂੰ ਬੂਝੀਐ = ਸਮਝ ਨਹ = ਨਹੀਂ ਪੈਂਦੀ, ਇਸੇ ਕਰਕੇ ਹਰਿ = ਹਰੀ ਵਾਹਿਗੁਰੂ ਕੇ = ਦੇ ਚਰਨਾਂ ਕਮਲਾਂ ਦਾ ਧਿਆਨ ਧਰ ਕੇ ਉਸ ਨੂੰ ਸਿਮਰਹੁ = ਯਾਦ ਕਰੋ।

## ਪਤਿਤ ਉਧਾਰਨ ਅਨਾਥ ਨਾਥ; ਨਾਨਕ ਪ੍ਰਭ ਕੀ ਸਰਨ ॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਤਿਤ = ਪਾਪੀਆਂ ਦਾ ਉਧਾਰਨ = ਉਧਾਰ ਕਰਨ ਵਾਲਾ ਤੇ ਅਨਾਥ = ਗ਼ਰੀਬਾਂ ਦਾ ਨਾਥ = ਸੁਆਮੀ ਹੈ, ਉਸ ਪ੍ਰਭ = ਹਰੀ ਵਾਹਿਗੁਰੂ ਕੀ = ਦੀ ਸਰਨ = ਓਟ ਵਿਚ ਪੈਣਾ ਕਰੋ ॥੧੬॥ ਇਥੋਂ ਤਕ ੧੬ ਥਿੱਤਾਂ ਹਨ, ੧੫ ਤੇ ੧੬ ਵੀ ਪੂਰਨਮਾਸ਼ੀ ਦੀ ਹੈ, ਅੱਗੇ ਸਤਾਰ੍ਹਵੀਂ ਵਿਚ ਸਤਿਗੁਰੂ ਜੀ ਮਹਾਤਮ ਦੱਸਦੇ ਹਨ।

## ਸਲੋਕੁ ॥
## ਦੁਖ ਬਿਨਸੇ ਸਹਸਾ ਗਇਓ; ਸਰਨਿ ਗਹੀ ਹਰਿ ਰਾਇ ॥

ਜਿਨ੍ਹਾਂ ਨੇ ਹਰਿ ਰਾਇ = ਹਰੀ ਵਾਹਿਗੁਰੂ ਰਾਜਾ ਸਰੂਪ ਦੀ ਸਰਨਿ = ਓਟ ਗਹੀ = ਗ੍ਰਹਿਣ ਕੀਤੀ ਹੈ, ਉਨ੍ਹਾਂ ਦਾ ਜੰਮਣ ਮਰਣ ਦਾ ਦੁਖ ਬਿਨਸੇ = ਵਿਸ਼ੇਸ਼ ਕਰ ਕੇ ਨਸੇ = ਨੱਸ ਗਿਆ ਤੇ ਸਹਸਾ = ਸੰਸਾ ਵੀ ਦੂਰ ਹੋ ਗਇਓ = ਗਿਆ।

## ਮਨਿ ਚਿੰਦੇ ਫਲ ਪਾਇਆ; ਨਾਨਕ ਹਰਿ ਗੁਨ ਗਾਇ ॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਹਰਿ = ਹਰੀ ਵਾਹਿਗੁਰੂ ਦੇ ਗੁਣਾਂ ਨੂੰ ਗਾਇ = ਗਾਉਂਦੇ ਹਨ, ਉਨ੍ਹਾਂ ਨੇ ਮਨ ਚਿੰਦੇ = ਮਨ ਇੱਛਤ ਫਲ ਪਾਇਆ = ਪ੍ਰਾਪਤ ਕੀਤੇ ਹਨ ॥੧੭॥

## ਪਉੜੀ ॥
## ਕੋਈ ਗਾਵੈ ਕੋ ਸੁਣੈ; ਕੋਈ ਕਰੈ ਬੀਚਾਰੁ ॥

ਭਾਵੇਂ ਕੋਈ ਇਸ ਅੰਮ੍ਰਿਤ ਰੂਪ ਬਾਣੀ ਨੂੰ ਕੀਰਤਨ ਕਰ ਕੇ ਗਾਵੈ = ਗਾ ਲਵੇ, ਭਾਵੇਂ ਕੋ = ਕੋਈ ਪ੍ਰਤੱਖ ਕੰਨਾਂ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੈ = ਸੁਣਨਾ ਕਰੇ, ਭਾਵੇਂ ਕੋਈ ਬੀਚਾਰੁ = ਨਿਰਣਾ ਕਰਕੇ ਵੇਖ ਲਵੇ।

## ਕੋ ਉਪਦੇਸੈ ਕੋ ਦ੍ਰਿੜੈ; ਤਿਸ ਕਾ ਹੋਇ ਉਧਾਰੁ ॥

ਚਾਹੇ ਕੋਈ ਕਿਸੇ ਨੂੰ ਉਦਪੇਸ਼ ਦੇਵੇ, ਭਾਵੇਂ ਕੋ = ਕੋਈ ਦ੍ਰਿੜ੍ਹ ਕਰੇ **ਵਾ:** ਭਾਵੇਂ ਕੋਈ ਪਰਮੇਸ਼ਰ ਰੂਪ ਬਾਣੀ ਦੇ ਸਿਧਾਂਤ ਦੁਆਰਾ ਕਿਸੇ ਨੂੰ ਉਪਦੇਸ਼ ਦੇਵੇ, ਭਾਵੇਂ ਕੋਈ ਸੁਣੇ ਹੋਏ ਸਿਧਾਂਤ ਨੂੰ ਨਿਸਚੇ ਕਰ ਕੇ ਦ੍ਰਿੜੈ = ਪੱਕਾ ਕਰੇ, ਤਿਸ ਕਾ = ਉਸ ਦਾ ਸੰਸਾਰ-ਸਮੁੰਦਰ ਤੋਂ ਉਧਾਰ, ਮੁਕਤ ਹੋਇ = ਹੋ ਜਾਵੇਗਾ।

## ਕਿਲਬਿਖ ਕਾਟੈ ਹੋਇ ਨਿਰਮਲਾ; ਜਨਮ ਜਨਮ ਮਲੁ ਜਾਇ ॥

ਉਸ ਦੇ ਸਾਰੇ ਕਿਲਬਿਖ = ਗੁਨਾਹ ਕਾਟੈ = ਕੱਟੇ ਜਾਣਗੇ ਤੇ ਮਨ ਨਿਰਮਲਾ = ਉੱਜਲਾ ਹੋਇ = ਹੋ ਜਾਵੇਗਾ ਅਤੇ ਹਿਰਦੇ ਵਿੱਚੋਂ ਜਨਮਾਂ ਜਨਮਾਂਤਰਾਂ ਦੀ ਮਲੁ = ਮੈਲ ਸਭ ਚਲੀ ਜਾਇ = ਜਾਵੇਗੀ।

## ਹਲਤਿ ਪਲਤਿ ਮੁਖੁ ਊਜਲਾ; ਨਹ ਪੋਹੈ ਤਿਸੁ ਮਾਇ ॥

ਉਸ ਦਾ ਹਲਤਿ ਪਲਤਿ = ਲੋਕ ਪਰਲੋਕ ਵਿਚ ਮੁਖ = ਮੁਖੜਾ ਊਜਲਾ = ਪਵਿੱਤਰ ਹੋਵੇਗਾ ਅਤੇ ਤਿਸੁ = ਉਸ ਨੂੰ ਮਾਇ = ਮਾਇਆ ਪੋਹੈ = ਪੋਹ ਨਹੀਂ ਸਕਦੀ।

## ਸੋ ਸੁਰਤਾ ਸੋ ਬੈਸਨੋ; ਸੋ ਗਿਆਨੀ ਧਨਵੰਤੁ ॥

ਸੋ = ਉਹ ਸੁਰਤਾ = ਸ੍ਰੇਸ਼ਟ ਗਿਆਨ ਵਾਲਾ ਹੈ, ਸੋ = ਉਹੋ ਹੀ ਬੈਸਨੋ = ਵੈਸ਼ਨਵ ਹੈ। ਸੋ = ਉਹੋ ਹੀ ਦੁਖ ਸੁਖ ਵਿਚ ਬਿਰਤੀ ਨੂੰ ਸਮ ਰੱਖਣ ਵਾਲਾ ਗਿਆਨੀ = ਗਿਆਨਵਾਨ ਅਤੇ ਪਰਮੇਸ਼ਰ ਦੇ ਨਾਮ ਰੂਪੀ ਧਨ ਵਾਲਾ ਧਨਵੰਤੁ = ਧਨਾਢ ਹੈ।

## ਸੋ ਸੂਰਾ ਕੁਲਵੰਤੁ ਸੋਇ; ਜਿਨਿ ਭਜਿਆ ਭਗਵੰਤੁ ॥

ਸੋ = ਉਹੀ ਸੂਰਾ = ਸੂਰਬੀਰ ਹੈ ਅਤੇ ਸੋਇ = ਉਹੀ ਕੁਲਵੰਤੁ = ਸ੍ਰੇਸ਼ਟ ਕੁਲ ਵਾਲਾ ਹੈ। ਜਿਨਿ = ਜਿਸ ਨੇ ਭਗਵੰਤੁ = ਹਰੀ ਵਾਹਿਗੁਰੂ ਪਰਮਾਤਮਾ ਨੂੰ ਭਜਿਆ = ਸਿਮਰਿਆ ਹੈ।

## ਖਤ੍ਰੀ ਬ੍ਰਾਹਮਣੁ ਸੂਦੁ ਬੈਸੁ; ਉਧਰੈ ਸਿਮਰਿ ਚੰਡਾਲ ॥

ਖਤ੍ਰੀ, ਬ੍ਰਾਹਮਣ, ਸੂਦੁ = ਸ਼ੂਦਰ, ਵੈਸ ਭਾਵੇਂ ਕੋਈ ਚੰਡਾਲ = ਨੀਚ ਕੌਮ ਹੈ, ਇਨ੍ਹਾਂ ਵਿੱਚੋਂ ਜਿਹੜਾ ਹਰੀ ਵਾਹਿਗੁਰੂ ਦਾ ਸਿਮਰਿ = ਸਿਮਰਨ ਕਰੇਗਾ, ਉਹ ਉਧਰੈ = ਮੁਕਤ ਹੋ ਜਾਵੇਗਾ।

## ਜਿਨਿ ਜਾਨਿਓ ਪ੍ਰਭੁ ਆਪਨਾ; ਨਾਨਕ ਤਿਸਹਿ ਰਵਾਲ ॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨਿ = ਜਿਸ ਨੇ ਪ੍ਰਭੁ = ਹਰੀ ਵਾਹਿਗੁਰੂ ਨੂੰ ਆਪਨਾ = ਆਪਣਾ ਜਾਨਿਓ = ਜਾਣ ਲਿਆ ਹੈ, ਤਿਸਹਿ = ਉਸ ਦੇ ਚਰਨਾਂ ਦੀ ਰਵਾਲ = ਧੂੜ ਹੋਣਾ ਕਰੀਏ ॥੧੭॥

ਪੰਦਰਾਂ ਥਿਤਾਂ ਦੀ ਸਮਾਪਤੀ।

# ਗਉੜੀ ਕੀ ਵਾਰ ਆਰੰਭ

## ਗਉੜੀ ਕੀ ਵਾਰ, ਮਹਲਾ ੪

ਗਉੜੀ ਥਿਤੀ ਦੀ ਸਮਾਪਤੀ ਤੋਂ ਬਾਅਦ ਗਉੜੀ ਦੀ ਵਾਰ ਸਤਿਗੁਰੂ ਜੀ ਆਰੰਭ ਕਰਦੇ ਹਨ, ਵਾਰ ਨਾਮ ਪਉੜੀਆਂ ਦਾ ਹੈ, ਵਾਰ = ਜਸ **ਵਾ:** ਵਾਰ ਨਾਮ ਦੋ ਸੂਰਮਿਆਂ ਦੇ ਮੁਕਾਬਲੇ ਦਾ ਹੈ, ਸਤਿਗੁਰੂ ਜੀ ਨੇ ਸਲੋਕ ਤੇ ਮਹੱਲੇ ਰਲਾ ਕੇ ਲਿਖੀਆਂ ਹਨ, ਇਸ ਗਉੜੀ ਦੀ ਵਾਰ ਵਿਚ ਜਿੰਨੀਆਂ ਪਉੜੀਆਂ ਆਉਣਗੀਆਂ ਚੌਥੇ ਪਾਤਿਸ਼ਾਹ ਦੀਆਂ ਅਤੇ ਜਿਥੇ ਪੰਜਵੇਂ ਪਾਤਿਸ਼ਾਹ ਦੀ ਪਉੜੀ ਆਵੇਗੀ, ਉਥੇ ਮਹਲਾ ੫, ਪਉੜੀ ਨਵੀ ਮਹਲਾ ੫ ਜਾਂ ਕੇਵਲ ੫ (ਪੰਜ) ਲਿਖਿਆ ਆਵੇਗਾ, ਉਹ ਪੰਜਵੇਂ ਪਾਤਿਸ਼ਾਹ ਦੀ ਪਉੜੀ ਸਮਝਣੀ, ਪਉੜੀਆਂ ਦੇ ਨਾਲ ਇਸ ਕਰ ਕੇ ਮਹੱਲੇ ਘੱਟ ਹੁੰਦੇ ਹਨ, ਕਿਉਂਕਿ ਜਿਸ ਪਾਤਿਸ਼ਾਹ ਦਾ ਪਹਿਲਾਂ ਵਾਰ ਦਾ ਮਹਲਾ ਹੈ, ਉਹ ਸਾਰੀਆਂ ਪਉੜੀਆਂ ਉਨ੍ਹਾਂ ਸਤਿਗੁਰਾਂ ਦੀਆਂ ਹਨ।

ਇਸ ਵਾਰ ਵਿਚ ਸਤਿਗੁਰਾਂ ਨੇ ਕਥਨ ਕੀਤਾ ਹੈ ਕਿ ਜੋ ਆਦਮੀ ਪਿਛਲੀ ਨਿੰਦਿਆ ਦਾ ਪਸ਼ਚਾਤਾਪ ਕਰੇ ਕਿ ਅੱਗੇ ਨੂੰ ਨਿੰਦਿਆ ਨਹੀਂ ਕਰਾਂਗਾ, ਮੇਰੇ ਪਾਪ ਬਖ਼ਸ਼ੇ ਜਾਣ, ਉਹ ਇਸ ਵਾਰ ਦੇ ਪਾਠ ਨੂੰ ਸ਼੍ਰਵਣ ਕਰੇ, ਅਰਥਾਂ ਨੂੰ ਸ਼੍ਰਵਣ ਕਰੇ ਅਤੇ ਅੱਗੇ ਵਾਸਤੇ ਨੇਮ ਕਰੇ ਕਿ ਕਿਸੇ ਦੀ ਨਿੰਦਿਆ ਨਹੀਂ ਕਰਾਂਗਾ। ਉਸ ਦੇ ਪਾਪ ਉਤਰ ਜਾਣਗੇ। ਇਹ ਵਾਰ ਗੁਰੂ ਜੀ ਨੇ ਨਿੰਦਕਾਂ ਦੇ ਪਾਪ ਉਤਾਰਨ ਵਾਸਤੇ ਉਚਾਰਨ ਕੀਤੀ ਹੈ।

ਸਿੱਖਾਂ ਨੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਪਾਸ ਗੋਇੰਦਵਾਲ ਸਾਹਿਬ ਵਿਚ ਰਹਿੰਦਿਆਂ ਬੇਨਤੀ ਕੀਤੀ ਕਿ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਨਾਲ ਮਰਵਾਹਿਆਂ ਨੇ ਬੜਾ ਵੈਰ ਕੀਤਾ, ਸਿੱਖਾਂ ਦੇ ਭਾਂਡੇ ਭੰਨ ਦਿਆ ਕਰਨ, ਬਿਆਸਾਂ 'ਚੋਂ ਪਾਣੀ ਨਾ ਭਰਨ ਦਿਆ ਕਰਨ, ਐਨਾ ਵੈਰ ਕਿਉਂ ਕਰਦੇ ਸਨ ? ਉਨ੍ਹਾਂ ਦੇ ਵੈਰ ਦੇ ਬਦਲੇ ਸਤਿਗੁਰੂ ਜੀ ਕਿਸ ਪ੍ਰਕਾਰ ਵਰਤਦੇ ਹਨ ? ਇਹ ਸੁਣ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਗੁਰੂ ਅਮਰਦਾਸ ਸਾਹਿਬ ਜੀ ਦਾ ਨਿਰਵੈਰ ਸੁਭਾਅ ਦੱਸਦੇ ਹੋਏ ਬਾਣੀ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰ ਕੇ ਪ੍ਰਾਪਤ ਹੁੰਦਾ ਹੈ।

## ਸਲੋਕ ਮਃ ੪ ॥ ਸਤਿਗੁਰੁ ਪੁਰਖੁ ਦਇਆਲੁ ਹੈ; ਜਿਸਨੋ ਸਮਤੁ ਸਭੁ ਕੋਇ ॥

(**ਸਮਤੁ** ਪੋਲਾ ਬੋਲੋ, **ਸਮੱਤੁ** ਨਹੀਂ ਬੋਲਣਾ)

ਹੇ ਭਾਈ ! ਸਤਿਗੁਰੂ ਸਾਹਿਬ ਦਾ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਦਇਆਲੁ = ਦਿਆਲੂ ਪੁਰਖ ਹੈ = ਹਨ, ਜਿਸਨੋ = ਜਿਸ ਸਤਿਗੁਰਾਂ ਨੂੰ ਸਭ ਕੋਇ = ਕੋਈ ਸਮਤੁ = ਸਮਾਨ ਹੈ।

## ਏਕ ਦ੍ਰਿਸਟਿ ਕਰਿ ਦੇਖਦਾ; ਮਨ ਭਾਵਨੀ ਤੇ ਸਿਧਿ ਹੋਇ ॥

ਗੁਰੂ ਸਾਹਿਬ ਜੀ ਤਾਂ ਏਕ = ਇਕ ਬ੍ਰਹਮ ਦ੍ਰਿਸ਼ਟੀ ਕਰਿ = ਕਰ ਕੇ ਹੀ ਸਾਰਿਆਂ ਨੂੰ ਦੇਖਦਾ = ਵੇਖਦੇ ਹਨ।

ਪਰ ਮਨ = ਹਿਰਦੇ ਦੀ ਚੰਗੀ ਮੰਦੀ ਭਾਵਨੀ = ਸ਼ਰਧਾ ਤੇ = ਤੋਂ ਹੀ ਫਲ ਦੀ ਸਿਧਿ = ਪ੍ਰਾਪਤੀ ਹੋਇ =

ਹੁੰਦੀ ਹੈ **ਵਾ:** ਈਰਖਾ ਵਾਲੀ ਭਾਵਨਾ ਅਨੁਸਾਰ ਉਹੋ ਜਿਹਾ ਫਲ ਮਿਲਦਾ ਹੈ ਤੇ ਸਰਧਾ ਵਾਲੀ ਭਾਵਨਾ ਅਨੁਸਾਰ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੁੰਦੀ ਹੈ।

## ਸਤਿਗੁਰ ਵਿਚਿ ਅੰਮ੍ਰਿਤੁ ਹੈ; ਹਰਿ ਉਤਮੁ ਹਰਿ ਪਦੁ ਸੋਇ ॥

ਸਤਿਗੁਰੂ ਸਾਹਿਬ ਜੀ ਦੇ ਹਿਰਦੇ ਵਿਚਿ = ਅੰਦਰ ਵਾਹਿਗੁਰੂ ਦਾ ਅੰਮ੍ਰਿਤੁ = ਮਿਰਤੂ ਤੋਂ ਰਹਿਤ ਕਰਨ ਵਾਲਾ ਨਾਮ ਹੈ, ਸੋਇ = ਉਸ ਹਰਿ = ਹਰੀ ਨਾਮ ਕਰ ਕੇ ਹਰਿ = ਹਰੀ ਵਾਹਿਗੁਰੂ ਦੀ ਉਤਮੁ = ਸ੍ਰੇਸ਼ਟ ਪਦੁ = ਪਦਵੀ ਪ੍ਰਾਪਤ ਹੁੰਦੀ ਹੈ **ਵਾ:** ਸਤਿਗੁਰਾਂ ਵਿਚ ਅੰਮ੍ਰਿਤ ਨਾਮ ਹੈ, ਸ਼ਰਧਾ ਰੂਪ ਅੰਮ੍ਰਿਤ ਹੈ ਤੇ ਅੰਮ੍ਰਿਤ ਗਿਆਨ ਹੈ, ਜਿਸ ਸਿੱਖ ਨੇ ਗੁਰੂ ਸਾਹਿਬ ਜੀ 'ਤੇ ਭਾਵਨਾ ਕੀਤੀ ਹੈ, ਸੋਇ = ਉਸ ਨੂੰ ਹਰਿ = ਹਰੀ ਵਾਹਿਗੁਰੂ ਜੋ ਸਾਰਿਆਂ ਤੋਂ ਉਤਮੁ = ਸ੍ਰੇਸ਼ਟ ਹੈ, ਉਸ ਹਰਿ = ਹਰੀ ਵਾਹਿਗੁਰੂ ਦੀ ਤੁਰੀਆ ਰੂਪ ਪਦੁ = ਪਦਵੀ ਪ੍ਰਾਪਤ ਹੁੰਦੀ ਹੈ।

## ਨਾਨਕ ਕਿਰਪਾ ਤੇ ਹਰਿ ਧਿਆਈਐ; ਗੁਰਮੁਖਿ ਪਾਵੈ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ ਸਾਹਿਬ ਜੀ ਦੀ ਕਿਰਪਾ ਤੇ = ਤੋਂ ਹੀ ਹਰਿ = ਹਰੀ ਵਾਹਿਗੁਰੂ ਦਾ ਨਾਮ ਧਿਆਈਐ = ਧਿਆਇਆ ਜਾਂਦਾ ਹੈ, ਪਰ ਕੋਇ = ਕੋਈ ਵਿਰਲਾ ਗੁਰਮੁਖ ਜਨ ਹੀ ਗੁਰ ਕਿਰਪਾ ਨੂੰ ਪਾਵੈ = ਪਾਉਣਾ ਕਰਦਾ ਹੈ ॥੧॥

## ਮਃ ੪ ॥ ਹਉਮੈ ਮਾਇਆ ਸਭ ਬਿਖੁ ਹੈ; ਨਿਤ ਜਗਿ ਤੋਟਾ ਸੰਸਾਰਿ ॥

ਦੇਹ ਦੀ ਹਉਮੈ = ਹੰਗਤਾ, ਮਾਇਆ ਆਦਿ ਸਭ ਬਿਖੁ = ਜ਼ਹਿਰ ਰੂਪ ਹੈ **ਵਾ:** ਮਾਇਆ ਦੀ ਹੰਗਤਾ ਸਭ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਨੂੰ ਪੈਦਾ ਕਰਨ ਵਾਲੀ ਬਿਖੁ = ਜ਼ਹਿਰ ਰੂਪ ਹੈ। ਇਸ ਕਰ ਕੇ ਸੰਸਾਰਿ = ਜਗਤ ਵਿਚ ਜਗਿ = ਜੀਵਾਂ ਨੂੰ ਨਿਤ = ਨਿਤਾਪ੍ਰਤੀ ਤੋਟਾ = ਘਾਟਾ ਹੈ, ਭਾਵ ਜੀਵ ਜੰਮਣ ਮਰਣ ਦੇ ਘਾਟੇ ਵਿਚ ਪਏ ਰਹਿੰਦੇ ਹਨ।

## ਲਾਹਾ ਹਰਿ ਧਨੁ ਖਟਿਆ; ਗੁਰਮੁਖਿ ਸਬਦੁ ਵੀਚਾਰਿ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰ ਕੀਤੀ ਹੈ, ਉਨ੍ਹਾਂ ਨੇ ਗੁਰਾਂ ਦੇ ਪਾਸੋਂ ਹਰਿ = ਹਰੀ ਵਾਹਿਗੁਰੂ ਦਾ ਨਾਮ ਰੂਪੀ ਧਨ, ਤਨ, ਮਨ, ਧਨ ਦੇ ਕੇ ਖੱਟਿਆ ਹੈ।

## ਹਉਮੈ ਮੈਲੁ ਬਿਖੁ ਉਤਰੈ; ਹਰਿ ਅੰਮ੍ਰਿਤੁ ਹਰਿ ਉਰ ਧਾਰਿ ॥

ਉਨ੍ਹਾਂ ਦੇ ਹਿਰਦੇ ਵਿਚ ਹਉਮੈ = ਹੰਗਤਾ ਮਮਤਾ ਦੀ ਮੈਲ ਅਤੇ ਮਾਇਆ ਦੀ ਬਿਖੁ = ਜ਼ਹਿਰ ਉਤਰੈ = ਲਹਿ ਜਾਂਦੀ ਹੈ ਕਿਉਂਕਿ ਉਹ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਉਰ = ਹਿਰਦੇ ਵਿਚ ਧਾਰਿ = ਧਾਰਨ ਭਾਵ ਵਸਾਉਂਣਾ ਕਰਦੇ ਹਨ।

**[ਅੰਗ ੩੦੧]**

## ਸਭਿ ਕਾਰਜ ਤਿਨ ਕੇ ਸਿਧਿ ਹਹਿ; ਜਿਨ ਗੁਰਮੁਖਿ ਕਿਰਪਾ ਧਾਰਿ ॥

ਤਿਨ ਕੇ = ਉਨ੍ਹਾਂ ਦੇ ਲੋਕ ਪਰਲੋਕ ਦੇ, ਪ੍ਰਮਾਰਥ ਤੇ ਵਿਵਹਾਰਕ ਆਦਿ ਸਭਿ = ਸਾਰੇ ਕਾਰਜ = ਕੰਮ ਸਿਧਿ = ਸੰਪੂਰਨ ਹਹਿ = ਹੋਏ ਹਨ, ਜਿਨ੍ਹਾਂ 'ਤੇ ਗੁਰਮੁਖਿ = ਮੁਖੀ ਗੁਰਾਂ ਨੇ ਕਿਰਪਾ ਧਾਰਿ = ਧਾਰਨ ਕੀਤੀ ਹੈ।

## ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ; ਹਰਿ ਮੇਲੇ ਸਿਰਜਣਹਾਰਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਧੁਰਿ = ਆਦਿ ਤੋਂ ਭਾਵ ਜਨਮ ਤੋਂ ਗੁਰਾਂ ਨਾਲ ਨਿਸ਼ਕਾਮ ਕਰਮਾਂ ਕਰ ਕੇ ਮਿਲੇ ਹਨ, ਸੇ = ਉਹੋ ਹੀ ਨਾਮ ਨਾਲ ਮਿਲ ਰਹੇ ਹਨ ਅਤੇ ਹਰਿ = ਹਰੀ ਵਾਹਿਗੁਰੂ ਸਿਰਜਣਹਾਰਿ = ਰਚਨਹਾਰ ਨੇ ਉਨ੍ਹਾਂ ਨੂੰ ਆਪਣੇ ਸਰੂਪ ਦੇ ਨਾਲ ਮੇਲੇ = ਮਿਲਾਉਣਾ ਕੀਤਾ ਹੈ ॥੨॥

## ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ; ਸਚੁ ਸਚਾ ਗੋਸਾਈ ॥

***ਪਹਿਲਾ ਅਰਥ :*** ਹੇ ਪਰਮੇਸ਼ਰ ! ਤੂੰ ਸੱਚਾ ਸਾਹਿਬੁ = ਮਾਲਕ ਪਿੱਛੇ ਵੀ ਸੀ, ਹੁਣ ਵੀ ਵਰਤਮਾਨ ਸਮੇਂ ਵਿਚ ਸੱਚ ਸਰੂਪ ਹੈਂ ਅਤੇ ਗੋਸਾਈ = ਪ੍ਰਿਥਵੀ ਦੇ ਸਾਈਂ ! ਅੱਗੇ ਨੂੰ ਵੀ ਸਚੁ = ਨਿਸਚੇ ਕਰ ਕੇ ਭਵਿੱਖਤ ਕਾਲ ਵਿਚ ਸੱਚਾ ਸਰੂਪ ਹੀ ਹੋਵੇਂਗਾ।

***ਦੂਸਰਾ ਅਰਥ :*** ਜਦੋਂ ਜਗਤ ਰਚਿਆ ਨਹੀਂ ਸੀ, ਉਦੋਂ ਵੀ ਤੂੰ ਸੱਚਾ ਸਾਹਿਬ ਸੀ ਤੇ ਹੁਣ ਵੀ ਸੱਚ ਸਰੂਪ ਰੂਪ ਹੈਂ ਅਤੇ ਜਦੋਂ ਜਗਤ ਦੀ ਪਰਲੋ ਕਰ ਲਵੇਂਗਾ, ਉਦੋਂ ਵੀ ਸਚੁ = ਨਿਸਚੇ ਕੀਤਾ ਹੈ ਕਿ ਗੋਸਾਈ = ਪ੍ਰਿਥਵੀ ਦੇ ਸਾਈ = ਮਾਲਕ ਤੂੰ ਹੀ ਸੱਚਾ ਹੋਵੇਂਗਾ।

***ਤੀਸਰਾ ਅਰਥ :*** ਸੱਚਾ ਤੂੰ ਹੀ ਦੁਨੀਆਂ ਦਾ ਸਾਹਿਬੁ = ਮਾਲਕ ਰੂਪ ਹੈ, ਇਹ ਸਚੁ = ਨਿਸਚੇ ਕੀਤਾ ਹੈ, ਜਿਨ੍ਹਾਂ ਨੇ ਸਤਿਗੁਰੂ ਦਾ ਸੱਚ ਸ੍ਰਵਣ ਕੀਤਾ ਹੈ, ਫੇਰ ਸੱਚੇ ਦਾ ਮੰਨਣ ਕਰ ਕੇ ਨਿਧਿਆਸਣ ਕੀਤਾ ਹੈ, ਉਨ੍ਹਾਂ ਨੂੰ ਸੱਚਾ ਗੋਸਾਈਂ ਪ੍ਰਾਪਤ ਹੋ ਗਿਆ ਹੈ, ਭਾਵ ਉਨ੍ਹਾਂ ਨੂੰ ਤੇਰੇ ਸਰੂਪ ਦਾ ਸੱਚਾ ਸੁੱਖ ਪ੍ਰਾਪਤ ਹੋਇਆ ਹੈ।

## ਤੁਧੁਨੋ ਸਭ ਧਿਆਇਦੀ; ਸਭ ਲਗੈ ਤੇਰੀ ਪਾਈ ॥

ਹੇ ਅੰਤਰਜਾਮੀ ! ਤੁਧਨੋ = ਤੁਹਾਨੂੰ ਸਭ = ਸਾਰੀ ਸ੍ਰਿਸ਼ਟੀ ਧਿਆਇਦੀ = ਧਿਆਉਂਦੀ ਹੈ ਅਤੇ ਸਭ = ਸਾਰੀ ਸ੍ਰਿਸ਼ਟੀ ਤੇਰੀ ਪਾਈ = ਚਰਨੀਂ ਲਗੈ = ਲੱਗਦੀ ਹੈ।

## ਤੇਰੀ ਸਿਫਤਿ ਸੁਆਲਿਉ ਸਰੂਪ ਹੈ; ਜਿਨਿ ਕੀਤੀ ਤਿਸੁ ਪਾਰਿ ਲਘਾਈ ॥

ਹੇ ਸੱਚੇ ਪਾਤਿਸ਼ਾਹ ਜੀ ! ਤੇਰੀ = ਤੁਹਾਡੀ ਸਿਫਤਿ = ਵਡਿਆਈ ਬੜੀ ਸੁਆਲਿਉ = ਸੁੰਦਰ ਸਰੂਪ ਵਾਲੀ ਹੈ, **ਵਾ:** ਤੇਰੀ = ਤੁਹਾਡੀ ਸਿਫਤਿ = ਉਸਤਤੀ, ਭਗਤੀ ਕਰਨੀ ਬੜੀ ਸੁਆਲਿਉ = ਸਲਾਹੁਣੇ ਯੋਗ ਤੇ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਜਿਨਿ = ਜਿਸ ਨੇ ਵੀ ਗੁਰਾਂ ਦੁਆਰਾ ਤੇਰੀ ਉਸਤਤੀ ਕੀਤੀ ਹੈ, ਤਿਸੁ = ਉਸ ਨੂੰ ਤੂੰ ਸੰਸਾਰ-ਸਮੁੰਦਰ ਤੋਂ ਪਾਰ ਲਘਾਈ = ਲੰਘਾਉਣਾ ਕਰਦਾ ਹੈਂ।

## ਗੁਰਮੁਖਾ ਨੋ ਫਲੁ ਪਾਇਦਾ; ਸਚਿ ਨਾਮਿ ਸਮਾਈ ॥

ਹੇ ਪਰਮੇਸ਼ਰ ! ਗੁਰਮੁਖ ਜਨਾਂ ਨੋ = ਨੂੰ ਬ੍ਰਹਮ ਗਿਆਨ ਰੂਪੀ ਫਲ ਪਾਇਦਾ = ਪ੍ਰਾਪਤ ਕਰਵਾ ਕੇ ਉਨ੍ਹਾਂ ਦੀ ਬਿਰਤੀ ਨੂੰ ਸਚਿ ਨਾਮਿ = ਸੱਚੇ ਨਾਮ ਵਿਚ ਸਮਾਈ = ਅਭੇਦ ਕਰ ਦਿੰਦਾ ਹੈਂ।

## ਵਡੇ ਮੇਰੇ ਸਾਹਿਬਾ; ਵਡੀ ਤੇਰੀ ਵਡਿਆਈ ॥੧॥

ਹੇ ਮੇਰੇ ਵੱਡੇ ਸਾਹਿਬਾ = ਮਾਲਕਾ ! ਤੇਰੀ = ਤੁਹਾਡੀ ਵਡਿਆਈ = ਮਹਿਮਾ ਸਭ ਤੋਂ ਵੱਡੀ ਹੈ, ਭਾਵ ਆਪ ਜੀ ਦੇ ਤੁਲ ਕਿਸੇ ਦੀ ਵਡਿਆਈ ਨਹੀਂ ਹੋ ਸਕਦੀ ॥੧॥

## ਸਲੋਕ ਮਃ ੪ ॥ ਵਿਣੁ ਨਾਵੈ ਹੋਰੁ ਸਲਾਹਣਾ; ਸਭੁ ਬੋਲਣੁ ਫਿਕਾ ਸਾਦੁ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ ! ਹਰੀ ਵਾਹਿਗੁਰੂ ਦੇ ਨਾਵੈ = ਨਾਮ

ਤੋਂ ਵਿਣੁ = ਬਗ਼ੈਰ ਹੋਰ ਕਿਸੇ ਦੇਵੀ, ਦੇਵਤੇ ਦੀ ਸਲਾਹਣਾ = ਸਿਫ਼ਤ ਕਰਨੀ ਜਾਂ ਮਾਇਕੀ ਪਦਾਰਥਾਂ ਨੂੰ ਸਲਾਹੁਣਾ ਤੇ ਸਭ = ਸਾਰਾ ਜੋ ਬੇਰਸੀ ਦਾ ਬੋਲਣਾ ਹੈ, ਇਹ ਫਿਕਾ = ਰੁਖਾ ਸਾਦੁ = ਸੁਆਦ ਹੀ ਹੈ।

## ਮਨਮੁਖ ਅਹੰਕਾਰੁ ਸਲਾਹਦੇ; ਹਉਮੈ ਮਮਤਾ ਵਾਦੁ ॥

ਮਨਮੁਖ ਲੋਕ ਆਪਣੇ ਹੰਕਾਰ ਦੀ ਹੀ ਸਲਾਹਦੇ = ਸਿਫ਼ਤ ਕਰਦੇ ਹਨ **ਵਾ:** ਮਨਮੁਖ ਲੋਕ ਅਹੰਕਾਰ = ਹੰਕਾਰੀਆਂ ਦੀ ਹੀ ਸਲਾਹਦੇ = ਸਿਫ਼ਤ ਕਰਦੇ ਹਨ, ਜਿਸ ਕਰ ਕੇ ਦੇਹ ਦੀ ਹਉਮੈ, ਪਦਾਰਥਾਂ ਦੀ ਮਮਤਾ = ਅਪਣੱਤ ਤੇ ਵਾਦੁ = ਝਗੜੇ ਬਣੇ ਰਹਿੰਦੇ ਹਨ।

## ਜਿਨ ਸਾਲਾਹਨਿ ਸੇ ਮਰਹਿ; ਖਪਿ ਜਾਵੈ ਸਭੁ ਅਪਵਾਦੁ ॥

ਜਿਨ੍ਹਾਂ ਹੰਕਾਰੀਆਂ ਦੀ ਮਨਮੁਖ ਲੋਕ ਸਾਲਾਹਨਿ = ਸਿਫ਼ਤ ਕਰਦੇ ਹਨ, ਸੇ = ਉਹ ਅੰਤ ਨੂੰ ਮਰਹਿ = ਮਰ ਜਾਂਦੇ ਹਨ ਅਤੇ ਜੋ ਗੁਰੂ ਘਰ ਦੀ ਨਿੰਦਿਆ ਕਰਨ ਵਾਲੇ ਸਨ, ਉਹ ਸਭ = ਸਾਰੇ ਅਪਵਾਦੁ = ਖੋਟੀ ਨਿੰਦਿਆ ਭਾਵ ਖੋਟਾ ਝਗੜਾ ਕਰਨ ਵਾਲੇ ਖਪਿ = ਖਪਤ ਭਾਵ ਨਾਸ਼ ਹੋ ਜਾਵੈ = ਜਾਂਦੇ ਹਨ।

## ਜਨ ਨਾਨਕ ਗੁਰਮੁਖਿ ਉਬਰੇ; ਜਪਿ ਹਰਿ ਹਰਿ ਪਰਮਾਨਾਦੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਗੁਰਮੁਖ ਜਨ ਸੰਸਾਰ-ਸਮੁੰਦਰ ਤੋਂ ਉਬਰੇ = ਤਰ ਗਏ ਹਨ। ਜਿਨ੍ਹਾਂ ਨੇ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਤੇ ਪਰਮਾਨਾਦੁ = ਵੱਡੇ ਅਨੰਦ ਨੂੰ ਦੇਣ ਵਾਲੇ **ਵਾ:** ਪਰਮ ਅਨੰਦ ਸਰੂਪ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਿਆ ਹੈ ॥੧॥

## ਮਃ ੪ ॥ ਸਤਿਗੁਰ ਹਰਿ ਪ੍ਰਭੁ ਦਸਿ; ਨਾਮੁ ਧਿਆਈ ਮਨਿ ਹਰੀ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਚਰਨਾਂ ਵਿਚ ਬੇਨਤੀ ਕਰੀਏ ਕਿ ਸਾਨੂੰ ਹਰਿ = ਜੋ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਪ੍ਰਭੁ = ਹਰੀ ਵਾਹਿਗੁਰੂ ਹੈ, ਉਸ ਦੇ ਨਾਮ ਦੀ ਦੱਸ ਪਾਉਣਾ ਕਰੋ, ਜਿਸ ਕਰ ਕੇ ਅਸੀਂ ਵੀ ਹਰੀ ਵਾਹਿਗੁਰੂ ਦੇ ਨਾਮ ਨੂੰ ਮਨਿ = ਹਿਰਦੇ ਵਿਚ ਧਿਆਈ = ਧਿਆਉਣ ਵਾਲੇ ਹੋਈਏ।

## ਨਾਨਕ ਨਾਮੁ ਪਵਿਤੁ; ਹਰਿ ਮੁਖਿ ਬੋਲੀ, ਸਭਿ ਦੁਖ ਪਰਹਰੀ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰੀ ਵਾਹਿਗੁਰੂ ਦਾ ਨਾਮ ਪਵਿਤੁ = ਪਵਿੱਤਰ ਹੈ, ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਮੁਖਿ = ਮੂੰਹ ਦੇ ਨਾਲ ਬੋਲੀ = ਬੋਲਣ ਕਰ ਕੇ ਸਭਿ ਪਾਪ ਤੇ ਦੁਖ ਪਰਹਰੀ = ਵਿਸ਼ੇਸ਼ ਕਰ ਕੇ ਦੂਰ ਹੋ ਜਾਂਦੇ ਹਨ ॥੨॥

## ਪਉੜੀ ॥ ਤੂ ਆਪੇ ਆਪਿ ਨਿਰੰਕਾਰੁ ਹੈ; ਨਿਰੰਜਨ ਹਰਿ ਰਾਇਆ ॥

ਹੇ ਰਾਇਆ = ਰਾਜਾ ਸਰੂਪ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਹਰਿ = ਪਰਮੇਸ਼ਰ ਸਾਰਿਆਂ ਵਿਚ ਤੂੰ ਆਪਿ = ਆਪਣੀ ਜੋਤ ਨੂੰ ਸਾਖਿਆਤਤਾ ਕਰਨ ਵਾਲਾ ਆਪ ਹੀ ਜੀਵ ਈਸ ਦੇ ਅੰਦਰ ਨਿਰੰਕਾਰੁ = ਨਿਰਾਕਾਰ ਸਰੂਪ ਹੈਂ।

## ਜਿਨੀ ਤੂ ਇਕ ਮਨਿ ਸਚੁ ਧਿਆਇਆ; ਤਿਨ ਕਾ ਸਭੁ ਦੁਖੁ ਗਵਾਇਆ ॥

ਜਿਨ੍ਹਾਂ ਨੇ ਇਕ ਮਨ ਹੋ ਕੇ ਤੂ = ਤੇਰੇ ਸਚੁ = ਸੱਚੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ ਕਾ = ਉਨ੍ਹਾਂ ਦਾ ਜੰਮਣ ਮਰਣ ਆਦਿ ਸਭੁ = ਸਾਰਾ ਦੁੱਖ ਗਵਾਇਆ = ਗਵਾ ਦਿੱਤਾ ਹੈ।

## ਤੇਰਾ ਸਰੀਕੁ ਕੋ ਨਾਹੀ; ਜਿਸ ਨੋ ਲਵੈ ਲਾਇ ਸੁਣਾਇਆ ॥

ਹੇ ਵਾਹਿਗੁਰੂ ! ਤੇਰਾ = ਤੁਹਾਡਾ ਕੋ = ਕੋਈ ਵੀ ਸ਼ਰੀਕ ਨਹੀਂ, ਭਾਵ ਸ਼ਰੀਕਾ ਕਰਨ ਵਾਲਾ ਨਹੀਂ, ਜਿਸ ਨੋ = ਜਿਸ ਨੂੰ ਤੇਰੇ ਲਵੈ = ਬਰਾਬਰ (ਸਦਰਸ਼) ਲਾਇ = ਲਾ ਕੇ ਸੁਣਾਇਆ = ਸੁਣਾ ਦੇਈਏ, ਭਾਵ ਤੇਰੇ ਜੈਸਾ ਪਾਤਿਸ਼ਾਹ ਕੋਈ ਹੋਵੇ ਜਾਂ ਤੇਰੀ ਵਡਿਆਈ ਵਾਲਾ ਹੋਵੇ, ਕੋਈ ਤੇਰੇ ਤੁਲ ਹੋਵੇ, ਕੋਈ ਹੈ ਹੀ ਨਹੀਂ, ਤੂੰ ਆਪ ਹੀ ਇਕ ਅਦ੍ਵੈਤ ਰੂਪ ਹੈਂ।

**ਸਾਖੀ—ਨਾਰਦ ਮੁਨੀ ਦੀ :** ਜਦੋਂ ਕਾਮ ਬਾਲਕ ਰੂਪ ਧਾਰ ਕੇ ਨਾਰਦ ਕੋਲ ਆਇਆ ਤਾਂ ਕਾਮ ਤੋਂ ਇਸ ਦਾ ਚਿੱਤ ਮੋਹਿਆ ਨਾ ਗਿਆ, ਇਹ ਬੜਾ ਖ਼ੁਸ਼ ਹੋਇਆ, ਕਾਮ ਪੈਰੀਂ ਪੈ ਗਿਆ, ਸ਼ਿਵਜੀ ਕੋਲ ਜਾ ਕੇ ਕਹਿਣ ਲੱਗਾ ਕਿ ਮੈਂ ਕਾਮ ਜਿੱਤ ਲਿਆ ਹੈ, ਸ਼ਿਵਜੀ ਕਹਿਣ ਲੱਗੇ—ਅੱਗੇ ਗੱਲ ਨਾ ਕਰੀਂ, ਹੰਕਾਰ ਹੋ ਜਾਂਦਾ ਹੈ, ਨਾਰਦ ਦਾ ਸੁਭਾਅ ਬੜਾ ਚੰਚਲ ਤੇ ਤੇਜ਼ ਸੀ, ਕਹਿੰਦਾ ਮੇਰੀ ਪ੍ਰਭਿਤਾ ਸਹਾਰ ਨਹੀਂ ਸਕਦਾ। ਉਥੋਂ ਉੱਠ ਕੇ ਆਪਣੇ ਪਿਤਾ ਬ੍ਰਹਮਾ ਕੋਲ ਜਾ ਕੇ ਇਹੋ ਗੱਲ ਕਹਿਣਾ ਕੀਤੀ ਤਾਂ ਬ੍ਰਹਮਾ ਜੀ ਕਹਿਣ ਲੱਗੇ—ਵਿਸ਼ਨੂੰ ਕੋਲ ਜਾ ਕੇ ਨਾ ਗੱਲ ਕਰ ਦੇਵੀਂ। ਇਸ ਨੇ ਕਿਹਾ ਕਿ ਉਹ ਮੇਰਾ ਪਿਆਰਾ ਹੈ ਜੇ ਉਸ ਕੋਲ ਗੱਲ ਨਾ ਕਰੀ ਤਾਂ ਹੋਰ ਕਿਸ ਕੋਲ ਕਰਾਂਗਾ। ਵਿਸ਼ਨੂੰ ਕੋਲ ਜਾ ਕੇ ਕਹਿਣ ਲੱਗਾ—ਮੈਂ ਕਾਮ ਜਿੱਤ ਲਿਆ, ਵਿਸ਼ਨੂੰ ਜੀ ਬੜੇ ਖ਼ੁਸ਼ ਹੋਏ ਤੇ ਕਹਿੰਦੇ—ਨਾਰਦ ਸ਼ਾਬਾਸ਼, ਅਸੀਂ ਵੇਖ ਲਕਸ਼ਮੀ ਰੱਖੀ ਬੈਠੇ ਹਾਂ, ਤੂੰ ਕਾਮ ਨੂੰ ਜਿੱਤ ਲਿਆ ਬੜਾ ਬਲੀ ਹੈਂ, ਉਸ ਵੇਲੇ ਨਾਰਦ ਬੜਾ ਖ਼ੁਸ਼ ਹੋਇਆ ਕਿ ਵਿਸ਼ਨੂੰ ਨੇ ਮੇਰੀ ਸਿਫ਼ਤ ਕਰ ਦਿੱਤੀ, ਉਠ ਕੇ ਤੁਰ ਪਿਆ। ਵਿਸ਼ਨੂੰ ਜੀ ਨੇ ਸੋਚਿਆ ਪਰਖ ਤਾਂ ਲਈਏ, ਤੁਲਸੀ ਰਾਮਾਇਣ ਵਿਚ ਪ੍ਰਸੰਗ ਆਉਂਦਾ ਹੈ ਕਿ ਇਕ ਅਨੂਪ ਨਗਰੀ ਸਥਾਪਤ ਕੀਤੀ, ਉਸ ਰਾਜ ਵਿਚ ਰਾਜੇ ਦੀ ਇਕ ਸੁੰਦਰ ਪੁੱਤਰੀ ਰਚ ਦਿੱਤੀ, ਜਦੋਂ ਨਾਰਦ ਮੁਨੀ ਉਸ ਰਸਤੇ ਵਿੱਚੋਂ ਲੰਘਣ ਲੱਗਾ ਤਾਂ ਰਾਜੇ ਨੇ ਬੜਾ ਪ੍ਰੇਮ ਕੀਤਾ, ਪ੍ਰੇਮ ਸਹਿਤ ਸਿੰਘਾਸਣ ’ਤੇ ਬਿਠਾਇਆ, ਚਰਨ ਧੋਤੇ, ਚਰਨਾਮ੍ਰਿਤ ਲਿਆ, ਪਿਆਰ ਕਰ ਕੇ ਰਿਖੀ ਨਾਰਦ ਬੜਾ ਖ਼ੁਸ਼ ਹੋਇਆ, ਨਾਰਦ ਨੂੰ ਰਾਜੇ ਨੇ ਆਪਣੀ ਸੁੰਦਰ ਲੜਕੀ ਦਾ ਆ ਕੇ ਹੱਥ ਵਿਖਾਇਆ ਤੇ ਕਹਿਣ ਲੱਗੇ ਕਿ ਇਸ ਦੇ ਕਰਮਾਂ ਵਿਚ ਕਿਹੋ ਜਿਹਾ ਪਤੀ ਹੋਵੇਗਾ। ਜਦੋਂ ਨਾਰਦ ਮੁਨੀ ਨੇ ਰੂਪ ਵੇਖਿਆ, ਮੋਹਿਆ ਗਿਆ, ਜਤ ਸਤ ਦਾ ਚਿੱਤ ’ਚੋਂ ਖ਼ਿਆਲ ਹੀ ਭੁੱਲ ਗਿਆ, ਕਹਿਣ ਲੱਗਾ ਕਿ ਇਸ ਦੇ ਕਰਮ ਤਾਂ ਮੱਧਮ ਜਿਹੇ ਹੀ ਹਨ। ਦਿਲ ਵਿਚ ਖ਼ਿਆਲ ਆਇਆ ਕਿ ਮੈਂ ਇਸ ਨੂੰ ਵਰ ਲਵਾਂ। ਇਸ ਖ਼ਿਆਲ ਦੇ ਸਹਿਤ ਵਿਸ਼ਨੂੰ ਭਗਵਾਨ ਕੋਲ ਗਿਆ ਤੇ ਕਹਿਣ ਲੱਗਾ—ਹੇ ਹਰੀ ਮੈਨੂੰ ਆਪਣਾ ਰੂਪ ਦੇਣਾ ਕਰ, ਵਿਸ਼ਨੂੰ ਨੇ ਆਪਣੇ ਵਰਗਾ ਨੀਲੇ ਬੱਦਲ ਦੀ ਘਟਾ ਵਾਂਗੂੰ ਸੋਹਣਾ ਸਰੂਪ ਬਣਾ ਦਿੱਤਾ, ਪਰ ਮੂੰਹ ਬਾਂਦਰ ਦਾ ਲਾ ਦਿੱਤਾ। ਜਦੋਂ ਨਾਰਦ ਮੁਨੀ ਸ਼ਿਵਜੀ ਦੇ ਗਣਾਂ ਵਿਚ ਆਇਆ ਤਾਂ ਸਾਰੇ ਹੱਸ ਪਏ ਤੇ ਕਹਿੰਦੇ ਚੱਲਿਆ ਹੈ ਰਾਜੇ ਦੀ ਪੁੱਤਰੀ ਨੂੰ ਵਰਣ, ਆਪਣਾ ਮੂੰਹ ਤਾਂ ਵੇਖ ਲੈਣਾ ਕਰ। ਜਦੋਂ ਨਾਰਦ ਨੇ ਪਾਣੀ ਵਿਚ ਮੂੰਹ ਵੇਖਿਆ ਤਾਂ ਕਹਿੰਦਾ ਕਿ ਤੁਸੀਂ ਰਾਖ਼ਸ਼ ਬਣੋ, ਉਨ੍ਹਾਂ ਨੂੰ ਸਰਾਪ ਦੇ ਦਿੱਤਾ। ਫੇਰ ਵਿਸ਼ਨੂੰ ਕੋਲ ਆਇਆ, ਕਹਿੰਦਾ ਕਿ ਤੇਰੇ ਕੋਲ ਲਕਸ਼ਮੀ ਸੀ ਤੇ ਦੂਸਰੀ ਰਾਜ ਪੁੱਤਰੀ ਵਰਣ ਚੱਲਿਆ ਹੈ, ਇਹ ਮੈਨੂੰ ਨਹੀਂ ਦਿੱਤੀ ਜਾ ਤੇਰੀ ਬਾਂਦਰ ਹੀ ਮਦਦ ਕਰਨਗੇ, ਤੂੰ ਇਸ ਤਰ੍ਹਾਂ ਪਿੱਛੇ ਰੋਂਦਾ ਫਿਰੇਂਗਾ, ਸੀਤਾ ਗੁਆਚਣ ਵਾਲਾ ਸਰਾਪ ਰਾਮ ਚੰਦਰ ਨੂੰ ਨਾਰਦ ਮੁਨੀ ਨੇ ਦਿੱਤਾ ਸੀ। ਇਸ ਪ੍ਰਕਾਰ ਦੁਨੀਆਂ ਦੇ ਅਵਤਾਰਾਂ ਤੇ ਪੈਗ਼ੰਬਰਾਂ ਦੇ ਤਾਂ ਸ਼ਰੀਕ ਹਨ, ਪਰ ਸੱਚੇ ਸਤਿਗੁਰੂ ਹਰੀ ਸਰੂਪ ਦਾ ਕੋਈ ਸ਼ਰੀਕ ਨਹੀਂ ਹੈ।

## ਤੁਧੁ ਜੇਵਡੁ ਦਾਤਾ ਤੂਹੈ ਨਿਰੰਜਨਾ; ਤੂਹੈ ਸਚੁ ਮੇਰੈ ਮਨਿ ਭਾਇਆ ॥

ਹੇ ਨਿਰੰਜਨਾ = ਮਾਇਆ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪਰਮੇਸ਼ਰ ! ਤੁਧੁ = ਤੁਹਾਡੇ ਜੇਵਡੁ = ਜਿੱਡਾ

ਵੱਡਾ ਦਾਤਾ ਕੇਵਲ ਤੂੰ ਆਪ ਹੀ ਹੈਂ। ਇਸ ਕਰਕੇ ਹੇ ਸਚੁ = ਸੱਚੇ ਪਰਮੇਸ਼ਰ! ਤੂਹੈ = ਤੂੰ ਹੀ ਮੇਰੈ = ਮੇਰੇ ਮਨਿ = ਹਿਰਦੇ ਨੂੰ ਭਾਇਆ = ਚੰਗਾ ਲੱਗਿਆ ਹੈਂ।

## ਸਚੇ ਮੇਰੇ ਸਾਹਿਬਾ; ਸਚੇ ਸਚੁ ਨਾਇਆ ॥੨॥

ਹੇ ਮੇਰੇ ਸੱਚੇ ਸਾਹਿਬਾ = ਮਾਲਕ ਅਕਾਲ ਪੁਰਖ! ਸਚੁ = ਨਿਸਚੇ ਕਰ ਕੇ ਤੁਹਾਡਾ ਨਾਇਆ = ਨਾਮ ਹੀ ਸਚੁ = ਸੱਚਾ ਹੈ **ਵਾ:** ਜਿਹੜੇ ਤੇਰੇ ਨਾਮ ਨੂੰ ਜਪਦੇ ਹਨ, ਉਹ ਵੀ ਸੱਚੇ ਹੀ ਹੋ ਜਾਂਦੇ ਹਨ॥੨॥

## ਸਲੋਕ ਮਃ ੪ ॥

## ਮਨ ਅੰਤਰਿ ਹਉਮੈ ਰੋਗੁ ਹੈ; ਭ੍ਰਮਿ ਭੂਲੇ ਮਨਮੁਖ ਦੁਰਜਨਾ ॥

ਜਿਨ੍ਹਾਂ ਦੇ ਮਨ = ਹਿਰਦੇ ਅੰਤਰਿ = ਅੰਦਰ ਹਉਮੈ = ਹੰਗਤਾ ਰੂਪੀ ਰੋਗ ਹੈ, ਉਹ ਮਨਮੁਖ ਦੁਰਜਨਾ = ਖੋਟੇ ਪੁਰਸ਼ ਪੰਜ ਪ੍ਰਕਾਰ ਦੇ ਭਰਮ ਵਿਚ ਭੂਲੇ = ਭੁੱਲੇ ਫਿਰਦੇ ਹਨ।

## ਨਾਨਕ ਰੋਗੁ ਗਵਾਇ; ਮਿਲਿ ਸਤਿਗੁਰ ਸਾਧੂ ਸਜਨਾ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਧੂ = ਸ੍ਰੇਸ਼ਟ ਸਜਨਾ = ਸੱਜਣ ਸਤਿਗੁਰਾਂ ਨਾਲ ਮਿਲਿ = ਮਿਲਾਪ ਕਰ ਕੇ ਹੰਗਤਾ ਮਮਤਾ ਦੇ ਰੋਗ ਨੂੰ ਗਵਾਇ = ਗਵਾਉਣਾ ਕਰ॥੧॥

***ਨੋਟ:*** ਇਹੋ ਸਲੋਕ ਕੁਝ ਪਦਾਂ ਦੇ ਅੰਤਰੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਕਾਨੜੇ ਦੀ ਵਾਰ (ਅੰਗ ੧੩੧੭) ਤੇ ਦੂਸਰਾ ਵਾਰਾ ਤੇ ਵਧੀਕ ਅੰਗ ੧੪੨੪ ਵਿਚ ਵੀ ਅੰਕਤ ਹੈ।

## ਮਃ ੪ ॥ ਮਨੁ ਤਨੁ ਰਤਾ ਰੰਗ ਸਿਉ; ਗੁਰਮੁਖਿ ਹਰਿ ਗੁਣਤਾਸੁ ॥

ਜਿਨ੍ਹਾਂ ਕਾ ਮਨੁ = ਹਿਰਦਾ ਤਨੁ = ਸਰੀਰ ਵਾਹਿਗੁਰੂ ਦੇ ਰੰਗੁ = ਪ੍ਰੇਮ ਸਿਉ = ਨਾਲ ਰਤਾ = ਰੰਗਿਆ ਭਾਵ ਤਦਾਕਾਰ ਹੋਇਆ ਹੈ, ਉਹ ਗੁਰਮੁਖ ਹਰਿ = ਹਰੀ ਵਾਹਿਗੁਰੂ ਦੇ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਬਣੇ ਹਨ **ਵਾ:** ਉਹੋ ਹਰੀ ਦੇ ਗੁਣਾਂ ਦੇ ਪਾਤਰ ਅਧਿਕਾਰੀ ਬਣੇ ਹਨ।

## ਜਨ ਨਾਨਕ ਹਰਿ ਸਰਣਾਗਤੀ; ਹਰਿ ਮੇਲੇ ਗੁਰ ਸਾਬਾਸਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖ ਜਨ ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਦੀ ਸਰਣਾਗਤੀ = ਓਟ ਵਿਚ ਆਏ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਹਰਿ = ਹਰੀ ਵਾਹਿਗੁਰੂ ਦੇ ਨਾਲ ਮੇਲੇ = ਮੇਲ ਦਿੱਤਾ ਹੈ, ਉਹ ਸਾਬਾਸਿ = ਧੰਨਤਾ ਯੋਗ ਹਨ **ਵਾ:** ਹਰਿ = ਹਰੀ ਵਾਹਿਗੁਰੂ ਦੇ ਨਾਲ ਮੇਲਣੇ ਵਾਲੇ ਸੱਚੇ ਸਤਿਗੁਰੂ ਜੀ ਹਨ, ਸੱਚੇ ਸਤਿਗੁਰਾਂ ਦਾ ਸਾਬਾਸਿ = ਧੰਨਵਾਦ ਹੈ॥੨॥

## ਪਉੜੀ ॥ ਤੂ ਕਰਤਾ ਪੁਰਖੁ ਅਗੰਮੁ ਹੈ; ਕਿਸੁ ਨਾਲਿ ਤੂ ਵੜੀਐ ॥

ਹੇ ਸੱਚੇ ਪਾਤਿਸ਼ਾਹ! ਤੂੰ ਹੀ ਸਾਰੇ ਜਗਤ ਦਾ ਕਰਤਾ ਭਾਵ ਰਚਣ ਵਾਲਾ ਹੈਂ, ਸਾਰਿਆਂ ਥਾਵਾਂ ਵਿਚ ਪੁਰਖੁ = ਪੂਰਨ ਹੈਂ, ਅਗੰਮ = ਗਮਤਾ ਤੋਂ ਰਹਿਤ ਹੈਂ, ਤੈਨੂੰ ਕਿਸੁ = ਕੀਹਦੇ ਨਾਲਿ ਵੜੀਐ = ਵਡਿਆਈਏ, ਤੂੰ ਸਭ ਤੋਂ ਵੱਡਾ ਹੈਂ।

## ਤੁਧੁ ਜੇਵਡੁ ਹੋਇ ਸੁ ਆਖੀਐ; ਤੁਧੁ ਜੇਹਾ ਤੂਹੈ ਪੜੀਐ ॥

(**ਪੜੀਐ** ਭਾਰਾ ਬੋਲੋ)

ਜੇ ਤੁਧੁ = ਤੁਹਾਡੇ ਜੇਵਡੁ = ਜਿੱਡਾ ਵੱਡਾ ਹੋਰ ਕੋਈ ਹੋਇ = ਹੋਵੇ ਤਾਂ ਸੁ = ਉਸ ਨੂੰ ਦ੍ਰਿਸ਼ਟਾਂਤ ਜਾਂ ਪ੍ਰਮਾਣ

ਦੇ ਕੇ ਆਖੀਐ = ਕਹਿ ਦੇਈਏ, ਤੁਧੁ = ਤੇਰੇ ਜੇਹਾ = ਵਰਗਾ ਤੂਹੈ = ਤੂੰ ਹੀ ਵੇਦਾਂ, ਸ਼ਾਸਤਰਾਂ ਵਿਚ ਪੜੀਐ = ਪੜ੍ਹੀਦਾ ਹੈਂ **ਵਾ:** ਕੇਵਲ ਤੂੰ ਹੀ ਪੜੀਐ = ਕਥਨ ਕੀਤਾ ਜਾ ਸਕਦਾ ਹੈਂ। ਜੈਸਾ ਕਿ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥੩॥੧॥** *(ਬਿਲਾਵਲੁ ਰਵਿਦਾਸ, ਅੰਗ ੮੫੮)*

## ਤੂ ਘਟਿ ਘਟਿ ਇਕੁ ਵਰਤਦਾ; ਗੁਰਮੁਖਿ ਪਰਗੜੀਐ ॥

ਹੇ ਪਰਮੇਸ਼ਰ ! ਸਾਰਿਆਂ ਘਟਿ ਘਟਿ = ਘਟਾਂ ਘਟਾਂ ਵਿਚ ਇਕ ਤੂੰ ਹੀ ਵਰਤਦਾ = ਵਰਤ ਰਿਹਾ ਹੈਂ ਅਤੇ ਗੁਰਮੁਖਾਂ ਦੇ ਹਿਰਦੇ ਅੰਦਰ ਵੀ ਤੂੰ ਆਪ ਹੀ ਪਰਗੜੀਐ = ਪ੍ਰਗਟ ਹੁੰਦਾ ਹੈਂ।

## ਤੂ ਸਚਾ ਸਭਸਦਾ ਖਸਮੁ ਹੈ; ਸਭਦੂ ਤੂ ਚੜੀਐ ॥

ਹੇ ਪਰਮੇਸ਼ਰ ! ਤੂੰ ਸੱਚਾ ਤ੍ਰੀਕਾਲ ਅਬਾਧ ਰੂਪ ਸਭਸ = ਸਾਰਿਆਂ ਦਾ ਖਸਮੁ = ਮਾਲਕ ਹੈਂ ਅਤੇ ਤੂੰ ਹੀ ਸਭ ਦੂ = ਸਾਰਿਆਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਪੀਰ, ਪੈਗ਼ੰਬਰ, ਅਵਤਾਰਾਂ ਆਦਿ ਤੋਂ ਚੜੀਐ = ਚੜ੍ਹਦੀ ਕਲਾ ਵਾਲਾ ਹੈਂ, ਭਾਵ ਸਾਰਿਆਂ ਤੋਂ ਸ੍ਰੇਸ਼ਟ ਹੈਂ।

## ਤੂ ਕਰਹਿ ਸੁ ਸਚੇ ਹੋਇਸੀ; ਤਾ ਕਾਇਤੁ ਕੜੀਐ ॥੩॥

ਹੇ ਸੱਚੇ ਪਾਤਿਸ਼ਾਹ ਜੋ ਕੁਝ ਤੂੰ ਆਪ ਕਰਦਾ ਹੈਂ, ਪਿੱਛੇ ਹੁੰਦਾ ਸੀ, ਹੁਣ ਹੋ ਰਿਹਾ ਹੈ ਤੇ ਸੁ = ਉਹੋ ਹੀ ਸੱਚੇ ਪਾਤਿਸ਼ਾਹ ਅੱਗੇ ਨੂੰ ਹੋਇਸੀ = ਹੋਵੇਗਾ, ਤਾਂ ਫੇਰ ਕਾਇਤੁ = ਕਿਸ ਵਾਸਤੇ ਕੜੀਐ = ਝੂਰਨਾ ਹੈ ॥੩॥

## ਸਲੋਕ ਮਃ ੪ ॥ ਮੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਅਠੇ ਪਹਰ ਲਗੰਨਿ ॥

ਮੈ = ਮੇਰੇ ਮਨਿ = ਹਿਰਦੇ ਤਨਿ = ਸਰੀਰ ਵਿਚ ਵੀ ਪਿਰੰਮ = ਪਰਮ ਪਰਮੇਸ਼ਰ ਕਾ = ਦਾ ਪ੍ਰੇਮ ਅੱਠੇ ਪਹਰ ਲਗੰਨਿ = ਲੱਗ ਰਿਹਾ ਹੈ, **ਅਥਵਾ** ਤੇਰੇ ਦਰਸ਼ਨਾਂ ਦੀ ਲਗਨ ਲੱਗੀ ਰਹਿੰਦੀ ਹੈ।

## ਜਨ ਨਾਨਕ ਕਿਰਪਾ ਧਾਰਿ ਪ੍ਰਭ; ਸਤਿਗੁਰ ਸੁਖਿ ਵਸੰਨਿ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਹਰੀ ਵਾਹਿਗੁਰੂ ਜੀ ਕਿਰਪਾ ਦ੍ਰਿਸ਼ਟੀ ਧਾਰਿ = ਧਾਰਨ ਕਰੋ, ਸਤਿਗੁਰਾਂ ਨਾਲ ਮਿਲ ਕੇ ਤੇਰੇ ਸੁਖ ਸਰੂਪ ਵਿਚ ਵਸੰਨਿ = ਵਸਣਾ ਕਰੀਏ ॥੧॥

## ਮਃ ੪ ॥ ਜਿਨ ਅੰਦਰਿ ਪ੍ਰੀਤਿ ਪਿਰੰਮ ਕੀ; ਜਿਉ ਬੋਲਨਿ ਤਿਵੈ ਸੋਹੰਨਿ ॥

ਜਿਨਿ = ਜਿਨ੍ਹਾਂ ਦੇ ਅੰਦਰਿ = ਹਿਰਦੇ ਵਿਚ ਪਿਰੰਮ = ਅਕਾਲ ਪੁਰਖ ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਲੱਗੀ ਹੋਈ ਹੈ, ਉਹ ਜਿਉ = ਜਿਵੇਂ ਸੁਤੇ-ਸਿਧ ਬੋਲਨਿ = ਬੋਲਦੇ ਹਨ, ਤਿਵੈ = ਉਵੇਂ ਸੋਹੰਨਿ = ਸ਼ੋਭਨੀਕ ਹੁੰਦੇ ਹਨ, ਭਾਵ ਸਜਦੇ ਹਨ। ਜੈਸਾ ਕਿ :

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥** *(ਆਸਾ ਮ: ੪, ਅੰਗ ੪੫੦)*

ਜਿਸ ਪ੍ਰਕਾਰ ਸ੍ਰੀ ਅਨੰਦਪੁਰ ਸਾਹਿਬ ਕਲਗ਼ੀਧਰ ਜੀ ਦੇ ਪਾਸ ਇਕ ਮਾਈ ਨੇ ਆਪਣੇ ਚਾਰ ਪੁੱਤਰ ਸਤਿਗੁਰਾਂ ਦੇ ਚਰਨਾਂ ਵਿਚ ਭੇਟਾ ਕੀਤੇ ਸਨ, ਪੰਜਵਾਂ ਪੁੱਤਰ ਲੈ ਕੇ ਕਲਗ਼ੀਧਰ ਦੇ ਪਾਸ ਆ ਕੇ ਕਹਿਣ ਲੱਗੀ ਕਿ ਇਹ ਵੀ ਮੇਰਾ ਪੁੱਤਰ ਸ਼ਹੀਦ ਹੋ ਜਾਵੇ, ਆਪ ਜੀ ਦੇ ਚਰਨਾਂ ਵਿਚ ਇਸ ਨੂੰ ਅਰਪਨ ਕਰਨ ਆਈ ਹਾਂ, ਸ਼ਹੀਦੀ ਪਾਵੇ ਤਾਂ ਮੈਂ ਆਪਨੀ ਕੁੱਖ ਸਫਲੀ ਸਮਝਾਂਗੀ। ਕਲਗ਼ੀਧਰ ਜੀ ਕਹਿਣ ਲੱਗੇ—ਮਾਤਾ ਗੁਰੂ ਘਰ ਨਾਲ ਬੜਾ ਪਿਆਰ ਹੈ, ਤਾਂ ਮਾਤਾ ਦੇ ਮੂੰਹੋਂ ਨਿਕਲਿਆ—ਤੁਸੀਂ ਦੀਨ ਮੈਂ ਦੀਨ ਦਇਆਲ, ਮੈਂ ਪਤਿਤ ਪਾਵਨ ਤੇ ਤੁਸੀਂ ਪਤਿਤ ਇਹ ਲਫ਼ਜ਼ ਕਹੇ।

ਗੁਰੂ ਸਾਹਿਬ ਜੀ ਹੱਸ ਪਏ, ਭਾਈ ਦਇਆ ਸਿੰਘ ਜੀ ਕੋਲ ਖੜੇ ਮਾਈ ਨੂੰ ਕਹਿਣ ਲੱਗੇ—ਇਉਂ ਨਾ ਕਹੋ ਤੁਸੀਂ ਕਹੋ, ਮਹਾਰਾਜ ਮੈਂ ਪਤਿਤ ਹਾਂ ਤੁਸੀਂ ਪਤਿਤ ਪਾਵਨ ਹੋ, ਮੈਂ ਦੀਨ ਤੇ ਤੁਸੀਂ ਦੀਨ ਦਇਆਲ ਹੋ। ਕਲਗ਼ੀਧਰ ਜੀ ਕਹਿਣ ਲੱਗੇ ਭਾਈ ਦਇਆ ਸਿੰਘ ਅੰਦਰੋਂ ਮਾਈ ਇਸ ਤਰ੍ਹਾਂ ਹੀ ਕਹਿ ਰਹੀ ਹੈ, ਇਸ ਨੂੰ ਅਰਥ ਦਾ ਪਤਾ ਨਹੀਂ, ਇਸ ਕਰ ਕੇ ਇਹ ਜੋ ਕਹਿ ਰਹੀ ਹੈ, ਅਸੀਂ ਠੀਕ ਹੀ ਸਮਝ ਲਿਆ ਹੈ। ਇਹ ਦੀਨ ਦਇਆਲ ਹੀ ਸਾਨੂੰ ਦੱਸ ਰਹੀ ਹੈ, ਪਤਿਤ ਪਾਵਨ ਹੀ ਸਾਨੂੰ ਦੱਸ ਰਹੀ ਹੈ, ਭਾਈ ਦਇਆ ਸਿੰਘ ਜੀ ਨੇ ਸੁਣ ਕੇ ਸਮਝ ਕੀਤੀ ਕਿ ਮਾਤਾ ਦੇ ਪ੍ਰੇਮ ਨੂੰ ਗੁਰੂ ਸਾਹਿਬ ਜੀ ਨੇ ਪਰਖਿਆ ਹੈ।

ਇਸੇ ਪ੍ਰਕਾਰ ਇਕ ਭਗਤ ਸੀ, ਉਹ ਪ੍ਰੇਮ ਨਾਲ ਭਗਤੀ ਕਰਦਾ ਸੀ। ਉਸ ਦਾ ਨਾਮ ਟਿੱਡਾ ਭਗਤ ਸੀ ਤੇ ਇਕ ਹੋਰ ਨੇਜਾ ਭਗਤ ਸੀ। ਨੇਜੇ ਭਗਤ ਨੂੰ ਉਸ ਟਿੱਡੇ ਭਗਤ ਨੇ ਉਪਦੇਸ਼ ਦਿੱਤਾ, ਅਖੇ ਓਮ ਦਾ ਜਾਪ ਕਰਿਆ ਕਰ, ਉਸ ਨੂੰ ਓਮ ਦਾ ਜਾਪ ਭੁੱਲ ਗਿਆ ਉਸ ਦੇ ਥਾਂ ਆੜ ਬੰਧ ਨਾਮ ਚੇਤੇ ਕਰ ਲਿਆ। ਆੜ ਬੰਧ ਆੜ ਬੰਧ ਜਦੋਂ ਜਪਣ ਲੱਗਾ। ਭਗਵਾਨ ਵਿਸ਼ਨੂੰ ਬੈਠੇ ਹੱਸ ਪਏ। ਲਕਸ਼ਮੀ ਕਹਿਣ ਲੱਗੀ, ਹੱਸੇ ਕਿਉਂ ਹੋ ? ਭਗਵਾਨ ਜੀ ਕਹਿਣ ਲੱਗੇ ਮੇਰੇ ਭਗਤ ਨੇ ਮੇਰਾ ਨਵਾਂ ਹੀ ਨਾਂ ਪ੍ਰਗਟ ਕਰ ਦਿੱਤਾ। ਲਕਸ਼ਮੀ ਕਹਿਣ ਲੱਗੀ—ਮੈਨੂੰ ਦਰਸ਼ਨ ਕਰਵਾਉ, ਕਹਿੰਦੇ—ਚੰਗਾ ਤੈਨੂੰ ਲੈ ਚੱਲਦੇ ਹਾਂ, ਆ ਕੇ ਨੀਵੇਂ ਢੱਠੇ ਜਿਹੇ ਖੂਹ ’ਤੇ ਬੈਠ ਗਏ। ਨੇਜਾ ਭਗਤ ਅੱਕਿਆ ਹੋਇਆ ਆੜ ਬੰਧ ਆੜ ਬੰਧ ਕਰੀ ਜਾਂਦਾ ਸੀ। ਲਕਸ਼ਮੀ ਕਹਿਣ ਲੱਗੀ ਕਿਸ ਦਾ ਜਾਪ ਕਰਦਾ ਹੈ। ਨੇਜਾ ਭਗਤ ਕਹਿਣ ਲੱਗਾ ਤੇਰੇ ਖਸਮ ਦਾ। ਕਹਿੰਦੀ—ਬੋਲਦਾ ਤਾਂ ਸੱਚ ਹੈ ਫੇਰ ਲਕਸ਼ਮੀ ਕਹਿਣ ਲੱਗੀ ਉਹ ਰਹਿੰਦਾ ਕਿਥੇ ਹੈ ਕਹਿਣ ਲੱਗਾ ਢੱਠੇ ਖੂਹ ਵਿਚ। ਭਗਵਾਨ ਪਹਿਲਾਂ ਹੀ ਖੂਹ ’ਤੇ ਬੈਠੇ ਸਨ। ਕਹਿੰਦੀ—ਭਗਤ ਤਾਂ ਅੰਤਰਜਾਮੀ ਹੈ, ਕਹਿੰਦੇ—ਐਵੇਂ ਤਾਂ ਨੀ ਸਾਡਾ ਨਵਾਂ ਨਾਂ ਪ੍ਰਗਟ ਕੀਤਾ। ਇਸ ਪ੍ਰਕਾਰ ਆੜ ਬੰਧ = ਆੜ = ਅੜੀ ਨੂੰ ਜੋ ਬੰਦ ਕਰਨ ਵਾਲਾ ਪਰਮੇਸ਼ਰ ਹੈ, ਅੜੀਆ ਤੋੜ ਕੇ ਨਿਮਰਤਾ ਦੁਆਰਾ ਲੱਜਾ ਰੱਖਣ ਵਾਲਾ ਜੋ ਪਰਮੇਸ਼ਰ, ਇਉਂ ਜਿਵੇਂ ਭਗਤ ਜਨ ਪ੍ਰੇਮ ਦੇ ਨਾਲ ਉਚਾਰਦੇ ਹਨ, ਉਸੇ ਤਰ੍ਹਾਂ ਸੋਂਹਦੇ ਹਨ।

ਇਸੇ ਪ੍ਰਕਾਰ ਇਕ ਰਾਮਾਨੰਦ ਦਾ ਸੇਵਕ ਸੀ, ਜਦੋਂ ਰਾਮਾਨੰਦ ਸੋਚਾਚਾਰ ਚੱਲੇ। ਰਾਮਾਨੰਦ ਜਦੋਂ ਚੇਲਿਆ ਤੋਂ ਰਹਿਤ ਹੋ ਕੇ ਗੜਵੀ ਤੇ ਤੂੰਬੀ ਲੈ ਕੇ ਚੱਲੇ ਤਾਂ ਇਕ ਚੇਲਾ ਕਹਿਣ ਲੱਗਾ—ਜੀ ਮੈਨੂੰ ਉਪਦੇਸ਼ ਦਿਉ, ਕਹਿੰਦੇ—ਭੱਜ ਜਾ ਤੂੰਬਾ ਮਾਰਾਂਗੇ, ਭੱਜ ਜਾ ਲੋਟਾ ਮਾਰਾਂਗੇ। ਚੇਲਾ ਕਹਿਣ ਲੱਗਾ—ਇਹ ਤਾਂ ਮੈਨੂੰ ਉਪਦੇਸ਼ ਦੇ ਦਿੱਤਾ, ਜਿਉਂ ਲੱਗਾ ਜਾਪ ਕਰਨ, ਪਰਮੇਸ਼ਰ ਦੀ ਸਾਖਿਆਰਤਾ ਹੋ ਗਈ। ਦੂਸਰੇ ਚੇਲੇ ਰੁੱਸ ਗਏ, ਕਹਿੰਦੇ—ਇਸ ਨੂੰ ਕਿਹੜਾ ਜਾਪ ਦਿੱਤਾ ਹੈ। ਰਾਮਾਨੰਦ ਜੀ ਕਹਿੰਦੇ—ਆਪ ਜੀ ਪੁੱਛ ਲਓ ਕਿ ਮੈਂ ਕੀ ਮੰਤਰ ਦਿੱਤਾ ਹੈ। ਪੁੱਛਣ ਲੱਗੇ ਕਿ ਤੈਨੂੰ ਰਾਮਾਨੰਦ ਜੀ ਨੇ ਕੀ ਮੰਤਰ ਦਿੱਤਾ ਹੈ, ਕਹਿੰਦਾ—ਭੱਜ ਜਾਂ ਤੂੰਬਾ ਮਾਰਾਂਗੇ, ਭੱਜ ਜਾ ਲੋਟਾ ਮਾਰਾਂਗੇ। ਕਹਿੰਦਾ—ਇਹ ਕਹਿਆ ਦੇਹ ਅਭਿਮਾਨ ਵੱਲੋਂ ਭੱਜ ਜਾ, ਜੇ ਦੇਹ ਅਭਿਮਾਨ ਵਿਚ ਲੁਟਿਆ ਗਿਆ ਤਾਂ ਮਾਰਿਆ ਜਾਵੇਂਗਾ। ਇਹ ਅਰਥ ਕਹਿੰਦੇ ਮੈਨੂੰ ਦੱਸਿਆ ਹੈ, ਇਸੇ ਪ੍ਰਕਾਰ ਜਿਵੇਂ ਭਗਤ ਪ੍ਰੇਮ ਵਿਚ ਬੋਲਦੇ ਹਨ, ਉਹੋ ਉਸੇ ਤਰ੍ਹਾਂ ਸ਼ੋਭਨੀਕ ਹੁੰਦੇ ਹਨ।

## ਨਾਨਕ ਹਰਿ ਆਪੇ ਜਾਣਦਾ; ਜਿਨਿ ਲਾਈ ਪ੍ਰੀਤਿ ਪਿਰੰਨਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿਉਂਕਿ ਜਿਨਿ = ਜਿਸ ਪਿਰੰਨਿ = ਪਿਆਰੇ ਹਰੀ ਨੇ ਉਨ੍ਹਾਂ ਦੇ ਅੰਦਰ ਆਪਣੀ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ, ਉਹ ਹਰਿ = ਪਰਮੇਸ਼ਰ ਆਪੇ = ਆਪ ਹੀ ਉਨ੍ਹਾਂ ਦੇ ਪ੍ਰੇਮ ਨੂੰ ਜਾਣਦਾ = ਜਾਨਣਾ ਕਰਦਾ ਹੈ ॥੨॥

## ਪਉੜੀ ॥ ਤੂ ਕਰਤਾ ਆਪਿ ਅਭੁਲੁ ਹੈ; ਭੁਲਣ ਵਿਚਿ ਨਾਹੀ ॥

ਹੇ ਕਰਤਾ ਪੁਰਖ! ਤੂੰ ਆਪ ਅਭੁਲੁ = ਭੁੱਲਣ ਤੋਂ ਰਹਿਤ ਹੈਂ, ਭੁੱਲਣ ਵਿਚ ਨਾਹੀ = ਨਹੀਂ ਆਉਣ ਵਾਲਾ।

## ਤੂ ਕਰਹਿ ਸੁ ਸਚੇ ਭਲਾ ਹੈ; ਗੁਰ ਸਬਦਿ ਬੁਝਾਹੀ ॥

ਹੇ ਸੱਚੇ ਪਰਮੇਸ਼ਰ ਜੀ ! ਜੋ ਤੂੰ ਕਰਹਿ = ਕਰਦਾ ਹੈਂ, ਸੁ = ਉਹ ਭਲਾ = ਚੰਗਾ ਹੀ ਹੁੰਦਾ ਹੈ, ਇਹ ਗੁਰਾਂ ਨੇ ਸਬਦਿ = ਉਪਦੇਸ਼ ਦੁਆਰਾ ਗੱਲ ਬੁਝਾਹੀ = ਸਮਝਾਉਣਾ ਕੀਤੀ ਹੈ।

## ਤੂ ਕਰਣ ਕਾਰਣ ਸਮਰਥੁ ਹੈ; ਦੂਜਾ ਕੋ ਨਾਹੀ ॥

ਹੇ ਪਰਮੇਸ਼ਰ ! ਤੂੰ ਸਾਰਿਆਂ ਕਾਰਜਾਂ ਦੇ ਕਰਨ ਨੂੰ ਸਮਰੱਥ ਹੈਂ, ਤੇਰੇ ਜੈਸਾ ਦੂਜਾ = ਦੂਸਰਾ ਹੋਰ ਕੋ = ਕੋਈ ਨਾਹੀ = ਨਹੀਂ ਹੈ, ਤੂੰ ਹੀ ਸਰਬ ਕਲਾ ਸਮਰੱਥ ਹੈਂ।

## ਤੂ ਸਾਹਿਬੁ ਅਗਮੁ ਦਇਆਲੁ ਹੈ; ਸਭਿ ਤੁਧੁ ਧਿਆਹੀ ॥

ਤੂੰ ਸਾਰਿਆਂ ਦਾ ਸਾਹਿਬੁ = ਮਾਲਕ, ਅਗਮੁ = ਮਨ ਦੀ ਗਮਤਾ ਤੋਂ ਪਰ੍ਹੇ ਦਇਆਲ = ਦਇਆ ਦਾ ਘਰ ਹੈਂ, ਸਭਿ = ਸਾਰੀ ਸ੍ਰਿਸ਼ਟੀ ਇਕ ਚਿਤ ਹੋ ਕੇ ਤੁਧੁ = ਤੈਨੂੰ ਧਿਆਹੀ = ਧਿਆਉਂਦੀ ਹੈ।

[ਅੰਗ ੩੦੨]

## ਸਭਿ ਜੀਅ ਤੇਰੇ ਤੂ ਸਭਸਦਾ; ਤੂ ਸਭ ਛਡਾਹੀ ॥੪॥

ਸਭਿ = ਸਾਰੇ ਜੀਅ = ਜੀਵ ਜੰਤ ਤੇਰੇ ਪੈਦਾ ਕੀਤੇ ਹੋਏ ਦਾਸ ਹਨ, ਤੂੰ ਹੀ ਸਭਸ = ਸਾਰਿਆਂ ਦਾ ਮਾਲਕ ਹੈਂ ਅਤੇ ਤੂੰ ਹੀ ਸਭ ਭਗਤਾਂ ਨੂੰ ਬੰਧਨਾਂ ਤੋਂ ਮੁਕਤ ਭਾਵ ਛਡਾਹੀ = ਛੁਡਾਉਣ ਵਾਲਾ ਹੈਂ ॥੪॥

## ਸਲੋਕ ਮਃ ੪ ॥ ਸੁਣਿ ਸਾਜਨ ਪ੍ਰੇਮ ਸੰਦੇਸਰਾ; ਅਖੀ ਤਾਰ ਲਗੰਨਿ ॥

ਹੇ ਸਾਜਨ = ਪਿਆਰਿਆ ਸੁਣ, ਜੇ ਵਾਹਿਗੁਰੂ ਨੂੰ ਮਿਲਣਾ ਹੈ ਤਾਂ ਪ੍ਰੇਮ ਕਰ, ਇਹੋ ਹੀ ਸੰਦੇਸਰਾ = ਸੁਨੇਹਾ ਹੈ **ਵਾ:** ਹੇ ਸਾਜਨ = ਸੱਜਣ ਦੀ ਨਿਆਈਂ ਸਤਿਗੁਰੋ ਉਸ ਪਰਮੇਸ਼ਰ ਦਾ ਪ੍ਰੇਮ ਰੂਪੀ ਸੰਦੇਸਰਾ = ਸੁਨੇਹਾ ਦਿਉ ਕਿਉਂਕਿ ਸਾਡੀਆਂ ਅੱਖੀ = ਨੇਤਰਾਂ ਦੀਆਂ ਤਾਰੀਆਂ ਲਗਾਤਾਰ ਤਾਰ = ਇਕ-ਰਸ ਤੇਲ ਧਾਰਾ ਵਤ ਲਗੰਨਿ = ਲੱਗੀਆਂ ਹੋਈਆਂ ਹਨ, ਭਾਵ ਤ੍ਰਾਟਕ ਸਾਧਨ ਵਾਂਗੂੰ ਬਿਰਤੀ ਜੁੜੀ ਹੋਈ ਹੈ।

ਸਤਿਗੁਰੂ ਜੀ ਅਗਲੀ ਤੁਕ ਵਿਚ ਉੱਤਰ ਬਖ਼ਸ਼ਿਸ ਕਰਦੇ ਹਨ।

## ਗੁਰਿ ਤੁਠੈ ਸਜਣੁ ਮੇਲਿਆ; ਜਨ ਨਾਨਕ ਸੁਖਿ ਸਵੰਨਿ ॥੧॥

ਜਿਨ੍ਹਾਂ 'ਤੇ ਗੁਰਿ = ਸਤਿਗੁਰੂ ਸਾਹਿਬ ਜੀ ਤੁਠੈ = ਪ੍ਰਸੰਨ ਹੋਏ ਹਨ, ਉਨ੍ਹਾਂ ਨੂੰ ਸਜਣੁ = ਅਕਾਲ ਪੁਰਖ ਦੇ ਨਾਲ ਮੇਲਿਆ = ਮੇਲ ਦਿੱਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਜਨ = ਦਾਸ ਸੁਖ ਦੇ ਸਹਿਤ ਨਿਰ-ਵਿਕਲਪ ਸਮਾਧੀ ਵਿਚ ਬਿਰਾਜਦੇ ਹਨ, ਭਾਵ ਸਵੰਨਿ = ਸੌਂਦੇ ਹਨ ॥੧॥

## ਮਃ ੪ ॥ ਸਤਿਗੁਰੁ ਦਾਤਾ ਦਇਆਲੁ ਹੈ; ਜਿਸ ਨੋ ਦਇਆ ਸਦਾ ਹੋਇ ॥

ਹੇ ਭਾਈ ! ਸਤਿਗੁਰੂ ਸਾਹਿਬ ਤਾਂ ਦਾਤਾਂ ਦੇ ਦੇਣ ਵਾਲੇ ਦਾਤੇ ਅਤੇ ਦਇਆਲੁ = ਦਇਆ ਦੇ ਘਰ ਹਨ, ਜਿਸ ਨੋ = ਜਿਸ ਸਤਿਗੁਰੂ ਸਾਹਿਬ ਨੂੰ ਤਾਂ ਸਦਾ = ਹਮੇਸ਼ਾ ਹੀ ਜੀਵਾਂ 'ਤੇ ਦਇਆਲਤਾ ਹੋਇ = ਹੁੰਦੀ ਹੈ।

## ਸਤਿਗੁਰੁ ਅੰਦਰਹੁ ਨਿਰਵੈਰੁ ਹੈ; ਸਭੁ ਦੇਖੈ ਬ੍ਰਹਮੁ ਇਕੁ ਸੋਇ ॥

ਹੇ ਭਾਈ ! ਸਤਿਗੁਰੂ ਸਾਹਿਬ ਜੀ ਅੰਦਰਹੁ = ਹਿਰਦੇ 'ਚੋਂ ਨਿਰਵੈਰੁ = ਵੈਰ ਤੋਂ ਰਹਿਤ ਹੈ = ਹਨ। ਸੋਇ = ਉਹ ਤਾਂ ਸਭੁ = ਸਾਰਿਆਂ ਵਿਚ ਇਕ ਅਦ੍ਵੈਤ ਰੂਪ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ ਹੀ ਦੇਖੈ = ਵੇਖਦੇ ਹਨ।

# ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ; ਤਿਨ ਵਿਚਹੁ ਤਿਸਟਿਆ ਨ ਕੋਇ ॥

ਜਿ = ਜਿਹੜੇ ਨਿਰਵੈਰਾ = ਵੈਰ ਤੋਂ ਰਹਿਤ ਵਾਲੇ ਨਾਲ ਵੈਰ ਦੀ ਗੱਲ ਚਲਾਇਦੇ = ਚਲਾਉਂਦੇ ਹਨ, ਤਿਨਿ = ਉਨ੍ਹਾਂ ਵਿਚਹੁ = ਵਿੱਚੋਂ ਕੋਇ = ਕੋਈ ਵੀ ਤਿਸਟਿਆ = ਇਸਥਿਤ ਨ = ਨਹੀਂ ਰਿਹਾ।

**ਸਾਖੀ—ਗੁਰੂ ਅੰਗਦ ਦੇਵ ਸਾਹਿਬ ਜੀ ਦੀ :** ਜਿਵੇਂ ਖਡੂਰ ਸਾਹਿਬ ਵਿਚ, ਜਿਥੇ ਗੁਰੂ ਅੰਗਦ ਦੇਵ ਸਾਹਿਬ ਜੀ ਨਿਵਾਸ ਕਰਦੇ ਸਨ, ਉਥੇ ਇਕ ਗੁਰੂ ਘਰ ਦਾ ਦੋਖੀ, ਪਖੰਡੀ ਤਪਾ ਵੀ ਰਹਿੰਦਾ ਸੀ, ਕੁਦਰਤੀ ਤੌਰ ਤੇ ਬਾਰਸ਼ ਕਾਫ਼ੀ ਸਮੇਂ ਤੋਂ ਨਾ ਪਈ, ਜਦੋਂ ਤਪੇ ਦੇ ਚੇਲਿਆਂ ਨੇ ਇੱਕਠੇ ਹੋ ਕੇ ਬਾਰਸ਼ ਨਾ ਪੈਣ ਦਾ ਕਾਰਣ ਪੁੱਛਿਆ ਤਾਂ ਜੱਟਾਂ ਦੇ ਇਸ ਸੁਆਰਥ ਤੋਂ ਲਾਭ ਉਠਾਉਂਦਿਆਂ ਤਪਾ ਖੈਹਰੇ ਜੱਟਾਂ ਨੂੰ ਕਹਿਣ ਲੱਗਾ ਕਿ ਗੁਰੂ ਅੰਗਦ ਦੇਵ ਜੀ ਪਰਿਵਾਰ ਸਮੇਤ ਖਡੂਰ ਸਾਹਿਬ ਰਹਿੰਦੇ ਹਨ, ਮੀਂਹ ਕਿੱਥੋਂ ਪਵੇਗਾ, ਤੁਸੀਂ ਤਾਂ ਮੇਰੇ ਚੇਲੇ ਹੋ, ਸਿੱਖ ਸੰਗਤਾਂ ਗੁਰੂ ਜੀ ਨੂੰ ਦੂਰੋਂ ਦੂਰੋਂ ਆ ਕੇ ਮੰਨਦੀਆਂ ਹਨ, ਜੱਟਾਂ ਨੇ ਕਿਹਾ—ਤਪਾ ਜੀ ਠੀਕ ਹੈ ਜੇ ਤੁਹਾਡਾ ਬਚਨ ਸੱਤ ਹੈ, ਇਸ ਕਰ ਕੇ ਮੀਂਹ ਨਹੀਂ ਪੈਂਦਾ। ਸਾਰੇ ਖੈਹਰੇ ਜੱਟ ਇਕੱਠੇ ਹੋ ਕੇ ਕਹਿਣ ਲੱਗੇ—ਮਹਾਰਾਜ ਮੀਂਹ ਨਹੀਂ ਪੈਂਦਾ ਆਪ ਚਲੇ ਜਾਉ, ਮਹਾਰਾਜ ਕਹਿਣ ਲੱਗੇ—ਭਾਈ ਮੀਂਹ ਤਾਂ ਆਪੇ ਹੀ ਪੈ ਜਾਵੇਗਾ ਸਤਿਗੁਰਾਂ ਨੂੰ ਕੁਝ ਬੋਲੇ ਕਹਿੰਦੇ ਬਹੁਤੀਆਂ ਗੱਲਾਂ ਨਹੀਂ ਜਾਣਦੇ ਸਾਡੇ ਤਪੇ ਗੁਰੂ ਦਾ ਬਚਨ ਹੈ ਕਿ ਗੁਰੂ ਅੰਗਦ ਨੂੰ ਕੱਢ ਦਿਉ ਤਾਂ ਸਤਿਗੁਰੂ ਜੀ ਕਹਿਣ ਲੱਗੇ—ਜੇ ਸਾਡੇ ਜਾਣ ਨਾਲ ਮੀਂਹ ਪੈ ਸਕਦਾ ਹੈ ਤਾਂ ਅਸੀਂ ਚਲੇ ਜਾਂਦੇ ਹਾਂ। ਸੰਗਤਾਂ ਗੁਰੂ ਸਾਹਿਬ ਜੀ ਨੂੰ ਸੁੰਦਰ ਪਾਲਕੀ ਵਿਚ ਬਿਠਾ ਕੇ ਤੁਰ ਪਈਆਂ। ਬਾਬਾ ਬੁੱਢਾ ਜੀ ਨੂੰ ਨਰਾਜ਼ਗੀ ਆਈ। ਪਰ ਫੇਰ ਵੀ ਸਤਿਗੁਰਾਂ ਦਾ ਰੁਖ਼ ਵੇਖ ਕੇ ਚੁੱਪ ਕਰ ਗਏ। ਉਸੇ ਵਕਤ ਗੁਰੂ ਅੰਗਦ ਸਾਹਿਬ ਜੀ ਖਾਨਪੁਰ ਦੀ ਛੱਪੜ (ਢਾਬ) ਝਿੜੀ ਵਿਚ ਜਾ ਬੈਠੇ ਅਤੇ ਉਥੇ ਮੰਗਲ ਗਾਉਣ ਲੱਗ ਗਏ। ਸੰਗਤਾਂ ਕੀਰਤਨ ਕਰਦੀਆਂ ਸਨ, ਲੰਗਰ ਚੱਲ ਰਹੇ ਸਨ। ਇਸ ਪ੍ਰਕਾਰ ਜਦੋਂ ਸਮਾਂ ਗੁਜ਼ਰਿਆ, ਗੁਰੂ ਅਮਰਦਾਸ ਸਾਹਿਬ ਜੀ ਗੋਇੰਦਵਾਲ ਸੇਵਾ ਵਿਚ ਗਏ ਹੋਏ ਸੀ, ਜਦੋਂ ਆ ਕੇ ਵੇਖਿਆ ਕਿ ਗੁਰੂ ਸਾਹਿਬ ਤੇ ਕੋਈ ਸਿੱਖ ਨਜ਼ਰ ਨਹੀਂ ਆ ਰਿਹਾ। ਨਗਰ ਦੇ ਇਕ ਸਿੱਖ ਨੂੰ ਪੁੱਛਣ ਲੱਗੇ ਕਿ ਸਤਿਗੁਰੂ ਜੀ ਨੂੰ ਕੋਈ ਕਾਰਜ ਪੈ ਗਿਆ, ਜਿਸ ਕਰ ਕੇ ਇਥੋਂ ਚਲੇ ਗਏ ਤਾਂ ਉਹ ਸੱਜਣ ਕਹਿਣ ਲੱਗਾ ਕਿ ਤਪਾ ਜੀ ਨੇ ਈਰਖਾ ਕਰਕੇ ਗੁਰੂ ਸਾਹਿਬ ਜੀ ਨੂੰ ਕਢਵਾ ਦਿੱਤਾ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਈਰਖਾ ਕਿਸ ਵਾਸਤੇ ਕੀਤੀ, ਕਹਿੰਦੇ—ਮੀਂਹ ਨਹੀਂ ਪੈਂਦਾ, ਉਧਰ ਤਪੇ ਨੇ ਬੜੇ ਜੰਤਰ-ਮੰਤਰ ਕੀਤੇ, ਮੀਂਹ ਪਵੇ ਨਾ, ਜੱਟਾਂ ਦੀ ਪੰਚਾਇਤ ਸੋਗ ਵਿਚ ਬੈਠੀ ਕਿ ਹੁਣ ਤਕ ਮੀਂਹ ਨਹੀਂ ਪਿਆ। ਗੁਰੂ ਸਾਹਿਬ ਜੀ ਨੂੰ ਵੀ ਕੱਢ ਦਿੱਤਾ। ਗੁਰੂ ਅਮਰਦਾਸ ਜੀ ਨੇ ਪੰਚਾਇਤ ਕੋਲ ਆ ਕੇ ਕਿਹਾ—ਜੱਟੋ ਗੁਰੂ ਸਾਹਿਬ ਜੀ ਨੂੰ ਕੱਢ ਦਿੱਤਾ, ਹੁਣ ਕਿਹੜਾ ਮੀਂਹ ਪੈ ਗਿਆ ? ਉਸ ਵੇਲੇ ਖੈਹਰੇ ਜੱਟਾਂ ਨੇ ਕਿਹਾ ਕਿ ਅਸੀਂ ਤਾਂ ਤਪੇ ਦਾ ਬਚਨ ਮੰਨਿਆ ਹੈ। ਗੁਰੂ ਜੀ ਕਹਿਣ ਲੱਗੇ—ਮੀਂਹ ਹੁਣ ਤਕ ਨਹੀਂ ਆਇਆ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਦਿਨ ਥੋੜਾ ਰਹਿੰਦਾ ਹੈ, ਤੁਸੀਂ ਤਾਂ ਕਹਿੰਦੇ ਸੀ ਗੁਰੂ ਅੰਗਦ ਸਾਹਿਬ ਜੀ ਨੇ ਮੀਂਹ ਨਹੀਂ ਪਵਾਇਆ, ਮੀਂਹ ਤਾਂ ਗੁਰੂ ਸਾਹਿਬ ਜੀ ਦੇ ਸਿੱਖ ਵੀ ਪਵਾ ਸਕਦੇ ਹਨ। ਫੇਰ ਜੱਟ ਕਹਿਣ ਲੱਗੇ—ਮੀਂਹ ਪਵਾਉ ਝੱਟ ਹੀ ਤਿਆਰ ਹੋ ਗਏ, ਗੁਰੂ ਅਮਰਦਾਸ ਜੀ ਕਹਿਣ ਲੱਗੇ ਤਪੇ ਨੂੰ ਡੇਰਿਓਂ ਬਾਹਰ ਕੱਢੋ ਮੀਂਹ ਹੁਣੇ ਪਵੇਗਾ। ਜੱਟਾਂ ਨੇ ਕਿਹਾ—ਤਪਾ ਜੀ ਚਲੋ ਬਾਹਰ ਦਰਸ਼ਨ ਦਿਓ, ਤਪਾ ਉਠੇ ਨਾ, ਮੱਲੋ ਮੱਲੀ ਦੋ ਜੱਟਾਂ ਨੇ ਬਾਹਾਂ ਤੋਂ, ਦੋ ਨੇ ਲੱਤਾਂ ਤੋਂ ਫੜ ਲਿਆ, ਬਾਹਰ ਕੱਢਿਆ ਤੇ ਚੇਲੇ ਸਭ ਭੱਜ ਗਏ। ਉਸ ਵੇਲੇ ਬੱਦਲ ਹੋਇਆ ਫੇਰ ਜਿਸ ਜਿਸ ਖੇਤ ਵਿਚ ਜਾਣ, ਉਥੇ ਹੀ ਮੀਂਹ ਪਵੇ, ਅਖ਼ੀਰ ਵਿਚ ਕਹਿੰਦੇ ਜੇ ਇਕ ਦੇ ਮਰਿਆਂ ਪਿੰਡ ਵਸ ਜਾਵੇ ਤਾਂ ਇਸ ਤੋਂ ਚੰਗਾ ਕੀ ਹੈ। (ਭਾਈ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਬੱਲਦਾਂ ਵਾਂਗੂੰ ਪੰਜਾਲੀ ਵਿਚ ਜੋੜ ਲਿਆ, ਇਤਨੀ ਕੁ ਹੀ ਵਿਸ਼ੇਸ਼ਤਾ ਕੀਤੀ ਹੈ।) ਪਰ "ਗੁਰਪ੍ਰਤਾਪ" ਸੂਰਜ ਗ੍ਰੰਥ ਵਿਚ ਲਿਖਿਆ ਹੈ ਕਿ ਜੱਟਾਂ ਨੇ ਧੂਹ ਧੂਹ ਕੇ ਮਾਰ ਦਿੱਤਾ, ਇਕ ਦੂਸਰੇ ਨਾਲ ਲੜਾਈ ਹੋਈ, ਕਹਿੰਦੇ ਸਾਡੇ ਖੇਤ ਵਿਚ ਮੀਂਹ ਪਵੇ, ਜਦੋਂ ਮਰ ਗਿਆ ਸਾਰੇ ਪੂਰਾ ਮੀਂਹ ਪਿਆ। ਜਦੋਂ ਗੁਰੂ ਅਮਰਦਾਸ ਜੀ ਗੁਰੂ ਅੰਗਦ ਸਾਹਿਬ ਜੀ ਵੱਲ ਨੂੰ ਤੁਰਨ ਲੱਗੇ ਤਾਂ ਜੱਟਾਂ ਨੇ ਵੀ ਨਾਲ ਹੀ ਗੁਰੂ ਜੀ ਨੂੰ ਮਨਾਉਣ ਵਾਸਤੇ ਤਿਆਰੀ ਕਰ ਲਈ। ਜਦੋਂ ਖਾਨਪੁਰ

ਦੀ ਢਾਬ ਦੇ ਨੇੜੇ ਪਹੁੰਚੇ ਤਾਂ ਗੁਰੂ ਜੀ ਦਾ ਮੁਖੜਾ ਸਾਹਮਣੇ ਸੀ, ਗੁਰੂ ਅਮਰਦਾਸ ਜੀ ਨੂੰ ਵੇਖ ਕੇ ਚਿਹਰਾ ਦੂਸਰੇ ਪਾਸੇ ਕਰ ਲਿਆ। ਜਦੋਂ ਗੁਰੂ ਅਮਰਦਾਸ ਜੀ ਦੂਸਰੇ ਪਾਸੇ ਹੋਏ ਤਾਂ ਤੀਸਰੇ ਪਾਸੇ, ਫੇਰ ਚੌਥੇ ਪਾਸੇ ਕਰ ਲਿਆ ਤਾਂ ਗੁਰੂ ਅਮਰਦਾਸ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਕੀ ਅਵੱਗਿਆ ਹੋ ਗਈ, ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਸੀਂ ਤਪੇ ਨੂੰ ਦੰਡ ਕਿਉਂ ਦਿੱਤਾ, ਉਹ ਆਪਣੇ ਕੀਤੇ ਦਾ ਆਪੇ ਕਰਮ ਫਲ ਭੋਗਦਾ, ਤੁਹਾਡੇ ਲਈ ਯੋਗ ਨਹੀਂ ਸੀ। ਤੁਹਾਡੇ ਵਿਚ ਥੋੜ੍ਹੀ ਜਿਹੀ ਕਰਾਮਾਤ ਹੋ ਗਈ, ਜਰ ਨਹੀਂ ਸਕਦੇ। ਤੁਸੀਂ ਆਪਣੀ ਤਾਕਤ ਦੇ ਨਾਲ ਕਿਉਂ ਦੰਡ ਦਿੱਤਾ, ਆਪੇ ਦਰਗਹ ਵਿਚ ਦੁੱਖ ਪਾਉਂਦਾ, ਉਸੇ ਵੇਲੇ ਬਾਬਾ ਬੁੱਢਾ ਜੀ ਨੇ ਕਿਹਾ ਕਿ ਸੱਚੇ ਪਾਤਿਸ਼ਾਹ ਇਨ੍ਹਾਂ ਦਾ ਕੀ ਕਸੂਰ ਹੈ, ਮੇਰੇ ਅੰਦਰ ਵੀ ਖ਼ਿਆਲ ਆਇਆ ਸੀ ਕਿ ਇਹ ਲੋਕ ਬੇਅਦਬੀ ਕਰਦੇ, ਫੇਰ ਗੁਰੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਬਖ਼ਸ਼ਿਆ ਸੀ।

ਇਉਂ ਗੁਰੂ ਅੰਗਦ ਸਾਹਿਬ ਜੀ ਨੂੰ ਨਿਰਵੈਰ ਦੱਸਦੇ ਹਨ।

## ਸਤਿਗੁਰੁ ਸਭਨਾ ਦਾ ਭਲਾ ਮਨਾਇਦਾ; ਤਿਸ ਦਾ ਬੁਰਾ ਕਿਉ ਹੋਇ ॥

ਸਤਿਗੁਰੂ ਸਾਹਿਬ ਤਾਂ ਸਭਨਾ = ਸਾਰਿਆਂ ਦਾ ਹੀ ਭਲਾ = ਚੰਗਾ ਭਾਵ ਸੁੱਖ ਮਨਾਇਦਾ = ਮਨਾਉਣਾ ਕਰਦੇ ਹਨ, ਇਸ ਕਰ ਕੇ ਤਿਸ ਦਾ = ਤਿਨ੍ਹਾਂ ਸਤਿਗੁਰਾਂ ਦਾ ਬੁਰਾ ਕਿਉ = ਕਿਵੇਂ ਹੋਇ = ਹੋ ਸਕਦਾ ਹੈ।

ਤੇਰੇ ਭਾਣੇ ਸਰਬੱਤ ਦਾ ਭਲਾ ਇਹ ਗੁਰਸਿੱਖਾਂ ਦੀ ਅਰਦਾਸ ਹੈ:

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।**

## ਸਤਿਗੁਰ ਨੋ ਜੇਹਾ ਕੋ ਇਛਦਾ; ਤੇਹਾ ਫਲੁ ਪਾਏ ਕੋਇ ॥

ਸਤਿਗੁਰਾਂ ਨੋ = ਨੂੰ ਜੇਹਾ = ਜਿਹੋ ਜਿਹਾ ਕੋ = ਕੋਈ ਇਛਦਾ = ਇੱਛਾ ਕਰ ਕੇ (ਭਾਵਨਾ ਕਰਕੇ) ਚਾਹੁੰਦਾ ਹੈ, ਤੇਹਾ = ਤਿਹੋ ਜਿਹਾ ਕੋਇ = ਕੋਈ ਫਲ ਪਾਏ = ਪਾਉਂਦਾ ਹੈ।

## ਨਾਨਕ ਕਰਤਾ ਸਭੁ ਕਿਛੁ ਜਾਣਦਾ; ਜਿਦੂ ਕਿਛੁ ਗੁਝਾ ਨ ਹੋਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਕਰਤਾ ਪੁਰਖ ਸਭੁ = ਸਾਰਾ ਕਿਛੁ = ਕੁਝ ਜਾਣਦਾ = ਜਾਣ ਰਿਹਾ ਹੈ, ਜਿਦੂ = ਜਿਸ ਵਾਹਿਗੁਰੂ ਤੋਂ ਕਿਛੁ = ਕੁਝ ਵੀ ਗੁਝਾ = ਲੁਕਿਆ ਨ = ਨਹੀਂ ਹੋਇ = ਹੋਇਆ।੨।

## ਪਉੜੀ ॥ ਜਿਸ ਨੋ ਸਾਹਿਬੁ ਵਡਾ ਕਰੇ; ਸੋਈ ਵਡ ਜਾਣੀ ॥

ਜਿਸ ਨੋ = ਜਿਸ ਨੂੰ ਸਾਹਿਬੁ = ਮਾਲਕ ਪਰਮੇਸ਼ਰ ਵੱਡਾ ਕਰੇ = ਕਰਦਾ ਹੈ, ਸੋਈ = ਉਹੀ ਸਾਰਿਆਂ ਤੋਂ ਵਡ = ਵੱਡਾ ਭਾਵ ਸ੍ਰੇਸ਼ਟ ਜਾਣੀ = ਜਾਣੀਦਾ ਹੈ।

## ਜਿਸੁ ਸਾਹਿਬ ਭਾਵੈ ਤਿਸੁ ਬਖਸਿ ਲਏ; ਸੋ ਸਾਹਿਬ ਮਨਿ ਭਾਣੀ ॥

ਸਾਹਿਬੁ = ਮਾਲਕ ਪਰਮੇਸ਼ਰ ਜਿਸ ਨੂੰ ਭਾਵੈ = ਚਾਹੇ ਤਿਸੁ = ਉਸ ਨੂੰ ਬਖ਼ਸ਼ ਲਏ = ਲੈਂਦਾ ਹੈ, ਸੋ = ਉਹ ਸਾਹਿਬ = ਮਾਲਕ ਪਰਮੇਸ਼ਰ ਦੇ ਮਨਿ = ਅੰਤਸ਼ਕਰਣ ਵਿਚ ਭਾਣੀ = ਭਾਉਂਦਾ ਹੈ।

## ਜੇ ਕੋ ਓਸ ਦੀ ਰੀਸ ਕਰੇ; ਸੋ ਮੂੜ ਅਜਾਣੀ ॥

ਜੇ = ਜੇਕਰ ਕੋ = ਕੋਈ ਓਸ = ਉਸ ਗੁਰਮੁਖ ਦੀ ਰੀਸ = ਬਰਾਬਰੀ ਕਰੇ ਤਾਂ ਸੋ = ਉਹ ਮੂੜ = ਮੂਰਖ ਅਜਾਣੀ = ਅਗਿਆਤ ਹੈ **ਵਾ:** ਵਿਵਹਾਰ ਵੱਲੋਂ ਮੂਰਖ ਤੇ ਪ੍ਰਮਾਰਥ ਵੱਲੋਂ ਅਨਜਾਣ ਹੈ।

## ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ; ਗੁਣ ਆਖਿ ਵਖਾਣੀ ॥

ਜਿਸ ਨੋ = ਜਿਸ ਨੂੰ ਸਤਿਗੁਰੂ ਸਾਹਿਬ ਆਪਣੇ ਨਾਲ ਮੇਲੇ = ਮੇਲ ਲੈਂਦਾ ਹੈ, ਸੁ = ਉਹ ਮਹਾਰਾਜ ਦੇ ਗੁਣਾਂ ਨੂੰ ਰਵੈ = ਉਚਾਰਨ ਕਰਦਾ ਹੈ ਅਤੇ ਪਰਮੇਸ਼ਰ ਦੇ ਗੁਣਾਂ ਨੂੰ ਆਖਿ = ਮੁਖ ਭਾਵ ਅਖਿਆਨਾ ਦੁਆਰਾ ਵਖਾਣੀ = ਕਥਨ ਕਰਦਾ ਹੈ।

## ਨਾਨਕ ਸਚਾ ਸਚੁ ਹੈ; ਬੁਝਿ ਸਚਿ ਸਮਾਣੀ ॥੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸੱਚਾ ਪਰਮੇਸ਼ਰ ਸੱਚ ਸਰੂਪ ਹੈ, ਜਿਹੜਾ ਗੁਰਾਂ ਦੁਆਰਾ ਬੁਝਿ = ਸਮਝ ਗਿਆ ਹੈ ਉਸ ਦੀ ਬਿਰਤੀ ਸੱਚ ਸਰੂਪ ਵਿਚ ਸਮਾਣੀ = ਸਮਾਈ ਹੈ।੫।

## ਸਲੋਕ ਮਃ ੪ ॥

## ਹਰਿ ਸਤਿ ਨਿਰੰਜਨ ਅਮਰੁ ਹੈ; ਨਿਰਭਉ ਨਿਰਵੈਰੁ ਨਿਰੰਕਾਰੁ ॥

ਹੇ ਭਾਈ ! ਹਰਿ = ਹਰੀ ਵਾਹਿਗੁਰੂ ਸਤਿ = ਸੱਚ ਸਰੂਪ, ਨਿਰੰਜਨ = ਮਾਇਆ ਕਾਲਖ ਤੋਂ ਰਹਿਤ ਤੇ ਅਮਰੁ = ਮਰਨੇ ਤੋਂ ਰਹਿਤ ਹੈ, ਭਾਵ ਉਸ ਹਰੀ ਦਾ ਸਰੂਪ ਗੁਰੂ ਅਮਰਦਾਸ ਜੀ ਹਨ। ਨਿਰਭਉ = ਡਰ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ ਤੇ ਨਿਰੰਕਾਰੁ = ਅਕਾਰ ਤੋਂ ਰਹਿਤ ਹੈ।

## ਜਿਨ ਜਪਿਆ ਇਕ ਮਨਿ ਇਕ ਚਿਤਿ; ਤਿਨ ਲਥਾ ਹਉਮੈ ਭਾਰੁ ॥

ਜਿਨ੍ਹਾਂ ਨੇ ਇਕ ਮਨ ਚਿੱਤ ਹੋ ਕੇ ਪਰਮੇਸ਼ਰ ਦੇ ਨਾਮ ਨੂੰ ਜਪਿਆ ਹੈ **ਵਾ:** ਇਕ = ਅਦ੍ਵੈਤ ਰੂਪ ਚਿਤਿ = ਚੇਤਨ ਪਰਮੇਸਰ ਨੂੰ ਇਕ ਮਨ = ਇਕਾਗਰ ਮਨ ਹੋ ਕੇ ਜਪਿਆ ਹੈ ਤਿਨ = ਉਨ੍ਹਾਂ ਦੇ ਅੰਦਰੋਂ ਦੇਹ ਦੀ ਹਉਮੈ = ਹੰਗਤਾ ਦਾ, ਪਾਪਾਂ ਦਾ ਸਾਰਾ ਭਾਰੁ = ਬੋਝ ਲਥਾ = ਲਹਿ ਗਿਆ ਹੈ।

## ਜਿਨ ਗੁਰਮੁਖਿ ਹਰਿ ਆਰਾਧਿਆ; ਤਿਨ ਸੰਤ ਜਨਾ ਜੈਕਾਰੁ ॥

ਜਿਨ੍ਹਾਂ ਸੰਤ ਜਨਾਂ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹਰਿ = ਹਰੀ ਵਾਹਿਗੁਰੂ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਯਾਦ ਕੀਤਾ ਹੈ, ਤਿਨ = ਉਨ੍ਹਾਂ ਸੰਤ ਜਨਾਂ ਦੀ ਸਾਰੇ ਸੰਸਾਰ ਵਿਚ ਜੈ ਜੈਕਾਰ ਹੁੰਦੀ ਹੈ।

## ਕੋਈ ਨਿੰਦਾ ਕਰੇ, ਪੂਰੇ ਸਤਿਗੁਰੂ ਕੀ; ਤਿਸ ਨੋ, ਫਿਟੁ ਫਿਟੁ ਕਹੈ ਸਭੁ ਸੰਸਾਰੁ ॥

ਜਿਹੜਾ ਕੋਈ ਪੂਰੇ = ਪੂਰਨ ਸਤਿਗੁਰੂ ਸਾਹਿਬ ਕੀ = ਦੀ ਨਿੰਦਾ = ਅਪਮਾਨਤਾ ਕਰੇ = ਕਰਦਾ ਹੈ, ਤਿਸ ਨੋ = ਉਸ ਨੂੰ ਸਭੁ = ਸਾਰਾ ਸੰਸਾਰੁ = ਜਗਤ ਫਿਟੁ ਫਿਟੁ = ਫਿੱਟੇ ਮੂੰਹ ਫਿੱਟੇ ਮੂੰਹ ਭਾਵ ਲਾਹਨਤਾਂ ਹੀ ਲਾਹਨਤਾਂ ਕਹੈ = ਕਹਿੰਦਾ ਹੈ **ਅਥਵਾ** ਉਸ ਦੇ ਫਿਟਕਾਰ ਯੋਗ ਕਰਮ ਹਨ।

## ਸਤਿਗੁਰ ਵਿਚਿ ਆਪਿ ਵਰਤਦਾ; ਹਰਿ ਆਪੇ ਰਖਣਹਾਰੁ ॥

ਸਤਿਗੁਰੂ ਸਾਹਿਬ ਵਿਚ ਆਪ ਹਰੀ ਅਕਾਲ ਪੁਰਖ ਪਰਮੇਸ਼ਰ ਵਰਤਦਾ = ਵਰਤ ਰਿਹਾ ਹੈ ਅਤੇ ਆਪੇ ਹੀ ਹਰਿ = ਹਰੀ ਵਾਹਿਗੁਰੂ ਰਖਣਹਾਰੁ = ਰੱਖਿਆ ਕਰਨ ਵਾਲਾ ਹੈ।

## ਧਨੁ ਧੰਨੁ ਗੁਰੂ ਗੁਣ ਗਾਵਦਾ; ਤਿਸ ਨੋ ਸਦਾ ਸਦਾ ਨਮਸਕਾਰੁ ॥

ਧਨੁ = ਧੰਨ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਧੰਨਤਾ ਯੋਗ ਸ੍ਰੀ ਗੁਰੂ ਅਮਰਦਾਸ ਜੀ ਜੋ ਪਰਮੇਸ਼ਰ ਦੇ ਗੁਣ ਸਿੱਖਾਂ ਨੂੰ ਗਾਵਦਾ = ਗਾ ਕੇ ਦੱਸਦੇ ਹਨ **ਵਾ:** ਐਸੇ ਗੁਰਾਂ ਦੇ ਗੁਣਾਂ ਨੂੰ ਜੋ

ਗਾਵਦਾ = ਗਾਉਂਦਾ ਹੈ, ਉਹ ਵੀ ਧੰਨ ਤੇ ਅਜਿਹੇ ਸਤਿਗੁਰੂ ਜੀ ਵੀ ਧੰਨਤਾ ਦੇ ਯੋਗ ਹਨ। ਤਿਸ ਨੋ = ਉਸ ਸਤਿਗੁਰੂ ਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਨਿਮਰਤਾ ਨਾਲ ਸਾਡੀ ਨਮਸਕਾਰੁ = ਬੰਦਨਾ ਹੈ।

## ਜਨ ਨਾਨਕ ਤਿਨ ਕਉ ਵਾਰਿਆ; ਜਿਨ ਜਪਿਆ ਸਿਰਜਣਹਾਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈ ਜਨ = ਦਾਸ ਤਿਨ = ਉਨ੍ਹਾਂ ਸਤਿਗੁਰਾਂ ਤੋਂ ਵਾਰਿਆ = ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਨੇ ਅਜਿਹੇ ਸਿਰਜਣਹਾਰੁ = ਰਚਣਹਾਰ ਵਾਹਿਗੁਰੂ ਕਉ = ਨੂੰ ਜਪਿਆ ਹੈ ॥੧॥

## ਮਃ ੪ ॥ ਆਪੇ ਧਰਤੀ ਸਾਜੀਅਨੁ; ਆਪੇ ਆਕਾਸੁ ॥

ਆਪ ਹੀ ਪਰਮੇਸ਼ਰ ਨੇ ਧਰਤੀ = ਪ੍ਰਿਥਵੀ ਸਾਜੀਅਨੁ = ਪੈਦਾ ਕੀਤੀ ਹੈ ਤੇ ਆਪ ਹੀ ਅਕਾਸ਼ ਬਣਾਇਆ ਹੈ।

## ਵਿਚਿ ਆਪੇ ਜੰਤ ਉਪਾਇਅਨੁ; ਮੁਖਿ ਆਪੇ ਦੇਇ ਗਿਰਾਸੁ ॥

ਆਪ ਹੀ ਸ੍ਰਿਸ਼ਟੀ ਵਿਚ ਜੀਅ ਜੰਤ ਉਪਾਇਅਨੁ = ਪੈਦਾ ਕੀਤੇ ਹਨ ਅਤੇ ਆਪ ਹੀ ਸਾਰਿਆਂ ਜੀਵਾਂ ਦੇ ਮੁਖਿ = ਮੂੰਹ ਵਿਚ ਭੋਜਨ ਰੂਪ ਗਿਰਾਸੁ = ਗਰਾਹੀ ਦੇਇ = ਦਿੰਦਾ ਹੈ, ਭਾਵ ਭੋਜਨ ਦੀ ਬੁਰਕੀ ਦੇ ਕੇ ਪਾਲਣਾ ਕਰਦਾ ਹੈ।

**ਅੰਤਰੀਵ ਅਰਥ :**

**ਆਪੇ ਧਰਤੀ ਸਾਜੀਅਨੁ; ਆਪੇ ਆਕਾਸੁ ॥**
**ਵਿਚਿ ਆਪੇ ਜੰਤ ਉਪਾਇਅਨੁ; ਮੁਖਿ ਆਪੇ ਦੇਇ ਗਿਰਾਸੁ ॥**

ਆਪ ਹੀ ਪਰਮੇਸ਼ਰ ਨੇ ਬੁੱਧੀ ਰੂਪੀ ਧਰਤੀ ਸਾਜੀਅਨੁ = ਸਾਜਨਾ ਕੀਤੀ ਹੈ ਅਤੇ ਆਪ ਹੀ ਸ਼ੁੱਧ ਚਿੱਤ ਰੂਪੀ ਅਕਾਸ਼ ਸਜਾਇਆ ਹੈ।

ਆਪ ਹੀ ਹਿਰਦੇ ਵਿਚ ਸ਼ੁਭ ਗੁਣਾਂ ਰੂਪੀ ਜੰਤ ਉਪਾਇਅਨੁ = ਪੈਦਾ ਕੀਤੇ ਹਨ ਤੇ ਆਪ ਹੀ ਮੁਖਿ = ਮੂੰਹ ਵਿਚ ਸ਼ਰਧਾ, ਨਾਮ ਰੂਪੀ ਭੋਜਨ ਦੀ ਗਰਾਹੀ ਦੇਇ = ਦਿੰਦਾ ਹੈ **ਅਥਵਾ** ਪਰਮੇਸ਼ਰ ਨੇ ਆਪ ਹੀ ਸਤਸੰਗਤ ਰੂਪੀ ਧਰਤੀ ਸਾਜੀ ਹੈ, ਆਪ ਹੀ ਚਿਦਾਕਾਸ ਚਾਰੀ ਮਹਾਤਮਾ ਸਾਜੇ ਹਨ। ਆਪ ਹੀ ਪਰਮੇਸ਼ਰ ਨੇ ਸਤਸੰਗਤ ਵਿਚ ਜਗਿਆਸੂ ਰੂਪੀ ਜੰਤ ਪੈਦਾ ਕੀਤੇ ਹਨ ਤੇ ਆਪ ਹੀ ਉਨ੍ਹਾਂ ਦੇ ਮੁਖ ਵਿਚ ਸ਼ੁਭ ਗੁਣਾਂ ਰੂਪੀ ਗਰਾਹੀ ਦਿੰਦਾ ਹੈ।

## ਸਭੁ ਆਪੇ ਆਪਿ ਵਰਤਦਾ; ਆਪੇ ਹੀ ਗੁਣਤਾਸੁ ॥

ਸਭੁ = ਸਾਰਿਆਂ ਵਿਚ ਆਪੇ ਆਪ ਵਰਤਦਾ = ਵਰਤ ਰਿਹਾ ਹੈ ਅਤੇ ਆਪੇ = ਆਪ ਹੀ ਪਰਮੇਸ਼ਰ ਗੁਣਤਾਸੁ = ਗੁਣਾਂ ਦਾ ਖ਼ਜ਼ਾਨਾ ਰੂਪ ਹੈ।

## ਜਨ ਨਾਨਕ ਨਾਮੁ ਧਿਆਇ ਤੂ; ਸਭਿ ਕਿਲਵਿਖ ਕਟੇ ਤਾਸੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਨ = ਪੁਰਖ ਤੂੰ ਕੇਵਲ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਇਆ ਕਰ, ਤਾਸ = ਉਸ ਨਾਮ ਦੇ ਪ੍ਰਤਾਪ ਕਰਕੇ ਤੇਰੇ ਸਭਿ = ਸਾਰੇ ਕਿਲਵਿਖ = ਚਾਰ ਪ੍ਰਕਾਰ ਦੇ ਪਾਪ ਕਟੇ = ਕੱਟੇ ਜਾਣਗੇ **ਵਾ:** ਸਾਰੇ ਕਿਲਵਿਖ = ਪਾਪ ਅਤੇ ਤਾਸੁ = ਡਰ ਕਟੇ ਜਾਣਗੇ ॥੨॥

## ਪਉੜੀ ॥ ਤੂ ਸਚਾ ਸਾਹਿਬੁ ਸਚੁ ਹੈ; ਸਚੁ ਸਚੇ ਭਾਵੈ ॥

ਹੇ ਸਾਹਿਬੁ = ਮਾਲਕ ਪਰਮੇਸ਼ਰ ! ਤੂੰ ਪਿੱਛੇ ਵੀ ਸੱਚਾ ਸੀ, ਹੁਣ ਵਰਤਮਾਨ ਸਮੇਂ ਵਿਚ ਸੱਚ ਸਰੂਪ ਹੈਂ, ਅੱਗੇ ਨੂੰ ਭਵਿੱਖਤ ਕਾਲ ਵਿਚ ਵੀ ਸੱਚ ਸਰੂਪ ਹੀ ਹੋਵੇਂਗਾ ਜਿਹੜੇ ਜੀਵ ਸਚੁ = ਨਿਸਚੇ ਕਰਕੇ ਤੇਰੇ ਸੱਚੇ ਨਾਮ ਨੂੰ ਜਪਦੇ ਹਨ, ਉਹ ਤੈਨੂੰ ਭਾਵੈ = ਚੰਗੇ ਭਾਵ ਭਾਉਂਦੇ ਹਨ **ਅਥਵਾ** ਤੂੰ ਸੱਚਾ ਸਾਹਿਬ ਸਤਿਗੁਰੂ ਰੂਪ ਵੀ ਆਪ ਹੈਂ ਤੇ ਸੱਚਾ ਵਾਹਿਗੁਰੂ ਮੰਤਰ ਰੂਪ ਵੀ ਆਪ ਹੀ ਹੈਂ, ਆਪ ਹੀ ਸੱਚਾ ਮੰਨਣ, ਨਿਧਿਆਸਣ ਤੇ ਭਾਵਨਾ ਰੂਪ ਵੀ ਹੈਂ **ਵਾ:** ਗਿਆਨ ਰੂਪ ਵੀ ਆਪ ਹੀ ਹੈਂ।

## ਜੋ ਤੁਧੁ ਸਚੁ ਸਲਾਹਦੇ; ਤਿਨ ਜਮ ਕੰਕਰੁ ਨੇੜਿ ਨ ਆਵੈ ॥

ਜੋ = ਜਿਹੜੇ ਤੁਧੁ = ਤੁਹਾਨੂੰ ਸਚੁ = ਨਿਸਚੇ ਕਰ ਕੇ ਸਲਾਹੁੰਦੇ ਹਨ, ਤਿਨ = ਉਨ੍ਹਾਂ ਦੇ ਜਮ ਕੰਕਰੁ = ਜਮਦੂਤ ਨੇੜਿ = ਨਜ਼ਦੀਕ ਨ = ਨਹੀਂ ਆਵੈ = ਆ ਸਕਦੇ।

## ਤਿਨ ਕੇ ਮੁਖ ਦਰਿ ਉਜਲੇ; ਜਿਨ ਹਰਿ ਹਿਰਦੈ ਸਚਾ ਭਾਵੈ ॥

ਤਿਨ = ਉਨ੍ਹਾਂ ਕੇ = ਦੇ ਮੁਖ = ਮੂੰਹ ਦਰਿ = ਦਰਗਹ ਵਿਚ ਉਜਲੇ = ਪਵਿੱਤਰ ਹੁੰਦੇ ਹਨ, ਜਿਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਤੇਰਾ ਸੱਚਾ ਹਰੀ ਨਾਮ ਭਾਵੈ = ਭਾਉਂਦਾ ਹੈ।

## ਕੂੜਿਆਰ ਪਿਛਾਹਾ ਸਟੀਅਨਿ;
## ਕੂੜੁ ਹਿਰਦੈ ਕਪਟੁ, ਮਹਾ ਦੁਖੁ ਪਾਵੈ ॥

ਕੂੜਿਆਰ = ਝੂਠੇ ਪੁਰਸ਼ ਪਿਛਾਹਾ = ਪਿੱਛੇ ਨਰਕਾਂ ਵਿਚ ਸਟੀਅਨਿ = ਸੁੱਟੇ ਜਾਂਦੇ ਹਨ ਅਤੇ ਕੂੜੁ = ਝੂਠ ਬੋਲਣ ਵਾਲਿਆਂ ਦੇ ਹਿਰਦੇ ਵਿਚ ਕਪਟੁ = ਛਲ ਹੁੰਦਾ ਹੈ, ਜਿਸ ਕਰ ਕੇ ਜੰਮਣ ਮਰਣ ਰੂਪ ਮਹਾ ਦੁਖੁ = ਬੜਾ ਭਾਰੀ ਦੁਖ ਪਾਵੈ = ਪਾਉਂਦੇ ਹਨ।

## ਮੁਹ ਕਾਲੇ ਕੂੜਿਆਰੀਆ; ਕੂੜਿਆਰ ਕੂੜੋ ਹੋਇ ਜਾਵੈ ॥੬॥

ਕੂੜਿਆਰੀਆ = ਝੂਠ ਬੋਲਣ ਵਾਲਿਆਂ ਪੁਰਖਾਂ ਦੇ ਕਾਲੇ ਮੁਹ = ਮੂੰਹ ਕੀਤੇ ਜਾਂਦੇ ਹਨ ਕਿਉਂਕਿ ਕੂੜਿਆਰ = ਝੂਠੇ ਪੁਰਖ ਦਰਗਹ ਵਿਚ ਕੂੜੋ = ਝੂਠੇ ਸਾਬਤ ਹੋਇ = ਹੋ ਜਾਵੈ = ਜਾਂਦੇ ਹਨ ॥੬॥

## ਸਲੋਕ ਮਃ ੪ ॥ ਸਤਿਗੁਰੁ ਧਰਤੀ ਧਰਮ ਹੈ;
## ਤਿਸੁ ਵਿਚਿ ਜੇਹਾ ਕੋ ਬੀਜੇ, ਤੇਹਾ ਫਲੁ ਪਾਏ ॥

ਸਤਿਗੁਰੂ ਸਾਹਿਬ ਜੀ ਦਾ ਧਰਮ = ਸੁਭਾਅ ਧਰਤੀ ਦੀ ਨਿਆਈਂ ਹੈ, ਜਿਵੇਂ ਧਰਤੀ ਵਿਚ ਜੇਹਾ = ਜਿਹੋ ਜਿਹਾ ਕੋ = ਕੋਈ ਬੀਜੇ = ਬੀਜ ਬੀਜਦਾ ਹੈ, ਤੇਹਾ = ਤਿਹੋ ਜਿਹਾ ਤਿਸੁ = ਉਸ ਨੂੰ ਫਲ ਪਾਏ = ਪ੍ਰਾਪਤ ਹੁੰਦਾ ਹੈ **ਵਾ:** ਇਸੇ ਪ੍ਰਕਾਰ ਗੁਰੂ ਰੂਪ ਧਰਤੀ ਵਿਚ ਜਿਹੋ ਜਿਹਾ ਕੋਈ ਸ਼ਰਧਾ ਰੂਪੀ ਬੀਜ ਬੀਜਦਾ ਹੈ, ਉਹ ਤੇਹਾ = ਤਿਹੋ ਜਿਹਾ ਤਿਸੁ = ਉਸ ਨੂੰ ਗਿਆਨ ਰੂਪੀ ਫਲ ਪਾਏ = ਪ੍ਰਾਪਤ ਹੁੰਦਾ ਹੈ।

## ਗੁਰਸਿਖੀ ਅੰਮ੍ਰਿਤੁ ਬੀਜਿਆ; ਤਿਨ ਅੰਮ੍ਰਿਤ ਫਲੁ ਹਰਿ ਪਾਏ ॥

ਗੁਰਸਿਖੀ = ਗੁਰਸਿੱਖਾਂ ਨੇ ਅੰਮ੍ਰਿਤ ਨਾਮ ਦੀ ਪ੍ਰਾਪਤੀ ਵਾਸਤੇ ਸ਼ਰਧਾ ਰੂਪੀ ਬੀਜ ਨੂੰ ਬੀਜਿਆ ਹੈ **ਵਾ:** ਗੁਰੂ ਸਾਹਿਬ ਜੀ ਧਰਤੀ ਦੀ ਨਿਆਈਂ ਹਨ ਅਤੇ ਗੁਰਸਿੱਖਾਂ ਨੇ ਸ਼ਰਧਾ ਰੂਪ ਬੀਜ ਬੀਜਿਆ ਹੈ ਅਤੇ

ਤਿਨ = ਉਨ੍ਹਾਂ ਨੇ ਹਰਿ = ਪਰਮੇਸ਼ਰ ਦਾ ਨਾਮ ਅੰਮ੍ਰਿਤ ਫਲ **ਵਾ:** ਹਰਿ = ਹਰੀ ਵਾਹਿਗੁਰੂ ਦਾ ਗਿਆਨ ਰੂਪੀ ਫਲ ਪਾਏ = ਪਾ ਲਿਆ ਹੈ।

**ਓਨਾ ਹਲਤਿ ਪਲਤਿ ਮੁਖ ਉਜਲੇ; ਓਇ ਹਰਿ ਦਰਗਹ ਸਚੀ ਪੈਨਾਏ ॥**

ਉਨ੍ਹਾਂ ਗੁਰਮੁਖ ਜਨਾਂ ਦੇ ਹਲਤਿ ਪਲਤਿ = ਲੋਕ ਪਰਲੋਕ ਵਿਚ ਮੁਖ = ਮੁਖੜੇ ਉਜਲੇ = ਪਵਿੱਤਰ ਹਨ ਅਤੇ ਓਇ = ਉਹ ਹਰਿ = ਹਰੀ ਵਾਹਿਗੁਰੂ ਦੀ ਸੱਚੀ ਦਰਗਹ ਵਿਚ ਜਸ ਰੂਪੀ ਪੁਸ਼ਾਕ ਨੂੰ ਪੈਨਾਏ = ਪਹਿਨਣਾ ਕਰਦੇ ਹਨ।

**[ਅੰਗ ੩੦੩]**

**ਇਕਨ੍ਾ ਅੰਦਰਿ ਖੋਟੁ, ਨਿਤ ਖੋਟੁ ਕਮਾਵਹਿ;**
**ਓਹੁ ਜੇਹਾ ਬੀਜੇ, ਤੇਹਾ ਫਲੁ ਖਾਏ ॥**

ਇਕਨ੍ਾ = ਕਈ ਪੁਰਖਾਂ ਦੇ ਹਰ ਵਕਤ ਧਰਮ ਤੋਂ ਹੀਣੇ ਹੋਣ ਕਰ ਕੇ ਅੰਦਰ ਖੋਟੁ = ਖਟਿਆਈ ਹੀ ਰਹਿੰਦੀ ਹੈ ਇਸ ਕਰਕੇ ਉਹ ਨਿਤ = ਨਿਤਾਪ੍ਰਤੀ ਖੋਟੁ = ਖੋਟੇ ਭਾਵ ਮੰਦ ਕਰਮ ਕਮਾਵਹਿ = ਕਮਾਉਂਦੇ ਰਹਿੰਦੇ ਹਨ, ਓਹੁ = ਓਹੋ ਜੇਹਾ = ਜਿਹਾ ਬੀਜਦੇ ਹਨ, ਤੇਹਾ = ਤੇਹੋ ਜਿਹਾ ਫਲ ਅੰਤ ਨੂੰ ਖਾਏ = ਖਾਂਦੇ ਹਨ।

**ਜਾ ਸਤਿਗੁਰੁ ਸਰਾਫੁ, ਨਦਰਿ ਕਰਿ ਦੇਖੈ; ਸੁਆਵਗੀਰ ਸਭਿ ਉਘੜਿ ਆਏ ॥**

(**ਸੁਆਵ-ਗੀਰ** ਬੋਲੋ)

ਜਾ = ਜਦੋਂ ਸਰਾਫ਼ ਰੂਪ ਗੁਰੂ ਸਾਹਿਬ ਜੀ ਪਰਖਣ ਵਾਸਤੇ ਨਦਰਿ = ਦ੍ਰਿਸ਼ਟੀ ਕਰਿ = ਕਰ ਕੇਞ ਦੇਖੈ = ਵੇਖਦੇ ਹਨ, ਉਦੋਂ ਜਿਹੜੇ (ਸੁਆਵ+ਗੀਰ) ਸੁਆਵ = ਸਵੈ ਪ੍ਰਯੋਜਨੀ ਭਾਵ ਸਵੈ ਪ੍ਰਯੋਜਨ ਨੂੰ ਗੀਰ = ਪਕੜਨ ਵਾਲੇ ਭਾਵ ਮਤਲਬੀ ਲੋਕਾਂ ਦਾ ਸਭਿ = ਸਾਰਾ ਪੜਦਾ ਉਘੜਿ = ਪ੍ਰਗਟ ਹੋ ਆਏ = ਆਉਂਦਾ ਹੈ **ਵਾ:** ਜਿਹੜੇ ਉੱਤੋਂ ਸਾਧਾਂ ਤੇ ਸਿੱਖਾਂ ਦਾ ਸੁਆਵਗੀਰ = ਸਵਾਂਗ ਭਾਵ ਭੇਖ ਧਾਰਨ ਕਰ ਲੈਂਦੇ ਹਨ, ਪਰ ਅੰਦਰੋਂ ਚੋਰੀਆਂ, ਜਾਰੀਆਂ, ਮੰਦ ਕਰਮ ਕਰਦੇ ਹਨ, ਉਨ੍ਹਾਂ ਦਾ ਸਾਰਾ ਪੜਦਾ ਉਘੜ ਆਉਂਦਾ ਹੈ।

**ਓਇ ਜੇਹਾ ਚਿਤਵਹਿ ਨਿਤ, ਤੇਹਾ ਪਾਇਨਿ;**
**ਓਇ ਤੇਹੋ ਜੇਹੇ ਦਯਿ ਵਜਾਏ ॥**

(**ਦਈਇ** ਪੜ੍ਹੋ)

ਓਇ = ਓਹੋ ਜਿਹੋ ਜਿਹਾ ਚਿੱਤ ਵਿਚ ਨਿਤ = ਹਮੇਸ਼ਾ ਫੁਰਨਾ ਚਿਤਵਹਿ = ਚਿਤਵਦੇ ਹਨ, ਤੇਹਾ = ਤੇਹੋ ਜਿਹਾ ਫਲ ਪਾਇਨਿ = ਪਾਉਂਦੇ ਹਨ ਓਇ = ਉਹ ਤੇਹੋ ਜੇਹੇ ਦਯਿ = ਪ੍ਰੇਰਕ ਪਰਮੇਸ਼ਰ ਨੇ ਵਜਾਏ = ਪ੍ਰਗਟ ਕੀਤੇ ਹਨ।

**ਨਾਨਕ ਦੁਹੀ ਸਿਰੀ, ਖਸਮੁ ਆਪੇ ਵਰਤੈ;**
**ਨਿਤ ਕਰਿ ਕਰਿ, ਦੇਖੈ ਚਲਤ ਸਬਾਏ ॥੧॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਲੋਕ, ਪਰਲੋਕ ਵਿਚ ਮਨਮੁਖ ਤੇ ਗੁਰਮੁਖ, ਆਸਤਕ ਤੇ ਨਾਸਤਕ ਆਦਿ ਦੁਹੀ ਸਿਰੀ = ਦੋਹਾਂ ਸਿਰਿਆਂ ਵਿਚ ਖਸਮੁ = ਮਾਲਕ ਆਪੇ = ਆਪ ਹੀ ਵਰਤੈ = ਵਰਤ ਰਿਹਾ ਹੈ। ਸਬਾਏ = ਸਾਰਿਆਂ ਚਲਤ = ਚੋਜਾਂ ਨੂੰ ਕਰ ਕਰ ਕੇ ਨਿਤ = ਨਿਤਾਪ੍ਰਤੀ ਆਪ ਹੀ ਦੇਖੈ = ਵੇਖਦਾ ਹੈ ॥੧॥

## ਮਃ ੪ ॥

## ਇਕੁ ਮਨੁ ਇਕੁ ਵਰਤਦਾ; ਜਿਤੁ ਲਗੈ ਸੋ ਥਾਇ ਪਾਇ ॥

ਸਾਰਿਆਂ ਜੀਆਂ ਦਾ ਇਕ ਮਨ ਇਕ ਹੀ ਤਰਫ਼ ਵਰਤਦਾ ਰਹਿੰਦਾ ਹੈ ਜਿਤੁ = ਜਿਸ ਪਾਸੇ ਲਗੈ = ਲੱਗ ਜਾਵੇ, ਸੋ = ਉਹੋ ਥਾਇ = ਟਿਕਾਣੇ ਨੂੰ ਪਾਇ = ਪਾਉਂਦਾ ਹੈ। ਭਾਵ ਜੇਕਰ ਚੰਗੇ ਪਾਸੇ ਚਿਤਵਣੀ ਵਿਚ ਲੱਗ ਜਾਵੇ ਤਾਂ ਵਾਹਿਗੁਰੂ ਦੇ ਦਰ ਵਿਚ ਉਸ ਦੀ ਭਗਤੀ ਪ੍ਰਵਾਨ ਹੋ ਜਾਂਦੀ ਹੈ, ਜੇਕਰ ਕੁਸੰਗਤ ਵਿਚ ਪੈ ਜਾਵੇ ਤਾਂ ਨਰਕਾਂ ਅਤੇ ਜੰਮਣ ਮਰਣ ਆਦਿ ਦੇ ਦੁੱਖਾਂ ਵਿਚ ਪੈ ਜਾਂਦਾ ਹੈ।

## ਕੋਈ ਗਲਾ ਕਰੇ ਘਨੇਰੀਆ; ਜਿ ਘਰਿ ਵਥੁ ਹੋਵੈ ਸਾਈ ਖਾਇ ॥

ਜੇਕਰ ਕੋਈ ਘਨੇਰੀਆ = ਬਹੁਤੀਆਂ ਗੱਲਾਂ ਕਰੇ ਕਿ ਮੈਂ ਦੁੱਧ ਪੀਤਾ ਹੈ, ਮਠਿਆਈ, ਮਿੱਠਾ ਆਦਿ ਖਾਧਾ ਹੈ, ਪਰ ਜਿ = ਜਿਹੜੀ ਘਰ ਵਿਚ ਵਥੁ = ਵਸਤੂ ਖਾਣ ਲਈ ਹੋਵੇ, ਸਾਈ = ਓਹੋ ਹੀ ਖਾਇ = ਖਾਣੀ ਪੈਂਦੀ ਹੈ, ਸੁੱਕੀ ਰੋਟੀ ਹੋਵੇ ਤਾਂ ਸੁੱਕੀ ਰੋਟੀ, ਛੋਲੇ ਹੋਣ ਤਾਂ ਕੇਵਲ ਛੋਲੇ ਹੀ ਖਾਣੇ ਪੈਂਦੇ ਹਨ, ਐਵੇਂ ਬਹੁਤੀਆਂ ਲੋਕਾਂ ਕੋਲ ਗੱਪਾਂ ਮਾਰਨ ਨਾਲ ਕੀ ਬਣਨ ਲੱਗਿਆ ਹੈ।

***ਅੰਤਰੀਵ ਭਾਵ :*** ਜੇ ਕੋਈ ਘਨੇਰੀਆ = ਘਣੀਆਂ ਗੱਲਾਂ ਕਰੇ ਕਿ ਅਸੀਂ ਤਾਂ ਬ੍ਰਹਮ ਗਿਆਨੀ, ਸੱਤਵੀਂ ਭੂਮਿਕਾ ਤੁਰੀਆ ਪਦ ਵਿਚ ਟਿਕੇ ਰਹਿੰਦੇ ਹਾਂ, ਸਾਨੂੰ ਆਪਣੇ ਆਪ ਤੇ ਸੰਸਾਰ ਦਾ ਚੇਤਾ ਹੀ ਨਹੀਂ ਰਹਿੰਦਾ, ਪਰ ਜਿ = ਜਿਹੜੀ ਘਰ ਵਿਚ ਵਥੁ = ਵਸਤੂ ਹੋਵੇ, ਜੇ ਸ਼ੁਭ ਗੁਣਾਂ ਦੀ ਵਸਤੂ ਹੈ ਤਾਂ ਦੈਵੀ ਗੁਣਾਂ ਦੇ ਪ੍ਰਭਾਵ ਕਰ ਕੇ, ਸਰਧਾ ਆਦਿਕ ਗੁਣਾਂ ਕਰ ਕੇ ਸਰਗੁਣ ਦੇ ਫਲ ਨੂੰ ਖਾਵੇਗਾ ਅਤੇ ਜੇ ਕੁਸੰਗ, ਬੁਰੇ ਕੰਮ, ਕਾਮ ਆਦਿਕਾਂ ਦੇ ਸੁਭਾਅ ਵਿਚ ਪੈ ਗਿਆ ਤਾਂ ਨਰਕਾਂ ਦੇ ਦੁਖ ਨੂੰ ਭੋਗੇਗਾ, ਭਾਵ ਜੋ ਹਿਰਦੇ ਰੂਪੀ ਘਰ ਵਿਚ ਵਸਤੂ ਰੱਖੇਗਾ, ਉਹੋ ਹੀ ਖਾਣਾ ਕਰੇਗਾ।

## ਬਿਨੁ ਸਤਿਗੁਰ ਸੋਝੀ ਨਾ ਪਵੈ; ਅਹੰਕਾਰੁ ਨ ਵਿਚਹੁ ਜਾਇ ॥

ਪੂਰਨ ਸਤਿਗੁਰਾਂ ਤੋਂ ਬਿਨੁ = ਬਗ਼ੈਰ ਸੋਝੀ = ਸਮਝ ਨਾ = ਨਹੀਂ ਪਵੈ = ਪੈਂਦੀ ਅਤੇ ਹਿਰਦੇ ਦੇ ਵਿਚਹੁ = ਅੰਦਰੋਂ ਅਹੰਕਾਰ ਵੀ ਨ = ਨਹੀਂ ਜਾਇ = ਜਾਂਦਾ।

## ਅਹੰਕਾਰੀਆ ਨੋ ਦੁਖ ਭੁਖ ਹੈ; ਹਥੁ ਤਡਹਿ ਘਰਿ ਘਰਿ ਮੰਗਾਇ ॥

(**ਤੱਡਹਿ** ਦਾ ਉਚਾਰਣ ਅੱਧਕ ਸਹਿਤ ਹੈ)

ਅਹੰਕਾਰੀ ਲੋਕਾਂ ਨੋ = ਨੂੰ ਜੰਮਣ ਮਰਣ ਦਾ ਦੁਖ ਅਤੇ ਪਦਾਰਥਾਂ ਦੀ ਆਸਾ ਰੂਪੀ ਭੁੱਖ ਲੱਗੀ ਰਹਿੰਦੀ ਹੈ, ਇਸ ਕਰ ਕੇ ਉਹ ਤਾਂ ਹੱਥ ਤਡਹਿ = ਅੱਡ ਕੇ ਘਰ ਘਰ ਵਿਚ ਮੰਗਾਏ = ਮੰਗਦੇ ਫਿਰਦੇ ਹਨ।

## ਕੂੜੁ ਠਗੀ ਗੁਝੀ ਨਾ ਰਹੈ; ਮੁਲੰਮਾ ਪਾਜੁ ਲਹਿ ਜਾਇ ॥

ਕੂੜੁ = ਝੂਠ ਬੋਲਣਾ ਤੇ ਕਿਸੇ ਨਾਲ ਠਗੀ = ਛਲ ਕਰਨਾ, ਠੱਗੀ ਮਾਰਨੀ ਗੁਝੀ = ਗੁਪਤ ਨਾ = ਨਹੀਂ ਰਹੇ = ਰਹਿੰਦੀ, ਜਿਵੇਂ ਮੁਲੰਮੇ ਦਾ ਪਾਜੁ = ਪੜਦਾ ਬਰਸਾਤ ਆਉਣ 'ਤੇ ਝੱਟ ਹੀ ਲਹਿ ਜਾਇ = ਜਾਂਦਾ ਹੈ। (ਜਿਵੇਂ ਪਿੱਤਲ ਆਦਿ ਧਾਤ ਤੇ ਸੋਨੇ ਦਾ ਪਾਣੀ ਜਾ ਵਰਕ ਚਾੜ੍ਹਿਆ ਹੋਵੇ, ਉਸ ਨੂੰ ਮੁਲੰਮਾ ਕਹਿੰਦੇ ਹਨ) ਜੈਸਾ ਕਿ :

**ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ ॥੩॥**

*(ਸੂਹੀ ਮ: ੪, ਅੰਗ ੭੩੪)*

## ਜਿਸੁ ਹੋਵੈ ਪੂਰਬਿ ਲਿਖਿਆ; ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ ॥

ਜਿਸ ਦੀ ਪੂਰਬਿ = ਪਿਛਲੀ ਕਮਾਈ ਹੋਵੇ **ਵਾ:** ਪੂਰਬ ਜਨਮ ਤੋਂ ਲੈ ਕੇ ਗੁਰਾਂ ਦੇ ਉਪਦੇਸ਼ ਨੂੰ ਹਿਰਦੇ ਵਿਚ ਲਿਖਿਆ ਹੋਵੇ, ਤਿਸੁ = ਉਸ ਨੂੰ ਸੱਚੇ ਸਤਿਗੁਰੂ ਪ੍ਰਭੁ = ਹਰੀ ਵਾਹਿਗੁਰੂ ਦਾ ਸਰੂਪ ਨੂੰ ਆਇ = ਆ ਕੇ ਮਿਲੈ = ਮਿਲਦੇ ਹਨ।

## ਜਿਉ ਲੋਹਾ ਪਾਰਸਿ ਭੇਟੀਐ; ਮਿਲਿ ਸੰਗਤਿ ਸੁਵਰਨੁ ਹੋਇ ਜਾਇ ॥

ਜਿਉ = ਜਿਵੇਂ ਲੋਹਾ ਪਾਰਸ ਦੇ ਨਾਲ ਭੇਟੀਐ = ਮਿਲਾਉਣੇ ਕਰ ਕੇ ਭਾਵ ਪਾਰਸ ਦੀ ਸੰਗਤ ਮਿਲਣੇ ਕਰ ਕੇ ਸੁਵਰਨੁ = ਸੋਇਨਾ ਹੋਇ = ਹੋ ਜਾਇ = ਜਾਂਦਾ ਹੈ **ਵਾ:** ਇਸੇ ਪ੍ਰਕਾਰ ਜਿਉ = ਜਿਵੇਂ ਲੋਹੇ ਦੀ ਨਿਆਈਂ ਲੋਭੀ, ਪਾਪੀ ਚਿੱਤ ਵਾਲੇ ਲੋਕ ਹਨ, ਉਹ ਪਾਰਸ ਰੂਪ ਗੁਰੂ ਸਾਹਿਬ ਜੀ ਦੇ ਸ਼ਬਦ ਨਾਲ ਭੇਟੀਐ = ਮਿਲ ਕੇ ਭਾਵ ਗੁਰੂ ਸਾਹਿਬ ਜੀ ਦੀ ਸੰਗਤ ਨਾਲ ਮਿਲ ਕੇ ਸੁਵਰਨੁ = ਸੋਇਨਾ **ਵਾ:** ਸ਼ੁਧ ਚਿੱਤ ਵਾਲੇ ਹੋ ਜਾਂਦੇ ਹਨ।

## ਜਨ ਨਾਨਕ ਕੇ ਪ੍ਰਭ ਤੂ ਧਣੀ; ਜਿਉ ਭਾਵੈ ਤਿਵੈ ਚਲਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਹਰੀ ਵਾਹਿਗੁਰੂ ਤੂ = ਤੁਸੀਂ ਮੇਰੇ ਦਾਸ ਕੇ = ਦੇ ਧਣੀ = ਮਾਲਕ ਹੋ, ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਭਾਵ ਚੰਗਾ ਲੱਗਦਾ ਹੈ, ਤਿਵੈ = ਉਸੇ ਪ੍ਰਕਾਰ ਸਾਨੂੰ ਆਪਣੀ ਰਜ਼ਾ ਵਿਚ ਚਲਾਇ = ਚਲਾਉਣਾ ਕਰੋ ॥੨॥

## ਪਉੜੀ ॥ ਜਿਨ ਹਰਿ ਹਿਰਦੈ ਸੇਵਿਆ; ਤਿਨ ਹਰਿ ਆਪਿ ਮਿਲਾਏ ॥

ਜਿਨ੍ਹਾਂ ਨੇ ਹਿਰਦੈ = ਚਿੱਤ ਵਿਚ ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਦਾ ਸੇਵਿਆ = ਸੇਵਨ ਭਾਵ ਭਜਨ ਕੀਤਾ ਹੈ, ਤਿਨ = ਉਨ੍ਹਾਂ ਨੂੰ ਹਰਿ = ਹਰੀ ਅਕਾਲ ਪੁਰਖ ਨੇ ਆਪ ਆਪਣੇ ਨਾਲ ਮਿਲਾਏ = ਅਭੇਦ ਕਰ ਲਿਆ ਹੈ।

## ਗੁਣ ਕੀ ਸਾਝਿ ਤਿਨ ਸਿਉ ਕਰੀ; ਸਭਿ ਅਵਗਣ ਸਬਦਿ ਜਲਾਏ ॥

ਜਿਨ੍ਹਾਂ ਵਿਚ ਸ਼ਰਧਾ, ਸਤ, ਸੰਤੋਖ, ਦਇਆ, ਧਰਮ ਆਦਿ ਗੁਣ ਹਨ ਤਿਨ = ਉਨ੍ਹਾਂ ਪੁਰਖਾਂ ਦੇ ਸਿਉ = ਨਾਲ ਜਿਨ੍ਹਾਂ ਨੇ ਸ਼ੁਭ ਗੁਣਾਂ ਕੀ = ਦੀ ਸਾਝਿ = ਭਾਈਵਾਲਤਾ ਕੀਤੀ ਹੈ, ਉਨ੍ਹਾਂ ਨੇ ਗੁਰ ਦੇ ਸਬਦਿ = ਉਪਦੇਸ਼ ਦੁਆਰਾ ਸਭਿ = ਸਾਰੇ ਅਵਗਣ = ਔਗੁਣਾਂ ਨੂੰ ਜਲਾਏ = ਸਾੜ ਦਿੱਤਾ ਹੈ **ਵਾ:** ਗੁਰੂ ਸ਼ਬਦ ਦੀ ਅਗਨੀ (ਪ੍ਰਕਾਸ਼) ਕਰ ਕੇ ਔਗੁਣਾਂ ਰੂਪੀ ਕਚਰੇ ਨੂੰ ਜਾਲ ਦਿੱਤਾ ਹੈ।

## ਅਉਗਣ ਵਿਕਣਿ ਪਲਰੀ; ਜਿਸੁ ਦੇਹਿ ਸੁ ਸਚੇ ਪਾਏ ॥

ਉਨ੍ਹਾਂ ਦੇ ਅਉਗਣ = ਗੁਨਾਹ ਪਲਰੀ = ਪਰਾਲੀ ਦੀ ਨਿਆਈਂ ਵਿਕਣਿ = ਵਿਕਦੇ ਹਨ ਭਾਵ ਸੁਖਾਲੇ ਹੀ ਦੂਰ ਹੋ ਜਾਂਦੇ ਹਨ **ਵਾ:** ਬੁੱਧੀ ਰੂਪੀ ਪਲਰੀ = ਪੱਲੇ ਵਿੱਚੋਂ ਗੁਨਾਹ ਨੂੰ ਵਿਕਣਿ = ਵੇਚਣਾ ਭਾਵ ਛੱਡਣਾ ਕੀਤਾ ਹੈ, ਪਰ ਜਿਸ ਨੂੰ ਸੱਚੇ ਪਾਤਿਸ਼ਾਹ ਨਾਮ ਦੀ ਦਾਤ ਦੇਇ = ਦੇਣਾ ਕਰਦਾ ਹੈ, ਸੁ = ਉਹੋ ਹੀ ਸੱਚੇ ਨਾਮ ਨੂੰ ਪਾ ਕੇ ਸੁਖ ਸਰੂਪ ਨੂੰ ਪਾਏ = ਪ੍ਰਾਪਤ ਕਰਦੇ ਹਨ।

## ਬਲਿਹਾਰੀ ਗੁਰ ਆਪਣੇ; ਜਿਨਿ ਅਉਗਣ ਮੇਟਿ ਗੁਣ ਪਰਗਟੀਆਏ ॥

ਅਸੀਂ ਆਪਣੇ ਸਤਿਗੁਰਾਂ ਤੋਂ ਬਲਿਹਾਰ = ਕੁਰਬਾਨ ਜਾਈਏ, ਜਿਨ੍ਹਾਂ ਨੇ ਹਿਰਦੇ ਵਿੱਚੋਂ ਅਉਗੁਣ = ਔਗੁਣਾਂ ਨੂੰ ਮੇਟਿ = ਨਾਸ਼ ਕਰ ਕੇ ਗੁਣ ਪਰਗਟੀਆਏ = ਪ੍ਰਗਟ ਕੀਤੇ ਹਨ।

## ਵਡੀ ਵਡਿਆਈ ਵਡੇ ਕੀ; ਗੁਰਮੁਖਿ ਆਲਾਏ ॥੭॥

ਵੱਡੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕੀ = ਦੀ ਵਡਿਆਈ = ਮਹਿਮਾ ਵੱਡੀ ਹੈ। ਜਿਸ ਵਡਿਆਈ ਨੂੰ ਗੁਰਮੁਖ ਜਨ ਆਲਾਏ = ਕਥਨ ਕਰਦੇ ਹਨ ॥੭॥

## ਸਲੋਕ ਮਃ ੪ ॥ ਸਤਿਗੁਰ ਵਿਚਿ ਵਡੀ ਵਡਿਆਈ; ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ ॥

ਹੇ ਭਾਈ! ਸਤਿਗੁਰਾਂ ਵਿਚ ਇਸ ਗੱਲ ਦੀ ਵੱਡੀ ਵਡਿਆਈ = ਮਹਿਮਾ ਹੈ, ਜੋ ਅਨਦਿਨੁ = ਰਾਤ ਦਿਨੇ ਆਪ ਸਤਿਗੁਰੂ ਜੀ ਹਰਿ = ਹਰੀ ਵਾਹਿਗੁਰੂ ਜੋ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹੈ ਉਸ ਦੇ ਨਾਮ ਨੂੰ ਧਿਆਵੈ = ਧਿਆਉਂਦੇ ਹਨ।

## ਹਰਿ ਹਰਿ ਨਾਮੁ ਰਮਤ, ਸੁਚ ਸੰਜਮੁ; ਹਰਿ ਨਾਮੇ ਹੀ ਤ੍ਰਿਪਤਾਵੈ ॥

ਸਤਿਗੁਰੂ ਜੀ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਦੇ ਹਨ। ਇਸੇ ਕਰਕੇ ਸੁਚ = ਪਵਿੱਤਰ ਹਿਰਦੇ ਵਾਲੇ, ਵਿਸ਼ਿਆਂ ਵੱਲੋਂ ਸੰਜਮੁ = ਇੰਦਰੀਆਂ ਨੂੰ ਦਮਨ ਕਰ ਕੇ ਰੱਖਣ ਵਾਲੇ ਹਨ **ਵਾ:** ਸਤਿਗੁਰੂ ਜੀ ਜੋ ਹਰਿ ਹਰਿ ਨਾਮ ਉਚਾਰਦੇ ਹਨ ਇਹੋ ਹੀ ਸੱਚ ਅਤੇ ਸੰਜਮ ਹੈ **ਵਾ:** ਨਾਮ ਉਚਾਰਦੇ ਹਨ ਅਤੇ ਸੁਚ ਤੇ ਸੰਜਮ ਵੀ ਰੱਖਦੇ ਹਨ ਅਤੇ ਹਰਿ = ਪਰਮੇਸ਼ਰ ਦੇ ਨਾਮ ਕਰਕੇ ਹੀ ਤ੍ਰਿਪਤਾਵੈ = ਰੱਜੇ ਹੋਏ ਹਨ **ਵਾ:** ਗੁਰਮੁਖ ਜਨ ਰਸਨਾ ਕਰਕੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਨਾ ਕਰਦੇ ਹਨ, ਸਰੀਰ ਕਰਕੇ ਸੁਚ = ਪਵਿੱਤਰਤਾ ਰੱਖਦੇ ਹਨ, ਸੰਜਮ = ਇੰਦ੍ਰੀਆਂ ਦਾ ਦਮਨ ਕਰਦੇ ਹਨ ਅਤੇ ਹਰੀ ਦੇ ਨਾਮ ਕਰਕੇ ਹੀ ਤ੍ਰਿਪਤਾਵੈ = ਰੱਜਦੇ ਹਨ।

## ਹਰਿ ਨਾਮੁ ਤਾਣੁ ਹਰਿ ਨਾਮੁ ਦੀਬਾਣੁ; ਹਰਿ ਨਾਮੋ ਰਖ ਕਰਾਵੈ ॥

ਸਤਿਗੁਰੂ ਸਾਹਿਬ ਜੀ ਨੂੰ ਸਰੀਰਕ ਤਾਣੁ = ਬਲ ਵੀ ਹਰਿ = ਹਰੀ ਵਾਹਿਗੁਰੂ ਦਾ ਨਾਮ ਹੀ ਹੈ ਤੇ ਹਰਿ = ਹਰੀ ਵਾਹਿਗੁਰੂ ਦਾ ਨਾਮ ਹੀ ਮਨ ਦਾ ਦੀਬਾਣੁ = ਆਸਰਾ ਹੈ ਅਤੇ ਸਤਿਗੁਰਾਂ ਦੀ ਹਰਿ = ਪਰਮੇਸ਼ਰ ਦਾ ਨਾਮੋ = ਨਾਮ ਹੀ ਰਖ = ਰੱਖਿਆ ਕਰਨ ਵਾਲ ਹੈ **ਵਾ:** ਗੁਰੂ ਸਾਹਿਬ ਜੀ ਦੇ ਸਿੱਖਾਂ ਦਾ ਹਰਿ = ਹਰੀ ਵਾਹਿਗੁਰੂ ਦਾ ਹੀ ਨਾਮ ਹੀ ਸਰੀਰਕ ਤੇ ਬਿਬੇਕ ਦਾ ਤਾਣੁ = ਬਲ ਹੈ ਤੇ ਸਾਧਸੰਗਤ ਵੀ ਗੁਰਸਿੱਖਾਂ ਦੀ ਦੀਬਾਣੁ = ਆਸਰਾ ਰੂਪ ਹੈ ਅਤੇ ਹਰਿ = ਹਰੀ ਵਾਹਿਗੂਰੂ ਦਾ ਨਾਮੋ = ਨਾਮ ਹੀ ਗੁਰੂ ਸਰੂਪ ਧਾਰ ਕੇ ਸਿੱਖਾਂ ਦੀ ਰਖ = ਰੱਖਿਆ ਕਰਦਾ ਹੈ।

## ਜੋ ਚਿਤੁ ਲਾਇ ਪੂਜੇ ਗੁਰ ਮੂਰਤਿ; ਸੋ ਮਨ ਇਛੇ ਫਲ ਪਾਵੈ ॥

ਜੋ = ਜਿਹੜਾ ਚਿਤੁ = ਮਨ ਲਾਇ = ਲਾ ਕੇ ਐਸੇ ਸਤਿਗੁਰਾਂ ਦੇ ਮੂਰਤਿ = ਸਰੂਪ ਦਾ ਪੂਜੇ = ਪੂਜਨ ਕਰੇਗਾ, ਸੋ = ਉਹ ਮਨ ਇਛੇ = ਮਨ ਇੱਛਤ ਫਲ ਪਾਵੈ = ਪ੍ਰਾਪਤ ਕਰੇਗਾ।

## ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਤਿਸੁ ਕਰਤਾ ਮਾਰ ਦਿਵਾਵੈ ॥

ਜੋ = ਜਿਹੜਾ ਮਨਮੁਖ ਪੂਰੇ = ਪੂਰਨ ਸਤਿਗੁਰਾਂ ਕੀ = ਦੀ ਨਿੰਦਾ = ਅਪਮਾਨਤਾ ਕਰੇ = ਕਰਦਾ ਹੈ, ਤਿਸੁ = ਉਸ ਨੂੰ ਕਰਤਾ ਪੁਰਖ ਜਮਾਂ ਤੋਂ ਮਾਰ = ਕੁੱਟ ਦਿਵਾਵੈ = ਦਿਵਾਉਂਦਾ ਭਾਵ ਮਾਰ ਪਵਾਉਂਦਾ ਹੈ।

## ਫੇਰਿ ਓਹ ਵੇਲਾ ਓਸੁ ਹਥਿ ਨ ਆਵੈ; ਓਹੁ ਆਪਣਾ ਬੀਜਿਆ ਆਪੇ ਖਾਵੈ ॥

ਜਦੋਂ ਸਤਿਗੁਰਾਂ ਦੀ ਨਿੰਦਿਆ ਕੀਤੀ, ਉਹ ਫੇਰ ਜਦੋਂ ਮਨੁੱਖਾ ਜਨਮ ਗੁਜ਼ਰ ਗਿਆ, ਦੁਬਾਰਾ ਬਖ਼ਸ਼ਾਉਣ ਦਾ ਵੇਲਾ ਉਸ ਦੇ ਹਥਿ = ਹੱਥ ਵਿਚ ਨ = ਨਹੀਂ ਆਵੈ = ਆਵੇਗਾ ਅਤੇ ਉਹ ਆਪਣਾ ਬੀਜਿਆ ਹੋਇਆ ਕਰਮ ਆਪ ਹੀ ਖਾਵੈ = ਖਾਣਾ ਕਰਦਾ ਹੈ, ਭਾਵ ਆਪ ਹੀ ਕਰਮ ਫਲ ਨੂੰ ਭੋਗੇਗਾ।

## ਨਰਕਿ ਘੋਰਿ ਮੁਹਿ ਕਾਲੈ ਖੜਿਆ; ਜਿਉ ਤਸਕਰੁ ਪਾਇ ਗਲਾਵੈ ॥

ਉਸ ਮੁਹਿ ਕਾਲੈ = ਕਾਲੇ ਮੂੰਹ ਵਾਲੇ ਗੁਰ ਨਿੰਦਕ ਨੂੰ **ਵਾ:** ਜਿਨ੍ਹਾਂ ਦੇ ਅੰਤਹਕਰਣ ਰੂਪੀ ਕਾਲੇ ਮੂੰਹ ਹਨ, ਉਨ੍ਹਾਂ ਨੂੰ ਘੋਰਿ = ਭਿਆਨਕ ਨਰਕ ਵਿਚ ਖੜਿਆ = ਖੜਨਾ ਭਾਵ ਲਿਜਾਣਾ ਕੀਤਾ ਹੈ। (ਮਾਝੇ ਦੀ ਬੋਲੀ ਵਿਚ ਲੈ ਕੇ ਜਾਣ ਨੂੰ ਖੜਨਾ ਜਾਂ ਖੜਿਆ ਕਹਿੰਦੇ ਹਨ।) ਜਿਉ = ਜਿਵੇਂ ਤਸਕਰੁ = ਚੋਰ ਨੂੰ ਗਲਵੈ = ਗਲ ਵਿਚ ਫਾਹਾ ਭਾਵ ਬੰਧਨ ਪਾਇ = ਪਾ ਕੇ ਪਕੜ ਲਈਦਾ ਹੈ। ਅਰਥਾਤ ਕੁੰਡੀ ਤੋੜੇ ਵਾਲੇ ਰੱਸੇ ਨੂੰ, (ਗਲਾਵੇ = ਗਲ+ਲਾਵ = ਰੱਸੀ) ਉਹ ਰੱਸੀ ਜੋ ਗਲ ਵਿਚ ਪਾਈ ਜਾਵੇ, ਰੱਸੀ ਨੂੰ ਪੋਲ ਪੇਚ ਦੇ ਕੇ ਵਿਚ ਗਿੱਚੀ ਪਾਉਣ ਦੀ ਥਾਂ ਰੱਖ ਲਵੇ, ਭਾਵ ਗਿੱਚੀ ਪਾ ਕੇ ਗੰਢ ਪੱਕੀ ਕਰ ਦੇਵੇ, ਉਸ ਨੂੰ ਗਲਾਵਾ ਕਹਿੰਦੇ ਹਨ, ਜਿਵੇਂ ਆਮ ਪੁਰਾਣੇ ਸਮਿਆਂ ਵਿਚ ਖੂਹ 'ਚੋਂ ਪਾਣੀ ਦੀ ਗਾਗਰ ਕੱਢਣ ਲੱਗਿਆ ਕਹਿੰਦੇ ਹਨ ਕਿ ਗਲਾਵਾ ਪਾ ਲਵੋ।

## ਫਿਰਿ ਸਤਿਗੁਰ ਕੀ ਸਰਣੀ ਪਵੈ ਤਾ ਉਬਰੈ; ਜਾ ਹਰਿ ਹਰਿ ਨਾਮੁ ਧਿਆਵੈ ॥

ਜੇਕਰ ਫਿਰਿ = ਫੇਰ ਵੀ ਸਤਿਗੁਰੂ ਸਾਹਿਬ ਜੀ ਕੀ = ਦੀ ਸਰਣੀ = ਓਟ ਪਵੈ = ਪੈ ਜਾਵੇ ਤਾਂ ਉਬਰੈ = ਬਚਾ ਹੋ ਸਕਦਾ ਹੈ, ਜਾਂ ਹਰਿ = ਜੋ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਹਰੀ ਵਾਹਿਗੁਰੂ ਦਾ ਨਾਮ ਹੈ, ਉਸ ਨੂੰ ਗੁਰਾਂ ਦੁਆਰਾ ਧਿਆਵੈ = ਧਿਆਉਣਾ ਕਰੇ ਤਾਂ ਬਚ ਸਕਦਾ ਹੈ **ਵਾ:** ਫੇਰ ਜੇਕਰ ਸਤਿਗੁਰਾਂ ਦੀ ਸ਼ਰਣ ਵਿਚ ਪਵੈ = ਪੈ ਕਰਕੇ ਹਰਿ ਹਰਿ ਨਾਮ ਨੂੰ ਧਿਆਉਣਾ ਕਰੇ ਤਾਂ ਬਚ ਸਕਦਾ ਹੈ।

## ਹਰਿ ਬਾਤਾ ਆਖਿ ਸੁਣਾਏ ਨਾਨਕੁ; ਹਰਿ ਕਰਤੇ ਏਵੈ ਭਾਵੈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਹਰਿ = ਹਰੀ ਅਕਾਲ ਪੁਰਖ ਵਾਹਿਗੁਰੂ ਦੇ ਸਚਖੰਡ ਦੀਆਂ ਬਾਤਾ = ਗੱਲਾਂ ਆਖਿ = ਕਥਨ ਕਰ ਕੇ ਸੁਣਾਏ = ਸੁਣਾਈਆਂ ਹਨ, ਭਾਵ ਜੋ ਅਗੰਮੀ ਗੱਲ ਲੋਕ ਪਰਲੋਕ ਵਿਚ ਵਰਤਦੀ ਹੈ, ਮਾਤ ਲੋਕ ਦੇ ਜੀਅ ਦੀ ਕਲਿਆਣ ਵਾਸਤੇ ਪਾਪਾਂ ਤੋਂ ਮੁਕਤ ਹੋਣ ਵਾਸਤੇ ਸੁਣਾ ਰਹੇ ਹਾਂ, ਇਹ ਅਗੰਮੀ ਗੱਲ ਕਰਤੇ ਹਰਿ = ਅਕਾਲ ਪੁਰਖ ਵਾਹਿਗੁਰੂ ਨੂੰ ਏਵੈ = ਇਸੇ ਤਰ੍ਹਾਂ ਭਾਵੈ = ਭਾਉਂਦੀ ਹੈ ॥੧॥

## ਮਃ ੪ ॥ ਪੂਰੇ ਗੁਰ ਕਾ ਹੁਕਮੁ ਨ ਮੰਨੈ; ਓਹੁ ਮਨਮੁਖੁ ਅਗਿਆਨੁ ਮੁਠਾ ਬਿਖੁ ਮਾਇਆ ॥

ਜੋ ਜੀਵ ਪੂਰੇ = ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਾ = ਦਾ ਹੁਕਮੁ ਭਾਵ ਆਗਿਆ ਨੂੰ ਨ = ਨਹੀਂ ਮੰਨੈ = ਮੰਨਦਾ, ਉਹੋ ਮਨਮੁਖ = ਮਨ ਦੇ ਆਖੇ ਲੱਗਣ ਵਾਲਾ ਅਗਿਆਨ ਦੇ ਸਹਿਤ ਬਿਖੁ = ਜ਼ਹਿਰ ਰੂਪ ਮਾਇਆ ਕਰ ਕੇ ਮੁਠਾ = ਲੁੱਟਿਆ ਗਿਆ ਹੈ।

## ਓਸੁ ਅੰਦਰਿ ਕੂੜੁ ਕੂੜੋ ਕਰਿ ਬੁਝੈ; ਅਣਹੋਂਦੇ ਝਗੜੇ ਦਯਿ ਓਸ ਦੈ ਗਲਿ ਪਾਇਆ ॥

ਓਸੁ = ਉਸ ਦੇ ਹਿਰਦੇ ਅੰਦਰ ਕੂੜੁ = ਝੂਠ ਹੈ, ਇਸ ਕਰਿ = ਕਰ ਕੇ ਸੱਚ ਨੂੰ ਵੀ ਕੂੜੋ = ਝੂਠ ਹੀ ਬੁਝੈ = ਸਮਝਦਾ ਹੈ, ਦਯਿ = ਪ੍ਰੇਰਕ ਪਰਮੇਸ਼ਰ ਨੇ ਓਸ ਦੈ = ਉਸ ਦੇ ਗਲ ਵਿਚ ਅਣਹੋਂਦੇ = ਅਣਹੋਏ ਭਾਵ ਬੇਅੰਤ ਝਗੜੇ ਪਾਇਆ = ਪਾ ਦਿੱਤੇ ਹਨ ਕਿ ਹਰ ਵਕਤ ਉਸ ਪਾਸੇ ਹੀ ਝਗੜਿਆਂ ਵਿਚ ਖਪਦਾ ਰਹੇ। ਜੋ ਝਗੜੇ ਕਿਸੇ ਹੋਰ ਦੇ ਹੋਣ ਤੇ ਕਿਸੇ ਹੋਰ ਦੇ ਗਲ ਪੈ ਜਾਣ ਉਸ ਨੂੰ ਅਣਹੋਂਦੇ ਝਗੜੇ ਕਹਿੰਦੇ ਹਨ।

## ਓਹੁ ਗਲ ਫਰੋਸੀ ਕਰੇ, ਬਹੁਤੇਰੀ; ਓਸ ਦਾ ਬੋਲਿਆ ਕਿਸੈ ਨ ਭਾਇਆ ॥

(**ਗੱਲ** ਬੋਲੋ)

ਉਹੋ ਗੁਰ ਨਿੰਦਕ ਬਹੁਤੇਰੀ = ਬਹੁਤ ਸਾਰੀਆਂ ਗੱਲਾਂ ਨੂੰ ਫਰੋਸੀ = ਵੇਚਣਾ ਕਰੇ = ਕਰਦਾ ਹੈ (ਫ਼ਾਰਸੀ ਵਿਚ ਫਰੋਸੀ ਦਾ ਅਰਥ ਵੇਚਣਾ ਹੈ) ਜਿਵੇਂ ਕਿਤਾਬਾਂ ਵੇਚਣ ਵਾਲੇ ਹੁੰਦੇ ਹਨ, ਇਹ ਗੱਲਾਂ ਦੀ ਫਰੋਸੀ ਕਰਦਾ ਹੈ। ਕਿਸੇ ਤੋਂ ਪੈਸੇ ਲੈ ਕੇ ਉਗਾਹੀ ਦੇਣੀ, ਚਾਹ ਦੀ ਪਿਆਲੀ ਪਿਲਾ ਦੇਈਂ ਤੇਰੀ ਉਗਾਹੀ (ਗਵਾਹੀ) ਦੇ ਦਿਆਂਗੇ ਆਦਿ। ਉਸ ਦਾ ਇਹੋ ਜਿਹਾ ਬੋਲਿਆ ਕਿਸੈ = ਕਿਸੇ ਨੂੰ ਵੀ ਭਾਇਆ = ਚੰਗਾ ਭਾਵ ਭਾਉਂਦਾ ਨ = ਨਹੀਂ।

## ਓਹੁ ਘਰਿ ਘਰਿ ਹੰਢੈ ਜਿਉ ਰੰਨ ਦੋੁਹਾਗਣਿ; ਓਸੁ ਨਾਲਿ ਮੁਹੁ ਜੋੜੇ, ਓਸੁ ਭੀ ਲਛਣੁ ਲਾਇਆ ॥

ਓਹੁ = ਉਹੋ ਮਨੁੱਖ ਘਰ ਘਰ ਉਗਾਹੀ ਦੇਣ ਵਾਸਤੇ ਇਸ ਤਰ੍ਹਾਂ ਹੰਢੈ = ਫਿਰਦਾ ਰਹਿੰਦਾ ਹੈ, ਜਿਉ = ਜਿਵੇਂ ਦੋੁਹਾਗਣਿ = ਛੁੱਟੜ ਇਸਤਰੀ ਔਗੁਣਾਂ ਵਾਲੀ ਦੁਰਾਚਾਰ ਵਾਸਤੇ ਘਰ ਘਰ ਤੁਰੀ ਫਿਰਦੀ ਹੈ। ਉਸ ਛੁੱਟੜ ਇਸਤਰੀ ਨਾਲ ਜਿਹੜੀ ਮੁਹੁ = ਮੂੰਹ ਜੋੜ ਲਵੇ, ਉਸ ਦੇ ਅੰਦਰ ਵੀ ਵਿਭਚਾਰ ਦਾ ਕੁ-ਲੱਛਣ ਭਾਵ (ਕਲੰਕ) ਚਿੰਨ੍ਹ ਲਾਇਆ = ਲੱਗ ਜਾਂਦਾ ਹੈ, ਖੋਟਾ ਲੱਛਣ ਲੱਗ ਜਾਂਦਾ ਹੈ, ਇਸੇ ਪ੍ਰਕਾਰ ਜਿਹੜਾ ਉਸ ਨਿੰਦਕ ਪੁਰਖ ਨਾਲ ਮੁਹੁ ਜੋੜੇ = ਮੂੰਹ ਜੋੜਦਾ, ਭਾਵ ਉਸ ਦੀ ਸੰਗਤ ਕਰਦਾ ਹੈ, ਉਸ ਨੂੰ ਭੀ = ਵੀ ਨਿੰਦਕ ਪੁਣੇ ਦਾ ਲਛਣੁ = ਚਿੰਨ੍ਹ ਲਾਇਆ = ਲੱਗ ਜਾਂਦਾ ਹੈ।

## ਗੁਰਮੁਖਿ ਹੋਇ ਸੁ ਅਲਿਪਤੋ ਵਰਤੈ; ਓਸ ਦਾ ਪਾਸੁ ਛਡਿ, ਗੁਰ ਪਾਸਿ ਬਹਿ ਜਾਇਆ ॥

ਜੋ ਗੁਰਮੁਖ ਹੋਇ = ਹੁੰਦਾ ਹੈ, ਸੁ = ਉਹ ਮਨਮੁਖਾਂ ਦੀ ਸੰਗਤ ਤੋਂ ਅਲਿਪਤੋ = ਨਿਰਲੇਪ ਹੋ ਕੇ ਵਰਤੈ = ਵਰਤਦਾ ਹੈ ਅਤੇ ਗੁਰਮੁਖ ਜਨਾਂ ਨੂੰ ਜੇ ਮਨਮੁਖ ਬਹੁਤਾ ਮੋਹ ਕਰੇ ਕਿ ਮੈਂ ਗੱਲ ਕੰਨੀਂ ਪਾ ਕੇ ਹੀ ਛੱਡਣੀ ਹੈ ਤਾਂ ਗੁਰਮੁਖ ਉਸ ਦਾ ਪਾਸੁ = ਪਾਸਾ ਛਡਿ = ਤਿਆਗ ਕੇ ਗੁਰੂ ਸਾਹਿਬ ਜੀ ਦੀ ਸੰਗਤ ਪਾਸਿ = ਕੋਲ ਜਾ ਕੇ ਬਹਿ = ਬੈਠ ਜਾਇਆ = ਜਾਂਦਾ ਹੈ।

**[ਅੰਗ ੩੦੪]**

## ਜੋ ਗੁਰੁ ਗੋਪੇ ਆਪਣਾ, ਸੁ ਭਲਾ ਨਾਹੀ ਪੰਚਹੁ; ਓਨਿ ਲਾਹਾ ਮੂਲੁ ਸਭੁ ਗਵਾਇਆ ॥

ਹੇ ਪੰਚਹੁ = ਸ੍ਰੇਸ਼ਟ ਜਨੋਂ, ਮੁਖੀ ਜਨੋਂ! ਜੋ = ਜਿਹੜਾ ਆਪਣੇ ਗੁਰੂ ਨੂੰ ਗੋਪੇ = ਛੁਪਾ ਲਵੇ ਸੁ = ਉਹ

ਭਲਾ = ਚੰਗਾ ਪੁਰਖ ਨਾਹੀ = ਨਹੀਂ ਹੁੰਦਾ। ਓਨਿ = ਉਸ ਨੇ ਮੁਕਤੀ ਦਾ ਲਾਹਾ = ਲਾਭ ਮੂਲ = ਕਾਰਨ ਰੂਪ ਪੁੰਨ ਆਦਿ ਸਭੁ = ਸਾਰਾ ਕੁਝ ਗਵਾਇਆ = ਗਵਾ ਲੈਣਾ ਕੀਤਾ ਹੈ **ਅਥਵਾ** ਇਸੇ ਪ੍ਰਕਾਰ ਮੂਲ ਰੂਪ ਨਾਮ, ਮੂਲ ਰੂਪ ਸੁਆਸ ਅਤੇ ਗਿਆਨ ਦਾ ਲਾਹਾ, ਹਰੀ ਵਾਹਿਗੁਰੂ ਦਾ ਮੂਲ ਰੂਪ ਲਾਹਾ ਆਦਿ ਸਭ ਕੁਝ ਉਸ ਨੇ ਗਵਾ ਲਿਆ ਹੈ।

## ਪਹਿਲਾ ਆਗਮੁ ਨਿਗਮੁ ਨਾਨਕੁ ਆਖਿ ਸੁਣਾਏ; ਪੂਰੇ ਗੁਰ ਕਾ ਬਚਨੁ ਉਪਰਿ ਆਇਆ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੀ ਪਹਿਲੀ ਗੱਲ ਆਗਮੁ = ਸ਼ਾਸਤਰਾਂ ਦੇ ਨਿਗਮ ਵੇਦਾਂ ਤੋਂ ਪਰ੍ਹੇ ਹੈ, ਭਾਵ ਜਿਹੜੀ ਵੇਦਾਂ ਸ਼ਾਸਤਰਾਂ ਤੋਂ ਅਗੰਮੀ ਹੈ, ਉਹ ਆਖਿ = ਕਥਨ ਕਰਕੇ ਸੁਣਾ ਦਿੱਤੀ, ਜੋ ਪਰਲੋਕ ਵਿਚ ਹੋਣੀ ਹੈ। ਉਹ ਪੂਰੇ = ਪੂਰਨ ਸਤਿਗੁਰਾਂ ਕਾ = ਦਾ ਬਚਨੁ = ਉਪਦੇਸ਼ ਵੇਖ ਲੈਣਾ ਕਰੋ, ਸਭ ਵੇਦਾਂ ਸ਼ਾਸਤਰਾਂ ਤੋਂ ਉਪਰਿ = ਉੱਤੇ ਆਇਆ = ਆ ਗਿਆ ਹੈ, ਭਾਵ ਜਿਵੇਂ ਸਤਿਗੁਰਾਂ ਨੇ ਕਿਹਾ ਸੀ ਉਸੇ ਪ੍ਰਕਾਰ ਮਨਮੁਖਾਂ ਨੂੰ ਫਲ ਮਿਲਿਆ ਹੈ **ਵਾ:** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਹਿਲਾ = ਪ੍ਰਿਥਮ ਆਗਮੁ ਨਿਗਮੁ = ਸ਼ਾਸਤਰ ਵੇਦ ਜਿਸ ਗੱਲ ਨੂੰ ਆਖਿ = ਕਹਿ ਕੇ ਸੁਣਾਏ = ਸੁਣਾ ਰਹੇ ਹਨ, ਪੂਰੇ = ਪੂਰਨ ਗੁਰਾਂ ਕਾ = ਦਾ ਬਚਨੁ = ਉਪਦੇਸ਼ ਵੀ ਉਪਰਿ = ਉਪਰਲੇ ਪ੍ਰਸੰਗ ਵਿਚ ਇਸੇ ਤਰ੍ਹਾਂ ਆਇਆ ਹੈ **ਅਥਵਾ** ਆਦਿ ਤੋਂ ਹੀ ਬੇਦ ਸ਼ਾਸਤਰ ਇਹ ਕਹਿ ਕੇ ਸੁਣਾ ਰਹੇ ਹਨ ਕਿ ਗੁਰਾਂ ਦੇ ਬਚਨ ਸਾਰਿਆਂ ਤੋਂ ਅਧਿਕ ਹਨ। ਜੈਸਾ ਕਿ :

**ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥** *(ਗਉੜੀ ਸੁਖਮਨੀ ਮ: ੫, ਅੰਗ ੨੬੮)*

## ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ; ਮਨਮੁਖਾ ਓਹ ਵੇਲਾ ਹਥਿ ਨ ਆਇਆ ॥੨॥

ਗੁਰਸਿੱਖਾਂ ਨੂੰ ਤਾਂ ਪੂਰੇ = ਪੂਰਨ ਗੁਰ = ਸਤਿਗੁਰੂ ਕੀ = ਦੀ ਵਡਿਆਈ = ਮਹਿਮਾ ਭਾਵੈ = ਚੰਗੀ ਲੱਗਦੀ ਹੈ ਅਤੇ ਮਨਮੁਖਾ = ਮਨ ਦੇ ਪਿੱਛੇ ਲੱਗਣ ਵਾਲੇ ਲੋਕਾਂ ਨੂੰ ਓਹੋ ਵੇਲਾ = ਵਕਤ ਭਾਵ ਗੁਰਾਂ ਦੇ ਨਾਲ ਮਿਲ ਕੇ ਆਪਣੇ ਪਾਪਾਂ ਨੂੰ ਬਖ਼ਸ਼ਾਉਣ ਦਾ ਸਮਾਂ ਹਥਿ = ਹੱਥ ਨ = ਨਹੀਂ ਆਇਆ = ਆਉਂਦਾ ॥੨॥

## ਪਉੜੀ ॥

## ਸਚੁ ਸਚਾ ਸਭ ਦੂ ਵਡਾ ਹੈ; ਸੋ ਲਏ ਜਿਸੁ ਸਤਿਗੁਰੁ ਟਿਕੇ ॥

ਹੇ ਭਾਈ! ਸਚੁ = ਨਿਸਚੇ ਕਰ ਕੇ ਸੱਚਾ ਪਰਮੇਸ਼ਰ ਪਿੱਛੋਂ ਵੀ ਸੱਚਾ ਸੀ ਤੇ ਹੁਣ ਵੀ ਹੈ ਅਤੇ ਅੱਗੇ ਨੂੰ ਵੀ ਹੋਵੇਗਾ ਅਤੇ ਸਭ = ਸਾਰਿਆਂ ਦੂ = ਤੋਂ ਵੱਡਾ ਹੈ, ਸੋ = ਉਸ ਪਰਮਾਤਮਾ ਨੂੰ ਉਹ ਪਾ ਲਵੇ = ਲੈਂਦਾ ਹੈ, ਜਿਸ ਦੇ ਮਨ ਨੂੰ ਸਤਿਗੁਰੂ ਜੀ ਟਿਕੇ = ਇਸਥਿਤ ਕਰ ਦਿੰਦੇ ਹਨ, ਭਾਵ ਜਿਸ ਦੇ ਮੱਥੇ ਉਪਰ ਉਪਦੇਸ਼ ਰੂਪੀ ਟਿਕੇ = ਤਿਲਕ ਲਾ ਦਿੰਦੇ ਹਨ **ਵਾ:** ਜਿਸ ਨੂੰ ਸਤਿਗੁਰੂ ਸਾਹਿਬ ਜੀ ਆਪਣਾ ਟਿਕੇ = ਪੁੱਤਰ ਭਾਵ ਸਿੱਖ ਬਣਾ ਲੈਂਦੇ ਹਨ।

## ਸੋ ਸਤਿਗੁਰੁ ਜਿ ਸਚੁ ਧਿਆਇਦਾ; ਸਚੁ ਸਚਾ ਸਤਿਗੁਰੁ ਇਕੇ ॥

ਸੋ = ਓਹੀ ਸਤਿਗੁਰੂ ਸਾਹਿਬ ਜੀ ਹਨ ਜਿ = ਜਿਹੜਾ ਸੱਚ ਸਰੂਪ ਪ੍ਰਭੂ ਨੂੰ ਧਿਆਇਦਾ = ਧਿਆਉਂਦਾ ਹੈ ਅਤੇ ਸਚੁ = ਨਿਸਚੇ ਕਰੇ ਕਿ ਸੱਚਾ ਅਕਾਲ ਪੁਰਖ ਤੇ ਸਤਿਗੁਰੂ ਇਕੇ = ਇੱਕੋ ਜੋਤ ਹਨ।

## ਸੋਈ ਸਤਿਗੁਰੁ ਪੁਰਖੁ ਹੈ; ਜਿਨਿ ਪੰਜੇ ਦੂਤ ਕੀਤੇ ਵਸਿ ਛਿਕੇ ॥

ਸੋਈ = ਓਹੀ ਸਤਿਗੁਰੂ ਪੁਰਖ ਹੈ, ਜਿਨਿ = ਜਿਸ ਨੇ ਪੰਜੇ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਦੂਤ = ਵੈਰੀ ਛਿਕੇ = ਖਿੱਚ ਕੇ ਵਸਿ = ਅਧੀਨ ਕੀਤੇ ਹਨ **ਵਾ:** ਜੋ ਆਪਣੇ ਸਿੱਖਾਂ ਦੇ ਹਿਰਦੇ 'ਚੋਂ ਵੀ ਖਿੱਚ ਕੇ ਪੰਜੇ ਕਾਮਾਦਿਕ ਬਾਹਰ ਕੱਢ ਦਿੰਦੇ ਹਨ, ਜਿਸ ਪ੍ਰਕਾਰ ਮੱਖਣ ਵਿੱਚੋਂ ਵਾਲ ਕੱਢ ਦੇਈਦਾ ਹੈ।

## ਜਿ ਬਿਨੁ ਸਤਿਗੁਰ ਸੇਵੇ ਆਪੁ ਗਣਾਇਦੇ; ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ ॥

ਜਿ = ਜਿਹੜੇ ਸਤਿਗੁਰੂ ਸਾਹਿਬ ਜੀ ਦੀ ਬਿਨੁ = ਬਗ਼ੈਰ ਸੇਵੇ = ਟਹਿਲ ਤੋਂ ਆਪਣੇ ਆਪ ਨੂੰ ਹੀ ਬ੍ਰਹਮ ਗਣਾਇਦੇ = ਗਣਾਉਂਦੇ ਹਨ ਭਾਵ ਹੰਕਾਰ ਕਰਦੇ ਹਨ, ਤਿਨ = ਉਨ੍ਹਾਂ ਦੇ ਹਿਰਦੇ ਅੰਦਰ ਤਾਂ ਕੂੜੁ = ਝੂਠ ਹੈ ਅਤੇ ਉਹ ਵਿਸ਼ਿਆਂ ਦੇ ਫਿਟੁ = ਫਿਟਕਾਰੇ ਹੋਏ ਹਨ ਅਤੇ ਮੁਹ = ਮੂੰਹੋ ਫਿਕੇ = ਬੇਰਸੀ ਦੀਆਂ ਗੱਲਾਂ ਕਰਨੇ ਕਰ ਕੇ ਫਿਟੁ = ਫਿਟਕਾਰ ਹੀ ਪੈਂਦੀ ਹੈ।

## ਓਇ ਬੋਲੇ ਕਿਸੈ ਨ ਭਾਵਨੀ; ਮੁਹ ਕਾਲੇ ਸਤਿਗੁਰ ਤੇ ਚੁਕੇ ॥੮॥

ਕਿਸੇ ਨੂੰ ਓਇ = ਉਨ੍ਹਾਂ ਦੇ ਬੋਲੇ = ਬਚਨ ਭਾਵਨੀ = ਚੰਗੇ ਨ = ਨਹੀਂ ਲੱਗਦੇ, ਕਿਉਂਕਿ ਉਨ੍ਹਾਂ ਦੇ ਮੁਹ = ਮੂੰਹ ਨਿੰਦਿਆ ਕਰਨੇ ਕਰ ਕੇ ਕਾਲੇ ਹੋਏ ਹੁੰਦੇ ਹਨ, ਇਸ ਕਰ ਕੇ ਉਹ ਸਤਿਗੁਰਾਂ ਤੇ = ਤੋਂ ਚੁਕੇ = ਉਕ ਭਾਵ ਭੁੱਲੇ ਹੋਏ ਹਨ।੮।

## ਸਲੋਕ ਮਃ ੪ ॥

## ਹਰਿ ਪ੍ਰਭ ਕਾ ਸਭੁ ਖੇਤੁ ਹੈ; ਹਰਿ ਆਪਿ ਕਿਰਸਾਣੀ ਲਾਇਆ ॥

ਇਹ ਸਭੁ = ਸਾਰਾ ਸੰਸਾਰ ਹਰਿ = ਹਰੀ ਪ੍ਰਭੁ = ਅਕਾਲ ਪੁਰਖ ਕਾ = ਦਾ ਖੇਤੁ = ਪੈਲੀ ਭਾਵ ਭੂਮੀ ਦੀ ਨਿਆਈਂ ਹੈ, ਹਰਿ = ਹਰੀ ਵਾਹਿਗੁਰੂ ਨੇ ਆਪ ਹੀ ਕਰਮਾਂ ਰੂਪੀ ਕਿਰਸਾਣੀ = ਖੇਤੀ ਵਿਚ ਸਾਰਿਆਂ ਜੀਵਾਂ ਨੂੰ ਲਾਇਆ = ਲਗਾਇਆ ਹੋਇਆ ਹੈ, ਭਾਵ ਜੀਵਾਂ ਦੀ ਵਾਸ਼ਨਾ ਅਨੁਸਾਰ ਜਿਹੋ ਜਿਹਾ ਵਾਪਾਰ ਭਾਉਂਦਾ ਹੈ, ਉਸੇ ਤਰ੍ਹਾਂ ਖੇਤੀ ਵਿਚ ਲਗਾਏ ਹੋਏ ਹਨ।

## ਗੁਰਮੁਖਿ ਬਖਸਿ ਜਮਾਈਅਨੁ; ਮਨਮੁਖੀ ਮੂਲੁ ਗਵਾਇਆ ॥

ਗੁਰਮੁਖ ਜਨ ਬਿਧ ਨਿਖੇਧ ਕਰਮਾਂ ਤੋਂ ਰਹਿਤ ਹੋ ਕੇ ਗੁਰਾਂ ਤੋਂ ਬਖਸਿ = ਬਖ਼ਸ਼ਿਸ਼ ਲੈ ਕੇ ਨਾਮ ਦਾ ਸ੍ਰਵਣ ਕਰਨ ਰੂਪ ਬੀਜ, ਬੀਜ ਦੇ ਮੰਨਣ ਰੂਪ ਖੇਤੀ ਜਮਾਈਅਨੁ = ਜਮਾਉਂਦੇ ਹਨ ਅਤੇ ਮਨਮੁਖੀ = ਮਨਮੁਖਾਂ ਨੇ ਸੁਆਸਾਂ ਰੂਪੀ ਮੂਲ = ਮੁੱਢ ਨੂੰ ਬੇਅਰਥ ਗਵਾਇਆ = ਗਵਾ ਲਿਆ ਹੈ, ਭਾਵ ਮਨੁੱਖਾ ਜਨਮ ਹੱਥੋਂ ਬੇਅਰਥ ਹੀ ਗਵਾ ਲਿਆ ਹੈ।

## ਸਭੁ ਕੋ ਬੀਜੇ ਆਪਣੇ ਭਲੇ ਨੋ; ਹਰਿ ਭਾਵੈ ਸੋ ਖੇਤੁ ਜਮਾਇਆ ॥

ਸਭੁ = ਸਾਰੇ ਕੋ = ਕੋਈ ਆਪਣੇ ਭਲੇ = ਚੰਗੇ ਨੋ = ਤਾਈਂ ਆਪਣੇ ਸਰੀਰ ਰੂਪ ਖੇਤ ਵਿਚ ਕਰਮ ਕਾਂਡ ਰੂਪੀ ਬੀਜ ਬੀਜਦੇ ਹਨ, ਪਰ ਜੋ ਹਰਿ = ਹਰੀ ਵਾਹਿਗੁਰੂ ਨੂੰ ਭਾਵੈ = ਚੰਗਾ ਲੱਗਦਾ ਹੈ ਸੋ = ਉਹ ਸਰੀਰ ਰੂਪੀ ਖੇਤ ਸ਼ੁਭ ਗੁਣਾਂ ਦੀ ਹਰਿਆਲਤਾ ਸਹਿਤ ਗੁਰਾਂ ਦੁਆਰਾ ਪਰਮੇਸ਼ਰ ਨੇ ਜਮਾਇਆ = ਉਗਾਉਣਾ ਕੀਤਾ ਹੈ।

## ਗੁਰਸਿਖੀ, ਹਰਿ ਅੰਮ੍ਰਿਤੁ ਬੀਜਿਆ; ਹਰਿ ਅੰਮ੍ਰਿਤ ਨਾਮੁ, ਫਲੁ ਅੰਮ੍ਰਿਤੁ ਪਾਇਆ ॥

ਗੁਰਸਿਖੀ = ਗੁਰਸਿੱਖਾਂ ਨੇ ਹਰਿ = ਹਰੀ ਵਾਹਿਗੁਰੂ ਦਾ ਅੰਮ੍ਰਿਤੁ ਨਾਮ ਗੁਰਾਂ ਦੇ ਪਾਸੋਂ ਉਪਦੇਸ਼ ਲੈ ਕੇ ਬੀਜਿਆ = ਬੀਜਣਾ ਭਾਵ ਜਪਿਆ ਹੈ ਅਤੇ ਹਰਿ = ਪਰਮੇਸ਼ਰ ਦੇ ਨਾਮ ਅੰਮ੍ਰਿਤ ਕਰਕੇ ਹੀ ਅੰਮ੍ਰਿਤੁ = ਅਮਰ ਕਰਨ ਵਾਲਾ ਗਿਆਨ ਰੂਪੀ ਫਲ ਪਾਇਆ = ਪਾਉਣਾ ਕੀਤਾ ਹੈ।

## ਜਮੁ ਚੂਹਾ ਕਿਰਸ ਨਿਤ ਕੁਰਕਦਾ; ਹਰਿ ਕਰਤੈ ਮਾਰਿ ਕਢਾਇਆ ॥

***ਪਹਿਲਾ ਅਰਥ :*** ਸਾਰਿਆਂ ਦੀ ਸਰੀਰ ਰੂਪੀ ਭਾਵ ਸੁਆਸਾਂ ਰੂਪੀ ਕਿਰਸ = ਖੇਤੀ ਤਾਈਂ ਜਮ ਰੂਪੀ ਚੂਹਾ ਨਿਤ = ਹਮੇਸ਼ਾ ਕੁਰਕਦਾ = ਕੁਤਰ ਰਿਹਾ ਹੈ। ਹਰਿ = ਹਰੀ ਕਰਤੈ = ਕਰਤਾਰ ਦੇ ਰੂਪ ਸਤਿਗੁਰਾਂ ਨੇ ਉਪਦੇਸ਼ ਦੇ ਕੇ ਇਸ ਨੂੰ ਮਾਰ ਕੇ ਕਢਾਇਆ = ਕੱਢ ਦਿੱਤਾ ਹੈ।

***ਦੂਸਰਾ ਅਰਥ :*** ਇਸ ਕਰਮ ਰੂਪੀ ਖੇਤੀ ਵਿਚ ਜਿਹੜੇ ਸ਼ੁਭ ਗੁਣ ਜਮ = ਜੰਮੇ ਹੋਏ ਹਨ, ਉਨ੍ਹਾਂ ਨੂੰ ਹੰਕਾਰ ਰੂਪੀ ਚੂਹਾ ਨਿਤ = ਨਿਤਾਪ੍ਰਤੀ ਕੁਰਕਦਾ = ਟੁੱਕ ਰਿਹਾ ਹੈ ਅਤੇ ਜਿਨ੍ਹਾਂ ਨੇ ਹਰਿ = ਹਰੀ ਕਰਤੈ = ਕਰਤੇ ਪੁਰਖ ਦੀ ਸ਼ਰਨ ਲਈ ਹੈ, ਉਨ੍ਹਾਂ ਦੇ ਹਿਰਦੇ ਵਿੱਚੋਂ ਪਰਮੇਸ਼ਰ ਨੇ ਹੰਕਾਰ ਰੂਪੀ ਚੂਹਾ ਕਢਾਇਆ = ਕੱਢ ਦਿੱਤਾ ਹੈ।

***ਤੀਸਰਾ ਅਰਥ :*** ਜਿਹੜਾ ਅੰਤਹਕਰਣ ਦੇ ਅੰਦਰ ਅਗਿਆਨ ਰੂਪੀ ਚੂਹਾ ਜਮ = ਜਮ੍ਹਾਂ ਹੋਇਆ ਹੈ, ਇਹ ਭਗਤੀ ਰੂਪ ਖੇਤੀ ਨੂੰ ਨਿਤਾਪ੍ਰਤੀ ਕੁਰਕ ਰਿਹਾ ਹੈ, ਇਸ ਨੂੰ ਹਰੀ ਕਰਤੈ = ਕਰਤਾ ਪੁਰਖ ਦੇ ਰੂਪ ਸਤਿਗੁਰਾਂ ਨੇ ਗਿਆਨ ਦੁਆਰਾ ਮਾਰ ਕੇ ਅਗਿਆਨ ਰੂਪੀ ਚੂਹੇ ਦੇ ਤਾਈਂ ਕਢਾਇਆ = ਕੱਢਣਾ ਕੀਤਾ ਹੈ।

## ਕਿਰਸਾਣੀ ਜੰਮੀ ਭਾਉ ਕਰਿ; ਹਰਿ ਬੋਹਲ ਬਖਸ ਜਮਾਇਆ ॥

ਇਸ ਪ੍ਰਕਾਰ ਭਾਉ = ਪ੍ਰੇਮ ਕਰਨੇ ਕਰਿ = ਕਰ ਕੇ ਸ਼ੁਭ ਗੁਣਾਂ ਦੀ ਕਿਰਸਾਣੀ = ਖੇਤੀ ਜੰਮ ਪਈ ਹੈ ਅਤੇ ਜੋ ਹਰਿ = ਹਰੀ ਵਾਹਿਗੁਰੂ ਨੇ ਸਰੂਪ ਦੇ ਅਨੰਦ ਦੀ ਬਖਸ = ਬਖ਼ਸ਼ਿਸ਼ ਕੀਤੀ ਹੈ, ਇਹ ਪ੍ਰਭੂ ਦੀ ਮਿਹਰ ਰੂਪੀ ਬੋਹਲ = ਅਨਾਜ ਦਾ ਢੇਰ ਜਮਾਇਆ = ਇਸਥਿਤ ਹੋਇਆ ਹੈ **ਵਾ:** ਐਸੀ ਸ਼ੁਭ ਗੁਣਾਂ ਦੀ ਖੇਤੀ ਪ੍ਰਪੱਕ ਹੋਈ ਹੈ, ਜਿਸ ਵਿਚ ਹਰੀ ਨੇ ਅੰਮ੍ਰਿਤ ਨਾਮ ਰੂਪੀ ਬੋਹਲ ਲਾ ਦਿੱਤਾ ਹੈ।

## ਤਿਨ ਕਾ ਕਾੜਾ ਅੰਦੇਸਾ ਸਭੁ ਲਾਹਿਓਨੁ; ਜਿਨੀ ਸਤਿਗੁਰੁ ਪੁਰਖੁ ਧਿਆਇਆ ॥

ਜਿਨੀ = ਜਿਨ੍ਹਾਂ ਨੇ ਪੁਰਖੁ = ਪੂਰਨ ਸਤਿਗੁਰੂ ਦੇ ਤਾਈਂ ਧਿਆਇਆ = ਧਿਆਉਣਾ ਕੀਤਾ ਹੈ, ਤਿਨ = ਉਨ੍ਹਾਂ ਕਾ = ਦਾ ਜਿਹੜਾ ਕਾੜਾ = ਝੋਰਾ ਸੀ ਕਿ ਹਿਸਾਬ ਕਿਤਾਬ ਦਰਗਾਹ ਵਿਚ ਕਿਵੇਂ ਦੇਵਾਂਗੇ ਅਤੇ ਜਿਹੜਾ ਜੋ ਅੰਦੇਸਾ = ਸੰਸਾ ਸੀ, ਪ੍ਰਮਾਣ, ਪ੍ਰਮੇਯਗਤ, ਵਿਪਰਜੇ ਆਦਿ ਸਭੁ = ਸਾਰਾ ਲਾਹਿਓਨੁ = ਲਾਹ ਦਿੱਤਾ ਹੈ।

## ਜਨ ਨਾਨਕ ਨਾਮੁ ਅਰਾਧਿਆ; ਆਪਿ ਤਰਿਆ ਸਭੁ ਜਗਤੁ ਤਰਾਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨਾਂ ਨੇ ਭਾਵਨਾ ਨਾਲ ਨਾਮ ਨੂੰ ਅਰਾਧਿਆ = ਅਰਾਧਨਾ

ਕੀਤਾ ਹੈ, ਉਹ ਗੁਰਮੁਖ ਆਪ ਵੀ ਸੰਸਾਰ ਤੋਂ ਤਰਿਆ = ਤਰ ਗਏ ਹਨ ਅਤੇ ਸਭੁ = ਸਾਰੇ ਜਗਤੁ = ਸੰਸਾਰ ਨੂੰ ਵੀ ਤਰਾਇਆ = ਤਾਰ ਲੈਂਦੇ ਹਨ ॥੧॥

## ਮਃ ੪ ॥ ਸਾਰਾ ਦਿਨੁ ਲਾਲਚਿ ਅਟਿਆ; ਮਨਮੁਖਿ ਹੋਰੇ ਗਲਾ ॥

ਸਾਰਾ ਦਿਨ ਪਦਾਰਥਾਂ ਦੇ ਖਾਣ, ਭੋਗਣ ਤੇ ਜੋੜਨ ਦੇ ਲਾਲਚਿ = ਲੋਭ ਅੰਦਰ ਪਰਵਿਰਤ ਅਟਿਆ = ਹੋਇਆ ਰਹਿੰਦਾ ਹੈ, ਭਾਵ ਲਿਬੜਿਆ ਹੋਇਆ ਮਨਮੁਖਿ = ਮਨ ਦੇ ਅਧੀਨ ਹੋਇਆ ਮਨੁੱਖ (ਮਨਮੁਖ) ਹੋਰੇ = ਹੋਰਨਾਂ ਗੱਲਾਂ ਭਾਵ ਪਰਮੇਸ਼ਰ ਸੰਬੰਧੀ ਬਾਤਾਂ ਨੂੰ ਛੱਡ ਕੇ ਮਾਇਆ ਦੀਆਂ ਗੱਲਾਂ ਕਰਦਾ ਰਹਿੰਦਾ ਹੈ।

## ਰਾਤੀ ਊਘੈ ਦਬਿਆ; ਨਵੇ ਸੋਤ ਸਭਿ ਢਿਲਾ ॥

(**ਨਵੇ** ਦਾ ਉਚਾਰਨ ਅੱਧਕ ਰਹਿਤ ਤੇ **ਢਿੱਲਾ** ਦਾ ਉਚਾਰਣ ਅੱਧਕ ਸਹਿਤ ਹੈ)

ਦਿਨ ਦੀ ਕਿਰਤ ਕਾਰ ਕਰ ਕੇ ਥੱਕੇ ਹੋਏ ਨੂੰ ਰਾਤੀ = ਰਾਤ ਨੂੰ ਊਘੈ = ਨੀਂਦ ਦਬਿਆ = ਦਬਾ ਲੈਂਦੀ ਹੈ ਅਤੇ ਨਵੇ = ਨੌਂ ਸੋਤ = (ਇੰਦਰੇ) ਗੋਲਕਾਂ, ਸਭਿ = ਸਾਰੇ ਢਿਲਾ = ਤਾਣ ਰਹਿਤ ਹੋ ਜਾਂਦੇ ਹਨ।

## ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ; ਨਿਤ ਦੇਵਹਿ ਭਲਾ ॥

(ਚਾਲ ਵਾਸਤੇ **ਭੱਲਾ** ਬੋਲੋ, ਦੂਜੇ ਅਰਥ ਵਿਚ **ਭਲਾ** ਪੋਲਾ ਹੈ)

ਮਨਮੁਖਾਂ ਦੈ = ਦੇ ਸਿਰਿ = ਸਿਰ ਉੱਤੇ ਜੋਰਾ = ਇਸਤਰੀਆਂ ਕੁਬਚਨ ਭਾਵ ਤਰਕ ਰੂਪੀ ਭਲਾ = ਨੇਜ਼ਾ ਮਾਰਦੀਆਂ ਰਹਿੰਦੀਆਂ ਹਨ **ਵਾ:** ਇਸਤਰੀਆਂ ਦਾ ਅਮਰੁ = ਹੁਕਮ ਹੈ (ਅਰਬੀ ਵਿਚ 'ਅਮਰੁ' ਹੁਕਮ ਨੂੰ ਕਹਿੰਦੇ ਹਨ) **ਵਾ:** ਮਨਮੁਖ ਇਸਤਰੀਆਂ ਨੂੰ ਨਿਤ = ਹਮੇਸ਼ਾ ਭਲਾ = ਚੰਗੇ ਪਦਾਰਥ ਲਿਆ ਕੇ ਦੇਵਹਿ = ਦਿੰਦੇ ਹਨ।

## ਜੋਰਾ ਦਾ ਆਖਿਆ ਪੁਰਖ ਕਮਾਵਦੇ; ਸੇ ਅਪਵਿਤ ਅਮੇਧ ਖਲਾ ॥

(**ਖੱਲਾ** ਨਹੀਂ ਉਚਾਰਣਾ)

ਜਿਹੜੀਆਂ ਜੋਰਾ = ਇਸਤਰੀਆਂ ਕੁਸੰਗਤ ਕਰਦੀਆਂ ਹਨ, ਕਦੇ ਸਤਿਸੰਗਤ ਨਹੀਂ ਕਰਦੀਆਂ, ਉਨ੍ਹਾਂ ਦਾ ਆਖਿਆ ਜਿਹੜੇ ਪੁਰਖ ਕਮਾਵਦੇ = ਕਮਾਉਂਦੇ ਹਨ, ਸੇ = ਉਹ ਅਮੇਧ = ਬੁੱਧੀ ਕਰਕੇ ਅਪਵਿਤ = ਅਪਵਿੱਤਰ ਤੇ ਬਾਣੀ ਕਰ ਕੇ ਖਲਾ = ਮੂਰਖ ਹਨ **ਅਥਵਾ** ਸੇ = ਉਹ ਅਮੇਧ = ਬੁੱਧੀ ਤੋਂ ਰਹਿਤ ਖਲਾ = ਮੂਰਖ ਅਪਵਿਤ = ਅਪਵਿੱਤਰ ਤੋਂ ਅਪਵਿੱਤਰ ਹਨ।

## ਕਾਮਿ ਵਿਆਪੇ ਕੁਸੁਧ ਨਰ; ਸੇ ਜੋਰਾ ਪੁਛਿ ਚਲਾ ॥

(**ਚੱਲਾ** ਬੋਲੋ)

ਜਿਹੜੇ ਕੁਸੁਧ = ਅਪਵਿੱਤਰ ਨਰ = ਮਨੁੱਖ ਕਾਮ ਆਦਿਕ ਵਿਸ਼ੇ-ਵਿਕਾਰਾਂ ਵਿਚ ਵਿਆਪੇ = ਗ੍ਰਸੇ ਹਨ, ਸੇ = ਉਹ ਜੋਰਾ = ਇਸਤਰੀਆਂ ਨੂੰ ਪੁੱਛ ਕੇ ਚਲਾ = ਚੱਲਦੇ ਹਨ।

## ਸਤਿਗੁਰ ਕੈ ਆਖਿਐ ਜੋ ਚਲੈ; ਸੋ ਸਤਿ ਪੁਰਖੁ ਭਲ ਭਲਾ ॥

(**ਭੱਲ ਭੱਲਾ** ਨਹੀਂ ਬੋਲਣਾ)

ਹੇ ਭਾਈ ! ਜੋ = ਜਿਹੜੇ ਸੱਚੇ ਸਤਿਗੁਰੂ ਦੇ ਆਖਿਐ = ਹੁਕਮ ਭਾਵ ਆਖੇ ਅਨੁਸਾਰ ਹੋ ਕੈ = ਕਰ ਕੇ ਚਲੈ = ਚੱਲਦੇ ਹਨ, ਸੋ = ਉਹ ਸਤਿ = ਸੱਚੇ ਪੁਰਖੁ = ਮਨੁੱਖ ਸ਼ੁਭ ਗੁਣਾਂ ਦੇ ਸਹਿਤ ਹੋਣੇ ਕਰਕੇ ਭਲ = ਚੰਗਿਆਂ ਤੋਂ ਭਲਾ = ਚੰਗੇ ਹਨ।

## ਜੋਰਾ ਪੁਰਖ ਸਭਿ ਆਪਿ ਉਪਾਇਅਨੁ; ਹਰਿ ਖੇਲ ਸਭਿ ਖਿਲਾ ॥

ਜੋਰਾ = ਇਸਤਰੀਆਂ ਤੇ ਪੁਰਖ = ਪੁਰਸ਼ ਸਭਿ = ਸਾਰੇ ਪਰਮੇਸ਼ਰ ਨੇ ਆਪ ਹੀ ਉਪਾਇਅਨੁ = ਪੈਦਾ ਕੀਤੇ ਹਨ ਅਤੇ ਹਰਿ = ਹਰੀ ਵਾਹਿਗੁਰੂ ਨੇ ਸਭਿ = ਸਾਰਾ ਖੇਲ = ਖੇਡ ਆਪ ਹੀ ਖਿਲਾ = ਖੇਲਣਾ ਕੀਤਾ ਹੈ।

## ਸਭ ਤੇਰੀ ਬਣਤ ਬਣਾਵਣੀ; ਨਾਨਕ ਭਲ ਭਲਾ ॥੨॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਹੇ ਪਰਮੇਸ਼ਰ ! ਸਭ = ਸਾਰੇ ਸੰਸਾਰ ਦੀ ਬਣਤ = ਬਣਾਵਟ ਤੇਰੀ = ਤੁਹਾਡੀ ਹੀ ਬਣਾਵਣੀ = ਬਣਾਈ ਹੋਈ ਹੈ, ਜਿਹੜੇ ਤੇਰੇ ਭਾਣਾ ਮੰਨਣ ਵਾਲੇ ਹਨ, ਉਹ ਭਲ ਭਲਾ = ਚੰਗਿਆਂ ਤੋਂ ਚੰਗੇ ਹਨ ॥੨॥

## ਪਉੜੀ ॥ ਤੂ ਵੇਪਰਵਾਹੁ ਅਥਾਹੁ ਹੈ; ਅਤੁਲੁ ਕਿਉ ਤੁਲੀਐ ॥

ਹੇ ਪਰਮੇਸ਼ਰ ਤੂ = ਵੇਪਰਵਾਹੁ = ਬੇਮੁਥਾਜ ਅਤੇ ਅਥਾਹੁ = ਡੂੰਘਾ ਥਾਹ ਪਾਉਣ ਤੋਂ ਰਹਿਤ ਹੈਂ, ਅਤੁਲੁ = ਤੋਲਣ ਤੋਂ ਰਹਿਤ ਹੈਂ ਇਸ ਕਰਕੇ ਤੇਰੀ ਵੀਚਾਰ ਨੂੰ ਕਿਉ = ਕਿਵੇਂ ਤੁਲੀਐ = ਤੋਲੀਏ **ਵਾ:** ਤੈਨੂੰ ਕਿਉ = ਕਿਵੇਂ ਤੁਲੀਐ = ਤੋਲੀਏ ? ਤੂੰ ਵੇਪਰਵਾਹ, ਅਥਾਹ ਤੇ ਅਡੋਲ ਹੈਂ।

## ਸੇ ਵਡਭਾਗੀ ਜਿ ਤੁਧੁ ਧਿਆਇਦੇ; ਜਿਨ ਸਤਿਗੁਰੁ ਮਿਲੀਐ ॥

ਹੇ ਪਰਮੇਸ਼ਰ ! ਜਿ = ਜਿਹੜੇ ਤੁਧੁ = ਤੈਨੂੰ ਧਿਆਇਦੇ = ਧਿਆਉਂਦੇ ਹਨ, ਸੇ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਸੱਚੇ ਸਤਿਗੁਰੂ ਦਾ ਮਿਲੀਐ = ਮਿਲਾਪ ਹੋਇਆ ਹੈ।

## ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ; ਗੁਰਬਾਣੀ ਬਣੀਐ ॥

ਹੇ ਭਾਈ ! ਸਤਿਗੁਰੂ ਸੱਚੇ ਪਾਤਿਸ਼ਾਹ ਕੀ = ਦੀ ਬਾਣੀ ਸਤਿ = ਸੱਚ ਦਾ ਸਰੂਪ ਹੈ, ਗੁਰ = ਸਤਿਗੁਰਾਂ ਦੀ ਬਾਣੀ ਰਾਹੀਂ ਸੱਚ ਸਰੂਪ ਦੀ ਪ੍ਰਾਪਤੀ ਵਾਲਾ ਬਣੀਐ = ਬਣੀਦਾ ਹੈ **ਵਾ:** ਜਿਹੜੇ ਗੁਰਬਾਣੀ = ਗੁਰਾਂ ਦੀ ਬਾਣੀ ਨੂੰ ਗੁਰਮੁਖ ਜਨ ਚਿੱਤ ਵਿਚ ਵਸਾਉਂਦੇ ਹਨ, ਉਹ ਪਰਮੇਸ਼ਰ ਦਾ ਰੂਪ ਬਣੀਐ = ਬਣ ਜਾਂਦੇ ਹਨ **ਵਾ:** ਗੁਰੂ ਸਾਹਿਬ ਜੀ ਆਪ ਬਾਣੀ ਰੂਪ ਬਣੇ ਹੋਏ ਹਨ, ਗੁਰਬਾਣੀ ਬਣੀਐ = ਗੁਰਾਂ ਦੀ ਬਾਣੀ ਕਰ ਕੇ ਸ੍ਰੇਸ਼ਟ ਤੱਤ ਬੇਤੇ ਗਿਆਨਵਾਨ ਬਣੀਐ = ਬਣ ਜਾਈਦਾ ਹੈ, ਜਿਨ੍ਹਾਂ ਨੇ ਗੁਰਬਾਣੀ ਨੂੰ ਮੰਨਿਆ ਹੈ ਉਹ ਗੁਰੂ ਦਾ ਰੂਪ ਬਣ ਗਏ ਹਨ।

## ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ; ਸੇ ਕੂੜਿਆਰ ਕੂੜੇ ਝੜਿ ਪੜੀਐ ॥

ਜੋ ਸਤਿਗੁਰਾਂ ਕੀ = ਦੀ ਰੀਸੈ = ਨਕਲ ਕਰ ਕੇ ਹੋਰ ਕਚੁ = ਕਚਿਆਈ ਵਾਲੀ ਤੇ ਪਿਚੁ = ਪਿਚਕ ਜਾਣ ਵਾਲੀ ਬਾਣੀ ਬੋਲਦੇ ਹਨ **ਵਾ:** ਮੁਖੋਂ ਕਚੁ ਪਿਚੁ = ਕੱਚੇ ਪਿਲੇ, ਬੇਅਰਥ ਭਾਵ ਰਾਗ ਦ੍ਵੈਖ ਵਾਲੇ ਬਚਨ ਬੋਲਦੇ ਹਨ, ਸੇ = ਉਹ ਅੰਤ ਨੂੰ ਕੂੜਿਆਰ = ਝੂਠੇ ਪੁਰਸ਼ ਕੂੜੇ = ਝੂਠੇ ਪਦਾਰਥਾਂ ਵਿਚ ਲੱਗ ਕੇ ਪਰਮੇਸ਼ਰ ਦੀ ਤਰਫ਼ੋਂ ਝੜਿ = ਝੜ ਪੜੀਐ = ਪੈਂਦੇ ਹਨ, ਭਾਵ ਨਰਕਾਂ ਵਿਚ ਪੈਂਦੇ ਹਨ।

## ਓਨ੍ਹਾ ਅੰਦਰਿ ਹੋਰੁ ਮੁਖਿ ਹੋਰੁ ਹੈ; ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥੯॥

ਓਨ੍ਹਾ = ਉਨ੍ਹਾਂ ਦੇ ਅੰਦਰਿ = ਹਿਰਦੇ ਵਿਚ ਕੁਝ ਹੋਰ ਹੁੰਦਾ ਹੈ ਅਤੇ ਮੁਖੋਂ ਹੋਰ ਮਿੱਠੀਆਂ ਗੱਲਾਂ ਕਰਦੇ ਹਨ, ਉਹ ਬਿਖੁ = ਜ਼ਹਿਰ ਰੂਪੀ ਮਾਇਆ ਨੋ = ਨੂੰ ਇਕੱਤਰ ਕਰਨ ਲਈ ਝਖਿ = ਝੱਖਾਂ ਮਾਰ ਮਾਰ ਕੇ ਭਾਵ ਬੇ-ਫਾਇਦਾ ਬੋਲ ਕੇ ਕੜੀਐ = ਝੁਰ ਝੁਰ ਕੇ ਮਰਦੇ ਹਨ ॥੯॥

## ਸਲੋਕ ਮਃ ੪ ॥

## ਸਤਿਗੁਰ ਕੀ ਸੇਵਾ ਨਿਰਮਲੀ; ਨਿਰਮਲ ਜਨੁ ਹੋਇ ਸੁ ਸੇਵਾ ਘਾਲੇ ॥

ਹੇ ਗੁਰਸਿੱਖੋ ! ਸਤਿਗੁਰੂ ਸਾਹਿਬ ਜੀ ਕੀ = ਦੀ ਸੇਵਾ = ਟਹਿਲ ਨਿਰਮਲੀ = ਉੱਜਲ ਹੈ, ਜੋ ਜਨੁ = ਪੁਰਸ਼ ਨਿਰਮਲ = ਪਵਿੱਤਰ ਹਿਰਦੇ ਵਾਲਾ ਹੋਇ = ਹੁੰਦਾ ਹੈ। ਸੁ = ਉਹ ਸੇਵਾ = ਟਹਿਲ ਨੂੰ ਘਾਲੇ = ਘਾਲਦਾ ਭਾਵ ਕਮਾਉਂਦਾ ਹੈ।

## ਜਿਨ੍ ਅੰਦਰਿ ਕਪਟੁ, ਵਿਕਾਰੁ ਝੂਠੁ; ਓਇ ਆਪੇ ਸਚੈ, ਵਖਿ ਕਢੇ ਜਜਮਾਲੇ ॥

ਜਿਨ੍ਹਾਂ ਦੇ ਅੰਦਰਿ = ਹਿਰਦੇ ਵਿਚ ਕਪਟੁ = ਛਲ ਆਦਿਕ ਵਿਸ਼ੇ-ਵਿਕਾਰ ਤੇ ਝੂਠੁ = ਕੂੜ ਹੈ, ਓਇ = ਉਹ ਆਪੇ = ਆਪ ਸਚੈ = ਸੱਚੇ ਪਾਤਿਸ਼ਾਹ ਨੇ ਜਜਮਾਲੇ = ਕੋੜ੍ਹੀ, ਪਾਪੀ ਵਖਿ = ਵੱਖਰੇ ਕਢੈ = ਕੱਢ ਦਿੱਤੇ ਹਨ **ਵਾ:** ਜਿਹੜੇ ਜਜਮਾਲੇ = (ਜਜ+ਮਾਲੇ) ਜਜ = ਪੂਜਾ ਦਾ ਮਾਲ ਖਾਣ ਵਾਲੇ ਪੁਜਾਰੀ ਬਣੇ ਹੋਏ ਹਨ, ਜਿਵੇਂ ਮਸੰਦ ਪੂਜਾ ਦਾ ਮਾਲ ਖਾਂਦੇ ਸੀ। ਇਸੇ ਪ੍ਰਕਾਰ ਪੂਜਾ ਦਾ ਧਾਨ ਖਾਣ ਵਾਲੇ ਉਹ ਸੱਚੇ ਪਾਤਿਸ਼ਾਹ ਨੇ ਵੱਖਰੇ ਕੱਢ ਦਿੱਤੇ ਹਨ **ਵਾ:** ਪਾਪਾਂ ਕਰ ਕੇ ਜਜਮਾਲੇ = ਰੰਞਾਣੇ ਹੋਏ ਹਨ।

**[ਅੰਗ ੩੦੫]**

## ਸਚਿਆਰ ਸਿਖ ਬਹਿ ਸਤਿਗੁਰ ਪਾਸਿ ਘਾਲਨਿ; ਕੂੜਿਆਰ ਨ ਲਭਨੀ ਕਿਤੈ ਥਾਇ ਭਾਲੇ ॥

ਸਚਿਆਰ = ਸਚਿਆਈ ਵਾਲੇ ਸਿੱਖ ਸਤਿਗੁਰਾਂ ਦੇ ਪਾਸਿ = ਕੋਲ ਬਹਿ = ਬੈਠ ਕੇ ਸੇਵਾ ਸਿਮਰਨ ਦੀ ਘਾਲਨਿ = ਕਮਾਈ ਕਰਦੇ ਹਨ ਅਤੇ ਕੂੜਿਆਰ = ਝੂਠ ਬੋਲਣ ਵਾਲੇ ਪਰਖਣਾਂ ਵੇਲੇ ਭਾਲੇ = ਭਾਲਿਆਂ (ਢੂੰਢਿਆਂ) ਹੋਇਆਂ ਕਿਤੈ = ਕਿਸੇ ਥਾਇ = ਥਾਂ ਵੀ ਨ = ਨਹੀਂ ਲਭਨੀ = ਲੱਭਦੇ।

## ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ; ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥

(**ਦਈਇ** ਬੋਲੋ)

ਜਿਨ੍ਹਾਂ ਜੀਵਾਂ ਨੂੰ ਸਤਿਗੁਰਾਂ ਕਾ = ਦਾ ਆਖਿਆ = ਕਹਿਆ ਹੋਇਆ ਸੁਖਾਵੈ = ਚੰਗਾ ਨਾਹੀ = ਨਹੀਂ ਲੱਗਦਾ, ਤਿਨ੍ਹਾ = ਉਨ੍ਹਾਂ ਦੇ ਮੁਹ = ਮੂੰਹ ਭਲੇਰੇ = ਫਿਟਕਾਰੇ (ਭਰਿਸ਼ਟੇ) ਹੋਏ ਹਨ ਅਤੇ ਦਯਿ = ਪ੍ਰੇਰਕ ਪਰਮੇਸ਼ਰ ਦੇ ਗਾਲੇ = ਸਾੜੇ ਭਾਵ ਕਲੰਕੀ ਕੀਤੇ ਹੋਏ ਜੂਨਾਂ ਵਿਚ ਤੁਰੇ ਫਿਰਹਿ = ਫਿਰਦੇ ਹਨ।

## ਜਿਨ ਅੰਦਰਿ ਪ੍ਰੀਤਿ ਨਹੀ, ਹਰਿ ਕੇਰੀ; ਸੇ ਕਿਚਰਕੁ ਵੇਰਾਈਅਨਿ, ਮਨਮੁਖ ਬੇਤਾਲੇ ॥

ਜਿਨ੍ਹਾਂ ਦੇ ਅੰਦਰਿ = ਹਿਰਦੇ ਵਿਚ ਹਰਿ = ਹਰੀ ਵਾਹਿਗੁਰੂ ਦੇ ਨਾਮ ਕੇਰੀ = ਦੀ ਪ੍ਰੀਤਿ = ਲਗਨ ਨਹੀਂ ਹੈ **ਵਾ:** ਜਿਨ੍ਹਾਂ ਦੀ ਕੇਰੀ = ਕੱਚੀ ਅੰਬੀ ਦੀ ਨਿਆਈਂ ਹਰਿ = ਹਰੀ ਵਾਹਿਗੁਰੂ ਨਾਲ ਪ੍ਰੀਤੀ ਹੈ, ਸੇ = ਉਨ੍ਹਾਂ ਨੂੰ ਕਿਚਰਕੁ = ਕਿੰਨਾ ਕੁ ਚਿਰ ਚੰਗੇ ਚੰਗੇ ਪਦਾਰਥ ਖਵਾ ਕੇ ਵੇਰਾਈਅਨਿ = ਖਿਲਾਉਂਦੇ ਭਾਵ ਪ੍ਰਚਾਰਦੇ ਰਹੋਗੇ, ਉਹ ਮਨਮੁਖ ਤਾਂ ਬੇਤਾਲੇ = ਭੂਤਨਿਆਂ ਦੀ ਨਿਆਈਂ ਹਨ **ਵਾ:** (ਬੇ+ਤਾਲੇ) ਤਾਲ ਸਰੂਪ ਤੋਂ ਬੇ = ਰਹਿਤ ਹਨ **ਵਾ:** (ਬੇ+ਤਾਲੇ) ਬੇ = ਦਵੈਤ ਦੇ ਤਾਲੇ = ਤਾਲ ਵਜਾਉਂਦੇ ਹਨ।

## ਸਤਿਗੁਰ ਨੋ ਮਿਲੈ, ਸੁ ਆਪਣਾ ਮਨੁ ਥਾਇ ਰਖੈ; ਓਹੁ ਆਪਿ ਵਰਤੈ ਆਪਣੀ ਵਥੁ ਨਾਲੇ ॥

ਜਿਹੜਾ ਮਨੁੱਖ ਸਤਿਗੁਰੂ ਜੀ ਨੋ = ਨੂੰ ਮਿਲੈ = ਮਿਲਦਾ ਹੈ, ਸੁ = ਉਹ ਆਪਣੇ ਮਨੁ = ਅੰਤਸ਼ਕਰਣ ਨੂੰ ਵਿਕਾਰਾਂ ਵੱਲੋਂ ਰੋਕ ਕੇ ਥਾਇ = ਟਿਕਾਣੇ ਰਖੈ = ਰੱਖਦਾ ਹੈ, ਓਹੁ = ਉਹ ਪਰਮੇਸ਼ਰ ਆਪ ਆਪਣੀ ਚੇਤਨ ਸਤਾ ਰੂਪੀ ਵਥੁ = ਵਸਤੂ ਨਾਲ ਉਨ੍ਹਾਂ ਦੇ ਹਿਰਦਿਆਂ ਦੇ ਵਿਚ ਵਰਤੈ = ਵਰਤਦਾ ਹੈ **ਵਾ:** ਜੋ ਆਪਣੇ ਨਾਲ ਅਨੰਦ ਰੂਪ ਵਥੁ = ਵਸਤੂ ਹੈ, ਉਹ ਉਸ ਵਸਤੂ ਨੂੰ ਆਪ ਹੀ ਵਰਤਦਾ ਹੈ।

## ਜਨ ਨਾਨਕ ਇਕਨਾ ਗੁਰੁ ਮੇਲਿ ਸੁਖੁ ਦੇਵੈ; ਇਕਿ ਆਪੇ ਵਖਿ ਕਢੈ ਠਗਵਾਲੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਕਨਾਂ ਗੁਰਮੁਖ ਜਨਾਂ ਨੂੰ ਪਰਮੇਸ਼ਰ ਗੁਰਾਂ ਨਾਲ ਮੇਲਿ = ਮਿਲਾ ਕੇ ਆਤਮਿਕ ਸੁਖ ਬਖ਼ਸ਼ ਦੇਵੈ = ਦਿੰਦਾ ਹੈ, ਭਾਵ ਜੀਵਨ ਮੁਕਤੀ ਦਾ ਅਨੰਦ ਬਖ਼ਸ਼ ਦਿੰਦਾ ਹੈ, ਇਕਿ = ਇਕਨਾ ਠਗਵਾਲੇ = ਠੱਗੀ ਮਾਰਨ ਵਾਲਿਆਂ ਨੂੰ ਆਪ ਹੀ ਵਖਿ = ਵੱਖਰੇ ਕਢੈ = ਕੱਢ ਦਿੰਦਾ ਹੈ ॥੧॥

## ਮਃ ੪ ॥

## ਜਿਨਾ ਅੰਦਰਿ ਨਾਮੁ ਨਿਧਾਨੁ ਹਰਿ; ਤਿਨ ਕੇ ਕਾਜ ਦਯਿ ਆਦੇ ਰਾਸਿ ॥

(**ਦਈਇ ਆਂਦੇ** ਉਚਾਰਣਾ ਹੈ)

ਜਿਨ੍ਹਾਂ ਦੇ ਹਿਰਦੇ ਅੰਦਰਿ = ਵਿਚ ਹਰਿ = ਹਰੀ ਵਾਹਿਗੁਰੂ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਤਿਨ = ਉਨ੍ਹਾਂ ਕੇ = ਦੇ ਕਾਜ = ਕਾਰਜ ਦਯਿ = ਪ੍ਰੇਰਕ ਪਰਮੇਸ਼ਰ ਨੇ ਰਾਸਿ = ਸਚਿਆਈ ਵਿਚ ਆਦੇ = ਲਿਆਂਦੇ ਹਨ।

## ਤਿਨ ਚੂਕੀ ਮੁਹਤਾਜੀ ਲੋਕਨ ਕੀ; ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ ॥

ਤਿਨ = ਉਨ੍ਹਾਂ ਦੀ ਲੋਕਨ = ਲੋਕਾਂ ਕੀ = ਦੀ ਮੁਹਤਾਜੀ = ਮੁਥਾਜੀ (ਅਧੀਨਗੀ) ਕਰਨੀ ਚੂਕੀ = ਚੁੱਕੀ ਗਈ ਹੈ, ਕਿਉਂਕਿ ਹਰਿ = ਹਰੀ ਪ੍ਰਭੁ = ਪ੍ਰਭੂ ਉਨ੍ਹਾਂ ਦੇ ਅੰਗ = ਪੱਖ ਕਰਿ = ਕਰ ਕੇ ਪਾਸਿ = ਕੋਲ ਬੈਠਾ ਹੈ।

## ਜਾਂ ਕਰਤਾ ਵਲਿ ਤਾ ਸਭੁ ਕੋ ਵਲਿ; ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥

ਜਾਂ = ਜਦੋਂ ਕਰਤਾ = ਰਚਨਹਾਰ ਪਰਮੇਸ਼ਰ ਵਲਿ = ਤਰਫ਼ ਹੋਵੇ ਤਾਂ ਸਭੁ = ਸਾਰੇ ਕੋ = ਕੋਈ ਉਸ ਦੇ ਵਲਿ = ਤਰਫ਼ ਪਿਆਰ ਨਾਲ ਤੱਕਦੇ ਹਨ ਅਤੇ ਸਭਿ = ਸਾਰੇ ਉਸ ਪੁਰਖ ਦੇ ਦਰਸਨੁ = ਦੀਦਾਰ ਦੇਖਿ = ਵੇਖ ਕਰ ਕੇ ਸਾਬਾਸਿ = ਸ਼ੋਭਾ ਦੇਣਾ ਕਰਹਿ = ਕਰਦੇ ਹਨ।

## ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ; ਸਭਿ ਜਨ ਕਉ ਆਇ ਕਰਹਿ ਰਹਰਾਸਿ ॥

ਸਾਹੁ = ਸ਼ਾਹੂਕਾਰ ਅਤੇ ਪਾਤਿਸਾਹੁ = ਬਾਦਸ਼ਾਹ ਆਦਿ ਸਭੁ = ਸਾਰਾ ਕੁਝ ਹਰਿ = ਹਰੀ ਵਾਹਿਗੁਰੂ ਕਾ = ਦਾ ਪੈਦਾ ਕੀਆ = ਕੀਤਾ ਹੋਇਆ ਹੈ, ਭਗਤ ਜਨਾ ਕਉ = ਨੂੰ ਸਭਿ = ਸਾਰੇ ਆਇ = ਆ ਕੇ ਰਹਰਾਸਿ = ਬੇਨਤੀਆਂ (ਨਮਸਕਾਰ) ਕਰਹਿ = ਕਰਦੇ ਹਨ **ਵਾ:** ਸ਼ਾਹੂਕਾਰਾਂ ਦੀ ਨਿਆਈਂ ਕੁਬੇਰ ਭੰਡਾਰੀ ਅਤੇ ਪਾਤਿਸ਼ਾਹ ਦੀ ਨਿਆਈਂ ਬ੍ਰਹਮਾ ਹੈ, ਇਹ ਸਭਿ = ਸਾਰੇ ਹਰੀ ਪਰਮੇਸ਼ਰ ਨੇ ਹੀ ਪੈਦਾ ਕੀਤੇ ਹਨ, ਇਉਂ ਸਾਰੇ ਪਰਮੇਸ਼ਰ ਦੇ ਭਗਤ ਜਨਾਂ ਦੇ ਅੱਗੇ ਆ ਕੇ ਰਹੁ-ਰੀਤੀ ਅਨੁਸਾਰ ਬੇਨਤੀਆਂ ਕਰਦੇ ਹਨ।

**ਗੁਰ ਪੂਰੇ ਕੀ ਵਡੀ ਵਡਿਆਈ; ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ ॥**

ਪੂਰੇ = ਪੂਰਿਆਂ ਗੁਰ = ਸਤਿਗੁਰਾਂ ਕੀ = ਦੀ ਬਹੁਤ ਵੱਡੀ ਵਡਿਆਈ = ਮਹਿਮਾ ਹੈ, ਹਰਿ = ਹਰੀ ਵਾਹਿਗੁਰੂ ਜੋ ਸਾਰਿਆਂ ਤੋਂ ਵੱਡਾ ਹੈ, ਜਿਨ੍ਹਾਂ ਨੇ ਗੁਰਾਂ ਦੁਆਰਾ ਉਸ ਦਾ ਸੇਵਿ = ਸੇਵਨ ਕੀਤਾ, ਉਨ੍ਹਾਂ ਨੇ ਅਤੁਲੁ = ਤੋਲਣ ਤੋਂ ਰਹਿਤ ਹਰੀ ਵਾਹਿਗੁਰੂ ਦਾ ਸੁਖ ਪਾਇਆ = ਪਾਉਣਾ ਕੀਤਾ ਹੈ।

**ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ; ਨਿਤ ਬਖਸੇ ਚੜੈ ਸਵਾਇਆ ॥**

ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੂੰ ਨਾਮ ਦਾ ਦਾਨ ਹਰਿ = ਹਰੀ ਵਾਹਿਗੁਰੂ ਨੇ ਦੀਆ = ਦਿੱਤਾ ਹੈ, ਜੋ ਨਿਹਚਲੁ = ਅਚੱਲ ਰਹਿਣ ਵਾਲਾ ਹੈ, ਕਦੇ ਵੀ ਨਾਸ਼ ਨਹੀਂ ਹੁੰਦਾ ਅਤੇ ਗੁਰੂ ਸਾਹਿਬ ਜੀ ਨਿਤ = ਨਿਤਾਪ੍ਰਤੀ ਗੁਰਸਿੱਖਾਂ ਨੂੰ ਨਾਮ ਦੀਆਂ ਦਾਤਾਂ ਬਖਸੈ = ਬਖ਼ਸ਼ਿਸ਼ ਕਰਦੇ ਹਨ ਅਤੇ ਉਨ੍ਹਾਂ ਦਾ ਅਨੰਦ ਸਵਾਇਆ = ਦੂਣਾ ਚੌਗੁਣਾ ਵਧਦਾ ਤੁਰੀਆ ਅਵਸਥਾ ਤਕ ਚੜੈ = ਚੜ੍ਹਦਾ ਹੈ।

**ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ; ਸੋ ਕਰਤੈ ਆਪਿ ਪਚਾਇਆ ॥**

ਜੇ ਕੋਈ ਨਿੰਦਕੁ = ਨਿੰਦਿਆ ਕਰਨ ਵਾਲਾ ਪੁਰਖ ਸਤਿਗੁਰਾਂ ਦੀ (ਭਗਤਾਂ ਦੀ) ਵਡਿਆਈ = ਮਹਿਮਾ ਦੇਖ ਨ = ਨਹੀਂ ਸਕੈ = ਸਕਦਾ, ਸੋ = ਉਹ ਕਰਤੈ = ਰਚਨਹਾਰ ਪਰਮੇਸ਼ਰ ਨੇ ਆਪ ਹੀ ਪਚਾਇਆ = ਸਾੜਿਆ ਹੈ, ਭਾਵ ਸਿਰਜਣਹਾਰ ਨੇ ਆਪ ਹੀ ਉਸ ਨੂੰ ਈਰਖਾ ਦੀ ਅੱਗ ਵਿਚ ਦਗਧ ਕੀਤਾ ਹੈ।

**ਜਨੁ ਨਾਨਕੁ ਗੁਣ ਬੋਲੈ ਕਰਤੇ ਕੇ;**
**ਭਗਤਾ ਨੋ ਸਦਾ ਰਖਦਾ ਆਇਆ ॥੨॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਦਾਸ ਤਾਂ ਕਰਤੇ = ਸਿਰਜਣਹਾਰ ਪਰਮੇਸ਼ਰ ਕੇ = ਦੇ ਗੁਣ ਬੋਲੈ = ਬੋਲਦੇ ਭਾਵ ਗਾਉਂਦੇ ਹਾਂ, ਜੋ ਆਪਣਿਆਂ ਭਗਤ ਜਨਾਂ ਨੋ = ਨੂੰ ਸਦਾ = ਹਮੇਸ਼ਾ ਰੱਖਦਾ ਆਇਆ ਹੈ ॥੨॥

**ਪਉੜੀ ॥ ਤੂ ਸਾਹਿਬੁ ਅਗਮ ਦਇਆਲੁ ਹੈ; ਵਡ ਦਾਤਾ ਦਾਣਾ ॥**

ਹੇ ਸਾਹਿਬੁ = ਮਾਲਕ ਤੂ ਅਗਮ = ਮਨ ਦੀ ਗਮਤਾ ਤੋਂ ਪਰ੍ਹੇ, ਦਇਆਲੁ = ਦਇਆ ਦਾ ਘਰ ਹੈਂ, ਵੱਡਾ ਦਾਤਾ ਹੋਣ ਕਰ ਕੇ ਸਾਰਿਆਂ ਨੂੰ ਰੋਜ਼ੀ ਦੇਣ ਵਾਲਾ ਦਾਣਾ = ਦਾਨਾ ਹੈਂ ਅਰਥਾਤ ਸਾਰਿਆਂ ਦੇ ਅੰਦਰ ਦੀ ਜਾਨਣ ਵਾਲਾ ਹੈਂ।

**ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨਾ ਆਵਈ; ਤੂਹੈਂ ਸੁਘੜੁ ਮੇਰੈ ਮਨਿ ਭਾਣਾ ॥**

ਹੇ ਮਹਾਰਾਜ ਮੈ = ਮੈਨੂੰ ਤੁਧੁ = ਤੇਰੇ ਜੇਵਡੁ = ਜਿੱਡਾ ਵੱਡਾ ਹੋਰ ਕੋ = ਕੋਈ ਦਿਸਿ = ਦ੍ਰਿਸ਼ਟੀ (ਦਿਸਣ) ਵਿਚ ਨ = ਨਹੀਂ ਆਵਈ = ਆਉਂਦਾ, ਤੂਹੈਂ = ਤੂੰ ਹੀ ਸੁਘੜੁ = ਸ੍ਰੇਸ਼ਟ ਸ਼ੁਭ ਗੁਣਾਂ ਦੀਆਂ ਘਾੜਤਾਂ ਨੂੰ ਘੜਨ ਵਾਲਾ ਮੇਰੇ ਮਨਿ = ਹਿਰਦੇ ਨੂੰ ਭਾਣਾ ਭਾਉਂਦਾ ਹੈਂ, ਭਾਵ ਪਿਆਰਾ ਲੱਗਦਾ ਹੈਂ।

**ਮੋਹੁ ਕੁਟੰਬੁ ਦਿਸਿ ਆਵਦਾ; ਸਭੁ ਚਲਣਹਾਰਾ ਆਵਣ ਜਾਣਾ ॥**

ਜਿਹੜਾ ਕੁਟੰਬੁ = ਇਸਤਰੀ ਤੋਂ ਵਧੇ ਪਰਿਵਾਰ ਦਾ ਮੋਹ ਦਿਸਿ = ਦਿਸਣ ਵਿਚ ਆਵਦਾ = ਆਉਂਦਾ ਹੈ, ਇਹ ਸਭੁ = ਸਾਰਾ ਚਲਣਹਾਰਾ = ਬਿਨਸਨਹਾਰ ਹੈ ਤੇ ਇਸ ਕਰਕੇ ਸੰਸਾਰ ਵਿਚ ਜੀਵ ਜਨਮ ਧਾਰ ਕੇ ਆਵਣ = ਆਉਣਾ ਤੇ ਮਰ ਕੇ ਜਾਣ ਵਾਲਾ ਹੈ।

## ਜੋ ਬਿਨੁ ਸਚੇ ਹੋਰਤੁ ਚਿਤੁ ਲਾਇਦੇ; ਸੇ ਕੂੜਿਆਰ ਕੂੜਾ ਤਿਨ ਮਾਣਾ ॥

ਜੋ = ਜਿਹੜੇ ਸੱਚੇ ਪਾਤਿਸ਼ਾਹ ਤੋਂ ਬਿਨੁ = ਬਗ਼ੈਰ ਹੋਰਤੁ = ਹੋਰ ਕਿਸੇ ਪਦਾਰਥਾਂ ਵਿਚ ਚਿਤੁ = ਹਿਰਦੇ ਨੂੰ ਲਾਇਦੇ = ਲਾਉਂਦੇ ਹਨ, ਸੇ = ਉਹ ਕੂੜਿਆਰ = ਝੂਠੇ ਪੁਰਖ ਹਨ ਅਤੇ ਤਿਨ = ਉਨ੍ਹਾਂ ਦਾ ਮਾਣਾ = ਮਾਣ ਵੀ ਕੂੜਾ = ਝੂਠਾ ਹੈ **ਵਾ:** ਤਿਨ = ਉਨ੍ਹਾਂ ਦਾ ਝੂਠੇ ਪਦਾਰਥਾਂ ਦੇ ਰਸ ਨੂੰ ਮਾਣਾ = ਮਾਣਨਾ ਵੀ ਫਿੱਕਾ ਹੀ ਹੈ।

## ਨਾਨਕ ਸਚੁ ਧਿਆਇ ਤੂ; ਬਿਨੁ ਸਚੇ ਪਚਿ ਪਚਿ ਮੁਏ ਅਜਾਣਾ ॥੧੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰਿਆ ! ਤੂੰ ਸੱਚੇ ਨਾਮ ਨੂੰ ਧਿਆਇ = ਧਿਆਉਣਾ ਕਰ, ਸੱਚੇ ਨਾਮ ਤੋਂ ਬਿਨੁ = ਬਗ਼ੈਰ ਅਜਾਣਾ = ਅਗਿਆਤ ਪੁਰਖ ਪਚਿ ਪਚਿ = ਪਲਚ ਪਲਚ ਕੇ, ਸੜ ਸੜ ਕੇ ਮੁਏ = ਮਰ ਗਏ ਹਨ ॥੧੦॥

## ਸਲੋਕ ਮਃ ੪ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਉਲੀ ਸਾਹਿਬ ਰਚੀ ਹੈ, ਭਾਵ ਸਾਰਿਆਂ ਤੀਰਥਾਂ ਵਿੱਚੋਂ ਉੱਤਮ ਤੀਰਥ ਸ੍ਰੀ ਗੋਇੰਦਵਾਲ ਸਾਹਿਬ ਚੌਰਾਸੀ ਪੌੜੀਆਂ ਸਹਿਤ ਤਿਆਰ ਹੋ ਗਿਆ ਤਾਂ ਹਜ਼ੂਰ ਨੇ ਆਪਣੇ ਪਿਆਰੇ ਸੇਵਕ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਪਣੇ ਕੋਲ ਬਿਠਾ ਕੇ ਕਿਹਾ ਕਿ ਹੇ ਪੁਰਖਾ ਹੁਣ ਇਸ ਦੀ ਚੱਠ ਕਰਨੀ ਚਾਹੀਦੀ ਹੈ, ਤਾਂ ਗੁਰੂ ਰਾਮਦਾਸ ਸਾਹਿਬ ਜੀ ਨੇ ਸਤ ਬਚਨ ਕਿਹਾ ਅਤੇ ਗੁਰੂ ਅਮਰਦਾਸ ਸਾਹਿਬ ਜੀ ਨੇ ਚੱਠ ਵਾਲਾ ਦਿਨ ਰੱਖਿਆ ਅਤੇ ਸਾਰੇ ਸਾਧੂਆਂ ਫ਼ਕੀਰਾਂ, ਬ੍ਰਾਹਮਣਾਂ ਅਭਿਆਗਤ ਆਦਿਕਾਂ ਨੂੰ ਸੱਦਾ ਭੇਜਿਆ ਅਤੇ ਮਰਵਾਹਿਆਂ ਦੇ ਗੁਰੂ ਨੂੰ ਵੀ ਸੱਦਾ ਭੇਜਿਆ ਗਿਆ, ਪਰ ਉਹ ਨਾ ਆਇਆ। ਇਸ ਸ਼ਬਦ ਵਿਚ ਚੌਥੇ ਪਾਤਿਸ਼ਾਹ ਤਪੇ ਦੀ ਬੇਮੁਖਤਾ ਅਤੇ ਜਦੋਂ ਸਿੱਖ ਨਿਉਂਦਾ ਦੇਣ ਗਏ, ਉਸ ਦਾ ਹਾਲ ਸ਼ਬਦ ਉਚਾਰ ਕੇ ਕਥਨ ਕਰਦੇ ਹਨ।

## ਅਗੋਦੇ ਸਤਭਾਉ ਨ ਦਿਚੈ; ਪਿਛੋਦੇ ਆਖਿਆ ਕੰਮਿ ਨ ਆਵੈ ॥

(ਦੂਸਰਾ ਪਾਠ **ਸਤ ਭਾਉ**, **ਅਗੋ-ਦੇ**, **ਪਿਛੋ-ਦੇ** ਡੈਸ਼ ਲੱਗਾ ਕੇ ਉਚਾਰਣ ਹੈ)

ਅਗੋ ਦੇ = ਪਹਿਲਾਂ ਸਤ ਸ਼ਰਧਾ ਕਰ ਕੇ ਸਤਭਾਉ = ਸੱਚੇ ਪ੍ਰੇਮ ਨਾਲ ਨਿਉਂਦਾ ਦਿਚੈ = ਦਿੱਤਾ ਜੋ ਤਪੇ ਨੇ ਮੰਨਿਆ ਨ = ਨਹੀਂ **ਅਥਵਾ** ਗੁਰੂ ਜੀ ਦੇ ਦਿੱਤੇ ਨਿਮੰਤ੍ਰਣ ਦਾ ਸਤਿਕਾਰ ਨਾ ਕੀਤਾ, ਹੁਣ ਪਿੱਛੋ = ਪਿੱਛੇ ਦਾ ਆਖਿਆ = ਕਹਿਆ ਕਿਸੇ ਕੰਮ ਨ = ਨਹੀਂ ਆਵੈ = ਆਉਂਦਾ **ਵਾ:** ਜਿਸ ਵੇਲੇ ਗੁਰੂ ਅਮਰਦਾਸ ਸਾਹਿਬ ਜੀ ਨੇ ਬਾਉਲੀ ਸਾਹਿਬ ਦੀ ਚੱਠ ਕੀਤੀ, ਉਸ ਵੇਲੇ ਗੁਰੂ ਰਾਮਦਾਸ ਸਾਹਿਬ ਜੀ ਨੂੰ ਆਗਿਆ ਕੀਤੀ ਕਿ ਸੰਗਤਾਂ ਨੂੰ ਨਿਉਂਦੇ ਨਾਲ ਕਹਿ ਕੇ ਤਪੇ ਨੂੰ ਨਿਮੰਤ੍ਰਣ ਭੇਜ ਦਿਉ, ਸੇਵਕ ਗਏ ਤਾਂ ਅੱਗੋਂ ਤਪੇ ਨੂੰ ਕਿਹਾ ਕਿ ਤਪਾ ਜੀ ਆਪ ਚੱਲ ਕੇ ਭੋਜਨ ਛਕੋ ਤੇ ਇਕ ਇਕ ਰੁਪਏ ਤੁਹਾਨੂੰ ਤੇ ਤੁਹਾਡੇ ਪਰਿਵਾਰ ਨੂੰ ਦੱਖਣਾ ਮਿਲੇਗੀ ਜਦ ਨਾ ਆਇਆ ਤਾਂ ਫੇਰ ਦੋ, ਪੰਜ ਤੇ ਦੱਸ ਰੁਪਏ ਕਹੇ ਫੇਰ ਵੀ ਅੱਗੋਂ ਤਪੇ ਨੇ ਕਿਹਾ ਕਿ ਅਸੀਂ ਨਹੀਂ ਜਾਣਾ ਭੋਜਨ ਛਕਣ ਵਾਸਤੇ ਅਤੇ ਜਦੋਂ ਗੁਰੂ ਜੀ ਦੁਬਾਰਾ ਨਿਉਂਦਾ ਭੇਜਿਆ ਕਿ ਇਕ ਇਕ ਮੋਹਰ ਭੋਜਨ ਛਕਣ ਵਾਲਿਆਂ ਨੂੰ ਦਿੱਤੀ ਜਾਵੇਗੀ ਤਾਂ ਫੇਰ ਸੋਚਣ ਲੱਗਾ ਕਿ ਇਕ ਬ੍ਰਾਹਮਣੀ ਦੀ ਇਕ ਪੁੱਤਰ ਦੀ ਤੇ ਇਕ ਮੋਹਰ ਮੇਰੀ ਆ ਜਾਵੇਗੀ ਇਉਂ ਤਿੰਨ ਮੋਹਰਾਂ ਆ ਜਾਣਗੀਆਂ। ਅਤੇ ਫੇਰ ਲਾਲਚ ਵੱਸ ਹੋ ਕੇ ਕਹਿਣ ਲੱਗਾ ਕਿ ਗੁਰੂ ਸਾਹਿਬ ਜੀ ਨੂੰ ਕਹੋ ਕਿ ਮੈਂ ਆਉਂਦਾ ਹਾਂ, ਉਧਰ ਪੰਗਤਾਂ ਸਾਰੀਆਂ ਲੱਗ ਗਈਆਂ, ਬੈਠਣ ਲਈ ਕਿਤੇ ਵੀ ਜਗ੍ਹਾ ਨਹੀਂ ਸੀ, ਸਾਰੇ ਦਰਵਾਜ਼ੇ ਬੰਦ ਕਰ ਦਿੱਤੇ, ਫੇਰ ਪਿੱਛੋਂ ਆ ਕੇ ਕਹਿਆ ਕੀ ਕੰਮ ਆਉਣਾ ਸੀ।

## ਅਧ ਵਿਚਿ ਫਿਰੈ ਮਨਮੁਖੁ ਵੇਚਾਰਾ; ਗਲੀ ਕਿਉ ਸੁਖੁ ਪਾਵੈ ॥

ਉਧਰ ਬ੍ਰਾਹਮਣੀ ਵੜਨ ਨਹੀਂ ਦਿੰਦੀ, ਕਹਿੰਦੀ ਗੁਰੂ ਨਾਲ ਵੈਰ ਕਰਦਾ ਹੈਂ ਇਥੋਂ ਆਪਾਂ ਨੂੰ ਮੋਹਰਾਂ ਆ ਜਾਣੀਆਂ ਸਨ, ਇਉਂ ਅਧ ਵਿਚਿ = ਦੁਚਿੱਤੇ ਪਣ ਭਾਵ ਅੱਧ ਵਿਚਕਾਰ ਗਲੀਆਂ ਵਿਚ ਮਨਮੁਖ ਵਿਚਾਰਾ ਤੁਰਿਆ ਫਿਰੈ = ਫਿਰਦਾ ਹੈ। ਜਿਹੜਾ ਗਲੀ = ਗੱਲਾਂ ਨਾਲ ਤਿਆਗੀ ਬਣਦਾ ਸੀ, ਉਹ ਹੁਣ ਕਿਉ = ਕਿਵੇਂ ਸੁਖ ਪਾਵੇ।

***ਨੋਟ :*** ਇਸੇ ਵਾਰਤਾ ਨੂੰ ਸਤਿਗੁਰੂ ਜੀ ਨੇ ਤਪਾ ਨ ਹੋਵੈ, ਅੰਗ ੩੧੫ ਤੇ ਤੀਹਵੇਂ ਸਲੋਕ ਵਿਚ ਵਿਸਥਾਰ ਨਾਲ ਕਥਨ ਕੀਤਾ ਹੈ।

### ਦੂਸਰਾ ਅਰਥ :

**ਅਗੋਦੇ ਸਤਭਾਉ ਨ ਦਿਚੈ; ਪਿਛੋਦੇ ਆਖਿਆ ਕੰਮਿ ਨ ਆਵੈ ॥**

ਅਗੋਦੇ = ਪਹਿਲਾਂ ਬਾਲਕ ਅਵਸਥਾ ਹੁੰਦੀ ਹੈ ਅਤੇ ਫੇਰ ਜੁਵਾ ਅਵਸਥਾ ਵਿਚ ਗੁਰੂ ਸਾਹਿਬ ਜੀ ਦੇ ਸਤ = ਸੱਚੇ ਉਪਦੇਸ਼ ਵਿਚ ਜੀਵ ਭਾਉ = ਪ੍ਰੇਮ ਨ = ਨਹੀਂ ਦਿਚੈ = ਦਿੰਦੇ, ਭਾਵ ਉਪਦੇਸ਼ ਨੂੰ ਧਾਰਨ ਨਹੀਂ ਕਰਦੇ ਅਤੇ ਜਦੋਂ ਅੰਤ ਵੇਲੇ ਜਮਦੂਤ ਪਕੜ ਲੈਂਦੇ ਹਨ, ਪਿੱਛੋਂ ਜਮਦੂਤਾਂ ਨੂੰ ਆਖਿਆ = ਕਹਿਆ ਹੋਇਆ ਜੀਵ ਦਾ ਕਿਸੇ ਕੰਮ ਨ = ਨਹੀਂ ਆਵੈ = ਆਉਣਾ ਕਿ ਹੁਣ ਛੱਡ ਦਿਉ, ਨਾਮ ਜਪ ਲਵਾਂਗਾ। ਜੈਸਾ ਕਿ :

**ਇਬ ਕੇ ਰਾਹੇ ਜੰਮਨਿ ਨਾਹੀ ਪਛੁਤਾਣੇ ਸਿਰਿ ਭਾਰੋ ॥** *(ਵਡਹੰਸ ਮ: ੧, ਅੰਗ ੫੮੧)*

**ਅਧ ਵਿਚਿ ਫਿਰੈ ਮਨਮੁਖੁ ਵੇਚਾਰਾ; ਗਲੀ ਕਿਉ ਸੁਖੁ ਪਾਵੈ ॥**

ਇਉਂ ਮਨਮੁਖ ਵਿਚਾਰਾ ਅਧ ਵਿਚਿ = ਅੱਧ ਵਿਚਾਲੇ ਟੇਢੀਆਂ ਜੂਨਾਂ ਵਿਚ ਫਿਰੈ = ਫਿਰਦਾ ਰਹਿੰਦਾ ਹੈ, ਮਨੁੱਖਾ ਜਨਮ ਪਾ ਕੇ ਮੁਕਤ ਨਹੀਂ ਹੁੰਦਾ, ਗਿਆਨ ਦੀਆਂ ਗਲੀ = ਗੱਲਾਂ ਮਾਰਦਾ ਸੀ ਕਿ ਅਹੰ ਬ੍ਰਹਮਾਸਮੀ ਹਾਂ, ਪਰ ਅੰਦਰੋਂ ਗਿਆਨ ਹੋਇਆ ਨਹੀਂ, ਦੱਸੋ ਗੱਲਾਂ ਨਾਲ ਕਿਉ = ਕਿਵੇਂ ਸੁਖ ਪਾਵੈ = ਪਾਵੇਗਾ।

## ਜਿਸੁ ਅੰਦਰਿ ਪ੍ਰੀਤਿ ਨਹੀ ਸਤਿਗੁਰ ਕੀ; ਸੁ ਕੂੜੀ ਆਵੈ ਕੂੜੀ ਜਾਵੈ ॥

ਜਿਸੁ ਦੇ ਅੰਦਰਿ = ਹਿਰਦੇ ਵਿਚ ਸੱਚੇ ਸਤਿਗੁਰੂ ਕੀ = ਦੀ ਪ੍ਰੀਤਿ = ਲਗਨ ਨਹੀਂ ਹੈ, ਸੁ = ਉਸ ਦਾ ਸੰਗਤ ਵਿਚ ਆਵੈ = ਆਉਣਾ ਕੂੜੀ = ਝੂਠਾ ਹੈ ਤੇ ਸ਼ਰਧਾ ਤੋਂ ਹੀਣਿਆਂ ਦਾ ਜਾਵੈ = ਜਾਣਾ ਵੀ ਕੂੜੀ = ਝੂਠਾ ਹੀ ਹੈ, ਭਾਵ ਗੁਰੂ ਦੇ ਦਰ 'ਤੇ ਆਉਣਾ ਜਾਣਾ ਉਸ ਦਾ ਲੋਕਾਚਾਰੀ ਹੀ ਹੈ।

## ਜੇ ਕ੍ਰਿਪਾ ਕਰੇ ਮੇਰਾ ਹਰਿ ਪ੍ਰਭੁ ਕਰਤਾ;
## ਤਾਂ ਸਤਿਗੁਰੁ ਪਾਰਬ੍ਰਹਮੁ ਨਦਰੀ ਆਵੈ ॥

ਜੇ = ਜੇਕਰ ਮੇਰਾ ਹਰਿ = ਹਰੀ ਵਾਹਿਗੁਰੂ ਪ੍ਰਭੁ = ਮਾਲਕ ਕਰਤਾ = ਸਿਰਜਣਹਾਰ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਸਤਿਗੁਰੂ ਜੀ ਪਾਰਬ੍ਰਹਮੁ = ਪਰਮੇਸ਼ਰ ਦਾ ਰੂਪ ਹੀ ਨਦਰੀ = ਦ੍ਰਿਸ਼ਟੀ ਵਿਚ ਆਵੈ = ਆਉਂਦਾ ਹੈ।

## ਤਾ ਅਪਿਉ ਪੀਵੈ ਸਬਦੁ ਗੁਰ ਕੇਰਾ; ਸਭੁ ਕਾੜਾ ਅੰਦੇਸਾ ਭਰਮੁ ਚੁਕਾਵੈ ॥

ਤਾ = ਤਦ ਉਹ ਗੁਰ = ਸਤਿਗੁਰਾਂ ਕੇਰਾ = ਦਾ ਸਬਦੁ = ਉਪਦੇਸ਼ ਰੂਪੀ ਅਪਿਉ = ਅੰਮ੍ਰਿਤ ਪੀਵੈ = ਪੀਂਦਾ

ਹੈ ਅਤੇ ਫੇਰ ਸਭ = ਸਾਰਾ ਕਾੜ੍ਹਾ = ਦੁਖ (ਝੋਰਾ), ਅੰਦੇਸਾ = ਸੰਸਾ ਅਤੇ ਪੰਜ ਪ੍ਰਕਾਰ ਦਾ ਭਰਮੁ = ਭੁਲੇਖਾ ਚੁਕਾਵੈ = ਚੁੱਕਿਆ ਜਾਂਦਾ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ; ਜਨ ਨਾਨਕ ਅਨਦਿਨੁ ਹਰਿ ਗੁਣ ਗਾਵੈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਸ੍ਰੇਸ਼ਟ ਜਨ ਅਨਦਿਨੁ = ਰਾਤ ਦਿਨੇ ਹਰਿ = ਹਰੀ ਵਾਹਿਗੁਰੂ ਦੇ ਗੁਣ ਗਾਵੈ = ਗਾਉਂਦਾ ਹੈ, ਉਹ ਜਨ = ਪੁਰਸ਼ ਸਦਾ = ਹਮੇਸ਼ਾ ਦਿਨ ਰਾਤ ਅਨੰਦ ਵਿਚ ਰਹੈ = ਰਹਿੰਦਾ ਹੈ ॥੧॥

## ਮਃ ੪ ॥

ਧੰਨ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਭਾਈ ਗੁਰਦਾਸ ਜੀ ਬਾਲਕ ਸਰੂਪ ਵਿਚ ਆਏ ਸਨ। ਇਕ ਦਿਨ ਧੰਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਗੋਇੰਦਵਾਲ ਸਾਹਿਬ ਬੈਠੇ ਸਨ ਤਾਂ ਭਾਈ ਗੁਰਦਾਸ ਜੀ ਨੇ ਸਤਿਗੁਰਾਂ ਦੇ ਚਰਨਾਂ ਵਿਚ ਆ ਕੇ ਬੇਨਤੀ ਕੀਤੀ ਕਿ ਮੈਨੂੰ ਗੁਰਸਿੱਖੀ ਦੀ ਦਾਤ ਅਤੇ ਰਹਿਣੀ, ਰਹਿਤ ਬਖ਼ਸ਼ੋ ਤਾਂ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਦੇ ਪ੍ਰਥਾਏ ਸਿੱਖੀ ਦੀ ਰਹਿਤ ਬਖ਼ਸ਼ ਕੇ ਸਮੂਹ ਸਿੱਖਾਂ ਨੂੰ ਸਿੱਖੀ ਦੀ ਰਹਿਤ ਦੱਸਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ। ਬਾਅਦ ਵਿਚ ਇਸੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਵੀ ਅੰਕਿਤ ਕੀਤਾ ਹੈ।

## ਗੁਰ ਸਤਿਗੁਰ ਕਾ ਜੋ ਸਿਖੁ ਅਖਾਏ; ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥

ਜੋ ਗੁਰ = ਪੂਜਨੀਕ ਸਤਿਗੁਰਾਂ ਕਾ = ਦਾ ਸੱਚਾ ਸਿਖੁ ਅਖਾਏ = ਅਖਵਾਉਂਦਾ ਹੈ, ਸੁ = ਉਹ ਭਲਕੇ = ਪਹੁ ਫੁਟਾਲੇ ਭਾਵ ਹਰ ਰੋਜ਼ ਸਵੇਰੇ ਉੱਠ ਕੇ ਹਰਿ = ਵਾਹਿਗੁਰੂ ਦੇ ਅੰਮ੍ਰਿਤ ਨਾਮ ਨੂੰ ਧਿਆਵੈ = ਧਿਆਉਣਾ ਕਰੇ।

## ਉਦਮੁ ਕਰੇ, ਭਲਕੇ ਪਰਭਾਤੀ; ਇਸਨਾਨੁ ਕਰੇ, ਅੰਮ੍ਰਿਤਸਰਿ ਨਾਵੈ ॥

ਭਲਕੇ = ਹਰ ਰੋਜ਼ ਸਵੇਰੇ ਪਰਭਾਤੀ = ਅੰਮ੍ਰਿਤ ਵੇਲੇ ਉੱਠ ਕੇ ਉਦਮੁ = ਉਪਰਾਲਾ ਕਰੇ ਤੇ ਪਹਿਲਾਂ ਖੂਹ 'ਤੇ ਇਸਨਾਨੁ = ਨਹਾਉਣਾ ਕਰੇ ਫੇਰ ਅੰਮ੍ਰਿਤਸਰ ਸਾਹਿਬ ਸਰੋਵਰ ਵਿਚ ਟੁੱਭੀ ਮਾਰ ਕੇ ਨਾਵੈ = ਇਸ਼ਨਾਨ ਕਰੇ, ਇਹ ਅੰਮ੍ਰਿਤਸਰ ਦੇ ਇਰਧ-ਗਿਰਧ ਰਹਿਣ ਵਾਲੇ ਗੁਰਸਿੱਖਾਂ ਵਾਸਤੇ ਸਰੋਵਰ ਦੀ ਪਵਿੱਤਰਤਾ ਨੂੰ ਮੁੱਖ ਰੱਖ ਕੇ ਨਿਯਮ ਬਣਾਇਆ ਗਿਆ ਸੀ, (ਜੋ ਹੁਣ ਤੱਕ ਵੀ ਚੱਲਿਆ ਆ ਰਿਹਾ ਹੈ, ਹੁਣ ਖੂਹ ਦੀ ਜਗ੍ਹਾ ਟੂਟੀਆਂ ਤੇ ਇਸ਼ਨਾਨ ਕਰਕੇ ਸ਼ਰਧਾਲੂ ਸਰੋਵਰ ਵਿਚ ਟੁੱਭੀ ਲਾਉਂਦੇ ਹਨ) **ਵਾ:** ਅੰਮ੍ਰਿਤਸਰਿ = ਅੰਮ੍ਰਿਤ ਰੂਪ ਨਿਰਮਲ ਜਲ ਦੇ ਸਰੋਵਰ **ਵਾ:** ਨਦੀ, ਖੂਹ ਦੇ ਜਲ ਨਾਲ ਨਹਾਉਣਾ ਕਰੇ **ਵਾ:** ਸਤਿਸੰਗਤ ਰੂਪੀ ਅੰਮ੍ਰਿਤ ਦੇ ਸਰੋਵਰ ਵਿਚ ਮਨ ਦੀ ਮੈਲ ਲਾਹੁਣ ਰੂਪ ਨਹਾਉਣਾ ਕਰੇ **ਵਾ:** ਨਾਮ ਰੂਪ ਅੰਮ੍ਰਿਤ ਦੇ ਸਰਿ = ਸਰੋਵਰ ਵਿਚ ਨਾਵੈ = ਨਹਾਉਣਾ ਕਰੇ **ਅਥਵਾ** ਜੋ ਅੰਮ੍ਰਿਤ ਦਾ ਸਰਿ = ਸਰੋਵਰ ਸਤਿਗੁਰੂ ਜੀ ਹਨ, ਉਨ੍ਹਾਂ ਦੇ ਸ਼ਬਦ ਨੂੰ ਗ੍ਰਹਿਣ ਕਰਨ ਰੂਪ ਨਹਾਉਣਾ ਕਰੇ ਅਤੇ ਉਨ੍ਹਾਂ ਦੇ ਧਿਆਨ ਵਿਚ ਲੀਨ ਹੋਣ ਰੂਪ ਨਾਵੈ = ਇਸ਼ਨਾਨ ਕਰੇ **ਵਾ:** ਇਸ ਪ੍ਰਕਾਰ ਅੰਮ੍ਰਿਤ ਦੇ ਸਰੋਵਰ ਬ੍ਰਹਮਾਨੰਦ ਵਿਚ ਇਸ਼ਨਾਨ ਕਰੇ।

## ਉਪਦੇਸਿ ਗੁਰੂ, ਹਰਿ ਹਰਿ ਜਪੁ ਜਾਪੈ; ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥

ਗੁਰੂ = ਸਤਿਗੁਰੂ ਸਾਹਿਬ ਜੀ ਦੀ ਉਪਦੇਸਿ = ਸ਼ੁਭ ਮੱਤ ਦੁਆਰਾ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਹਰੀ ਵਾਹਿਗੁਰੂ ਦੇ ਜਪੁ = ਜਾਪ ਨੂੰ ਇਕ ਚਿੱਤ ਹੋ ਕੇ ਜਾਪੈ = ਜਪਣਾ ਕਰੇ ਉਸ ਦੇ ਸਭਿ = ਸਾਰੇ

(ਕਿਲ+ਵਿਖ) ਕਿਲ = ਨਿਸਚੇ ਕਰ ਕੇ ਵਿਖ = ਜ਼ਹਿਰ ਰੂਪੀ ਪਾਪ = ਗੁਨਾਹਾਂ ਦੇ ਦੋਖ = ਦੋਸ਼ ਲਹਿ = ਲੱਥ ਜਾਵੈ = ਜਾਂਦੇ ਹਨ।

## ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ; ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥

ਫਿਰਿ = ਫੇਰ ਦਿਵਸੁ = ਦਿਨ ਚੜੈ = ਚੜ੍ਹਦੇ ਗੁਰਬਾਣੀ = ਗੁਰਾਂ ਦੀ ਬਾਣੀ ਨੂੰ ਕੀਰਤਨ ਰੂਪ ਵਿਚ ਗਾਵੈ = ਗਾਉਣਾ ਕਰੇ, ਭਾਵ ਅੰਮ੍ਰਿਤ ਵੇਲੇ ਜਾਪ ਕਰਨਾ ਕਰੇ ਕਿਉਂਕਿ ਉਸ ਸਮੇਂ ਮਨ ਇਕਾਗਰ ਹੁੰਦਾ ਹੈ ਅਤੇ ਬਹਦਿਆ = ਬੈਠਦਿਆਂ ਉਠਦਿਆਂ ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰੇ **ਵਾ:** ਬੈਠਦਿਆਂ ਸਮਾਧੀ ਵਿਚ, ਉਠਦਿਆਂ ਭਾਵ ਸੰਸਾਰ ਤੋਂ ਉਪਰਾਮ ਹੁੰਦਿਆਂ ਹੋਇਆਂ ਹਰੀ ਦੇ ਨਾਮ ਨੂੰ ਧਿਆਵੈ = ਧਿਆਉਣਾ ਕਰੇ।

## ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ; ਸੋ ਗੁਰਸਿਖੁ ਗੁਰੂ ਮਨਿ ਭਾਵੈ ॥

ਜੋ ਸਿਖ ਸਾਸਿ = ਸੁਆਸ ਲੈਂਦਿਆਂ ਤੇ ਗਿਰਾਸਿ = ਗਰਾਹੀ ਭਾਵ ਭੋਜਨ ਖਾਂਦਿਆਂ ਹੋਇਆਂ ਮੇਰੇ ਹਰਿ ਹਰਿ = ਹਰੀ ਵਾਹਿਗੁਰੂ ਨੂੰ ਧਿਆਏ = ਧਿਆਉਂਦਾ ਹੈ, ਸੋ = ਉਹ ਗੁਰਸਿਖੁ = ਗੁਰੂ ਦਾ ਸਿੱਖ ਗੁਰਾਂ ਦੇ ਮਨਿ = ਹਿਰਦੇ ਵਿਚ ਭਾਵੈ = ਭਾਉਂਦਾ ਹੈ।

**[ਅੰਗ ੩੦੬]**

## ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ; ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥

ਜਿਸ ਦੇ ਨੋ = ਤਾਈਂ ਮੇਰਾ ਸੁਆਮੀ = ਮਾਲਕ ਪਰਮੇਸ਼ਰ ਦਇਆਲੁ = ਮਿਹਰਵਾਨ ਹੋਵੈ = ਹੁੰਦਾ ਹੈ, ਤਿਸੁ = ਉਸ ਗੁਰਸਿਖ = ਗੁਰੂ ਦੇ ਸਿੱਖ ਨੂੰ ਗੁਰੂ ਸਾਹਿਬ ਜੀ ਉਪਦੇਸੁ = ਸ਼ੁਭ ਸਿੱਖਿਆ ਸੁਣਾਵੈ = ਸੁਣਾਉਂਦੇ ਹਨ।

## ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ; ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਸੇਵਕ ਬਣ ਕੇ ਤਿਸੁ = ਉਸ ਗੁਰੂ ਦੇ ਸਿੱਖ ਕੀ = ਦੀ ਚਰਨ ਧੂੜ ਮੰਗੈ = ਮੰਗਦੇ ਹਾਂ, ਜੋ ਆਪ ਵਾਹਿਗੁਰੂ ਦੇ ਨਾਮ ਨੂੰ ਜਪੈ = ਜਪਦਾ ਹੈ ਅਤੇ ਅਵਰਹ = ਹੋਰਨਾਂ ਨੂੰ ਨਾਮ ਜਪਾਵੈ = ਜਪਾਉਂਦਾ ਹੈ। ਉਪਰੋਕਤ ਮਹੱਲੇ ਵਿਚ ਸਤਿਗੁਰਾਂ ਨੇ ਗੁਰਸਿੱਖ ਦਾ ਜੀਵਨ ਕਥਨ ਕੀਤਾ ਹੈ ॥੨॥

## ਪਉੜੀ ॥ ਜੋ ਤੁਧੁ ਸਚੁ ਧਿਆਇਦੇ; ਸੇ ਵਿਰਲੇ ਥੋੜੇ ॥

ਹੇ ਸੱਚੇ ਪਰਮੇਸ਼ਰ! ਜੋ = ਜਿਹੜੇ ਤੁਧੁ = ਤੈਨੂੰ ਨਿਸਚੇ ਕਰਕੇ ਇਕਾਗਰ ਚਿੱਤ ਹੋ ਕੇ ਧਿਆਇਦੇ = ਧਿਆਉਂਦੇ ਹਨ, ਸੇ = ਉਹ ਦੁਨੀਆਂ ਵਿਚ ਵਿਰਲੇ = ਵਿਰਲਿਆਂ ’ਚੋਂ ਵੀ ਥੋੜੇ = ਘੱਟ ਹਨ। ਜੈਸਾ ਕਿ :

**ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ ॥** *(ਅੰਗ ੧੪੧੧)*

## ਜੋ ਮਨਿ ਚਿਤਿ ਇਕੁ ਅਰਾਧਦੇ; ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ ॥

ਜੋ = ਜਿਹੜੇ ਮਨਿ = ਹਿਰਦੇ ਦੀ ਚਿਤਿ = ਚਿਤਵਣੀ ਨਾਲ ਇਕ ਵਾਹਿਗੁਰੂ ਦਾ ਅਰਾਧਦੇ = ਅਰਾਧਨ ਕਰਦੇ ਹਨ, ਤਿਨ = ਉਨ੍ਹਾਂ ਕੀ = ਦੀ ਕਮਾਈ ਦੀ ਬਰਕਤਿ = ਸ਼ਕਤੀ ਨਾਲ ਬੀਜਿਆ ਨਾਮ ਧਨ ਅਸੰਖ = ਗਿਣਤੀ ਤੋਂ ਰਹਿਤ ਕਰੋੜੇ = ਕਰੋੜਾਂ ਪੁਰਖ ਖਾਹਿ = ਖਾਂਦੇ ਹਨ। ਜੈਸਾ ਕਿ :

**ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥੩॥**

*(ਆਸਾ ਮ: ੪, ਅੰਗ ੪੫੧)*

## ਤੁਧੁਨੋ ਸਭ ਧਿਆਇਦੀ; ਸੇ ਥਾਇ ਪਏ ਜੋ ਸਾਹਿਬ ਲੋੜੇ ॥

ਹੇ ਪਰਮੇਸ਼ਰ ! ਸਭ = ਸਾਰੀ ਸ੍ਰਿਸ਼ਟੀ ਆਪ ਜੀ ਨੂੰ ਧਿਆਇਦੀ = ਧਿਆਨ ਦੁਆਰਾ ਧਿਆਉਂਦੀ ਹੈ, ਪਰ ਸੇ = ਉਹੋ ਹੀ ਤੇਰੇ ਸਰੂਪ ਰੂਪੀ ਥਾਇ = ਥਾਂ ਵਿਚ ਪਏ ਹਨ ਜੋ = ਜਿਹੜੇ ਸਾਹਿਬ = ਮਾਲਕ ਪਰਮੇਸ਼ਰ ਤੇਰੀ ਪ੍ਰਾਪਤੀ ਨੂੰ ਲੋੜੇ = ਚਾਹੁੰਦੇ ਹਨ **ਵਾ:** ਜਿਹੜੇ ਸਾਹਿਬ = ਮਾਲਕ ਪਰਮੇਸ਼ਰ ਨੂੰ ਲੋੜੇ = ਚਾਹੁੰਦੇ ਹਨ, ਉਹ ਦਰਗਹ ਰੂਪੀ ਥਾਇ = ਥਾਂ ਵਿਚ ਪ੍ਰਵਾਣ ਪਏ ਹਨ।

## ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ; ਸੇ ਮੁਏ ਮਰਿ ਜੰਮੇ ਕੋੜੇ ॥

(**ਕੋੜੇ** ਦਾ ਉਚਾਰਣ ਭਾਰਾ ਹੈ)

ਜੋ = ਜਿਹੜੇ ਪੁਰਸ਼ ਸਤਿਗੁਰਾਂ ਦੀ ਸੇਵੇ = ਟਹਿਲ ਤੋਂ ਬਿਨੁ = ਬਗ਼ੈਰ **ਵਾ:** ਜੋ ਹੱਥਾਂ ਨਾਲ ਸੇਵਾ ਅਤੇ ਜ਼ੁਬਾਨ ਨਾਲ ਪਰਮੇਸ਼ਰ ਦਾ ਜਸ ਨਹੀਂ ਕਰਦੇ, ਐਵੇਂ ਪਦਾਰਥਾਂ ਨੂੰ ਖਾਦੇ = ਖਾਣਾ ਕਰਦੇ ਹਨ ਅਤੇ ਦਿੱਤੇ ਹੋਏ ਬਸਤਰਾਂ ਨੂੰ ਪੈਨਦੇ = ਪਹਿਨਦੇ ਹਨ, ਸੇ = ਉਹ ਤਾਂ ਵਾਹਿਗੁਰੂ ਵੱਲੋਂ ਮੁਏ = ਮਰ ਗਏ ਹਨ, ਐਸੇ ਕੋੜੇ = ਕੋਹੜੀ ਪੁਰਸ਼ ਤਾਂ ਬਾਰੰਬਾਰ ਜੰਮੇ = ਜੰਮਦੇ ਮਰਿ = ਮਰਦੇ ਰਹਿੰਦੇ ਹਨ **ਵਾ:** ਐਸੇ ਕੋੜੇ = ਕਰੋੜਾਂ ਹੀ ਪੁਰਸ਼ ਜੰਮਦੇ ਮਰਦੇ ਰਹਿੰਦੇ ਹਨ।

## ਓਇ ਹਾਜਰੁ ਮਿਠਾ ਬੋਲਦੇ; ਬਾਹਰਿ ਵਿਸੁ ਕਢਹਿ ਮੁਖਿ ਘੋਲੇ ॥

ਓਇ = ਉਹ ਪੁਰਸ਼ ਹਾਜਰੁ = ਸਾਹਮਣੇ ਤਾਂ ਮਿਠਾ = ਪਿਆਰਾ ਬੋਲਦੇ ਹਨ ਕਿ ਅਸੀਂ ਤਾਂ ਤੁਹਾਡੇ ਸੇਵਕ ਹਾਂ, ਪਰ ਬਾਹਰ ਭਾਵ ਪਿੱਠ ਪਿੱਛੇ ਨਿੰਦਿਆ ਰੂਪੀ ਵਿਸੁ = ਜ਼ਹਿਰ ਨੂੰ ਘੋਲੇ = ਘੋਲ ਕੇ ਮੁਖਿ = ਮੂੰਹ ਵਿੱਚੋਂ ਬਚਨ ਕਢਹਿ = ਕੱਢਦੇ ਹਨ। ਜਿਵੇਂ ਸੱਪ ਜ਼ਹਿਰ ਕੱਢਦਾ ਹੈ ਇਉਂ ਅੰਦਰੋਂ ਵਿਚਾਰ ਵਿਚਾਰ ਕੇ ਨਿੰਦਿਆ ਰੂਪੀ ਜ਼ਹਿਰ ਕੱਢਦੇ ਹਨ।

## ਮਨਿ ਖੋਟੇ; ਦਯਿ ਵਿਛੋੜੇ ॥੧੧॥

(**ਦਈਇ** ਉਚਾਰਣਾ ਹੈ)

ਇਹੋ ਜਿਹੇ ਮਨਿ = ਹਿਰਦੇ ਦੇ ਖੋਟੇ = ਬੁਰੇ ਪੁਰਸ਼ ਨੂੰ ਦਯਿ = ਪ੍ਰੇਰਕ ਪਰਮੇਸ਼ਰ ਨੇ ਵਿਛੋੜੇ = ਜੁਦਾ ਕਰ ਕੇ ਭਾਵ ਬੇਮੁਖ ਜਾਣ ਕੇ ਜੂਨਾਂ ਵਿਚ ਪਾ ਦਿੱਤਾ ਹੈ॥੧੧॥

## ਸਲੋਕ ਮਃ ੪ ॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਜਦੋਂ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਆਗਿਆ ਨਾਲ ਗੋਇੰਦਵਾਲ ਸਾਹਿਬ ਵਸਾਇਆ, ਉਸ ਵੇਲੇ ਗੋਂਦੇ ਖੱਤਰੀ ਨੇ ਮਹਾਰਾਜ ਨੂੰ ਜ਼ਮੀਨ ਦਾਨ ਦਿੱਤੀ ਕਿ ਆਪ ਜੀ ਦਾ ਨਗਰ ਹੈ, ਇਸ ਨੂੰ ਵਸਾਉਣਾ ਕਰੋ। ਗੁਰੂ ਘਰ ਲਈ ਜਿਤਨੀ ਕਿਸੇ ਪਦਾਰਥ ਦੀ ਲੋੜ ਹੈ,

ਉਹ ਲੈ ਲਵੋ। ਗੁਰੂ ਅਮਰਦਾਸ ਸਾਹਿਬ ਜੀ ਨੇ ਬਾਉਲੀ ਸਾਹਿਬ ਰਚ ਲਈ ਤੇ ਸੁੰਦਰ ਅਸਥਾਨ ਕਾਇਮ ਕਰਨਾ ਕੀਤਾ। ਜਿਸ ਵੇਲੇ ਗੋਂਦਾ ਖੱਤਰੀ ਆਪਣੀ ਉਮਰ ਭੋਗ ਕੇ ਸੰਸਾਰ ਤੋਂ ਚਲਾਣਾ ਕਰ ਗਿਆ ਤਾਂ ਪਿੱਛੋਂ ਜੋ ਗੋਂਦੇ ਦਾ ਪੁੱਤਰ ਕਹਾਉਂਦਾ ਸੀ (ਉਂਜ ਭਤੀਜਾ ਸੀ) ਉਸ ਨੇ ਗੁਰੂ ਅਮਰਦਾਸ ਸਾਹਿਬ ਦਾ ਤੇਜ ਪ੍ਰਤਾਪ ਵੇਖ ਕੇ ਮਾਨ ਪਤਿਸ਼ਟਾ ਤੇ ਅਕਬਰ ਨੂੰ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਇਆ ਵੇਖ ਕੇ ਗੁਰੂ ਜੀ ਨੂੰ ੮੪ ਪਿੰਡ ਭੇਟਾ ਕਰ ਗਿਆ ਹੈ, ਜਿਸ ਦਾ ਮਾਮਲਾ ਬਾਬਾ ਬੁੱਢਾ ਸਾਹਿਬ ਜੀ ਲਿਆ ਕਰਦੇ। ਇਸ ਤਰ੍ਹਾਂ ਦੀਆਂ ਰੌਣਕਾਂ ਵੇਖ ਕੇ ਸਹਾਰ ਨਾ ਸਕਿਆ। ਇਕ ਦਿਨ ਗੁਰੂ ਜੀ ਨੂੰ ਆ ਕੇ ਕਹਿਣ ਲੱਗਾ ਕਿ ਸਾਡੀ ਜ਼ਮੀਨ ਵਿਚ ਤੁਸੀਂ ਰਹਿੰਦੇ ਹੋ ਕੁਝ ਇਵਜ਼ ਸਾਨੂੰ ਦਿਆ ਕਰੋ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਤੁਹਾਡੇ ਪਿਤਾ ਨੇ ਤਾਂ ਕਦੇ ਕੁਝ ਮੰਗਿਆ ਨਹੀਂ, ਉਨ੍ਹਾਂ ਨੇ ਤਾਂ ਜਗ੍ਹਾ ਦਾਨ ਕੀਤੀ ਹੈ। ਤੁਸੀਂ ਗੁਰੂ ਕੇ ਲੰਗਰ 'ਚੋਂ ਪ੍ਰਸ਼ਾਦਾ ਛਕ ਜਾਇਆ ਕਰੋ, ਤਾਂ ਗੋਂਦੇ ਦਾ ਪੁੱਤਰ ਕਹਿਣ ਲੱਗਾ ਕਿ ਰੋਟੀਆਂ ਖਾਂਦਿਆਂ ਸਾਨੂੰ ਸ਼ਰਮ ਆਉਂਦੀ ਹੈ, ਸਾਨੂੰ ਤਾਂ ਚੜ੍ਹਾਵੇ ਵਿੱਚੋਂ ਅੱਧਾ ਚੜ੍ਹਾਵਾ ਹੀ ਚਾਹੀਦਾ ਹੈ। ਤਾਂ ਗੁਰੂ ਅਮਰਦਾਸ ਸਾਹਿਬ ਜੀ ਕਹਿਣ ਲੱਗੇ ਕਿ ਪੈਸਿਆਂ ਦੀ ਆਸ ਨਾ ਰੱਖੋ। ਇਥੇ ਗੁਰੂ ਕਾ ਲੰਗਰ ਚੱਲਦਾ ਹੈ, ਨਾ ਅਸੀਂ ਕਿਸੇ ਦੀ ਪੂਜਾ ਲੈਂਦੇ ਹਾਂ ਤੇ ਨਾ ਹੀ ਕਿਸੇ ਨੂੰ ਪੂਜਾ ਦਾ ਧਨ ਦਿੰਦੇ ਹਾਂ। ਇਸੇ ਵਾਰਤਾ ਸੰਬੰਧੀ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ। ਜੈਸਾ ਕਿ :

**ਸੁਨਿ ਸ਼੍ਰੀ ਅਮਰਿ ਕਹਯੋ ਤਿਨਿ ਫੇਰ। ਧਨਕੋ ਲੋਭ ਕਰਤਿ ਹੋ ਢੇਰ ॥੫੩॥**
**ਗੁਰ ਕੇ ਸਦਨ ਮਿਲੇਗੀ ਦੇਗ। ਅਵਰ ਲੋਭ ਤਿਯਾਗਹੁ ਤੁਮ ਬੇਗ।**
**ਕਾਹੇ ਤ੍ਰਿਸ਼ਨਾ ਅਧਿਕ ਕਰਤਿ ਹੋ। ਹਮ ਸੋਂ ਧਨ ਕੇ ਹੇਤੁ ਅਰਤਿ ਹੈ ॥੫੪॥**
**ਐਸੇ ਬਹੁਤ ਭਈ ਤਕਰਾਰ। ਓੜਕ ਦੁਸ਼ਟ ਕਰਤ ਭੇ ਹਾਰ।**
**ਕਹਤਿ ਭਏ ਹਮ ਦਿਲੀ ਜਾਵਹਿਂ। ਕਰਿ ਫਰਿਯਾਦ ਤੁਮ ਤੇ ਧਨ ਪਾਵਹਿਂ।**
**ਸਤਿਗੁਰ ਕਹਯੋ ਖ਼ੁਸ਼ੀ ਸੋ ਕਰੋ। ਹਮ ਤੇ ਧਨ ਕੀ ਆਸ ਨ ਧਰੋ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੬੧)*

ਇਹ ਗੱਲ ਸੁਣ ਕੇ ਉੱਠ ਕੇ ਘਰ ਆ ਗਿਆ, ਇਸ ਦਾ ਇਕ ਨੌਕਰ ਜੋ ਮਰਵਾਹਿਆਂ ਦਾ ਪ੍ਰੋਹਤ ਸੀ, ਉਸ ਦੇ ਨੌਕਰ ਤੇ ਸਾਥੀਆਂ ਨੇ ਸਿਖਾ ਕੇ ਕਿਹਾ ਕਿ ਤੂੰ ਅਕਬਰ ਬਾਦਸ਼ਾਹ ਅੱਗੇ ਫ਼ਰਿਆਦ ਕਰ। ਜਦੋਂ ਅਕਬਰ ਕੋਲ ਫ਼ਰਿਆਦ ਕੀਤੀ ਤਾਂ ਸੁਣੀ ਨਾ। ਉਸੇ ਵੇਲੇ ਜਿਹੜਾ ਮੈਲੇ ਕੁਚੈਲੇ ਕੱਪੜੇ ਪਹਿਨ ਕੇ ਰਾਜ ਦਰਬਾਰ ਵਿਚ ਪਹੁੰਚਦਾ, ਉਸ ਦੀ ਦੁਖੀ ਜਾਣ ਕੇ ਫ਼ਰਿਆਦ ਸੁਣੀ ਜਾਂਦੀ ਸੀ। ਭਾਈ ਗੋਂਦੇ ਦੇ ਪੁੱਤਰ (ਭਤੀਜੇ) ਨੇ ਜੋ ਪਾਲਕ ਪੁੱਤਰ ਬਣਾਇਆ ਸੀ, ਉਸ ਨੇ ਮੈਲੇ ਕੁਚੈਲੇ ਕੱਪੜੇ ਪਾ ਕੇ ਅਕਬਰ ਦੇ ਅੱਗੇ ਫ਼ਰਿਆਦ ਕਰਨੀ ਚਾਹੀ। ਉਸੇ ਪ੍ਰਸੰਗ ਨੂੰ ਚੌਥੇ ਸਰੂਪ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਸਪੱਸ਼ਟ ਕਰਦੇ ਹਨ :

## ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ; ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥

(**ਜੂਈਂ** ਉਚਾਰਣਾ ਹੈ)

ਜੋ ਮਲੁ = ਮੈਲ ਤੇ ਜੂਈ = ਜੂੰਆਂ ਦੇ ਨਾਲ ਭਰਿਆ ਨੀਲਾ = ਨੀਲੀਆਂ ਤੇ ਕਾਲਾ = ਕਾਲੀਆਂ ਟਾਕੀਆਂ ਵਾਲਾ ਖਿਧੋਲੜਾ = ਜੁੱਲਾ (ਗੋਦੜਾ) ਸੀ, ਉਹ ਤਿਨਿ = ਉਨ੍ਹਾਂ ਵੇਮੁਖਾਂ ਮਰਵਾਹਿਆਂ ਨੇ ਮਿਲ ਕੇ ਗੋਂਦੇ ਦੇ ਭਤੀਜੇ ਵੇਮੁਖ ਨੋ = ਤਾਈਂ ਅਕਬਰ ਕੋਲ ਫ਼ਰਿਆਦ ਕਰਨ ਲਈ ਗਲ ਵਿਚ ਪਾਇਆ = ਪਾ ਦਿੱਤਾ।

## ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ;
## ਗੂਹ ਪੜਿ, ਸਗਵੀ ਮਲੁ ਲਾਇ, ਮਨਮੁਖੁ ਆਇਆ ॥

ਜਗਤ = ਸੰਸਾਰ ਮਹਿ = ਵਿਚ ਉਸ ਨੂੰ ਗੁਰੂ ਦਾ ਨਿੰਦਕ ਜਾਣ ਕੇ ਕੋਈ ਵੀ ਪਾਸਿ = ਕੋਲ ਬਹਣਿ = ਬੈਠਣ ਨ = ਨਹੀਂ ਦੇਈ = ਦਿੰਦਾ, ਉਸ ਵੇਲੇ ਅਕਬਰ ਨੇ ਇਹਦੇ ਸਿਰ 'ਤੇ ਗੂਹ = ਗੰਦਗੀ ਦੇ

ਟੋਕਰੇ ਪੜਿ = ਪਵਾਉਣਾ ਕੀਤੇ, ਸਗਵੀ = ਸਗੋਂ ਉਲਟੀ ਮਲੁ = ਮੈਲ ਲਾਇ = ਲਵਾ ਕੇ ਇਹ ਮਨਮੁਖ ਵਾਪਸ ਆਇਆ = ਆ ਗਿਆ।

## ਪਰਾਈ ਜੋ ਨਿੰਦਾ ਚੁਗਲੀ ਨੋ, ਵੇਮੁਖੁ ਕਰਿ ਕੈ ਭੇਜਿਆ; ਓਥੈ ਭੀ ਮੁਹੁ ਕਾਲਾ, ਦੁਹਾ ਵੇਮੁਖਾ ਦਾ ਕਰਾਇਆ ॥

ਜੋ = ਜਿਹੜਾ ਮਰਵਾਹਿਆਂ ਨੇ ਗੋਂਦੇ ਦਾ ਭਤੀਜਾ ਗੁਰਾਂ ਦੇ ਨੋ = ਤਾਈਂ ਵੇਮੁਖ ਕੈ = ਕਰ ਕੇ ਪਰਾਈ ਨਿੰਦਾ = ਅਪਮਾਨਤਾ ਤੇ ਚੁਗਲੀ = ਪਿੱਠ ਪਿੱਛੇ ਬੁਰਾ ਕਰਿ = ਕਰਨ ਲਈ ਸਲਾਹ ਦੇ ਕੇ ਭੇਜਿਆ ਸੀ, ਓਥੈ = ਉਸ ਥਾਂ ਭਾਵ ਪਾਤਿਸ਼ਾਹ ਦੀ ਕਚਹਿਰੀ ਵਿਚ ਭੀ = ਵੀ ਦੁਹਾ = ਦੋਹਾਂ ਵੇਮੁਖਾਂ ਗੋਂਦੇ ਦੇ ਭਤੀਜੇ ਤੇ ਨੌਕਰ ਦਾ ਮੁਹੁ = ਮੂੰਹ ਤਵੇ ਦੀ ਕਾਲਖ ਨਾਲ ਕਾਲਾ ਕਰਾਇਆ = ਕਰਵਾਇਆ ਗਿਆ। ਕਿਉਂਕਿ ਉਥੇ ਅਕਬਰ ਦੀ ਕਚਹਿਰੀ ਵਿਚ ਗੁਰੂ ਘਰ ਦਾ ਇਕ ਪਠਾਨ ਸ਼ਰਧਾਲੂ ਸੀ, ਜਦੋਂ ਗੋਂਦੇ ਦਾ ਭਤੀਜਾ ਪੁਕਾਰ ਕਰਨ ਲਈ ਗਿਆ ਤਾਂ ਅਕਬਰ ਕਹਿਣ ਲੱਗਾ ਕਿ ਇਹ ਕਿਸ 'ਤੇ ਪੁਕਾਰ ਕਰਦਾ ਹੈ ਤਾਂ ਗੁਰੂ ਘਰ ਦੇ ਸ਼ਰਧਾਲੂ ਪਠਾਨ ਨੇ ਕਿਹਾ ਕਿ ਬਾਦਸ਼ਾਹ ਜੀ ਇਹ ਉਨ੍ਹਾਂ ਗੁਰਾਂ 'ਤੇ ਪੁਕਾਰ ਕਰਦਾ ਹੈ ਜਿਨ੍ਹਾਂ ਦੀ ਕਿਰਪਾ ਨਾਲ ਤੁਸੀਂ ਚਿਤੌੜ ਦਾ ਕਿਲ੍ਹਾ ਫ਼ਤਹਿ ਕੀਤਾ। ਜਿਨ੍ਹਾਂ ਦੇ ਚਰਨੀਂ ਆਪ ਜੀ ਗੋਇੰਦਵਾਲ ਨੰਗੇ ਪੈਰੀਂ ਗਏ ਅਤੇ ਜਿਨ੍ਹਾਂ ਦੇ ਆਪ ਜੀ ਨੂੰ ਅਲੂਣੇ ਦਲੀਏ 'ਚੋਂ ੩੬ ਪ੍ਰਕਾਰ ਦੇ ਭੋਜਨ ਦਾ ਸੁਆਦ ਆਇਆ ਸੀ, ਉਨ੍ਹਾਂ 'ਤੇ ਇਹ ਫ਼ਰਿਆਦ ਕਰਦਾ ਹੈ। ਇਹ ਗੱਲ ਸੁਣ ਕੇ ਅਕਬਰ ਨੇ ਸਿਪਾਹੀ ਤੋਂ ਮਾਰ ਪਵਾ ਕੇ ਦੋਹਾਂ ਦੇ ਕਾਲੇ ਮੂੰਹ ਕਰ ਕੇ ਕਚਹਿਰੀਓਂ ਕੱਢਿਆ ਸੀ।

## ਤੜ ਸੁਣਿਆ, ਸਭਤੁ ਜਗਤ ਵਿਚਿ ਭਾਈ; ਵੇਮੁਖੁ ਸਣੈ ਨਫਰੈ ਪਉਲੀ ਪਉਦੀ; ਫਾਵਾ ਹੋਇ ਕੈ, ਉਠਿ ਘਰਿ ਆਇਆ ॥

ਹੇ ਭਾਈ = ਭਰਾਵੋ ! ਇਹ ਬਚਨ ਸਭਤੁ = ਸਾਰੇ ਜਗਤ = ਸੰਸਾਰ ਵਿਚ ਤੜ = ਤੜੱਕ (ਸ਼ੀਘਰ, ਤਤਕਾਲ) ਨਾਲ ਸੁਣਿਆ ਗਿਆ ਕਿ ਵੇਮੁਖ ਗੋਂਦੇ ਦਾ ਭਤੀਜਾ ਸਣੈ = ਸਮੇਤ ਨਫਰੈ = ਨੌਕਰ ਦੇ ਪਉਲੀ = ਜੁੱਤੀਆਂ ਪਉਦੀ = ਪੈਂਦੀਆਂ ਤੋਂ ਫਾਵਾ = ਝੱਲਾ (ਬਉਰਾ, ਪਾਗਲ) ਭਾਵ ਵਿਆਕੁਲ ਹੋਇ = ਹੋ ਕੈ = ਕਰ ਕੇ ਘਰ ਨੂੰ ਉਠ ਆਇਆ ਹੈ।

## ਅਗੈ ਸੰਗਤੀ ਕੁੜਮੀ, ਵੇਮੁਖੁ ਰਲਣਾ ਨ ਮਿਲੈ; ਤਾ ਵਹੁਟੀ ਭਤੀਜੀਂ, ਫਿਰਿ ਆਣਿ ਘਰਿ ਪਾਇਆ ॥

ਅਗੈ = ਅੱਗੇ ਸੰਗਤੀ = ਸੰਗਤਾਂ ਵਿਚ ਤੇ ਕੁੜਮੀ = ਕੁੜਮਾਚਾਰੀ ਵਿਚ ਵੇਮੁਖ ਗੋਂਦੇ ਦੇ ਭਤੀਜੇ ਨੂੰ ਰਲਣਾ = ਇਕੱਠੇ ਹੋਣਾ ਭਾਵ ਬੈਠਣਾ ਨ = ਨਹੀਂ ਮਿਲੈ = ਮਿਲਿਆ, ਫੇਰ ਝੱਲਾ ਹੋਇਆ ਬਿਆਸਾ 'ਤੇ ਆ ਕੇ ਡਿੱਗ ਪਿਆ ਤਾਂ ਇਸਦੀ ਵਹੁਟੀ = ਘਰਵਾਲੀ ਭਾਵ ਗੋਂਦੇ ਦੀ ਨੂੰਹ ਤੇ ਭਾਈ ਦੀ ਬੇਟੀ ਭਤੀਜੀ ਨੇ ਰੋਗੀ ਹੋਏ ਨੂੰ ਫੇਰ ਘਰ ਆਣਿ = ਲਿਆ ਕੇ ਮੰਜੇ 'ਤੇ ਪਾਇਆ = ਪਾਉਣਾ ਕੀਤਾ।

## ਹਲਤੁ ਪਲਤੁ ਦੋਵੈ ਗਏ; ਨਿਤ ਭੁਖਾ ਕੂਕੇ ਤਿਹਾਇਆ ॥

ਉਸ ਦਾ ਇਹ ਹਲਤੁ = ਲੋਕ ਪਲਤੁ = ਪਰਲੋਕ ਦੋਵੈ = ਦੋਨੋਂ ਨਿਸਫਲ ਚਲੇ ਗਏ ਅਤੇ ਗਲੇ ਵਿਚ ਰੋਗ ਹੋਣੇ ਕਰ ਕੇ ਅੰਨ ਜਲ ਕਠਨਤਾ ਨਾਲ ਅੰਦਰ ਜਾਂਦਾ ਸੀ, ਜਿਸ ਕਰਕੇ ਨਿਤ = ਨਿਤਾਪ੍ਰਤੀ ਭੁੱਖਾ ਤਿਹਾਇਆ = ਪਿਆਸਾ ਕੂਕੇ = ਪੁਕਾਰਾਂ ਕਰਦਾ ਰਹਿੰਦਾ ਸੀ।

## ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ; ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥

ਇਉਂ ਸੁਆਮੀ = ਮਾਲਕ ਕਰਤਾ = ਸਿਰਜਣਹਾਰ ਅਕਾਲ ਪੁਰਖ ਧਨੁ ਧਨੁ = ਧੰਨਤਾ ਯੋਗ ਹੈ। ਜਿਨਿ = ਜਿਸ ਨੇ ਅਕਬਰ ਪਾਤਿਸ਼ਾਹ ਦੇ ਹਿਰਦੇ ਵਿਚ ਬਹਿ = ਬੈਠ ਭਾਵ ਪ੍ਰੇਰ ਕੇ ਸਚੁ = ਸੱਚਾ ਨਿਆਉ = ਇਨਸਾਫ਼ ਆਪ ਕਰਾਇਆ = ਕਰਵਾਉਣਾ ਕੀਤਾ ਹੈ।

## ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੋ ਸਾਚੈ ਮਾਰਿ ਪਚਾਇਆ ॥

ਜੋ = ਜਿਹੜਾ ਮਨੁੱਖ ਪੂਰੇ = ਪੂਰਿਆਂ ਸਤਿਗੁਰਾਂ ਕੀ = ਦੀ ਨਿੰਦਾ = ਚੁਗ਼ਲੀ ਕਰੇ = ਕਰਦਾ ਹੈ, ਸੋ = ਉਹ ਸਾਚੈ = ਸੱਚੇ ਪਾਤਿਸ਼ਾਹ ਨੇ ਮਾਰ ਕੇ ਨਰਕ ਵਿਚ ਪਚਾਇਆ = ਪਚਾਉਣਾ ਭਾਵ ਖ਼ੁਆਰ ਕਰਨਾ ਕੀਤਾ ਹੈ।

## ਏਹੁ ਅਖਰੁ ਤਿਨਿ ਆਖਿਆ; ਜਿਨਿ ਜਗਤੁ ਸਭੁ ਉਪਾਇਆ ॥੧॥

ਏਹੁ = ਇਹੋ ਨਿਆਂ ਦਾ ਅਖਰੁ = ਉਪਦੇਸ਼ ਤਿਨਿ = ਉਸ ਵਾਹਿਗੁਰੂ ਨੇ ਆਖਿਆ = ਕਹਿਆ ਹੈ, ਜਿਨਿ = ਜਿਸ ਨੇ ਸਭੁ = ਸਾਰਾ ਜਗਤੁ = ਸੰਸਾਰ ਆਪ ਉਪਾਇਆ = ਪੈਦਾ ਕੀਤਾ ਹੈ ॥੧॥

### ਦੂਸਰਾ ਅਰਥ

**ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ; ਤਿਨਿ ਵੇਮੁਖਿ ਵੇਮੁਖੈ ਨੋ ਪਾਇਆ ॥**

ਇਹ ਸਰੀਰ ਅਵਿਦਿਆ ਰੂਪੀ ਮਲੁ = ਮੈਲ ਤੇ ਆਸਾ ਤ੍ਰਿਸ਼ਨਾ ਰੂਪੀ ਜੂਈ = ਜੂੰਆਂ ਨਾਲ ਭਰਿਆ ਹੋਇਆ ਹੈ ਅਗਿਆਨ ਰੂਪੀ ਕਲੰਕ ਦੀ ਨਿਆਈਂ ਨੀਲੀਆਂ ਤੇ ਪਾਪਾਂ ਦੀ ਨਿਆਈਂ ਕਾਲਾ ਖਿਧੋਲੜਾ = ਜੁਲਾ, ਤਿਨਿ = ਉਸ ਵੇਮੁਖ ਮਨ ਨੇ ਵੇਮੁਖ ਜੀਵ ਦੇ ਗਲ ਨੋ = ਤਾਈਂ ਪਾਇਆ = ਪਾ ਛੱਡਿਆ ਹੈ।

**ਪਾਸਿ ਨ ਦੇਈ ਕੋਈ ਬਹਣਿ, ਜਗਤ ਮਹਿ; ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ ॥**

ਜਗਤ = ਸੰਸਾਰ ਮਹਿ = ਵਿਚ ਕੁਸੰਗੀ ਪੁਰਖ ਨੂੰ ਗੁਰਮੁਖ ਜਨ ਆਦਿ ਕੋਈ ਵੀ ਪਾਸਿ = ਕੋਲ ਬਹਣਿ = ਬੈਠਣ ਨ = ਨਹੀਂ ਦੇਈ = ਦਿੰਦਾ ਇਉਂ ਉਸ ਦੇ ਲਾਹਨਤਾਂ ਰੂਪੀ ਗੂਹ = ਗੰਦਗੀ ਪੜਿ = ਪੈਂਦੀ ਹੈ, ਸਗਵੀ = ਸਗੋਂ ਅੱਗੇ ਨਾਲੋਂ ਵੱਧ ਮਲੁ = ਮੈਲ ਲਾਇ = ਲਾ ਕੇ ਮਨਮੁਖ ਸੰਸਾਰ ਵਿਚ ਜਨਮ ਧਾਰ ਕੇ ਆਇਆ = ਆਉਂਦਾ ਹੈ।

**ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ; ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥**

ਇਉਂ ਜੋ ਪਰਾਈ ਨਿੰਦਾ = ਬਦਨਾਮੀ ਕਰਿ = ਕਰਕੇ ਤੇ ਚੁਗਲੀ ਕੈ = ਕਰਕੇ ਮਨ ਰੂਪੀ ਨਫਰ ਨੇ ਵੇਮੁਖ ਭੇਜੇ ਹਨ, ਓਥੈ = ਉਥੇ ਮਨ ਤੇ ਜੀਵ ਦੁਹਾ = ਦੋਨਾਂ ਵੇਮੁਖਾਂ ਦਾ ਦਰਗਹ ਵਿਚ ਮੁਹੁ = ਮੂੰਹ ਕਾਲਾ ਕਰਾਇਆ = ਕਰਵਾਇਆ ਜਾਣਾ ਹੈ।

**ਤੜ ਸੁਣਿਆ ਸਭਤੁ ਜਗਤ ਵਿਚਿ ਭਾਈ; ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥**

ਹੇ ਭਾਈ = ਭਰਾਵੋ ! ਇਹ ਤੜ = ਤੜੱਕ ਭਾਵ ਸ਼ੀਘਰ ਸਭਤੁ = ਸਾਰੇ ਜਗਤ ਵਿਚ ਸੁਣਿਆ ਗਿਆ ਕਿ ਵੇਮੁਖ ਜੀਵ ਸਣੈ = ਸਮੇਤ ਨਫਰੈ = ਨੌਕਰ ਦੀ ਨਿਆਈਂ ਮਨ ਤੇ ਲਾਹਨਤਾਂ ਰੂਪੀ ਪਉਲੀ = ਜੁੱਤੀਆਂ

ਪਉਦੀ = ਪੈਂਦੀਆਂ ਹਨ, ਇਸੇ ਪ੍ਰਕਾਰ ਫਾਵਾ = ਝੱਲਾ (ਵਿਆਕੁਲ) ਹੋ ਕੇ ਉੱਠ ਕੇ ਸੰਸਾਰ ਰੂਪੀ ਘਰ ਵਿਚ ਦੁਬਾਰਾ ਆਇਆ = ਆ ਗਿਆ ਹੈ।

**ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ; ਤਾ ਵਹੁਟੀ ਭਤੀਜੀ ਫਿਰਿ ਆਣਿ ਘਰਿ ਪਾਇਆ ॥**

ਅਗੈ = ਅੱਗੇ ਸੰਗਤੀ = ਸੰਗਤਾ ਕੌਣ ਹਨ, ਸਤ, ਸੰਤੋਖ ਆਦਿਕ ਗੁਣ ਸੰਗਤ ਹੈ ਤੇ ਹਿਰਦੇ ਦੇ ਅੰਦਰ ਜਿਹੜਾ ਪ੍ਰੇਮ ਹੈ, ਇਹ ਕੁੜਮਚਾਰੀ ਦੀ ਨਿਆਈਂ ਹੈ, ਇਨ੍ਹਾਂ ਸ਼ੁਭ ਗੁਣਾਂ ਦੇ ਨਾਲ ਵੇਮੁਖ ਜੀਵ ਰਲਣਾ = ਅਭੇਦ ਹੋਣਾ ਭਾਵ ਮਿਲੈ = ਮਿਲਣਾ ਨ = ਨਹੀਂ ਪਾਉਂਦਾ ਤੇ ਫੇਰ ਵਹੁਟੀ ਰੂਪੀ ਕੁਮੱਤੀ (ਕੁਬੁੱਧੀ) ਤੇ ਈਰਖਾ ਰੂਪੀ ਭਤੀਜੀ ਨੇ ਫੇਰ ਇਸ ਨੂੰ ਆਣਿ = ਲਿਆ ਕੇ ਜੂਨਾਂ ਰੂਪੀ ਘਰ ਭਾਵ ਗਰਭ ਵਿਚ ਪਾਇਆ = ਪਾਉਣਾ ਕੀਤਾ ਹੈ।

**ਹਲਤੁ ਪਲਤੁ ਦੋਵੈ ਗਏ; ਨਿਤ ਭੁਖਾ ਕੂਕੇ ਤਿਹਾਇਆ ॥**

ਇਸ ਪ੍ਰਕਾਰ ਹਲਤੁ = ਲੋਕ ਪਲਤੁ = ਪਰਲੋਕ ਦੋਵੈ = ਦੋਵੇਂ ਨਿਸਫਲ ਹੀ ਚਲੇ ਗਏ ਅਤੇ ਨਿਤ = ਹਮੇਸ਼ਾਂ ਆਸਾ ਦਾ ਮਾਰਿਆ ਭੁੱਖਾ ਤੇ ਤ੍ਰਿਸ਼ਨਾ ਦਾ ਗ੍ਰਸਿਆ ਹੋਇਆ ਤਿਹਾਇਆ ਕੂਕੇ = ਕੂਕਦਾ ਰਹਿੰਦਾ ਹੈ।

**ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ; ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ ॥**

ਧਨੁ ਧਨੁ ਸੁਆਮੀ = ਮਾਲਕ ਜਗਤ ਦਾ ਕਰਤਾ = ਰਚਨਹਾਰ ਪੁਰਖੁ = ਪੂਰਨ ਹੈ, ਜਿਨਿ = ਜਿਸ ਸੱਚੇ ਨੇ ਸਾਰਿਆਂ ਦੇ ਹਿਰਦੇ ਵਿਚ ਬਹਿ = ਬੈਠ ਕੇ ਇਹ ਨਿਆਉ = ਇਨਸਾਫ਼ ਆਪ ਕਰਾਇਆ = ਕਰਾਉਣਾ ਕੀਤਾ ਹੈ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੋ ਸਾਚੈ ਮਾਰਿ ਪਚਾਇਆ ॥**

ਜੋ ਪੂਰੇ = ਪੂਰਨ ਸਤਿਗੁਰਾਂ ਕੀ = ਦੀ ਨਿੰਦਾ = ਚੁਗ਼ਲੀ ਕਰੇ = ਕਰਦਾ ਹੈ, ਸੋ = ਉਹ ਸਾਚੈ = ਸੱਚੇ ਪਰਮੇਸ਼ਰ ਨੇ ਮਾਰ ਕੇ ਜੂਨਾਂ ਵਿਚ ਪਚਾਇਆ = ਸਾੜਿਆ ਹੈ।

**ਏਹੁ ਅਖਰੁ ਤਿਨਿ ਆਖਿਆ; ਜਿਨਿ ਜਗਤੁ ਸਭੁ ਉਪਾਇਆ ॥੧॥**

ਏਹੁ = ਇਹੋ ਅਖਰੁ = ਉਪਦੇਸ਼ ਤਿਨਿ = ਉਨ੍ਹਾਂ ਬ੍ਰਹਮ ਰੂਪ ਸਤਿਗੁਰਾਂ ਨੇ ਆਖਿਆ = ਕਹਿਆ ਹੈ, ਜਿਨਿ = ਜਿਨ੍ਹਾਂ ਨੇ ਸਭੁ = ਸਾਰਾ ਜਗਤ = ਸੰਸਾਰ ਉਪਾਇਆ = ਪੈਦਾ ਕੀਤਾ ਹੈ।੧।

## ਮਃ ੪ ॥ ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ; ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥

ਜਿਸ ਕਾ = ਦਾ ਸਾਹਿਬੁ = ਮਾਲਕ ਭਾਵ ਮਰਵਾਹਾ ਆਪ ਨੰਗਾ ਭੁਖਾ = ਕੰਗਾਲ ਹੋਵੇ ਤਾਂ ਤਿਸ = ਉਸ ਦਾ ਨਫਰੁ = ਨੌਕਰ ਕਿਥਹੁ = ਕਿਥੋਂ ਰੱਜ ਕੇ ਖਾਏ = ਖਾ ਸਕਦਾ ਹੈ, ਭਾਵ ਮਰਵਾਹਿਆਂ ਨੂੰ ਗੁਰਾਂ 'ਤੇ ਸ਼ਰਧਾ ਨਾ ਹੋਵੇ ਤਾਂ ਉਸ ਦੇ ਨੌਕਰ ਨੂੰ ਕਿਵੇਂ ਸ਼ਰਧਾ ਹੋ ਸਕਦੀ ਹੈ **ਵਾ:** ਸਾਹਿਬ ਤਪਾ ਆਪ ਨੰਗਾ ਭੁੱਖਾ ਹੋਵੇ ਤਾਂ ਉਸ ਤਪੇ ਦੇ ਨੌਕਰ ਮਰਵਾਹੇ ਕਿਥੋਂ ਰੱਜ ਕੇ ਖਾ ਸਕਦੇ ਹਨ, ਭਾਵ ਜਦੋਂ ਤਪੇ ਨੂੰ ਗੁਰੂ 'ਤੇ ਸ਼ਰਧਾ ਨਹੀਂ ਤਾਂ ਮਰਵਾਹਿਆਂ ਨੂੰ ਕਿਵੇਂ ਹੋ ਸਕਦੀ ਹੈ **ਅਥਵਾ** ਜਿਸ ਕਾ = ਦਾ ਗੁਰੂ ਪਾਖੰਡ ਕਰਦਾ ਫਿਰੇ ਆਪ ਸ਼ੁਭ ਗੁਣਾਂ ਰੂਪੀ ਬਸਤਰਾਂ ਤੋਂ ਬਿਨਾਂ ਨੰਗਾ ਹੋਵੇ, ਭਾਵ ਜਿਸ ਕੋਲ ਪਰਮੇਸ਼ਰ ਦੀ ਸਿਫ਼ਤ ਰੂਪੀ ਸ਼ਰਮ ਰੂਪੀ ਕੱਪੜਾ ਨਹੀਂ, ਉਹ ਨੰਗਾ ਹੈ ਅਤੇ ਪਰਮੇਸ਼ਰ ਦੇ ਨਾਮ ਦੀ ਭੁੱਖ ਨਹੀਂ ਲੱਗੀ ਅਤੇ ਪਦਾਰਥਾਂ ਤੇ ਆਸਾ ਰੂਪ ਭੁੱਖ ਕਰ ਕੇ ਭੁੱਖਾ ਹੈ, ਤਿਸ = ਉਸ ਦਾ ਜਿਹੜਾ ਨਫਰੁ = ਨੌਕਰ ਭਾਵ ਸੇਵਕ ਬਣਿਆ ਹੋਵੇ, ਉਹ ਕਿਥਹੁ = ਕਿਥੋਂ ਬ੍ਰਹਮਾਨੰਦ ਰੂਪੀ ਖ਼ੁਰਾਕ ਨੂੰ ਰਜਿ = ਤ੍ਰਿਪਤ ਹੋ ਕੇ ਖਾਏ = ਖਾ ਸਕਦਾ ਹੈ।

## ਜਿ ਸਾਹਿਬ ਕੈ ਘਰਿ ਵਥੁ ਹੋਵੈ, ਸੁ ਨਫਰੈ ਹਥਿ ਆਵੈ; ਅਣਹੋਂਦੀ ਕਿਥਹੁ ਪਾਏ ॥

ਜਿ = ਜੇਕਰ ਸਾਹਿਬ = ਮਾਲਕ ਭਾਵ ਮਰਵਾਹਿਆਂ ਦੇ ਘਰ ਵਥੁ = ਵਸਤੂ ਹੋਵੈ = ਹੁੰਦੀ ਤਾਂ ਹੀ ਸੁ = ਉਹ ਨਫਰੈ = ਨੌਕਰ ਦੇ ਹਥਿ ਵਿਚ ਆਵੈ = ਆਉਂਦੀ, ਅਣਹੋਂਦੀ = ਅਣਹੋਈ ਉਹ ਕਿਥਹੁ = ਕਿਥੋਂ ਪਾਏ = ਪਾ ਲੈਂਦਾ **ਵਾ:** ਜਿ = ਜੇਕਰ ਸਾਹਿਬ = ਮਾਲਕ ਦੇ ਘਰ ਕੈ = ਤਾਈਂ ਵਥੁ = ਵਸਤੂ ਹੋਵੇ, ਸੁ = ਓਹੀ ਨਫਰੈ = ਨੌਕਰ ਦੇ ਹਥਿ ਆਵੈ = ਆਉਂਦੀ ਹੈ, ਅਣਹੋਂਦੀ = ਨਾ ਹੁੰਦੀ ਵਸਤੂ ਕਿਥਹੁ = ਕਿਥੋਂ ਪਾਏ = ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ।

## ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ; ਸਾ ਸੇਵਾ ਅਉਖੀ ਹੋਈ ॥

ਜਿਸ ਦੀ ਸੇਵਾ = ਟਹਿਲ ਕੀਤੀ = ਕੀਤਿਆਂ ਫਿਰਿ = ਮੁੜ ਕੇ ਲੇਖਾ = ਹਿਸਾਬ ਕਿਤਾਬ ਮੰਗੀਐ = ਮੰਗਿਆ ਜਾਵੇ, ਸਾ = ਉਹ ਸੇਵਾ = ਟਹਿਲ ਕੀਤੀ ਅੰਤ ਨੂੰ ਅਉਖੀ = ਦੁਖਦਾਇਕ ਹੋਈ = ਹੁੰਦੀ ਹੈ।

## ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ;
## ਫਿਰਿ ਲੇਖਾ ਮੰਗੈ ਨ ਕੋਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਹਰੀ ਵਾਹਿਗੁਰੂ ਰੂਪ ਗੁਰ = ਸਤਿਗੁਰੂ ਜੀ ਦਾ ਦਰਸਨ = ਦੀਦਾਰ ਸਫਲ = ਸਹਿਤ ਫਲ ਦੇ ਹੈ ਉਨ੍ਹਾਂ ਕੀ = ਦੀ ਸੇਵਾ = ਟਹਿਲ ਕਰਹੁ = ਕਰੋ ਤਾਂ ਫਿਰਿ = ਮੁੜ ਕੇ ਕੋਈ ਲੇਖਾ = ਲਿਖਿਆ ਹੋਇਆ ਹਿਸਾਬ ਨ = ਨਹੀਂ ਮੰਗੈ = ਮੰਗੇਗਾ ॥੨॥

## ਪਉੜੀ ॥ ਨਾਨਕ ਵੀਚਾਰਹਿ ਸੰਤ ਜਨ; ਚਾਰਿ ਵੇਦ ਕਹੰਦੇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੰਤ ਜਨ = ਮਹਾਤਮਾ ਜਨ ਇਸ ਗੱਲ ਨੂੰ ਵੀਚਾਰਹਿ = ਵੀਚਾਰਦੇ ਹਨ ਅਤੇ ਚਾਰੇ ਵੇਦ ਵੀ ਇਹੋ ਹੀ ਕਹੰਦੇ = ਕਥਨ ਕਰਦੇ ਹਨ।

## ਭਗਤ ਮੁਖੈ ਤੇ ਬੋਲਦੇ; ਸੇ ਵਚਨ ਹੋਵੰਦੇ ॥

ਜੋ ਭਗਤ ਜਨ ਮੁਖੈ = ਮੂੰਹ ਤੇ = ਤੋਂ ਬਚਨ ਬੋਲਦੇ ਹਨ, ਸੇ = ਉਹ ਵਚਨ = ਵਾਕ ਪੂਰੇ ਹੋਵੰਦੇ = ਹੁੰਦੇ ਹਨ।

## ਪ੍ਰਗਟ ਪਹਾਰਾ ਜਾਪਦਾ; ਸਭਿ ਲੋਕ ਸੁਣੰਦੇ ॥

ਅਤੇ ਸੰਸਾਰ ਰੂਪ ਪਹਾਰਾ = ਪਸਾਰੇ (ਵਿਸਤਾਰ) ਵਿਚ ਉਹ ਪ੍ਰਗਟ = ਪ੍ਰਤੱਖ ਜਾਪਦਾ = ਜਾਣੀਦੇ ਹਨ ਅਤੇ ਸਭਿ = ਸਾਰੇ ਲੋਕ ਉਨ੍ਹਾਂ ਦੀ ਸੋਭਾ ਸੁਣੰਦੇ = ਸੁਣਾਉਂਦੇ ਹਨ।

## ਸੁਖੁ ਨ ਪਾਇਨਿ ਮੁਗਧ ਨਰ; ਸੰਤ ਨਾਲਿ ਖਹੰਦੇ ॥

ਵੇਦ ਅਤੇ ਸੰਤ ਇਹੋ ਗੱਲ ਕਹਿੰਦੇ ਹਨ ਕਿ ਜੋ ਮੁਗਧ = ਮੂਰਖ ਨਰ = ਪੁਰਸ਼ ਅਜਿਹੇ ਬੰਦਗੀ ਵਾਲਿਆਂ ਸੰਤ = ਮਹਾਤਮਾ ਨਾਲਿ = ਸਾਥ ਖਹੰਦੇ = ਖਹਿੰਦੇ ਭਾਵ ਕੁ-ਬਚਨ ਬੋਲਦੇ ਹਨ, ਉਹ ਕਦੇ ਵੀ ਸੁਖ ਨਹੀਂ ਪਾਇਨਿ = ਪਾਉਂਦੇ।

## ਓਇ ਲੋਚਨਿ ਓਨਾ ਗੁਣੈ ਨੋ; ਓਇ ਅਹੰਕਾਰਿ ਸੜੰਦੇ ॥

ਓਇ = ਉਹ ਸੰਤ ਜਨ ਤਾਂ ਲੋਚਨਿ = ਚਾਹੁੰਦੇ ਹਨ ਕਿ ਉਨ੍ਹਾਂ ਮੂਰਖ ਨੋ = ਤਾਈਂ ਸ਼ੁਭ ਗੁਣੈ = ਗੁਣ

ਆ ਜਾਣ ਭਾਵ ਕਿ ਨਿਮਰਤਾ ਅਤੇ ਗ਼ਰੀਬੀ ਆ ਜਾਵੇ, ਪਰ ਓਇ = ਉਹ ਮਨਮੁਖ ਅਹੰਕਾਰ ਵਿਚ ਹੀ ਸੜੰਦੇ = ਸੜਦੇ ਭਾਵ ਬਲਦੇ ਰਹਿੰਦੇ ਹਨ।

## ਓਇ ਵਿਚਾਰੇ ਕਿਆ ਕਰਹਿ; ਜਾ ਭਾਗ ਧੁਰਿ ਮੰਦੇ ॥

ਓਇ = ਉਹ ਵਿਚਾਰੇ ਮੂਰਖ ਤੁੱਛ ਜੀਵ ਕਿਆ = ਕੀ ਕਰਹਿ = ਕਰ ਸਕਦੇ ਹਨ ਜਾ = ਜਿਨ੍ਹਾਂ ਦੇ ਧੁਰਿ = ਮੁੱਢ ਤੋਂ ਹੀ ਭਾਗ = ਕਰਮ ਮੰਦੇ = ਭੈੜੇ ਹਨ।

## ਜੋ ਮਾਰੇ ਤਿਨਿ ਪਾਰਬ੍ਰਹਮਿ; ਸੇ ਕਿਸੈ ਨ ਸੰਦੇ ॥

ਜੋ = ਜਿਹੜੇ ਪੁਰਸ਼ ਤਿਨਿ = ਉਸ ਪਾਰਬ੍ਰਹਮਿ = ਪਰਮੇਸ਼ਰ ਨੇ ਵੇਮੁਖ ਜਾਣ ਕੇ ਮਾਰੇ ਭਾਵ ਜੂਨਾਂ ਵਿਚ ਪਾ ਦਿੱਤੇ ਹਨ, ਸੇ = ਉਹ ਕਿਸੈ = ਕਿਸੇ ਗੁਰੂ ਪੀਰ ਸੰਦੇ = ਦੇ ਨਹੀਂ ਹਨ **ਵਾ:** (ਸੰ+ਦੇ) ਸੰ = ਭਲੀ ਪ੍ਰਕਾਰ ਕਿਸੇ ਦੇ ਵੀ ਨਹੀਂ ਹਨ। ਜੈਸਾ ਕਿ :

**ਇਤ ਕੇ ਨਾ ਉਤ ਕੇ ਵਿਚੇ ਖਾਂਦੇ ਕੁਤਕੇ।**

## ਵੈਰੁ ਕਰਹਿ ਨਿਰਵੈਰ ਨਾਲਿ; ਧਰਮ ਨਿਆਇ ਪਚੰਦੇ ॥

ਜਿਹੜੇ ਨਿਰਵੈਰ = ਵੈਰ ਤੋਂ ਰਹਿਤ ਸਤਿਗੁਰਾਂ ਦੇ ਨਾਲਿ = ਸਾਥ ਵੈਰ = ਵਿਰੋਧ ਕਰਹਿ = ਕਰਦੇ ਹਨ, ਉਹ ਧਰਮ = ਧਰਮਰਾਜੇ ਦੇ ਨਿਆਇ = ਇਨਸਾਫ਼ ਅਨੁਸਾਰ ਪਚੰਦੇ = ਸਾੜੇ ਜਾਂਦੇ ਹਨ, ਭਾਵ ਨਰਕਾਂ ਵਿਚ ਸਾੜੇ ਜਾਣਗੇ **ਵਾ:** ਧਰਮ ਦੇ ਨਿਆਂ ਅਨੁਸਾਰ ਪਚੰਦੇ = ਖ਼ਰਾਬ ਹੁੰਦੇ ਹਨ।

## ਜੋ ਜੋ ਸੰਤਿ ਸਰਾਪਿਆ; ਸੇ ਫਿਰਹਿ ਭਵੰਦੇ ॥

ਜੋ ਜੋ = ਜਿਹੜੇ ਜਿਹੜੇ ਪੁਰਖ ਸੰਤਿ = ਸ਼ਾਂਤ ਆਤਮਾ ਮਹਾਤਮਾ ਦੇ ਸਰਾਪਿਆ = ਸਰਾਫੇ ਭਾਵ ਵੇਮੁਖ ਜਾਣ ਕੇ ਫਿਟਕਾਰੇ ਹੋਏ ਹਨ, ਸੇ = ਉਹ ਜੂਨਾਂ ਵਿਚ ਭਵੰਦੇ = ਭ੍ਰਮਦੇ ਫਿਰਹਿ = ਫਿਰਦੇ ਹਨ।

## ਪੇਡੁ ਮੁੰਢਾਹੂੰ ਕਟਿਆ; ਤਿਸੁ ਡਾਲ ਸੁਕੰਦੇ ॥੧੨॥

***ਪਹਿਲਾ ਅਰਥ :*** ਜਿਸ ਪ੍ਰਕਾਰ ਜਿਵੇਂ ਪੇਡੁ = ਬ੍ਰਿਛ ਮੁੰਢਾਹੂੰ = ਮੁੱਢ ਤੋਂ ਕਟਿਆ = ਵੱਢਿਆ ਜਾਵੇ ਤਾਂ ਤਿਸੁ = ਉਸ ਦੇ ਡਾਲ = ਡਾਲੀਆ (ਟਾਹਣੀਆਂ) ਵੀ ਨਾਲ ਹੀ ਸੁਕੰਦੇ = ਸੁੱਕ ਜਾਂਦੀਆਂ ਹਨ **ਵਾ:** ਇਸੇ ਤਰ੍ਹਾਂ ਪੇਡੁ ਮੁੰਢਾਹੂੰ ਕਟਿਆ, ਤਪੇ ਦੇ ਹਿਰਦੇ ਵਿਚ ਸ਼ਰਧਾ ਨਹੀਂ ਸੀ ਤਾਂ ਉਸ ਦੇ ਅਨੁਸਾਰ ਚਲਣ ਵਾਲੇ ਜੋ ਡਾਲ ਦੀ ਨਿਆਈਂ ਮਰਵਾਹੇ ਸਨ, ਉਹ ਵੀ ਆਪਣੇ ਆਪ ਹੀ ਸੁਕੰਦੇ = ਸੁਕ ਜਾਣੇ ਹਨ, ਭਾਵ ਨਿਸ਼ਰਧਕ ਹੋ ਜਾਣਗੇ ॥੧੨॥

***ਦੂਸਰਾ ਅਰਥ :*** ਇਸੇ ਪ੍ਰਕਾਰ ਪੇਡੁ = ਬਿਰਛ ਦੀ ਨਿਆਈਂ ਸਰੀਰ ਹੈ ਅਤੇ ਜਿਨ੍ਹਾਂ ਦੇ ਸਾਹਾਂ ਨੂੰ ਮੁੰਢਾਹੂੰ = ਮੁੱਢ ਤੋਂ ਹੀ ਕਟਿਆ = ਵੱਢਿਆ ਭਾਵ ਖ਼ਤਮ ਕੀਤਾ ਜਾਂਦਾ ਹੈ, ਤਿਸੁ = ਉਨ੍ਹਾਂ ਦੇ ਜਿਹੜੇ ਲੋਕ ਪਰਲੋਕ ਦੇ ਅੱਗੇ ਸੁਖ ਹਨ, ਉਹ ਸਭ ਡਾਲ = ਟਾਹਣੀਆਂ ਦੀ ਨਿਆਈਂ ਸੁਕੰਦੇ = ਸੁੱਕ ਜਾਣਗੇ **ਵਾ:** ਪੁੰਨਾਂ ਰੂਪੀ ਪੇਡੁ = ਬ੍ਰਿਛ ਜਿਨ੍ਹਾਂ ਦਾ ਮੁੰਢਾਹੂੰ = ਮੁੱਢ ਤੋਂ ਕੱਟਿਆ ਗਿਆ ਹੈ। ਉਨ੍ਹਾਂ ਦੇ ਪਰਲੋਕ ਸੁਖ ਡਾਲੀਆ ਦੀ ਨਿਆਈਂ ਸੁਕੰਦੇ = ਸੁੱਕ ਜਾਂਦੇ ਹਨ **ਅਥਵਾ** ਜਿਨ੍ਹਾਂ ਨੇ ਸ਼ਰਧਾ ਰੂਪੀ ਪੇਡੁ = ਬ੍ਰਿਛ ਨੂੰ ਮੁੰਢਾਹੂੰ = ਮੁੱਢ ਤੋਂ ਕਟਿਆ = ਕੱਟ ਦਿੱਤਾ ਹੈ, ਉਨ੍ਹਾਂ ਦੇ ਤਾਈਂ ਗਿਆਨ ਰੂਪੀ ਡਾਲੇ ਕਿਥੇ ਲੱਗਣਗੇ ਭਾਵ ਉਨ੍ਹਾਂ ਦੀਆਂ ਸ਼ੁਭ ਗੁਣਾਂ ਰੂਪੀ ਟਾਹਣੀਆਂ ਸੁੱਕ ਜਾਂਦੀਆਂ ਹਨ ॥੧੨॥

***ਤੀਸਰਾ ਅਰਥ :*** ਜਿਨ੍ਹਾਂ ਨੇ ਪੇਡੁ = ਬ੍ਰਿਛ ਦੀ ਨਿਆਈਂ ਸ਼ਰਧਾ ਆਪਣੇ ਅੰਤਹਕਰਣ ਦੇ ਅੰਦਰੋਂ ਮੁੰਢਾਹੂੰ = ਮੁੱਢ ਤੋਂ ਕਟਿਆ = ਕੱਟ ਦਿੱਤੀ ਹੈ ਤਿਸੁ = ਉਨ੍ਹਾਂ ਨੂੰ ਮੁਕਤ ਰੂਪੀ ਡਾਲ = ਡਾਲੀਆਂ ਕਿਥੋਂ ਲੱਗਣੀਆਂ, ਉਹ ਸਭ ਸੁਕੰਦੇ = ਸੁੱਕ ਜਾਣਗੀਆਂ ॥੧੨॥

**[ਅੰਗ ੩੦੭]**

## ਸਲੋਕ ਮਃ ੪ ॥

## ਅੰਤਰਿ ਹਰਿ ਗੁਰੂ ਧਿਆਇਦਾ; ਵਡੀ ਵਡਿਆਈ ॥

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰੂ = ਸਤਿਗੁਰੂ ਅਮਰਦਾਸ ਸਾਹਿਬ ਜੀ ਹਿਰਦੇ ਅੰਤਰਿ = ਵਿਚ ਹਰਿ = ਹਰੀ ਵਾਹਿਗੁਰੂ ਨੂੰ ਧਿਆਇਦਾ = ਧਿਆਉਂਦੇ ਹਨ **ਵਾ:** ਸਤਿਗੁਰੂ ਜੀ ਆਪ ਅੰਦਰੋਂ ਹਰੀ ਵਾਹਿਗੁਰੂ ਦਾ ਰੂਪ ਗੁਰੂ ਸਰੂਪ ਹਨ ਤੇ ਫਿਰ ਆਪ ਹੀ ਆਪਣੇ ਸਰੂਪ ਨੂੰ ਧਿਆਨ ਦੁਆਰਾ ਧਿਆਇਦਾ = ਧਿਆਉਣਾ ਕਰਦੇ ਹਨ, ਇਸ ਕਰਕੇ ਸਤਿਗੁਰਾਂ ਦੀ ਸਾਰੇ ਸੰਸਾਰ, ਦੇਵੀ ਦੇਵਤਿਆਂ ਤੋਂ ਵਡਿਆਈ = ਮਹਿਮਾ ਵੱਡੀ ਹੈ। ਜੈਸਾ ਕਿ :

**ਗੁਰ ਜੈਸਾ ਨਾਹੀ ਕੋ ਦੇਵ ॥** *(ਭੈਰਉ ਮ: ੫, ਅੰਗ ੧੧੪੨)*

## ਤੁਸਿ ਦਿਤੀ ਪੂਰੈ ਸਤਿਗੁਰੂ; ਘਟੈ ਨਾਹੀ ਇਕੁ ਤਿਲੁ, ਕਿਸੈ ਦੀ ਘਟਾਈ ॥

ਪੂਰੈ = ਪੂਰਨ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੁਸਿ = ਪ੍ਰਸੰਨ ਹੋ ਕੇ ਵਡਿਆਈ ਦਿੱਤੀ ਹੈ, ਇਸ ਕਰਕੇ ਇਕ ਤਿਲ ਮਾਤਰ ਭਾਵ ਤਿਲੁ = ਰੰਚਕ ਮਾਤਰ ਵੀ ਨਿੰਦਿਆ ਕਰ ਕੇ ਕਿਸੇ ਦੀ ਘਟਾਈ ਹੋਈ ਵਡਿਆਈ ਘਟੈ = ਘਟਦੀ ਨਾਹੀ = ਨਹੀਂ ਹੈ।

## ਸਚੁ ਸਾਹਿਬੁ ਸਤਿਗੁਰੂ ਕੈ ਵਲਿ ਹੈ; ਤਾਂ ਝਖਿ ਝਖਿ ਮਰੈ ਸਭ ਲੋੁਕਾਈ ॥

ਸਚੁ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਵਾਹਿਗੁਰੂ ਸਤਿਗੁਰੂ ਜੀ ਦੇ ਵਲਿ = ਤਰਫ਼ ਹੈ, ਤਾਂ ਨਿੰਦਿਆ ਕਰਨ ਵਾਲੀ ਸਭ = ਸਾਰੀ ਲੋਕਾਈ = ਦੁਨੀਆਂ ਝਖਿ ਝਖਿ = ਝਖਾਂ ਭਾਵ ਖਪ ਖਪ ਕੇ ਮਰੈ = ਮਰ ਰਹੀ ਹੈ।

## ਨਿੰਦਕਾ ਕੇ ਮੁਹ ਕਾਲੇ ਕਰੇ; ਹਰਿ ਕਰਤੈ ਆਪਿ ਵਧਾਈ ॥

ਨਿੰਦਕ ਪੁਰਸ਼ ਕੇ = ਦੇ ਨਿੰਦਿਆ ਕਰੇ = ਕਰਨੇ ਕਰ ਕੇ ਪਰਮੇਸ਼ਰ ਨੇ ਉਨ੍ਹਾਂ ਦੇ ਮੁਹ = ਮੂੰਹ ਕਾਲੇ = ਕਲੰਕਤ ਭਾਵ ਕਾਲੇ ਕੀਤੇ ਹਨ ਅਤੇ ਸੰਸਾਰ ਵਿਚ ਹਰਿ = ਹਰੀ ਵਾਹਿਗੁਰੂ ਕਰਤੈ = ਰਚਣਹਾਰ ਨੇ ਸਤਿਗੁਰਾਂ ਦੀ ਵਡਿਆਈ ਆਪ ਵਧਾਈ = ਵਧਾਉਣਾ ਕੀਤੀ ਹੈ।

## ਜਿਉ ਜਿਉ ਨਿੰਦਕ ਨਿੰਦ ਕਰਹਿ;<br>ਤਿਉ ਤਿਉ ਨਿਤ ਨਿਤ ਚੜੈ ਸਵਾਈ ॥

ਜਿਉ ਜਿਉ = ਜਿਵੇਂ ਜਿਵੇਂ ਨਿੰਦਕ = ਨਿੰਦਿਆ ਕਰਨ ਵਾਲੇ ਪੁਰਸ਼ ਸਤਿਗੁਰਾਂ ਦੀ ਨਿੰਦ = ਬਦਨਾਮੀ (ਨਿੰਦਿਆ) ਕਰਹਿ = ਕਰਦੇ ਹਨ, ਤਿਉ ਤਿਉ = ਤਿਵੇਂ ਤਿਵੇਂ ਸਤਿਗੁਰਾਂ ਦੀ ਵਡਿਆਈ ਨਿਤ ਨਿਤ = ਨਿਤਾਪ੍ਰਤੀ ਭਾਵ (ਰੋਜ਼-ਬ-ਰੋਜ਼) ਦਿਨ ਚੌਗੁਣ ਸਵਾਈ = ਬਹੁਤੀ ਚੜੈ = ਚੜ੍ਹ ਰਹੀ ਹੈ, ਭਾਵ ਵਧਦੀ ਜਾ ਰਹੀ ਹੈ।

## ਜਨ ਨਾਨਕ ਹਰਿ ਆਰਾਧਿਆ; ਤਿਨਿ ਪੈਰੀ ਆਣਿ ਸਭ ਪਾਈ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਗੁਰਮੁਖ ਜਨਾਂ ਨੇ ਹਰਿ = ਹਰੀ ਵਾਹਿਗੁਰੂ ਨੂੰ ਭਾਵਨਾ ਨਾਲ ਆਰਾਧਿਆ = ਧਿਆਉਣਾ ਕੀਤਾ ਹੈ, ਤਿਨਿ = ਉਨ੍ਹਾਂ ਸਤਿਗੁਰਾਂ ਦੇ ਅਕਾਲ ਪੁਰਖ ਨੇ ਸਭ = ਸਾਰੀ ਸ੍ਰਿਸ਼ਟੀ ਆਣਿ = ਲਿਆ ਕੇ ਪੈਰੀ = ਚਰਨੀਂ ਪਾਈ = ਪਾਉਣਾ ਕੀਤੀ ਹੈ ॥੧॥

## ਮਃ ੪ ॥ ਸਤਿਗੁਰ ਸੇਤੀ ਗਣਤ ਜਿ ਰਖੈ; ਹਲਤੁ ਪਲਤੁ ਸਭੁ ਤਿਸ ਕਾ ਗਇਆ ॥

ਜਿ = ਜਿਹੜਾ ਸਤਿਗੁਰਾਂ ਸੇਤੀ = ਨਾਲ ਗਣਤ = ਗਿਣਤੀ ਰਖੈ = ਰੱਖਦਾ ਹੈ, (ਕਿ ਇਤਨੀ ਸੇਵਾ ਕਰਨੀ ਹੈ ਵਾਧੂ ਨਹੀਂ ਕਰਨੀ, ਮੈਂ ਐਨੇ ਸਾਧਨ ਕੀਤੇ ਹਨ, ਮੈਨੂੰ ਸੇਵਾ ਦਾ ਮੁੱਲ ਮਿਲਣਾ ਚਾਹੀਦਾ ਹੈ।) ਇਉਂ ਆਪਣੇ ਆਪ ਨੂੰ ਜਤਾਉਣ ਰੂਪ ਗਿਣਤੀ ਮਿਣਤੀ ਰੱਖਦਾ ਹੈ; ਤਿਸ = ਉਸ ਕਾ = ਦਾ ਅਹੰਕਾਰ ਕਰਕੇ ਹਲਤੁ ਪਲਤੁ = ਲੋਕ ਪਰਲੋਕ ਸਭੁ = ਸਾਰਾ ਕੁਝ ਨਿਸਫਲ ਹੀ ਚਲਾ ਗਇਆ = ਗਿਆ ਹੈ।

## ਨਿਤ ਝਹੀਆ ਪਾਏ ਝਗੂ ਸੁਟੇ; ਝਖਦਾ ਝਖਦਾ ਝੜਿ ਪਇਆ ॥

ਜਿਵੇਂ ਗੋਂਦੇ ਦਾ ਭਤੀਜਾ ਪਦਾਰਥਾਂ ਦੇ ਲੋਭ ਕਰ ਕੇ ਨਿਤ = ਨਿਤਾਪ੍ਰਤੀ ਝਹੀਆ = ਕਚੀਚੀਆਂ ਪਾਏ = ਪਾ ਕੇ ਮੂੰਹ ਵਿਚ ਨਿੰਦਿਆ ਰੂਪੀ ਝਗੂ = ਫੇਨ (ਝੱਗ) ਸੁਟੇ = ਸੁੱਟਦਾ ਰਹਿੰਦਾ ਸੀ, ਪਰ ਅੰਤ ਝਖਦਾ ਝਖਦਾ = ਝਗੜਦੇ ਝਗੜਦੇ ਭਾਵ ਖਪਦੇ ਖਪਦੇ ਨੂੰ ਮੌਤ ਨਾਲ ਝੜਿ = ਫਸਣਾ ਪਿਆ ਭਾਵ ਬੇਅਰਥ ਨਿੰਦਿਆ ਰੂਪੀ ਬਚਨ ਬੋਲਦਾ ਬੋਲਦਾ ਅੰਤ ਨੂੰ ਆਪਣੀ ਜ਼ਿੰਦਗੀ ਵੱਲੋਂ ਹੱਥ ਝਾੜ ਕੇ ਡਿੱਗ ਪਇਆ = ਪਿਆ।

## ਨਿਤ ਉਪਾਵ ਕਰੈ ਮਾਇਆ ਧਨ ਕਾਰਣਿ; ਅਗਲਾ ਧਨੁ ਭੀ ਉਡਿ ਗਇਆ ॥

ਨਿਤ = ਹਮੇਸ਼ਾ ਮਾਇਆ = ਛਲ ਰੂਪ ਧਨ = ਰੋਕੜੀ (ਦੌਲਤ) ਨੂੰ ਇਕੱਤਰ ਕਰਨ ਕਾਰਣਿ = ਵਾਸਤੇ ਉਪਾਵ = ਯਤਨ ਕਰੈ = ਕਰਦਾ ਰਹਿੰਦਾ ਸੀ, (ਭਾਵ ਜਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਮਾਮਲਾ ਲੈਣ ਲਈ ਗੋਂਦੇ ਦਾ ਭਤੀਜਾ ਯਤਨ ਕਰਦਾ ਸੀ), ਪਰ ਉਸ ਦਾ ਅਗਲਾ = ਪਹਿਲਾ ਧਨ ਭੀ = ਵੀ ਕਮਾਇਆ ਹਾਕਮਾਂ ਨੂੰ ਵੱਢੀਆਂ ਦੇਣ ਵਿਚ ਉੱਡ ਗਇਆ = ਗਿਆ।

## ਕਿਆ ਓਹੁ ਖਟੇ ਕਿਆ ਓਹੁ ਖਾਵੈ; ਜਿਸੁ ਅੰਦਰਿ ਸਹਸਾ ਦੁਖੁ ਪਇਆ ॥

ਜਿਸ ਦੇ ਅੰਦਰਿ = ਹਿਰਦੇ ਵਿਚ ਸਹਸਾ = ਸੰਸਾ (ਪਰਮੇਯਗਤ, ਪ੍ਰਮਾਣਗਤ, ਵਿਪਰਜੇ ਆਦਿਕ) ਤੇ ਜੰਮਣ ਮਰਣ ਦਾ ਦੁਖੁ = ਕਲੇਸ਼ ਪਇਆ = ਪਿਆ ਹੋਇਆ ਹੈ, ਓਹੁ = ਉਹ ਪੁਰਖ ਕਿਆ = ਕੀ ਖਟੇ = ਖਟੇਗਾ ਅਤੇ ਕਿਆ = ਕੀ ਉਹ ਪਦਾਰਥਾਂ ਨੂੰ ਖਾਵੈ = ਖਾਵੇਗਾ।

## ਨਿਰਵੈਰੈ ਨਾਲਿ ਜਿ ਵੈਰੁ ਰਚਾਏ; ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥

ਜਿ = ਜਿਹੜੇ ਨਿਰਵੈਰੈ = ਵੈਰ ਤੋਂ ਰਹਿਤ ਸਤਿਗੁਰਾਂ ਨਾਲਿ = ਸਾਥ ਵੈਰੁ = ਦੁਸ਼ਮਣੀ ਰਚਾਏ = ਰਚਾਉਂਦੇ ਹਨ, ਤਿਨਿ = ਉਨ੍ਹਾਂ ਨੇ ਸਭੁ = ਸਾਰੇ ਜਗਤੈ = ਸੰਸਾਰ ਦਾ ਪਾਪੁ = ਗੁਨਾਹ ਆਪਣੇ ਸਿਰਿ = ਸਿਰ ਉੱਤੇ ਲਇਆ = ਲੈ ਲਿਆ ਹੈ **ਵਾ:** ਸਾਰੇ ਸੰਸਾਰ ਕਾ = ਦਾ ਨਿੰਦਿਆ ਰੂਪੀ ਬੋਝ ਸਿਰ 'ਤੇ ਲੈ ਲਿਆ ਹੈ। ਜੈਸਾ ਕਿ :

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥** *(ਗਉੜੀ ਮ: ੫, ਅੰਗ ੩੦੨)*

## ਓਸੁ ਅਗੈ ਪਿਛੈ ਢੋਈ ਨਾਹੀ; ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ ॥

ਓਸੁ = ਉਸ ਨੂੰ ਅਗੈ = ਪਰਲੋਕ ਵਿਚ ਅਤੇ ਪਿਛੈ = ਪਿੱਛੇ ਇਸ ਲੋਕ ਵਿਚ ਕੋਈ ਢੋਈ = ਆਸਰਾ

ਨਾਹੀ = ਨਹੀਂ ਮਿਲਦਾ, ਜਿਸ ਦੇ ਅੰਦਰਿ = ਹਿਰਦੇ ਵਿਚ ਨਿੰਦਾ = ਨਿੰਦਿਆ ਹੋਵੇ ਅਤੇ ਮੁਹਿ = ਮੂੰਹ ਅੰਬੁ = ਅੱਬਿਆਂ ਭਾਵ ਪੱਕਿਆ ਪਇਆ = ਪਿਆ ਹੋਵੇ **ਵਾ:** ਜਿਵੇਂ ਅੰਬ ਚੂਪੀਦਾ ਹੈ, ਇਸੇ ਪ੍ਰਕਾਰ ਨਿੰਦਕ ਨੂੰ ਨਿੰਦਿਆ ਅੰਬ ਦੀ ਨਿਆਈਂ ਮਿੱਠੀ ਤੇ ਪਿਆਰੀ ਲੱਗਦੀ ਹੈ, ਜਿਸ ਪ੍ਰਕਾਰ ਅੰਬ ਮੂੰਹ ਵਿਚ ਪਿਆ ਹੋਵੇ। ਅੰਬ ਨਾਮ ਪਾਣੀ ਦਾ ਵੀ ਹੈ **ਅਥਵਾ** ਜਿਵੇਂ ਬੈਅ ਜਾਂ ਕਿਸੇ ਰੋਗ ਕਰਕੇ ਪਾਣੀ ਮੂੰਹ 'ਚੋਂ ਨਿਕਲਦਾ ਹੈ, ਇਸੇ ਪ੍ਰਕਾਰ ਨਿੰਦਿਆ ਰੂਪੀ ਪਾਣੀ ਉਨ੍ਹਾਂ ਦੇ ਮੂੰਹ 'ਚੋਂ ਹਰ ਵਕਤ ਨਿਕਲਦਾ ਰਹਿੰਦਾ ਹੈ।

## ਜੇ ਸੁਇਨੇ ਨੋ ਓਹੁ ਹਥੁ ਪਾਏ; ਤਾ ਖੇਹੂ ਸੇਤੀ ਰਲਿ ਗਇਆ ॥

ਜੇ = ਜੇਕਰ ਸੁਇਨੇ = ਸਵਰਨ ਦੇ ਨੋ = ਤਾਈਂ ਉਹੋ ਹੱਥ ਪਾਏ = ਪਾ ਲਵੇ ਕਿ ਇਥੋਂ ਸੋਨਾ ਮਿਲੇਗਾ, ਤਾਂ ਖੇਹੂ = ਸੁਆਹ ਦੇ ਸੇਤੀ = ਨਾਲ ਉਸ ਦਾ ਹਥ ਰਲਿ ਗਇਆ = ਰਲ ਜਾਂਦਾ ਹੈ **ਵਾ:** ਜੇਕਰ ਉਹ ਸੋਨੇ ਨੂੰ ਹੱਥ ਪਾਏ = ਪਾਉਣਾ ਕਰੇ ਤਾਂ ਉਹ ਵੀ ਖੇਹੂ = ਗਰਦ ਸੇਤੀ = ਨਾਲ ਰਲਿ = ਮਿਲ ਗਇਆ = ਗਿਆ ਭਾਵ ਰਲ ਜਾਂਦਾ ਹੈ ਭਾਵ ਜੇਕਰ ਕੋਈ ਲਾਭਦਾਇਕ ਪਦਾਰਥ ਜਾਣ ਕਰ ਕੇ ਉਸ ਨੂੰ ਹੱਥਾਂ ਨਾਲ ਪਕੜ ਕੇ ਪਾਉਣਾ ਕਰੇ ਤਾਂ ਉਹ ਵੀ ਹਾਨੀਕਾਰਕ ਹੋ ਜਾਂਦੀ ਹੈ।

## ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ;
## ਤਾ ਪਿਛਲੇ ਅਉਗਣ ਬਖਸਿ ਲਇਆ ॥

ਜੇ = ਜੇਕਰ ਉਹ ਫਿਰਿ = ਮੁੜ ਕੇ ਪਸ਼ਚਾਤਾਪ ਕਰ ਕੇ ਗੁਰ = ਸਤਿਗੁਰੂ ਕੀ = ਦੀ ਸਰਣੀ = ਓਟ ਵਿਚ ਆਵੈ = ਆ ਜਾਵੇ ਤਾਂ ਕ੍ਰਿਪਾਲੂ ਸਤਿਗੁਰੂ ਜੀ ਪਿਛਲੇ = ਪਹਿਲੇ ਕੀਤੇ ਅਉਗਣ = ਗੁਨਾਹ ਬਖ਼ਸ਼ ਲਇਆ = ਲੈਂਦੇ ਹਨ।

## ਜਨ ਨਾਨਕ ਅਨਦਿਨੁ ਨਾਮੁ ਧਿਆਇਆ;
## ਹਰਿ ਸਿਮਰਤ ਕਿਲਵਿਖ ਪਾਪ ਗਇਆ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਜਨ = ਪੁਰਖ ਨੇ ਅਨਦਿਨੁ = ਰਾਤ ਦਿਨੇ ਗੁਰਾਂ ਦੁਆਰਾ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ਉਸ ਦਾ ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਸਿਮਰਤ = ਸਿਮਰਨੇ ਕਰਕੇ ਕਿਲਵਿਖ = ਰੋਗ ਅਤੇ ਪਾਪ = ਗੁਨਾਹ ਦੂਰ ਹੋ ਗਇਆ = ਗਿਆ ਹੈ **ਵਾ:** (ਕਿਲ+ਵਿਖ) ਕਿਲ = ਨਿਸਚੇ ਕਰ ਕੇ ਵਿਖ = ਜ਼ਹਿਰ ਵਾਂਗੂੰ ਮਾਰਨ ਵਾਲਾ ਪਾਪ = ਗੁਨਾਹ ਦੂਰ ਹੋ ਗਇਆ = ਗਿਆ ਹੈ ॥੨॥

## ਪਉੜੀ ॥ ਤੂਹੈ ਸਚਾ, ਸਚੁ ਤੂ; ਸਭਦੂ ਉਪਰਿ ਤੂ ਦੀਬਾਣੁ ॥

ਹੇ ਪਰਮੇਸ਼ਰ ਵਾਹਿਗੁਰੂ ! ਤੂੰ ਪਿੱਛੇ ਵੀ ਸੱਚ ਸਰੂਪ ਸੀ ਤੇ ਹੁਣ ਵੀ ਤੂਹੈ = ਤੂੰ ਹੀ ਸੱਚਾ ਹੈਂ ਅਤੇ ਸਭ = ਸਾਰਿਆਂ ਦੂ = ਤੋਂ ਉਪਰਿ = ਉੱਤੇ ਤੂੰ ਹੀ ਦੀਬਾਣੁ = ਆਸਰਾ ਰੂਪ ਹੈਂ **ਵਾ:** ਆਪ ਜੀ ਦੀ ਸਾਧ ਸੰਗਤ ਰੂਪੀ ਦੀਬਾਣ = ਸਭਾ ਸਾਰਿਆਂ ਤੋਂ ਉਪਰ ਹੈ।

## ਜੋ ਤੁਧੁ ਸਚੁ ਧਿਆਇਦੇ; ਸਚੁ ਸੇਵਨਿ ਸਚੇ ਤੇਰਾ ਮਾਣੁ ॥

ਜੋ = ਜਿਹੜੇ ਸੱਚੇ ਪਾਤਿਸ਼ਾਹ ਤੁਧੁ = ਤੁਹਾਨੂੰ ਧਿਆਇਦੇ = ਧਿਆਉਂਦੇ ਹਨ ਅਤੇ ਨਿਸਚੇ ਕਰ ਕੇ ਸੱਚੇ ਪਰਮੇਸ਼ਰ ਤੇਰਾ ਸੇਵਨਿ = ਚਿੰਤਨ ਕਰਦੇ ਹਨ ਭਾਵ ਤੇਰੀ ਸੇਵਨਿ = ਟਹਿਲ ਕਰਦੇ ਹਨ, ਉਨ੍ਹਾਂ ਨੂੰ ਸੱਚੇ

ਵਾਹਿਗੁਰੂ ਤੇਰਾ ਮਾਣੁ = ਆਸਰਾ ਹੈ **ਵਾ:** ਤੇਰੇ ਉੱਤੇ ਮਾਣ ਕਰਦੇ ਹਨ **ਵਾ:** ਤੇਰਾ = ਤੁਹਾਡੇ ਦਰੋਂ ਮਾਣੁ = ਵਡਿਆਈ ਪ੍ਰਾਪਤ ਹੁੰਦੀ ਹੈ।

## ਓਨਾ ਅੰਦਰਿ ਸਚੁ ਮੁਖ ਉਜਲੇ; ਸਚੁ ਬੋਲਨਿ ਸਚੇ ਤੇਰਾ ਤਾਣੁ ॥

ਓਨਾ = ਉਨ੍ਹਾਂ ਸੰਤਾਂ ਭਗਤਾਂ ਦੇ ਅੰਦਰਿ = ਹਿਰਦੇ ਵਿਚ ਸੱਚੇ ਨਾਮ ਦੇ ਵਸਣੇ ਕਰ ਕੇ ਪਰਲੋਕ ਵਿਚ ਮੁਖ = ਮੁਖੜੇ ਉਜਲੇ = ਨਿਰਮਲੇ ਹੁੰਦੇ ਹਨ ਅਤੇ ਇਥੇ ਮਾਤ ਲੋਕ ਵਿਚ ਵੀ ਤੇਰਾ ਸੱਚ ਨਾਮ ਬੋਲਣੇ ਕਰਕੇ ਸੱਚੇ ਪਰਮੇਸ਼ਰ ਤੇਰਾ = ਤੁਹਾਡਾ ਹੀ ਤਾਣੁ = ਬਲ ਹੈ **ਅਥਵਾ** ਉਨ੍ਹਾਂ ਦੇ ਅੰਦਰ ਬਿਬੇਕ ਰੂਪੀ ਤਾਣੁ = ਬਲ ਵੀ ਸੱਚੇ ਪਰਮੇਸ਼ਰ ਤੇਰਾ ਹੀ ਹੈ।

## ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ; ਸਚੁ ਸਬਦੁ ਨੀਸਾਣੁ ॥

ਸੇ = ਉਹ ਭਗਤ ਜਨ ਜਿਨੀ = ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕਰਕੇ ਗੁਰਾਂ ਦੁਆਰਾ ਪਰਮੇਸ਼ਰ ਨੂੰ ਸਾਲਾਹਿਆ = ਸਾਲਹੁਣਾ ਕੀਤਾ ਹੈ, ਉਨ੍ਹਾਂ ਦੇ ਅੰਦਰ ਸੱਚਾ ਸਬਦੁ = ਉਪਦੇਸ਼ ਨੀਸਾਣੁ = ਪ੍ਰਗਟ ਹੋ ਆਇਆ ਹੈ **ਵਾ:** ਸੱਚਾ ਸਬਦੁ = ਬ੍ਰਹਮ ਨੀਸਾਣੁ = ਪ੍ਰਗਟ ਹੋ ਆਇਆ ਹੈ।

## ਸਚੁ ਜਿ ਸਚੇ ਸੇਵਦੇ; ਤਿਨ ਵਾਰੀ ਸਦ ਕੁਰਬਾਣੁ ॥੧੩॥

ਜਿ = ਜਿਹੜੇ ਸਚ = ਨਿਸਚੇ ਕਰ ਕੇ ਸੱਚੇ ਪਰਮੇਸ਼ਰ ਵਾਹਿਗੁਰੂ ਦਾ ਸੇਵਦੇ = ਸੇਵਨ ਕਰਦੇ ਹਨ, ਤਿਨ = ਉਨ੍ਹਾਂ ਤੋਂ ਅਸੀਂ ਸਦ = ਹਮੇਸ਼ਾਂ, ਸੈਂਕੜੇ ਵਾਰੀ ਕੁਰਬਾਣੁ = ਬਲਿਹਾਰ ਜਾਈਏ ॥੧੩॥

## ਸਲੋਕ ਮਃ ੪ ॥

**ਉਥਾਨਕਾ :** ਜਦੋਂ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇਸਾਂ ਦਿਸੰਤਰਾਂ ਵਿਚ ਵਿਚਰਦੇ ਲਹੌਰ ਪਹੁੰਚੇ ਤਾਂ ਉਥੇ ਕਸਾਬ ਖਾਨਾ (ਜਿਥੇ ਗਊਆਂ ਕਤਲ ਕੀਤੀਆਂ ਜਾਂਦੀਆਂ ਸਨ, ਬੁਚੜਖਾਂਨਾ) ਵੇਖ ਕਰ ਕੇ ਸਤਿਗੁਰਾਂ ਨੇ ਮਰਦਾਨੇ ਨੂੰ ਕਿਹਾ ਕਿ ਇਥੇ ਕੁਝ ਨਹੀਂ ਹੈ, ਜੀਵ ਹੱਤਿਆ ਹੁੰਦੀ ਵੇਖ ਕੇ ਸਤਿਗੁਰਾਂ ਦੇ ਮੁਖੋਂ ਬਚਨ ਨਿਕਲੇ ਜੋ ਵਾਰਾਂ ਤੇ ਵਧੀਕ ਵਿਚ ਅੰਕਤ ਹਨ :

**ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ ॥** *(ਅੰਗ ੧੪੧੨)*

ਇਹ ਬਚਨ ਕਹੇ ਕਿ ਲਾਹੌਰ ਸ਼ਹਿਰ ਦੇ ਅੰਦਰ ਸਵਾ ਪਹਿਰ ਜਹਰੁ = ਜ਼ਹਿਰ ਵਰਗਾ ਕਹਿਰ ਵਰਤਿਆ ਕਰੇਗਾ, ਇਤਨੇ ਬਚਨ ਕਹਿਣ ਤੋਂ ਲਾਹੌਰ ਵਿਚ ਲੜਾਈ ਸ਼ੁਰੂ ਹੋ ਗਈ, ਸਵਾ ਪਹਿਰ ਦਿਨ ਚੜ੍ਹਿਆ ਕਈ ਖ਼ੂਨ ਹੋ ਜਾਇਆ ਕਰਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਕਰਤਾਰਪੁਰ ਬਖ਼ਸ਼ਾਉਣ ਵਾਸਤੇ ਆਏ ਤਾਂ ਸਤਿਗੁਰਾਂ ਨੇ ਕਿਹਾ ਕਿ ਭਾਈ ਗੁਰਸਿੱਖੀ ਨੂੰ ਧਾਰਨ ਕਰੋ ਫੇਰ ਬਖ਼ਸ਼ੇ ਜਾਓਗੇ। ਇਨ੍ਹਾਂ ਨੇ ਗੁਰਸਿੱਖੀ ਨੂੰ ਧਾਰਨ ਕਰਨ ਤੋਂ ਜਵਾਬ ਦੇ ਦਿੱਤਾ। ਫੇਰ ਦੂਸਰੇ ਪਾਤਿਸ਼ਾਹ ਜੀ ਦੀ ਸ਼ਰਨ ਵਿਚ ਆਏ ਤਾਂ ਮਹਾਰਾਜ ਨੇ ਕਿਹਾ ਕਿ ਗੁਰਸਿੱਖ ਬਣੋ, ਤਾਂ ਗੁਰਸਿੱਖ ਬਣਨ ਤੋਂ ਫੇਰ ਜਵਾਬ ਦੇ ਦਿੱਤਾ। ਫੇਰ ਤੀਸਰੇ ਪਾਤਿਸ਼ਾਹ ਧੰਨ ਸ੍ਰੀ ਗੁਰੂ ਅਮਰਦਾਸ ਜੀ ਪਾਸ, ਚੌਥੇ ਪਾਤਿਸ਼ਾਹ ਨੇ ਸਤਿਗੁਰਾਂ ਨੂੰ ਬੇਨਤੀ ਕਰਕੇ ਬਖ਼ਸ਼ਾ ਲਏ ਸਨ, ਤਾਂ ਸਤਿਗੁਰਾਂ ਨੇ ਇਹ ਬਚਨ ਉਚਾਰਨ ਕੀਤੇ ਜੋ ਵਾਰਾਂ ਤੇ ਵਧੀਕ ਵਿਚ ਦਰਜ ਹਨ :

**ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥** *(ਅੰਗ ੧੪੧੨)*

ਇਹ ਤੀਸਰੇ ਪਾਤਿਸ਼ਾਹ ਨੇ ਲਹੌਰੀਆ ਨੂੰ ਬਖ਼ਸ਼ ਕੇ ਬਚਨ ਕਹੇ ਸਨ ਕਿ ਲਾਹੌਰ ਸਹਰ ਰਹਿ ਜਾਵੇਗਾ,

ਭਾਵ ਜੋ ਕਹਿਰ ਵਰਤਦਾ ਸੀ, ਉਹ ਨਹੀਂ ਵਰਤੇਗਾ। ਅੰਮ੍ਰਿਤਸਰ ਸਿਫ਼ਤੀ ਦਾ ਘਰ ਕਹਿਣ ਕਰਕੇ ਕਲੇਸ਼ ਤੋਂ ਸ਼ਾਂਤੀ ਵਰਤ ਜਾਵੇਗੀ।

ਉਸ ਵੇਲੇ ਦੇ ਬਚਨ ਚੌਥੇ ਪਾਤਿਸ਼ਾਹ ਉਚਾਰਨ ਕਰ ਕੇ ਸਿੱਖਾਂ ਨੂੰ ਸੁਣਾ ਰਹੇ ਹਨ।

## ਧੁਰਿ ਮਾਰੇ ਪੂਰੈ ਸਤਿਗੁਰੂ; ਸੇਈ ਹੁਣਿ ਸਤਿਗੁਰਿ ਮਾਰੇ ॥

ਜਿਹੜੇ ਧੁਰਿ = ਆਦਿ ਤੋਂ ਪੂਰੈ = ਪੂਰਨ ਸਤਿਗੁਰੂ ਨਾਨਕ ਦੇਵ ਜੀ ਨੇ ਕਰਮਾਂ ਤੋਂ ਹੀਣੇ ਜਾਣ ਕੇ ਮਾਰੇ ਭਾਵ ਧੱਕੇ ਹੋਏ ਸਨ, ਸੇਈ = ਉਹੋ ਹੀ ਹੁਣ ਸਤਿਗੁਰੂ ਨਾਨਕ ਦਾ ਸਰੂਪ ਦੂਸਰੇ ਪਾਤਸ਼ਾਹ ਨੇ ਮਾਰੇ = ਫਿਟਕਾਰਨੇ ਕੀਤੇ ਹਨ।

## ਜੇ ਮੇਲਣ ਨੋ ਬਹੁਤੇਰਾ ਲੋਚੀਐ; ਨ ਦੇਈ ਮਿਲਣ ਕਰਤਾਰੇ ॥

ਜੇ = ਜੇਕਰ ਉਨ੍ਹਾਂ ਨੋ = ਤਾਈਂ ਮੇਲਣ = ਮਿਲਾਉਣ ਨੂੰ ਬਹੁਤੇਰਾ = ਬਹੁਤ ਜ਼ਿਆਦਾ ਕਿਸੇ ਨੇ ਲੋਚੀਐ = ਚਾਹੁਣਾ ਕੀਤਾ ਕਿ ਬਖ਼ਸ਼ੇ ਜਾਣ ਤਾਂ ਕਰਤਾਰੇ = ਪਰਮੇਸ਼ਰ ਕਰਮਾਂ ਦੇ ਅਨੁਸਾਰ ਉਨ੍ਹਾਂ ਨੂੰ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਮਿਲਣ ਨ = ਨਹੀਂ ਦੇਈ = ਦਿੱਤੇ, ਕਿਉਂਕਿ ਉਨ੍ਹਾਂ ਨੇ ਗੁਰਸਿੱਖੀ ਧਾਰਨ ਦਾ ਬਚਨ ਹੀ ਨਹੀਂ ਮੰਨਿਆ ਸੀ।

## ਸਤਸੰਗਤਿ ਢੋਈ ਨਾ ਲਹਨਿ; ਵਿਚਿ ਸੰਗਤਿ ਗੁਰਿ ਵੀਚਾਰੇ ॥

ਕਿਉਂਕਿ ਸਤਿਸੰਗਤ ਦਾ ਢੋਈ = ਆਸਰਾ ਨਾ = ਨਹੀਂ ਲਹਨਿ = ਲੈਂਦੇ, ਇਹੋ ਵੀਚਾਰ ਗੁਰਿ = ਸਤਿਗੁਰੂ ਜੀ ਨੇ ਸਤਿਸੰਗਤ ਵਿਚਿ = ਅੰਦਰ ਕਹਿਣਾ ਕੀਤੇ ਹਨ **ਵਾ:** ਉਹ ਸੰਗਤ ਵਿਚ ਗੁਰਾਂ ਨੇ ਝੂਠੇ ਵੀਚਾਰੇ ਹਨ, ਭਾਵ ਇਹ ਝੂਠੇ ਲੋਕ ਹਨ।

## ਕੋਈ ਜਾਇ ਮਿਲੈ ਹੁਣਿ ਓਨਾ ਨੋ; ਤਿਸੁ ਮਾਰੇ ਜਮੁ ਜੰਦਾਰੇ ॥

ਜੇ ਓਨਾ = ਉਨ੍ਹਾਂ ਨਿੰਦਕਾਂ ਦੇ ਨੋ = ਤਾਈਂ ਕੋਈ ਹੁਣ ਜਾਇ = ਜਾ ਕੇ ਮਿਲੈ = ਮਿਲੇਗਾ, ਤਿਸੁ = ਉਸ ਪੁਰਸ਼ ਨੂੰ ਜਮ ਜੋ ਜੰਦਾਰੇ (ਜਿੰਦ+ਆਰੇ) ਜਿੰਦ ਦਾ ਵੈਰੀ ਹੈ, ਉਸ ਨੂੰ ਵੀ ਉਹੋ ਜਿਹਾ ਕੁਸੰਗੀ ਜਾਣ ਕੇ ਮਾਰੇ = ਮਾਰਦਾ ਹੈ **ਵਾ:** ਜੰਦਾਰੇ = ਜਲਾਦ ਦੀ ਨਿਆਈਂ ਜੋ ਜਮ ਹੈ, ਉਹ ਮਾਰਨਾ ਕਰੇਗਾ **ਵਾ:** ਉਸ ਪੁਰਸ਼ ਨੂੰ ਜਮ ਜੰਦਾਰੇ = ਡੰਡਾ ਲੈ ਕੇ ਮਾਰੇਗਾ।

## ਗੁਰਿ ਬਾਬੈ ਫਿਟਕੇ ਸੇ ਫਿਟੇ; ਗੁਰਿ ਅੰਗਦਿ ਕੀਤੇ ਕੂੜਿਆਰੇ ॥

ਜਿਨ੍ਹਾਂ ਲਾਹੌਰ ਦੇ ਲੋਕਾਂ ਨੂੰ ਗੁਰਿ = ਸਤਿਗੁਰੂ ਬਾਬੈ = ਬਾਬੇ ਨਾਨਕ ਜੀ ਨੇ ਕਸਾਬ ਖਾਨਾ ਵੇਖ ਕੇ ਫਿਟਕੇ = ਫਿਟਕਾਰਿਆ ਸੀ, ਸੇ = ਉਹ ਫਿਟੇ = ਧਿਰਕਾਰੇ ਗਏ, ਫੇਰ ਉਹ ਅਹੰਕਾਰੀ ਗੁਰਿ = ਸਤਿਗੁਰੂ ਅੰਗਦ ਦੇਵ ਜੀ ਨੇ ਵੀ ਕੂੜਿਆਰੇ = ਝੂਠੇ ਜਾਨਣਾ ਕੀਤੇ ਹਨ **ਅਥਵਾ** ਜਿਸ ਪ੍ਰਕਾਰ ਪਹਿਲਾਂ ਕਰਤਾਰਪੁਰ ਆਏ ਗੁਰੂ ਨਾਨਕ ਸਾਹਿਬ ਜੀ ਕੋਲ ਬਖ਼ਸ਼ ਲਵੋ, ਜਦੋਂ ਗੁਰੂ ਨਾਨਕ ਸਾਹਿਬ ਜੀ ਨੇ ਕਿਹਾ ਕਿ ਸਿੱਖੀ ਧਾਰਨ ਕਰੋ, ਸਿੱਖੀ ਧਾਰਨ ਤੋਂ ਵੇਮੁਖ ਜਾਣ ਕੇ ਫਿਟਕਾਰੇ ਤੇ ਫੇਰ ਜਦੋਂ ਸ੍ਰੀ ਗੁਰੂ ਅੰਗਦ ਜੀ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ ਦੁਬਾਰਾ ਬਖ਼ਸ਼ਾਉਣ ਲਈ ਆਏ ਤਾਂ ਦੂਜੇ ਪਾਤਿਸ਼ਾਹ ਜੀ ਨੇ ਵੀ ਸਿੱਖੀ ਧਾਰਨ ਲਈ ਕਿਹਾ, ਸਿੱਖੀ ਧਾਰਨ ਨਾ ਕੀਤੀ ਤਾਂ ਸਤਿਗੁਰਾਂ ਨੇ ਝੂਠੇ ਕਰ ਦਿੱਤੇ।

## ਗੁਰਿ ਤੀਜੀ ਪੀੜੀ ਵੀਚਾਰਿਆ; ਕਿਆ ਹਥਿ ਏਨਾ ਵੇਚਾਰੇ ॥

ਜਦੋਂ ਤੀਜੀ = ਤੀਸਰੀ ਪੀੜੀ ਭਾਵ ਤੀਸਰੇ ਸਤਿਗੁਰਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੀ ਸ਼ਰਨ

ਵਿਚ ਬਖ਼ਸ਼ਾਉਣ ਵਾਸਤੇ ਆਏ ਤਾਂ ਸਤਿਗੁਰਾਂ ਨੇ ਵੀਚਾਰਿਆ = ਸੋਚਿਆ ਕਿ ਏਨਾ = ਇਨ੍ਹਾਂ ਵੇਚਾਰੇ = ਵਿਚਾਰਿਆਂ ਦੇ ਕਿਆ = ਕੀ ਹੱਥ ਹੈ, ਇਹ ਤਾਂ ਕਰਮਾਂ ਦੇ ਮਾਰੇ ਹੋਏ ਹਨ।

## ਗੁਰੁ ਚਉਥੀ ਪੀੜੀ ਟਿਕਿਆ; ਤਿਨਿ ਨਿੰਦਕ ਦੁਸਟ ਸਭਿ ਤਾਰੇ ॥

ਧੰਨ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਨੂੰ ਚਉਥੀ ਪੀੜ੍ਹੀ ਤੇ ਟਿਕਿਆ = ਸਥਿਤ ਭਾਵ ਗੁਰਿਆਈ ਦਿੱਤੀ ਹੈ, ਤਿਨਿ = ਉਨ੍ਹਾਂ ਸਤਿਗੁਰਾਂ ਨੇ ਸਾਡੇ ਬੇਨਤੀ ਕਰਨ ਤੋਂ ਕਿ ਮਹਾਰਾਜ ਮੈਂ ਦਾਸ ਵੀ ਲਾਹੌਰ ਦਾ ਹਾਂ, ਹੁਣ ਇਹ ਗੁਰਸਿੱਖੀ ਧਾਰਨ ਕਰਨ ਦਾ ਵਚਨ ਕਰਦੇ ਹਨ, ਤੁਸੀਂ ਇਨ੍ਹਾਂ ਨੂੰ ਬਖ਼ਸ਼ ਲਵੋ ਤਾਂ ਗੁਰਾਂ ਨੇ ਨਿੰਦਕ = ਨਿੰਦਿਆ ਕਰਨ ਵਾਲੇ ਦੁਸਟ = ਭੈੜੇ ਪੁਰਸ਼ਾਂ ਆਦਿ ਸਭਿ = ਸਾਰਿਆਂ ਨੂੰ ਹੁਣ ਤਾਰੇ = ਤਾਰਨਾ ਕੀਤਾ ਹੈ।

## ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ; ਤਿਸੁ ਕਾਰਜ ਸਭਿ ਸਵਾਰੇ ॥

ਭਾਵੇਂ ਕੋਈ ਪੁਤੁ = ਪੁੱਤਰ ਹੋਵੇ, ਸਿਖੁ = ਸੇਵਕ ਹੋਵੇ, ਜਿਹੜਾ ਸਤਿਗੁਰੂ ਸਾਹਿਬ ਜੀ ਕੀ = ਦੀ ਭਾਵਨਾ ਨਾਲ ਸੇਵਾ = ਟਹਿਲ ਕਰੈ = ਕਰਦਾ ਹੈ, ਤਿਸੁ = ਉਸ ਦੇ ਸਭਿ = ਸਾਰੇ ਲੋਕ ਪਰਲੋਕ ਦੇ ਕਾਰਜ = ਕੰਮ ਗੁਰੂ ਆਪੇ ਸਵਾਰੇ = ਰਾਸ ਕਰ ਦਿੰਦੇ ਹਨ ਭਾਵ ਸੰਵਾਰ ਦਿੰਦੇ ਹਨ।

## ਜੋ ਇਛੈ, ਸੋ ਫਲੁ ਪਾਇਸੀ, ਪੁਤੁ ਧਨੁ ਲਖਮੀ; ਖੜਿ ਮੇਲੇ ਹਰਿ ਨਿਸਤਾਰੇ ॥

ਜੋ = ਜਿਹੜੀ ਇਛੈ = ਚਾਹਣਾ ਕਰਦਾ ਹੈ, ਸੋ = ਉਹ ਫਲ ਗੁਰੂ ਸਾਹਿਬ ਜੀ ਤੋਂ ਪਾਇਸੀ = ਪਾਉਂਦਾ ਹੈ, ਪੁਤੁ = ਪੁੱਤਰ, ਧਨੁ = ਦੌਲਤ ਤੇ ਲਖਮੀ = ਇਸਤਰੀ[੧] **ਵਾ:** ਧਨ ਲਖਮੀ = ਦੌਲਤ ਆਦਿ ਦੀ ਇੱਛਾ ਵੀ ਹੋਵੇ, ਉਹ ਵੀ ਪ੍ਰਾਪਤ ਹੋ ਜਾਂਦੀ ਹੈ ਅਤੇ ਗੁਰੂ ਸਾਹਿਬ ਜੀ ਖੜਿ = ਲਿਜਾ ਕਰ ਕੇ ਹਰਿ = ਹਰੀ ਵਾਹਿਗੁਰੂ ਨਾਲ ਮੇਲੇ = ਮਿਲਾਪ ਕਰਵਾ ਕੇ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰ ਦਿੰਦੇ ਹਨ **ਵਾ:** ਜੋ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਪਣੇ ਪੁਤੁ = ਪੁੱਤਰ ਨੂੰ ਵੀ ਸੇਵਾ ਵਿਚ ਲਾਵੇ, ਧਨੁ = ਦੌਲਤ ਨੂੰ ਸੇਵਾ ਵਿਚ ਲਾਵੇ ਅਤੇ ਲਖਮੀ = ਇਸਤਰੀ ਨੂੰ ਵੀ ਗੁਰੂ ਘਰ ਦੀ ਸੇਵਾ ਵਿਚ ਲਾਵੇ **ਵਾ:** ਜੋ ਗਿਆਨ ਰੂਪੀ ਪੁੱਤਰ, ਨਾਮ ਰੂਪੀ ਧਨ ਤੇ ਭਗਤੀ ਰੂਪੀ ਲਖਮੀ ਦੀ ਇੱਛਾ ਰੱਖਦਾ ਹੋਵੇ। ਉਸ ਨੂੰ ਹਰੀ ਸਰੂਪ ਗੁਰੂ ਜੀ ਖੜਿ = ਲਿਜਾ ਕੇ ਹਰਿ = ਵਾਹਿਗੁਰੂ ਨਾਲ ਮੇਲ ਕੇ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰ ਦਿੰਦੇ ਹਨ।

## ਸਭਿ ਨਿਧਾਨ ਸਤਿਗੁਰੂ ਵਿਚਿ; ਜਿਸੁ ਅੰਦਰਿ ਹਰਿ ਉਰ ਧਾਰੇ ॥

ਸਤਿਗੁਰੂ ਸਾਹਿਬ ਜੀ ਦੀ ਸਤਸੰਗਤ ਵਿਚਿ = ਅੰਦਰ ਸਭਿ = ਸਾਰੇ ਨਿਧਾਨ = ਖ਼ਜ਼ਾਨੇ ਹਨ, ਜਿਸ ਗੁਰਾਂ ਨੇ ਉਰ = ਹਿਰਦੇ ਦੇ ਅੰਦਰਿ = ਵਿਚ ਹਰਿ = ਹਰੀ ਵਾਹਿਗੁਰੂ ਦਾ ਅੰਮ੍ਰਿਤ ਨਾਮ ਧਾਰੇ = ਧਾਰਿਆ ਹੋਇਆ ਹੈ **ਵਾ:** ਜਿਸ ਦੇ ਉਰ = ਹਿਰਦੇ ਦੇ ਅੰਦਰਿ = ਵਿਚ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਧਾਰਿ = ਵਸਾ ਦਿੰਦੇ ਹਨ, ਉਨ੍ਹਾਂ ਨੂੰ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ।

## ਸੋ ਪਾਏ ਪੂਰਾ ਸਤਿਗੁਰੂ; ਜਿਸੁ ਲਿਖਿਆ ਲਿਖਤੁ ਲਿਲਾਰੇ ॥

ਸੋ = ਉਹ ਪੂਰਾ = ਪੂਰਿਆਂ ਸਤਿਗੁਰਾਂ ਨੂੰ ਪਾਏ = ਪਾ ਸਕਦਾ ਹੈ, ਜਿਸ ਦੇ ਲਿਲਾਰੇ = ਮਸਤਕ ਤੇ ਨਿਸ਼ਕਾਮ ਕਰਮਾਂ ਰੂਪੀ ਸ੍ਰੇਸ਼ਟ ਲਿਖਤੁ = ਲੇਖ ਲਿਖਿਆ ਹੋਇਆ ਹੈ।

---

੧. ਲਖਮੀ, ਵਿਸ਼ਨੂੰ ਦੀ ਘਰਵਾਲੀ ਹੈ, ਜਿਸ ਕਰਕੇ ਲਖਮੀ ਦਾ ਅਰਥ ਸੰਪ੍ਰਦਾ ਵਿਚ ਔਰਤ ਕੀਤਾ ਜਾਂਦਾ ਹੈ, ਖ਼ਾਸ ਕਰਕੇ ਜਿਥੇ ਧਨ ਦੇ ਨਾਲ ਲਖਮੀ ਪਦ ਹੋਵੇ। ਇੱਕਲੇ ਲਖਮੀ ਪਦ ਦਾ ਅਰਥ ਆਮ ਕਰਕੇ ਧਨ ਹੀ ਹੈ।

## ਜਨੁ ਨਾਨਕੁ ਮਾਗੈ ਧੂੜਿ ਤਿਨ; ਜੋ ਗੁਰਸਿਖ ਮਿਤ ਪਿਆਰੇ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਜਨ = ਦਾਸ ਤਾਂ ਤਿਨ = ਉਨ੍ਹਾਂ ਦੀ ਚਰਨ ਧੂੜ ਮਾਗੈ = ਮੰਗਦਾ ਹਾਂ, ਜੋ = ਜਿਹੜੇ ਗੁਰਸਿੱਖ ਪਿਆਰੇ ਮਿਤ = ਮਿੱਤਰ ਮਨ, ਬਾਣੀ ਸਰੀਰ ਕਰ ਕੇ ਸਤਿਗੁਰਾਂ ਨੂੰ ਪਿਆਰੇ ਹਨ **ਵਾ:** ਜਿਨ੍ਹਾਂ ਦੀ ਨਾਮ ਨਾਲ ਮਿਤ = ਮਿੱਤਰਤਾ ਹੈ, ਉਹ ਗੁਰਸਿੱਖ ਪਿਆਰੇ ਹਨ ॥੧॥

**[ਅੰਗ ੩੦੮]**

## ਮਃ ੪ ॥ ਜਿਨ ਕਉ ਆਪਿ ਦੇਇ ਵਡਿਆਈ; ਜਗਤੁ ਭੀ ਆਪੇ ਆਣਿ, ਤਿਨ੍ ਕਉ ਪੈਰੀ ਪਾਏ ॥

ਜਿਨ੍ਹਾਂ ਕਉ = ਨੂੰ ਆਪ ਹਰੀ ਵਾਹਿਗੁਰੂ ਵਡਿਆਈ = ਸ਼ੋਭਾ ਦੇਇ = ਦਿੰਦਾ ਹੈ, ਤਿਨ = ਉਨ੍ਹਾਂ ਦੇ ਪੈਰੀ = ਚਰਨੀਂ ਜਗਤੁ = ਸੰਸਾਰ ਕਉ = ਨੂੰ ਆਪ ਪਰਮੇਸ਼ਰ ਆਣਿ = ਲਿਆ ਕੇ ਪਾਏ = ਪਾਉਂਦਾ ਹੈ।

## ਡਰੀਐ ਤਾਂ, ਜੇ ਕਿਛੁ ਆਪ ਦੂ ਕੀਚੈ; ਸਭੁ ਕਰਤਾ ਆਪਣੀ ਕਲਾ ਵਧਾਏ ॥

ਡਰੀਐ = ਡਰਣਾ ਤਾਂ ਕਰੀਏ ਜੇ = ਜੇਕਰ ਆਪਣੇ ਆਪ ਦੂ = ਤੋਂ ਕਿਛੁ = ਕੁਝ ਕੀਚੈ = ਕਰੀਏ, ਇਹ ਤਾਂ ਕਰਤਾ = ਸਿਰਜਣਹਾਰ ਪਰਮੇਸ਼ਰ ਸਭੁ = ਸਾਰੇ ਆਪਣੀ ਕਲਾ = ਸ਼ਕਤੀ ਵਧਾਏ = ਵਧਾ ਰਿਹਾ ਹੈ।

## ਦੇਖਹੁ ਭਾਈ, ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ; ਜਿਨਿ ਆਪਣੈ ਜੋਰਿ, ਸਭਿ ਆਣਿ ਨਿਵਾਏ ॥

ਹੇ ਭਾਈ = ਭਰਾਵੋ ! ਦੇਖਹੁ = ਦੇਖਣਾ ਕਰੋ ਏਹੁ = ਇਹ ਸੱਚੇ ਪ੍ਰੀਤਮ = ਪਿਆਰੇ ਹਰਿ = ਹਰੀ ਵਾਹਿਗੁਰੂ ਕਾ = ਦਾ ਸੰਸਾਰ ਅਖਾੜਾ = ਪਹਿਲਵਾਨਾਂ ਦੀ ਕੁਸ਼ਤੀ ਵਾਲੇ ਥਾਂ ਦੀ ਨਿਆਈਂ ਬਣਾਇਆ ਹੋਇਆ ਹੈ, ਜਿਨਿ = ਜਿਸ ਨੇ ਆਪਣੈ = ਆਪਣੇ ਜੋਰਿ = ਬਲ ਨਾਲ ਸਭਿ = ਸਾਰੇ ਆਣਿ = ਲਿਆ ਕੇ ਗੁਰੂ ਦੇ ਚਰਨਾਂ ਵਿਚ ਨਿਵਾਏ = ਨਿਵਾਉਣਾ ਕੀਤੇ ਹਨ।

## ਆਪਣਿਆ ਭਗਤਾ ਕੀ ਰਖ ਕਰੇ ਹਰਿ ਸੁਆਮੀ; ਨਿੰਦਕਾ ਦੁਸਟਾ ਕੇ ਮੁਹ ਕਾਲੇ ਕਰਾਏ ॥

ਹਰਿ = ਹਰੀ ਵਾਹਿਗੁਰੂ ਸਰਬ ਦਾ ਸੁਆਮੀ = ਮਾਲਕ ਆਪਣਿਆਂ ਪਿਆਰਿਆਂ ਭਗਤਾ = ਸੇਵਕਾਂ ਕੀ = ਦੀ ਆਪ ਰਖ = ਰੱਖਿਆ ਕਰੇ = ਕਰਦਾ ਹੈ ਅਤੇ ਨਿੰਦਕਾ = ਨਿੰਦਿਆ ਕਰਨ ਵਾਲੇ ਦੁਸਟਾ = ਭੈੜੇ ਪੁਰਖਾਂ ਕੇ = ਦੇ ਮੁਹ = ਮੂੰਹ ਪਾਪਾਂ ਨਾਲ ਕਾਲੇ = ਕਲੰਕਤ ਕਰਾਏ = ਕਰਾਉਂਦਾ ਹੈ।

## ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ; ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥

ਸੰਸਾਰ ਵਿਚ ਸਤਿਗੁਰਾਂ ਕੀ = ਦੀ ਵਡਿਆਈ = ਮਹਿਮਾ ਨਿਤ = ਹਮੇਸ਼ਾ ਸਵਾਈ = ਬਹੁਤੀ ਭਾਵ ਦੂਣੀ ਚੌਗੁਣੀ ਚੜੈ = ਚੜ੍ਹ ਰਹੀ ਹੈ, ਸਤਿਗੁਰੂ ਜੀ ਆਪ ਨਿਤ = ਹਰ ਰੋਜ਼ ਹਰਿ = ਹਰੀ ਵਾਹਿਗੁਰੂ ਦੀ ਭਗਤਿ = ਭਗਤੀ ਕਰਦੇ ਹਨ **ਵਾ:** ਸਤਿਗੁਰੂ ਜੀ ਆਪ ਨਿਤ = ਹਮੇਸ਼ਾ ਗੁਰਸਿੱਖਾਂ ਕੋਲੋਂ ਹਰਿ = ਵਾਹਿਗੁਰੂ ਦੀ ਭਗਤਿ = ਭਗਤੀ ਕਰਾਏ = ਕਰਾਉਂਦੇ ਹਨ।

## ਅਨਦਿਨੁ ਨਾਮੁ ਜਪਹੁ ਗੁਰਸਿਖਹੁ; ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥

ਹੇ ਗੁਰਸਿੱਖੋ ! ਅਨਦਿਨੁ = ਹਰ ਰੋਜ਼ (ਦਿਨ ਰਾਤ) ਪਰਮੇਸ਼ਰ ਦਾ ਨਾਮ ਜਪਹੁ = ਜਪਿਆ ਕਰੋ, ਫੇਰ ਹਰਿ = ਹਰੀ ਵਾਹਿਗੁਰੂ ਕਰਤਾ = ਸਿਰਜਣਹਾਰ ਸਤਿਗੁਰੂ ਰੂਪ ਵਿਚ ਆਪਣੇ ਸਰੂਪ ਰੂਪੀ **ਵਾ:** ਸਤਿਸੰਗਤ ਰੂਪੀ **ਵਾ:** ਸਚਖੰਡ ਰੂਪੀ ਘਰੀ = ਘਰ ਵਿਚ ਵਸਾਏ = ਵਸਾਉਣਾ ਕਰੇਗਾ **ਵਾ:** ਹਰੀ ਕਰਤੇ ਦਾ ਜੋ ਸਤਿਗੁਰੂ ਸਰੂਪ ਹੈ, ਉਹ ਗੁਰਸਿੱਖਾਂ ਨੂੰ ਸਰੂਪ ਰੂਪੀ ਘਰ ਵਿਚ ਵਸਾਏ = ਇਸਥਿਤ ਕਰ ਦਿੰਦਾ ਹੈ।

## ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ; ਹਰਿ ਕਰਤਾ ਆਪਿ ਮੁਹਹੁ ਕਢਾਏ ॥

ਹੇ ਗੁਰਸਿਖੋ ! ਸਤਿਗੁਰਾਂ ਕੀ = ਦੀ ਬਾਣੀ ਸਤਿ = ਨਿਸਚੇ ਕਰ ਕੇ ਸਤਿ = ਸੱਚ ਸਰੂਪ ਕਰਿ = ਕਰ ਕੇ ਜਾਣਹੁ = ਜਾਣੋ **ਵਾ:** ਮਨ, ਬਾਣੀ, ਸਰੀਰ ਕਰ ਕੇ ਸਤਿ = ਸੱਚ ਜਾਣੋ ਕਿਉਂਕਿ ਹਰਿ = ਹਰੀ ਵਾਹਿਗੁਰੂ ਕਰਤਾ = ਸਿਰਜਣਹਾਰ ਆਪ ਗੁਰੂ ਸਾਹਿਬ ਜੀ ਦੀ ਰਸਨਾ ਤੋਂ ਕਢਾਏ = ਕਢਾਉਂਦਾ ਰਿਹਾ ਹੈ।

## ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ; ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥

ਹਰਿ = ਹਰੀ ਵਾਹਿਗੁਰੂ ਜੋ ਸਤਿਗੁਰਾਂ ਦੀ ਬਾਣੀ ਧਾਰਨ ਵਾਲੇ ਹਨ, ਉਨ੍ਹਾਂ ਗੁਰਸਿੱਖਾਂ ਕੇ = ਦੇ ਮੁਹ = ਮੁਖ ਲੋਕ ਪਰਲੋਕ ਵਿਚ ਉਜਲੇ = ਪਵਿੱਤਰ ਕਰੇ = ਕਰਦਾ ਹੈ, ਭਾਵ ਉਨ੍ਹਾਂ ਦੀ ਸ਼ੁਭ ਗੁਣਾਂ ਦੇ ਸਹਿਤ ਹੋਣੇ ਕਰ ਕੇ ਵਡਿਆਈ ਹੁੰਦੀ ਹੈ ਅਤੇ ਸਭਤੁ = ਸਾਰੇ ਸੰਸਾਰਿ = ਜਗਤ ਵਿਚ ਗੁਰ = ਸਤਿਗੁਰਾਂ ਕਾ = ਦਾ ਜੈਕਾਰ ਕਰਾਏ = ਕਰਾਉਂਦਾ ਹੈ, ਭਾਵ ਸਿਫ਼ਤ ਕਰਵਾਉਣੀ ਕਰਦਾ ਹੈ।

## ਜਨੁ ਨਾਨਕੁ ਹਰਿ ਕਾ ਦਾਸੁ ਹੈ; ਹਰਿ ਦਾਸਨ ਕੀ ਹਰਿ ਪੈਜ ਰਖਾਏ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਗੁਰਮੁਖ ਜਨ ਤਾਂ ਹਰਿ = ਵਾਹਿਗੁਰੂ ਕਾ = ਦਾ ਦਾਸੁ = ਸੇਵਕ ਹੈ, ਹਰਿ = ਹਰੀ ਵਾਹਿਗੁਰੂ ਆਪ ਹੀ ਆਪਣੇ ਦਾਸਨ = ਸੇਵਕਾਂ ਕੀ = ਦੀ ਇਸ ਲੋਕ ਵਿਚ ਤੇ ਆਪ ਹੀ ਹਰਿ = ਪਰਮੇਸ਼ਰ ਪਰਲੋਕ ਵਿਚ ਪੈਜ = ਇੱਜ਼ਤ ਰਖਾਏ = ਰੱਖਦਾ ਰਖਾਉਂਦਾ ਆਇਆ ਹੈ ॥੨॥

## ਪਉੜੀ ॥ ਤੂ ਸਚਾ ਸਾਹਿਬੁ ਆਪਿ ਹੈ; ਸਚੁ ਸਾਹ ਹਮਾਰੇ ॥

ਹੇ ਹਮਾਰੇ = ਸਾਡੇ ਸਚੁ = ਸੱਚੇ ਸਾਹ = ਸਾਹੂਕਾਰ ਪਰਮੇਸ਼ਰ ਤੂੰ ਆਪ ਹੀ ਸਾਰਿਆਂ ਦਾ ਸੱਚਾ ਤ੍ਰੈਕਾਲ ਅਬਾਧ ਰੂਪ ਸਾਹਿਬੁ = ਮਾਲਕ ਹੈਂ **ਵਾ:** ਸੱਚੇ ਪਾਤਿਸ਼ਾਹ ਹਮਾਰੇ = ਸਾਡੇ ਤਾਈਂ ਸਾਹ = ਸੁਆਸਾਂ ਦੀ ਪੂੰਜੀ ਦੇਣ ਵਾਲੇ ਹੋ।

## ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ; ਵਣਜਾਰੇ ਥਾਰੇ ॥

ਹੇ ਪ੍ਰਭ = ਪਰਮੇਸ਼ਰ ! ਸਾਨੂੰ ਸੱਚੇ ਨਾਮ ਦੀ ਪ੍ਰਾਪਤੀ ਵਾਲੀ ਪੂਜੀ = ਰਾਸ ਦ੍ਰਿੜਾਇ = ਦ੍ਰਿੜ੍ਹ ਭਾਵ ਪੱਕੀ ਕਰਵਾਉ ਕਿਉਂਕਿ ਅਸੀਂ ਥਾਰੇ = ਤੁਹਾਡੇ ਨਾਮ ਦੇ ਵਣਜਾਰੇ = ਵਣਜ ਕਰਨ ਵਾਲੇ ਵਾਪਾਰੀ ਹਾਂ।

## ਸਚੁ ਸੇਵਹਿ ਸਚੁ ਵਣੰਜਿ ਲੈਹਿ; ਗੁਣ ਕਥਹ ਨਿਰਾਰੇ ॥

ਜਿਹੜੇ ਸੱਚੇ ਵਾਹਿਗੁਰੂ ਦੇ ਨਾਮ ਦਾ ਸੇਵਹਿ = ਸੇਵਨ ਕਰਦੇ ਹਨ, ਉਹ ਸੱਚੇ ਨਾਮ ਦੇ ਸਉਦੇ ਨੂੰ

ਵਣੰਜਿ = ਖ਼ਰੀਦ ਲੈਹਿ = ਲੈਂਦੇ ਹਨ ਅਤੇ ਸੰਸਾਰ ਤੋਂ ਨਿਰਾਰੇ = ਨਿਰਾਲੇ (ਅਸੰਗ) ਕਰਨ ਵਾਲੇ ਗੁਣਾਂ ਨੂੰ ਕਥਹ = ਕਥਨ ਕਰਦੇ ਹਨ।

**ਸੇਵਕ ਭਾਇ ਸੇ ਜਨ ਮਿਲੇ; ਗੁਰ ਸਬਦਿ ਸਵਾਰੇ ॥**

ਸੇ = ਉਹ ਜਨ = ਪੁਰਸ਼ ਵਾਹਿਗੁਰੂ ਨਾਲ ਮਿਲੇ = ਮਿਲਣਾ ਕਰਦੇ ਹਨ ਜੋ ਸੇਵਕ = ਦਾਸਾ ਭਾਇ = ਭਾਵਨਾ ਧਾਰਨ ਕਰਦੇ ਹਨ, ਜਿਨ੍ਹਾਂ ਦਾ ਗੁਰੂ ਸਾਹਿਬ ਜੀ ਸਬਦਿ = ਉਪਦੇਸ਼ ਦੇ ਕੇ ਜੀਵਨ ਸਵਾਰੇ = ਸਵਾਰਨਾ ਕਰਦੇ ਹਨ।

**ਤੂ ਸਚਾ ਸਾਹਿਬੁ ਅਲਖੁ ਹੈ; ਗੁਰ ਸਬਦਿ ਲਖਾਰੇ ॥੧੪॥**

ਹੇ ਪਰਮੇਸ਼ਰ ! ਤੂ ਸਚਾ ਤ੍ਰੈਕਾਲ ਅਬਾਧ ਰੂਪ ਅਲਖੁ = ਲਖਣ ਤੋਂ ਰਹਿਤ ਸਰਬ ਦਾ ਸਾਹਿਬੁ = ਮਾਲਕ ਹੈਂ, ਤੂੰ ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੁਆਰਾ ਲਖਾਰੇ = ਜਾਨਿਆ ਜਾਂਦਾ ਹੈ ॥੧੪॥

**ਸਲੋਕ ਮਃ ੪ ॥ ਜਿਸੁ ਅੰਦਰਿ ਤਾਤਿ ਪਰਾਈ ਹੋਵੈ; ਤਿਸ ਦਾ ਕਦੇ ਨ ਹੋਵੀ ਭਲਾ ॥**

ਜਿਸ ਦੇ ਅੰਦਰਿ = ਹਿਰਦੇ ਵਿਚ ਪਰਾਈ = ਪਰਾਏ ਨੂੰ ਦੁਖ ਦੇਣ ਰੂਪ ਤਾਤਿ = ਈਰਖਾ ਹੋਵੈ = ਹੁੰਦੀ ਹੈ, ਤਿਸ = ਉਸ ਪੁਰਸ਼ ਦਾ ਕਦੇ = ਕਦਾਚਿਤ ਵੀ ਭਲਾ = ਚੰਗਾ ਨ = ਨਹੀਂ ਹੋਵੀ = ਹੁੰਦਾ।

**ਓਸ ਦੈ ਆਖਿਐ ਕੋਈ ਨ ਲਗੈ; ਨਿਤ ਓਜਾੜੀ ਪੂਕਾਰੇ ਖਲਾ ॥**

ਉਸ ਪੁਰਸ਼ ਦੀ ਐਸੀ ਹਾਲਤ ਹੁੰਦੀ ਹੈ ਕਿ ਕੋਈ ਉਸ ਦੇ ਆਖਿਐ = ਆਖੇ ਵੀ ਨ = ਨਹੀਂ ਲਗੈ = ਲੱਗਦਾ, ਉਹ ਨਿਤ = ਨਿਤਾਪ੍ਰਤੀ ਓਜਾੜੀ = ਆਬਾਦੀ ਤੋਂ ਬਿਨਾਂ ਬੀਆਬਾਨ ਵਿਚ ਖਲਾ = ਖਲੋਤਾ ਪੂਕਾਰੇ = ਫ਼ਰਿਆਦਾਂ ਕਰਦਾ ਰਹਿੰਦਾ ਹੈ **ਵਾ:** ਉਹ ਖਲਾ = ਮੂਰਖ ਸੰਸਾਰ ਵਿਚ ਖੜਾ ਨਿੰਦਿਆ ਰੂਪੀ ਬਕਵਾਸ ਕਰਦਾ ਰਹਿੰਦਾ ਹੈ।

**ਜਿਸੁ ਅੰਦਰਿ ਚੁਗਲੀ ਚੁਗਲੋ ਵਜੈ; ਕੀਤਾ ਕਰਤਿਆ ਓਸ ਦਾ ਸਭੁ ਗਇਆ ॥**

ਜਿਸ ਦੇ ਹਿਰਦੇ ਅੰਦਰਿ = ਵਿਚ ਚੁਗਲੀ = ਪਿੱਠ ਪਿੱਛੇ ਬੁਰਾ ਕਰਨ ਰੂਪੀ ਨਿੰਦਿਆ ਵਾਲਾ ਸੁਭਾਅ ਹੈ, ਉਹ ਚੁਗਲ = ਨਿੰਦਕ ਕਰਕੇ ਵਜੈ = ਪ੍ਰਗਟ ਹੁੰਦਾ ਹੈ। ਉਸ ਦਾ ਸਭ ਕੀਤਾ ਕਰਤਿਆ = ਕਰਾਇਆ ਭਾਵ ਕੀਤਾ ਕਤਰਿਆ ਸਭੁ = ਸਾਰਾ ਨਿਸਫਲ ਹੀ ਚਲਾ ਗਇਆ = ਗਿਆ।

**ਨਿਤ ਚੁਗਲੀ ਕਰੇ ਅਣਹੋਂਦੀ ਪਰਾਈ;**
**ਮੁਹੁ ਕਢਿ ਨ ਸਕੈ ਓਸ ਦਾ ਕਾਲਾ ਭਇਆ ॥**

ਉਹ ਨਿਤ = ਹਮੇਸ਼ਾ ਪਰਾਈ = ਬੇਗਾਨੀ ਅਣਹੋਂਦੀ = ਹੋਂਦ ਤੋਂ ਬਿਨਾਂ ਭਾਵ ਝੂਠੀ ਚੁਗਲੀ = ਨਿੰਦਿਆ ਕਰੇ = ਕਰਦਾ ਰਹਿੰਦਾ ਹੈ, ਉਹ ਸ੍ਰੇਸ਼ਟ ਮਨੁੱਖਾਂ ਦੀ ਸੰਗਤ ਵਿਚ ਆਪਣਾ ਮੁਹੁ = ਮੂੰਹ ਕਢਿ = ਕੱਢ ਨ = ਨਹੀਂ ਸਕੈ = ਸਕਦਾ, ਕਿਉਂਕਿ ਉਸ ਦਾ ਨਿੰਦਿਆ ਰੂਪੀ ਕਾਲਖ ਨਾਲ ਮੂੰਹ ਕਾਲਾ = ਕਲੰਕਤ ਭਇਆ = ਹੋਇਆ ਹੁੰਦਾ ਹੈ।

**ਕਰਮ ਧਰਤੀ ਸਰੀਰੁ, ਕਲਿਜੁਗ ਵਿਚਿ; ਜੇਹਾ ਕੋ ਬੀਜੇ ਤੇਹਾ ਕੋ ਖਾਏ ॥**

ਇਸ ਕਲਿਜੁਗ ਦੇ ਵਿਚਿ = ਅੰਦਰ ਸਰੀਰੁ = ਤਨ ਕਰਮ ਰੂਪ ਬੀਜ ਬੀਜਣ ਲਈ ਧਰਤੀ = ਭੂਮੀ ਹੈ

ਜੇਹਾ = ਜਿਹੋ ਜਿਹਾ ਕੋ = ਕੋਈ ਇਸ ਵਿਚ ਬੀਜ ਬੀਜੇਗਾ, ਤੇਹਾ = ਉਹੋ ਜਿਹਾ ਕੋ = ਕੋਈ ਫਲ ਖਾਏ = ਖਾਂਦਾ ਭਾਵ ਭੋਗਦਾ ਹੈ।

## ਗਲਾ ਉਪਰਿ ਤਪਾਵਸੁ ਨ ਹੋਈ; ਵਿਸੁ ਖਾਧੀ ਤਤਕਾਲ ਮਰਿ ਜਾਏ ॥

ਐਵੇਂ ਗਲਾ = ਬਾਤਾਂ ਉਪਰਿ = ਉੱਤੇ ਕਦੇ ਕਰਮਾਂ ਦਾ ਤਪਾਵਸੁ = ਨਿਬੇੜਾ ਨ = ਨਹੀਂ ਹੋਈ = ਹੁੰਦਾ, ਜਿਸ ਨੇ ਵਿਸੁ = ਜ਼ਹਿਰ ਖਾਧੀ ਹੋਵੇ, ਉਸ ਨੇ ਤਤਕਾਲ = ਜਲਦੀ ਮਰ ਹੀ ਜਾਏ = ਜਾਣਾ ਹੈ **ਵਾ:** ਇਸੇ ਪ੍ਰਕਾਰ ਜਿਸ ਨੇ ਨਿੰਦਿਆ, ਵਿਸ਼ਿਆਂ ਰੂਪੀ ਵਿਸੁ = ਜ਼ਹਿਰ ਖਾਧੀ = ਖਾਣਾ ਕੀਤੀ ਹੈ, ਉਸ ਨੇ ਤਤਕਾਲ = ਸ਼ੀਘਰ ਪਰਮੇਸ਼ਰ ਵੱਲੋਂ ਬੇਮੁਖ ਹੋਣ ਰੂਪ ਮਰ ਹੀ ਜਾਏ = ਜਾਣਾ ਹੈ।

## ਭਾਈ ਵੇਖਹੁ ਨਿਆਉ ਸਚੁ ਕਰਤੇ ਕਾ;
## ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥

ਹੇ ਭਾਈ = ਭਰਾਵੋ ! ਸੱਚੇ ਕਰਤੇ = ਸਿਰਜਣਹਾਰ ਕਾ = ਦਾ ਨਿਆਉ = ਇਨਸਾਫ਼ ਵੇਖਹੁ = ਵੇਖੋ, ਜੇਹਾ = ਜਿਹੋ ਜਿਹਾ ਕੋਈ ਕਰਮ ਕਰੇ = ਕਰਦਾ ਹੈ, ਤੇਹਾ = ਉਹੋ ਜਿਹਾ ਹਰ ਕੋਈ ਫਲ ਪਾਏ = ਪਾਉਂਦਾ ਹੈ।

## ਜਨ ਨਾਨਕ ਕਉ ਸਭ ਸੋਝੀ ਪਾਈ;
## ਹਰਿ ਦਰ ਕੀਆ ਬਾਤਾ ਆਖਿ ਸੁਣਾਏ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਨੂੰ ਜਨਾਂ ਕਉ = ਨੂੰ ਸਭ = ਸਾਰੀ ਸੋਝੀ = ਗਿਆਤ ਪਾਈ = ਪਾ ਦਿੱਤੀ ਹੈ, ਜੋ ਹਰਿ = ਹਰੀ ਵਾਹਿਗੁਰੂ ਦੀ ਦਰ = ਦਰਗਾਹ ਭਾਵ ਸਚਖੰਡ ਕੀਆ = ਦੀਆਂ ਬਾਤਾ = ਗੱਲਾਂ ਪਹਿਲਾਂ ਹੀ ਆਖਿ = ਕਹਿ ਕੇ ਸੁਣਾਏ = ਸੁਣਾ ਦਿੱਤੀਆਂ ਹਨ ਕਿ ਦਰਗਾਹ ਵਿਚ ਜੀਵਾਂ ਦੀ ਆਪੋ-ਆਪਣੇ ਕਰਮਾਂ ਅਨੁਸਾਰ ਚੰਗੀ ਮਾੜੀ ਹਾਲਤ ਹੁੰਦੀ ਹੈ ॥੧॥

## ਮਃ ੪ ॥ ਹੋਦੈ ਪਰਤਖਿ ਗੁਰੂ ਜੋ ਵਿਛੁੜੇ; ਤਿਨ ਕਉ ਦਰਿ ਢੋਈ ਨਾਹੀ ॥

ਜੋ = ਜਿਹੜੇ ਪੁਰਸ਼ ਗੁਰੂ ਦੇ ਪਰਤਖਿ = ਸਾਹਮਣੇ ਹੋਦੈ = ਹੁੰਦਿਆਂ ਹੀ ਵਿਛੁੜ ਗਏ ਹਨ, ਅਰਥਾਤ ਬੇਮੁਖ ਹੋ ਗਏ ਹਨ, ਤਿਨ = ਉਨ੍ਹਾਂ ਕਉ = ਨੂੰ ਵਾਹਿਗੁਰੂ ਦੀ ਦਰਿ = ਦਰਗਾਹ ਵਿਚ ਢੋਈ = ਆਸਰਾ ਨਾਹੀ = ਨਹੀਂ ਮਿਲੇਗਾ।

## ਕੋਈ ਜਾਇ ਮਿਲੈ ਤਿਨ ਨਿੰਦਕਾ; ਮੁਹ ਫਿਕੇ ਥੁਕ ਥੁਕ ਮੁਹਿ ਪਾਹੀ ॥

ਜਿਹੜਾ ਕੋਈ ਤਿਨ = ਉਨ੍ਹਾਂ ਨਿੰਦਕਾ = ਚੁਗਲਾਂ ਨੂੰ ਜਾਇ = ਜਾ ਕੇ ਮਿਲੈ = ਮਿਲਦਾ ਹੈ, ਉਹ ਮੁਹ = ਮੂੰਹੋਂ ਫਿਕੇ = ਬੇਰਸੀ ਵਾਲੇ ਬਚਨ ਬੋਲਦੇ ਹਨ ਅਤੇ ਉਨ੍ਹਾਂ ਦੇ ਲਾਹਨਤਾਂ ਰੂਪੀ ਥੁਕ = ਲਾਰਾਂ ਨੂੰ ਥੁਕ ਕੇ ਮੁਹਿ = ਮੂੰਹ 'ਤੇ ਪਾਹੀ = ਪਾਇਆ ਜਾਂਦਾ ਹੈ, ਭਾਵ ਨਿਰਾਦਰ ਕੀਤਾ ਜਾਂਦਾ ਹੈ। ਜੈਸਾ ਕਿ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥**

*(ਸਲੋਕੁ ਮਃ ੧, ਅੰਗ ੪੭੩)*

## ਜੋ ਸਤਿਗੁਰਿ ਫਿਟਕੇ, ਸੇ ਸਭ ਜਗਤਿ ਫਿਟਕੇ; ਨਿਤ ਭੰਭਲਭੂਸੇ ਖਾਹੀ ॥

ਜੋ = ਜਿਹੜੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਫਿਟਕੇ = ਫਿਟਕਾਰੇ ਸਨ, ਸੇ = ਉਹ ਸਭ = ਸਾਰੇ

ਜਗਤਿ = ਸੰਸਾਰ ਵਿਚ ਫਿਟਕੇ = ਫਿਟਕਾਰੇ ਗਏ ਹਨ, ਉਹ ਨਿਤ = ਨਿਤਾਪ੍ਰਤੀ ਭਰਮ ਵਿਚ ਭੁੱਲੇ ਜੂਨਾਂ ਵਿਚ ਭੰਭਲਭੂਸੇ[੧] = ਠੇਡੇ ਖਾਹੀ = ਖਾਂਦੇ ਰਹਿੰਦੇ ਹਨ **ਵਾ:** ਜਿਵੇਂ ਕਿਸੇ ਦਾ ਪੈਰ ਭੰਬਲ ਵਿਚ ਪੈ ਜਾਵੇ, ਉਹ ਸੜ ਜਾਂਦਾ ਹੈ, ਇਉਂ ਨਿਤ = ਹਰ ਵਕਤ ਪਾਪਾਂ ਰੂਪੀ ਭੰਬਲ ਵਿਚ ਭੂਸੇ = ਭੁੱਲ ਕੇ ਭੁਆਂਟੜੀਆਂ ਹੀ ਖਾਂਦੇ ਰਹਿੰਦੇ ਹਨ।

## ਜਿਨ ਗੁਰੁ ਗੋਪਿਆ ਆਪਣਾ; ਸੇ ਲੈਦੇ ਢਹਾ ਫਿਰਾਹੀ ॥

ਜਿਨ੍ਹਾਂ ਨੇ ਆਪਣੇ ਗੁਰੂ ਨੂੰ ਗੋਪਿਆ = ਛਪਾਇਆ ਹੈ, ਭਾਵ ਨਿੰਦਿਆ ਹੈ, ਸੇ = ਉਹ ਦੇਵੀ ਦੇਵਤਿਆਂ, ਲੋਕਾਂ ਆਦਿ ਦੇ ਢਹਾ = ਆਸਰੇ ਲੈਂਦੇ ਫਿਰਾਹੀ = ਫਿਰਦੇ ਹਨ **ਵਾ:** ਢਹਾ = ਢਾਹਾਂ ਮਾਰਦੇ ਫਿਰਾਹੀ = ਫਿਰਦੇ ਹਨ।

## ਤਿਨ ਕੀ ਭੁਖ ਕਦੇ ਨ ਉਤਰੈ; ਨਿਤ ਭੁਖਾ ਭੁਖ ਕੂਕਾਹੀ ॥

ਤਿਨ = ਉਨ੍ਹਾਂ ਕੀ = ਦੀ ਆਸਾ ਰੂਪੀ ਭੁਖ ਕਦੇ = ਕਦਾਚਿਤ ਵੀ ਉਤਰੈ = ਨਵਿਰਤ ਨ = ਨਹੀਂ ਹੁੰਦੀ, ਭਾਵ ਉਤਰਦੀ ਨਹੀਂ ਹੈ, ਨਿਤ = ਹਮੇਸ਼ਾ ਆਸਾਂ ਤ੍ਰਿਸ਼ਨਾ ਰੂਪੀ ਭੁੱਖਾਂ ਕਰਕੇ ਭੁੱਖੇ ਹੀ ਕੂਕਾਹੀ = ਪੁਕਾਰਾਂ ਕਰਦੇ ਰਹਿੰਦੇ ਹਨ।

## ਓਨਾ ਦਾ ਆਖਿਆ ਕੋ ਨ ਸੁਣੈ; ਨਿਤ ਹਉਲੇ ਹਉਲਿ ਮਰਾਹੀ ॥

ਓਨ੍ਾ = ਉਨ੍ਹਾਂ ਦਾ ਆਖਿਆ = ਕਹਿਆ ਕੋ = ਕੋਈ ਵੀ ਸੁਣੈ = ਸੁਣਦਾ ਨ = ਨਹੀਂ, ਇਸ ਲਈ ਨਿਤ = ਨਿਤਾਪ੍ਰਤੀ ਹਉਲੇ = ਡਰ (ਦਹਲ) ਵਿਚ ਪਏ ਹੋਏ ਹਉਲਿ = ਹੌਲ ਵਿਚ ਕੰਬਦੇ ਅੰਤ ਨੂੰ ਮਰਾਹੀ = ਮਰ ਜਾਂਦੇ ਹਨ।

## ਸਤਿਗੁਰ ਕੀ ਵਡਿਆਈ ਵੇਖਿ ਨ ਸਕਨੀ; ਓਨਾ ਅਗੈ ਪਿਛੈ ਥਾਉ ਨਾਹੀ ॥

ਉਹ ਸਤਿਗੁਰੂ ਸਾਹਿਬ ਕੀ = ਦੀ ਵਡਿਆਈ = ਮਹਿਮਾ ਨੂੰ ਵੇਖ = ਦੇਖ ਨ = ਨਹੀਂ ਸਕਨੀ = ਸਕਦੇ ਭਾਵ ਵੇਖ ਕੇ ਸਹਾਰ ਨਹੀਂ ਸਕਦੇ, ਇਸ ਕਰਕੇ ਓਨਾ = ਉਨ੍ਹਾਂ ਨੂੰ ਅਗੈ = ਪਰਲੋਕ ਵਿਚ ਪਿਛੈ = ਇਸ ਲੋਕ ਵਿਚ ਵੀ ਥਾਉ = ਟਿਕਾਣਾ ਨਹੀਂ ਮਿਲਦਾ।

**[ਅੰਗ ੩੦੯]**

## ਜੋ ਸਤਿਗੁਰਿ ਮਾਰੇ ਤਿਨ ਜਾਇ ਮਿਲਹਿ; ਰਹਦੀ ਖੁਹਦੀ ਸਭ ਪਤਿ ਗਵਾਹੀ ॥

ਜੋ = ਜਿਹੜੇ ਸਤਿਗੁਰੂ ਸਾਹਿਬ ਜੀ ਦੇ ਮਾਰੇ = ਫਿਟਕਾਰੇ (ਸਰਾਪੇ) ਹੋਏ ਹਨ, ਤਿਨ = ਉਨ੍ਹਾਂ ਨੂੰ ਜੇ ਕੋਈ ਜਾਇ = ਜਾ ਕੇ ਮਿਲਹਿ = ਮਿਲੇਗਾ ਭਾਵ ਉਨ੍ਹਾਂ ਦੀ ਕੁਸੰਗਤ ਕਰੇਗਾ, ਉਹ ਆਪਣੀ ਰਹਦੀ ਖੁਹਦੀ = ਬਚੀ ਬਚਾਈ ਭਾਵ ਰਹਿੰਦੀ ਖੂੰਹਦੀ ਸਭ = ਸਾਰੀ ਪਤਿ = ਇੱਜ਼ਤ ਗਵਾਹੀ = ਗਵਾ ਲੈਂਦੇ ਹਨ।

## ਓਇ ਅਗੈ ਕੁਸਟੀ ਗੁਰ ਕੇ ਫਿਟਕੇ; ਜਿ ਓਸੁ ਮਿਲੈ ਤਿਸੁ ਕੁਸਟੁ ਉਠਾਹੀ ॥

ਓਇ = ਉਹ ਤਾਂ ਗੁਰ = ਸਤਿਗੁਰਾਂ ਕੇ = ਦੇ ਫਿਟਕੇ = ਫਿਟਕਾਰੇ ਹੋਏ ਅਗੈ = ਅੱਗੇ ਹੀ ਕੁਸਟੀ = ਕੋਹੜੀ ਹਨ ਭਾਵ ਉਨ੍ਹਾਂ ਨੂੰ ਮਨਮਤ ਦਾ ਕੋਹੜ ਚਿੰਬੜਿਆ ਹੋਇਆ ਹੈ, ਜਿ = ਜਿਹੜਾ ਓਸੁ = ਉਸ ਪਾਂਬਰ ਦੇ ਨਾਲ ਮਿਲੈ = ਮਿਲਦਾ ਹੈ, ਤਿਸੁ = ਉਸ ਨੂੰ ਵੀ ਮਨਮੱਤ (ਨਿੰਦਿਆ) ਦਾ ਕੁਸਟੁ = ਕੋਹੜ ਉਠਾਹੀ = ਉਠਾ ਦਿੰਦੇ ਹਨ।

---

੧. ਖੇਤਾਂ ਵਿਚ ਹਨੇਰੇ ਤੁਰਿਆਂ ਕਦੇ ਭੰਭਲ (ਘਾਹ ਦੇ ਬੁੱਥਿਆ) ਨਾਲ, ਕਦੇ ਭੂਸੇ (ਤੂੜੀ ਦੇ ਢੇਰਾਂ) ਨਾਲ ਪੈਰ ਜਾ ਕੇ ਵੱਜਣ ਤੋਂ ਇਹ ਮੁਹਾਵਰਾ ਬਣਿਆ ਹੈ। ਜਿਸ ਦਾ ਹੁਣ ਅਰਥ ਠੇਡੇ ਖਾਣਾ ਹੈ।

## ਹਰਿ ਤਿਨ ਕਾ ਦਰਸਨੁ ਨਾ ਕਰਹੁ; ਜੋ ਦੂਜੈ ਭਾਇ ਚਿਤੁ ਲਾਹੀ ॥

ਹੇ ਹਰਿ = ਹਰੀ ਵਾਹਿਗੁਰੂ ਦੇ ਪਿਆਰਿਓ ਗੁਰਮੁਖ ਜਨੋਂ ! ਤਿਨ = ਉਨ੍ਹਾਂ ਕਾ = ਦਾ ਤਾਂ ਦਰਸਨੁ = ਦੀਦਾਰ ਵੀ ਨਾ ਕਰਿਆ ਕਰਹੁ = ਕਰੋ, ਜੋ = ਜਿਹੜੇ ਦੂਜੈ = ਦਵੈਤ ਭਾਇ = ਭਾਵ ਵਿਚ ਚਿਤੁ = ਚਿਤਵਣੀ ਨੂੰ ਲਾਹੀ = ਲਾਉਂਦੇ ਹਨ **ਵਾ:** ਹੇ ਹਰਿ = ਹਰੀ ਵਾਹਿਗੁਰੂ ਤਿਨ = ਉਨ੍ਹਾਂ ਮਨਮੁਖਾਂ ਕਾ = ਦਾ ਦਰਸ਼ਨ ਵੀ ਨਾ ਕਰਹੁ = ਕਰਵਾਉ, ਜੋ = ਜਿਹੜੇ ਦੂਜੈ = ਦਵੈਤ ਭਾਇ = ਭਾਵ ਵਿਚ ਚਿਤੁ = ਹਿਰਦੇ ਨੂੰ ਲਾਹੀ = ਲਾਉਂਦੇ ਹਨ।

## ਧੁਰਿ ਕਰਤੈ ਆਪਿ ਲਿਖਿ ਪਾਇਆ; ਤਿਸੁ ਨਾਲਿ ਕਿਹੁ ਚਾਰਾ ਨਾਹੀ ॥

ਇਹ ਕਰਤੈ = ਸਿਰਜਣਹਾਰ ਪਰਮੇਸ਼ਰ ਨੇ ਆਪ ਧੁਰਿ = ਮੁੱਢ ਤੋਂ ਉਨ੍ਹਾਂ ਦੇ ਮੱਥੇ 'ਤੇ ਲੇਖ ਲਿਖ ਪਾਇਆ ਹੈ, ਤਿਸੁ = ਉਸ ਪਰਮੇਸ਼ਰ ਨਾਲਿ = ਸਾਥ ਕਿਸੇ ਦਾ ਕਿਹੁ = ਕੁਝ ਵੀ ਚਾਰਾ = ਜੋਰ ਨਾਹੀ = ਨਹੀਂ ਚੱਲ ਸਕਦਾ, ਕਿਉਂਕਿ ਉਨ੍ਹਾਂ ਨੂੰ ਪਰਮੇਸ਼ਰ ਨੇ ਕਰਮਾਂ ਅਨੁਸਾਰ ਫਲ ਦਿੱਤਾ ਹੈ।

## ਜਨ ਨਾਨਕ ਨਾਮੁ ਅਰਾਧਿ ਤੂ; ਤਿਸੁ ਅਪੜਿ ਕੋ ਨ ਸਕਾਹੀ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਮੁਖ ਜਨੋਂ ! ਤੂ = ਤੁਸੀਂ ਤਾਂ ਵਾਹਿਗੁਰੂ ਨਾਮ ਨੂੰ ਹੀ ਅਰਾਧਿ = ਆਰਾਧਨਾ ਭਾਵ ਯਾਦ ਕਰਨਾ ਕਰੋ, ਕਿਉਂਕਿ ਤਿਸੁ = ਉਸ ਵਾਹਿਗੁਰੂ ਦੇ ਨਾਮ ਬਰਾਬਰ ਕੋ = ਕੋਈ ਵੀ ਅਪੜਿ = ਪਹੁੰਚ ਨ = ਨਹੀਂ ਸਕਾਹੀ = ਸਕਦਾ।

## ਨਾਵੈ ਕੀ ਵਡਿਆਈ ਵਡੀ ਹੈ; ਨਿਤ ਸਵਾਈ ਚੜੈ ਚੜਾਹੀ ॥੨॥

ਪਰਮੇਸ਼ਰ ਦੇ ਨਾਵੈ = ਨਾਮ ਕੀ = ਦੀ ਵਡਿਆਈ = ਮਹਿਮਾ ਸਭ ਤੋਂ ਵੱਡੀ ਹੈ, ਨਿਤ = ਨਿਤਾਪ੍ਰਤੀ ਸਵਾਈ = ਬਹੁਤੀ ਭਾਵ ਦੂਣੀ ਚੌਗੁਣੀ ਚੜੈ = ਚੜ੍ਹਾਈ ਹੋਈ ਚੜਾਹੀ = ਚੜ੍ਹਦੀ ਹੈ ॥੨॥

## ਮਃ ੪ ॥ ਜਿ ਹੋਂਦੈ ਗੁਰੂ ਬਹਿ ਟਿਕਿਆ; ਤਿਸੁ ਜਨ ਕੀ ਵਡਿਆਈ ਵਡੀ ਹੋਈ ॥

ਜਿ = ਜਿਸ ਪ੍ਰਕਾਰ ਗੁਰੂ ਅੰਗਦ ਦੇਵ ਜੀ ਨੇ ਆਪਣੇ ਹੋਂਦੈ = ਹੁੰਦਿਆਂ ਹੀ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ 'ਤੇ ਬਹਿ = ਬਿਠਾ ਕੇ ਟਿਕਿਆ = ਟਿੱਕਿਆ (ਇਸਥਿਤ) ਭਾਵ ਤਿਲਕ ਸਹਿਤ ਕੀਤਾ, ਤਿਸੁ = ਉਸ ਜਨ = ਦਾਸ ਭਾਵ ਗੁਰੂ ਅਮਰਦਾਸ ਜੀ ਕੀ = ਦੀ ਵਡਿਆਈ = ਮਹਿਮਾ ਗੁਰੂ ਪਰਮੇਸ਼ਰ ਰੂਪ ਹੋ ਕੇ ਵੱਡੀ ਹੋਈ ਹੈ **ਵਾ:** ਉਨ੍ਹਾਂ ਜਨਾਂ ਦੀ ਵਡਿਆਈ ਸੰਸਾਰ ਵਿਚ ਵੱਡੀ ਹੋਈ ਹੈ। ਜੈਸਾ ਕਿ :

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥** *(ਰਾਮਕਲੀ ਵਾਰ ਰਾਇ, ਅੰਗ ੯੬੮)*

## ਤਿਸੁ ਕਉ ਜਗਤੁ ਨਿਵਿਆ, ਸਭੁ ਪੈਰੀ ਪਇਆ; ਜਸੁ ਵਰਤਿਆ ਲੋਈ ॥

ਤਿਸੁ = ਉਸ ਦੇ ਕਉ = ਤਾਈਂ ਸਾਰਾ ਜਗਤੁ = ਸੰਸਾਰ ਨਿਵਿਆ = ਝੁਕਿਆ ਤੇ ਪੈਰੀ = ਚਰਨੀਂ ਪਇਆ = ਪਿਆ ਹੈ ਅਤੇ ਸਭੁ = ਸਾਰੀ ਲੋਈ = ਲੋਕਾਈ ਵਿਚ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਜਸੁ = ਕੀਰਤ ਵਰਤਿਆ = ਵਰਤ ਰਿਹਾ ਹੈ।

## ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ; ਜਿਸਕੈ ਮਸਤਕਿ, ਹਥੁ ਧਰਿਆ ਗੁਰਿ ਪੂਰੈ; ਸੋ ਪੂਰਾ ਹੋਈ ॥

ਤਿਸ = ਉਸ ਕਉ = ਨੂੰ ਨੌਂ ਖੰਡਾਂ ਤੇ ਸਾਰੇ ਬ੍ਰਹਿਮੰਡਾਂ ਦੇ ਜੀਵ ਨਮਸਕਾਰੁ = ਬੰਦਨਾ ਕਰਹਿ = ਕਰਦੇ ਹਨ, ਜਿਸ ਕੈ = ਦੇ ਮਸਤਕਿ = ਮੱਥੇ 'ਤੇ ਪੂਰੈ = ਪੂਰਿਆਂ ਗੁਰਿ = ਸਤਿਗੁਰਾਂ ਨੇ ਕਿਰਪਾ ਰੂਪੀ ਹੱਥ ਰੱਖ ਦਿੱਤਾ ਹੈ, ਸੋ = ਉਹੋ ਜੀਵ ਹੀ ਸ਼ੁਭ ਗੁਣਾਂ ਵਿਚ ਪੂਰਾ = ਪੂਰਨ ਹੋਈ = ਹੁੰਦਾ ਹੈ।

## ਗੁਰ ਕੀ ਵਡਿਆਈ ਨਿਤ ਚੜੈ ਸਵਾਈ; ਅਪੜਿ ਕੋ ਨ ਸਕੋਈ ॥

ਗੁਰ = ਸਤਿਗੁਰਾਂ ਕੀ = ਦੀ ਵਡਿਆਈ = ਮਹਿਮਾ ਨਿਤ = ਨਿਤਾਪ੍ਰਤੀ ਸਵਾਈ = ਬਹੁਤੀ ਭਾਵ ਦੂਣੀ ਚੌਗੁਣੀ ਚੜੈ = ਚੜ੍ਹ ਰਹੀ ਹੈ, ਇਸ ਵਡਿਆਈ ਦੇ ਸਦਰਸਤਾ ਦੇ ਬਰਾਬਰ ਹੋਰ ਕੋ = ਕੋਈ ਵੀ ਅਪੜਿ = ਪਹੁੰਚ ਨ = ਨਹੀਂ ਸਕੋਈ = ਸਕਦਾ।

## ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ; ਆਪੇ ਪੈਜ ਰਖੈ ਪ੍ਰਭੁ ਸੋਈ ॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਹਰਿ = ਹਰੀ ਵਾਹਿਗੁਰੂ ਕਰਤੈ = ਸਿਰਜਣਹਾਰ ਦੇ ਜਨੁ = ਦਾਸ ਭਾਵ ਸਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪ ਗੁਰੂ ਅਮਰਦਾਸ ਸਾਹਿਬ ਜੀ ਨੂੰ ਗੁਰਗੱਦੀ 'ਤੇ ਬਹਿ = ਬਿਠਾ ਕੇ ਟਿਕਿਆ = ਇਸਥਿਤ ਕੀਤਾ ਹੈ, ਸੋਈ = ਉਹ ਪ੍ਰਭੁ = ਵਾਹਿਗੁਰੂ **ਵਾ:** ਪ੍ਰਭੂ ਸਰੂਪ ਗੁਰੂ ਆਪ ਹੀ ਸਤਿਗੁਰਾਂ ਦੀ ਪੈਜ = ਇੱਜ਼ਤ ਰਖੈ = ਰੱਖਦਾ ਹੈ ॥੩॥

## ਪਉੜੀ ॥ ਕਾਇਆ ਕੋਟੁ ਅਪਾਰੁ ਹੈ; ਅੰਦਰਿ ਹਟਨਾਲੇ ॥

ਇਹ ਕਾਇਆ = ਸਰੀਰ ਕੋਟੁ = ਕਿਲ੍ਹੇ ਦੀ ਨਿਆਈਂ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਨੇ ਬਣਾਇਆ ਹੈ **ਵਾ:** ਕਾਇਆ = ਦੇਹ ਰੂਪੀ ਕੋਟੁ = ਕਿਲ੍ਹਾ ਅਪਾਰੁ = ਅਤੀ ਉੱਤਮ ਹੈ, ਇਸ ਦੇ ਅੰਦਰਿ = ਵਿਚ ਹਟਨਾਲੇ = ਇੰਦਰੀਆਂ ਰੂਪ ਬਜ਼ਾਰ ਬਣੇ ਹੋਏ ਹਨ **ਵਾ:** ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਮਨ, ਚਿੱਤ, ਬੁੱਧ, ਅਹੰਕਾਰ ਇਹ ਚੌਦਾਂ ਇੰਦਰੇ ਰੂਪ ਬਜ਼ਾਰ ਬਣੇ ਹੋਏ ਹਨ।

## ਗੁਰਮੁਖਿ ਸਉਦਾ ਜੋ ਕਰੇ; ਹਰਿ ਵਸਤੁ ਸਮਾਲੇ ॥

ਜੋ = ਜਿਹੜਾ ਗੁਰਮੁਖ ਜਨ ਨੇਤਰਾਂ ਨਾਲ ਵਾਹਿਗੁਰੂ ਦੇ ਦਰਸ਼ਨ ਕਰ ਕੇ, ਕੰਨਾਂ ਨਾਲ ਜਸ ਸੁਣਨਾ ਤੇ ਮੁਖ ਨਾਲ ਕੀਰਤਨ ਗਾਉਣਾ ਆਦਿ ਸਉਦਾ = ਵਪਾਰ ਕਰੇ = ਕਰਦਾ ਹੈ ਭਾਵ ਖ਼ਰੀਦਣਾ ਕਰਦਾ ਹੈ, ਉਹ ਹਰਿ = ਹਰੀ ਵਾਹਿਗੁਰੂ ਦੀ ਸਰੂਪ ਰੂਪੀ ਵਸਤੂ ਨੂੰ ਸਮਾਲੇ = ਸੰਭਾਲ ਲੈਂਦਾ ਹੈ।

### ਦੂਸਰਾ ਅਰਥ

**ਕਾਇਆ ਕੋਟੁ ਅਪਾਰੁ ਹੈ; ਅੰਦਰਿ ਹਟਨਾਲੇ ॥**

ਅਪਾਰੁ = ਪਾਰਾਵਾਰ ਤੋਂ ਰਹਿਤ ਕਾਇਆ = ਬੁੱਧ ਰੂਪ ਕੋਟੁ = ਕਿਲ੍ਹਾ ਬਣਿਆ ਹੋਇਆ ਹੈ, ਇਸ ਦੇ ਅੰਦਰ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਪਦ ਦਾ ਸੰਸ਼ੋਧਨ ਆਦਿਕ ਸ਼ੁਭ ਗੁਣਾਂ ਦੇ ਹਟਨਾਲੇ = ਬਜ਼ਾਰ ਬਣੇ ਹੋਏ ਹਨ।

**ਗੁਰਮੁਖਿ ਸਉਦਾ ਜੋ ਕਰੇ; ਹਰਿ ਵਸਤੁ ਸਮਾਲੇ ॥**

ਜੋ = ਜਿਹੜਾ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਦਾ ਸ੍ਰਵਣ, ਮੰਨਣ, ਨਿਧਿਆਸਣ, ਕਰਨਾ ਤੱਤ ਤ੍ਵੰ

ਪਦ ਦਾ ਸੰਸ਼ੋਧਨ ਕਰਨਾ, ਇਸ ਸਉਦੇ ਨੂੰ ਪ੍ਰਾਪਤ ਕਰੇ = ਕਰਦਾ ਹੈ, ਉਹ ਹਰਿ = ਹਰੀ ਦੀ ਸੱਚ ਚਿਤ ਅਨੰਦ ਰੂਪੀ ਵਸਤੂ ਨੂੰ ਸਮਾਲੇ = ਸੰਭਾਲ ਲੈਂਦਾ ਹੈ।

## ਨਾਮੁ ਨਿਧਾਨੁ ਹਰਿ ਵਣਜੀਐ; ਹੀਰੇ ਪਰਵਾਲੇ ॥

ਹੇ ਭਾਈ ! ਸਤਿਗੁਰਾਂ ਦੀ ਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਤਨ, ਮਨ, ਧਨ ਦੇ ਕੇ ਵਣਜੀਐ = ਖ਼ਰੀਦਣਾ ਕਰੀਏ, ਇਹ ਨਾਮ ਹੀ ਹੀਰੇ ਤੇ ਪਰਵਾਲੇ = ਮੂੰਗਿਆਂ ਦੀ ਨਿਆਈਂ ਹੈ। (ਮੂੰਗਾ ਜੋ ਲਾਲ ਰੰਗ ਦਾ ਇਕ ਰਤਨ ਜੋ ਸਮੁੰਦਰ ਵਿੱਚੋਂ ਨਿਕਲਦਾ ਹੈ—ਵਿਦ੍ਰੁਮ) **ਅਥਵਾ** ਵੈਰਾਗ, ਬਿਬੇਕ, ਖਟ ਸੰਪਤੀ ਮੋਖ ਇੱਛਾ ਹੀਰੇ ਹਨ ਤੇ ਨਿਸ਼ਕਾਮ ਕਰਮਾਂ ਰੂਪੀ ਪਰਵਾਲੇ = ਮੂੰਗੇ ਹਨ **ਵਾ:** ਪਰਮੇਸ਼ਰ ਦੇ ਨਾਮ ਰੂਪੀ ਹੀਰੇ ਕਰ ਕੇ ਹੀ ਜੋ ਸੰਸਾਰ ਦੀ ਵਾੜ ਹੈ, ਇਸ ਤੋਂ ਪਰ੍ਹੇ ਹੋ ਜਾਈਦਾ ਹੈ, ਭਾਵ ਦੇਹ ਅਭਿਮਾਨ ਦੀ ਵਾੜ ਤੋਂ ਪਰ੍ਹੇ ਹੋ ਜਾਈਦਾ ਹੈ।

## ਵਿਣੁ ਕਾਇਆ ਜਿ ਹੋਰ ਥੈ ਧਨੁ ਖੋਜਦੇ; ਸੇ ਮੂੜ ਬੇਤਾਲੇ ॥

ਜਿ = ਜਿਹੜੇ ਇਸ ਕਾਇਆ = ਦੇਹ ਭਾਵ ਬੁੱਧੀ ਤੋਂ ਵਿਣੁ = ਬਗ਼ੈਰ ਹੋਰ ਥੈ = ਥਾਵਾਂ ਤੋਂ ਆਤਮਿਕ ਰੂਪੀ ਧਨੁ = ਰੋਕੜੀ ਖੋਜਦੇ = ਭਾਲਦੇ ਹਨ, ਸੇ = ਉਹ ਮੂੜ = ਮੂਰਖ ਪੁਰਸ਼ ਬੇਤਾਲੇ = ਭੂਤਨਿਆਂ ਦੀ ਨਿਆਈਂ ਹਨ **ਵਾ:** ਸੇ = ਉਹ ਮੂੜ = ਮੂਰਖ ਪੁਰਸ਼ ਸ਼ਾਸਤਰ ਗਿਆਨ ਤੋਂ ਹੀਣੇ ਹੋਣ ਕਰ ਕੇ (ਬੇ+ਤਾਲੇ) ਸਰੂਪ ਰੂਪੀ ਤਾਲ ਤੋਂ ਬੇ = ਰਹਿਤ ਹਨ।

## ਸੇ ਉਝੜਿ ਭਰਮਿ ਭਵਾਈਅਹਿ;
## ਜਿਉ ਝਾੜ ਮਿਰਗੁ ਭਾਲੇ ॥੧੫॥

ਸੇ = ਉਹ ਪੁਰਸ਼ ਭਰਮ ਕਰਕੇ ਸੰਸਾਰ ਰੂਪੀ ਉਝੜਿ = ਬਨ ਵਿਚ ਭਾਵ ਜੂਨਾਂ ਰੂਪੀ ਉਜਾੜ ਵਿਚ ਭਵਾਈਅਹਿ = ਭੁਆਏ ਜਾਂਦੇ ਹਨ, ਜਿਉ = ਜਿਵੇਂ ਮਿਰਗੁ = ਹਰਨ, ਕਸਤੂਰੀ ਪਿੱਛੇ ਝਾੜ = ਝਾੜੀਆਂ ਨੂੰ ਭਾਲੇ = ਖੋਜਦਾ ਫਿਰਦਾ ਹੁੰਦਾ ਹੈ, ਭਾਵ ਜਦੋਂ ਕਸਤੂਰੀ ਵਾਲੇ ਹਿਰਨ ਨੂੰ ਖ਼ੁਸ਼ਬੂ ਆਉਂਦੀ ਹੈ, ਜਦੋਂ ਝਾੜੀਆਂ ਦੇ ਨਾਲ ਨਾਸਾਂ ਲਗਾਉਂਦਾ ਹੈ ਤੇ ਹਵਾ ਪਿੱਛੋਂ ਹੋਣ ਕਰ ਕੇ ਉਸ ਨੂੰ ਝਾੜਾਂ 'ਚੋਂ ਖ਼ੁਸ਼ਬੂ ਆਉਂਦੀ ਹੈ, ਕਸਤੂਰੀ ਤਾਂ ਉਸ ਦੀ ਆਪਣੀ ਨਾਭੀ ਵਿਚ ਹੁੰਦੀ ਹੈ, ਪਰ ਭਰਮ ਕਰ ਕੇ ਝਾੜੀਆਂ ਵਿੱਚੋਂ ਖੋਜਦਾ ਫਿਰਦਾ ਹੈ ॥੧੫॥ ਜੈਸਾ ਕਿ :

**ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥** *(ਅੰਗ ੬੪੪)*

**ਵਾ:** ਇਸੇ ਪ੍ਰਕਾਰ ਜਿਹੜੇ ਪਾਂਬਰ ਪੁਰਖ ਹਨ ਜਿਵੇਂ ਹਰਨਾ ਨੂੰ ਭੁਲੇਖਾ ਹੈ ਕਿ ਝਾੜੀਆ ਵਿੱਚੋਂ ਖ਼ੁਸ਼ਬੂ ਆਉਂਦੀ ਹੈ, ਇਸੇ ਤਰ੍ਹਾਂ ਕਸਤੂਰੀ ਦੀ ਨਿਆਈਂ ਪਰਮੇਸ਼ਰ ਉਹਨਾਂ ਦੇ ਹਿਰਦੇ ਵਿਚ ਹੈ, ਉਹ ਝਾੜਾ ਦੀ ਨਿਆਈਂ ਵਿਸ਼ੇ-ਵਿਕਾਰਾਂ ਦੇ ਸੁੱਖਾਂ ਨੂੰ ਮਿਰਗਾਂ ਵਾਂਗੂੰ ਭਾਲਦੇ ਫਿਰਦੇ ਹਨ ਕਿ ਇਹਨਾਂ ਵਿਸ਼ੇ ਭੋਗਾਂ ਵਿਚ ਹੀ ਆਨੰਦ ਹੈ।੧੫।

## ਸਲੋਕ ਮਃ ੪ ॥
## ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ; ਸੁ ਅਉਖਾ ਜਗ ਮਹਿ ਹੋਇਆ ॥

ਜੋ = ਜਿਹੜਾ ਪੂਰੇ = ਪੂਰਨ ਸਤਿਗੁਰਾਂ ਕੀ = ਦੀ ਨਿੰਦਾ = ਅਪਕੀਰਤੀ ਕਰੇ = ਕਰਦਾ ਹੈ, ਸੁ = ਉਹ ਨਿੰਦਕ ਪੁਰਸ਼ ਜਗ = ਜਗਤ ਮਹਿ = ਵਿਚ ਅਉਖਾ = ਦੁਖੀ ਹੋਇਆ ਹੈ।

## ਨਰਕ ਘੋਰੁ ਦੁਖ ਖੂਹੁ ਹੈ; ਓਥੈ ਪਕੜਿ ਓਹੁ ਢੋਇਆ ॥

ਜਿਹੜਾ ਨਰਕ ਘੋਰੁ = ਭਿਆਨਕ ਦੁਖ = ਤਕਲੀਫ਼ਾਂ ਦਾ ਖੂਹ ਹੈ, ਓਥੈ = ਉਥੇ ਉਸ ਨਿੰਦਕ ਨੂੰ ਪਕੜਿ = ਫੜ ਕੇ ਉਹਦੇ ਵਿਚ ਢੋਇਆ = ਟੋਹਿਆ ਭਾਵ ਉਸ ਨੂੰ ਪਕੜ ਕੇ ਉਥੇ ਲਿਆਂਦਾ ਜਾਂਦਾ ਹੈ।

## ਕੂਕ ਪੁਕਾਰ ਕੋ ਨ ਸੁਣੇ; ਓਹੁ ਅਉਖਾ ਹੋਇ ਹੋਇ ਰੋਇਆ ॥

ਫੇਰ ਉਸ ਦੀਆਂ ਕੂਕ = ਪੁਕਾਰਾਂ ਅਤੇ ਪਚਾਦਿਆਂ ਵਾਂਗੂੰ ਕੀਤੀ ਪੁਕਾਰ = ਫ਼ਰਿਆਦ ਨੂੰ ਕੋ = ਕੋਈ ਵੀ ਸੁਣੇ = ਸੁਣਦਾ ਨਹੀਂ **ਵਾ:** ਕੂਕ = ਪੁਕਾਰ ਤੇ ਪੁਕਾਰ = ਚਾਂਗ ਕੋ = ਕੋਈ ਵੀ ਸੁਣੇ = ਸੁਣਦਾ ਨ = ਨਹੀਂ, ਓਹੁ = ਉਹ ਅਉਖਾ = ਦੁਖੀ ਹੋਇ = ਹੋ ਹੋ ਕੇ ਰੋਇਆ = ਰੁਦਨ ਕਰਦਾ ਹੈ।

## ਓਨਿ ਹਲਤੁ ਪਲਤੁ ਸਭੁ ਗਵਾਇਆ; ਲਾਹਾ ਮੂਲੁ ਸਭੁ ਖੋਇਆ ॥

ਓਨਿ = ਉਸ ਨਿੰਦਕ ਨੇ ਹਲਤੁ = ਮਾਤ ਲੋਕ ਦੇ ਸੇਵਾ ਭਗਤੀ ਕਰਨ ਰੂਪ ਸੁੱਖ ਤੇ ਪਲਤੁ = ਪਰਲੋਕ ਦੇ ਮੁਕਤੀ ਦੇ ਸੁੱਖ ਆਦਿ ਸਭੁ = ਸਾਰਾ ਕੁਝ ਬੇਅਰਥ ਹੀ ਗਵਾਇਆ = ਗਵਾ ਲਿਆ ਹੈ ਅਤੇ ਜਿਹੜਾ ਉਨ੍ਹਾਂ ਨੂੰ ਸੁਆਸਾਂ ਰੂਪੀ ਮੂਲੁ = ਮੁੱਢ ਕਰ ਕੇ ਭਜਨ ਦਾ ਲਾਹਾ = ਲਾਭ ਪ੍ਰਾਪਤ ਹੋਣਾ ਸੀ, ਉਹ ਸਭੁ = ਸਾਰਾ ਖੋਇਆ = ਖੋ ਲਿਆ ਹੈ **ਵਾ:** ਜੋ ਪੁੰਨ ਰੂਪੀ ਮੁੱਢ ਕਰ ਕੇ ਆਤਮਿਕ ਸੁਖ ਪ੍ਰਾਪਤ ਹੋਣਾ ਸੀ, ਉਹ ਵੀ ਖੋਇਆ = ਗੁਆ ਲਿਆ ਹੈ।

## ਓਹੁ ਤੇਲੀ ਸੰਦਾ ਬਲਦੁ ਕਰਿ; ਨਿਤ ਭਲਕੇ ਉਠਿ ਪ੍ਰਭਿ ਜੋਇਆ ॥

ਦੁਬਾਰਾ ਜਨਮ ਦੇ ਕੇ ਉਹ ਤੇਲੀ ਸੰਦਾ = ਦਾ ਬਲਦੁ = ਬੈਲ ਬਣਾ ਕਰਿ = ਕਰਕੇ ਨਿਤ = ਹਰ ਰੋਜ਼ ਭਲਕੇ = ਸਵੇਰੇ ਉੱਠ ਕਰਕੇ ਪ੍ਰਭਿ = ਮਾਲਕ ਤੇਲੀ ਨੇ ਜੋਇਆ = ਜੋੜਣਾ ਕੀਤਾ ਹੈ, ਇਉਂ ਉਹ ਨਿੰਦਕ ਨਿੱਤ ਨਿੰਦਾ ਦੇ ਗੇੜ ਵਿਚ ਪੈ ਕੇ ਦੁਖ ਸਹਿੰਦਾ ਹੈ **ਵਾ:** ਉਹ ਤਾਂ ਜਮ ਰੂਪੀ ਤੇਲੀ ਸੰਦਾ = ਦਾ ਬਲਦੁ = ਬੈਲ ਬਣਾਉਣੇ ਕਰਿ = ਕਰ ਕੇ ਨਿਤ = ਹਮੇਸ਼ਾ ਭਲਕੇ = ਸਵੇਰੇ ਉੱਠ ਕੇ ਜਮਦੂਤ ਰੂਪੀ ਪ੍ਰਭਿ = ਸੁਆਮੀ (ਮਾਲਕ) ਨਰਕਾਂ ਦੇ ਕੋਹਲੂ ਨਾਲ ਜੋਇਆ = ਜੋੜਨਾ ਕਰਦਾ ਹੈ।

## ਹਰਿ ਵੇਖੈ ਸੁਣੈ ਨਿਤ ਸਭੁ ਕਿਛੁ; ਤਿਦੂ ਕਿਛੁ ਗੁਝਾ ਨ ਹੋਇਆ ॥

ਹਰਿ = ਹਰੀ ਵਾਹਿਗੁਰੂ ਨਿਤ = ਨਿਤਾਪ੍ਰਤੀ ਸਭੁ = ਸਾਰਾ ਕਿਛੁ = ਕੁਝ ਜੀਵਾਂ ਦਾ ਕੀਤਾ ਵੇਖੈ = ਵੇਖਦਾ ਤੇ ਗੁਪਤ ਗੱਲਾਂ ਨੂੰ ਸੁਣੈ = ਸੁਣਦਾ ਹੈ, ਤਿਦੂ = ਤਿਸ ਪਰਮੇਸ਼ਰ ਤੋਂ ਕਿਛੁ = ਕੁਝ ਵੀ ਗੁਝਾ = ਲੁਕਿਆ ਹੋਇਆ ਨ = ਨਹੀਂ ਹੈ।

## ਜੈਸਾ ਬੀਜੇ ਸੋ ਲੁਣੈ; ਜੇਹਾ ਪੁਰਬਿ ਕਿਨੈ ਬੋਇਆ ॥

ਜੈਸਾ = ਜਿਸ ਤਰ੍ਹਾਂ ਦਾ ਜੀਵ ਪੂਰਬ ਜਨਮ ਵਿਚ ਕਰਮ ਬੀਜੇ = ਬੀਜਦਾ ਹੈ, ਸੋ = ਉਹੋ ਜਿਹਾ ਲੁਣੈ = ਵੱਢਦਾ ਭਾਵ ਫਲ ਭੋਗਦਾ ਹੈ **ਵਾ:** ਜੇਹਾ = ਜਿਹੋ ਜਿਹਾ ਕਿਨੈ = ਕਿਸੇ ਨੇ ਪੁਰਬਿ = ਪੂਰਬਲੇ ਜਨਮ ਵਿਚ ਬੀਜ ਬੋਇਆ = ਬੀਜਿਆ ਸੀ, ਤਿਹੋ ਜਿਹਾ ਹੁਣ ਸੋ = ਉਹ ਲੁਣੈ = ਵੱਢੇਗਾ ਅਤੇ ਜੈਸਾ = ਜਿਸ ਤਰ੍ਹਾਂ ਦੇ ਅੱਗੇ ਨੂੰ ਬੀਜਣਾ ਕਰੇਗਾ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਹੋਵੇਗਾ।

## ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ; ਤਿਸੁ ਸਤਿਗੁਰ ਕੇ ਚਰਣ ਧੋਇਆ ॥

ਜਿਸ ਉੱਤੇ ਪ੍ਰਭੁ = ਹਰੀ ਵਾਹਿਗੁਰੂ ਆਪਣੀ ਕ੍ਰਿਪਾ = ਮਿਹਰ ਦੀ ਦ੍ਰਿਸ਼ਟੀ ਕਰੇ = ਕਰਦਾ ਹੈ,

ਤਿਸੁ = ਉਸ ਨੇ ਸਤਿਗੁਰਾਂ ਕੇ = ਦੇ ਪਵਿੱਤਰ ਚਰਨਾਂ ਨੂੰ ਪ੍ਰੇਮ ਰੂਪੀ ਜਲ ਨਾਲ ਧਿਆਨ ਦੁਆਰਾ ਧੋਇਆ = ਧੋਣਾ ਕੀਤਾ ਹੈ।

## ਗੁਰ ਸਤਿਗੁਰ ਪਿਛੈ ਤਰਿ ਗਇਆ; ਜਿਉ ਲੋਹਾ ਕਾਠ ਸੰਗੋਇਆ ॥

ਉਹ ਗੁਰ = ਪੂਜਨੀਕ ਸਤਿਗੁਰਾਂ ਦੀ ਸ਼ਰਨ ਦੇ ਪਿੱਛੇ ਪੈ ਕੇ ਸੰਸਾਰ ਰੂਪੀ ਸਮੁੰਦਰ ਤੋਂ ਇਉਂ ਤਰ ਗਇਆ = ਗਿਆ, ਜਿਉ = ਜਿਵੇਂ ਲੋਹਾ ਕਾਠ = ਲੱਕੜੀ ਦੀ ਬੇੜੀ ਦੇ ਸੰਗੋਇਆ = ਸੰਗ ਦੁਆਰਾ ਸਮੁੰਦਰ ਤਰ ਜਾਂਦਾ ਹੈ **ਵਾ:** ਇਸੇ ਪ੍ਰਕਾਰ ਜੋ ਜੀਵ ਪਾਪਾਂ ਕਰ ਕੇ ਲੋਹੇ ਦੀ ਨਿਆਈਂ ਭਾਰੀ ਸਨ, ਸਾਧਸੰਗਤ ਰੂਪੀ ਲੱਕੜੀ ਦੀ ਬੇੜੀ ਕਰ ਕੇ ਸੰਸਾਰ-ਸਮੁੰਦਰ ਤੋਂ ਤਰ ਗਏ ਹਨ।

## ਜਨ ਨਾਨਕ ਨਾਮੁ ਧਿਆਇ ਤੂ; ਜਪਿ ਹਰਿ ਹਰਿ ਨਾਮਿ ਸੁਖੁ ਹੋਇਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਮੁਖ ਜਨ ਤੂੰ ਵਾਹਿਗੁਰੂ ਨਾਮ ਨੂੰ ਧਿਆਇ = ਧਿਆਨ ਦੁਆਰਾ ਧਿਆਉਣਾ ਕਰ, ਕਿਉਂਕਿ ਜਿਨ੍ਹਾਂ ਨੇ ਹਰਿ = ਹਰੀ ਵਾਹਿਗੁਰੂ ਨਾਮਿ = ਨਾਮੀ ਹਰਿ = ਪਰਮੇਸ਼ਰ ਨੂੰ ਜਪਿ = ਜਪਿਆ ਹੈ, ਉਨ੍ਹਾਂ ਨੂੰ ਆਤਮਿਕ ਸੁਖ ਪ੍ਰਾਪਤ ਹੋਇਆ ਹੈ ॥੧॥

## ਮਃ ੪ ॥ ਵਡਭਾਗੀਆ ਸੋਹਾਗਣੀ; ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥

ਉਹ ਮਹਾਂਪੁਰਖ ਸਖੀਆਂ ਸੋਹਾਗਣੀ = ਸੁਹਾਗਵੰਤੀਆ ਵਡਭਾਗੀਆ = ਵੱਡਿਆਂ ਭਾਗਾਂ ਵਾਲੀਆਂ ਹਨ, ਜਿਨ੍ਹਾਂ ਨੂੰ ਗੁਰਾਂ ਦੁਆਰਾ ਗੁਰਮੁਖ ਸੁਭਾਅ ਧਾਰ ਕੇ ਹਰਿ = ਹਰੀ ਵਾਹਿਗੁਰੂ ਰਾਇ = ਰਾਜਾ ਰੂਪ ਪਰਮੇਸ਼ਰ ਮਿਲਿਆ ਹੈ, ਭਾਵ ਪ੍ਰਾਪਤ ਹੋ ਗਿਆ ਹੈ।

## ਅੰਤਰ ਜੋਤਿ ਪ੍ਰਗਾਸੀਆ; ਨਾਨਕ ਨਾਮਿ ਸਮਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਅੰਤਰ = ਹਿਰਦੇ ਵਿਚ ਪਰਮੇਸ਼ਰ ਨੇ ਆਪਣੀ ਚੇਤਨ ਸੱਤਾ ਦੀ ਜੋਤਿ = ਚਮਕ ਦਾ ਪ੍ਰਗਾਸੀਆ = ਪ੍ਰਕਾਸ਼ ਕਰ ਦਿੱਤਾ ਹੈ ਅਤੇ ਉਹ ਵਾਹਿਗੁਰੂ ਨਾਮ ਕਰ ਕੇ ਨਾਮੀ ਪਰਮੇਸ਼ਰ ਵਿਚ ਸਮਾਇ = ਅਭੇਦ ਭਾਵ ਸਮਾ ਗਏ ਹਨ ॥੨॥

## ਪਉੜੀ ॥ ਇਹੁ ਸਰੀਰੁ ਸਭੁ ਧਰਮੁ ਹੈ; ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥

ਇਹ ਸਭੁ = ਸਾਰਿਆਂ ਦਾ ਮਨੁੱਖਾ ਸਰੀਰੁ = ਤਨ ਧਰਮੁ = ਪੁੰਨ ਕਰਮ ਕਰਕੇ ਧਾਰਿਆ ਹੋਇਆ ਹੈ **ਵਾ:** ਸਾਰਿਆਂ ਸਰੀਰਾਂ ਵਿੱਚੋਂ ਇਹ ਮਨੁੱਖਾ ਸਰੀਰ ਧਰਮ ਰੂਪ ਹੈ, ਜਿਸ ਦੇ ਅੰਦਰਿ = ਹਿਰਦੇ ਵਿਚਿ = ਅੰਦਰ ਸੱਚੇ ਪਰਮੇਸ਼ਰ ਕੀ = ਦੀ ਚੇਤਨ ਸੱਤਾ ਰੂਪ ਜੋਤ ਪ੍ਰਗਟੀ ਹੋਈ ਹੈ **ਵਾ:** ਜਿਸ ਨੂੰ ਵਾਹਿਗੁਰੂ ਦੀ ਜੋਤਿ = ਗਿਆਤ ਹੋਈ ਹੈ **ਅਥਵਾ** ਇਹ ਮਨੁੱਖਾ ਸਰੀਰ ਸਭ ਧਰਮ ਹੈ (***ਪ੍ਰਸ਼ਨ :*** ਸਰੀਰ ਨਿਰਾ ਜੜ੍ਹ ਰੂਪ ਹੈ, ਜੜ੍ਹ ਸਰੀਰ ਵਿਚ ਧਰਮ ਦੀ ਗਿਆਤ ਤੇ ਕਮਾਉਣ ਦੀ ਸੱਤਾ ਕਿਵੇਂ ਹੈ ? ***ਉੱਤਰ***) ਕਿਉਂਕਿ ਇਸ ਦੇ ਅੰਦਰਲੇ ਹਿਰਦੇ ਵਿਚ ਸੱਚੇ ਚੇਤਨ ਪ੍ਰਭੂ ਦੀ ਜੋਤ ਦਾ ਨਿਵਾਸ ਹੈ **ਅਥਵਾ** ਇਹ ਸਰੀਰ ਹੋਰਨਾਂ ਜੂਨਾਂ ਦੇ ਮੁਕਾਬਲੇ ਸਾਰਿਆਂ ਨਾਲੋਂ ਧਰਮ ਦੀ ਨਿਆਈਂ ਪਵਿੱਤਰ ਹੈ, ਜਿਸ ਅੰਦਰ ਅੰਤਸ਼ਕਰਣ ਵਿਚ ਸੱਚ ਦੀ ਜੋਤਿ = ਗਿਆਤ ਹੈ।

## ਗੁਹਜ ਰਤਨ ਵਿਚਿ ਲੁਕਿ ਰਹੇ; ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥

ਇਹ ਦੇਹ ਦੇ ਵਿਚਿ = ਅੰਦਰ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਗੁਹਜ = ਗੁਪਤ ਰਤਨ ਭਾਵ ਦੈਵੀ ਸੰਪਦਾ ਰੂਪ ਗੁਣ ਲੁਕਿ = ਛੁਪ ਰਹੇ ਹਨ, ਕੋਈ ਗੁਰਮੁਖ ਸੇਵਕੁ = ਦਾਸਾ ਭਾਵ ਵਾਲਾ ਸੁਭਾਅ ਧਾਰਨ ਕਰਨ ਵਾਲਾ ਗੁਰਾਂ ਦੁਆਰਾ ਖੋਤਿ = ਖੋਜ ਕਰਕੇ ਦੇਹ ਰੂਪੀ ਧਰਤੀ ਵਿੱਚੋਂ ਕਢੈ = ਕੱਢ ਲੈਣਾ ਕਰਦਾ ਹੈ **ਵਾ:** ਜਿਵੇਂ ਖਾਣਾਂ

ਵਿੱਚੋਂ ਖੋਜਿਆਂ ਹੀਰੇ ਜਵਾਹਰਰਾਤ ਨਿਕਲ ਆਉਂਦੇ ਹਨ, ਇਸੇ ਪ੍ਰਕਾਰ ਗੁਹਜ = ਗੁਪਤ ਰਤਨ ਵੈਰਾਗ, ਬਿਬੇਕ ਦੇਹ ਦੇ ਵਿਚਿ = ਅੰਦਰ ਲੁਕਿ = ਛੁਪ ਰਹੇ ਹਨ, ਕੋਈ ਵਿਰਲਾ ਪੁਰਖ ਹੀ ਗੁਰਮੁਖਾਂ ਦੀ ਸੰਗਤ ਕਰ ਕੇ ਸੇਵਕੁ = ਦਾਸਾ ਭਾਉ ਧਾਰ ਕੇ ਦੇਹ ਦੇ ਅਭਿਮਾਨ ਨੂੰ ਖੋਤਿ = ਖੋਦ ਕੇ ਭਾਵ ਮੇਟ ਕੇ ਇਨ੍ਹਾਂ ਰਤਨਾਂ ਨੂੰ ਕਢੈ = ਕੱਢਣਾ ਕਰਦਾ ਹੈ। ਜੈਸਾ ਕਿ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਗਉੜੀ ਮ: ੫, ਅੰਗ ੨੯੩)*

## ਸਭੁ ਆਤਮ ਰਾਮੁ ਪਛਾਣਿਆ; ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥

ਉਸ ਨੇ ਫੇਰ ਸਭੁ = ਸਾਰਿਆਂ ਦੇ ਅੰਦਰ ਆਤਮ = ਬ੍ਰਹਮ ਵਿਆਪਕ ਰਾਮੁ = ਪਰਮੇਸ਼ਰ ਨੂੰ ਹੀ ਪਛਾਣਿਆ = ਪਛਾਨਣਾ ਕੀਤਾ ਹੈ ਇਕ ਵਾਹਿਗੁਰੂ ਨੂੰ ਹੀ ਰਵਿਆ = ਉਚਾਰਨ ਕੀਤਾ ਹੈ **ਵਾ:** ਇੱਕੋ ਇਕ ਵਾਹਿਗੁਰੂ ਨੂੰ ਹੀ ਓਤਿ ਪੋਤਿ = ਤਾਣੇ ਪੇਟੇ ਦੇ ਵਾਂਗੂੰ ਸਾਰਿਆਂ ਵਿਚ ਰਵਿਆ = ਰਮਿਆ ਹੋਇਆ ਨਿਸਚੇ ਕੀਤਾ ਹੈ।

## ਇਕੁ ਦੇਖਿਆ ਇਕੁ ਮੰਨਿਆ; ਇਕੋ ਸੁਣਿਆ ਸ੍ਰਵਣ ਸਰੋਤਿ ॥

ਫੇਰ ਉਸ ਨੇ ਇਕ ਅਦ੍ਵੈਤ ਰੂਪ ਨੂੰ ਵੈਰਾਗ ਬਿਬੇਕ ਰੂਪੀ ਨੇਤਰਾਂ ਨਾਲ ਦੇਖਿਆ ਹੈ, ਇਕ ਦਾ ਹੀ ਮਨ ਵਿਚ ਮੰਨਿਆ = ਮੰਨਣ ਕੀਤਾ ਹੈ ਤੇ ਇੱਕੋ ਪਰਮੇਸ਼ਰ ਨੂੰ ਹੀ ਸ੍ਰਵਣ = ਕੰਨਾਂ ਦੀ ਸਰੋਤ = ਸੁਨਣੇ ਯੋਗ ਸ਼ਕਤੀ ਦੁਆਰਾ ਸੁਣਿਆ ਹੈ **ਵਾ:** ਜਿਸ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਸ੍ਰਵਣ = ਕੰਨਾਂ ਦੁਆਰਾ ਸਰੋਤ ਸ਼ਕਤੀ ਨਾਲ ਇੱਕੋ ਨੂੰ ਸੁਣਿਆ ਹੈ ਤੇ ਭੇਦ ਦੀਆਂ ਬਾਧਕ ਅਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਇਕ ਦਾ ਮੰਨਿਆ = ਮੰਨਣ ਕੀਤਾ ਹੈ ਅਤੇ ਵਿਪਰਜੇ ਬੁੱਧੀ ਦਾ ਨਾਸ਼ ਕਰ ਕੇ ਇਕ ਨੂੰ ਨਿਧਿਆਸਣ ਦੁਆਰਾ ਦੇਖਿਆ ਹੈ।

**[ਅੰਗ ੩੧੦]**

## ਜਨ ਨਾਨਕ ਨਾਮੁ ਸਲਾਹਿ ਤੂ; ਸਚੁ ਸਚੇ ਸੇਵਾ ਤੇਰੀ ਹੋਤਿ ॥੧੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਤੂੰ ਉਸ ਪਰਮੇਸ਼ਰ ਦੇ ਨਾਮ ਨੂੰ ਸਲਾਹਿ = ਸਲਾਹੁਣਾ ਕਰ ਤਾਂ ਤੇਰੀ ਸਚੁ = ਨਿਸਚੇ ਕਰਕੇ ਸੱਚੇ ਗੁਰਾਂ ਦੀ ਕੀਤੀ ਸੇਵਾ = ਟਹਿਲ ਸਫਲੀ ਹੋਤਿ = ਹੋ ਜਾਵੇਗੀ **ਵਾ:** ਤੇਰੀ ਭਗਤੀ ਤੇ ਸੇਵਾ ਸੱਚੇ ਪਾਤਿਸ਼ਾਹ ਦੇ ਕੋਲ ਸਚੁ = ਨਿਸਚੇ ਕਰ ਕੇ ਸਫਲੀ ਹੋ ਜਾਵੇਗੀ **ਅਥਵਾ** ਜਿਵੇਂ ਸੱਚੇ ਸਤਿਗੁਰਾਂ ਦੀ ਸੇਵਾ ਕਰੇਂਗਾ, ਉਸੇ ਤਰ੍ਹਾਂ ਤੇਰੀ ਦੁਨੀਆਂ ਵਿਚ ਸੱਚੇ ਦੀ ਨਿਆਈਂ ਸੇਵਾ ਹੋਵੇਗੀ, ਸਾਰੇ ਪਰਮੇਸ਼ਰ ਦਾ ਰੂਪ ਜਾਣ ਕੇ ਤੇਰੀ ਸੇਵਾ ਕਰਨਗੇ ॥੧੯॥

## ਸਲੋਕ ਮਃ ੪ ॥

## ਸਭਿ ਰਸ ਤਿਨ ਕੈ ਰਿਦੈ ਹਹਿ; ਜਿਨ ਹਰਿ ਵਸਿਆ ਮਨ ਮਾਹਿ ॥

ਜਿਨ = ਜਿਨ੍ਹਾਂ ਦੇ ਮਨ = ਹਿਰਦੇ ਮਾਹਿ = ਵਿਚ ਹਰਿ = ਹਰੀ ਵਾਹਿਗੁਰੂ ਦਾ ਨਾਮ ਵਸਿਆ ਹੋਇਆ ਹੈ, ਤਿਨ = ਉਨ੍ਹਾਂ ਦੇ ਰਿਦੈ = ਹਿਰਦੇ ਕੈ = ਦੇ ਵਿਚ ਪ੍ਰੇਮ ਰਸ, ਨਾਮ ਰਸ, ਗਿਆਨ ਰਸ ਆਦਿਕ ਸਭਿ = ਸਾਰੇ ਪ੍ਰਗਟ ਹਹਿ = ਹੋ ਜਾਂਦੇ ਹਨ **ਵਾ:** ਉਨ੍ਹਾਂ ਨੂੰ ਐਸਾ ਅਨੰਦ ਪ੍ਰਾਪਤ ਹੋ ਜਾਂਦਾ ਹੈ, ਜੋ ਕਹਿਆ ਨਹੀਂ ਜਾ ਸਕਦਾ ਭਾਵ ਵਿਸਮਾਦ ਹੋ ਜਾਂਦੇ ਹਨ, ਸਾਰਿਆਂ ਦਾ ਜੋ ਰਸ ਰੂਪ ਪਰਮੇਸ਼ਰ ਹੈ, ਉਨ੍ਹਾਂ ਦੇ ਹਿਰਦੇ ਵਿਚ ਸਾਖਿਆਤ ਹੋ ਜਾਂਦਾ ਹੈ।

## ਹਰਿ ਦਰਗਹਿ ਤੇ ਮੁਖ ਉਜਲੇ; ਤਿਨ ਕਉ ਸਭਿ ਦੇਖਣ ਜਾਹਿ ॥

ਹਰਿ = ਹਰੀ ਵਾਹਿਗੁਰੂ ਦੇ ਦਰਗਹਿ = ਦਰਬਾਰ ਵਿਚ ਤੇ = ਉਹ ਉਜਲੇ = ਪਵਿੱਤਰ ਮੁਖ = ਮੁਖੜੇ ਵਾਲੇ ਹੁੰਦੇ ਹਨ ਅਤੇ ਤਿਨ = ਉਨ੍ਹਾਂ ਦੇ ਦਰਸ਼ਨਾਂ ਕਉ = ਨੂੰ ਦੇਖਣ = ਵੇਖਣ ਵਾਸਤੇ ਸਭਿ = ਸਾਰੇ ਲੋਕ ਜਾਹਿ = ਜਾਂਦੇ ਹਨ।

## ਜਿਨ ਨਿਰਭਉ ਨਾਮੁ ਧਿਆਇਆ; ਤਿਨ ਕਉ ਭਉ ਕੋਈ ਨਾਹਿ ॥

ਜਿਨ੍ਹਾਂ ਨੇ ਨਿਰਭਉ = ਡਰ ਤੋਂ ਰਹਿਤ ਵਾਹਿਗੁਰੂ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨ = ਉਨ੍ਹਾਂ ਕਉ = ਨੂੰ ਹੋਰ ਕੋਈ ਜੰਮਣ ਮਰਣ ਆਦਿ ਦਾ ਭਉ = ਡਰ ਨਾਹਿ = ਨਹੀਂ ਹੁੰਦਾ। ਜੈਸਾ ਕਿ :

**ਨਿਰਭਉ ਜਪੈ ਸਗਲ ਭਉ ਮਿਟੈ ॥** *(ਗਉੜੀ ਮ: ੫, ਅੰਗ ੨੯੩)*

## ਹਰਿ ਉਤਮੁ ਤਿਨੀ ਸਰੇਵਿਆ; ਜਿਨ ਕਉ ਧੁਰਿ ਲਿਖਿਆ ਆਹਿ ॥

ਜਿਨ੍ਹਾਂ ਨੇ ਪੂਰਬਲੇ ਜਨਮਾਂ ਵਿਚ ਨਿਸ਼ਕਾਮ ਕਰਮ ਕੀਤੇ ਹਨ, ਈਸਰ ਨੇ ਪ੍ਰੇਰੇ ਹੋਏ ਨੇ ਉਨ੍ਹਾਂ ਦੇ ਕਉ = ਤਾਈਂ ਧੁਰਿ = ਮੁੱਢ ਤੋਂ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਆਹਿ = ਹੈ, ਤਿਨੀ = ਉਨ੍ਹਾਂ ਗੁਰਮੁਖ ਜਨਾਂ ਨੇ ਉਤਮੁ = ਸ੍ਰੇਸ਼ਟ ਹਰਿ = ਹਰੀ ਵਾਹਿਗੁਰੂ ਨੂੰ ਸਰੇਵਿਆ = ਸਰੇਵਨਾ ਭਾਵ ਸੇਵਿਆ ਹੈ।

## ਤੇ ਹਰਿ ਦਰਗਹਿ ਪੈਨਾ੍ਈਅਹਿ; ਜਿਨ ਹਰਿ ਵੁਠਾ ਮਨ ਮਾਹਿ ॥

ਤੇ = ਉਨ੍ਹਾਂ ਨੂੰ ਹਰਿ = ਵਾਹਿਗੁਰੂ ਦੇ ਦਰਗਹਿ = ਦਰਬਾਰ ਵਿਚ ਜਸ ਰੂਪ ਪੁਸ਼ਾਕ ਪੈਨਾ੍ਈਅਹਿ = ਪਹਿਨਾਈ ਜਾਂਦੀ ਹੈ, ਜਿਨ੍ਹਾਂ ਦੇ ਮਨ = ਹਿਰਦੇ ਮਾਹਿ = ਵਿਚ ਹਰਿ = ਹਰੀ ਵਾਹਿਗੁਰੂ ਵੁਠਾ = ਵਸਿਆ ਹੈ।

## ਓਇ ਆਪਿ ਤਰੇ ਸਭ ਕੁਟੰਬ ਸਿਉ; ਤਿਨ ਪਿਛੈ ਸਭੁ ਜਗਤੁ ਛਡਾਹਿ ॥

ਓਇ = ਉਹ ਆਪ ਸਭ = ਸਾਰੇ ਕੁਟੰਬ = ਪਰਿਵਾਰ ਸਿਉ = ਸਮੇਤ ਸੰਸਾਰ-ਸਮੁੰਦਰ ਤੋਂ ਤਰੇ ਹਨ, ਤਿਨ = ਉਨ੍ਹਾਂ ਦੇ ਪਿੱਛੇ ਸਤਿਸੰਗਤ ਕਰਨ ਨਾਲ ਸਭੁ = ਸਾਰਾ ਜਗਤੁ = ਸੰਸਾਰ ਜਮਾਂ ਤੋਂ ਛਡਾਹਿ = ਛੁਡਾਇਆ ਹੈ **ਵਾ:** ਉਨ੍ਹਾਂ ਦੇ ਪਿੱਛੇ ਲੱਗ ਕੇ ਸਭੁ = ਸਾਰਾ ਜਗਤੁ = ਸੰਸਾਰ ਜਮਾਂ ਤੋਂ ਛਡਾਹਿ = ਛੁੱਟ ਜਾਂਦਾ ਹੈ।

## ਜਨ ਨਾਨਕ ਕਉ ਹਰਿ ਮੇਲਿ ਜਨ; ਤਿਨ ਵੇਖਿ ਵੇਖਿ ਹਮ ਜੀਵਾਹਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਹਰਿ = ਹਰੀ ਵਾਹਿਗੁਰੂ! ਸਾਨੂੰ ਜਨਾਂ ਨੂੰ ਆਪਣੇ ਗੁਰਮੁਖ ਜਨਾਂ ਨਾਲ ਮੇਲਿ = ਮੇਲਣਾ ਕਰ, ਹਮ = ਅਸੀਂ ਤਿਨ = ਉਨ੍ਹਾਂ ਗੁਰਮੁਖ ਜਨਾਂ ਦੇ ਦਰਸ਼ਨਾਂ ਨੂੰ ਵੇਖਿ ਵੇਖਿ = ਦੇਖ ਦੇਖ ਜੀਵਾਹਿ = ਜਿਊਂਦੇ ਹੋ ਜਾਈਏ ॥੧॥

## ਮਃ ੪ ॥

ਜਦੋਂ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਗੋਇੰਦਵਾਲ ਸਾਹਿਬ ਵਸਾਇਆ ਸੀ, ਗੁਰੂ ਰਾਮਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਜੀ ਦੀ ਮਹਿਮਾ ਉਚਾਰਨ ਕਰਦੇ ਹਨ :

## ਸਾ ਧਰਤੀ ਭਈ ਹਰੀਆਵਲੀ; ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥

(ਪਾਠਾਂਤ੍ਰ 'ਧਰਤਿ')

ਸਾ = ਉਹ ਧਰਤੀ = ਭੂਮੀ ਹਰੀਆਵਲੀ = ਹਰੀ ਭਰੀ ਭਾਵ ਸ਼ੁਭ ਗੁਣਾਂ ਦੀ ਹਰਿਆਵਲਤਾ ਸਹਿਤ ਭਈ = ਹੋਈ ਹੈ, ਜਿਥੇ ਮੇਰਾ ਸਤਿਗੁਰੂ ਆਪ ਆਇ = ਆ ਕੇ ਬੈਠਾ = ਇਸਥਿਤ ਹੋਇਆ ਹੈ **ਵਾ:** ਉਹ ਬੁੱਧੀ

ਰੂਪ ਧਰਤੀ ਸ਼ੁਭ ਗੁਣਾਂ ਦੀ ਹਰਿਆਵਲੀ = ਹਰਿਆਵਲਤਾ ਸਹਿਤ ਭਈ = ਹੋਈ ਹੈ, ਜਿਥੇ ਬੁੱਧੀ (ਅੰਤਹਕਰਣ) ਦੇ ਅੰਦਰ ਮੇਰੇ ਸਤਿਗੁਰੂ ਜੀ ਦਾ ਸ਼ਬਦ ਆਇ = ਆ ਕੇ ਬੈਠਾ ਹੈ, ਭਾਵ ਸਤਿਗੁਰਾਂ ਦਾ ਧਿਆਨ ਆ ਕੇ ਇਸਥਿਤ ਹੋਇਆ ਹੈ।

## ਸੇ ਜੰਤ ਭਏ ਹਰੀਆਵਲੇ; ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ ॥

ਸੇ = ਉਹ ਜੰਤ = ਜੀਵ (ਜਨਮ ਲੈਣ ਵਾਲੇ) ਵੀ ਸ਼ੁਭ ਗੁਣਾਂ ਦੇ ਸਹਿਤ ਹਰੀਆਵਲੇ = ਹਰਿਆਵਲਤਾ ਸਹਿਤ ਭਏ = ਹੋਏ ਹਨ, ਜਿਨੀ = ਜਿਨ੍ਹਾਂ ਨੇ ਮੇਰੇ ਸਤਿਗੁਰਾਂ ਦਾ ਦੀਦਾਰ ਜਾਇ = ਜਾ ਕੇ ਦੇਖਿਆ = ਵੇਖਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸਤਿਸੰਗਤ ਵਿਚ ਜਾਇ = ਜਾ ਕੇ ਨਿਰਮਲ ਬੁੱਧੀ ਦੁਆਰਾ ਸਤਿਗੁਰਾਂ ਦੇ ਦਰਸ਼ਨਾਂ ਨੂੰ ਦੇਖਣਾ = ਵੇਖਣਾ ਕੀਤਾ ਹੈ।

## ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ;
## ਧਨੁ ਧਨੁ ਸੁ ਜਨਨੀ, ਜਿਨਿ ਗੁਰੂ ਜਣਿਆ ਮਾਇ ॥

***ਪਹਿਲਾ ਅਰਥ :*** ਧਨੁ ਧੰਨੁ ਪਿਤਾ = ਧੰਨ ਗੁਰੂ ਅਮਰਦਾਸ ਜੀ ਦੇ ਪਿਤਾ ਬਾਬਾ ਤੇਜ ਭਾਨ ਜੀ ਧੰਨਤਾ ਦੇ ਯੋਗ ਹਨ, ਧਨੁ ਧੰਨੁ ਕੁਲੁ = ਉਹ ਭੱਲਿਆਂ ਦੀ ਕੁਲੁ = ਵੰਸ਼ ਵੀ ਧੰਨਤਾ ਦੇ ਜੋਗ ਹੈ।

(ਧਨੁ ਧਨੁ ਸੁ ਜਨਨੀ) ਸੁ = ਉਹ ਜਨਨੀ = ਮਾਤਾ ਲਛਮੀ (ਪ੍ਰਯਾਯਾਂ ਅਨੁਸਾਰ ਬਖਤ ਕੌਰ) ਜੀ ਧੰਨਤਾ ਦੇ ਜੋਗ ਹੈ, (ਜਿਨਿ ਗੁਰੂ ਜਣਿਆ ਮਾਇ) ਜਿਨਿ = ਜਿਸ ਮਾਇ = ਮਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਜਣਿਆ = ਪੈਦਾ ਕੀਤਾ ਹੈ।

***ਦੂਸਰਾ ਅਰਥ :*** ਹੇ ਮਾਇ = ਭਾਈ ! ਮਨ ਬਾਣੀ ਕਰ ਕੇ ਗੁਰੂ ਅਮਰਦਾਸ ਸਾਹਿਬ ਜੀ ਦੇ ਪਿਤਾ ਬਾਬਾ ਤੇਜ ਭਾਨ ਜੀ ਧੰਨਤਾ ਦੇ ਯੋਗ ਹਨ, ਭੱਲਿਆਂ ਦੀ ਕੁਲੁ = ਵੰਸ਼ ਵੀ ਧੰਨਤਾ ਯੋਗ ਹੈ, ਸੁ = ਉਹ ਸਤਿਗੁਰਾਂ ਦੀ ਜਨਨੀ = ਮਾਤਾ ਧੰਨਤਾ ਯੋਗ ਹੈ, ਜਿਨਿ = ਜਿਸ ਨੇ ਐਸੇ ਸਤਿਗੁਰਾਂ ਨੂੰ ਜਣਿਆ = ਪੈਦਾ ਕੀਤਾ ਹੈ।

***ਤੀਸਰਾ ਅਰਥ :*** ਸੰਤੋਖ ਰੂਪੀ ਪਿਤਾ ਵੀ ਧੰਨਤਾ ਦੇ ਯੋਗ ਹੈ ਤੇ ਧੰਨ ਧੰਨ ਅਚੁਤ ਕੁਲੁ = ਵੰਸ਼ ਹੈ, ਸੁ = ਉਹ ਖਿਮਾ ਰੂਪੀ ਜਨਨੀ = ਮਾਤਾ ਵੀ ਧੰਨਤਾ ਯੋਗ ਹੈ, ਜਿਨਿ = ਜਿਸ ਨੇ ਸਤਿਗੁਰਾਂ ਦੇ ਗਿਆਨ ਨੂੰ ਸ਼ੁੱਧ ਬੁੱਧੀ **ਵਾ:** ਸ੍ਰੇਸ਼ਟ ਮੱਤੀ ਦੁਆਰਾ ਜਣਿਆ = ਪੈਦਾ ਭਾਵ ਪ੍ਰਾਪਤ ਕੀਤਾ ਹੈ।

## ਧਨੁ ਧੰਨੁ ਗੁਰੂ, ਜਿਨਿ ਨਾਮੁ ਅਰਾਧਿਆ;
## ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ ॥

ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਧੰਨੁ = ਧੰਨਤਾ ਦੇ ਜੋਗ ਹਨ, ਜਿਨ੍ਹਾਂ ਨੇ ਵਾਹਿਗੁਰੂ ਨਾਮ ਨੂੰ ਅਰਾਧਿਆ = ਆਰਾਧਨਾ ਭਾਵ ਜਪਿਆ ਹੈ, ਸਤਿਗੁਰੂ ਜੀ ਆਪ ਵੀ ਤਰਿਆ = ਤਰੇ ਹੋਏ ਹਨ, ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੇ ਦਰਸ਼ਨਾਂ ਨੂੰ ਡਿਠਾ = ਦੇਖਿਆ ਹੈ, ਤਿਨਾ = ਉਨ੍ਹਾਂ ਨੂੰ ਸਤਿਗੁਰਾਂ ਨੇ ਜੰਮਣ ਮਰਣ ਤੋਂ ਛੁਡਾਇ = ਛੁਡਾ ਲਏ = ਲਿਆ ਹੈ, ਭਾਵ ਮੁਕਤ ਕਰ ਦਿੱਤਾ ਹੈ।

## ਹਰਿ ਸਤਿਗੁਰੁ ਮੇਲਹੁ ਦਇਆ ਕਰਿ; ਜਨੁ ਨਾਨਕੁ ਧੋਵੈ ਪਾਇ ॥੨॥

ਹੇ ਹਰਿ = ਹਰੀ ਵਾਹਿਗੁਰੂ ! ਸਾਨੂੰ ਦਇਆ = ਕਿਰਪਾ (ਮੇਹਰ) ਦ੍ਰਿਸ਼ਟੀ ਕਰਿ = ਕਰ ਕੇ ਸਤਿਗੁਰਾਂ ਦੇ ਨਾਲ ਮੇਲਹੁ = ਮੇਲਣਾ ਕਰੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਸੇਵਕ ਸਤਿਗੁਰਾਂ ਦੇ

ਪਾਇ = ਚਰਨਾਂ ਨੂੰ ਧੋਵੈ = ਧੋਣਾ ਕਰੀਏ **ਵਾ:** ਅਸੀਂ ਸੱਚੇ ਪਰਮੇਸ਼ਰ ਆਪ ਜੀ ਦਾ ਰੂਪ ਸਤਿਗੁਰਾਂ ਦੇ ਪਾਇ = ਚਰਨਾਂ ਨੂੰ ਪ੍ਰੇਮ ਰੂਪੀ ਜਲ ਨਾਲ ਧੋਵੈ = ਧੋਣਾ ਕਰੀਏ ॥੨॥

## ਪਉੜੀ ॥

## ਸਚੁ ਸਚਾ ਸਤਿਗੁਰੁ ਅਮਰੁ ਹੈ; ਜਿਸੁ ਅੰਦਰਿ ਹਰਿ ਉਰਿ ਧਾਰਿਆ ॥

ਸਚੁ = ਨਿਸਚੇ ਕਰ ਕੇ ਸਚਾ = ਸਤ ਸਰੂਪ ਅਕਾਲ ਪੁਰਖ ਦਾ ਸਤਿਗੁਰੂ ਅਮਰਦਾਸ ਜੀ ਸਰੂਪ ਹਨ, ਜਿਸ ਸਤਿਗੁਰਾਂ ਨੇ ਆਪਣੇ ਉਰਿ = ਹਿਰਦੇ ਅੰਦਰਿ = ਵਿਚ ਹਰਿ = ਵਾਹਿਗੁਰੂ ਦਾ ਅੰਮ੍ਰਿਤ ਨਾਮ ਧਾਰਿਆ = ਧਾਰਨ ਕੀਤਾ ਹੋਇਆ ਹੈ, ਭਾਵ ਵਸਾਇਆ ਹੋਇਆ ਹੈ **ਵਾ:** ਸਤਿਗੁਰੂ ਜੀ ਆਪ ਹੀ ਸੱਚੇ ਹਨ ਤੇ ਉਨ੍ਹਾਂ ਦਾ ਅਮਰੁ = ਹੁਕਮ ਵੀ ਸੱਚਾ ਹੈ ਜਿਸ ਸਤਿਗੁਰੂ ਸਾਹਿਬ ਜੀ ਨੇ ਹਰਿ = ਹਰੀ ਪਰਮੇਸ਼ਰ ਦੇ ਨਾਮ ਨੂੰ ਆਪਣੇ ਉਰਿ = ਹਿਰਦੇ ਵਿਚ ਧਾਰਿਆ = ਧਾਰਨ ਕੀਤਾ ਹੋਇਆ ਹੈ **ਵਾ:** ਜਿਨ੍ਹਾਂ ਨੇ ਸਿੱਖਾਂ ਦੇ ਹਿਰਦੇ ਅੰਦਰਿ = ਵਿਚ ਹਰਿ = ਵਾਹਿਗੁਰੂ ਪਰਮੇਸ਼ਰ ਦੇ ਨਾਮ ਨੂੰ ਵਸਾ ਦਿੱਤਾ ਹੈ।

## ਸਚੁ ਸਚਾ ਸਤਿਗੁਰੁ ਪੁਰਖੁ ਹੈ; ਜਿਨਿ ਕਾਮੁ ਕ੍ਰੋਧੁ ਬਿਖੁ ਮਾਰਿਆ ॥

ਸਤਿਗੁਰੂ ਜੀ ਹੀ ਸਚੁ = ਨਿਸਚੇ ਕਰ ਕੇ ਸੱਚਾ ਪੁਰਖ ਹੈ, ਜਿਨਿ = ਜਿਨ੍ਹਾਂ ਨੇ ਕਾਮ, ਕ੍ਰੋਧ, ਆਦਿ ਬਿਖੁ = ਵਿਸ਼ਿਆ ਰੂਪੀ ਜ਼ਹਿਰ ਨੂੰ ਮਾਰਿਆ = ਮਾਰ ਦਿੱਤਾ ਹੈ।

## ਜਾ ਡਿਠਾ ਪੂਰਾ ਸਤਿਗੁਰੂ; ਤਾਂ ਅੰਦਰਹੁ ਮਨੁ ਸਾਧਾਰਿਆ ॥

ਜਾ = ਜਦੋਂ ਪੂਰਾ = ਪੂਰਿਆਂ ਸਤਿਗੁਰਾਂ (ਗੁਰੂ ਅਮਰਦਾਸ ਜੀ) ਦੇ ਦਰਸ਼ਨਾਂ ਨੂੰ ਡਿਠਾ = ਵੇਖਿਆ ਤਾਂ ਸਾਡਾ (ਜਗਿਆਸੂ ਦਾ) ਮਨੁ = ਹਿਰਦਾ (ਸਾ+ਧਾਰਿਆ) ਸਹਿਤ ਆਸਰੇ ਦੇ ਹੋ ਗਿਆ **ਵਾ:** ਸਵਾਰਿਆ ਗਿਆ ਹੈ।

## ਬਲਿਹਾਰੀ ਗੁਰ ਆਪਣੇ; ਸਦਾ ਸਦਾ ਘੁਮਿ ਵਾਰਿਆ ॥

ਅਸੀਂ ਆਪਣੇ ਗੁਰ = ਸਤਿਗੁਰਾਂ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਇਕ ਵਾਰੀ ਨਹੀਂ, ਸਗੋਂ ਸਦਾ ਸਦਾ = ਹਮੇਸ਼ਾ ਹਮੇਸ਼ਾ ਸਰੀਰ ਕਰਕੇ ਘੁੰਮ ਕਰਕੇ ਭਾਵ ਪਰਿਕਰਮਾਂ ਕਰਕੇ ਵਾਰਿਆ = ਵਾਰਨੇ ਬਲਿਹਾਰਨੇ ਜਾਂਦੇ ਹਾਂ।

## ਗੁਰਮੁਖਿ ਜਿਤਾ; ਮਨਮੁਖਿ ਹਾਰਿਆ ॥੧੭॥

ਗੁਰਮੁਖਾਂ ਜਨਾਂ ਨੇ ਅਧਿਕਾਰੀ ਬਣ ਕੇ ਸੰਸਾਰ ਨੂੰ ਜਿਤਾ = ਜਿੱਤਣਾ ਕੀਤਾ ਹੈ, ਭਾਵ ਮਨੁੱਖਾ ਜਨਮ ਸਫਲਾ ਕੀਤਾ ਹੈ ਅਤੇ ਮਨਮੁਖ ਨੇ ਆਪਣੇ ਮਨ ਦੇ ਆਖੇ ਲੱਗਣ ਕਰ ਕੇ ਆਪਣੇ ਮਨੁੱਖਾ ਜਨਮ ਨੂੰ ਹਾਰਿਆ = ਹਾਰ ਲਿਆ ਹੈ, ਭਾਵ ਨਿਸਫਲ ਗਵਾ ਲਿਆ ਹੈ ॥੧੭॥

## ਸਲੋਕ ਮਃ ੪ ॥

## ਕਰਿ ਕਿਰਪਾ ਸਤਿਗੁਰੁ ਮੇਲਿਓਨੁ; ਮੁਖਿ ਗੁਰਮੁਖਿ ਨਾਮੁ ਧਿਆਇਸੀ ॥

ਜਿਸ ਨੂੰ ਵਾਹਿਗੁਰੂ ਨੇ ਕਿਰਪਾ = ਮਿਹਰ ਦੀ ਨਦਰ ਕਰਿ = ਕਰਕੇ ਸਤਿਗੁਰਾਂ ਨਾਲ ਮੇਲਿਓਨੁ = ਮੇਲ ਦਿੱਤਾ, ਉਹ ਗੁਰਮੁਖ ਜਨ ਮੁਖਿ = ਮੂੰਹ ਨਾਲ ਪਰਮੇਸ਼ਰ ਦੇ ਨਾਮ ਨੂੰ ਧਿਆਇਸੀ = ਧਿਆਉਂਦਾ ਹੈ **ਵਾ:** ਉਹ ਸੰਸਾਰ ਵਿਚ ਮੁਖਿ = ਮੁਖੀ ਹੈ ਜੋ ਗੁਰਾਂ ਦੁਆਰਾ ਨਾਮ ਨੂੰ ਧਿਆਇਸੀ = ਧਿਆਉਂਦਾ ਹੈ **ਅਥਵਾ** ਜੋ ਅੱਗੇ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਨਾਮ ਨੂੰ ਧਿਆਇਸੀ = ਧਿਆਵੇਗਾ, ਉਹ ਸਾਰਿਆਂ 'ਚੋਂ ਮੁਖੀ ਰੂਪ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਹੋਵੇਗਾ।

## ਸੋ ਕਰੇ ਜਿ ਸਤਿਗੁਰ ਭਾਵਸੀ; ਗੁਰੁ ਪੂਰਾ ਘਰੀ ਵਸਾਇਸੀ ॥

ਸੋ = ਉਹ ਗੁਰਮੁਖ ਜਨ ਓਹੀ ਕੰਮ ਕਰੇ = ਕਰਦਾ ਹੈ, ਜਿ = ਜਿਹੜਾ ਸਤਿਗੁਰਾਂ ਨੂੰ ਭਾਵਸੀ = ਭਾਉਂਦਾ ਹੈ, ਭਾਵ ਭਾਣਾ ਮੰਨਣਾ, ਸਿਮਰਨ ਕਰਨਾ, ਪਰਉਪਕਾਰ ਕਰਨਾ ਆਦਿ ਕਰਤੱਬ ਕਰਦਾ ਹੈ। ਉਸ ਨੂੰ ਪੂਰਾ = ਪੂਰਨ ਸਤਿਗੁਰੂ ਜੀ ਹੁਣ ਸਰੂਪ ਰੂਪੀ ਘਰੀ = ਘਰ ਵਿਚ ਵਸਾਇਸੀ = ਵਸਾ ਦਿੰਦੇ ਹਨ ਅਤੇ ਅੱਗੇ ਨੂੰ ਤੁਰੀਆ ਪਦ ਰੂਪੀ ਘਰ ਵਿਚ ਵਸਾਇਸੀ = ਵਸਾਉਣਗੇ।

## ਜਿਨ ਅੰਦਰਿ ਨਾਮੁ ਨਿਧਾਨੁ ਹੈ; ਤਿਨ ਕਾ ਭਉ ਸਭੁ ਗਵਾਇਸੀ ॥

ਜਿਨ੍ਹਾਂ ਦੇ ਅੰਦਰਿ = ਹਿਰਦੇ ਵਿਚ ਵਾਹਿਗੁਰੂ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਤਿਨ = ਉਨ੍ਹਾਂ ਕਾ = ਦਾ ਸਭੁ = ਸਾਰਾ (ਸੱਤ ਪ੍ਰਕਾਰ ਦਾ) ਭਉ = ਡਰ ਗਵਾਇਸੀ = ਗਵਾ ਦਿੱਤਾ ਹੈ। ਜੈਸਾ ਕਿ :

**ਯਹ ਭੈ ਪ੍ਰਲੋਕ ਭੈ ਜਨਮ ਵੇਦਨਾ ਜਾਤ,**
**ਅਨ ਰੱਖਿਆ ਅਰੁ ਗੁਪਤ ਭੈ ਅਕਸ਼ ਮਾਤਰ ਭੈ ਸਾਤ ॥**

## ਜਿਨ ਰਖਣ ਕਉ ਹਰਿ ਆਪਿ ਹੋਇ; ਹੋਰ ਕੇਤੀ ਝਖਿ ਝਖਿ ਜਾਇਸੀ ॥

ਜਿਨ੍ਹਾਂ ਦੀ ਆਪ ਹਰਿ = ਹਰੀ ਵਾਹਿਗੁਰੂ ਰਖਣ = ਰੱਖਿਆ ਕਰਨ ਕਉ = ਨੂੰ ਇਸਥਿਤ ਹੋਇ = ਹੁੰਦਾ ਹੈ, ਭਾਵੇਂ ਹੋਰ ਕੇਤੀ = ਕਿਤਨੀ ਸ੍ਰਿਸ਼ਟੀ ਝਖਿ ਝਖਿ = ਖਿੱਝ ਖਿੱਝ ਕੇ ਝਖਾਂ ਮਾਰ ਕੇ ਭਾਵ ਬੇਅਰਥ ਬੋਲ ਕੇ ਤੁਰੀ ਜਾਇਸੀ = ਜਾਂਦੀ ਹੈ ਪਰ ਉਨ੍ਹਾਂ ਦਾ ਕੋਈ ਰੋਮ ਵੀ ਵਿੰਗਾ ਨਹੀਂ ਕਰ ਸਕਦਾ। ਜੈਸਾ ਕਿ :

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** *(ਸੋਰਠਿ ਮ: ੫, ਅੰਗ ੬੨੩)*

## ਜਨ ਨਾਨਕ ਨਾਮੁ ਧਿਆਇ ਤੂ; ਹਰਿ ਹਲਤਿ ਪਲਤਿ ਛੋਡਾਇਸੀ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਜਨ ਤੂੰ ਤਾਂ ਵਾਹਿਗੁਰੂ ਨਾਮ ਨੂੰ ਧਿਆਇ = ਧਿਆਉਣਾ ਕਰ, ਹਰਿ = ਹਰੀ ਵਾਹਿਗੁਰੂ ਦਾ ਨਾਮ ਹੀ ਹਲਤਿ ਪਲਤਿ = ਲੋਕ ਪਰਲੋਕ ਦੇ ਦੁਖਾਂ ਤੋਂ ਛੋਡਾਇਸੀ = ਛੁਡਾ ਲਵੇਗਾ ॥੧॥

## ਮਃ ੪ ॥ ਗੁਰਸਿਖਾ ਕੈ ਮਨਿ ਭਾਵਦੀ; ਗੁਰ ਸਤਿਗੁਰ ਕੀ ਵਡਿਆਈ ॥

ਗੁਰ = ਪੂਜਨੀਕ ਸਤਿਗੁਰਾਂ ਕੀ = ਦੀ ਵਡਿਆਈ = ਮਹਿਮਾ, ਗੁਰਸਿਖਾ = ਗੁਰੂ ਦੇ ਸਿੱਖਾਂ ਕੈ = ਦੇ ਮਨਿ = ਹਿਰਦੇ ਨੂੰ ਭਾਵਦੀ = ਭਾਉਂਦੀ ਹੈ **ਵਾ:** ਗੁਰੂ ਜੋ ਚੇਤਨ ਸਰੂਪ ਸਤਿਗੁਰੂ ਹੈ ਉਨ੍ਹਾਂ ਕੀ = ਦੀ ਵਡਿਆਈ = ਸ਼ੋਭਾ ਉਨ੍ਹਾਂ ਦੇ ਮਨ ਨੂੰ ਭਾਵਦੀ = ਚੰਗੀ ਲੱਗਦੀ ਹੈ, ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਧਾਰਨ ਕੀਤੀ ਹੈ।

## ਹਰਿ ਰਾਖਹੁ ਪੈਜ ਸਤਿਗੁਰੂ ਕੀ; ਨਿਤ ਚੜੈ ਸਵਾਈ ॥

ਹੇ ਹਰਿ = ਹਰੀ ਵਾਹਿਗੁਰੂ ! ਆਪ ਸਤਿਗੁਰਾਂ ਕੀ = ਦੀ ਪੈਜ = ਪ੍ਰਤੱਗਿਆ ਰਾਖਹੁ = ਰੱਖਦੇ ਹੋ ਭਾਵ ਜੋ ਸਤਿਗੁਰੂ ਜੀ ਨਿਯਮ ਕਰ ਲੈਣ, ਉਨ੍ਹਾਂ ਨੂੰ ਤੁਸੀਂ ਆਪ ਪੂਰਾ ਨਿਭਾਉਂਦੇ ਹੋ, ਇਸੇ ਕਰਕੇ ਸਤਿਗੁਰਾਂ ਦੀ ਮਹਿਮਾ ਸਵਾਈ = ਬਹੁਤੀ ਭਾਵ ਦੂਣੀ ਚੌਗਣੀ ਸੰਸਾਰ ਵਿਚ ਪ੍ਰਗਟ ਹੋ ਕੇ ਚੜੈ = ਚੜ੍ਹ ਭਾਵ ਵਧ ਰਹੀ ਹੈ।

## ਗੁਰ ਸਤਿਗੁਰ ਕੈ ਮਨਿ ਪਾਰਬ੍ਰਹਮੁ ਹੈ; ਪਾਰਬ੍ਰਹਮੁ ਛਡਾਈ ॥

ਗੁਰ = ਪੂਜਨੀਕ ਸਤਿਗੁਰੂ ਜੀ ਕੈ = ਦੇ ਮਨਿ = ਅੰਤਸ਼ਕਰਣ ਵਿਚ ਪਾਰਬ੍ਰਹਮੁ = ਪਾਪ ਪੁੰਨਾਂ ਤੋਂ ਪਰ੍ਹੇ

ਵਿਆਪਕ ਪਰਮੇਸ਼ਰ ਸਾਖਿਆਤਕਾਰ ਹੈ, ਇਸੇ ਕਰਕੇ ਜਗਿਆਸੂਆਂ ਜਨਾਂ ਨੂੰ ਪਾਰਬ੍ਰਹਮੁ = ਪਰਮੇਸ਼ਰ ਗੁਰਾਂ ਦੇ ਚਰਨੀਂ ਪਾ ਕੇ ਦੁਖਾਂ ਤੇ ਜਮਾਂ ਤੋਂ ਛਡਾਈ = ਛਡਾ ਰਿਹਾ ਹੈ।

## ਗੁਰ ਸਤਿਗੁਰ ਤਾਣੁ ਦੀਬਾਣੁ ਹਰਿ; ਤਿਨਿ ਸਭ ਆਣਿ ਨਿਵਾਈ ॥

ਹਰਿ = ਹਰੀ ਵਾਹਿਗੁਰੂ ਦਾ ਰੂਪ ਗੁਰ = ਪੂਜਨੀਕ ਸਤਿਗੁਰੂ ਸਾਰੇ ਸੰਸਾਰ ਦਾ ਤਾਣੁ = ਬਲ ਤੇ ਦੀਬਾਣੁ = ਆਸਰਾ ਹਨ, ਤਿਨਿ = ਉਨ੍ਹਾਂ ਸਤਿਗੁਰਾਂ ਦੇ ਚਰਨੀਂ ਵਾਹਿਗੁਰੂ ਨੇ ਸਭ = ਸਾਰੀ ਸ੍ਰਿਸ਼ਟੀ ਆਣਿ = ਲਿਆ ਕੇ ਨਿਵਾਈ = ਝੁਕਾ ਦਿੱਤੀ ਹੈ **ਵਾ:** ਗੁਰੂ = ਪੂਜਨੀਕ ਸਤਿਗੁਰੂ ਚੇਤਨ ਸਰੂਪ ਦਾ ਸਰੀਰਕ ਤਾਣੁ = ਬਲ ਤੇ ਦੀਬਾਣੁ = ਦਰਬਾਰ ਦਾ ਬਲ ਵੀ ਹਰਿ = ਹਰੀ ਆਪ ਹੀ ਹੈ, ਤਿਨਿ = ਉਸ ਪਰਮੇਸ਼ਰ ਨੇ ਹੀ ਸਭ = ਸਾਰੇ ਜੀਵ ਸਤਿਗੁਰਾਂ ਦੇ ਅੱਗੇ ਆਣਿ = ਲਿਆ ਕੇ ਨਿਵਾਈ = ਨਿਵਾਉਣਾ ਕੀਤੇ ਹਨ।

## ਜਿਨੀ ਡਿਠਾ ਮੇਰਾ ਸਤਿਗੁਰੁ ਭਾਉ ਕਰਿ; ਤਿਨ ਕੇ ਸਭਿ ਪਾਪ ਗਵਾਈ ॥

ਜਿਨ੍ਹਾਂ ਨੇ ਭਾਉ = ਪ੍ਰੇਮ ਕਰਿ = ਕਰਕੇ ਮੇਰਾ ਸਤਿਗੁਰੂ ਡਿਠਾ = ਵੇਖਿਆ ਹੈ **ਵਾ:** ਸ਼ਰਧਾ ਭਾਵਨਾ ਨਾਲ ਵੈਰਾਗ ਬਿਬੇਕ ਰੂਪੀ ਨੇਤਰਾਂ ਨਾਲ ਵੇਖਿਆ ਹੈ, ਤਿਨ = ਉਨ੍ਹਾਂ ਕੇ = ਦੇ ਗੁਰਾਂ ਨੇ ਸਭਿ = ਸਾਰੇ ਜਨਮਾਂ ਜਨਮਾਂਤਰਾਂ ਦੇ ਪਾਪ = ਗੁਨਾਹ ਗਵਾਈ = ਗਵਾ ਦਿੱਤੇ ਹਨ।

## ਹਰਿ ਦਰਗਹ ਤੇ ਮੁਖ ਉਜਲੇ; ਬਹੁ ਸੋਭਾ ਪਾਈ ॥

ਤੇ = ਉਹ ਹਰਿ = ਹਰੀ ਵਾਹਿਗੁਰੂ ਦੀ ਦਰਗਹ = ਕਚਹਿਰੀ ਵਿਚ ਉਜਲੇ = ਪਵਿੱਤਰ ਮੁਖ = ਮੁਖੜੇ ਵਾਲੇ ਹਨ ਅਤੇ ਲੋਕ ਪਰਲੋਕ ਵਿਚ ਬਹੁ = ਬਹੁਤੀ ਸੋਭਾ = ਵਡਿਆਈ ਪਾਈ = ਪਾਉਂਦੇ ਹਨ।

## ਜਨੁ ਨਾਨਕੁ ਮੰਗੈ ਧੂੜਿ ਤਿਨ; ਜੋ ਗੁਰ ਕੇ ਸਿਖ ਮੇਰੇ ਭਾਈ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨੁ = ਦਾਸ ਤਾਂ ਤਿਨ = ਉਨ੍ਹਾਂ ਦੀ ਚਰਨ ਧੂੜ ਮੰਗੈ = ਮੰਗਦੇ ਹਾਂ, ਜੋ = ਜਿਹੜੇ ਗੁਰ = ਪੂਜਨੀਕ ਸਤਿਗੁਰਾਂ ਕੇ = ਦੇ ਸਿੱਖ ਮੇਰੇ ਭਾਈ = ਭਰਾ ਹਨ ॥੨॥

## ਪਉੜੀ ॥ ਹਉ ਆਖਿ ਸਲਾਹੀ ਸਿਫਤਿ ਸਚੁ; ਸਚੁ ਸਚੇ ਕੀ ਵਡਿਆਈ ॥

ਹਉ = ਅਸੀਂ ਮੁਖ ਦੁਆਰਾ ਆਖਿ = ਬੋਲ ਕੇ ਕਥਨ ਕਰਦੇ ਹਾਂ ਜੋ ਅਖਿਆਣਾਂ ਦੁਆਰਾ ਸਲਾਹੀ = ਸਲਾਹੁਣੇ ਯੋਗ ਸੱਚੇ ਪਰਮੇਸ਼ਰ ਦੀ ਸਿਫਤਿ = ਵਡਿਆਈ ਹੈ **ਵਾ:** ਉਸ ਸੱਚੇ ਦੀ ਸਿਫਤਿ = ਮਹਿਮਾ ਨੂੰ ਹਉ = ਅਸੀਂ ਆਖਿ = ਮੁਖ ਦੁਆਰਾ ਸਲਾਹੀ = ਸਲਾਹੁੰਦੇ ਹਾਂ, ਕਿਉਂਕਿ ਉਸ ਪਰਮੇਸ਼ਰ ਕੀ = ਦੀ ਵਡਿਆਈ = ਮਹਿਮਾਂ ਸਚੁ = ਨਿਸਚੇ ਕਰ ਕੇ ਸੱਚੀ ਹੈ।

**[ਅੰਗ ੩੧੧]**

## ਸਾਲਾਹੀ ਸਚੁ ਸਲਾਹ ਸਚੁ; ਸਚੁ ਕੀਮਤਿ ਕਿਨੈ ਨ ਪਾਈ ॥

ਜੋ ਸਾਲਾਹੀ = ਸਲਾਹੁਣੇ ਯੋਗ ਵਾਹਿਗੁਰੂ ਸੱਚਾ ਹੈ, ਉਸ ਸੱਚੇ ਨੂੰ ਭਗਤ ਜਨ ਸਲਾਹ = ਸਲਾਹੁੰਦੇ ਹਨ **ਵਾ:** ਸੱਚਾ ਵਾਹਿਗੁਰੂ ਸਾਲਾਹੀ = ਸਲਾਹੁਣੇ ਜੋਗ ਹੈ ਅਤੇ ਉਸ ਦੀ ਸਲਾਹ = ਸਿਫ਼ਤਿ ਵੀ ਸੱਚੀ ਹੈ, ਪਰ ਉਸ ਸੱਚੇ ਦੀ ਕਿਨੈ = ਕਿਸੇ ਨੇ ਵੀ ਕੀਮਤਿ ਨ = ਨਹੀਂ ਪਾਈ। ਜਿਵੇਂ ਮੱਛੀ ਸਮੁੰਦਰ ਵਿਚ ਰਹਿੰਦੀ ਪਾਣੀ ਦਾ ਅੰਤ ਨਹੀਂ ਪਾ ਸਕਦੀ, ਪਰ ਪਾਣੀ ਉਸ ਦਾ ਜੀਵਨ ਹੁੰਦਾ ਹੈ। ਇਸੇ ਪ੍ਰਕਾਰ ਸੰਤਾਂ ਭਗਤਾਂ ਦਾ ਜੀਵਨ ਪਰਮੇਸ਼ਰ ਦਾ ਨਾਮ ਹੈ, ਪਰ ਨਾਮ ਦੀ ਕੀਮਤ ਕਿਸੇ ਨੇ ਨਹੀਂ ਪਾਈ।

## ਸਚੁ ਸਚਾ ਰਸੁ ਜਿਨੀ ਚਖਿਆ; ਸੇ ਤ੍ਰਿਪਤਿ ਰਹੇ ਆਘਾਈ ॥

ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰ ਕੇ ਸੱਚੇ ਨਾਮ ਨੂੰ ਰਸੁ = ਪਿਆਰ ਨਾਲ ਚਖਿਆ = ਚੱਖਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸਚੁ = ਨਿਸਚੇ ਕਰ ਕੇ ਸੱਚੇ ਬ੍ਰਹਮਾਨੰਦ ਰੂਪੀ ਰਸ ਨੂੰ ਚਖਿਆ = ਚੱਖਣਾ ਕੀਤਾ ਹੈ, ਸੇ = ਉਹ ਆਤਮ ਤ੍ਰਿਪਤੀ ਕਰਕੇ ਆਘਾਈ = ਰੱਜ ਰਹੇ ਹਨ **ਵਾ:** ਉਹ ਸੰਸਾਰਕ ਪਦਾਰਥਾਂ ਵੱਲੋਂ ਤ੍ਰਿਪਤ ਹੋ ਕੇ ਆਘਾਈ = ਰੱਜ ਰਹੇ ਹਨ **ਅਥਵਾ** ਸਵਰਗ ਲੋਕ ਤੇ ਬ੍ਰਹਮ ਲੋਕ ਦੇ ਸੁਖਾਂ ਵੱਲੋਂ ਤ੍ਰਿਪਤ ਹੋ ਕੇ ਰੱਜ ਰਹੇ ਹਨ।

## ਇਹੁ ਹਰਿ ਰਸੁ ਸੇਈ ਜਾਣਦੇ; ਜਿਉ ਗੂੰਗੈ ਮਿਠਿਆਈ ਖਾਈ ॥

ਇਹ ਹਰਿ = ਹਰੀ ਵਾਹਿਗੁਰੂ ਦੇ ਅੰਮ੍ਰਿਤ ਨਾਮ ਰਸ ਨੂੰ ਸੇਈ = ਉਹੀ ਗੁਰਮੁਖ ਜਾਣਦੇ ਹਨ, ਜਿਨ੍ਹਾਂ ਨੇ ਇਹ ਅਨੰਦ ਚਖਿਆ ਹੈ, ਜਿਉ = ਜਿਵੇਂ ਗੂੰਗੈ = ਜ਼ੁਬਾਨ ਤੋਂ ਹੀਣਾ ਮਠਿਆਈ ਖਾਈ = ਖਾਧੀ ਦੇ ਸੁਆਦ ਨੂੰ ਆਪ ਹੀ ਜਾਣਦਾ ਹੈ, ਦੂਸਰੇ ਨੂੰ ਨਹੀਂ ਦੱਸ ਸਕਦਾ। ਜੈਸਾ ਕਿ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥**

*(ਗਉੜੀ ਕਬੀਰ ਜੀ, ਅੰਗ ੩੩੪)*

## ਗੁਰਿ ਪੂਰੈ ਹਰਿ ਪ੍ਰਭੁ ਸੇਵਿਆ; ਮਨਿ ਵਜੀ ਵਾਧਾਈ ॥੧੮॥

ਜਿਨ੍ਹਾਂ ਨੇ ਪੂਰੈ = ਪੂਰਿਆਂ ਗੁਰਾਂ ਦੁਆਰਾ ਹਰਿ ਪ੍ਰਭੁ = ਹਰੀ ਵਾਹਿਗੁਰੂ ਦਾ ਸੇਵਿਆ = ਸੇਵਨ ਕੀਤਾ ਹੈ, ਉਨ੍ਹਾਂ ਦੇ ਮਨਿ = ਅੰਤਸ਼ਕਰਣ ਵਿਚ ਅਨੰਦ ਦੀ ਭਾਵ ਸਰੂਪ ਦੀ ਪ੍ਰਾਪਤੀ ਦੀ ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋਈ ਹੈ, ਭਾਵ ਉਨ੍ਹਾਂ ਜਗਿਆਸੂਆਂ ਨੂੰ ਸ਼ੁਭ ਗੁਣਾਂ ਦੀ ਲਾਗ ਲੱਗ ਜਾਂਦੀ ਹੈ, ਇਸੇ ਕਰਕੇ ਵਾਹਿਗੁਰੂ ਨੂੰ ਪਾ ਲੈਂਦੇ ਹਨ, ਇਹੋ ਮਨ ਵਿਚ ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋਈ ਹੈ ॥੧੮॥

## ਸਲੋਕ ਮਃ ੪ ॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦੇ ਪਾਸ ਕੁਝ ਸਿੱਖਾਂ ਨੇ ਪ੍ਰੇਮ ਦੀ ਬਾਬਤ ਪ੍ਰਸ਼ਨ ਕੀਤਾ ਕਿ ਮਹਾਰਾਜ ਆਪ ਜੀ ਪ੍ਰੇਮ ਦੀ ਵੀਚਾਰ ਦੱਸੋ, ਗੁਰਮੁਖ ਜਨਾਂ ਦੇ ਅੰਦਰ ਕਿਸ ਪ੍ਰਕਾਰ ਦਾ ਪ੍ਰੇਮ ਹੁੰਦਾ ਹੈ, ਤਾਂ ਸਤਿਗੁਰੂ ਸਾਹਿਬ ਜੀ ਸਰਬ ਜੀਆਂ ਦੀ ਕਲਿਆਣ ਵਾਸਤੇ ਧਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰ ਕੇ ਫ਼ੁਰਮਾਉਂਦੇ ਹਨ।

## ਜਿਨਾ ਅੰਦਰਿ ਉਮਰਥਲ; ਸੇਈ ਜਾਣਨਿ ਸੂਲੀਆ ॥

(**ਉਮਰ-ਥਲ** ਬੋਲੋ)

ਜਿਵੇਂ ਜਿਨਾ = ਜਿਨ੍ਹਾਂ ਦੇ ਸਰੀਰ, ਕਮਰ ਦੇ ਅੰਦਰਿ = ਵਿਚ ਉਮਰਥਲ = ਗਦੋ ਦਾਨਾ, ਫੋੜਾ ਹੁੰਦਾ ਹੈ, ਸੇਈ = ਉਹੀ ਉਸ ਫੋੜੇ ਦੀ ਸੂਲੀਆ = ਪੀੜਾਂ ਨੂੰ ਜਾਣਨਿ = ਜਾਣਦੇ ਹਨ **ਅਥਵਾ** ਇਸੇ ਪ੍ਰਕਾਰ ਜਿਨ੍ਹਾਂ ਗੁਰਮੁਖਾਂ ਦੇ ਅੰਦਰਿ = ਹਿਰਦੇ ਵਿਚ ਪ੍ਰਭੂ ਦਾ ਵਿਛੋੜੇ ਰੂਪੀ, ਪ੍ਰੇਮ ਰੂਪੀ ਉਮਰਥਲ = ਫੋੜਾ ਹੁੰਦਾ ਹੈ, ਸੇਈ = ਉਹੀ ਉਸ ਵਿਛੋੜੇ, ਪ੍ਰੇਮ ਦੀਆਂ ਸੂਲੀਆ = ਪੀੜਾਂ ਨੂੰ ਜਾਣਨਿ = ਜਾਣਦੇ ਹਨ **ਅਥਵਾ** ਜਿਨ੍ਹਾਂ ਦੇ ਅੰਦਰਿ = ਅੰਤਸ਼ਕਰਣ ਵਿਚ ਇਹ ਨਿਸਚਾ ਹੋ ਗਿਆ ਹੈ ਕਿ ਹੁਣ ਤਾਂ ਸਾਡੀ (ਉਮਰ+ਥਲ) ਉਮਰ (ਆਯੂ) ਦਾ ਥਲ = ਥੱਲਾ ਆ ਗਿਆ ਹੈ, ਭਾਵ ਸਾਡੀ ਉਮਰ ਪੂਰੀ ਹੋ ਚੱਲੀ ਹੈ, ਮੁੱਕ ਚੱਲੀ ਹੈ, ਇਸ ਪ੍ਰਕਾਰ ਜਿਨ੍ਹਾਂ ਨੂੰ ਵੈਰਾਗ ਹੋ ਗਿਆ ਹੈ, ਉਹੀ ਕੀਤੇ ਕਰਮਾਂ ਦੇ ਅਨੁਸਾਰ ਪਰਲੋਕ ਵਿਚ ਮਿਲਣ ਵਾਲੇ ਸੂਲੀਆ = ਦੁੱਖਾਂ ਦੇ ਤਾਈਂ ਜਾਣਦੇ ਹਨ **ਅਥਵਾ** ਜਿਨ੍ਹਾਂ ਦੇ ਹਿਰਦੇ ਰੂਪੀ ਥਲ = ਅਸਥਾਨ ਵਿਚ ਪਰਮੇਸ਼ਰ ਦੇ ਪ੍ਰੇਮ ਦਾ

ਉਮਰ = ਉਮੰਗ ਉਤਸ਼ਾਹ ਆਇਆ ਹੈ, ਭਾਵ ਪਰਮੇਸ਼ਰ ਦੇ ਮਿਲਾਪ ਲਈ ਪ੍ਰੇਮ ਵਿਚ ਬਹੁਤ ਉਛਾਲੇ ਖਾਂਦਾ ਹੈ, ਉਸ ਪ੍ਰੇਮ ਦੇ ਵਿਛੋੜੇ ਦੇ ਦੁੱਖਾਂ ਦੀਆਂ ਸੂਲੀਆਂ ਨੂੰ ਉਹੀ ਜਾਣਦੇ ਹਨ।

**ਨੋਟ : ਉਮਰਥਲ** = ਅੰਤੜੀ ਦਾ ਫੋੜਾ, ਅੰਦਰ ਦਾ ਫੋੜਾ, ਇਹ ਕਮਰ ਦੇ ਵਿਚ ਫੋੜਾ ਹੁੰਦਾ ਹੈ, ਇਸ ਨੂੰ ਗਦੋਂਧਾਣਾ, (ਮੁੰਗਲੀ), ਮੂਸਲੀ ਅਦ੍ਰਿਸ਼ਟ ਫੋੜਾ ਭੀ ਆਖਦੇ ਹਨ। ਖਾਣ ਪੀਣ ਦਾ ਸੰਜਮ ਨਾ ਕਰਨ ਤੋਂ, ਸ਼ਰਾਬ ਆਦਿਕ ਨਸ਼ਿਆਂ ਦੇ ਸੇਵਨ ਕਰਨ ਤੋਂ ਸਰੀਰ ਦੇ ਖਿਲਤ ਵਿਗੜ ਜਾਂਦੇ ਹਨ, ਜਿਸ ਤੋਂ ਲਹੂ ਵਿਚ ਵਿਕਾਰ ਹੋ ਕੇ ਅੰਦਰਲੇ ਅੰਗਾਂ ਦੀਆਂ ਗਿਲਟੀਆਂ ਵਿਚ ਸੋਜ ਪੈਦਾ ਹੋ ਜਾਂਦੀ ਹੈ। ਇਹ ਸੋਜ ਫੋੜਾ ਬਣ ਕੇ ਭਾਰੀ ਦੁਖ ਦਿੰਦੀ ਹੈ। ਹੌਲੀ ਹੌਲੀ ਪੀਪ (ਪੱਸ਼) ਪੈ ਜਾਂਦੀ ਹੈ, ਇਹ ਵਿਦ੍ਰਿੰਧ ਮੇਧੇ, ਨਾਭੀ, ਪੇਡੂ, ਜਿਗਰ, ਗੁਰਦੇ, ਤਿਲੀ ਆਦਿ ਵਿਚ ਹੋ ਕੇ ਭਾਰੀ ਦੁਖ ਦੇਂਦੀ ਹੈ। ਹਰ ਵੇਲੇ ਚੀਸ ਪੈਂਦੀ ਹੈ, ਨੀਂਦ ਨਹੀਂ ਆਉਂਦੀ ਤੇ ਰੋਗੀ ਬਹੁਤ ਤੜਫਦਾ ਹੈ।

ਸੋ ਜਿਸ ਤਰ੍ਹਾਂ ਉਮਰਥਲ ਦੀ ਚੀਸ ਨੂੰ ਰੋਗੀ ਹੀ ਜਾਣਦਾ ਹੈ, ਇਸ ਤਰ੍ਹਾਂ ਜਿਨ੍ਹਾਂ ਦੇ ਅੰਦਰ ਬਿਰਹੁ ਦੀ ਪੀੜ ਹੈ, ਉਸ ਨੂੰ ਬਿਰਹੀ ਹੀ ਅਨੁਭਵ ਕਰਦਾ ਹੈ।

## ਹਰਿ ਜਾਣਹਿ ਸੇਈ ਬਿਰਹੁ; ਹਉ ਤਿਨ ਵਿਟਹੁ ਸਦ ਘੁਮਿ ਘੋਲੀਆ ॥

ਹੇ ਭਾਈ ਜਿਨ੍ਹਾਂ ਨੂੰ ਬਿਰਹੁ = ਵਿਛੋੜਾ, ਪ੍ਰੇਮ ਲੱਗਾ ਹੋਇਆ ਹੈ, ਉਸ ਨੂੰ ਜਾਂ ਤਾਂ ਹਰਿ = ਹਰੀ ਜਾਣਹਿ = ਜਾਣਦਾ ਹੈ ਜਾਂ ਸੇਈ = ਉਹ ਆਪ ਜਾਣਦੇ ਹਨ ਹਉ = ਮੈਂ ਤਿਨ = ਤਿਨ੍ਹਾਂ ਦੇ ਵਿਟਹੁ = ਉਪਰੋਂ ਸਦ = ਹਮੇਸ਼ਾਂ ਹੀ ਘੁਮਿ ਘੋਲੀਆ = ਬਾਰਨੇ, ਬਲਿਹਾਰਨੇ ਜਾਂਦਾ ਹਾਂ **ਵਾ:** ਆਪਣੇ ਆਪ ਨੂੰ ਮਨ ਬਾਣੀ ਸਰੀਰ ਕਰ ਕੇ ਉਨ੍ਹਾਂ ਦੇ ਉਪਰੋਂ ਕੁਰਬਾਨ ਕਰੀਏ।

## ਹਰਿ ਮੇਲਹੁ ਸਜਣੁ ਪੁਰਖੁ; ਮੇਰਾ ਸਿਰੁ, ਤਿਨ ਵਿਟਹੁ ਤਲ ਰੋਲੀਆ ॥

ਹੇ ਹਰਿ = ਹਰੀ, ਸਜਣੁ = ਮਿੱਤਰ, ਪੁਰਖੁ = ਪੂਰਨ ਪਰਮੇਸ਼ਰ ! ਸਾਡੇ ਤਾਈਂ ਉਨ੍ਹਾਂ ਗੁਰਮੁਖਾਂ ਗੁਰੂ ਸਾਹਿਬ ਨੂੰ ਮੇਲਹੁ = ਮੇਲਣਾ ਕਰੋ **ਵਾ:** ਹੇ ਹਰੀ ! ਜੋ ਸਜਣੁ = ਸੰਤ ਜਨ ਪੁਰਖੁ = ਪੂਰਨ ਪੁਰਸ਼ ਹਨ, ਉਨ੍ਹਾਂ ਨਾਲ ਸਾਨੂੰ ਮੇਲਣਾ ਕਰੋ। ਮੇਰਾ = ਸਾਡਾ ਸਿਰ ਤਿਨ = ਉਨ੍ਹਾਂ ਦੇ ਚਰਣਾਂ ਦੀਆਂ ਤਲ = ਤਲੀਆਂ ਦੇ ਵਿਟਹੁ = ਉਪਰੋਂ ਰੋਲੀਆ = ਰੁਲਣਾ ਕਰੇ।

## ਜੋ ਸਿਖ ਗੁਰ ਕਾਰ ਕਮਾਵਹਿ; ਹਉ ਗੁਲਮੁ ਤਿਨਾ ਕਾ ਗੋਲੀਆ ॥

ਜੋ = ਜਿਹੜੇ ਸਿਖ = ਮੁਰੀਦ ਆਪਣੇ ਗੁਰ = ਗੁਰੂ ਦੀ ਕਾਰ = ਭਗਤੀ ਕਮਾਵਹਿ = ਕਮਾਉਂਦੇ ਹਨ, ਹਉ = ਮੈਂ ਤਿਨਾ = ਉਨ੍ਹਾਂ ਕਾ = ਦਾ ਗੁਲਮੁ = ਗ਼ੁਲਾਮਾਂ ਦਾ ਗੋਲੀਆ = ਗੋਲਾ ਹਾਂ।

## ਹਰਿ ਰੰਗਿ ਚਲੂਲੈ ਜੋ ਰਤੇ; ਤਿਨ ਭਿਨੀ ਹਰਿ ਰੰਗਿ ਚੋਲੀਆ ॥

ਜੋ = ਜਿਹੜੇ ਹਰਿ = ਹਰੀ ਦੇ ਚਲੂਲੈ = ਗਾਹੜੇ ਸੁਰਖ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਗਏ ਹਨ, ਤਿਨ = ਉਨ੍ਹਾਂ ਦੀ ਹਰਿ = ਹਰੀ ਦੇ ਰੰਗਿ = ਰੰਗ ਵਿਚ ਦੇਹ ਰੂਪੀ ਚੋਲੀਆ = ਚੋਲੀ ਭਿਨੀ = ਭਿੱਜ ਗਈ ਹੈ, ਭਾਵ ਰੋਮ ਰੋਮ ਵਿਚ ਪਰਮੇਸ਼ਰ ਦਾ ਚਿੰਤਨ ਹੁੰਦਾ ਹੈ **ਅਥਵਾ** ਉਨ੍ਹਾਂ ਦੀ ਬੁੱਧ ਰੂਪੀ ਚੋਲੀ ਹਰੀ ਦੇ ਪ੍ਰੇਮ ਰੰਗ ਵਿਚ ਭਿੱਜ ਗਈ ਹੈ, ਉਨ੍ਹਾਂ ਨੂੰ ਭਾਉ-ਭਗਤੀ ਦਾ ਲਾਲ ਸੁਰਖ਼ ਰੰਗ ਚੜ੍ਹਿਆ ਹੈ।

## ਕਰਿ ਕਿਰਪਾ ਨਾਨਕ ਮੇਲਿ; ਗੁਰ ਪਹਿ, ਸਿਰੁ ਵੇਚਿਆ ਮੋਲੀਆ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਡੇ ਤਾਈਂ ਕਿਰਪਾ = ਦਇਆ ਕਰਿ = ਕਰਕੇ

ਗੁਰਾਂ ਨਾਲ ਮੇਲਿ = ਮੇਲਣਾ ਕਰੋ, ਕਿਉਂਕਿ ਅਸੀਂ ਤਾਂ ਗੁਰ = ਗੁਰੂ ਸਾਹਿਬ ਜੀ ਦੇ ਪਹਿ = ਪਾਸ ਆਪਣੇ ਸਿਰੁ = ਸਿਰ ਨੂੰ ਅਰਪਨ ਰੂਪ ਮੋਲੀਆ = ਮੁੱਲ ਵੇਚਿਆ = ਵੇਚ ਦਿੱਤਾ ਹੈ ॥੧॥

## ਮ: ੪ ॥

ਜੋ ਸੰਤ ਜਨਾਂ ਸਤਿਗੁਰਾਂ ਅੱਗੇ ਆਣ ਕੇ ਪ੍ਰਾਰਥਨਾ ਗੁਰਸਿੱਖਾਂ ਦੀ ਕੀਤੀ ਹੋਈ ਬੇਨਤੀ ਨੂੰ ਪਹਿਲਾਂ ਜਗਿਆਸੂ ਮੁਖ ਦੁਆਰਾ ਕਥਨ ਕਰਕੇ ਫੇਰ ਉੱਤਰ ਦੇਣਗੇ।

## ਅਉਗਣੀ ਭਰਿਆ ਸਰੀਰੁ ਹੈ; ਕਿਉ ਸੰਤਹੁ ਨਿਰਮਲੁ ਹੋਇ ॥

ਹੇ ਸੰਤਹੁ = ਸੰਤਾਂ ਦੇ ਸਿਰਤਾਜ ਗੁਰੂ ਸਾਹਿਬ ਜੀ ਸਾਡਾ ਸਰੀਰੁ = ਤਨ, ਅੰਤਸ਼ਕਰਣ ਅਉਗਣੀ = ਔਗੁਣਾਂ ਕਰਕੇ ਲਬਾ ਲਬ ਭਰਿਆ = ਪੂਰਿਆ ਹੋਇਆ ਹੈ, ਇਹ ਨਿਰਮਲੁ = ਉੱਜਲ, ਸ਼ੁੱਧ ਕਿਉ = ਕਿਵੇਂ ਹੋਇ = ਹੋਵੇ, ਤਾਂ ਅੱਗੋਂ ਗੁਰੂ ਜੀ ਕਹਿੰਦੇ ਹਨ।

## ਗੁਰਮੁਖਿ ਗੁਣ ਵੇਹਾਝੀਅਹਿ; ਮਲੁ ਹਉਮੈ ਕਢੈ ਧੋਇ ॥

ਗੁਰਮੁਖਿ = ਗੁਰਮੁਖਤਾਈ ਦੇ **ਵਾ:** ਮੁਖੀ ਗੁਰਾਂ ਦੁਆਰਾ ਗੁਣ = ਸ਼ੁਭ ਗੁਣਾਂ ਨੂੰ ਵੇਹਾਝੀਅਹਿ = ਖ਼ਰੀਦਣਾ ਕਰੀਏ ਅਤੇ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਨੂੰ ਧੋਇ = ਧੋ ਕਰ ਕੇ ਕਢੈ = ਕੱਢਣਾ ਕਰੀਏ ਤਾਂ ਮਨ ਨਿਰਮਲ ਹੁੰਦਾ ਹੈ **ਅਥਵਾ** ਗੁਰਮੁਖਾਂ ਵਾਲੇ ਕਰੁਣਾ, ਮੁਦਤਾ, ਮੈਤਰੀ, ਅਪੇਖਿਆ ਆਦਿਕ ਸ਼ੁਭ ਗੁਣਾਂ ਨੂੰ ਧਾਰਨ ਕਰਕੇ, ਖ਼ਰੀਦ ਕਰਕੇ, ਸਾਧਸੰਗਤ ਰੂਪੀ ਘਾਟ ’ਤੇ ਇਸਥਿਤ ਹੋ ਕੇ, ਪ੍ਰੇਮ ਦਾ ਪਾਣੀ ਪਾ ਕੇ, ਨਾਮ ਦਾ ਸਾਬਣ ਲਗਾ ਕੇ, ਉਕਤੀਆਂ, ਜੁਗਤੀਆਂ ਦੀਆਂ ਮੁਕੀਆਂ ਦੇ ਕੇ ਮਨ ਰੂਪੀ ਬਸਤਰ ਵਿੱਚੋਂ ਹਉਮੈ = ਹੰਗਤਾ ਮਮਤਾ ਦੀ ਮੈਲ ਨੂੰ ਧੋ ਕਰਕੇ ਕਢੈ = ਕੱਢ ਦੇਈਏ ਤਾਂ ਮਨ ਸ਼ੁੱਧ ਹੁੰਦਾ ਹੈ।

## ਸਚੁ ਵਣੰਜਹਿ ਰੰਗ ਸਿਉ; ਸਚੁ ਸਉਦਾ ਹੋਇ ॥

ਹੇ ਭਾਈ ! ਰੰਗ = ਪ੍ਰੇਮ ਦੇ ਸਿਉ = ਨਾਲ ਸਚੁ = ਸੱਚੇ ਨਾਮ ਨੂੰ ਵਣੰਜਹਿ = ਖ਼ਰੀਦਣਾ ਕਰੀਏ, ਇਉਂ ਸਚੁ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਦਾ ਸਉਦਾ = ਸੌਦਾ ਪ੍ਰਾਪਤ ਹੋਇ = ਹੁੰਦਾ ਹੈ।

## ਤੋਟਾ ਮੂਲਿ ਨ ਆਵਈ; ਲਾਹਾ ਹਰਿ ਭਾਵੈ ਸੋਇ ॥

ਇਸ ਨਾਮ ਰੂਪੀ ਸੌਦੇ ਦਾ ਤੋਟਾ = ਘਾਟਾ ਮੂਲਿ = ਕਦਾਚਿਤ ਭੀ ਨ = ਨਹੀਂ ਆਵਈ = ਆਉਂਦਾ, ਜੇਕਰ ਹਰਿ = ਹਰੀ ਨੂੰ ਭਾਵੈ = ਭਾ ਜਾਵੇ ਤਾਂ ਸੋਇ = ਉਨ੍ਹਾਂ ਗੁਰਮੁਖਾਂ ਨੂੰ ਸਰੂਪ ਦੀ ਪ੍ਰਾਪਤੀ ਦਾ ਲਾਹਾ = ਲਾਭ ਪ੍ਰਾਪਤ ਹੁੰਦਾ ਹੈ।

## ਨਾਨਕ ਤਿਨ ਸਚੁ ਵਣੰਜਿਆ; ਜਿਨਾ ਧੁਰਿ ਲਿਖਿਆ ਪਰਾਪਤਿ ਹੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਨ = ਉਨ੍ਹਾਂ ਨੇ ਹੀ ਸਚੁ = ਸੱਚਾ ਨਾਮ ਵਣੰਜਿਆ = ਖ਼ਰੀਦਿਆ ਹੈ, ਜਿਨਾ = ਜਿਨ੍ਹਾਂ ਨੂੰ ਧੁਰਿ = ਧੁਰੋਂ ਕੀਤੇ ਹੋਏ ਨਿਸ਼ਕਾਮ ਕਰਮਾਂ ਦਾ ਸਦਕਾ ਸ਼ੁਭ ਲੇਖ ਲਿਖਿਆ ਹੋਇਆ ਪ੍ਰਾਪਤ ਹੋਇ = ਹੁੰਦਾ ਹੈ ॥੨॥

## ਪਉੜੀ ॥ ਸਾਲਾਹੀ ਸਚੁ ਸਾਲਾਹਣਾ; ਸਚੁ ਸਚਾ ਪੁਰਖੁ ਨਿਰਾਲੇ ॥

ਹੇ ਭਾਈ ਸਾਲਾਹੀ = ਸਲਾਹੁਣੇ ਯੋਗ ਸਚੁ = ਸੱਚੇ ਪਰਮੇਸ਼ਰ ਨੂੰ ਸਾਲਾਹਣਾ = ਸਲਾਹੁਣਾ ਕਰੀਏ, ਕਿਉਂਕਿ ਉਹ ਸਚੁ = ਨਿਸਚੇ ਕਰ ਕੇ ਸਚਾ = ਸੱਚ ਸਰੂਪ ਪੁਰਖੁ = ਪੂਰਨ, ਵਿਆਪਕ ਅਤੇ ਨਿਰਾਲੇ = ਅਸੰਗ

ਸਰੂਪ ਹੈ **ਵਾ:** ਜਿਨ੍ਹਾਂ ਦੇ ਅੰਦਰ ਸੱਚਾ ਪਰਮੇਸ਼ਰ ਪ੍ਰਗਟ ਹੋ ਗਿਆ ਹੈ, ਉਹ ਨਿਰਾਲੇ ਜੀਵਨ ਵਾਲੇ ਹਨ, ਭਾਵ ਉਨ੍ਹਾਂ ਨੂੰ ਕਾਮ ਆਦਿਕ ਵਿਕਾਰ ਸਤਾਅ ਨਹੀਂ ਸਕਦੇ, ਉਹ ਅਸੰਗ ਰਹਿੰਦੇ ਹਨ।

## ਸਚੁ ਸੇਵੀ ਸਚੁ ਮਨਿ ਵਸੈ; ਸਚੁ ਸਚਾ ਹਰਿ ਰਖਵਾਲੇ ॥

ਜਿਹੜੇ ਸਚੁ = ਸੱਚੇ ਪਰਮੇਸ਼ਰ ਦੇ ਨਾਮ ਦਾ ਸੇਵੀ = ਸੇਵਨ ਕਰਦੇ ਹਨ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਸਚੁ = ਸੱਚਾ ਵਸੈ = ਵਸ ਜਾਂਦਾ ਹੈ ਅਤੇ ਇਹ ਸਚੁ = ਨਿਸਚੇ ਹੁੰਦਾ ਹੈ ਕਿ ਹਰਿ = ਹਰੇ ਭਰੇ ਕਰਨ ਵਾਲਾ ਸੱਚਾ ਪਰਮੇਸ਼ਰ ਉਨ੍ਹਾਂ ਦੀ ਆਪ ਰਖਵਾਲੇ = ਰੱਖਿਆ ਕਰਨ ਵਾਲਾ ਹੈ **ਵਾ:** ਜਿਨ੍ਹਾਂ ਦੇ ਅੰਦਰ ਸਚੁ = ਸੱਚੇ ਦਾ ਸ੍ਰਵਣ ਹੈ ਸਚਾ = ਸੱਚੇ ਦਾ ਮੰਨਣ ਹੈ, ਉਨ੍ਹਾਂ ਦੀ ਹਰਿ = ਹਰੀ ਰੱਖਿਆ ਕਰਨ ਵਾਲਾ ਹੈ।

## ਸਚੁ ਸਚਾ ਜਿਨੀ ਅਰਾਧਿਆ; ਸੇ ਜਾਇ ਰਲੇ ਸਚ ਨਾਲੇ ॥

ਜਿਨੀ = ਜਿਨ੍ਹਾਂ ਨੇ ਸਚੁ ਸਚਾ = ਪੂਰਨ ਸਤਯ ਸਰੂਪ ਨੂੰ ਅਰਾਧਿਆ = ਆਰਾਧਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸੱਚੇ ਦਾ ਨਿਧਿਆਸਣ ਕੀਤਾ ਹੈ ਅਤੇ ਦਿਲ ਦੀ ਭਾਵਨਾ ਨਾਲ ਆਰਾਧਣਾ ਕੀਤਾ ਹੈ, ਸੇ = ਉਹ ਸਚ = ਸਤਯ ਸਰੂਪ ਪਰਮੇਸ਼ਰ ਦੇ ਨਾਲੇ = ਨਾਲ ਜਾਨਿ = ਜਾ ਕੇ ਰਲੇ = ਰਲ ਗਏ ਹਨ **ਵਾ:** ਜਿਵੇਂ ਨਾਲੇ = ਵਾਹੜੇ ਭਾਵ ਛੋਟੀਆਂ ਨਦੀਆਂ ਨਾਲੇ ਜੰਗਲਾਂ ਨੂੰ ਚੀਰ-ਚੀਰ ਕੇ ਪਹਾੜਾਂ ਨੂੰ ਚੀਰ ਚੀਰ ਕੇ ਸਮੁੰਦਰ ਨਾਲ ਜਾ ਮਿਲਦੇ ਹਨ ਇਵੇਂ ਹੀ ਉਹ ਸੰਸਾਰ ਰੂਪੀ ਉਜਾੜ ਨੂੰ ਲੰਘ ਕੇ ਪੰਜਾਂ ਕੋਸ਼ਾਂ ਰੂਪੀ ਪਹਾੜਾਂ ਨੂੰ ਲੰਘ ਕੇ ਸੱਚੇ ਪਾਤਿਸ਼ਾਹ ਦੇ ਸਰੂਪ ਰੂਪੀ ਸਮੁੰਦਰ ਵਿਚ ਜਾ ਰਲਦੇ ਹਨ।

## ਸਚੁ ਸਚਾ, ਜਿਨੀ ਨ ਸੇਵਿਆ; ਸੇ ਮਨਮੁਖ ਮੂੜ ਬੇਤਾਲੇ ॥

ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰ ਕੇ ਸਚਾ = ਸੱਚੇ ਪਾਤਿਸ਼ਾਹ ਨੂੰ ਨ = ਨਹੀਂ ਸੇਵਿਆ = ਸੇਵਨਾ ਕੀਤਾ, ਭਾਵ ਭਜਨ ਸਿਮਰਨ ਨਹੀਂ ਕੀਤਾ, ਸੇ = ਉਹ ਮਨਮੁਖ = ਸਾਕਤ ਪੁਰਖ, ਮੂੜ = ਬੇਸਮਝ ਬੇਤਾਲੇ = ਭੂਤਨਿਆਂ ਦੀ ਨਿਆਈਂ ਹਨ **ਵਾ:** (ਬੇਤਾਲੇ) ਤਾਲ = ਸਰੂਪ ਦੀ ਪ੍ਰਾਪਤੀ ਤੋਂ ਬੇ = ਰਹਿਤ ਹਨ **ਵਾ:** ਬੇ = ਦ੍ਵੈਤ ਦੇ ਤਾਲ ਹੀ ਪੂਰਦੇ ਹਨ।

## ਓਹ ਆਲੁਪਤਾਲੁ ਮੁਹਹੁ ਬੋਲਦੇ; ਜਿਉ ਪੀਤੈ ਮਦਿ ਮਤਵਾਲੇ ॥੧੯॥

(**ਆਲੁ-ਪਤਾਲੁ** ਬੋਲੋ)

ਓਹੁ = ਉਹ ਪੁਰਖ ਆਲੁ ਪਤਾਲੁ = ਉਸਤਤ ਨਿੰਦਾ **ਵਾ:** ਉਲਟ ਪੁਲਟ ਹੀ ਮੁਹਹੁ = ਮੂੰਹ ਵਿੱਚੋਂ ਬੋਲਦੇ = ਬੋਲਣਾ ਕਰਦੇ ਹਨ, ਜਿਉ = ਜਿਵੇਂ ਮਦਿ = ਸ਼ਰਾਬ ਪੀਤੈ = ਪੀ ਕੇ ਮਤਵਾਲੇ = ਕਮਲੇ ਹੋਏ ਪੁਰਖ ਅਰਲ ਬਰਲ ਬੋਲਦੇ ਹਨ **ਅਥਵਾ** ਉਹ ਆਲ = ਅਕਾਸ਼, ਪਤਾਲੁ = ਹੇਠਾਂ ਦੇ ਲੋਕਾਂ ਦੀਆਂ ਵਿਅਰਥ ਹੀ ਗੱਲਾਂ ਮਾਰਦੇ ਹਨ **ਵਾ:** ਉਹ ਇਉਂ ਕਹਿੰਦੇ ਹਨ ਕਿ ਮੈਂ ਆਲੁ = ਅਕਾਸ਼ ਅਤੇ ਪਤਾਲ 'ਚੋਂ ਵੀ ਘਰ ਵਾਸਤੇ ਧੰਨ ਕੱਢ ਲਿਆਵਾਂਗਾ, ਇਸ ਪ੍ਰਕਾਰ ਦੇਹ ਅਭਿਮਾਨ ਰੂਪੀ ਮਦਿ = ਸ਼ਰਾਬ ਪੀ ਕੇ ਕਮਲੇ ਹੋਏ ਵਿਅਰਥ ਹੀ ਅਸਤ, ਵਿਅਸਤ ਬੋਲਦੇ ਹਨ ॥੧੯॥

## ਸਲੋਕ, ਮਹਲਾ ੩ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਪਾਸ ਕਿਸੇ ਗਵੱਈਏ ਰਾਗੀ ਨੇ ਗਉੜੀ ਰਾਗਣੀ ਗਾਉਣਾ ਕੀਤੀ, ਜਿਸ ਨੂੰ ਸੁਣ ਕੇ ਸੰਗਤ ਬਹੁਤ ਪ੍ਰਸੰਨ ਹੋਈ ਤੇ ਕਹਿੰਦੇ ਕਿ ਇਸ ਨੂੰ ਬਹੁਤ ਸੁੰਦਰ ਗਾਉਣਾ ਆਉਂਦਾ ਹੈ। ਤਦ ਸਤਿਗੁਰੂ ਸਾਹਿਬ ਜੀ ਉਸ ਗਾਉਣ ਵਾਲੇ ਤੇ ਸੰਗਤਾਂ ਦੇ ਪ੍ਰਥਾਏ ਸਰਬ ਸਾਂਝਾ ਪਾਵਨ ਉਪਦੇਸ਼ ਕਥਨ ਕਰਦੇ ਹਨ।

## ਗਉੜੀ ਰਾਗਿ ਸੁਲਖਣੀ; ਜੇ ਖਸਮੈ ਚਿਤਿ ਕਰੇਇ ॥

(**ਸੁਲੱਖਣੀ** ਅੱਧਕ ਸਹਿਤ ਬੋਲੋ)

ਹੇ ਭਾਈ ! ਇਹ ਗਉੜੀ ਰਾਗਿ = ਰਾਗਣੀ ਗਾਈ ਹੋਈ ਤਾਂ ਹੀ ਸੁਲਖਣੀ = ਸ੍ਰੇਸ਼ਟ ਲਖਣਾ ਦੇ ਸਹਿਤ ਹੈ, ਜੇ = ਜੇਕਰ ਗਵੱਈਆ ਆਪਣੇ ਚਿਤਿ = ਹਿਰਦੇ ਵਿਚ ਖਸਮੈ = ਮਾਲਕ ਪਰਮੇਸ਼ਰ ਨੂੰ ਯਾਦ ਕਰੇਇ = ਕਰਨਾ ਕਰੇ **ਅਥਵਾ** ਉਹ ਗਉੜੀ ਦੀ ਨਿਆਈਂ ਬੁੱਧੀ ਸੁਲਖਣੀ = ਸ੍ਰੇਸ਼ਟ ਲਖਣਾ ਵਾਲੀ ਹੈ, ਚੰਗੇ ਚਿੰਨ੍ਹਾਂ ਵਾਲੀ ਹੈ, ਜੋ ਰਾਗਿ = ਪ੍ਰੇਮ ਨਾਲ ਖਸਮੈ = ਪਰਮਾਤਮਾ ਨੂੰ ਚਿਤਿ = ਚੇਤੇ ਕਰੇਇ = ਕਰਦੀ ਹੈ।

## ਭਾਣੈ ਚਲੈ ਸਤਿਗੁਰੂ ਕੈ; ਐਸਾ ਸੀਗਾਰੁ ਕਰੇਇ ॥

ਸਤਿਗੁਰੂ = ਗੁਰੂ ਸਾਹਿਬ ਜੀ ਕੈ = ਦੇ ਭਾਣੈ = ਆਗਿਆ ਵਿਚ ਚਲੈ = ਚੱਲਣਾ ਕਰੇ, ਐਸਾ = ਅਜਿਹਾ ਹੀ ਸੀਗਾਰੁ = ਸ਼ਿੰਗਾਰ ਕਰੇਇ = ਕਰਨਾ ਕਰੇ **ਵਾ:** ਸਤਿਗੁਰਾਂ ਦੀ ਰਜ਼ਾ ਵਿਚ ਚੱਲਦੀ ਹੋਈ, ਜਗਿਆਸੂ ਰੂਪ ਇਸਤਰੀ ਜਪ, ਤਪ, ਸਾਧਨਾ ਰੂਪ ਸੀਗਾਰ ਕਰਨਾ ਕਰੇ।

## ਸਚਾ ਸਬਦੁ ਭਤਾਰੁ ਹੈ; ਸਦਾ ਸਦਾ ਰਾਵੇਇ ॥

ਗੁਰਾਂ ਦਾ ਸੱਚਾ ਸਬਦੁ = ਉਪਦੇਸ਼ ਹੀ ਭਤਾਰੁ = ਪਤੀ ਬਣਾਵੇ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਰਾਵੇਇ = ਰਾਵਨਾ ਕਰੇ **ਅਥਵਾ** ਜਿਨ੍ਹਾਂ ਦੀ ਬੁੱਧ ਰੂਪੀ ਇਸਤਰੀ ਨੇ ਗੁਰੂ ਸਾਹਿਬ ਜੀ ਦੇ ਸਚਾ = ਸੱਚੇ ਸਬਦੁ = ਉਪਦੇਸ਼ ਨੂੰ ਭਤਾਰ = ਪਤੀ ਬਣਾਇਆ ਹੈ, ਉਹ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪਰਮੇਸ਼ਰ ਦੇ ਬ੍ਰਹਮਾਨੰਦ ਨੂੰ ਰਾਵੇਇ = ਮਾਣਦੇ ਹਨ।

## ਜਿਉ ਉਬਲੀ ਮਜੀਠੈ ਰੰਗੁ ਗਹਗਹਾ; ਤਿਉ ਸਚੇ ਨੋ ਜੀਉ ਦੇਇ ॥

ਜਿਉ = ਜਿਵੇਂ ਉਬਲੀ = ਕਾਹੜੀ ਹੋਈ ਮਜੀਠੈ = ਮਜੀਠ ਦਾ ਰੰਗ ਗਹਗਹਾ = ਗਾੜ੍ਹਾ ਹੁੰਦਾ ਹੈ, ਤਿਉ = ਤਿਵੇਂ ਹੀ ਸਚੇ = ਪਰਮੇਸ਼ਰ ਨੋ = ਨੂੰ ਆਪਣੀ ਜੀਉ = ਜ਼ਿੰਦਗੀ **ਵਾ:** ਜੀਉ = ਹਿਰਦਾ ਦੇਇ = ਦੇਣਾ ਕਰੋ ਤਾਂ ਬ੍ਰਹਮ ਦਾ ਗੂੜ੍ਹਾ ਰੰਗ ਚੜ੍ਹੇਗਾ।

## ਰੰਗਿ ਚਲੂਲੈ ਅਤਿ ਰਤੀ; ਸਚੇ ਸਿਉ ਲਗਾ ਨੇਹੁ ॥

(**ਰੱਤੀ** ਬੋਲੋ)

ਜਿਨ੍ਹਾਂ ਦੀ ਬਿਰਤੀ ਚਲੂਲੈ = ਗਾੜ੍ਹੇ ਰੰਗ ਵਿਚ ਅਤਿ = ਅਤਿਅੰਤ ਰਤੀ = ਰੰਗੀ ਗਈ ਹੈ, ਉਨ੍ਹਾਂ ਦਾ ਹੀ ਸਚੇ = ਸਤ ਸਰੂਪ ਪਰਮੇਸ਼ਰ ਸਿਉ = ਨਾਲ ਨੇਹੁ = ਪ੍ਰੇਮ ਲਗਾ = ਲੱਗ ਗਿਆ ਹੈ।

## ਕੂੜੁ ਠਗੀ ਗੁਝੀ ਨਾ ਰਹੈ; ਕੂੜੁ ਮੁਲੰਮਾ ਪਲੇਟਿ ਧਰੇਹੁ ॥

ਕੂੜੁ = ਝੂਠ ਬੋਲਣ ਵਾਲੇ ਦਾ ਝੂਠ ਅਤੇ ਠਗੀ = ਫ਼ਰੇਬ, ਧੋਖਾ ਕਰਨ ਵਾਲੇ ਦੀ ਠੱਗੀ ਗੁਝੀ = ਗੁਪਤ ਨ = ਨਹੀਂ ਰਹੈ = ਰਹਿੰਦੀ, ਜਿਵੇਂ ਮੁਲੰਮਾ = ਚਮਕੀਲਾ ਗਹਿਣਾ ਸੋਨੇ ਦੇ ਗਹਿਣਿਆਂ ਵਿਚ ਪਲੇਟਿ = ਲਪੇਟ ਕੇ ਧਰੇਹੁ = ਧਰ ਦੇਈਏ ਤਾਂ ਥੋੜ੍ਹੀ ਜਿਹੀ ਹੀ ਬਰਸਾਤ ਹੋਣ ਮਗਰੋਂ ਉਨ੍ਹਾਂ ਦਾ ਰੰਗ ਫਿੱਕਾ ਪੈ ਜਾਂਦਾ ਹੈ, ਉਹ ਝੂਠੇ ਹੀ ਨਿਕਲ ਆਉਂਦੇ ਹਨ।

## ਕੂੜੀ ਕਰਨਿ ਵਡਾਈਆ; ਕੂੜੇ ਸਿਉ ਲਗਾ ਨੇਹੁ ॥

ਤਿਵੇਂ ਲੋਕ ਕੂੜੀ = ਝੂਠੀਆਂ ਹੀ ਵਡਾਈਆ = ਵਡਿਆਈਆਂ ਕਰਨਿ = ਕਰਦੇ ਹਨ, ਉਨ੍ਹਾਂ ਦਾ ਕੂੜੇ = ਝੂਠੇ ਪਦਾਰਥਾਂ ਦੇ ਸਿਉ = ਨਾਲ ਨੇਹੁ = ਪ੍ਰੇਮ ਲੱਗਾ ਹੋਇਆ ਹੈ।

## ਨਾਨਕ ਸਚਾ ਆਪਿ ਹੈ; ਆਪੇ ਨਦਰਿ ਕਰੇਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਚਾ = ਸੱਤਯ ਸਰੂਪ, ਝੂਠ ਤੋਂ ਰਹਿਤ ਤਾਂ ਉਹ ਵਾਹਿਗੁਰੂ ਆਪਿ = ਆਪ ਹੀ ਹੈ ਅਤੇ ਉਹ ਆਪੇ = ਆਪ ਹੀ ਆਪਣੇ ਸੇਵਕਾਂ, ਭਗਤਾਂ 'ਤੇ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇਇ = ਕਰਦਾ ਹੈ।੧।

## ਮਃ ੪ ॥ ਸਤਸੰਗਤਿ ਮਹਿ ਹਰਿ ਉਸਤਤਿ ਹੈ; ਸੰਗਿ ਸਾਧੂ ਮਿਲੇ ਪਿਆਰਿਆ ॥

ਹੇ ਭਾਈ ! ਸਤਸੰਗਤਿ = ਸੰਤਾਂ ਦੀ ਸੁਹਬਤ, ਭਲੇ ਲੋਕਾਂ ਦੀ ਸੰਗਤ ਮਹਿ = ਵਿਚ ਹਰਿ = ਹਰੀ ਦੀ ਉਸਤਤਿ = ਵਡਿਆਈ ਹੁੰਦੀ ਹੈ **ਵਾ:** ਸਤਸੰਗਤਿ ਸੰ = ਭਲੀ ਪ੍ਰਕਾਰ ਗਤਿ = ਕਲਿਆਣ ਕਰਨ ਵਾਲੀ ਜੋ ਸਤ = ਸਤਯ ਸਰੂਪ ਦੀ ਸੰਗਤ ਹੈ, ਉਸ ਮਹਿ = ਵਿਚ ਹਰਿ = ਪਰਮੇਸ਼ਰ ਦੀ ਉਸਤਤਿ = ਉਸਤਤੀ ਹੈ, ਇਸ ਕਰਕੇ ਹੇ ਪਿਆਰਿਆ = ਪ੍ਰਿਯ, ਪ੍ਰਭੂ ਸਾਨੂੰ ਤੇਰੇ ਸਾਧੂ = ਸਾਧਨਾ ਕਰਨ ਵਾਲੇ ਸੰਤ ਜਨਾਂ ਦਾ ਸੰਗਿ = ਸਾਥ **ਵਾ:** ਉਨ੍ਹਾਂ ਦੀ ਸੰਗਿ = ਸੰਗਤ ਮਿਲੇ = ਪ੍ਰਾਪਤ ਹੋਵੇ **ਅਥਵਾ** ਜੋ ਸਾਧੂਆਂ ਦੀ ਸੰਗਤ ਵਿਚ ਮਿਲੇ ਹਨ, ਉਨ੍ਹਾਂ ਨੂੰ ਪਰਮੇਸ਼ਰ ਦੀ ਅੰਮ੍ਰਿਤ ਨਾਮ ਰੂਪੀ ਉਸਤਤੀ ਨੂੰ ਪਿਆਰਿਆ = ਪਿਲਾ ਦਿੱਤਾ ਹੈ।

## ਓਇ ਪੁਰਖ ਪ੍ਰਾਣੀ, ਧੰਨਿ ਜਨ ਹਹਿ; ਉਪਦੇਸੁ ਕਰਹਿ ਪਰਉਪਕਾਰਿਆ ॥

ਹੇ ਭਾਈ ! ਓਇ = ਉਹ ਪ੍ਰਾਣੀ = ਪ੍ਰਾਣਾਂ ਧਾਰੀ ਪੁਰਖ = ਪੁਰਸ਼ ਜਨ = ਲੋਕ ਧੰਨਿ = ਧੰਨਤਾ ਦੇ ਯੋਗ ਹਨ, ਜਿਹੜੇ ਪਰਉਪਕਾਰਿਆ = ਪਰਾਇਆਂ ਦੇ ਭਲੇ ਵਾਸਤੇ ਉਪਦੇਸੁ = ਸਿੱਖਿਆ ਦੇਣਾ ਕਰਹਿ = ਕਰਦੇ ਹਨ।

## ਹਰਿ ਨਾਮੁ ਦ੍ਰਿੜਾਵਹਿ, ਹਰਿ ਨਾਮੁ ਸੁਣਾਵਹਿ; ਹਰਿ ਨਾਮੇ ਜਗੁ ਨਿਸਤਾਰਿਆ ॥

ਜਿਹੜੇ ਹਰਿ = ਹਰੀ ਦੇ ਨਾਮ ਨੂੰ ਹਿਰਦੇ 'ਚ ਦ੍ਰਿੜਾਵਹਿ = ਦ੍ਰਿੜ੍ਹ ਪ੍ਰਪੱਕ ਕਰਵਾ ਕੇ ਵਸਾਉਂਦੇ ਹਨ ਤੇ ਹਰਿ = ਹਰੀ ਦੇ ਨਾਮੁ = ਨਾਮ ਨੂੰ ਹੀ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਵਾਲਿਆਂ ਦੇ ਤਾਈਂ ਸੁਣਾਵਹਿ = ਸੁਣਾਉਂਦੇ ਹਨ, ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮੇ = ਨਾਮ ਕਰ ਕੇ ਹੀ ਜਗੁ = ਜਗਤ ਨੂੰ ਨਿਸਤਾਰਿਆ = ਤਾਰਨਾ ਕੀਤਾ ਹੈ।

## ਗੁਰ ਵੇਖਣ ਕਉ, ਸਭੁ ਕੋਈ ਲੋਚੈ; ਨਵ ਖੰਡ ਜਗਤਿ ਨਮਸਕਾਰਿਆ ॥

ਗੁਰ = ਸਤਿਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਵੇਖਣ = ਦੇਖਣ ਕਉ = ਤਾਈਂ ਤਾਂ ਸਭੁ = ਸਾਰੇ ਕੋਈ ਹੀ ਲੋਚੈ = ਲੋਚਦੇ ਚਾਹੁੰਦੇ ਹਨ, ਨਵਖੰਡ = ਨੌ ਖੰਡ ਅਤੇ ਸਾਰਾ ਜਗਤਿ = ਸੰਸਾਰ ਹੀ ਗੁਰੂ ਜੀ ਨੂੰ ਨਮਸਕਾਰਿਆ = ਨਮਸਕਾਰ ਬੰਦਨਾ ਕਰਦਾ ਹੈ।

## ਤੁਧੁ ਆਪੇ ਆਪੁ, ਰਖਿਆ ਸਤਿਗੁਰ ਵਿਚਿ; ਗੁਰੁ ਆਪੇ ਤੁਧੁ ਸਵਾਰਿਆ ॥

ਹੇ ਵਾਹਿਗੁਰੂ ! ਤੁਧੁ = ਤੁਸੀਂ ਆਪੇ ਆਪੁ = ਖ਼ੁਦ ਬਖ਼ੁਦ, ਦੂਜੇ ਦੀ ਸਹਾਇਤਾ ਤੋਂ ਬਿਨਾਂ ਸਤਿਗੁਰ = ਗੁਰੂ ਸਾਹਿਬ ਜੀ ਦੇ ਵਿਚ ਆਪਣਾ ਸਰੂਪ ਪ੍ਰਗਟ ਕਰ ਕੇ ਰਖਿਆ = ਰੱਖਣਾ ਕੀਤਾ ਹੈ ਅਤੇ ਤੁਧੁ = ਤੁਸੀਂ ਆਪੇ = ਆਪ ਹੀ ਗੁਰੁ = ਗੁਰੂ ਸਾਹਿਬ ਜੀ ਦੇ ਸਰੂਪ ਨੂੰ ਸਵਾਰਿਆ = ਸਵਾਰਨਾ ਕੀਤਾ ਹੈ।

## ਤੂ ਆਪੇ ਪੂਜਹਿ ਪੂਜ ਕਰਾਵਹਿ; ਸਤਿਗੁਰ ਕਉ ਸਿਰਜਣਹਾਰਿਆ ॥

ਹੇ ਵਾਹਿਗੁਰੂ ! ਤੂ = ਤੁਸੀਂ ਆਪੇ = ਆਪ ਹੀ ਸਿੱਖ ਰੂਪ ਹੋ ਕੇ ਪੂਜਹਿ = ਪੂਜਾ ਕਰਦੇ ਹੋ ਅਤੇ ਆਪ ਹੀ ਗੁਰੂ ਸਰੂਪ ਹੋ ਕੇ ਪੂਜਾ = ਅਰਚਨਾ ਕਰਾਵਹਿ = ਕਰਾਉਂਦੇ ਹੋ **ਵਾ:** ਸੰਸਾਰ ਤੋਂ ਪੂਜਾ ਕਰਾਉਂਦੇ ਹੋ, ਤੁਸੀਂ ਆਪ ਹੀ ਸਤਿਗੁਰ = ਗੁਰੂ ਸਾਹਿਬ ਕਉ = ਤਾਈਂ ਸਿਰਜਣਹਾਰਿਆ = ਪੈਦਾ ਕਰਨ ਵਾਲੇ ਹੋ।

## ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ; ਤਿਸੁ ਕਾਲਾ ਮੁਹੁ ਜਮਿ ਮਾਰਿਆ ॥

ਜੇਕਰ ਕੋਈ ਸਤਿਗੁਰੂ = ਗੁਰੂ ਸਾਹਿਬ ਦੇ ਪਾਸਹੁ = ਨਾਲੋਂ ਵਿਛੁੜਿ = ਜੁਦਾ ਹੋ ਜਾਇ = ਜਾਵੇ, ਭਾਵ ਸੰਗਤ ਨਾ ਕਰੇ। ਤਿਸੁ = ਉਸ ਦਾ ਕਾਲਾ ਮੁਹ = ਮੂੰਹ ਹੈ **ਵਾ:** ਉਹ ਕਾਲਾ = ਕਾਲ ਦੇ ਮੁਹੁ = ਮੂੰਹ ਵਿਚ ਪੈਂਦਾ ਹੈ **ਵਾ:** ਉਸ ਦਾ ਪਾਪਾਂ ਕਰਕੇ ਕਾਲਾ ਮੂੰਹ ਹੋਣ ਕਰਕੇ ਜਮਿ = ਜਮਾਂ ਨੇ ਮਾਰਿਆ = ਮਾਰਨਾ ਕੀਤਾ ਹੈ।

**[ਅੰਗ ੩੧੨]**

## ਤਿਸੁ ਅਗੈ ਪਿਛੈ ਢੋਈ ਨਾਹੀ; ਗੁਰਸਿਖੀ ਮਨਿ ਵੀਚਾਰਿਆ ॥

ਤਿਸ = ਤਿਨ੍ਹਾਂ ਨੂੰ ਅਗੈ = ਅੱਗੇ ਪਰਲੋਕ ਵਿਚ ਅਤੇ ਪਿਛੈ = ਇਸ ਲੋਕ ਵਿਚ ਸਤਿਸੰਗ ਦਾ ਢੋਈ = ਆਸਰਾ ਨਾਹੀ = ਨਹੀਂ ਮਿਲਦਾ, ਇਹ ਗੁਰਸਿਖੀ = ਗੁਰਸਿੱਖਾਂ ਨੇ ਆਪਣੇ ਮਨਿ = ਹਿਰਦੇ ਵਿਚ ਵੀਚਾਰਿਆ = ਵਿਚਾਰਨਾ ਕੀਤਾ ਹੈ।

## ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ; ਜਿਨ ਹਿਰਦੈ ਨਾਮੁ ਸਮਾਰਿਆ ॥

ਜਿਹੜੇ ਸਤਿਗੁਰੂ = ਗੁਰੂ ਸਾਹਿਬ ਜੀ ਨੋ = ਨੂੰ ਮਿਲੇ ਹਨ, ਸੇਈ = ਉਹੀ ਜਨ = ਪੁਰਸ਼ ਉਬਰੇ = ਬਚ ਗਏ ਹਨ।

***ਪ੍ਰਸ਼ਨ :*** *ਸਤਿਗੁਰਾਂ ਦੇ ਨਾਲ ਕੌਣ ਮਿਲੇ ਹਨ ?*

***ਉੱਤਰ :*** ਜਿਨ = ਜਿਨ੍ਹਾਂ ਨੇ ਆਪਣੇ ਹਿਰਦੈ = ਅੰਤਸ਼ਕਰਣ ਵਿਚ ਪਰਮੇਸ਼ਰ ਦੇ ਨਾਮੁ = ਨਾਮ ਨੂੰ ਸਮਾਰਿਆ = ਯਾਦ ਕੀਤਾ ਹੈ।

## ਜਨ ਨਾਨਕ ਕੇ ਗੁਰਸਿਖ ਪੁਤ ਹਹੁ; ਹਰਿ ਜਪਿਅਹੁ ਹਰਿ ਨਿਸਤਾਰਿਆ ॥੨॥

ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਸਿਖੋ ! ਤੁਸੀਂ ਗੁਰੂ ਕੇ ਪੁਤ = ਪੁੱਤਰ ਹਹੁ = ਹੋ, ਇਸ ਲਈ ਹਰਿ = ਹਰੀ ਦੇ ਨਾਮ ਨੂੰ ਜਪਿਅਹੁ = ਜਪਣਾ ਕਰੋ, ਕਿਉਂਕਿ ਹਰਿ = ਹਰੀ ਨਾਮ ਨੇ ਹੀ ਕੁਲ ਸੰਸਾਰ ਨੂੰ ਨਿਸਤਾਰਿਆ = ਤਾਰਨਾ ਕੀਤਾ **ਅਥਵਾ** ਹੇ ਭਾਈ ਜੇਕਰ ਤੁਸੀਂ ਹਰੀ ਦੇ ਨਾਮ ਨੂੰ ਜਪਿਅਹੁ = ਜਪੋਗੇ ਤਾਂ ਹੀ ਤੁਸੀਂ ਮਹਾਰਾਜ ਦੇ ਗੁਰਸਿੱਖ ਹੋਵੋਗੇ ਅਤੇ ਪੁਤ ਹਹੁ = ਪੁੱਤਰ ਹੋਵੋਗੇ, ਹਰੀ ਦਾ ਨਾਮ ਹੀ ਸਭ ਨੂੰ ਤਾਰਨ ਵਾਲਾ ਹੈ॥੨॥

## ਮਹਲਾ ੩ ॥ ਹਉਮੈ ਜਗਤੁ ਭੁਲਾਇਆ; ਦੁਰਮਤਿ ਬਿਖਿਆ ਬਿਕਾਰ ॥

ਇਸ ਸਾਰੇ ਜਗਤੁ = ਸੰਸਾਰ ਨੂੰ ਹਉਮੈ = ਹੰਗਤਾ ਮਮਤਾ ਨੇ ਹੀ ਭੁਲਾਇਆ = ਭੁਲਾਉਣਾ ਕੀਤਾ ਹੈ। ਕਈ ਦੁਰਮਤਿ = ਖੋਟੀ ਮੱਤ ਵਿਚ ਲੱਗੇ ਹੋਏ ਹਨ, ਕਈ ਬਿਖਿਆ = ਮਾਇਆ ਦੇ ਵਿਚ, ਕਈ ਬਿਕਾਰ = ਕਾਮ ਕ੍ਰੋਧ ਆਦਿਕ ਵਿਚ ਲੱਗੇ ਹੋਏ ਹਨ **ਅਥਵਾ** ਹਉਮੈ = ਹੰਕਾਰ, ਹੰਗਤਾ ਮਮਤਾ ਨੇ ਅਤੇ ਬਿਖਿਆ = ਵਿਸ਼ੇ ਬਿਕਾਰ = ਵਿਕਾਰਾਂ ਵਾਲੀ ਦੁਰਮਤਿ = ਖੋਟੀ ਮੱਤ ਨੇ ਸਾਰੇ ਸੰਸਾਰ ਨੂੰ ਭੁਲਾਇਆ ਹੋਇਆ ਹੈ।

## ਸਤਿਗੁਰੁ ਮਿਲੈ ਤ ਨਦਰਿ ਹੋਇ; ਮਨਮੁਖ ਅੰਧ ਅੰਧਿਆਰ ॥

ਜੇਕਰ ਇਹ ਸਤਿਗੁਰੁ = ਗੁਰੂ ਸਾਹਿਬ ਜੀ ਨੂੰ ਮਿਲੇ = ਮਿਲਣ **ਵਾ:** ਇਹ ਜੀਵ ਭਾਵਨਾ ਨਾਲ ਪੂਰੇ ਸਤਿਗੁਰੂ ਸਾਹਿਬ ਜੀ ਨੂੰ ਮਿਲੇ, ਤ = ਤਾਂ ਸਤਿਗੁਰਾਂ ਦੀ ਨਦਰਿ = ਕਿਰਪਾ ਦ੍ਰਿਸ਼ਟੀ ਹੋਇ = ਹੁੰਦੀ ਹੈ, ਨਹੀਂ ਤਾਂ ਮਨਮੁਖ = ਸਾਕਤ ਪੁਰਸ਼ਾਂ ਨੂੰ ਅੰਧ = ਅਗਿਆਨ ਦਾ ਹੀ ਅੰਧਿਆਰ = ਹਨੇਰਾ ਰਹਿੰਦਾ ਹੈ, ਭਾਵ ਮਨ ਬੁੱਧ ਰੂਪੀ ਨੇਤਰਾਂ ਵਿਚ ਵਿਚਾਰ ਰੂਪੀ ਨਿਗ੍ਹਾ ਨਹੀਂ ਹੈ।

## ਨਾਨਕ ਆਪੇ ਮੇਲਿ ਲਏ; ਜਿਸ ਨੋ ਸਬਦਿ ਲਾਏ ਪਿਆਰੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ, ਉਸ ਨੂੰ ਪਰਮੇਸ਼ਰ ਆਪੇ = ਆਪਣੇ ਨਾਲ ਆਪੇ = ਆਪਣੇ ਨਾਲ ਮੇਲਿ = ਮੇਲ ਲਏ = ਲੈਂਦਾ ਹੈ, ਜਿਸ ਨੋ = ਨੂੰ ਗੁਰ ਸਬਦਿ = ਉਪਦੇਸ਼ ਦਾ ਪਿਆਰੁ = ਪ੍ਰੇਮ ਲਾਏ = ਲਾ ਦਿੱਤਾ ਹੈ ॥੩॥

## ਪਉੜੀ ॥
## ਸਚੁ ਸਚੇ ਕੀ ਸਿਫਤਿ ਸਲਾਹ ਹੈ; ਸੋ ਕਰੇ ਜਿਸੁ ਅੰਦਰੁ ਭਿਜੈ ॥

ਹੇ ਭਾਈ ! ਸਚੁ = ਨਿਸਚੇ ਕਰੋ ਕਿ ਸਚੇ = ਸਤ ਸਰੂਪ ਪਰਮੇਸ਼ਰ ਕੀ = ਦੀ ਸਿਫਤਿ = ਉਸਤਤ ਅਤੇ ਸਲਾਹ = ਸ਼ਲਾਘਾ ਕਰਨੀ ਹੈ, (ਇਕੱਲੇ ਬੈਠ ਕੇ ਭਗਤੀ ਕਰਨ ਨੂੰ ਸਿਫ਼ਤ ਕਰਨੀ ਕਹਿੰਦੇ ਹਨ ਅਤੇ ਜਿਹੜੀ ਸੰਗਤ ਵਿਚ ਮਿਲ ਕਰ ਕੇ ਸਾਰਿਆਂ ਨੇ ਗੁਣ ਗਾਉਣੇ ਹਨ, ਉਸ ਨੂੰ ਸਲਾਹ ਕਹਿੰਦੇ ਹਨ)

ਪ੍ਰੰਤੂ ਸੋ = ਉਹੋ ਹੀ ਪੁਰਸ਼ ਸਿਫ਼ਤਿ-ਸਾਲਾਹ ਕਰਦਾ ਹੈ, ਜਿਸੁ = ਜਿਸ ਦਾ ਅੰਦਰੁ = ਹਿਰਦਾ ਪ੍ਰੇਮ ਨਾਲ ਭਿਜੈ = ਭਿੱਜ ਜਾਵੇ।

## ਜਿਨੀ ਇਕ ਮਨਿ ਇਕੁ ਅਰਾਧਿਆ; ਤਿਨ ਕਾ ਕੰਧੁ ਨ ਕਬਹੂ ਛਿਜੈ ॥

ਜਿਨ੍ਹੀ = ਜਿਨ੍ਹਾਂ ਨੇ ਇਕ ਮਨ = ਇਕਾਗਰ ਚਿਤ ਹੋ ਕਰਕੇ ਇਕੁ = ਇਕ ਪਰਮੇਸ਼ਰ ਨੂੰ ਅਰਾਧਿਆ = ਆਰਾਧਨਾ ਕੀਤਾ ਹੈ। ਤਿਨ = ਉਨ੍ਹਾਂ ਕਾ = ਦਾ ਕੰਧੁ = ਸਰੀਰ ਕਬਹੂ = ਕਦੇ ਵੀ ਛਿਜੈ = ਨਾਸ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਨੂੰ ਅਖੰਡ ਚੇਤਨ ਦੇਹ ਪ੍ਰਾਪਤ ਹੋ ਜਾਂਦੀ ਹੈ। ਜੈਸਾ ਕਿ :

**ਨੈਨੰ ਛਿਦੰਤੀ ਸ਼ਸਤ੍ਰਾਣੀ, ਨੈਨੰ ਦਹਤੀ ਪਾਵਕਹ।**
**ਨ ਚੈਨੰ ਕਲੇਦਯੰਤ ਆਪੋ ਨ ਸ਼ੋਮਯਤੀ ਮਾਰੂਤਹ ॥੨੩॥** *(ਗੀਤਾ ਅਧਿ: ੨)*

## ਧਨੁ ਧਨੁ ਪੁਰਖ ਸਾਬਾਸਿ ਹੈ; ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥

ਉਨ੍ਹਾਂ ਦੀ ਮਾਤਾ ਵੀ ਧੰਨ ਹੈ, ਉਨ੍ਹਾਂ ਦਾ ਪਿਤਾ ਭੀ ਧੰਨ ਹੈ ਅਤੇ ਉਹ ਪੁਰਖ = ਪੁਰਸ਼ ਭੀ ਸਾਬਾਸਿ = ਧੰਨਤਾ ਦੇ ਜੋਗ ਹਨ, ਜਿਨ = ਜਿਨ੍ਹਾਂ ਨੇ ਰਸਨਾ = ਜੀਭਾ ਦੁਆਰਾ ਸਚੁ = ਸੱਚੇ ਪਰਮੇਸ਼ਰ ਦਾ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰਸ ਪਿਜੈ = ਪੀਣਾ ਕੀਤਾ ਹੈ।

## ਸਚੁ ਸਚਾ ਜਿਨ ਮਨਿ ਭਾਵਦਾ; ਸੇ ਮਨਿ ਸਚੀ ਦਰਗਹ ਲਿਜੈ ॥

ਹੇ ਭਾਈ ! ਸਚੁ = ਨਿਸਚੇ ਕਰਕੇ ਸਚਾ = ਸੱਚਾ ਪਰਮੇਸ਼ਰ ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਭਾਵਦਾ = ਭਾਉਂਦਾ, ਚੰਗਾ ਲੱਗਦਾ ਹੈ, ਸੇ = ਉਹ ਮਨਿ = ਸ਼੍ਰੋਮਣੀ ਜਾਣ ਕੇ ਸਚੀ ਦਰਗਹ = ਦਰਗਾਹ ਵਿਚ ਲਿਜੈ = ਗ੍ਰਹਿਣ ਕੀਤੇ ਜਾਂਦੇ ਹਨ **ਵਾ:** ਉਹ ਸੱਚੀ ਦਰਗਾਹ ਵਿਚ ਮਨਿ = ਮੰਨ ਲਏ ਜਾਂਦੇ ਹਨ।

## ਧਨੁ ਧੰਨੁ ਜਨਮੁ ਸਚਿਆਰੀਆ; ਮੁਖ ਉਜਲ ਸਚੁ ਕਰਿਜੈ ॥੨੦॥

ਉਹ ਸਚਿਆਰੀਆ = ਸਚਿਆਈ ਵਾਲੇ ਪੁਰਖਾਂ ਦਾ ਜਨਮ ਧਨੁ ਧੰਨੁ = ਧੰਨਤਾ ਦੇ ਜੋਗ ਹੈ, ਉਨ੍ਹਾਂ ਦਾ ਹੀ ਸਚੁ = ਸੱਚਾ ਪਰਮੇਸ਼ਰ ਆਪਣੀ ਦਰਗਾਹ ਵਿਚ ਮੁਖ = ਮੂੰਹ ਉਜਲ = ਪਵਿੱਤਰ ਕਰਿਜੈ = ਕਰਦਾ ਹੈ **ਵਾ:** ਇਥੇ ਵੀ ਸਚੁ = ਸੱਚੇ ਨਾਮ ਕਰ ਕੇ ਉਨ੍ਹਾਂ ਦਾ ਮੁਖ ਉਜਲਾ ਹੈ ਅਤੇ ਅੱਗੇ ਪਰਲੋਕ ਵਿਚ ਵੀ ਧੰਨਤਾ ਦੇ ਜੋਗ ਹੈ ॥੨੦॥

## ਸਲੋਕ ਮਃ ੪ ॥

ਇਸ ਸ਼ਬਦ ਵਿਚ ਗੁਰੂ ਜੀ ਸਾਕਤ ਪੁਰਸ਼ਾਂ ਦਾ ਨਿਖੇਧ ਕਰਦੇ ਹਨ।

## ਸਾਕਤ ਜਾਇ ਨਿਵਹਿ ਗੁਰ ਆਗੈ; ਮਨਿ ਖੋਟੇ ਕੂੜਿ ਕੂੜਿਆਰੇ ॥

ਸਾਕਤ = ਕਠੋਰ ਚਿੱਤ ਵਾਲੇ, ਸ਼ਕਤੀ ਦੇ ਉਪਾਸ਼ਕ ਭੀ ਗੁਰ = ਸਤਿਗੁਰਾਂ ਦੇ ਆਗੈ = ਅੱਗੇ ਜਾਇ = ਜਾ ਕੇ ਨਿਵਹਿ = ਨਿਵਦੇ ਹਨ ਭਾਵ ਮੱਥਾ ਟੇਕ ਦਿੰਦੇ ਹਨ। ਉਹ ਮਨਿ = ਮਨ ਵਿੱਚੋਂ ਖੋਟੇ = ਦੋਸ਼ੀ ਹਨ, ਭਾਵ ਸ੍ਵੈ ਧਰਮ ਤੋਂ ਹੀਣੇ ਹਨ, ਕੂੜਿ = ਝੂਠ ਬੋਲਣ ਵਾਲੇ ਹਨ ਅਤੇ ਕੂੜਿਆਰੇ = ਝੂਠ ਦੀ ਪ੍ਰਾਪਤੀ ਵਾਲੇ ਪਦਾਰਥਾਂ ਵਿਚ ਲੱਗੇ ਹੋਏ ਹਨ।

## ਜਾ ਗੁਰੁ ਕਹੈ, ਉਠਹੁ ਮੇਰੇ ਭਾਈ; ਬਹਿ ਜਾਹਿ ਘੁਸਰਿ ਬਗੁਲਾਰੇ ॥

ਜਾ = ਜਦੋਂ ਗੁਰੁ = ਗੁਰੂ ਸਾਹਿਬ ਜੀ ਕਹੈ = ਕਹਿਣ ਕਿ ਹੇ ਮੇਰੇ = ਸਾਡੇ ਭਾਈ = ਭਰਾਵੋ ! ਉਠਹੁ = ਉੱਠ ਕਰ ਕੇ ਫਲਾਣੀ ਸੇਵਾ ਕਰ ਲਵੋ, ਤਾਂ ਉਸ ਵੇਲੇ ਬਗੁਲਾਰੇ = ਬਗਲੇ ਦੀ ਨਿਆਈਂ ਘੁਸਰਿ = ਲੁਕ ਕਰ ਕੇ ਬਹਿ = ਬੈਠ ਜਾਹਿ = ਜਾਂਦੇ ਹਨ **ਵਾ:** ਬਗੁਲਾਰੇ = ਕੋਨੇ ਵਿਚ ਲੁਕ ਕੇ ਬੈਠ ਜਾਂਦੇ ਹਨ।

## ਗੁਰਸਿਖਾ ਅੰਦਰਿ ਸਤਿਗੁਰੁ ਵਰਤੈ; ਚੁਣਿ ਕਢੇ, ਲਧੋਵਾਰੇ ॥

(**ਲਧੋ-ਵਾਰੇ** ਬੋਲੋ)

ਗੁਰਸਿਖਾ = ਸਤਿਗੁਰਾਂ ਦੇ ਸਿੱਖਾਂ ਅੰਦਰਿ = ਹਿਰਦੇ ਵਿਚ ਸਤਿਗੁਰੁ = ਗੁਰੂ ਜੀ ਦਾ ਹੁਕਮ ਵਰਤੈ = ਵਰਤ ਰਿਹਾ ਹੈ, ਉਨ੍ਹਾਂ ਨੇ ਲਧੋਵਾਰੇ = ਲੱਭਣੇ ਵਾਲੇ ਹੋ ਕੇ ਦੁਸ਼ਟਾਂ ਨੂੰ ਚੁਣਿ = ਛਾਂਟ ਕਰ ਕੇ ਕਢੈ = ਕੱਢ ਦਿੱਤਾ ਹੈ।

## ਓਇ ਅਗੈ ਪਿਛੈ ਬਹਿ, ਮੁਹੁ ਛਪਾਇਨਿ; ਨ ਰਲਨੀ ਖੋਟੇਆਰੇ ॥

ਜਦੋਂ ਕੋਈ ਪਦਾਰਥ ਮਿਲਣਾ ਹੋਵੇ ਤਾਂ ਓਇ = ਉਹ ਸਾਕਤ ਪੁਰਸ਼ ਸਭ ਤੋਂ ਅਗੈ = ਅੱਗੇ ਆਣ ਕੇ ਬੈਠ ਜਾਂਦੇ ਹਨ ਤੇ ਜਦੋਂ ਸੇਵਾ ਦਾ ਸਮਾਂ ਹੁੰਦਾ ਹੈ ਤਾਂ ਆਪਣਾ ਮੁਹੁ = ਮੂੰਹ ਛਪਾਇਨਿ = ਛੁਪਾ ਕਰ ਕੇ ਪਿਛੈ = ਪਿਛਾਂਹ ਹੋ ਕਰਕੇ ਬਹਿ = ਬੈਠ ਜਾਂਦੇ ਹਨ। ਅਜਿਹੇ ਖੋਟੇਆਰੇ = ਖੋਟਿਆਈ ਵਾਲੇ ਪੁਰਸ਼ ਗੁਰਸਿੱਖਾਂ ਵਿਚ ਨਹੀਂ ਰਲਨੀ = ਰਲਦੇ **ਵਾ:** ਸਤਿਸੰਗਤ ਵਿਚ ਨਹੀਂ ਰਲ ਸਕਦੇ।

## ਓਨ੍ਾ ਦਾ ਭਖੁ, ਸੁ ਓਥੈ ਨਾਹੀ; ਜਾਇ ਕੂੜੁ ਲਹਨਿ ਭੇਡਾਰੇ ॥

(**'ਭੱਖ'** ਦਾ ਉਚਾਰਣ ਅੱਧਕ ਸਹਿਤ ਹੈ)

ਓਨ੍ਾ = ਉਨ੍ਹਾਂ ਸਾਕਤ ਪੁਰਸ਼ਾਂ ਦਾ ਭਖੁ = ਖਾਣ ਯੋਗ ਪਦਾਰਥ ਭਾਵ ਚੁਗਲੀ ਨਿੰਦਿਆ, ਮਾਸ, ਸ਼ਰਾਬ ਆਦਿ ਸੁ = ਉਹ ਓਥੈ = ਉਥੇ ਸਤਿਸੰਗਤ ਦੇ ਵਿਚ ਨਾਹੀ = ਨਹੀਂ ਹੈ। ਉਹ ਭੇਡਾਰੇ = ਮੇਢੂ, ਛੱਤਰੇ ਜਾਇ = ਜਾ ਕਰਕੇ ਕੂੜੁ = ਝੂਠੇ ਪਦਾਰਥਾਂ ਰੂਪੀ ਵਿਸ਼ਟਾ ਨੂੰ ਹੀ ਲਹਨਿ = ਲੈਂਦੇ ਹਨ, ਪ੍ਰਾਪਤ ਕਰਦੇ ਹਨ **ਵਾ:** ਉਹ ਕੂੜੁ = ਝੂਠੇ ਪੁਰਸ਼ ਭੇਡਾਰੇ = ਭੇਡਾਂ ਦੀ ਨਿਆਈਂ ਵਿਸ਼ਟਾ ਹੀ ਖਾਂਦੇ ਹਨ।

## ਜੇ ਸਾਕਤੁ ਨਰੁ ਖਾਵਾਈਐ ਲੋਚੀਐ; ਬਿਖੁ ਕਢੈ ਮੁਖਿ ਉਗਲਾਰੇ ॥

ਜੇ = ਜੇਕਰ ਸਾਕਤੁ = ਦੁਸ਼ਟ ਨਰੁ = ਪੁਰਸ਼ਾਂ ਨੂੰ ਚੰਗੇ ਪਦਾਰਥ ਆਦਿ ਖਾਵਾਈਐ = ਖੁਆ ਕਰ ਕੇ ਚੰਗਾ

ਬਣਾਉਣਾ ਲੋਚੀਐ = ਚਾਹੀਏ, ਪ੍ਰੰਤੂ ਫਿਰ ਭੀ ਉਹ ਨਿੰਦਿਆ ਰੂਪੀ ਬਿਖੁ = ਜ਼ਹਿਰ ਨੂੰ ਹੀ ਆਪਣੇ ਮੁਖਿ = ਮੂੰਹ ਵਿੱਚੋਂ ਉਗਲਾਰੇ = ਉਲਟਾ ਬਾਹਰ ਕਢੈ = ਕੱਢਦੇ ਹਨ।

## ਹਰਿ, ਸਾਕਤ ਸੇਤੀ ਸੰਗੁ ਨ ਕਰੀਅਹੁ; ਓਇ ਮਾਰੇ ਸਿਰਜਣਹਾਰੇ ॥

ਹੇ ਹਰਿ = ਹਰੀ ਦੇ ਪਿਆਰਿਓ ! ਸਾਕਤ = ਦੁਸ਼ਟ ਪੁਰਸ਼ਾਂ ਦੇ ਸੇਤੀ = ਨਾਲ ਕਦੇ ਭੀ ਸੰਗੁ = ਮੇਲ ਜੋਲ ਨ = ਨਾ ਕਰੀਅਹੁ = ਕਰੋ, ਕਿਉਂਕਿ ਓਇ = ਉਹ ਤਾਂ ਸਿਰਜਣਹਾਰੇ = ਪਰਮੇਸ਼ਰ ਦੇ ਮਾਰੇ ਹੋਏ ਹਨ, ਨਾਸ ਕੀਤੇ ਹੋਏ ਹਨ **ਅਥਵਾ** ਹੇ ਹਰਿ = ਹਰੀ, ਸਾਕਤ ਪੁਰਸ਼ਾਂ ਦੇ ਨਾਲ ਸਾਡਾ ਮਿਲਾਪ ਨਾ ਕਰਾਇਉ, ਕਿਉਂਕਿ ਉਹ ਤੇਰੇ ਮਾਰੇ ਭਾਵ ਬੇਮੁਖ ਕੀਤੇ ਹੋਏ ਹਨ।

## ਜਿਸ ਕਾ ਇਹੁ ਖੇਲੁ, ਸੋਈ ਕਰਿ ਵੇਖੈ; ਜਨ ਨਾਨਕ ਨਾਮੁ ਸਮਾਰੇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਵਾਹਿਗੁਰੂ ਕਾ = ਦਾ ਇਹੁ = ਇਹ ਜਗਤ ਰੂਪੀ ਖੇਲੁ = ਕੌਤਕ ਹੈ, ਭਾਵ ਜੋ ਤਾਮਸੀ ਪੁਰਖਾਂ ਦੀ ਉਪਰੋਕਤ ਹਾਲਤ ਵਰਣਨ ਕੀਤੀ, ਰਾਜਸੀਆਂ ਦੀ ਠੱਗੀ ਮਾਰਨ ਵਾਲੀ ਹੈ, ਸਾਂਤਕੀਆਂ ਦੀ ਨਿਰਮਾਣੀ ਵਾਲੀ ਹੈ, ਇਉਂ ਸੋਈ = ਉਹ ਪਰਮੇਸ਼ਰ ਆਪ ਹੀ ਖੇਲ ਕਰਿ ਕਰ ਕੇ ਵੇਖੈ = ਵੇਖ ਰਿਹਾ ਹੈ, ਜਨ = ਭਗਤ ਜਨ ਉਸ ਦੇ ਨਾਮੁ = ਨਾਮ ਨੂੰ ਸਮਾਰੇ = ਯਾਦ ਕਰਦੇ, ਸਮਾਲਦੇ ਹਨ ॥੧॥

## ਮਃ ੪ ॥

## ਸਤਿਗੁਰੁ ਪੁਰਖੁ ਅਗੰਮੁ ਹੈ; ਜਿਸੁ ਅੰਦਰਿ, ਹਰਿ ਉਰਿ ਧਾਰਿਆ ॥

ਹੇ ਭਾਈ ! ਸਤਿਗੁਰੁ = ਗੁਰੂ ਸਾਹਿਬ ਜੀ ਹਰ ਥਾਂ 'ਤੇ ਪੁਰਖੁ = ਪੂਰਨ ਵਿਆਪਕ ਅਤੇ ਮਨ ਦੀ ਅਗੰਮੁ = ਗੰਮਤਾ ਤੋਂ ਰਹਿਤ ਹੈ, ਜਿਸ ਸਤਿਗੁਰਾਂ ਨੇ ਆਪਣੇ ਉਰਿ = ਹਿਰਦੇ ਦੇ ਅੰਦਰਿ = ਵਿਚ ਹਰਿ = ਪਰਮੇਸ਼ਰ ਨੂੰ ਧਾਰਿਆ = ਵਸਾਉਣਾ ਕੀਤਾ ਹੈ, ਧਾਰਣਾ ਕੀਤਾ ਹੈ।

## ਸਤਿਗੁਰੂ ਨੋ, ਅਪੜਿ ਕੋਇ ਨ ਸਕਈ; ਜਿਸੁ ਵਲਿ ਸਿਰਜਣਹਾਰਿਆ ॥

(**ਅੱਪੜ** ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ = ਗੁਰੂ ਸਾਹਿਬ ਜੀ ਨੋ = ਨੂੰ, ਦੁੱਖ, ਜਿੱਤਣ ਵਾਸਤੇ ਕੋਇ = ਕੋਈ ਵੀ ਅਪੜਿ = ਪਹੁੰਚ ਨ = ਨਹੀਂ ਸਕਈ = ਸਕਦਾ ਕਿਉਂਕਿ ਜਿਸ ਗੁਰਾਂ ਦੇ ਵਲਿ = ਤਰਫ਼ ਤਾਂ ਸਿਰਜਣਹਾਰਿਆ = ਅਕਾਲ ਪੁਰਖ ਆਪ ਹੈ।

## ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ;
## ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ ॥

ਸਤਿਗੁਰੂ = ਗੁਰੂ ਸਾਹਿਬ ਜੀ ਕਾ = ਦਾ ਖੜਗੁ = ਖੰਡਾ, ਤੇਗ਼ ਅਤੇ ਸੰਜੋਉ = ਕਵਚ (ਲੋਹੇ ਦਾ ਬਸਤਰ ਜਿਸ ਨੂੰ ਪਹਿਨ ਕਰ ਕੇ ਸੂਰਮਿਆਂ ਨੂੰ ਸ਼ਸਤਰ ਬੇਧ ਨਹੀਂ ਸਕਦਾ) ਹਰਿ = ਹਰੀ ਪਰਮੇਸ਼ਰ ਦੀ ਭਗਤਿ = ਭਗਤੀ ਹੀ ਹੈ **ਵਾ:** ਹਰੀ ਦੀ ਭਗਤੀ ਰੂਪ ਸਤਿਗੁਰਾਂ ਦੇ ਪਾਸ ਸ੍ਰੀ ਸਾਹਿਬ ਤੇ ਸੰਜੋਅ ਹੈ **ਵਾ:** ਗਿਆਨ ਰੂਪੀ ਤੇਗ਼ ਤੇ ਹਰੀ ਦੀ ਭਗਤੀ ਰੂਪ ਸੰਜੋਅ ਹੈ। ਜਿਤੁ = ਜਿਸ ਦੇ ਨਾਲ ਬਹੁਤ ਕੰਟਕੁ = ਦੁਖਦਾਈ ਕਾਲੁ ਨੂੰ ਮਾਰੁ = ਮਾਰ ਕੇ ਵਿਡਾਰਿਆ = ਦੂਰ ਕੀਤਾ ਹੈ।

## ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ; ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ ॥

ਹਰਿ = ਹਰੀ ਪਰਮੇਸ਼ਰ ਆਪਿ = ਆਪ ਹੀ ਸਤਿਗੁਰੂ = ਗੁਰੂ ਸਾਹਿਬ ਜੀ ਕਾ = ਦਾ ਰਖਣਹਾਰਾ = ਰੱਖਿਆ ਕਰਨ ਵਾਲਾ, ਰਖਵਾਲਾ ਹੈ, ਸਤਿਗੁਰੂ = ਗੁਰੂ ਸਾਹਿਬ ਜੀ ਕੈ = ਦੇ ਪਿਛੈ = ਮਗਰ ਜੋ ਤੁਰਨ ਵਾਲੇ ਹਨ, ਭਾਵ ਗੁਰੂ ਜੀ ਦੇ ਭਾਣੇ ਵਿਚ ਜੋ ਚੱਲਣ ਵਾਲੇ ਹਨ, ਉਨ੍ਹਾਂ ਸਭਿ = ਸਭਨਾਂ ਨੂੰ ਹਰਿ = ਪਰਮੇਸ਼ਰ ਨੇ ਆਪ ਉਬਾਰਿਆ = ਬਚਾਉਣਾ ਕੀਤਾ ਹੈ।

## ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ; ਸੋ ਆਪਿ ਉਪਾਵਣਹਾਰੈ ਮਾਰਿਆ ॥

ਹੇ ਭਾਈ! ਜੋ = ਜਿਹੜਾ ਪੂਰੇ = ਪੂਰਨ ਸਤਿਗੁਰੂ = ਗੁਰੂ ਸਾਹਿਬ ਜੀ ਕਾ = ਦਾ ਮੰਦਾ = ਬੁਰਾ ਚਿਤਵੈ = ਚਿਤਵਦਾ ਹੈ, ਸੋ = ਉਸ ਨੂੰ, ਆਪਿ = ਆਪ ਹੀ ਉਪਾਵਣਹਾਰੈ = ਪੈਦਾ ਕਰਨ ਵਾਲੇ ਪਰਮੇਸ਼ਰ ਨੇ ਮਾਰਿਆ = ਮਾਰਨਾ ਕੀਤਾ ਹੈ।

## ਏਹ ਗਲ ਹੋਵੈ ਹਰਿ ਦਰਗਹ ਸਚੇ ਕੀ; ਜਨ ਨਾਨਕ ਅਗਮੁ ਵੀਚਾਰਿਆ ॥੨॥

(**ਗੱਲ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਭਾਈ ! ਏਹ = ਇਹ ਗਲ = ਬਾਤ ਹਰਿ = ਹਰੀ ਪਰਮੇਸ਼ਰ ਦੀ ਦਰਗਹ = ਦਰਬਾਰ, ਕਚਹਿਰੀ ਵਿਚ ਹੋਵੈ = ਹੁੰਦੀ ਹੈ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਜਨ = ਜਨਾਂ ਨੇ ਅਗਮੁ = ਗੰਮਤਾ ਤੋਂ ਰਹਿਤ, ਉਸ ਪਰਲੋਕ ਦੀ ਹਾਲਤ ਨੂੰ ਤੁਹਾਡੇ ਤਾਈਂ ਵੀਚਾਰਿਆ = ਵੀਚਾਰ ਕੇ ਦੱਸਿਆ ਹੈ॥੨॥

## ਪਉੜੀ ॥ ਸਚੁ, ਸੁਤਿਆ ਜਿਨੀ ਅਰਾਧਿਆ; ਜਾ ਉਠੇ ਤਾ ਸਚੁ ਚਵੇ ॥

ਹੇ ਭਾਈ! ਜਿਨੀ = ਜਿਨ੍ਹਾਂ ਨੇ ਸਚ = ਸੱਚੇ ਨਾਮ ਨੂੰ ਸੁਤਿਆ = ਸੁੱਤੇ ਪਿਆਂ **ਵਾ:** ਸੌਣ ਲੱਗਿਆਂ ਭੀ ਅਰਾਧਿਆ = ਆਰਾਧਣਾ ਕੀਤਾ ਹੈ ਅਤੇ ਜਾ = ਜਦੋਂ ਉਠੇ = ਉੱਠਦੇ ਹਨ ਤਾ = ਤਾਂ ਵੀ ਸਚੁ = ਸੱਚੇ ਨਾਮ ਨੂੰ ਚਵੇ = ਉਚਾਰਨ ਕਰਦੇ ਹਨ।

## ਸੇ ਵਿਰਲੇ ਜੁਗ ਮਹਿ ਜਾਣੀਅਹਿ; ਜੋ ਗੁਰਮੁਖਿ ਸਚੁ ਰਵੇ ॥

ਸੇ = ਉਹ ਇਸ ਜੁਗ = ਕਲਜੁਗ ਮਹਿ = ਵਿਚ ਵਿਰਲੇ ਜਾਣੀਅਹਿ = ਜਾਣੀਦੇ ਹਨ, ਜੋ = ਜਿਹੜੇ ਗੁਰਮੁਖਿ = ਗੁਰਮੁਖ, ਅਧਿਕਾਰੀ ਬਣ ਕੇ ਸਚੁ = ਸੱਚੇ ਨਾਮ ਨੂੰ ਰਵੇ = ਉਚਾਰਦੇ ਹਨ **ਵਾ:** ਸੱਚੇ ਵਿਚ ਰਵੇ = ਰਮੇ ਭਾਵ ਮਿਲੇ ਹੋਏ ਹਨ।

## ਹਉ ਬਲਿਹਾਰੀ ਤਿਨ ਕਉ; ਜਿ ਅਨਦਿਨੁ ਸਚੁ ਲਵੇ ॥

ਹਉ = ਅਸੀਂ ਤਿਨ = ਉਨ੍ਹਾਂ ਕਉ = ਤਾਈਂ ਬਲਿਹਾਰੀ = ਬਲਿਹਾਰ, ਕੁਰਬਾਨ ਜਾਂਦੇ ਹਾਂ, ਜਿ = ਜਿਹੜੇ ਅਨਦਿਨੁ = ਰਾਤ ਦਿਨੇ ਸਚੁ = ਸੱਚੇ ਨਾਮ ਨੂੰ ਲਵੇ = ਬੋਲਦੇ, ਉਚਾਰਦੇ ਹਨ **ਵਾ:** ਜਿਹੜੇ ਰਾਤ ਦਿਨ ਸੱਚੇ ਨਾਮ ਦੇ ਲਵੇ = ਲਾਗੇ ਰਹਿੰਦੇ ਹਨ।

## ਜਿਨ ਮਨਿ ਤਨਿ ਸਚਾ ਭਾਵਦਾ; ਸੇ ਸਚੀ ਦਰਗਹ ਗਵੇ ॥

ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਵੀ ਅਤੇ ਤਨਿ = ਸਰੀਰ ਵਿਚ ਵੀ ਸਚਾ = ਸਤ ਸਰੂਪ ਪਰਮੇਸ਼ਰ ਦਾ ਨਾਮ ਭਾਵਦਾ = ਭਾਉਂਦਾ ਹੈ, ਚੰਗਾ ਲੱਗਦਾ ਹੈ, ਸੇ = ਉਹ ਪਰਮੇਸ਼ਰ ਦੀ ਸੱਚੀ

ਦਰਗਹ = ਨਿਆਇ ਸਭਾ ਵਿਚ ਗਵੇ = ਗਮਤਾ ਵਾਲੇ ਹੋ ਜਾਂਦੇ ਹਨ **ਵਾ:** ਉਨ੍ਹਾਂ ਦੇ ਜੀਵ ਨੇ ਸੱਚੀ ਦਰਗਾਹ ਵਿਚ ਗਵੇ = ਗਾਏ ਜਾਂਦੇ ਹਨ।

## ਜਨੁ ਨਾਨਕੁ ਬੋਲੈ ਸਚੁ ਨਾਮੁ; ਸਚੁ ਸਚਾ ਸਦਾ ਨਵੇ ॥੨੧॥

(**ਨਵੇ** ਦਾ ਉਚਾਰਣ ਪੋਲਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਸਚੁ = ਸੱਚੇ ਨਾਮੁ = ਨਾਮ ਨੂੰ ਬੋਲੈ = ਬੋਲਦੇ ਹਾਂ, ਕਿਉਂਕਿ ਉਹ ਸਚੁ = ਨਿਸਚੇ ਕਰ ਕੇ ਸਚਾ = ਸਤ ਸਰੂਪ ਪਰਮੇਸ਼ਰ ਸਦਾ = ਹਮੇਸ਼ਾ ਹੀ ਨਵੇ = ਨਵੀਨ ਸਰੂਪ ਹੈ ॥੨੧॥

## ਸਲੋਕੁ ਮਃ ੪ ॥

## ਕਿਆ ਸਵਣਾ, ਕਿਆ ਜਾਗਣਾ; ਗੁਰਮੁਖਿ ਤੇ ਪਰਵਾਣੁ ॥

ਗੁਰਮੁਖਾਂ ਦਾ ਕਿਆ = ਕੀ ਸਵਣਾ = ਸੌਣਾ ਤੇ ਕਿਆ = ਕੀ ਜਾਗਣਾ = ਨੀਂਦ ਤਿਆਗ ਕੇ ਉੱਠਣਾ ਹੈ ਅਰਥਾਤ ਭਾਵੇਂ ਸੁੱਤੇ ਹਨ, ਭਾਵੇਂ ਜਾਗਦੇ ਹਨ, ਤੇ = ਉਹ ਗੁਰਮੁਖ ਤਾਂ ਰਾਤ ਦਿਨੇ ਨਾਮ ਜਪਣੇ ਕਰਕੇ ਪਰਵਾਣੁ = ਪ੍ਰਮਾਣੀਕ ਹਨ **ਵਾ:** ਜਿਨ੍ਹਾਂ ਨੇ ਸੰਸਾਰ ਵੱਲੋਂ ਸਵਣਾ = ਸੌਣਾ ਕਿਆ = ਕੀਤਾ ਹੈ ਤੇ ਵਾਹਿਗੁਰੂ ਵੱਲ ਜਾਗਣਾ ਕੀਤਾ ਹੈ **ਅਥਵਾ** ਜਿਨ੍ਹਾਂ ਨੇ ਨਿਰਵਿਕਲਪ ਸਮਾਧੀ ਵਿਚ ਸੌਣਾ ਕੀਤਾ ਹੈ ਤੇ ਸਾਰੇ ਸੰਸਾਰ ਨੂੰ ਮਿਥਿਆ ਰੂਪ ਨਿਸ਼ਚੇ ਕਰ ਕੇ ਪਰਮੇਸ਼ਰ ਵਿਚ ਲਿਵ ਲਾਉਣ ਰੂਪ ਜਾਗਣਾ ਕੀਤਾ ਹੈ, ਉਹ ਗੁਰਮੁਖ ਵਾਹਿਗੁਰੂ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣਨੀਕ, ਸਫਲੇ ਹਨ।

**[ਅੰਗ ੩੧੩]**

## ਜਿਨਾ ਸਾਸਿ ਗਿਰਾਸਿ, ਨ ਵਿਸਰੈ; ਸੇ ਪੂਰੇ ਪੁਰਖ ਪਰਧਾਨ ॥

ਜਿਨ੍ਹਾਂ ਨੂੰ ਸਾਸਿ = ਸਾਹ ਗਿਰਾਸਿ = ਗ੍ਰਸਦਿਆਂ **ਵਾ:** ਸਾਸਿ = ਸਾਹ ਲੈਂਦਿਆਂ ਤੇ ਗਿਰਾਸਿ = ਗਰਾਹੀ ਅੰਦਰ ਨੂੰ ਖਾਂਦਿਆਂ ਪਰਮੇਸ਼ਰ ਦਾ ਨਾਮ ਨ = ਨਹੀਂ ਵਿਸਰੈ = ਭੁੱਲਦਾ, ਸੇ = ਉਹ ਇਸ ਲੋਕ ਵਿਚ ਪੂਰੇ = ਪੂਰਨ ਪੁਰਖ = ਪੁਰਸ਼ ਅਤੇ ਪ੍ਰਲੋਕ ਵਿਚ ਪਰਧਾਨ = ਮੁਖੀ ਹਨ **ਵਾ:** ਕਾਮਾਦਿਕ ਵਿਕਾਰਾਂ ਨੂੰ ਜਿੱਤ ਕੇ ਪਰਧਾਨ = ਮੁਖੀ ਹਨ।

## ਕਰਮੀ ਸਤਿਗੁਰੁ ਪਾਈਐ; ਅਨਦਿਨੁ ਲਗੈ ਧਿਆਨੁ ॥

ਇਹ ਦਾਤ ਤਾਂ ਸਤਿਗੁਰੁ = ਗੁਰੂ ਸਾਹਿਬ ਜੀ ਦੀ ਕਰਮੀ = ਬਖ਼ਸ਼ਿਸ਼ ਦੇ ਸਦਕਾ ਪਾਈਐ = ਪਾਈਦੀ ਹੈ **ਵਾ:** ਕਰਮੀ = ਨਿਸ਼ਕਾਮ ਕਰਮਾਂ ਦੁਆਰਾ ਸਤਿਗੁਰੁ = ਗੁਰੂ ਸਾਹਿਬ ਜੀ ਨੂੰ ਪਾਈਐ = ਪ੍ਰਾਪਤ ਕਰੀਦਾ ਹੈ, ਜਿਸ ਕਰ ਕੇ ਅਨਦਿਨੁ = ਰਾਤ ਦਿਨ ਧਿਆਨ ਲਗੈ = ਲੱਗ ਜਾਂਦਾ ਹੈ, ਲਿਵ ਜੁੜ ਜਾਂਦੀ ਹੈ।

## ਤਿਨ ਕੀ ਸੰਗਤਿ, ਮਿਲਿ ਰਹਾ; ਦਰਗਹ ਪਾਈ ਮਾਨੁ ॥

ਤਿਨ = ਉਨ੍ਹਾਂ ਪਿਆਰਿਆਂ ਕੀ = ਦੀ ਸੰਗਤ ਵਿਚ ਅਸੀਂ ਮਿਲਿ = ਮਿਲੇ ਰਹਾ = ਰਹੀਏ, ਇਸ ਪ੍ਰਕਾਰ ਸੱਚੀ ਦਰਗਹ = ਕਰਤਾਰ ਦੀ ਨਿਆਇ ਸਭਾ ਵਿਚ ਮਾਨੁ = ਸਤਿਕਾਰ ਪਾਈਦਾ ਹੈ।

## ਸਉਦੇ ਵਾਹੁ ਵਾਹੁ ਉਚਰਹਿ; ਉਠਦੇ ਭੀ ਵਾਹੁ ਕਰੇਨਿ ॥

ਗੁਰਮੁਖ ਜਨ ਤਾਂ ਸਉਦੇ = ਸੌਂਦੇ ਹੋਏ ਭੀ ਵਾਹੁ ਵਾਹੁ = ਵਾਹਿਗੁਰੂ, ਵਾਹਿਗੁਰੂ **ਵਾ:** ਵਾਹੁ = ਅਸਚਰਜ

ਹੈ, ਵਾਹੁ = ਪ੍ਰੇਰਕ ਹੈ ਇਉਂ ਉਚਰਹਿ = ਉਚਾਰਦੇ ਹਨ ਅਤੇ ਜਦੋਂ ਉਠਦੇ ਹਨ, ਉਦੋਂ ਭੀ = ਵੀ ਵਾਹੁ = ਵਾਹਿਗੁਰੂ ਦਾ ਨਾਮ ਉਚਾਰਨਾ ਕਰੇਨਿ = ਕਰਦੇ ਹਨ।

## ਨਾਨਕ, ਤੇ ਮੁਖ ਉਜਲੇ; ਜਿ ਨਿਤ ਉਠਿ ਸੰਮਾਲੇਨਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੇ = ਉਨ੍ਹਾਂ ਦੇ ਮੁਖ = ਮੂੰਹ ਉਜਲੇ = ਪਵਿੱਤਰ ਹਨ ਜਿ = ਜਿਹੜੇ ਨਿਤ = ਨਿਤਾਪ੍ਰਤੀ ਉਠਿ = ਉੱਠ ਕੇ ਵਾਹਿਗੁਰੂ ਨੂੰ ਸੰਮਾਲੇਨਿ = ਚੇਤੇ ਕਰਦੇ ਹਨ **ਵਾ:** ਜਿਨ੍ਹਾਂ ਦੀ ਸੰਸਾਰ ਦੀ ਨਿਤ ਤਾਈ ਉੱਠ ਗਈ ਹੈ ਅਤੇ ਪਰਮੇਸ਼ਰ ਨੂੰ ਸੰਮਾਲੇਨਿ = ਸਮਾਰਦੇ ਹਨ, ਯਾਦ ਕਰਦੇ ਹਨ ॥੧॥

## ਮਃ ੪ ॥ ਸਤਿਗੁਰੁ ਸੇਵੀਐ ਆਪਣਾ; ਪਾਈਐ ਨਾਮੁ ਅਪਾਰੁ ॥

ਹੇ ਭਾਈ! ਸਤਿਗੁਰੁ = ਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ ਸੇਵੀਐ = ਸੇਵਨਾ ਕਰੀਏ ਤਾਂ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦਾ ਅੰਮ੍ਰਿਤ ਨਾਮ ਪਾਈਐ = ਪਾ ਲਈਦਾ ਹੈ।

## ਭਉਜਲਿ ਡੁਬਦਿਆ, ਕਢਿ ਲਏ; ਹਰਿ ਦਾਤਿ ਕਰੇ ਦਾਤਾਰੁ ॥

ਦਾਤਾਰੁ = ਦਾਤਾਂ ਦੇਣ ਵਾਲਾ ਹਰਿ = ਪਰਮੇਸ਼ਰ ਸਤਿਗੁਰਾਂ ਦੀ ਪ੍ਰਾਪਤੀ ਰੂਪ ਦਾਤ ਦੇਣਾ ਕਰੇ ਤਾਂ ਸਤਿਗੁਰੂ ਜੀ ਭਉਜਲਿ = ਸੰਸਾਰ ਸਮੁੰਦਰ ਵਿਚ ਡੁਬਦਿਆ = ਡੁੱਬਣ ਵਾਲਿਆਂ ਨੂੰ ਮੁਕਤੀ ਰੂਪੀ ਕਿਨਾਰੇ ਤੇ ਕਢਿ = ਕੱਢ ਲਏ = ਲੈਂਦੇ ਹਨ **ਵਾ:** ਹਰਿ = ਹਰੀ ਜੋ ਦਾਤਾਰੁ = ਦਾਤਾਂ ਦੇਣ ਵਾਲਾ ਪਰਮੇਸ਼ਰ ਹੈ, ਗੁਰੂ ਸਾਹਿਬ ਜੀ ਉਸ ਦੇ ਨਾਮ ਦੀ ਦਾਤਿ = ਬਖ਼ਸ਼ਿਸ਼ ਕਰੇ = ਕਰਦੇ ਹਨ **ਵਾ:** ਹਰੀ ਉਨ੍ਹਾਂ ਨੂੰ ਦਾਤਾਰ ਬਣ ਕੇ ਦਾਤ ਦੇਣਾ ਕਰਦਾ ਹੈ।

## ਧੰਨੁ ਧੰਨੁ ਸੇ ਸਾਹ ਹੈ; ਜਿ ਨਾਮਿ ਕਰਹਿ ਵਾਪਾਰੁ ॥

ਉਹ ਗੁਰਮੁਖ ਧੰਨ = ਧੰਨਤਾ ਦੇ ਜੋਗ ਹਨ, ਸੇ = ਉਹ ਸਾਹ = ਸ਼ਾਹੂਕਾਰ ਧੰਨ = ਧੰਨਤਾ ਦੇ ਜੋਗ ਹਨ, ਜਿ = ਜਿਹੜੇ ਪਰਮੇਸ਼ਰ ਦੇ ਨਾਮ ਦਾ ਵਾਪਾਰ ਕਰਹਿ = ਕਰਦੇ ਹਨ। ਜੈਸਾ ਕਿ :

**ਹਮ ਧਨਵੰਤ ਭਾਗਠ ਸਚ ਨਾਇ ॥**
**ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ਰਹਾਉ॥** *(ਗਉੜੀ ਮਃ ੫, ਅੰਗ ੧੮੫-੮੬)*

## ਵਣਜਾਰੇ ਸਿਖ ਆਵਦੇ; ਸਬਦਿ ਲਘਾਵਣਹਾਰੁ ॥

ਜਿਹੜੇ ਸਿਖ = ਮੁਰੀਦ ਨਾਮ ਦਾ ਵਣਜਾਰੇ = ਵਪਾਰ ਕਰਨ ਵਾਲੇ ਗੁਰੂ ਜੀ ਕੋਲ ਆਵਦੇ = ਆਉਂਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਸਬਦਿ = ਉਪਦੇਸ਼ ਦੀ ਬਖ਼ਸ਼ਿਸ਼ ਕਰਾ ਕੇ ਸੰਸਾਰ-ਸਮੁੰਦਰ ਤੋਂ ਪਾਰ ਲਘਾਵਣਹਾਰੁ = ਲੰਘਾਉਣ ਵਾਲੇ ਹਨ।

## ਜਨ ਨਾਨਕ ਜਿਨ ਕਉ ਕ੍ਰਿਪਾ ਭਈ; ਤਿਨ ਸੇਵਿਆ ਸਿਰਜਣਹਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਜਨ = ਪੁਰਸ਼ਾਂ ਕਉ = ਤਾਈਂ ਗੁਰੂ ਸਾਹਿਬ ਜੀ ਦੀ ਕ੍ਰਿਪਾ = ਦਇਆ ਦ੍ਰਿਸ਼ਟੀ ਭਈ = ਹੋਈ ਹੈ, ਤਿਨ = ਉਨ੍ਹਾਂ ਨੇ ਹੀ ਸਿਰਜਣਹਾਰੁ = ਪੈਦਾ ਕਰਨ ਵਾਲੇ ਪਰਮੇਸ਼ਰ ਦਾ ਸੇਵਿਆ = ਸੇਵਨ ਕੀਤਾ ਹੈ, ਪੂਜਨ ਕੀਤਾ ਹੈ ॥੨॥

## ਪਉੜੀ ॥ ਸਚੁ ਸਚੇ ਕੇ ਜਨ ਭਗਤ ਹਹਿ; ਸਚੁ ਸਚਾ ਜਿਨੀ ਅਰਾਧਿਆ ॥

ਹੇ ਭਾਈ! ਸਚੁ = ਨਿਸਚੇ ਕਰ ਕੇ ਜਾਣੋ ਕਿ ਉਹ ਜਨ = ਪੁਰਸ਼ ਸਚੇ = ਪਰਮੇਸ਼ਰ ਕੇ = ਦੇ ਭਗਤ ਜਨ

ਹਹਿ = ਹਨ, ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰ ਕੇ ਸਚਾ = ਸਤ ਸਰੂਪ ਅਕਾਲ ਪੁਰਖ ਨੂੰ ਅਰਾਧਿਆ = ਆਰਾਧਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਸਚੁ = ਸੱਚੇ ਦਾ ਸ੍ਰਵਣ ਕੀਤਾ ਹੈ, ਜਿਨ੍ਹਾਂ ਨੇ ਸੱਚੇ ਦਾ ਮੰਨਣ ਕੀਤਾ ਹੈ ਅਤੇ ਜਿਨ੍ਹਾਂ ਨੇ ਦਿਲ ਦੀ ਭਾਵਨਾ ਨਾਲ ਅਰਾਧਿਆ = ਚੇਤੇ ਕੀਤਾ ਹੈ।

## ਜਿਨ ਗੁਰਮੁਖਿ ਖੋਜਿ ਢੰਢੋਲਿਆ; ਤਿਨ ਅੰਦਰਹੁ ਹੀ ਸਚੁ ਲਾਧਿਆ ॥

ਜਿਨ = ਜਿਨ੍ਹਾਂ ਨੇ ਖੋਜਿ = ਖੋਜੀ ਹੋ ਕੇ ਗੁਰਮੁਖਿ = ਗੁਰਮੁਖਾਂ ਦੀ ਸੰਗਤ ਦੁਆਰਾ ਪਰਮੇਸ਼ਰ ਨੂੰ ਢੰਢੋਲਿਆ = ਖੋਜਿਆ ਹੈ **ਵਾ:** ਜਿਨ = ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰਾ ਉਸ ਪਰਮੇਸ਼ਰ ਦੇ ਖੋਜਿ = ਰਸਤੇ ਨੂੰ ਢੰਢੋਲਿਆ = ਖੋਜਿਆ ਹੈ, ਤਿਨ = ਉਨ੍ਹਾਂ ਨੇ ਅੰਦਰਹੁ = ਅੰਦਰੋਂ ਹੀ ਸਚੁ = ਸੱਚੇ ਪਰਮੇਸ਼ਰ ਨੂੰ ਲਾਧਿਆ = ਲੱਭ ਲਿਆ ਹੈ, ਪ੍ਰਾਪਤ ਕਰ ਲਿਆ ਹੈ।

## ਸਚੁ ਸਾਹਿਬੁ, ਸਚੁ ਜਿਨੀ ਸੇਵਿਆ;<br>ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥

ਹੇ ਭਾਈ! ਜਿਨੀ = ਜਿਨ੍ਹਾਂ ਨੇ ਸਚੁ = ਨਿਸਚੇ ਕਰ ਕੇ ਸਚੁ = ਸੱਚੇ ਸਾਹਿਬੁ = ਮਾਲਕ ਪਰਮੇਸ਼ਰ ਦਾ ਸੇਵਿਆ = ਸੇਵਨ ਕੀਤਾ ਹੈ **ਵਾ:** ਸੱਚੇ ਸਾਹਿਬ ਗੁਰੂ ਜੀ ਹਨ, ਜਿਨ੍ਹਾਂ ਨੇ ਨਿਸਚੇ ਕਰ ਕੇ ਗੁਰੂ ਸਾਹਿਬ ਜੀ ਦੇ ਉਪਦੇਸ਼ ਦਾ ਸੇਵਨ ਕੀਤਾ ਹੈ, ਤਿਨੀ = ਤਿਨ੍ਹਾਂ ਨੇ ਕੰਟਕੁ = ਦੁਖਦਾਈ ਕਾਲੁ = ਕਾਲ ਨੂੰ ਮਾਰਿ = ਮਾਰ ਕੇ ਸਾਧਿਆ = ਸਾਧ ਲਿਆ ਹੈ।

## ਸਚੁ ਸਚਾ ਸਭ ਦੂ ਵਡਾ ਹੈ; ਸਚੁ ਸੇਵਨਿ ਸੇ ਸਚਿ ਰਲਾਧਿਆ ॥

ਸਚੁ = ਨਿਸਚੇ ਕਰ ਕੇ ਸਚਾ = ਸੱਚਾ ਪਾਤਿਸ਼ਾਹ ਸਭ ਦੂ = ਸਾਰਿਆਂ ਤੋਂ ਵਡਾ = ਵਿਸਤਾਰ ਵਾਲਾ ਹੈ **ਵਾ:** ਵਡਾ = ਸ਼ਿਰੋਮਣੀ, ਮੁਖੀਆ ਹੈ, ਜਿਹੜੇ ਸਚੁ = ਸੱਚੇ ਨੂੰ ਸੇਵਨਿ = ਸੇਂਵਦੇ ਹਨ, ਸੇ = ਉਹ ਸਚਿ = ਸੱਚੇ ਵਿਚ ਹੀ ਰਲਾਧਿਆ = ਰਲ ਜਾਂਦੇ ਹਨ।

## ਸਚੁ ਸਚੇ ਨੋ ਸਾਬਾਸਿ ਹੈ; ਸਚੁ ਸਚਾ ਸੇਵਿ ਫਲਾਧਿਆ ॥੨੨॥

ਸਚੁ = ਸੱਚੇ ਦਾ ਨਾਮ ਜਪਣ ਵਾਲਿਆਂ ਨੂੰ ਸਚੇ = ਸੱਚੇ ਦਾ ਮੰਨਣ ਕਰਨ ਵਾਲਿਆਂ ਨੋ = ਨੂੰ ਸਾਬਾਸਿ = ਧੰਨ ਧੰਨ ਕਹੀਦਾ ਹੈ, ਜਿਨ੍ਹਾਂ ਨੇ ਸਚੁ = ਸੱਚੇ ਨੂੰ ਸ੍ਰਵਣ ਕੀਤਾ ਹੈ, ਸੱਚੇ ਦਾ ਮੰਨਣ ਕੀਤਾ ਹੈ, ਸੱਚੇ ਦਾ ਨਿਧਿਆਸਣ ਕਰ ਕੇ ਸਾਖਿਆਤ ਕੀਤਾ ਹੈ, ਉਨ੍ਹਾਂ ਨੇ ਸੱਚਾ ਸੁਖ ਰੂਪ ਸੇਵਿ = ਸੇਵਨ ਕਰ ਕੇ ਫਲਾਧਿਆ = ਅਧਿਕ ਫਲ ਪ੍ਰਾਪਤ ਕੀਤਾ ਹੈ ॥੨੨॥

## ਸਲੋਕ ਮਃ ੪ ॥ ਮਨਮੁਖੁ ਪ੍ਰਾਣੀ ਮੁਗਧੁ ਹੈ; ਨਾਮਹੀਣ ਭਰਮਾਇ ॥

ਮਨਮੁਖੁ = ਵੇਮੁਖ ਪ੍ਰਾਣੀ = ਪੁਰਸ਼ ਮੁਗਧੁ = ਬੇਸਮਝ ਹੁੰਦਾ ਹੈ, ਉਹ ਨਾਮਹੀਣ = ਨਾਮ ਤੋਂ ਖ਼ਾਲੀ ਹੋਣ ਕਰ ਕੇ ਚੌਰਾਸੀ ਲੱਖ ਜੂਨਾਂ ਵਿਚ ਭਰਮਾਇ = ਭਰਮਾਇਆ ਜਾਂਦਾ ਹੈ।

## ਬਿਨੁ ਗੁਰ, ਮਨੂਆ ਨਾ ਟਿਕੈ; ਫਿਰਿ ਫਿਰਿ ਜੂਨੀ ਪਾਇ ॥

ਉਸ ਮਨਮੁਖ ਦਾ ਗੁਰ = ਸਤਿਗੁਰੂ ਸਾਹਿਬ ਜੀ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਮਨੂਆ = ਮਨ ਟਿਕੈ = ਟਿਕਦਾ ਨਾ = ਨਹੀਂ ਹੈ, ਇਸ ਕਰਕੇ ਉਹ ਫਿਰਿ ਫਿਰਿ = ਮੁੜ ਮੁੜ ਜੂਨੀ = ਜੂਨਾਂ ਵਿਚ ਪਾਇ = ਪੈਂਦਾ ਹੈ।

## ਹਰਿ ਪ੍ਰਭੁ, ਆਪਿ ਦਇਆਲ ਹੋਹਿ; ਤਾਂ ਸਤਿਗੁਰੁ ਮਿਲਿਆ ਆਇ ॥

ਜੇਕਰ ਹਰਿ = ਹਰੀ ਪ੍ਰਭੁ = ਪਰਮੇਸ਼ਰ ਆਪਿ = ਆਪ ਹੀ ਦਇਆਲ = ਦਿਆਲੂ ਹੋਹਿ = ਹੋਵੇ ਤਾਂ ਇਸ ਮਨੁੱਖਾ ਜਨਮ ਵਿਚ ਸਤਿਗੁਰੁ = ਗੁਰੂ ਸਾਹਿਬ ਆਇ = ਆ ਕੇ ਮਿਲਿਆ = ਮਿਲਦਾ ਹੈ।

## ਜਨ ਨਾਨਕ, ਨਾਮੁ ਸਲਾਹਿ ਤੂ; ਜਨਮ ਮਰਣ ਦੁਖੁ ਜਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਪੁਰਸ਼! ਜੇਕਰ ਤੈਨੂੰ ਗੁਰਾਂ 'ਤੇ ਨਿਸਚਾ ਹੈ ਤਾਂ ਤੂੰ ਨਾਮੁ = ਨਾਮ ਨੂੰ ਸਲਾਹਿ = ਸਲਾਹੁਣਾ ਕਰ, ਜਿਸ ਕਰਕੇ ਤੇਰਾ ਜਨਮ ਮਰਣ = ਜੰਮਣ ਮਰਣ ਦਾ ਦੁਖੁ = ਕਲੇਸ਼, ਕਸ਼ਟ ਚਲਿਆ ਜਾਇ = ਜਾਵੇਗਾ ॥੧॥

## ਮਃ ੪ ॥ ਗੁਰੁ ਸਾਲਾਹੀ ਆਪਣਾ; ਬਹੁ ਬਿਧਿ ਰੰਗਿ ਸੁਭਾਇ ॥

ਹੇ ਭਾਈ! ਬਹੁ = ਬਹੁਤ ਬਿਧਿ = ਤਰ੍ਹਾਂ ਰੰਗਿ = ਪ੍ਰੇਮ ਅਤੇ ਸੁਭਾਇ = ਸ੍ਰੇਸ਼ਟ ਭਾਵਨਾ ਨਾਲ ਆਪਣਾ ਜਾਣ ਕੇ ਗੁਰਾਂ ਨੂੰ ਸਾਲਾਹੀ = ਸਲਾਹੁਣਾ ਕਰ।

## ਸਤਿਗੁਰ ਸੇਤੀ, ਮਨੁ ਰਤਾ; ਰਖਿਆ ਬਣਤ ਬਣਾਇ ॥

ਜਿਨ੍ਹਾਂ ਦਾ ਮਨੁ = ਹਿਰਦਾ ਸਤਿਗੁਰ = ਗੁਰੂ ਸਾਹਿਬ ਜੀ ਦੇ ਸੇਤੀ = ਨਾਲ ਰਤਾ = ਰੱਤਿਆ ਗਿਆ ਹੈ, ਉਨ੍ਹਾਂ ਨੇ ਆਪਣੇ ਹਿਰਦੇ ਵਿਚ ਸ਼ਰਧਾ, ਭਗਤੀ, ਖਿਮਾ ਆਦਿਕ ਗੁਣਾਂ ਦੀ ਬਣਤ = ਬਣਾਵਟ ਨੂੰ ਬਣਾਇ = ਬਣਾ ਕੇ ਰਖਿਆ = ਰੱਖਣਾ ਕੀਤਾ ਹੈ **ਵਾ:** ਮਹਾਰਾਜ ਨੇ ਉਨ੍ਹਾਂ ਦੇ ਅੰਦਰ ਬ੍ਰਹਮ ਗਿਆਨ ਦੀ ਬਣਤ ਨੂੰ ਬਣਾ ਕੇ ਰਖਿਆ = ਰੱਖਣਾ ਕੀਤਾ ਹੈ **ਵਾ:** ਜਿਸ ਵਾਹਿਗੁਰੂ ਨੇ ਪੰਜਾਂ ਤੱਤਾਂ ਦੁਆਰਾ ਇਹ ਸੰਸਾਰ ਦੀ ਬਣਤ ਨੂੰ ਬਣਾ ਕੇ ਰੱਖਿਆ ਹੈ।

## ਜਿਹਵਾ, ਸਾਲਾਹਿ ਨ ਰਜਈ; ਹਰਿ ਪ੍ਰੀਤਮ ਚਿਤੁ ਲਾਇ ॥

(**ਰੱਜਈ** ਦਾ ਉਚਾਰਣ ਅੱਧਕ ਸਹਿਤ ਹੈ)

ਉਨ੍ਹਾਂ ਗੁਰਮੁਖਾਂ ਦੀ ਜਿਹਵਾ = ਰਸਨਾ ਪਰਮੇਸ਼ਰ ਨੂੰ ਸਾਲਾਹਿ = ਸਲਾਹੁੰਦੀ ਰਜਈ = ਰੱਜਦੀ, ਤ੍ਰਿਪਤ ਨ = ਨਹੀਂ ਹੁੰਦੀ, ਉਨ੍ਹਾਂ ਦੇ ਚਿਤੁ = ਮਨ ਨੂੰ ਸਤਿਗੁਰਾਂ ਨੇ ਹਰਿ = ਹਰੀ ਪ੍ਰੀਤਮ = ਪਿਆਰੇ ਦੇ ਨਾਲ ਲਾਇ = ਲਾ ਦਿੱਤਾ ਹੈ।

## ਨਾਨਕ ਨਾਵੈ ਕੀ, ਮਨਿ ਭੁਖ ਹੈ; ਮਨੁ ਤ੍ਰਿਪਤੈ ਹਰਿ ਰਸੁ ਖਾਇ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਤਿਨ੍ਹਾਂ ਗੁਰਮੁਖ ਜਨਾਂ ਦੇ ਮਨਿ = ਹਿਰਦੇ ਵਿਚ ਤਾਂ ਇਕ ਪਰਮੇਸ਼ਰ ਦੇ ਨਾਵੈ = ਨਾਮ ਕੀ = ਦੀ ਹੀ ਭੁਖ = ਛੁਧਾ ਹੈ, ਹਰਿ = ਹਰੀ ਦਾ ਨਾਮ ਰਸ ਖਾਇ = ਖਾਣ ਕਰਕੇ ਹੀ ਉਨ੍ਹਾਂ ਦਾ ਮਨੁ = ਹਿਰਦਾ ਤ੍ਰਿਪਤੈ = ਰੱਜਦਾ ਹੈ ॥੨॥

## ਪਉੜੀ ॥

## ਸਚੁ ਸਚਾ ਕੁਦਰਤਿ ਜਾਣੀਐ; ਦਿਨੁ ਰਾਤੀ ਜਿਨਿ ਬਣਾਈਆ ॥

ਹੇ ਭਾਈ! ਸਚੁ = ਨਿਸਚੇ ਕਰਉ ਕਿ ਉਹ ਸਚਾ = ਸਤ ਸਰੂਪ ਪਰਮੇਸ਼ਰ ਆਪਣੀ ਕੁਦਰਤਿ = ਸ਼ਕਤੀ ਕਰ ਕੇ ਜਾਣੀਐ = ਜਾਣਿਆ ਜਾਂਦਾ ਹੈ, ਜਿਨਿ = ਜਿਸ ਪਰਮੇਸ਼ਰ ਨੇ ਦਿਨੁ = ਦਿਵਸ ਤੇ ਰਾਤੀ = ਰਾਤ

ਬਣਾਉਣਾ ਕੀਤੀ ਹੈ **ਵਾ:** ਦਿਨ ਦੀ ਨਿਆਈਂ ਗਿਆਨਵਾਨ ਤੇ ਰਾਤ ਦੀ ਨਿਆਈਂ ਅਗਿਆਨੀ, ਅਵਿਦਿਆ ਵਾਲੇ ਆਦਿ ਸਭ ਰਚਨਾ ਨੂੰ ਪਰਮੇਸ਼ਰ ਨੇ ਬਣਾਉਣਾ ਕੀਤਾ ਹੈ। ਜੈਸਾ ਕਿ :

**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥** *(ਆਸਾ ਮ: ੧, ਅੰਗ ੩੪੯)*

## ਸੋ ਸਚੁ ਸਲਾਹੀ ਸਦਾ ਸਦਾ; ਸਚੁ ਸਚੇ ਕੀਆ ਵਡਿਆਈਆ॥

ਹੇ ਭਾਈ ! ਸੋ = ਉਸ ਸਚੁ = ਸੱਚੇ ਨੂੰ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਸਲਾਹੀ = ਸਲਾਹੁਣਾ ਕਰੀਏ, ਜਿਸ ਸਚੇ = ਸਤ ਸਰੂਪ ਪਰਮੇਸ਼ਰ ਦੀਆਂ ਵਡਿਆਈਆ = ਉੱਚਤਾ, ਤਾਰੀਫ਼ਾਂ ਸਚੁ = ਸੱਚੀਆਂ ਹਨ।

## ਸਾਲਾਹੀ ਸਚੁ, ਸਲਾਹ ਸਚੁ; ਸਚੁ ਕੀਮਤਿ ਕਿਨੈ ਨ ਪਾਈਆ॥

ਹੇ ਭਾਈ! ਸੰਤ ਜਨ ਸਚੁ = ਸੱਚੇ ਨੂੰ ਸਾਲਾਹੀ = ਸਲਾਹੁੰਦੇ ਹਨ, ਤੁਸੀਂ ਭੀ ਉਨ੍ਹਾਂ ਨਾਲ ਮਿਲ ਕੇ ਸਚੁ = ਸੱਚੇ ਪਰਮੇਸ਼ਰ ਨੂੰ ਸਲਾਹ = ਸਲਾਹੁਣਾ ਕਰੋ **ਵਾ:** ਪਿਛਲੇ ਲੋਕ ਸਲਾਹੁੰਦੇ ਸੀ, ਹੁਣ ਭੀ ਸੱਚੇ ਨੂੰ ਸਲਾਹੁੰਦੇ ਹਨ, ਪ੍ਰੰਤੂ ਸਚੁ = ਸੱਚੇ ਦੀ ਪ੍ਰਾਪਤੀ ਰੂਪ ਕੀਮਤ ਕਿਨੈ = ਕਿਸੇ ਨੇ ਵੀ ਨਹੀਂ ਪਾਈਆ = ਪਾਉਣਾ ਕੀਤੀ।

## ਜਾ ਮਿਲਿਆ ਪੂਰਾ ਸਤਿਗੁਰੂ; ਤਾ ਹਾਜਰੁ ਨਦਰੀ ਆਈਆ॥

ਜਾ = ਜਦੋਂ ਪੂਰਾ = ਪੂਰਨ ਸਤਿਗੁਰੂ = ਗੁਰੂ ਸਾਹਿਬ ਜੀ ਮਿਲਿਆ = ਪ੍ਰਾਪਤ ਹੋਏ ਤਾਂ ਉਹ ਪਰਮੇਸ਼ਰ **ਵਾ:** ਪਰਮੇਸ਼ਰ ਦੀਆਂ ਸ਼ਕਤੀਆਂ ਹਾਜਰੁ = ਪ੍ਰਤੱਖ ਹੀ ਨਦਰੀ = ਨਿਗਾਹ ਵਿਚ ਆਈਆ = ਆ ਗਈਆਂ।

## ਸਚੁ ਗੁਰਮੁਖਿ ਜਿਨੀ ਸਲਾਹਿਆ; ਤਿਨਾ ਭੁਖਾ ਸਭਿ ਗਵਾਈਆ॥੨੩॥

ਜਿਨੀ = ਜਿਨ੍ਹਾਂ ਨੇ ਗੁਰਮੁਖਿ = ਗੁਰੂ ਦੇ ਸਿੱਖਾਂ ਨੇ ਗੁਰਾਂ ਦੁਆਰਾ ਸਚੁ = ਸੱਚੇ ਪਰਮੇਸ਼ਰ ਨੂੰ ਸਲਾਹਿਆ = ਸਲਾਹੁਣਾ ਕੀਤਾ ਹੈ। ਤਿਨਾ = ਉਨ੍ਹਾਂ ਦੀਆਂ ਪਰਮੇਸ਼ਰ ਨੇ ਆਸਾ, ਤ੍ਰਿਸ਼ਨਾ ਰੂਪ ਸਭਿ = ਸਾਰੀਆਂ ਭੁਖਾ = ਭੁੱਖਾਂ ਗਵਾਈਆ = ਗਵਾ ਦਿੱਤੀਆਂ ਹਨ॥੨੩॥

## ਸਲੋਕ ਮਃ ੪॥ ਮੈ ਮਨੁ ਤਨੁ ਖੋਜਿ ਖੋਜੇਦਿਆ; ਸੋ ਪ੍ਰਭੁ ਲਧਾ ਲੋੜਿ॥

ਹੇ ਮਹਾਰਾਜ ! ਮੈ = ਅਸੀਂ ਆਪਣੇ ਮਨੁ = ਹਿਰਦੇ ਵਿਚ ਖੋਜਿ = ਭਾਲ ਕੀਤੀ ਅਤੇ ਤਨੁ = ਸਰੀਰ ਵਿੱਚੋਂ ਖੋਜੇਦਿਆ = ਖੋਜ ਕਰਦਿਆਂ **ਵਾ:** ਅਸੀਂ ਇਸ ਤਨੁ = ਸਰੀਰ ਦੇ ਵਿਚ ਮਨੁ = ਅੰਤਸ਼ਕਰਣ ਦੁਆਰਾ ਉਸ ਪ੍ਰਭ ਦੇ ਖੋਜਿ = ਰਸਤੇ ਨੂੰ ਖੋਜੇਦਿਆ = ਲੱਭਿਆ, ਜਿਸ ਨੂੰ ਲੋੜਿ = ਚਾਹੁੰਦੇ ਸੀ, ਸੋ = ਉਹ ਪ੍ਰਭੁ = ਪਰਮੇਸ਼ਰ ਗੁਰਾਂ ਦੁਆਰਾ ਲਧਾ = ਲੱਭ ਲਿਆ।

## ਵਿਸਟੁ ਗੁਰੂ, ਮੈ ਪਾਇਆ; ਜਿਨਿ ਹਰਿ ਪ੍ਰਭੁ ਦਿਤਾ ਜੋੜਿ॥੧॥

ਵਿਸਟੁ = ਵਿਚੋਲਗੀ ਕਰਨ ਵਾਲੇ ਗੁਰੁ = ਸਤਿਗੁਰੂ ਸਾਹਿਬ ਜੀ ਨੂੰ ਮੈ = ਅਸੀਂ ਪਾਇਆ = ਪਾਉਣਾ ਕੀਤਾ ਹੈ। ਜਿਨਿ = ਜਿਨ੍ਹਾਂ ਨੇ ਹਰਿ = ਹਰੀ ਪ੍ਰਭੁ = ਪਰਮੇਸ਼ਰ ਨਾਲ ਸਾਡੇ ਮਨ ਦੀ ਬਿਰਤੀ ਨੂੰ ਜੋੜਿ = ਲਗਾ ਦਿਤਾ = ਦੇਣਾ ਕੀਤਾ ਹੈ॥੧॥

## ਮਃ ੩॥ ਮਾਇਆਧਾਰੀ; ਅਤਿ ਅੰਨਾ ਬੋਲਾ॥

(**ਅਤਿ** ਅਤੇ **ਬੋਲਾ** ਦਾ ਉਚਾਰਣ ਪੋਲਾ ਹੈ)

ਜਿਹੜਾ ਮਾਇਆਧਾਰੀ = ਮਾਇਆ ਦੇ ਧਾਰਨ ਵਾਲਾ ਅਹੰਕਾਰੀ ਪੁਰਸ਼ ਹੈ, ਉਹ ਅਤਿ = ਅਤਿਅੰਤ

ਹੀ ਅੰਨ੍ਹਾ = ਨੇਤ੍ਰ ਹੀਣਾ ਹੁੰਦਾ ਹੈ, ਭਾਵ ਵੇਖ ਕਰਕੇ ਵੀ ਅੱਖੀਂ ਘੱਟਾ ਪਾ ਛੱਡਦਾ ਹੈ, ਕਿਸੇ ਨਾਲ ਨਿਆਂ ਨਹੀਂ ਕਰਦਾ ਅਤੇ ਅਤਿਅੰਤ ਹੀ ਬੋਲਾ = ਬਹਿਰਾ ਹੈ ਭਾਵ ਕਿਸੇ ਗ਼ਰੀਬ ਦੀ ਫ਼ਰਿਆਦ ਸੁਣਨ ਲਈ ਬੋਲ਼ਾ ਹੀ ਹੋ ਜਾਂਦਾ, ਕੰਨ ਹੀ ਬੰਦ ਕਰ ਲੈਂਦਾ ਹੈ **ਅਥਵਾ** ਮਾਇਆਧਾਰੀ = ਦੌਲਤਮੰਦ, ਜਿਸ ਨੇ ਅਗਿਆਨ ਦੁਆਰਾ ਧੰਨ ਸੰਪਦਾ ਆਪਦੀ ਮੰਨੀ ਹੈ, ਉਹ ਪੁਰਸ਼ ਵਿਵੇਕ ਵੈਰਾਗ ਰੂਪੀ ਨੇਤ੍ਰਾਂ ਤੋਂ ਬਿਨਾਂ ਹੋਣ ਕਰਕੇ ਅੰਨ੍ਹਾ ਹੈ ਅਤੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਹੀਣਾ ਹੋਣ ਕਰ ਕੇ ਬੋਲ਼ਾ ਹੈ।

## ਸਬਦੁ ਨ ਸੁਣਈ; ਬਹੁ ਰੋਲ ਘਚੋਲਾ ॥

ਉਹ ਦੌਲਤਮੰਦ ਪੁਰਸ਼ ਜਾਂ ਤਾਂ ਸੰਗਤ ਵਿਚ ਜਾਂਦਾ ਨਹੀਂ, ਜੇਕਰ ਚਲਿਆ ਜਾਵੇ ਤਾਂ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਸੁਣਈ = ਸੁਣਦਾ ਨ = ਨਹੀਂ ਹੈ, ਸਗੋਂ ਆਪਣਾ ਹੀ ਰੋਲ = ਰੌਲਾ ਘਚੋਲਾ = ਸ਼ੋਰ ਪਾਉਂਦਾ ਹੈ, ਭਾਵ ਸ਼ੋਰ ਸ਼ਰਾਬਾ ਕਰਦਾ ਹੈ **ਵਾ:** ਰੋਲ ਘਚੋਲਾ = ਰੌਲਾ ਮਚਾ ਕੇ ਬਹੁ = ਬਹੁਤ ਸਾਰਾ ਪ੍ਰਸੰਗ ਨੂੰ ਗੰਧਲਾ ਕਰ ਦਿੰਦਾ ਹੈ **ਅਥਵਾ** (ਬਹੁਰੋਂ ਲਘ ਚੋਲਾ) ਬਹੁਰੋ = ਮੁੜਕੇ ਚੋਲਾ = ਦੇਹੀ, ਸਰੀਰ ਨੂੰ ਟੇਢੀਆਂ ਟੇਢੀਆਂ ਜੂਨਾਂ ਵਿੱਚੋਂ ਲਘ = ਲੰਘਣਾ ਪਵੇਗਾ।

## ਗੁਰਮੁਖਿ ਜਾਪੈ; ਸਬਦਿ ਲਿਵ ਲਾਇ ॥

ਗੁਰਮੁਖਿ = ਗੁਰਮੁਖ ਜਨਾਂ ਨੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਲਿਵ = ਬਿਰਤੀ ਲਾਇ = ਲਗਾ ਕੇ ਪਰਮੇਸ਼ਰ ਨੂੰ ਜਾਪੈ = ਜਾਣ ਲਿਆ ਹੈ।

## ਹਰਿ ਨਾਮੁ ਸੁਣਿ ਮੰਨੇ; ਹਰਿ ਨਾਮਿ ਸਮਾਇ ॥

ਜਿਹੜੇ ਹਰਿ = ਹਰੀ ਦੇ ਨਾਮ ਨੂੰ ਸੁਣਿ = ਸ਼੍ਰਵਣ ਕਰ ਕੇ ਫਿਰ ਮੰਨੇ = ਮੰਨਦੇ ਭਾਵ ਮੰਨਣ ਕਰਦੇ ਹਨ, ਉਹ ਹਰਿ = ਹਰੀ ਦੇ ਨਾਮ ਵਿਚ ਹੀ ਸਮਾਇ = ਲੀਨ ਹੋ ਜਾਂਦੇ ਹਨ, ਸਮਾ ਜਾਂਦੇ ਹਨ।

## ਜੋ ਤਿਸੁ ਭਾਵੈ; ਸੁ ਕਰੇ ਕਰਾਇਆ ॥

ਉਹ ਜਾਣਦੇ ਹਨ ਕਿ ਜੋ = ਜਿਹੜਾ ਕੁਝ ਭੀ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੁ = ਉਹੋ ਹੀ ਪਿੱਛੇ ਹੁੰਦਾ ਸੀ, ਉਹੋ ਹੀ ਹੁਣ ਕਰੇ = ਕਰਦਾ ਹੈ ਅਤੇ ਅਗਾਂਹ ਨੂੰ ਵੀ ਜੋ ਚਾਹੇਗਾ, ਉਹ ਕਰਾਇਆ = ਕਰਵਾਵੇਗਾ, ਕਰੇਗਾ।

## ਨਾਨਕ; ਵਜਦਾ ਜੰਤੁ ਵਜਾਇਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਜੰਤੁ = ਵਾਜਾ ਵਜਾਇਆ ਹੋਇਆ ਵੱਜਦਾ ਹੈ, ਤਿਵੇਂ ਹੀ ਜੀਵ ਰੂਪੀ ਵਾਜਾ ਈਸ਼ਰ ਦੀ ਸੱਤਾ ਦੁਆਰਾ, ਜਿਹੋ ਜਿਹਾ ਕਿਸੇ ਦਾ ਸੁਭਾਅ ਹੈ, ਉਹੋ ਜਿਹਾ ਵੀ ਵਜਾਇਆ ਹੋਇਆ ਵੱਜਦਾ ਹੈ ॥੨॥

**[ਅੰਗ ੩੧੪]**

## ਪਉੜੀ ॥ ਤੂ ਕਰਤਾ, ਸਭੁ ਕਿਛੁ ਜਾਣਦਾ; ਜੋ ਜੀਆ ਅੰਦਰਿ ਵਰਤੈ ॥

ਹੇ ਪਰਮੇਸ਼ਰ ! ਤੂ = ਤੂੰ ਸਾਰੇ ਸੰਸਾਰ ਨੂੰ ਕਰਤਾ = ਪੈਦਾ ਕਰਨ ਵਾਲਾ ਹੈਂ ਅਤੇ ਤੂੰ ਉਹ ਸਭੁ = ਸਾਰਾ ਕਿਛੁ = ਕੁਝ ਜਾਣਦਾ = ਜਾਨਣ ਵਾਲਾ ਹੈਂ, ਜੋ = ਜਿਹੜਾ ਕੁਝ ਜੀਆ = ਜੀਵਾਂ ਦੇ ਹਿਰਦੇ ਅੰਦਰਿ = ਵਿਚ, ਵਰਤੈ = ਵਰਤਦਾ ਹੈ।

## ਤੂ ਕਰਤਾ, ਆਪਿ ਅਗਣਤੁ ਹੈ; ਸਭੁ ਜਗੁ ਵਿਚਿ ਗਣਤੈ ॥

ਹੇ ਕਰਤਾ = ਕਰਤਾ ਪੁਰਖ ! ਤੂੰ ਆਪ ਅਗਣਤੁ = ਗਿਣਤੀ ਤੋਂ ਰਹਿਤ ਹੈਂ, ਹੋਰ ਸਭੁ = ਸਾਰਾ ਜਗੁ = ਜਗਤ ਤੇਰੀ ਗਣਤੈ = ਗਿਣਤੀ ਦੇ ਵਿਚ ਰੱਖਿਆ ਹੋਇਆ ਹੈ, ਨਿਗ੍ਹਾ ਵਿਚ ਰੱਖਿਆ ਹੋਇਆ ਹੈ। ਜੈਸਾ ਕਿ :

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥** *(ਸੋਰਠਿ ਮ: ੧, ਅੰਗ ੫੯੮)*

## ਸਭੁ ਕੀਤਾ ਤੇਰਾ ਵਰਤਦਾ; ਸਭ ਤੇਰੀ ਬਣਤੈ ॥

ਇਹ ਸਭੁ = ਸਾਰਾ ਵਰਤਾਰਾ, ਤੇਰਾ ਹੀ ਕੀਤਾ ਹੋਇਆ ਵਰਤਦਾ = ਵਰਤ ਰਿਹਾ ਹੈ, ਇਹ ਸਭ = ਸਾਰੀ ਸ੍ਰਿਸ਼ਟੀ ਤੇਰੀ ਹੀ ਬਣਤੈ = ਬਨਾਵਟ ਹੈ **ਵਾ:** ਤੇਰੀ ਹੀ ਬਣਾਈ ਹੋਈ ਹੈ।

## ਤੂ ਘਟਿ ਘਟਿ ਇਕੁ ਵਰਤਦਾ; ਸਚੁ ਸਾਹਿਬ ਚਲਤੈ ॥

ਹੇ ਇਕ = ਅਦ੍ਵੈਤ ਸਰੂਪ ਪਰਮੇਸ਼ਰ ! ਤੂ = ਤੂੰ ਘਟਿ ਘਟਿ = ਘਟਾਂ ਘਟਾਂ, ਸਰੀਰਾਂ-ਸਰੀਰਾਂ ਵਿਚ ਵਰਤਦਾ = ਵਰਤ ਰਿਹਾ ਹੈਂ, ਹੇ ਸਚੁ = ਸੱਚੇ ਸਾਹਿਬ = ਮਾਲਕਾ ! ਇਹ ਸਾਰੇ ਤੇਰੇ ਹੀ ਚਲਤੈ = ਕੌਤਕ ਹਨ।

## ਸਤਿਗੁਰ ਨੋ ਮਿਲੇ, ਸੁ ਹਰਿ ਮਿਲੇ; ਨਾਹੀ ਕਿਸੈ ਪਰਤੈ ॥੨੪॥

ਜਿਹੜੇ ਪੁਰਸ਼ ਸਤਿਗੁਰ = ਗੁਰੂ ਸਾਹਿਬ ਜੀ ਨੋ = ਨੂੰ ਮਿਲੇ ਹਨ, ਸੁ = ਉਹੋ ਹਰਿ = ਪਰਮੇਸ਼ਰ ਦੇ ਨਾਲ ਮਿਲੇ = ਮਿਲ ਗਏ ਹਨ, ਉਹ ਦੁਬਾਰਾ ਕਿਸੈ = ਕਿਸੇ ਪਰਤੈ = ਦੂਸਰੇ ਦੁਆਰਾ ਨਾਹੀ = ਨਹੀਂ ਮਿਲੇ **ਵਾ:** ਉਹ ਕਿਸੇ ਦੁਆਰਾ ਪਰਤੈ = ਮੋੜੇ ਹੋਏ ਨਹੀਂ ਮੁੜਦੇ **ਵਾ:** ਉਹ ਪਰਤੈ = ਉਲਟ ਕੇ ਦੁਬਾਰਾ ਕਿਸੇ ਦੇਵੀ ਦੇਵਤੇ ਆਦਿ ਦੇ ਨਹੀਂ ਬਣਦੇ **ਵਾ:** ਉਹ ਜੂਨਾਂ ਆਦਿ ਦੇ ਵਿਚ ਪਰਤੈ = ਪਰਤਦੇ ਨਹੀਂ ॥੨੪॥

## ਸਲੋਕੁ ਮਃ ੪ ॥

ਸਤਿਗੁਰੂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਦੇ ਪਾਸ ਸਿੱਖ ਸੰਗਤਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਪਰਮੇਸ਼ਰ ਵਿਚ ਚਿਤ ਕਿਸ ਪ੍ਰਕਾਰ ਲੱਗ ਸਕਦਾ ਹੈ ? ਤਾਂ ਸਤਿਗੁਰੂ ਜੀ ਸੁੱਖਾਂ ਦੀ ਅਉਧੀ ਉਚਾਰਦੇ ਹੋਏ ਅੰਮ੍ਰਿਤ-ਮਈ ਉਪਦੇਸ਼ ਬਖ਼ਸ਼ਦੇ ਹਨ।

## ਇਹੁ ਮਨੂਆ, ਦ੍ਰਿੜੁ ਕਰਿ ਰਖੀਐ; ਗੁਰਮੁਖਿ ਲਾਈਐ ਚਿਤੁ ॥

ਹੇ ਭਾਈ ! ਇਹੁ = ਇਸ ਮਨੂਆ = ਮਨ ਦੇ ਤਾਈਂ ਦ੍ਰਿੜੁ = ਪੱਕੀ ਤਰ੍ਹਾਂ ਕਰਿ = ਕਰ ਕੇ ਗੁਰੂ ਸਾਹਿਬ ਜੀ ਦੇ ਉਪਦੇਸ਼ ਵਿਚ ਰਖੀਐ = ਰੱਖਣਾ ਕਰੀਏ ਅਤੇ ਗੁਰਮੁਖ = ਗੁਰਮੁਖਤਾਈ ਵਾਲਾ ਸੁਭਾਅ ਧਾਰ ਕੇ ਪਰਮੇਸ਼ਰ ਵਿਚ ਚਿਤੁ = ਮਨ ਨੂੰ ਲਾਈਐ = ਲਾਉਣਾ ਕਰੀਏ।

## ਕਿਉ, ਸਾਸਿ ਗਿਰਾਸਿ ਵਿਸਾਰੀਐ; ਬਹਦਿਆ ਉਠਦਿਆ ਨਿਤ ॥

ਆਉਂਦੇ ਹੋਏ ਸਾਸਿ = ਸਾਹ ਵੀ ਅਤੇ ਗਿਰਾਸਿ = ਅੰਦਰ ਨੂੰ ਜਾਂਦੇ ਹੋਏ ਸਾਹ ਵੀ **ਵਾ:** ਗਿਰਾਸਿ = ਗ੍ਰਾਹੀ ਖਾਂਦਿਆਂ ਹੋਇਆਂ ਵੀ ਪਰਮੇਸ਼ਰ ਨੂੰ ਮਨ ਵਿੱਚੋਂ ਕਿਉ = ਕਿਸ ਵਾਸਤੇ ਵਿਸਾਰੀਐ = ਭੁਲਾਈਏ, ਉਸ ਪਰਮੇਸ਼ਰ ਨੂੰ ਬਹਦਿਆ = ਬੈਠਦਿਆਂ ਹੋਇਆਂ ਵੀ ਅਤੇ ਉਠਦਿਆ = ਉਠਣ ਲੱਗਿਆਂ ਵੀ ਨਿਤ = ਨਿਤਾਪ੍ਰਤੀ ਹੀ ਸਿਮਰਨਾ ਕਰੀਏ **ਵਾ:** ਸਮਾਧੀ ਵਿਚ ਬਹਦਿਆ = ਬੈਠਦਿਆਂ ਵੀ ਨਿਤ ਹੀ ਚਿਤ ਨੂੰ ਜੋੜਨਾ ਕਰੀਏ, ਸੰਸਾਰ ਵੱਲੋਂ ਉਠਦਿਆ = ਉਪਰਾਮ ਹੁੰਦਿਆਂ ਵੀ ਨਿਤ ਹੀ ਪਰਮੇਸ਼ਰ ਨੂੰ ਆਰਾਧਣਾ ਕਰੀਏ।

**ਮਰਣ ਜੀਵਣ ਕੀ ਚਿੰਤਾ ਗਈ; ਇਹੁ ਜੀਅੜਾ ਹਰਿ ਪ੍ਰਭ ਵਸਿ ॥**

ਇਸ ਪ੍ਰਕਾਰ ਉਨ੍ਹਾਂ ਪੁਰਸ਼ਾਂ ਦੀ ਮਰਣ ਅਤੇ ਜੀਵਣ = ਜਿਉਣ ਕੀ = ਦੀ ਚਿੰਤਾ = ਸੋਚ ਦੂਰ ਹੋ ਗਈ ਹੈ, ਉਹ ਜਾਣਦੇ ਹਨ ਕਿ ਇਹ ਜੀਅੜਾ = ਜੀਵ ਹਰਿ = ਹਰੀ ਪ੍ਰਭ = ਪਰਮੇਸ਼ਰ ਵਸਿ = ਅਧੀਨ ਹੈ।

**ਜਿਉ ਭਾਵੈ, ਤਿਉ ਰਖੁ ਤੂ; ਜਨ ਨਾਨਕ ਨਾਮੁ ਬਖਸਿ ॥੧॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਜਿਉ = ਜਿਵੇਂ ਤੈਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਤੂ = ਤੂੰ ਸਾਨੂੰ ਰਖੁ = ਰੱਖਣਾ ਕਰ ਅਤੇ ਸਾਨੂੰ ਜਨ = ਜਨਾਂ ਨੂੰ ਆਪਣੇ ਨਾਮ ਦੀ ਬਖਸਿ = ਬਖ਼ਸ਼ਿਸ਼ ਕਰ ॥੧॥

**ਮਃ ੩ ॥ ਮਨਮੁਖੁ ਅਹੰਕਾਰੀ ਮਹਲੁ ਨ ਜਾਣੈ; ਖਿਨੁ ਆਗੈ ਖਿਨੁ ਪੀਛੈ ॥**

ਮਨਮੁਖ = ਸਾਕਤ ਪੁਰਸ਼ ਅਹੰਕਾਰੀ = ਹੰਕਾਰ ਦੇ ਗ੍ਰਸੇ ਹੋਏ ਹਨ, ਉਹ ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਨ = ਨਹੀਂ ਜਾਣੈ = ਜਾਣਦੇ **ਵਾ:** ਤੁਰੀਆ ਪਦ, ਸਾਧਸੰਗਤ ਰੂਪੀ ਮਹਲ ਨੂੰ ਨਹੀਂ ਜਾਣਦੇ। ਖਿਨੁ = ਛਿਨ ਮਾਤਰ ਸਮੇਂ ਵਿਚ ਲਾਲਚ ਵਾਸਤੇ ਆਗੈ = ਅੱਗੇ ਹੋ ਜਾਂਦੇ ਹਨ ਤੇ ਜਦੋਂ ਪਰਖ ਦਾ ਸਮਾਂ ਹੁੰਦਾ ਹੈ, ਉਦੋਂ ਖਿਨੁ = ਛਿਨ ਮਾਤਰ ਸਮੇਂ ਵਿਚ ਹੀ ਪੀਛੈ = ਪਿੱਛੇ ਹਟ ਜਾਂਦੇ ਹਨ।

**ਸਦਾ ਬੁਲਾਈਐ, ਮਹਲਿ ਨ ਆਵੈ; ਕਿਉ ਕਰਿ ਦਰਗਹ ਸੀਝੈ ॥**

ਉਨ੍ਹਾਂ ਨੂੰ ਪਰਮੇਸ਼ਰ, ਗੁਰੂ ਸਾਹਿਬ ਜੀ ਬਾਣੀ ਦੁਆਰਾ, ਸ਼ਾਸਤਰਾਂ ਦੁਆਰਾ ਸਦਾ = ਹਮੇਸ਼ਾਂ ਹੀ ਆਪਣੇ ਕੋਲ, ਭਾਵ ਸਤਸੰਗਤ ਵਿਚ ਬੁਲਾਈਐ = ਬੁਲਾਉਂਦੇ ਹਨ, ਪ੍ਰੰਤੂ ਉਹ ਫਿਰ ਵੀ ਮਹਲਿ = ਮਹੱਲ ਵਿਚ **ਵਾ:** ਸਤਿਸੰਗਤ ਰੂਪੀ ਤੁਰੀਆ ਪਦ ਰੂਪੀ ਮਹਲਿ = ਮਹੱਲ ਵਿਚ, ਸਰੂਪ ਰੂਪ ਮਹਿਲ ਵਿਚ ਨ = ਨਹੀਂ ਆਵੈ = ਆਉਂਦੇ, ਫਿਰ ਦੱਸੋ ਕਿ ਕਿਉ = ਕਿਵੇਂ ਕਰਿ = ਕਰ ਕੇ ਉਹ ਪਰਮਾਤਮਾ ਦੀ ਦਰਗਹ = ਨਿਆਏ ਸਭਾ ਵਿਚ ਸੀਝੈ = ਮੁਕਤ ਹੋਣਗੇ, ਛੁਟਕਾਰਾ ਕਿਵੇਂ ਪਾਉਣਗੇ।

**ਸਤਿਗੁਰ ਕਾ ਮਹਲੁ, ਵਿਰਲਾ ਜਾਣੈ; ਸਦਾ ਰਹੈ ਕਰ ਜੋੜਿ ॥**

ਸਤਿਗੁਰ = ਗੁਰੂ ਸਾਹਿਬ ਜੀ ਕਾ = ਦਾ ਸਤਸੰਗਤ ਰੂਪੀ ਮਹਲ ਕੋਈ ਵਿਰਲਾ = ਟਾਵਾਂ ਟਾਵਾਂ ਹੀ ਜਾਣੈ = ਜਾਣਦਾ ਹੈ **ਵਾ:** ਗੁਰੂ ਜੀ ਦਾ ਸਾਰਿਆਂ ਦੇ ਹਿਰਦੇ ਵਿਚ ਨਿਵਾਸ ਹੈ, ਇਸ ਤੁਰੀਆ ਪਦ ਰੂਪੀ ਮਹਲ ਨੂੰ ਕੋਈ ਵਿਰਲਾ ਹੀ ਜਾਣਦਾ ਹੈ, ਜੋ ਸਦਾ = ਹਮੇਸ਼ਾਂ ਹੀ ਆਪਣੇ ਕਰ = ਹੱਥਾਂ ਨੂੰ (ਮਨ, ਬੁੱਧ ਰੂਪੀ ਹੱਥਾਂ ਨੂੰ) ਜੋੜਿ = ਜੋੜ ਕਰਕੇ ਰਹੈ = ਰਹਿੰਦਾ ਹੈ **ਵਾ:** ਚਿੱਤ ਦੀ ਬਿਰਤੀ ਨੂੰ ਜੋੜ ਕੇ ਰਹਿੰਦਾ ਹੈ।

**ਆਪਣੀ ਕ੍ਰਿਪਾ ਕਰੇ ਹਰਿ ਮੇਰਾ; ਨਾਨਕ ਲਏ ਬਹੋੜਿ ॥੨॥**

ਮੇਰਾ = ਸਾਡਾ ਹਰਿ = ਹਰੀ ਪਰਮੇਸ਼ਰ ਜਿਨ੍ਹਾਂ ਉਪਰ ਆਪਣੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰ ਦਿੰਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀ ਬਿਰਤੀ ਨੂੰ ਬ੍ਰਹਮਾਕਾਰ ਕਰ ਕੇ ਸੰਸਾਰਾਕਾਰ ਵੱਲੋਂ ਬਹੋੜਿ = ਮੋੜ ਲਏ = ਲੈਂਦਾ ਹੈ **ਵਾ:** ਤੁਰੀਆ ਪਦ ਵਿਚ ਇਸਥਿਤ ਕਰ ਕੇ ਸੰਸਾਰ ਸਮੁੰਦਰ ਤੋਂ ਬਹੋੜਿ = ਉਬਾਰ ਬਚਾ ਲੈਂਦਾ ਹੈ ॥੨॥

**ਪਉੜੀ ॥ ਸਾ ਸੇਵਾ ਕੀਤੀ ਸਫਲ ਹੈ; ਜਿਤੁ ਸਤਿਗੁਰ ਕਾ ਮਨੁ ਮੰਨੇ ॥**

ਸਾ = ਉਸ ਗੁਰਸਿੱਖ ਦੀ ਸੇਵਾ = ਟਹਿਲ ਕੀਤੀ ਹੋਈ ਸਫਲ = ਫਲਦਾਇਕ ਹੈ, ਜਿਤੁ = ਜਿਸ ਟਹਿਲ ਵਿਚ ਸਤਿਗੁਰ = ਗੁਰੂ ਸਾਹਿਬ ਜੀ ਕਾ = ਦਾ ਮਨੁ = ਹਿਰਦਾ ਮੰਨੇ = ਮੰਨਦਾ ਹੈ।

## ਜਾ ਸਤਿਗੁਰ ਕਾ ਮਨੁ ਮੰਨਿਆ; ਤਾ ਪਾਪ ਕਸੰਮਲ ਭੰਨੇ ॥

ਜਾ = ਜਦੋਂ ਸੇਵਾ ਵਿਚ ਸਤਿਗੁਰ = ਗੁਰੂ ਜੀ ਕਾ = ਦਾ ਮਨੁ = ਹਿਰਦਾ ਮੰਨਿਆ = ਮੰਨ ਜਾਂਦਾ ਹੈ ਤਾ = ਤਦੋਂ ਸਭ ਪਾਪ = ਗੁਨਾਹ ਕਸੰਮਲ = ਦੋਸ਼, ਗੁਰੂ ਜੀ ਭੰਨੇ = ਭੰਨ ਦਿੰਦੇ ਹਨ **ਵਾ:** (ਕਸੰ+ਮਲ) ਕਸੰ = ਕਸ਼ਟ ਦੇਣ ਵਾਲੇ ਮੈਲ ਰੂਪ ਪਾਪ ਗੁਰੂ ਜੀ ਨਾਸ਼ ਕਰ ਦਿੰਦੇ ਹਨ।

## ਉਪਦੇਸੁ ਜਿ ਦਿਤਾ ਸਤਿਗੁਰੂ; ਸੋ ਸੁਣਿਆ ਸਿਖੀ ਕੰਨੇ ॥

ਸਤਿਗੁਰੂ = ਗੁਰੂ ਜੀ ਨੇ ਜਿ = ਜਿਹੜਾ ਭੀ ਉਪਦੇਸੁ = ਗੁਰ ਦੀਖਿਆ, ਸ਼ਬਦ ਦਿਤਾ = ਦੇਣਾ ਕੀਤਾ ਹੈ, ਸੋ = ਉਹ ਸਿਖੀ = ਸਿੱਖਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨੇ = ਕੰਨਾਂ ਨਾਲ ਸੁਣਿਆ = ਸ੍ਰਵਣ ਕੀਤਾ ਹੈ।

## ਜਿਨ ਸਤਿਗੁਰ ਕਾ ਭਾਣਾ ਮੰਨਿਆ; ਤਿਨ ਚੜੀ ਚਵਗਣਿ ਵੰਨੇ ॥

(**ਚਵੱਗਣਿ** ਦਾ ਉਚਾਰਣ ਅੱਧਕ ਸਹਿਤ ਹੈ)

ਜਿਨ = ਜਿਨ੍ਹਾਂ ਨੇ ਸਤਿਗੁਰ = ਗੁਰੂ ਸਾਹਿਬ ਜੀ ਕਾ = ਦਾ ਭਾਣਾ = ਹੁਕਮ ਮੰਨਿਆ = ਮੰਨਣਾ ਕੀਤਾ ਹੈ, ਤਿਨ = ਉਨ੍ਹਾਂ ਨੂੰ ਚਵਗਣਿ = ਚਾਰ ਗੁਣਾਂ ਵੰਨੇ = ਰੰਗ ਚੜੀ = ਚੜ ਗਿਆ ਹੈ **ਵਾ:** ਚਵਗਣਿ = ਚਾਰ ਗੁਣਾਂ (ਚੌਗੁਣਾਂ) ਕੌਣ ਹੈ ? ਸ਼ੁਭ ਗਿਆਨ ਦੀਆਂ ਸੱਤ ਭੂਮਿਕਾਂ ਵਿੱਚੋਂ ਪਹਿਲੀਆਂ ਤਿੰਨ ਸ਼ੁਭ ਇੱਛਾ, ਸੁਵਿਚਾਰਨਾ, ਤਨੂਮਾਨਸਾ ਇਹ ਸਾਧਨ ਅਵਸਥਾ ਹਨ। ਸ੍ਰਵਣ ਕਰਨਾ ਸ਼ੁਭ ਇੱਛਾ ਹੈ, ਮੰਨਣ ਕਰਨਾ ਸੁਵਿਚਾਰਨਾ ਹੈ, ਨਿਧਿਆਸਣ ਕਰਨਾ ਤਨੂਮਾਨਸਾ ਹੈ। ਇਸ ਤੋਂ ਅਗਲੀ ਸਤੁਆਪਾਦ ਪਹਿਲੀ ਭੂਮਿਕਾ ਸਮਝਣੀ, ਦੂਸਰੀ ਅਸੰਸਕਤ = ਮੋਹ ਤੇ ਹੰਕਾਰ ਦੀ ਨਵਿਰਤੀ, ਤੀਸਰੀ ਪਦਾਰਥ ਅਭਾਵਨੀ (ਜਿਵੇਂ ਸੁਖੋਪਤੀ ਅਵਸਥਾ ਵਿਚ ਸਾਰੇ ਪਦਾਰਥਾਂ ਦਾ ਅਭਾਵ ਹੋ ਜਾਂਦਾ ਹੈ, ਇਉਂ ਪਦਾਰਥਾਂ ਦਾ ਅਭਾਵ ਹੋਣਾ) ਚੌਥੀ ਤੁਰੀਆ ਪਦ ਹੈ। (***ਨੋਟ :*** ਸੰਸਕ੍ਰਿਤ ਵਿਚ ਤੁਰੀਆ ਨਾਮ ਚੌਥੀ ਦਾ ਹੈ) ਇਸ ਪ੍ਰਕਾਰ ਉਨ੍ਹਾਂ ਦੇ ਤਾਈਂ ਚੌਗੁਣੀ ਤੁਰੀਆ ਪਦ ਦਾ ਵੰਨੇ = ਰੰਗ ਚੜ੍ਹ ਜਾਂਦਾ ਹੈ।

## ਇਹ ਚਾਲ ਨਿਰਾਲੀ ਗੁਰਮੁਖੀ; ਗੁਰ ਦੀਖਿਆ ਸੁਣਿ ਮਨੁ ਭਿੰਨੇ ॥੨੫॥

ਇਹ ਜਿਹੜੀ ਗੁਰਮੁਖੀ = ਗੁਰਮੁਖਤਾਈ ਵਾਲੀ ਚਾਲ = ਮਰਿਆਦਾ, ਰੀਤੀ ਬੜੀ ਨਿਰਾਲੀ = ਨਿਆਰੀ ਹੈ **ਵਾ:** ਜੋ ਗੁਰਮੁਖੀ ਬੋਲੀ ਹੈ, ਜੋ ਗੁਰੂ ਜੀ ਦੇ ਮੁਖ ਦੁਆਰਾ ਉਚਾਰੀ ਹੋਈ ਹੈ, ਉਸ ਦੀ ਚਾਲ = ਮਰਿਆਦਾ ਭੀ ਨਿਆਰੀ ਹੈ, ਅਸੰਗ ਹੈ। ਜਿਨ੍ਹਾਂ ਨੇ ਗੁਰ = ਸਤਿਗੁਰਾਂ ਤੋਂ ਦੀਖਿਆ = ਸਿੱਖਿਆ ਨੂੰ ਸੁਣਿ = ਸ੍ਰਵਣ ਕੀਤਾ ਹੈ, ਉਨ੍ਹਾਂ ਦੇ ਮਨੁ = ਹਿਰਦੇ ਪਰਮੇਸ਼ਰ ਦੇ ਨਾਮ ਵਿਚ ਭਿੰਨੇ = ਭਿੱਜ ਗਏ ਹਨ ॥੨੫॥

## ਸਲੋਕੁ ਮਃ ੩ ॥ ਜਿਨਿ, ਗੁਰੁ ਗੋਪਿਆ ਆਪਣਾ; ਤਿਸੁ ਠਉਰ ਨ ਠਾਉ ॥

ਜਿਨਿ = ਜਿਨ੍ਹਾਂ ਨੇ ਆਪਣੇ ਗੁਰੁ = ਗੁਰੂ ਨੂੰ ਗੋਪਿਆ = ਗੁਪਤ ਕੀਤਾ ਹੈ, ਛਪਾਇਆ ਹੈ ਭਾਵ ਜਦੋਂ ਉੱਚੀ ਪਦਵੀ ਪ੍ਰਾਪਤ ਹੋਣੀ ਤਾਂ ਹੰਕਾਰ ਦੇ ਸਹਿਤ ਕਹਿਣਾ ਕਿ ਮੈਂ ਕਿਸੀ ਤੋਂ ਸਿੱਖਿਆ ਨਹੀਂ ਲਈ, ਆਪ ਹੀ ਜਿਉਂ ਦਾ ਤਿਉਂ ਹਾਂ, ਸੁਤੇ ਹੀ ਪ੍ਰਾਪਤ ਹੈ। ਤਿਸੁ = ਤਿੰਨਾਂ ਨੂੰ ਲੋਕ ਪਰਲੋਕ ਵਿਚ ਠਉਰ = ਠਹਿਰਨ ਦੀ ਠਾਉ = ਥਾਂ ਨ = ਨਹੀਂ ਪ੍ਰਾਪਤ ਹੁੰਦੀ **ਵਾ:** ਤੁਰੀਆ ਪਦ ਵਿਚ ਠਉਰ = ਠਹਿਰਣ ਵਾਸਤੇ ਠਾਉ = ਥਾਂ ਨਹੀਂ ਮਿਲਦੀ **ਵਾ:** ਠਉਰ = ਸਾਧਸੰਗਤ ਵਿਚ ਠਹਿਰਣ ਵਾਸਤੇ ਥਾਂ ਨਹੀਂ ਮਿਲਦੀ।

**ਸਾਖੀ—ਇਕ ਮਦਾਰੀ ਤੇ ਜ਼ਿਮੀਂਦਾਰ ਦੀ :** ਇਕ ਨਗਰ ਵਿਚ ਮਦਾਰੀ ਤਮਾਸ਼ਾ ਕਰ ਰਿਹਾ ਸੀ, ਉਹ ਉੱਪਰ ਵੱਲ ਨੂੰ ਬਰਛਾ ਸੁੱਟ ਕੇ ਦੰਦਾਂ ਨਾਲ ਬੋਚ ਲਿਆ ਕਰੇ। ਇਹ ਕੌਤਕ ਵੇਖ ਕੇ ਲੋਕ ਬੜੇ ਹੈਰਾਨ ਤੇ ਪ੍ਰਸੰਨ ਹੋਏ, ਕਹਿੰਦੇ ਕੈਸੀ ਵਿੱਦਿਆ ਸਿੱਖਿਆ ਹੋਇਆ ਹੈ, ਜੋ ਦੰਦਾਂ ਵਿਚ ਹੀ ਬਰਛੇ ਨੂੰ ਬੋਚ ਲੈਂਦਾ

ਹੈ। ਪਾਸ ਹੀ ਇਕ ਜ਼ਿਮੀਂਦਾਰ ਖੜ੍ਹਾ ਸੀ, ਉਹ ਮਜ਼ਾਕੀਏ ਜਹੇ ਲਹਿਜੇ ਵਿਚ ਕਹਿਣਾ ਲੱਗਾ ਕਿ ਇਹ ਕਿਤਨੀ ਕੁ ਵੱਡੀ ਗੱਲ ਹੈ, ਇਹ ਕੰਮ ਤਾਂ ਮੈਂ ਵੀ ਕਰ ਸਕਦਾ ਹਾਂ। ਮਦਾਰੀ ਨੇ ਕਿਹਾ ਕਿ ਚੰਗਾ ਜੀ, ਫਿਰ ਬੋਚ ਕੇ ਦਿਖਾਉ। ਤਾਂ ਜ਼ਿਮੀਂਦਾਰ ਨੇ ਬਰਛਾ ਫੜ ਕੇ ਉਤਾਂਹ ਵੱਲ ਨੂੰ ਸੁੱਟ ਕੇ ਆਪਣੇ ਦੰਦਾਂ ਨਾਲ ਬੋਚ ਲਿਆ। ਲੋਕ ਬਹੁਤ ਪ੍ਰਸੰਨ ਹੋਏ, ਮਦਾਰੀ ਕਹਿੰਦਾ ਕਿ ਸਾਬਾਸ਼ ਤੇਰੇ ਮੁਰਸ਼ਦ ਦੇ ਗੁਰੂ ਦੇ, ਜਿਸ ਨੇ ਤੈਨੂੰ ਇਹ ਗੁਣ ਸਿਖਾਇਆ ਹੈ, ਜ਼ਿਮੀਂਦਾਰ ਕਹਿੰਦਾ ਕਿ ਮੇਰਾ ਤਾਂ ਕੋਈ ਗੁਰੂ ਨਹੀਂ ਹੈ। ਮਦਾਰੀ ਨੇ ਕਿਹਾ ਕਿ ਫਿਰ ਇਹ ਗੁਣ ਕਿਥੋਂ ਸਿੱਖਿਆ ਹੈ ? ਕਹਿੰਦਾ ਕਿ ਕਿਸੇ ਤੋਂ ਨਹੀਂ, ਆਪਣੇ ਆਪ ਹੀ ਆਉਂਦਾ ਹੈ। ਮਦਾਰੀ ਨੇ ਕਿਹਾ ਕਿ ਚੰਗਾ ਫਿਰ ਇਕ ਵਾਰੀ ਦੁਬਾਰਾ ਬਰਛੇ ਨੂੰ ਸੁੱਟ ਕੇ ਬੁੱਚਣਾ ਕਰ। ਜ਼ਿਮੀਂਦਾਰ ਨੇ ਦੁਬਾਰਾ ਉੱਪਰ ਨੂੰ ਸੁੱਟਿਆ ਤਾਂ ਝੂਠ ਬੋਲਣ ਅਤੇ ਪਰਮਾਤਮਾ ਨੂੰ ਨਾ ਭਾਉਣ ਕਰ ਕੇ ਉਹ ਬਰਛਾ ਇਸ ਕੋਲੋਂ ਬੁੱਚਿਆ ਨਾ ਗਿਆ ਤੇ ਇਸ ਦਾ ਨੱਕ ਮੂੰਹ ਸਾਰਾ ਪਾੜ ਗਿਆ ਤੇ ਉੱਚੀ ਉੱਚੀ ਰੋਣ ਲੱਗਾ, ਮਦਾਰੀ ਨੇ ਫਿਰ ਕਿਹਾ ਕਿ ਹੁਣ ਦੱਸ ਤੇਰਾ ਮੁਰਸ਼ਦ ਕੌਣ ਹੈ, ਕਹਿਣ ਲੱਗਾ ਕਿ ਬਗਲਾ ਮੱਛੀਆਂ ਨੂੰ ਉੱਪਰ ਨੂੰ ਸੁੱਟ ਕੇ ਬੋਚਦਾ ਹੁੰਦਾ ਸੀ। ਉਸ ਵੱਲ ਵੇਖ ਕੇ ਮੈਂ ਵੀ ਖੇਤਾਂ ਨੂੰ ਜਾਂਦਾ ਦਾਤੀ ਉੱਪਰ ਨੂੰ ਚਲਾ ਕੇ ਦੰਦਾਂ ਨਾਲ ਫੜ ਲੈਂਦਾ ਸੀ। ਉਸ ਕਸਰਤ ਕਰ ਕੇ ਹੀ ਮੇਰੇ ਵਿਚ ਇਹ ਗੁਣ ਆਇਆ। ਮਦਾਰੀ ਕਹਿੰਦਾ ਫਿਰ ਬਗਲਾ ਹੀ ਤੇਰਾ ਗੁਰੂ ਹੋਇਆ, ਪਰ ਤੂੰ ਉਸ ਨੂੰ ਲਕੋਇਆ ਕਿਉਂ, ਕਹਿੰਦਾ ਕਿ ਜੇ ਮੈਂ ਦੱਸਦਾ ਤਾਂ ਮੇਰੀ ਸ਼ੋਭਾ ਨਹੀਂ ਹੋਣੀ ਸੀ। ਸੋ ਜੋ ਆਪਣੇ ਗੁਰੂ ਨੂੰ ਗੁਪਤ ਕਰ ਦਿੰਦੇ ਹਨ ਤੇ ਆਪ ਹੀ ਗੁਰੂ ਬਣ ਕੇ ਬੈਠ ਜਾਂਦੇ ਹਨ, ਉਨ੍ਹਾਂ ਨੂੰ ਲੋਕ ਪਰਲੋਕ ਵਿਚ ਕਿਤੇ ਵੀ ਥਾਂ ਨਹੀਂ ਪ੍ਰਾਪਤ ਹੁੰਦੀ।

## ਹਲਤੁ ਪਲਤੁ ਦੋਵੈ ਗਏ; ਦਰਗਹ ਨਾਹੀ ਥਾਉ ॥

ਉਨ੍ਹਾਂ ਪੁਰਸ਼ਾਂ ਦਾ ਹਲਤੁ = ਇਹ ਲੋਕ ਅਤੇ ਪਲਤੁ = ਪਰਲੋਕ ਦੋਵੈ = ਦੋਨੋਂ ਹੀ ਨਿਸਫਲ ਗਏ = ਚਲੇ ਗਏ ਅਤੇ ਉਨ੍ਹਾਂ ਨੂੰ ਵਾਹਿਗੁਰੂ ਦੀ ਦਰਗਹ = ਨਿਆਇ ਸਭਾ ਵਿਚ ਭੀ ਥਾਉ = ਥਾਂ, ਟਿਕਾਣਾ ਨਾਹੀ = ਨਹੀਂ ਮਿਲਦਾ ਹੈ **ਵਾ:** ਦਰ = ਅੰਦਰ ਜੋ ਗਹ = ਤੁਰੀਆ ਪਦ ਹੈ, ਉਸ ਦੇ ਵਿਚ ਭੀ ਇਸਥਿਤੀ ਰੂਪ ਥਾਂ ਨਹੀਂ ਮਿਲਦਾ।

## ਓਹ ਵੇਲਾ ਹਥਿ ਨ ਆਵਈ; ਫਿਰਿ ਸਤਿਗੁਰ ਲਗਹਿ ਪਾਇ ॥

ਓਹ = ਉਹ ਵੇਲਾ = ਸਮਾਂ ਹੱਥ ਵਿਚ ਨ = ਨਹੀਂ ਆਵਈ = ਆਉਂਦਾ ਕਿ ਜਿਹੜਾ ਫਿਰਿ = ਮੁੜ ਕੇ ਸਤਿਗੁਰ = ਗੁਰੂ ਜੀ ਦੀ ਪਾਇ = ਚਰਨਾਂ ਵਿਚ ਲਗਹਿ = ਲੱਗ ਸਕੇਗਾ।

## ਸਤਿਗੁਰ ਕੀ ਗਣਤੈ ਘੁਸੀਐ; ਦੁਖੇ ਦੁਖਿ ਵਿਹਾਇ ॥

ਜਿਹੜਾ ਸਤਿਗੁਰ = ਗੁਰੂ ਸਾਹਿਬ ਕੀ = ਦੀ ਗਣਤੈ = ਗਿਣਤੀ ਵਿੱਚੋਂ ਘੁਸੀਐ = ਘੁਸ ਗਿਆ, ਭੁੱਲ ਗਿਆ ਹੈ, ਭਾਵ ਗੁਰਸਿੱਖੀ ਤੋਂ ਬੇਮੁਖ ਹੋ ਗਿਆ ਹੈ, ਉਨ੍ਹਾਂ ਦੀ ਦੁਖੇ ਦੁਖਿ = ਦੁਖ ਹੀ ਦੁਖ ਵਿਚ ਸਾਰੀ ਉਮਰਾ ਵਿਹਾਇ = ਗੁਜ਼ਰਦੀ ਹੈ, ਬਤੀਤ ਹੁੰਦੀ ਹੈ।

## ਸਤਿਗੁਰੁ ਪੁਰਖੁ ਨਿਰਵੈਰੁ ਹੈ; ਆਪੇ ਲਏ ਜਿਸੁ ਲਾਇ ॥

ਸਤਿਗੁਰੁ = ਗੁਰੂ ਸਾਹਿਬ ਜੀ ਤਾਂ ਸਭ ਥਾਵਾਂ 'ਤੇ ਪੁਰਖੁ = ਪੂਰਨ, ਵਿਆਪਕ ਅਤੇ ਨਿਰਵੈਰੁ = ਵੈਰ ਤੋਂ ਰਹਿਤ ਹਨ, ਜਿਸੁ = ਜਿਨ੍ਹਾਂ ਨੂੰ ਗੁਰੂ ਆਪੇ = ਆਪ ਕਿਰਪਾ ਕਰਕੇ ਬਖ਼ਸ਼ ਲਏ = ਲੈਂਦੇ ਹਨ, ਉਨ੍ਹਾਂ ਨੂੰ ਪਰਮੇਸ਼ਰ ਦੇ ਨਾਮ ਸਿਮਰਨ ਵਿਚ ਲਾਇ = ਲਾ ਦਿੰਦੇ ਹਨ **ਵਾ:** ਉਨ੍ਹਾਂ ਦੀ ਬਿਰਤੀ ਨੂੰ ਨਾਮ ਸਿਮਰਨ ਵਿਚ ਲਾਇ = ਜੋੜ ਦਿੰਦੇ ਹਨ।

# ਨਾਨਕ ਦਰਸਨੁ ਜਿਨਾ ਵੇਖਾਲਿਓਨੁ; ਤਿਨਾ ਦਰਗਹ ਲਏ ਛਡਾਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ = ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੇ ਸਰੂਪ ਦਾ ਦਰਸਨੁ = ਦੀਦਾਰ ਵੇਖਾਲਿਓਨੁ = ਦਿਖਾਉਣਾ ਕੀਤਾ ਹੈ, ਤਿਨਾ = ਉਨ੍ਹਾਂ ਨੂੰ ਦਰਗਹ = ਪਰਲੋਕ ਵਿਚ, ਕਰਤਾਰ ਦੀ ਨਿਆਇ ਸਭਾ ਵਿਚ ਛਡਾਇ = ਛਡਾ ਲੈਂਦੇ ਹਨ।੧। ਜੈਸਾ ਕਿ :

**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥੪॥੨॥੧੩॥**

*(ਸੋਰਠਿ ਮ: ੫, ਅੰਗ ੬੧੨)*

# ਮਃ ੩ ॥ ਮਨਮੁਖੁ ਅਗਿਆਨੁ; ਦੁਰਮਤਿ ਅਹੰਕਾਰੀ ॥

ਮਨਮੁਖੁ = ਦੁਸ਼ਟ ਪੁਰਸ਼ ਦੀ ਅਗਿਆਨੁ = ਅਵਿਦਿਆ ਦੇ ਕਰਕੇ ਦੁਰਮਤਿ = ਖੋਟੀ ਮੱਤ ਹੈ, ਜਿਸ ਕਰ ਕੇ ਉਹ ਅਹੰਕਾਰੀ = ਹੰਕਾਰ ਦੇ ਸਹਿਤ ਰਹਿੰਦਾ ਹੈ **ਵਾ:** ਮਨਮੁਖ ਪੁਰਸ਼ ਐਸਾ ਅਗਿਆਨ ਵਿਚ ਫਸਿਆ ਪਿਆ ਹੈ ਕਿ ਦੁਰਮਤਿ = ਖੋਟੀ ਸਿੱਖਿਆ ਗ੍ਰਹਿਣ ਕਰ ਕੇ ਹੰਕਾਰੀ ਹੋ ਰਿਹਾ ਹੈ।

# ਅੰਤਰਿ ਕ੍ਰੋਧੁ; ਜੂਐ ਮਤਿ ਹਾਰੀ ॥

ਇਸ ਦੇ ਅੰਤਰਿ = ਅੰਦਰ ਬਹੁਤ ਕ੍ਰੋਧੁ = ਗ਼ੁੱਸਾ ਹੈ, ਵਿਸ਼ੇ ਰੂਪ, ਸੰਸਾਰ ਰੂਪੀ ਜੂਐ = ਜੂਏ ਵਿਚ ਆਪਣੀ ਮਤਿ = ਅਕਲ ਨੂੰ ਹਾਰੀ = ਹਾਰ ਗਿਆ ਹੈ।

# ਕੂੜੁ ਕੁਸਤੁ; ਓਹੁ ਪਾਪ ਕਮਾਵੈ ॥

(**ਕੁਸੱਤ** ਦਾ ਉਚਾਰਣ ਅੱਧਕ ਸਹਿਤ ਹੈ)

ਹਰ ਵੇਲੇ ਕੂੜੁ = ਝੂਠ ਬੋਲਦਾ ਹੈ, ਕੁਸਤੁ = ਖੋਟਾ ਹਠ ਕਰਦਾ ਹੈ **ਵਾ:** ਕੁਸਤੁ = ਉਲਟੇ ਕੰਮ ਕਰਦਾ ਹੈ ਅਤੇ ਓਹੁ = ਉਹ ਪਰ ਸੇਜਾ ਗਮਨ ਰੂਪ ਪਾਪ = ਉਪੱਦ੍ਰਵ ਕਮਾਵੈ = ਕਮਾਉਂਦਾ ਹੈ।

# ਕਿਆ ਓਹੁ ਸੁਣੈ; ਕਿਆ ਆਖਿ ਸੁਣਾਵੈ ॥

ਕਿਆ = ਕੀ ਓਹੁ = ਉਹ ਮਨਮੁਖ ਪੁਰਸ਼ ਕਿਸੇ ਦੇ ਬਚਨਾਂ ਨੂੰ ਸੁਣੈ = ਸੁਣ ਸਕਦਾ ਹੈ ਤੇ ਕਿ = ਕੀ ਉਹ ਮਨਮੁਖ ਪੁਰਖ ਦੂਸਰੇ ਨੂੰ ਮੁਖ ਦੁਆਰਾ ਆਖਿ = ਕਹਿ ਕਰਕੇ ਸੁਣਾਵੈ = ਸੁਣਾ ਸਕਦਾ ਹੈ।

# ਅੰਨ੍ਹਾ ਬੋਲਾ; ਖੁਇ ਉਝੜਿ ਪਾਇ ॥

(**ਬੋਲਾ** ਦਾ ਉਚਾਰਣ ਪੋਲਾ ਹੈ)

ਅੰਨ੍ਹਾ = ਨੇਤਰਾਂ ਤੋਂ ਹੀਣਾ ਬੋਲਾ = ਬਹਿਰਾ ਆਦਮੀ ਖੁਇ = ਭੁੱਲ ਕਰਕੇ ਉਝੜਿ = ਉਜਾੜ ਵਿਚ ਹੀ ਪਿਆ ਰਹਿੰਦਾ ਹੈ **ਅਥਵਾ** ਇਹ ਮਨਮੁਖ ਪੁਰਸ਼ ਬਿਬੇਕ ਵੈਰਾਗ ਰੂਪੀ ਨੇਤਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਹੀਣਾ ਹੋਣ ਕਰ ਕੇ ਬੋਲ਼ਾ ਹੈ, ਇਸ ਪ੍ਰਕਾਰ ਖੁਇ = ਭੁੱਲ ਕਰ ਕੇ ਸੰਸਾਰ ਰੂਪੀ ਉਝੜਿ = ਉਜਾੜ ਵਿਚ ਹੀ ਆਪਣੇ ਆਪ ਨੂੰ ਪਾਇ = ਪਾਉਂਦਾ ਹੈ।

# ਮਨਮੁਖੁ ਅੰਧਾ; ਆਵੈ ਜਾਇ ॥

ਮਨਮੁਖੁ = ਵੇਮੁਖ ਪੁਰਖ ਅੰਧਾ = ਅੰਨ੍ਹਾ, ਅਗਿਆਨੀ ਪੁਰਸ਼, ਸੰਸਾਰ ਵਿਚ ਜਨਮ ਧਾਰ ਕੇ ਆਵੈ = ਆਉਂਦਾ ਹੈ ਤੇ ਮਰ ਕਰ ਕੇ ਜਾਇ = ਜਾਂਦਾ ਹੈ, ਭਾਵ ਜੰਮਦਾ ਮਰਦਾ ਹੀ ਰਹਿੰਦਾ ਹੈ।

## ਬਿਨੁ ਸਤਿਗੁਰ ਭੇਟੇ; ਥਾਇ ਨ ਪਾਇ ॥

ਸਤਿਗੁਰ = ਗੁਰੂ ਸਾਹਿਬ ਜੀ ਦੇ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਕੋਈ ਸਰੂਪ ਰੂਪੀ ਥਾਇ = ਥਾਂ ਨ = ਨਹੀਂ ਪਾਇ = ਪਾ ਸਕਦਾ।

## ਨਾਨਕ; ਪੂਰਬਿ ਲਿਖਿਆ ਕਮਾਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਮਨਮੁਖ ਪੂਰਬਿ = ਪੂਰਬਲੇ ਕਰਮਾਂ ਦੀ ਲਿਖਿਆ = ਲਿਖਤ ਅਨੁਸਾਰ ਹੀ ਕਰਮ ਕਮਾਇ = ਕਮਾਉਂਦਾ ਹੈ ॥੨॥

## ਪਉੜੀ ॥ ਜਿਨ ਕੇ ਚਿਤ ਕਠੋਰ ਹਹਿ; ਸੇ ਬਹਹਿ ਨ ਸਤਿਗੁਰ ਪਾਸਿ ॥

ਹੇ ਭਾਈ! ਜਿਨ = ਜਿਨ੍ਹਾਂ ਕੇ = ਦੇ ਚਿਤ = ਹਿਰਦੇ ਬਹੁਤ ਕਠੋਰ = ਕਰੜੇ ਹਹਿ = ਹਨ, ਸੇ = ਉਹ ਸਤਿਗੁਰੁ = ਗੁਰੂ ਸਾਹਿਬ ਜੀ ਦੇ ਪਾਸਿ = ਕੋਲ ਭਾਵ ਸਤਿਸੰਗਤ ਵਿਚ ਬਹਹਿ = ਬੈਠਦੇ ਨ = ਨਹੀਂ ਹਨ।

## ਓਥੈ ਸਚੁ ਵਰਤਦਾ; ਕੂੜਿਆਰਾ ਚਿਤ ਉਦਾਸਿ ॥

ਕਿਉਂਕਿ ਉਥੈ = ਉਥੇ ਸਤਿਸੰਗਤ ਵਿਚ ਸਚੁ = ਸੱਚਾ ਉਪਦੇਸ਼ ਵਰਤਦਾ = ਵਰਤੋਂ ਵਿਚ ਆਉਂਦਾ ਹੈ, ਭਾਵ ਸੱਚ ਦਾ ਹੀ ਵਰਤਾਰਾ ਵਰਤਦਾ ਹੈ ਤੇ ਕੂੜਿਆਰਾ = ਝੂਠਿਆਂ ਦਾ ਚਿਤ = ਦਿਲ, ਉਥੇ ਉਦਾਸਿ = ਉਪਰਾਮ ਹੋ ਜਾਂਦਾ ਹੈ।

## ਓਇ ਵਲੁ ਛਲੁ ਕਰਿ ਝਤਿ ਕਢਦੇ; ਫਿਰਿ ਜਾਇ ਬਹਹਿ ਕੂੜਿਆਰਾ ਪਾਸਿ ॥

ਜੇਕਰ ਕਿਤੇ ਭੁਲੇਖੇ ਨਾਲ ਸੰਗਤ ਵਿਚ ਆ ਜਾਣ ਤਾਂ ਵਲੁ = ਫ਼ਰੇਬ ਕਰਕੇ ਛਲੁ = ਕਪਟ ਕਰਿ = ਕਰ ਕੇ ਆਪਣਾ ਝਤਿ = ਸਮਾਂ ਕਢਦੇ = ਕੱਢ ਲੈਂਦੇ ਹਨ, ਫਿਰਿ = ਫੇਰ ਜਾਇ = ਜਾ ਕਰ ਕੇ ਕੂੜਿਆਰਾ = ਝੂਠਿਆਂ ਪੁਰਸ਼ਾਂ ਦੇ ਪਾਸਿ = ਕੋਲ ਹੀ ਬਹਹਿ = ਬੈਠਦੇ ਹਨ, ਕਿਉਂਕਿ ਉਨ੍ਹਾਂ ਨੂੰ ਸੱਚ ਚੰਗਾ ਨਹੀਂ ਲੱਗਦਾ।

## ਵਿਚਿ ਸਚੇ, ਕੂੜੁ ਨ ਗਡਈ; ਮਨਿ ਵੇਖਹੁ ਕੋ ਨਿਰਜਾਸਿ ॥

ਜਿਹੜੇ ਸਚੇ = ਸੱਚਿਆਂ ਪੁਰਸ਼ਾਂ ਦੇ ਵਿਚਿ = ਹਿਰਦੇ ਅੰਦਰ ਕੂੜੁ = ਝੂਠ ਨ = ਨਹੀਂ ਗਡਈ = ਮਿਲਦਾ **ਵਾ:** ਸੱਚੇ ਦੀ ਸੰਗਤ ਵਿਚਿ ਬੈਠਣ ਵਾਲਿਆਂ ਦੇ ਚਿਤ ਅੰਦਰ ਝੂਠ ਨਹੀਂ ਗਡਈ = ਗੱਡਿਆ ਜਾਂਦਾ **ਵਾ:** ਸੱਚੇ ਪੁਰਸ਼ਾਂ ਦੇ ਵਿਚ ਕੂੜੁ = ਝੂਠੇ ਪੁਰਸ਼ ਨਹੀਂ ਗਡਈ = ਮਿਲਦੇ ਭਾਵੇਂ ਕੋ = ਕੋਈ ਮਨਿ = ਹਿਰਦੇ ਵਿਚ ਵੀ ਨਿਰਜਾਸਿ = ਨਿਰਣਾ ਕਰਕੇ ਵੇਖਹੁ = ਵੇਖ ਲਵੋ।

## ਕੂੜਿਆਰ ਕੂੜਿਆਰੀ ਜਾਇ ਰਲੇ; ਸਚਿਆਰ ਸਿਖ ਬੈਠੇ, ਸਤਿਗੁਰ ਪਾਸਿ ॥੨੬॥

ਕੂੜਿਆਰ = ਝੂਠ ਬੋਲਣ ਵਾਲੇ ਪੁਰਸ਼ ਕੂੜਿਆਰੀ = ਝੂਠ ਬੋਲਣ ਵਾਲਿਆਂ ਵਿਚ ਹੀ ਜਾਇ = ਜਾ ਕਰਕੇ ਰਲੇ = ਰਲਦੇ ਹਨ ਤੇ ਜੋ ਸਚਿਆਰ = ਸੱਚ ਦੀ ਕਮਾਈ ਕਰਨ ਵਾਲੇ ਸਿਖ = ਗੁਰਸਿੱਖ ਹਨ, ਉਹੋ ਹੀ ਸਤਿਗੁਰ = ਗੁਰੂ ਸਾਹਿਬ ਜੀ ਦੇ ਪਾਸਿ = ਕੋਲ ਭਾਵ ਸੰਗਤ ਵਿਚ ਬੈਠੇ = ਬੈਠਦੇ ਹਨ ॥੨੬॥

**[ਅੰਗ ੩੧੫]**

# ਸਲੋਕ ਮਃ ੫ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ, ਉਦੋਂ ਪ੍ਰਿਥੀਏ ਨੇ ਈਰਖਾ ਵਸ ਹੋ ਕੇ ਬਾਦਸ਼ਾਹ ਕੋਲ ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਇਸ ਨੂੰ ਇਕ ਪਿੰਡ (ਕੋਠਾ ਸੋਢੀਆਂ ਦਾ) ਦੇ ਦਿੱਤਾ। ਇਸ ਨੇ ਸੁਲਹੀ ਖ਼ਾਂ ਨੂੰ ਆਪਣਾ ਮਿੱਤਰ ਬਣਾਇਆ ਤੇ ਗੁਰੂ ਜੀ ਉੱਪਰ ਚੜ੍ਹਾਈ ਕੀਤੀ। ਜਦੋਂ ਪਹਿਲੀ ਵਾਰ ਹੇਰਾਂ ਤੋਂ ਆਇਆ, ਗੁਰੂ ਜੀ ਨੇ ਪ੍ਰਿਥੀਏ ਨੂੰ ਵੱਡਾ ਭਾਈ ਜਾਣ ਕੇ ਕਿਹਾ ਕਿ ਅਸੀਂ ਕੋਈ ਮਾਲਕੀ ਨਹੀਂ ਕਰਦੇ, ਭਾਵੇਂ ਤੂੰ ਆਣ ਕੇ ਰਹੀ ਜਾਹ। ਇਉਂ ਗੁਰੂ ਜੀ ਆਪ ਬਡਾਲੀ ਸਾਹਿਬ ਜਾ ਕੇ ਰਹੇ, ਉਥੇ ਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਅਵਤਾਰ ਹੋਇਆ। ਤਿੰਨ ਸਾਲ ਤੋਂ ਬਾਅਦ ਫਿਰ ਸੰਗਤ ਨੇ ਬੇਨਤੀ ਕਰ ਕੇ ਗੁਰੂ ਜੀ ਨੂੰ ਅੰਮ੍ਰਿਤਸਰ ਸਾਹਿਬ ਲੈ ਆਂਦਾ ਤਾਂ ਉਧਰ ਪ੍ਰਿਥੀਏ ਨੇ ਫਿਰ ਸੁਲਹੀ ਖ਼ਾਂ ਨੂੰ ਗੁਰੂ ਜੀ ਦੇ ਵਿਰੁੱਧ ਚੜ੍ਹਾਅ ਲਿਆਂਦਾ। ਸੰਗਤਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਮਹਾਰਾਜ ਸੁਲਹੀ ਖ਼ਾਂ ਆ ਰਿਹਾ ਹੈ, ਸਤਿਗੁਰੂ ਜੀ ਧੀਰਜ ਦਿੰਦੇ ਹੋਏ ਕਹਿਣ ਲੱਗੇ ਕਿ ਪਰਮੇਸ਼ਰ ਦੇ ਭਾਣੇ ਵਿਚ ਹੀ ਰਹਿਣਾ ਕਰੋ, ਸੁਲਹੀ ਖ਼ਾਂ ਪਹਿਲਾਂ ਪ੍ਰਿਥੀਏ ਕੋਲ ਆਇਆ, ਪ੍ਰਿਥੀਆ ਇਸ ਨੂੰ ਆਪਣੇ ਲਾਏ ਹੋਏ ਆਵੇ ਦਿਖਾਉਣ ਲਈ ਲੈ ਗਿਆ। ਸੁਲਹੀ ਸ਼ਰਾਬ ਨਾਲ ਰੱਜਿਆ ਹੋਇਆ ਜਦੋਂ ਇਕਦਮ ਆਵੇ ਉੱਪਰ ਚੜ੍ਹਨ ਲੱਗਾ ਤਾਂ ਪੈਰ ਖਿਸਕਣ ਕਰਕੇ ਆਵੇ ਵਿਚ ਹੀ ਧਸ ਕੇ ਮਰ ਗਿਆ ਤੇ ਦੂਸਰਾ ਜੋ ਸੁਲਭੀ ਖ਼ਾਂ ਸੀ, ਇਹ ਭੀ ਚੰਦੂ ਦੀ ਸਲਾਹ ਨਾਲ ਗੁਰੂ ਜੀ ਨੂੰ ਪਕੜਨ ਵਾਸਤੇ ਆਇਆ ਤਾਂ ਗੋਇੰਦਵਾਲ ਦੇ ਮੰਡ ਉਪਰ ਇਸ ਦੇ ਨੌਕਰ ਸਯਦਾ ਨੇ ਹੀ ਇਸ ਨੂੰ ਮਾਰ ਦਿੱਤਾ ਸੀ। ਉਸ ਵਕਤ ਸਤਿਗੁਰਾਂ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ ਹੈ।

## ਰਹਦੇ ਖੁਹਦੇ ਨਿੰਦਕ ਮਾਰਿਅਨੁ; ਕਰਿ ਆਪੇ ਆਹਰੁ ॥

ਹੇ ਭਾਈ ! ਉਸ ਪਰਮੇਸ਼ਰ ਨੇ ਆਪੇ = ਆਪ ਹੀ ਆਹਰੁ = ਉੱਦਮ ਕਰਿ = ਕਰਕੇ ਰਹਦੇ ਖੁਹਦੇ = ਬਚਦੇ ਖੁਚਦੇ ਨਿੰਦਕ = ਨਿੰਦਿਆ ਕਰਨ ਵਾਲਿਆਂ ਨੂੰ ਮਾਰਿਅਨੁ = ਮਾਰ ਦਿੱਤਾ ਹੈ **ਅਥਵਾ** ਜਿਹੜੇ ਹੰਕਾਰ ਕਰਕੇ ਖੁਹਦੇ = ਖੂੰਹਦੇ, ਖਹਿੰਦੇ ਰਹਦੇ = ਰਹਿੰਦੇ ਸੀ ਭਾਵ ਜਿਨ੍ਹਾਂ ਅੰਦਰ ਹੰਕਾਰ ਦੀ ਖੁਣਕ ਸੀ, ਉਨ੍ਹਾਂ ਨਿੰਦਿਆ ਕਰਨ ਵਾਲਿਆਂ ਨੂੰ ਪਰਮੇਸ਼ਰ ਨੇ ਆਪ ਹੀ ਆਹਰ = ਉੱਦਮ ਕਰਿ = ਕਰਕੇ ਮਾਰਿਅਨੁ = ਮਾਰ ਦਿੱਤਾ ਹੈ।

## ਸੰਤ ਸਹਾਈ ਨਾਨਕਾ; ਵਰਤੈ ਸਭ ਜਾਹਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਆਪਣੇ ਸੰਤ = ਸ਼ਾਂਤ ਆਤਮਾ ਮਹਾਂਪੁਰਖਾਂ ਦਾ ਹਮੇਸ਼ਾ ਸਹਾਈ = ਸਹਾਇਕ ਹੈ ਅਤੇ ਸਭ = ਸਾਰਿਆਂ ਵਿਚ ਜਾਹਰੁ = ਪ੍ਰਤੱਖ ਰੂਪ ਹੋ ਕੇ ਵਰਤੈ = ਵਰਤ ਰਿਹਾ ਹੈ ॥੧॥

## ਮਃ ੫ ॥ ਮੁੰਢਹੁ ਭੁਲੇ ਮੁੰਢ ਤੇ; ਕਿਥੈ ਪਾਇਨਿ ਹਥੁ ॥

ਜਿਹੜੇ ਮੁੰਢਹੁ = ਜਨਮ ਕਾਲ ਤੋਂ ਹੀ ਲੈ ਕੇ ਮੁੰਢ = ਮੂਲ ਰੂਪ ਪਰਮੇਸ਼ਰ ਨੂੰ ਭੁਲੇ = ਭੁੱਲ ਗਏ ਹਨ, ਉਹ ਆਪਣੇ ਬਚਾਅ ਵਾਸਤੇ ਕਿਥੈ = ਕਿਥੇ ਹਥੁ = ਹੱਥਾਂ ਨੂੰ ਪਾਇਨਿ = ਪਾਉਣਗੇ ? ਭਾਵ ਉਨ੍ਹਾਂ ਦੇ ਉਬਰਨ ਵਾਸਤੇ ਕੋਈ ਉਪਾਅ ਨਹੀਂ ਹੈ।

## ਤਿੰਨੈ ਮਾਰੇ ਨਾਨਕਾ; ਜਿ ਕਰਣ ਕਾਰਣ ਸਮਰਥੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿ = ਜਿਹੜਾ ਕਾਰਣ = ਕਾਰਜਾਂ ਦੇ ਕਰਣ = ਕਰਨ

ਵਾਸਤੇ ਸਮਰਥੁ = ਸਰਬ ਸ਼ਕਤੀਵਾਨ ਹੈ, ਤਿੰਨੈ = ਤਿਸ ਪਰਮੇਸ਼ਰ ਨੇ ਹੀ ਉਨ੍ਹਾਂ ਨੂੰ ਮਾਰੇ = ਮਾਰਨਾ ਕੀਤਾ ਹੈ ॥੨॥

# ਪਉੜੀ ੫ ॥

(**੫** ਅੰਕ ਨੂੰ **ਪੰਜਵਾ** ਉਚਾਰਣਾ ਹੈ)

੫ = ਪੰਜਵੇਂ ਪਾਤਿਸ਼ਾਹ ਜੀ ਪਉੜੀ ਉਚਾਰਨ ਕਰਦੇ ਹਨ (***ਨੋਟ :*** "ਬਾਕੀ ਸਾਰੀਆਂ ਤਾਂ ਚੌਥੇ ਪਾਤਿਸ਼ਾਹ ਜੀ ਦੀਆਂ ਹੀ ਪਉੜੀਆਂ ਹਨ, ਇਥੇ ਸਲੋਕ ਵਧੀਕ ਹੋਣ ਕਰ ਕੇ ਪੰਜਵੇਂ ਪਾਤਿਸ਼ਾਹ ਜੀ ਨੇ ਨਵੀਂ ਪਉੜੀ ਰਚ ਕੇ ਪ੍ਰਕਰਣ ਨੂੰ ਮੇਲਣਾ ਕੀਤਾ ਹੈ। ਅੱਗੇ ਹੋਰ ਵੀ ਇਸ ਪ੍ਰਕਾਰ ਦੇ ਸ਼ਬਦ (ਪਉੜੀਆਂ) ਆਉਣਗੇ, ਜਿਵੇਂ "ਪਉੜੀ ਮਹਲਾ ੫" "ਪਉੜੀ ਨਵੀ ਮਹਲਾ ੫" ਆਦਿ। ਇਸ (੫) ਅੰਕ ਨੂੰ ਵਾਧੂ ਨਹੀਂ ਸਮਝਣਾ ਅਤੇ ਪਉੜੀ ਪੰਜਵੀਂ ਨਹੀਂ ਉਚਾਰਨਾ ਕਿਉਂਕਿ ਇਹ ਪੰਜਵੀਂ ਪਉੜੀ ਨਹੀਂ ਹੈ, ਸਤਾਈਵੀਂ ਪਉੜੀ ਹੈ। ਇਸ ਦਾ ਸ਼ੁਧ ਉਚਾਰਨ "ਪਉੜੀ ਪੰਜਵਾ" ਹੀ ਕਰਨਾ ਹੈ।

## ਲੈ ਫਾਹੇ, ਰਾਤੀ ਤੁਰਹਿ; ਪ੍ਰਭੁ ਜਾਣੈ ਪ੍ਰਾਣੀ ॥

ਜਿਹੜੇ ਲੋਕ ਫਾਹੇ = ਕਮੰਦ ਲੈ = ਲੈ ਕਰ ਕੇ ਰਾਤੀ = ਰਾਤਾਂ ਨੂੰ ਤੁਰਹਿ = ਤੁਰਦੇ ਹਨ, ਉਨ੍ਹਾਂ ਪ੍ਰਾਣੀ = ਪ੍ਰਾਣਾਧਾਰੀ ਜੀਵਾਂ ਦੇ ਕੀਤੇ ਕਰਮਾਂ ਨੂੰ ਪ੍ਰਭ = ਪਰਮੇਸ਼ਰ ਆਪ ਜਾਣੈ = ਜਾਣਦਾ ਹੈ। (***ਨੋਟ :*** ਕਮੰਦ = ਉਹ ਰੱਸੀ ਜਿਸ ਨਾਲ ਚੋਰ ਮਕਾਨ ਉੱਪਰ ਚੜ੍ਹਨ ਦਾ ਕੰਮ ਲੈਂਦਾ ਹੈ ਜਾਂ ਮਾਰਨ ਦਾ ਕੰਮ ਲੈਂਦਾ ਹੈ।) ਜੈਸਾ ਕਿ :

**ਕਬੀਰ ਰਾਤੀ ਹੋਵਹਿ ਕਾਰੀਆ ਕਾਰੇ ਊਭੇ ਜੰਤ ॥**
**ਲੈ ਫਾਹੇ ਉਠਿ ਧਾਵਤੇ ਸਿ ਜਾਨਿ ਮਾਰੇ ਭਗਵੰਤ ॥੧੦॥** *(ਸਲੋਕ ਕਬੀਰ, ਅੰਗ ੧੩੬੪-੬੫)*

## ਤਕਹਿ ਨਾਰਿ ਪਰਾਈਆ; ਲੁਕਿ ਅੰਦਰਿ ਠਾਣੀ ॥

ਉਹ ਲੁਕਵੇਂ ਠਾਣੀ = ਥਾਵਾਂ ਅੰਦਰਿ = ਵਿਚ ਲੁਕਿ = ਛੁਪ ਕੇ ਪਰਾਈਆ = ਬੇਗਾਨੀਆਂ ਨਾਰਿ = ਇਸਤਰੀਆਂ, ਮਾਇਆ ਨੂੰ ਤਕਹਿ = ਤੱਕਦੇ ਹਨ **ਅਥਵਾ** ਪ੍ਰਤੱਖ ਪਰਾਈਆ = ਪਰਾਈਆਂ ਨਾਰਿ = ਇਸਤਰੀਆਂ ਨੂੰ ਖੋਹਣ ਵਾਸਤੇ, ਠਾਣੀ = ਥਾਵਾਂ ਦੇ ਅੰਦਰ ਲੁਕਿ = ਲੁਕ ਕਰ ਕੇ ਉਨ੍ਹਾਂ ਦੇ ਰੂਪ ਨੂੰ ਤਕਹਿ = ਤੱਕਦੇ ਹਨ।

## ਸੰਨ੍ਹੀ ਦੇਨਿ ਵਿਖੰਮ ਥਾਇ; ਮਿਠਾ ਮਦੁ ਮਾਣੀ ॥

ਵਿਖੰਮ = ਕਠਨ ਥਾਇ = ਥਾਵਾਂ, ਚੂਨੇ ਗੱਚ ਮੰਦਰਾਂ ਆਦਿਕਾਂ 'ਚ ਸੰਨ੍ਹੀ = ਸੰਨ, ਪਾੜ੍ਹਾ ਲਗਾ ਦੇਨਿ = ਦਿੰਦੇ ਹਨ ਤੇ ਫਿਰ ਉਥੋਂ ਧਨ ਆਦਿਕ ਚੁਰਾ ਕਰ ਕੇ ਮਿਠਾ = ਸਵਾਦੀ ਭੋਜਨ ਅਤੇ ਮਦੁ = ਸ਼ਰਾਬ ਆਦਿਕ ਨੂੰ ਮਾਣੀ = ਮਾਣਦੇ, ਭਾਵ ਪੀਂਦੇ ਹਨ।

## ਕਰਮੀ ਆਪੋ ਆਪਣੀ; ਆਪੇ ਪਛੁਤਾਣੀ ॥

ਉਹ ਆਪੋ ਆਪਣੀ ਕਰਮੀ = ਕਰਮਾਂ ਦੀ ਕਰਣੀ ਅਨੁਸਾਰ ਫਲ ਭੋਗਦੇ ਹਨ ਅਤੇ ਅੰਤ ਨੂੰ ਆਪੇ = ਆਪ ਹੀ ਪਛੁਤਾਣੀ = ਪਛਤਾਉਂਦੇ ਹਨ।

***ਪ੍ਰਸ਼ਨ :*** *ਹੇ ਮਹਾਰਾਜ ! ਉਨ੍ਹਾਂ ਨੂੰ ਦੰਡ ਕੀ ਮਿਲੇਗਾ ?*
***ਗੁਰ ਉੱਤਰ :***

## ਅਜਰਾਈਲੁ ਫਰੇਸਤਾ; ਤਿਲ ਪੀੜੇ ਘਾਣੀ ॥੨੭॥

ਉਨ੍ਹਾਂ ਨੂੰ ਅਜਰਾਈਲੁ ਫਰੇਸਤਾ = ਮੌਤ ਦਾ ਦੇਵਤਾ ਨਰਕ ਰੂਪੀ ਕੋਹਲੂ ਵਿਚ ਇਉਂ ਪੀੜੇਗਾ ਜਿਵੇਂ ਤੇਲੀ ਤਿਲਾਂ ਦੀ ਘਾਣੀ ਨੂੰ ਪੀੜੇ = ਪੀੜਦਾ ਹੁੰਦਾ ਹੈ ॥੨੭॥ ਜੈਸਾ ਕਿ :

**ਚੋਰ ਜਾਰ ਜੂਆਰ ਪੀੜੇ ਘਾਣੀਐ ॥**
**ਨਿੰਦਕ ਲਾਇਤਬਾਰ ਮਿਲੇ ਹੜ੍ਹ ਵਾਣੀਐ ॥** *(ਵਾਰ ਮਲਾਰ ਕੀ ਮ: ੧, ਅੰਗ ੧੨੮੮)*

## ਸਲੋਕ ਮਃ ੫ ॥ ਸੇਵਕ ਸਚੇ ਸਾਹ ਕੇ; ਸੇਈ ਪਰਵਾਣੁ ॥

ਹੇ ਭਾਈ ! ਜਿਹੜੇ ਸਚੇ = ਸਤ ਸਰੂਪ ਪਰਮੇਸ਼ਰ ਸਾਹ = ਸ਼ਾਹੂਕਾਰ ਕੇ = ਦੇ ਸੇਵਕ = ਭਗਤ ਹਨ, ਸੇਈ = ਉਹ ਪਰਮੇਸ਼ਰ ਦੀ ਦਰਗਾਹ ਵਿਚ ਪਰਵਾਣੁ = ਪ੍ਰਮਾਣਨੀਕ ਹਨ।

## ਦੂਜਾ ਸੇਵਨਿ ਨਾਨਕਾ; ਸੇ ਪਚਿ ਪਚਿ ਮੁਏ ਅਜਾਣ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਪੁਰਸ਼ ਦੂਜਾ = ਦ੍ਵੈਤ ਪਾਉਣ ਵਾਲਿਆਂ ਨੂੰ ਸੇਵਨਿ = ਸੇਵਨਾ ਕਰਦੇ ਹਨ **ਵਾ:** ਜਿਹੜੇ ਦੂਜੈ = ਹੋਰਨਾਂ ਚੀਜ਼ਾਂ ਦਾ ਸੇਵਨ ਕਰਦੇ ਹਨ, ਸੇ = ਉਹ ਅਜਾਣ = ਅਗਿਆਤ ਪੁਰਸ਼ ਪਚਿ ਪਚਿ = ਸੜ ਸੜ, ਫਸ ਫਸ ਕੇ ਮੁਏ = ਮਰ ਰਹੇ ਹਨ ॥੧॥

## ਮਃ ੫ ॥ ਜੋ ਧੁਰਿ ਲਿਖਿਆ ਲੇਖੁ ਪ੍ਰਭ; ਮੇਟਣਾ ਨ ਜਾਇ ॥

ਜੋ = ਜਿਹੜਾ ਪ੍ਰਭ = ਪਰਮੇਸ਼ਰ ਨੇ ਧੁਰਿ = ਧੁਰੋਂ ਪੂਰਬਲੇ ਕਰਮਾਂ ਅਨੁਸਾਰ ਲੇਖੁ = ਲੇਖਾ (ਕਰਮ) ਲਿਖਿਆ = ਲਿਖਣਾ ਕੀਤਾ ਹੈ, ਉਸ ਨੂੰ ਕੋਈ ਮਿਟਾ ਨਹੀਂ ਸਕਦਾ, ਭੋਗਣਾ ਹੀ ਪੈਂਦਾ ਹੈ।

## ਰਾਮ ਨਾਮੁ ਧਨੁ ਵਖਰੋ; ਨਾਨਕ ਸਦਾ ਧਿਆਇ ॥੨॥

ਰਾਮ = ਪਰਮੇਸ਼ਰ ਦਾ ਨਾਮ ਰੂਪ ਵਖਰੋ = ਸੌਦਾ ਹੀ ਧਨੁ = ਧੰਨਤਾ ਦੇ ਯੋਗ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਲਈ ਕਰਮਾਂ ਨੂੰ ਮੇਟਣ ਵਾਸਤੇ ਉਸ ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਲਈ ਧਿਆਇ = ਧਿਆਉਣਾ ਕਰੋ ॥੨॥

## ਪਉੜੀ ੫ ॥ ਨਾਰਾਇਣਿ, ਲਇਆ ਨਾਠੂੰਗੜਾ; ਪੈਰ ਕਿਥੈ ਰਖੈ ॥

ਹੇ ਭਾਈ ! ਜਿਸ ਨੇ ਨਾਰਾਇਣਿ = ਪਰਮੇਸ਼ਰ ਵੱਲੋਂ ਨਾਠੂੰਗੜਾ = ਨੱਠਣਾ ਲਇਆ = ਲਿਆ ਹੈ, ਭਾਵ ਗੁਰੂ ਦਾ ਉਪਦੇਸ਼ ਨਹੀਂ ਕਮਾਉਂਦਾ ਬੇਮੁਖ ਹੈ, ਫਿਰ ਉਹ ਪੈਰ ਕਿਥੈ = ਕਿਸ ਥਾਂ ਰਖੈ = ਰੱਖੇਗਾ। ਭਾਵ ਹਰ ਜਗ੍ਹਾ ਪਰਮੇਸ਼ਰ ਵਿਆਪਕ ਹੈ ਤੇ ਹਿਸਾਬ ਕਿਤਾਬ ਲੈਣ ਵਾਲਾ ਹੈ **ਅਥਵਾ** ਨਾਰਾਇਣਿ = ਪਰਮੇਸ਼ਰ ਦੀ ਮਾਇਆ ਨੇ ਜਿਸ ਨਾ = ਪੁਰਸ਼ ਨੂੰ ਮੋਹ ਰੂਪੀ ਠੂੰਗੜਾ = ਠੋਲਾ ਲਾਇਆ ਹੈ, ਉਹ ਆਪਣੇ ਮਨ ਬੁੱਧ ਰੂਪੀ ਪੈਰਾਂ ਨੂੰ ਕਿਥੇ ਰੱਖੇਗਾ **ਅਥਵਾ** ਨਾਰਾਇਣਿ = ਪਰਮਾਤਮਾ ਨੇ ਜਿਸ ਬਾਲਕ ਅਗਿਆਨੀ ਪੁਰਸ਼ ਦਾ ਨਾਠੂੰਗੜਾ = ਨੱਠਣ ਦਾ ਗੱਡਾ (ਜਿਸ ਦੇ ਆਸਰੇ ਛੋਟੇ ਬੱਚੇ ਦੌੜਦੇ ਹਨ) ਭਾਵ ਸਹਾਰਾ (ਆਪਣੀ ਜੋਤ ਨੂੰ) ਲਇਆ = ਲੈ ਲਿਆ ਹੈ, ਖੋਹ ਲਿਆ ਹੈ। ਉਹ ਫਿਰ ਪੈਰ ਕਿਥੇ ਰੱਖੇਗਾ।

## ਕਰਦਾ ਪਾਪ ਅਮਿਤਿਆ; ਨਿਤ ਵਿਸੋ ਚਖੈ ॥

(**ਚੱਖੈ** ਦਾ ਉਚਾਰਣ ਅੱਧਕ ਸਹਿਤ ਹੈ)

ਜਿਹੜਾ ਜੀਵ ਅਮਿਤਿਆ = ਅਣਗਿਣਤ, ਬੇਅੰਤ ਪਾਪ = ਦੁਸ਼ਟ ਕਰਮ ਕਰਦਾ ਹੈ ਅਤੇ ਨਿਤ = ਨਿਤਾਪ੍ਰਤੀ ਵਿਸ਼ਿਆਂ ਰੂਪੀ ਵਿਸੋ = ਜ਼ਹਿਰ ਨੂੰ ਚਖੈ = ਚਖਦਾ ਹੈ।

## ਨਿੰਦਾ ਕਰਦਾ ਪਚਿ ਮੁਆ; ਵਿਚਿ ਦੇਹੀ ਭਖੈ ॥

(**ਭਖੈ** ਦਾ ਉਚਾਰਣ ਪੋਲਾ ਹੈ)

ਉਹ ਨਿੰਦਾ = ਨਿੰਦਿਆ ਕਰਦਾ ਹੋਇਆ ਹੀ ਪਚਿ = ਸੜ ਕੇ ਮੁਆ = ਮਰ ਗਿਆ ਹੈ ਅਤੇ ਉਸ ਦਾ ਜੀਵਾਤਮਾ ਹੋਰਨਾਂ ਦੇਹੀ = ਸਰੀਰਾਂ ਵਿਚਿ = ਅੰਦਰ ਜਾ ਕੇ ਵੀ ਤ੍ਰਿਸ਼ਨਾ, ਕ੍ਰੋਧ, ਈਰਖਾ, ਕਾਲ ਦੀ ਅੱਗ ਕਰਕੇ ਭਖੈ = ਭਖਦਾ ਰਹਿੰਦਾ ਹੈ **ਵਾ:** ਮਾਤਾ ਦੇ ਗਰਭ ਦੀ ਅੱਗ ਵਿਚ ਭਖੈ = ਸੜਦਾ ਰਹਿੰਦਾ ਹੈ **ਵਾ:** ਉਹ ਚੌਰਾਸੀ ਲੱਖ ਜੂਨੀਆਂ ਦੀਆਂ ਦੇਹਾਂ ਵਿਚ ਆਉਂਦਾ ਹੈ ਤੇ ਕਾਲ ਉਸ ਨੂੰ ਭਖੈ = ਭੱਖਣ, ਖਾਂਦਾ ਰਹਿੰਦਾ ਹੈ।

## ਸਚੈ ਸਾਹਿਬ ਮਾਰਿਆ; ਕਉਣੁ ਤਿਸ ਨੋ ਰਖੈ ॥

ਇਸ ਪ੍ਰਕਾਰ ਦੇ ਨੂੰ ਸਚੈ = ਸਤ ਸਰੂਪ ਅਕਾਲ ਪੁਰਖ ਸਾਹਿਬ = ਮਾਲਕ ਨੇ ਮਾਰਿਆ = ਮਾਰਨਾ ਕੀਤਾ ਹੈ, ਫਿਰ ਜਦੋਂ ਪਰਮੇਸ਼ਰ ਵੱਲੋਂ ਮਾਰਿਆ ਗਿਆ ਤਾਂ ਹੁਣ ਤਿਸ = ਉਸ ਨੋ = ਨੂੰ ਕਉਣੁ = ਕਿਹੜਾ ਰਖੈ = ਰੱਖਣਾ ਕਰੇਗਾ, ਕਿਹੜਾ ਉਸ ਦੇ ਕਰਮਾਂ ਦਾ ਫਲ ਦੇਵੇ ?

## ਨਾਨਕ ਤਿਸੁ ਸਰਣਾਗਤੀ; ਜੋ ਪੁਰਖੁ ਅਲਖੈ ॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ = ਉਸ ਪਰਮੇਸ਼ਰ ਦੀ ਸਰਣਾਗਤੀ = ਸ਼ਰਣ ਵਿਚ ਆ ਕੇ ਪ੍ਰਾਪਤ ਹੋਏ ਹਾਂ, ਜੋ = ਜਿਹੜਾ ਅਲਖੈ = ਲਖਣਾਂ ਤੋਂ ਰਹਿਤ ਪੁਰਖੁ = ਪੂਰਨ, ਵਿਆਪਕ ਹੈ ॥੨੮॥

## ਸਲੋਕ ਮਃ ੫ ॥ ਨਰਕ ਘੋਰ ਬਹੁ ਦੁਖ ਘਣੇ; ਅਕਿਰਤਘਣਾ ਕਾ ਥਾਨੁ ॥

ਨਰਕ ਘੋਰ = ਭਿਆਨਕ ਨਰਕ ਵਿਚ ਬਹੁ = ਬਹੁਤ ਘਣੇ = ਜ਼ਿਆਦਾ ਦੁਖ = ਕਸ਼ਟ ਹਨ, ਜੋ ਅਕਿਰਤਘਣਾ = ਕਿਸੇ ਦੁਆਰਾ ਕੀਤੇ ਹੋਏ ਉਪਕਾਰ ਤਾਈਂ ਭੁੱਲ ਜਾਣ ਵਾਲੇ ਪੁਰਸ਼ਾਂ ਕਾ = ਦਾ ਥਾਨੁ = ਥਾਂ ਹੈ।

**ਸਾਖੀ—ਇਕ ਸਾਧੂ ਦੀ :** ਇਕ ਨਗਰ ਵਿਚ ਇਕ ਰਾਜਾ ਰਹਿੰਦਾ ਸੀ, ਉਸ ਦੀ ਛੋਟੀ ਲੜਕੀ (੧੦-੧੨ ਸਾਲ ਦੀ) ਪਿੰਡ ਤੋਂ ਬਾਹਰ ਸੰਤਾਂ ਦੀ ਕੁਟੀਆ ਵਿਚ ਉਨ੍ਹਾਂ ਦੇ ਦਰਸ਼ਨ ਕਰਨ ਅਤੇ ਕਥਾ ਸੁਣਨ ਜਾਇਆ ਕਰਦੀ ਸੀ ਤੇ ਸਾਧੂ ਉਸ ਛੋਟੀ ਬੱਚੀ ਨੂੰ ਰੋਜ਼ਾਨਾ ਹੀ ਕੋਈ ਖਾਣ ਵਾਸਤੇ ਫਲ ਆਦਿਕ ਦਿੰਦਾ ਸੀ। ਇਕ ਦਿਨ ਸਾਧੂ ਤੁਰਿਆ ਜਾ ਰਿਹਾ ਸੀ ਕਿ ਰਸਤੇ ਵਿਚ ਇਕ ਸੁੱਕਾ ਪਿੱਪਲ ਦਾ ਰੁੱਖ ਵੇਖਿਆ, ਉਸ ਕੋਲ ਜਾ ਕੇ ਸੋਚਦਾ ਹੈ ਕਿ ਇਹ ਕਿਸ ਪ੍ਰਕਾਰ ਸੁੱਕ ਗਿਆ। ਉਸ ਪਿੱਪਲ ’ਤੇ ਇਕ ਇੱਲ ਦਾ ਆਲ੍ਹਣਾ ਸੀ, ਇਸ ਨੇ ਆਲ੍ਹਣੇ ਨੂੰ ਫੋਲਿਆ ਤਾਂ ਇਕ ਹੱਡੀ ਮਿਲੀ, (ਉਹ ਹੱਡੀ ਕਿਸੇ ਅਕਿਰਤਘਣ ਪੁਰਸ਼ ਦੀ ਸੀ)। ਉਸ ਨੇ ਉਹ ਹੱਡੀ ਲਿਆ ਕੇ ਦਵਾਈਆਂ ਵਿਚ ਵਰਤਣ ਲਈ ਪੀਸ ਕੇ ਆਪਣੇ ਸਿਰਾਣੇ ਰੱਖ ਦਿੱਤੀ। ਇਕ ਦਿਨ ਰਾਜੇ ਦੀ ਛੋਟੀ ਬੱਚੀ ਸਾਧੂ ਦੇ ਦਰਸ਼ਨ ਕਰਨ ਲਈ ਆਈ ਤਾਂ ਇਹ (ਸਾਧੂ) ਉਥੇ ਨਹੀਂ ਸੀ, ਉਸ ਦੇ ਸਿਰਹਾਣੇ ਪਈ ਪੁੜੀ ਨੂੰ ਵੇਖ ਕੇ ਕਹਿੰਦੀ ਕਿ ਸ਼ਾਇਦ ਸੰਤ ਜੀ ਮੇਰੇ ਖਾਣ ਵਾਸਤੇ ਕੋਈ ਪਦਾਰਥ ਰੱਖ ਗਏ ਹਨ। ਇਸ ਨੇ ਉਹ ਖਾਣ ਵਾਲਾ ਪਦਾਰਥ ਸਮਝ ਕੇ ਖਾ ਲਈ। ਜਿਸ ਨਾਲ ਇਸ ਬੱਚੀ ਨੂੰ ਗਰਭ ਠਹਿਰ ਗਿਆ। ਜਦ ਰਾਜੇ ਨੂੰ ਪਤਾ ਲੱਗਾ ਤਾਂ ਉਹ ਬਹੁਤ ਹੈਰਾਨ ਹੋਇਆ, ਉਸ ਨੇ ਉਸ ਵੇਲੇ ਜਾ ਕੇ ਉਸ ਬਿਰਧ ਸਾਧੂ ਦਾ ਬਹੁਤ ਅਪਮਾਨ, ਨਿਰਾਦਰ ਕੀਤਾ, ਜਿਸ ਵਿਚ ਕੋਈ ਵੀ ਐਬ ਨਹੀਂ ਸੀ। ਉਸ ਮਹਾਤਮਾ ਦੇ ਨਿਰਾਦਰ ਕਰ ਕੇ ਰਾਜੇ ਦਾ ਰਾਜ ਭਾਗ ਵੀ ਨਸ਼ਟ ਹੋ ਗਿਆ। ਇਸ ਪ੍ਰਕਾਰ ਇਹ ਸਭ ਕੁਝ ਉਹ ਅਕਿਰਤਘਣ ਦੇ ਹੱਡੀ ਦੇ ਕਰ ਕੇ ਹੀ ਹੋਇਆ, ਪਹਿਲਾਂ ਪਿੱਪਲ ਸੁੱਕ ਗਿਆ, ਰਾਜੇ ਦਾ ਰਾਜ ਭਾਗ ਨਸ਼ਟ ਹੋ ਗਿਆ, ਉਸ ਦੀ ਕੰਨਿਆ ਨੂੰ ਕਲੰਕ ਲੱਗ ਗਿਆ ਤੇ ਉਸ ਸਤੀ ਸਾਧੂ ਨੂੰ ਖੋਟੇ ਲਖਣਾਂ ਵਾਲੇ ਦੁਬਚਨਾਂ ਨੂੰ ਸਹਾਰਨਾ ਪਿਆ :

**ਅਕਿਰਤਘਣ ਕੀ ਅਸਥੀਓਂ ਸੂਕੋ ਪੀਪਰ ਐਨ।**
**ਰਾਜ ਨਸ਼ਟ ਕੰਨਿਆ ਕਲੰਕ ਸਤੀ ਕੁਲੱਖਣ ਬੈਨ।**

**ਨੋਟ :** ਇਹੋ ਜਿਹੀਆਂ ਸਾਖੀਆਂ ਸਿਧਾਂਤ ਨੂੰ ਸਪਸ਼ਟ ਕਰਨ ਲਈ ਵਰਤੀਆਂ ਜਾਂਦੀਆਂ ਹਨ। ਭਾਈ ਗੁਰਦਾਸ ਜੀ ਵੀ ਅਕਿਰਤਘਣ ਬਾਰੇ ਲਿਖਦੇ ਹਨ :

**ਮਦ ਵਿਚਿ ਰਿਧਾ ਪਾਇਕੈ ਕੁਤੇ ਦਾ ਮਾਸੁ।**
**ਧਰਿਆ ਮਾਣਸ ਖੋਪਰੀ ਤਿਸੁ ਮੰਦੀ ਵਾਸੁ।**
**ਰਤੂ ਭਰਿਆ ਕਪੜਾ ਕਰਿ ਕਜਣੁ ਤਾਸੁ।**
**ਢਕਿ ਲੈ ਚਲੀ ਚੂਹੜੀ ਕਰਿ ਭੋਗ ਬਿਲਾਸੁ।**
**ਆਖਿ ਸੁਣਾਏ ਪੁਛਿਆ ਲਾਹੇ ਵਿਸਵਾਸੁ।**
**ਨਦਰੀ ਪਵੈ ਅਕਿਰਤਘਣੁ ਮਤੁ ਹੋਇ ਵਿਣਾਸੁ ॥੯॥** *(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੯)*

## ਤਿਨਿ ਪ੍ਰਭਿ ਮਾਰੇ ਨਾਨਕਾ; ਹੋਇ ਹੋਇ ਮੁਏ ਹਰਾਮੁ ॥੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨਿ = ਤਿਸ ਪ੍ਰਭਿ = ਪਰਮੇਸ਼ਰ ਨੇ ਇਹੋ ਜਿਹੇ ਸਾਕਤ ਪੁਰਸ਼ ਮਾਰੇ = ਮਾਰਨਾ ਕੀਤੇ ਹਨ, ਉਹ ਹਰਾਮੁ = ਬੇਧਰਮੀ, ਹਰਾਮਦੇ ਹੋਇ ਹੋਇ = ਹੋ ਹੋ ਕੇ ਮੁਏ = ਮਰਦੇ ਹਨ ॥੧॥

## ਮਃ ੫ ॥ ਅਵਖਧ ਸਭੇ ਕੀਤਿਅਨੁ; ਨਿੰਦਕ ਕਾ ਦਾਰੂ ਨਾਹਿ ॥

ਪਰਮੇਸ਼ਰ ਨੇ ਸਭੇ = ਸਭ ਤਰ੍ਹਾਂ ਦੇ ਰੋਗਾਂ ਦੀਆਂ ਅਵਖਧ = ਦਵਾਈਆਂ ਕੀਤਿਅਨੁ = ਬਣਾਈਆਂ ਹਨ, ਪ੍ਰੰਤੂ ਨਿੰਦਕ = ਨਿੰਦਿਆ ਕਰਨ ਵਾਲੇ ਪੁਰਸ਼ ਕਾ = ਦਾ ਦਾਰੂ = ਦਵਾ, ਔਸ਼ਧ ਨਾਹਿ = ਨਹੀਂ ਬਣਾਉਣਾ ਕੀਤਾ।

## ਆਪਿ ਭੁਲਾਏ ਨਾਨਕਾ; ਪਚਿ ਪਚਿ ਜੋਨੀ ਪਾਹਿ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਆਪਿ = ਆਪ ਹੀ ਉਨ੍ਹਾਂ ਨੂੰ ਕਰਮਾਂ ਦਾ ਫਲ ਦੇਣ ਵਾਸਤੇ ਭੁਲਾਏ = ਭੁਲਾ ਦਿੱਤਾ ਹੈ। ਮੁੜ ਮੁੜ ਕੇ ਉਹ ਪਚਿ ਪਚਿ = ਸੜ ਸੜ ਕੇ ਜੋਨੀ = ਜੂਨਾਂ ਦੇ ਵਿਚ ਪਾਹਿ = ਪਾਏ ਜਾਂਦੇ ਹਨ ॥੨॥

## ਪਉੜੀ ੫ ॥ ਤੁਸਿ ਦਿਤਾ ਪੂਰੈ ਸਤਿਗੁਰੂ; ਹਰਿ ਧਨੁ ਸਚੁ ਅਖੁਟੁ ॥

ਜਿਨ੍ਹਾਂ ਨੂੰ ਪੂਰੈ = ਪੂਰਨ ਸਤਿਗੁਰੂ = ਗੁਰੂ ਸਾਹਿਬ ਜੀ ਨੇ ਸਚੁ = ਸੱਚਾ ਅਤੇ ਅਖੁਟ = ਨਾ ਮੁੱਕਣ ਵਾਲਾ ਹਰਿ = ਹਰੀ ਦਾ ਨਾਮ ਧਨੁ = ਰੋਕੜੀ ਤੁਸਿ = ਪ੍ਰਸੰਨ ਹੋ ਕੇ ਦਿਤਾ = ਦੇਣਾ ਕੀਤਾ ਹੈ।

## ਸਭਿ ਅੰਦੇਸੇ ਮਿਟਿ ਗਏ; ਜਮ ਕਾ ਭਉ ਛੁਟੁ ॥

ਉਨ੍ਹਾਂ ਦੇ ਸਭਿ = ਸਾਰੇ ਅੰਦੇਸੇ = ਸੰਸੇ ਮਿਟਿ = ਮਿਟ ਗਏ, ਨਵਿਰਤ ਹੋ ਗਏ ਹਨ ਤੇ ਜਮ = ਜਮਾਂ ਕਾ = ਦਾ ਭਉ = ਡਰ ਵੀ ਛੁਟੁ = ਛੁੱਟ ਗਿਆ ਹੈ, ਛੁਟਕਾਰਾ ਪਾ ਲਿਆ ਹੈ।

## ਕਾਮ ਕ੍ਰੋਧ ਬੁਰਿਆਈਆਂ; ਸੰਗਿ ਸਾਧੂ ਤੁਟੁ ॥

ਜਿਹੜਾ ਕਾਮ = ਵਿਕਾਰ ਦ੍ਰਿਸ਼ਟੀ ਕ੍ਰੋਧ = ਗ਼ੁੱਸਾ, ਬੁਰਿਆਈਆਂ = ਖੋਟਾ ਪੁਨਾ ਹੈ, ਇਹ ਸਾਧੂ = ਮਹਾਤਮਾ ਦੀ ਸੰਗਿ = ਸੰਗਤ ਕਰ ਕੇ ਤੁਟੁ = ਟੁੱਟ ਜਾਂਦਾ ਹੈ।

## ਵਿਣੁ ਸਚੇ ਦੂਜਾ ਸੇਵਦੇ; ਹੁਇ ਮਰਸਨਿ ਬੁਟੁ ॥

ਜਿਹੜੇ ਸਚੇ = ਸਤ ਸਰੂਪ ਪਰਮੇਸ਼ਰ ਤੋਂ ਵਿਣੁ = ਬਿਨਾਂ ਕਿਸੇ ਹੋਰ ਦੂਜਾ = ਦੂਜਿਆਂ ਦਾ ਸੇਵਦੇ = ਸੇਵਨ

ਕਰਦੇ ਹਨ, ਉਹ ਬੁਟੁ = ਅੰਗਹੀਣ ਹੁਇ = ਹੋ ਕਰ ਕੇ ਮਰਸਨਿ = ਮਰਨਗੇ, ਭਾਵ ਬੇਆਸਰੇ ਹੋ ਕੇ ਮਰਨਗੇ **ਵਾ:** ਮਾਤਾ ਦੇ ਗਰਭ ਵਿਚ ਹੀ ਅੰਗ ਪਤੰਗ ਬਣਨ ਤੋਂ ਪਹਿਲਾਂ ਹੀ ਮਰ ਜਾਂਦੇ ਹਨ।

## ਨਾਨਕ ਕਉ ਗੁਰਿ ਬਖਸਿਆ; ਨਾਮੈ ਸੰਗਿ ਜੁਟੁ ॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਕਉ = ਤਾਈਂ ਗੁਰਿ = ਗੁਰੂ ਸਾਹਿਬ **ਵਾ:** ਗੁਰਿ = ਚੇਤਨ ਸਰੂਪ ਪਰਮੇਸ਼ਰ ਨੇ ਬਖਸਿਆ = ਬਖ਼ਸ਼ਣਾ ਕੀਤਾ ਹੈ ਅਤੇ ਉਸ ਦੇ ਨਾਮੈ = ਨਾਮ ਦੇ ਸੰਗਿ = ਨਾਲ ਜੁਟੁ = ਜੁੜ ਗਏ ਹਾਂ **ਵਾ:** ਹੇ ਭਾਈ! ਤੁਸੀਂ ਭੀ ਹਰ ਵਕਤ ਉਸ ਦੇ ਨਾਮ ਦੇ ਨਾਲ ਜੁੜਿਆ ਕਰੋ ॥੨੯॥

## ਸਲੋਕ ਮਃ ੪ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਮਹਾਰਾਜ ਜੀ ਨੇ ਕਲਿਜੁਗੀ ਜੀਵਾਂ ਦੀ ਚੁਰਾਸੀ ਕੱਟਣ ਲਈ ਚੁਰਾਸੀ ਪਉੜੀਆਂ ਵਾਲੀ ਬਾਉਲੀ ਸਾਹਿਬ ਤਿਆਰ ਕੀਤੀ। ਉਸ ਦਾ ਚੱਠ ਕੀਤਾ ਤਾਂ ਬਹੁਤ ਵੱਡਾ ਜਗ ਕੀਤਾ, ਸਿੱਖ ਸੰਗਤਾਂ ਦੂਰੋਂ ਦੂਰੋਂ ਚੱਲ ਕੇ ਸਤਿਗੁਰਾਂ ਦੇ ਚਰਨਾਂ ਵਿਚ ਪੁੱਜੀਆਂ। ਉਥੇ ਗੋਇੰਦਵਾਲ ਸਾਹਿਬ ਵਿਚ ਇਕ ਮਰਵਾਹਿਆਂ ਦਾ ਬ੍ਰਾਹਮਣ ਤਪਾ ਸੀ, ਜਿਹੜਾ ਖਡੂਰ ਸਾਹਿਬ ਤਪਾ ਮੀਂਹ ਪੈਣ ਤੋਂ ਜੱਟਾਂ ਨੇ ਧੂਹ ਧੂਹ ਕੇ ਮਾਰ ਦਿੱਤਾ ਸੀ, ਉਸ ਦਾ ਮਿੱਤਰ ਸੀ, ਜਿਸ ਕਰਕੇ ਇਹ ਗੁਰੂ ਜੀ ਨਾਲ ਈਰਖਾ ਰੱਖਦਾ ਸੀ। ਸਾਰਾ ਲੰਗਰ ਪ੍ਰਸ਼ਾਦ ਤਿਆਰ ਹੋਇਆ, ਅਨੇਕਾਂ ਤਰ੍ਹਾਂ ਦੇ ਪਕਵਾਨ ਬਣਾਏ ਗਏ। ਗੁਰੂ ਜੀ ਨੇ ਸਾਰੇ ਸੁਨੇਹਾ ਭੇਜਿਆ, ਪਰ ਇਹ ਤਪਾ ਨਾ ਆਇਆ। ਫਿਰ ਸਤਿਗੁਰਾਂ ਨੇ ਹਰੇਕ ਲੰਗਰ ਛਕਣ ਵਾਲੇ ਨੂੰ ਪਹਿਲਾਂ ਇਕ ਇਕ ਫੇਰ ਦੋ ਦੋ, ਪੰਜ ਪੰਜ ਤੇ ਫੇਰ ਦੱਸ ਦੱਸ ਰੁਪਏ ਦੇਣ ਦਾ ਹੁਕਮ ਕੀਤਾ, ਪ੍ਰੰਤੂ ਇਹ ਫਿਰ ਭੀ ਨਾ ਆਇਆ। ਫਿਰ ਗੁਰਾਂ ਨੇ ਕਿਹਾ ਕਿ ਇਕ ਇਕ ਮੋਹਰ ਦਿਆਂਗੇ ਤਾਂ ਤਪੇ ਨੂੰ ਬਹੁਤ ਲਾਲਚ ਫੁਰ ਆਇਆ ਤੇ ਘਰੋਂ ਲੰਗਰ ਛਕਣ ਲਈ ਤੁਰ ਪਿਆ। ਉਧਰ ਸੰਗਤ ਜ਼ਿਆਦਾ ਹੋਣ ਕਰ ਕੇ ਸਭ ਪੰਗਤਾਂ ਭਰ ਗਈਆਂ ਤੇ ਬਾਹਰਲੇ ਸਭ ਦਰਵਾਜ਼ੇ ਬੰਦ ਕਰ ਦਿੱਤੇ ਗਏ, ਅੰਦਰ ਲੰਘਣ ਲਈ ਕੋਈ ਰਸਤਾ ਨਾ ਰਿਹਾ। ਸ੍ਰੀ ਗੁਰੂ ਰਾਮਦਾਸ ਮਹਾਰਾਜ ਪਹਿਰੇ 'ਤੇ ਖੜ੍ਹੇ ਸਨ, ਤਾਂ ਇਹ ਤਪਾ ਆਪ ਤਾਂ ਸੰਗਦਾ ਅੰਦਰ ਨਾ ਗਿਆ ਤੇ ਆਪਣੇ ਪੁੱਤਰ ਨੂੰ ਬਾਉਲੀ ਸਾਹਿਬ ਦੀ ਦਰਿਆ ਵਾਲੀ ਕੰਧ ਥਾਣੀ ਅੰਦਰ ਉਤਾਰਿਆ। ਬੱਚਾ ਛੋਟਾ ਸੀ, ਕੰਧ ਤੋਂ ਡਿੱਗਣ ਕਰ ਕੇ ਉਸ ਦੀ ਲੱਤ ਟੁੱਟ ਗਈ, ਸਾਰੇ ਲੋਕ ਹੱਸਣ ਲੱਗ ਪਏ। ਉਸ ਵੇਲੇ ਤਪੇ ਦੀ ਜੋ ਹਾਲਤ ਹੋਈ ਸੀ, ਉਸ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੁਰਤਾਗੱਦੀ 'ਤੇ ਬਿਰਾਜਮਾਨ ਹੋ ਕੇ ਇਸ ਘਟਨਾ ਨੂੰ ਧਿਆਨ ਵਿਚ ਰੱਖ ਕੇ ਗੋਇੰਦਵਾਲ ਸਾਹਿਬ ਵਿਖੇ ਇਸ ਸ਼ਬਦ ਨੂੰ ਉਚਾਰਨ ਕਰਕੇ ਦੱਸਦੇ ਹਨ।

## ਤਪਾ ਨ ਹੋਵੈ, ਅੰਦ੍ਰਹੁ ਲੋਭੀ; ਨਿਤ ਮਾਇਆ ਨੋ ਫਿਰੈ, ਜਜਮਾਲਿਆ ॥

ਹੇ ਭਾਈ! ਜਿਹੜਾ ਅੰਦ੍ਰਹੁ = ਹਿਰਦੇ ਵਿੱਚੋਂ ਲੋਭੀ = ਲਾਲਚੀ ਹੋਵੇ, ਉਹ ਤਪਾ = ਤਪੀਆ ਨ = ਨਹੀਂ ਹੋਵੈ = ਹੁੰਦਾ, ਜਿਹੜਾ ਨਿਤ = ਨਿਤਾਪ੍ਰਤੀ ਮਾਇਆ ਨੋ = ਨੂੰ ਇੱਕਤਰ ਕਰਨ ਵਾਸਤੇ ਜਜਮਾਲਿਆ = ਦੁਖੀ ਹੋਇਆ ਫਿਰੈ = ਫਿਰਦਾ ਹੈ **ਵਾ:** ਮਾਇਆ ਦਾ ਹੀ ਜਜਮਾਲਿਆ = ਦਬਾਇਆ ਹੋਇਆ ਫਿਰੈ = ਫਿਰਦਾ ਹੈ।

## ਅਗੋ ਦੇ ਸਦਿਆ, ਸਤੈ ਦੀ ਭਿਖਿਆ ਲਏ ਨਾਹੀ; ਪਿਛੋ ਦੇ ਪਛੁਤਾਇ ਕੈ, ਆਣਿ ਤਪੈ ਪੁਤੁ ਵਿਚਿ ਬਹਾਲਿਆ ॥

ਅਗੋ = ਪਹਿਲਾਂ ਤੋਂ ਨਿਮੰਤ੍ਰਣ ਦੇ ਕੇ ਸਦਿਆ = ਸੱਦੇ ਦੁਆਰਾ ਸ਼ਰਧਾ ਦੇ ਨਾਲ ਗੁਰੂ ਸਾਹਿਬ ਜੀ ਦੇ ਜਗ ਵਿਚ ਆ ਕੇ ਸਤੈ = ਸਤਿਕਾਰ ਦੀ ਭਿਖਿਆ = ਭਿੱਖਸ਼ਾ ਲਏ = ਲੈ ਨਾਹੀ = ਨਹੀਂ ਸਕਿਆ, ਫਿਰ ਪਿਛੋ

ਦੇ = ਮਗਰੋਂ ਪਛੁਤਾਇ = ਪਛਤਾ ਕਰ ਕੇ ਤਪੈ = ਤਪੇ ਨੇ ਆਨਿ = ਆ ਕੇ ਆਪਣੇ ਪੁਤੁ = ਪੁੱਤਰ ਨੂੰ ਪੰਗਤ ਵਿਚ ਬਹਾਲਿਆ = ਬਿਠਾ ਦਿੱਤਾ।

## ਪੰਚ ਲੋਗ ਸਭਿ ਹਸਣ ਲਗੇ; ਤਪਾ ਲੋਭਿ ਲਹਰਿ ਹੈ ਗਾਲਿਆ ॥

ਉਸ ਵੇਲੇ ਪੰਚ ਲੋਗ = ਮੁਖੀ ਲੋਕ, ਪੰਚਾਇਤ ਦੇ ਲੋਕ **ਵਾ:** ਸ੍ਰੇਸ਼ਟ ਮਹਾਤਮਾ ਜਨ ਸਭਿ = ਸਾਰੇ ਹੱਸਣ ਲਗੇ = ਲੱਗ ਪਏ ਕਿ ਤਪਾ = ਤਪੇ ਨੂੰ ਲੋਭਿ = ਲਾਲਚ ਦੀਆਂ ਲਹਿਰ = ਤਰੰਗਾਂ ਨੇ ਗਾਲਿਆ = ਗਾਲ ਦਿੱਤਾ ਹੈ, ਭਾਵ ਜਦੋਂ ਪੰਜ ਰੁਪਏ ਕਹੇ ਸੀ, ਉਦੋਂ ਆਇਆ ਨਹੀਂ, ਹੁਣ ਮੋਹਰ ਸੁਣ ਕੇ ਆਪਣੇ ਪੁੱਤਰ ਨੂੰ ਬਿਠਾ ਦਿੱਤਾ ਹੈ।

## ਜਿਥੈ ਥੋੜਾ ਧਨੁ ਵੇਖੈ, ਤਿਥੈ ਤਪਾ ਭਿਟੈ ਨਾਹੀ;
## ਧਨਿ ਬਹੁਤੈ ਡਿਠੈ, ਤਪੈ ਧਰਮੁ ਹਾਰਿਆ ॥

ਜਿਥੈ = ਜਿਸ ਥਾਂ ਥੋੜਾ = ਘੱਟ ਧਨ = ਪੈਸੇ, ਰੋਕੜੀ ਵੇਖੈ = ਵੇਖਦਾ ਸੀ, ਤਿਥੈ = ਉਥੇ ਤਪਾ ਭਿਟੈ = ਛੂੰਹਦਾ ਨਹੀਂ ਸੀ, ਜਦੋਂ ਸਤਿਗੁਰਾਂ ਨੇ ਕਿਹਾ ਕਿ ਮੋਹਰ ਦਿਆਂਗੇ (ਉਸ ਵੇਲੇ ਅਕਬਰੀ ਮੋਹਰ ਚਾਂਦੀ ਦੇ ੨੦ ਰੁਪਇਆਂ ਦੀ ਹੁੰਦੀ ਸੀ) ਤਾਂ ਬਹੁਤੈ = ਜ਼ਿਆਦਾ ਧਨਿ = ਰੋਕੜੀ ਨੂੰ ਡਿਠੈ = ਵੇਖ ਕਰਕੇ ਤਪੈ = ਤਪੇ ਨੇ ਆਪਣੇ ਤਿਆਗ ਦਾ ਧਰਮ ਹਾਰਿਆ = ਹਾਰ ਦਿੱਤਾ।

## ਭਾਈ ਏਹੁ ਤਪਾ ਨ ਹੋਵੀ, ਬਗੁਲਾ ਹੈ; ਬਹਿ ਸਾਧ ਜਨਾ ਵੀਚਾਰਿਆ ॥

ਜਿਹੜੇ ਪੰਚ ਲੋਕ ਸਨ, ਉਹ ਕਹਿਣ ਲੱਗੇ ਕਿ ਹੇ ਭਾਈ = ਭਰਾਵੋ! ਇਹ ਲਾਲਚੀ ਪੁਰਸ਼ ਤਪਾ ਨ = ਨਹੀਂ ਹੋਵੀ = ਹੁੰਦਾ, ਇਹ ਤਾਂ ਬਗੁਲਾ = ਬਗਲਾ ਭਾਵ ਦੰਭੀ, ਪਖੰਡੀ ਹੈ, ਸਾਧ ਜਨਾ = ਸੰਤ (ਬਾਬਾ ਬੁੱਢਾ ਜੀ ਆਦਿਕ ਭਗਤ) ਜਨਾ ਨੇ ਬਹਿ = ਬੈਠ ਕਰਕੇ ਇਹ ਵੀਚਾਰਿਆ = ਨਿਰਣਾ ਕੀਤਾ ਹੈ।

## ਸਤ ਪੁਰਖ ਕੀ ਤਪਾ ਨਿੰਦਾ ਕਰੈ, ਸੰਸਾਰੈ ਕੀ ਉਸਤਤਿ ਵਿਚਿ ਹੋਵੈ;
## ਏਤੁ ਦੋਖੈ ਤਪਾ ਦਯਿ ਮਾਰਿਆ ॥

(**ਦਯਿ** ਦਾ ਉਚਾਰਣ **ਦਈਇ** ਹੈ)

ਸਤ ਪੁਰਖ = ਸੱਤਯ ਪੁਰਖ ਦੇ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਕੀ = ਦੀ ਇਹ ਤਪਾ ਨਿੰਦਾ = ਅਪਕੀਰਤੀ ਕਰੈ = ਕਰਦਾ ਹੈ ਅਤੇ ਸੰਸਾਰੈ = ਸੰਸਾਰ ਕੀ = ਦੀ ਉਸਤਤਿ[1] = ਵਡਿਆਈ ਦੇ ਵਿਚ ਲੱਗਾ ਹੋਵੈ = ਹੋਇਆ ਹੈ, ਏਤੁ = ਇਸ ਦੋਖੈ = ਦੋਸ਼ ਕਰ ਕੇ ਤਪਾ ਦਯਿ = ਪ੍ਰੇਰਕ ਪਰਮੇਸ਼ਰ ਨੇ ਮਾਰਿਆ = ਮਾਰਨਾ ਕੀਤਾ ਹੈ।

## ਮਹਾ ਪੁਰਖਾਂ ਕੀ ਨਿੰਦਾ ਕਾ, ਵੇਖੁ ਜਿ ਤਪੇ ਨੋ ਫਲੁ ਲਗਾ;
## ਸਭੁ ਗਇਆ ਤਪੇ ਕਾ ਘਾਲਿਆ ॥

ਮਹਾ ਪੁਰਖਾਂ = ਸਤਿਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਕੀ = ਦੀ ਨਿੰਦਾ = ਅਪਕੀਰਤੀ ਕਰਨ ਕਾ = ਦਾ ਵੇਖੁ = ਵੇਖੋ ਜਿ = ਜਿਹੜਾ ਤਪੇ ਨੋ = ਨੂੰ ਫਲੁ ਲਾਗਾ = ਲੱਗਾ ਹੈ, ਭਾਵ ਇਤਨਾ ਪਾਪ ਲੱਗਾ ਹੈ ਕਿ ਇਸ ਤਪੇ ਕਾ = ਦਾ ਤਪ ਕੀਤਾ ਹੋਇਆ ਘਾਲਿਆ = ਕਮਾਇਆ ਹੋਇਆ ਸਭੁ = ਸਾਰਾ ਵਿਅਰਥ ਹੀ ਗਇਆ = ਚਲਿਆ ਗਿਆ।

---

੧. ਕਰਤਾਰਪੁਰ ਸਾਹਿਬ ਵਾਲੀ ਬੀੜ ਵਿਚ ਪਾਠ ਉਸਤਤੀ ਹੈ।

## ਬਾਹਰਿ ਬਹੈ; ਪੰਚਾ ਵਿਚਿ ਤਪਾ ਸਦਾਏ ॥
## ਅੰਦਰਿ ਬਹੈ ਤਪਾ; ਪਾਪ ਕਮਾਏ ॥

ਬਾਹਰਿ = ਬਾਹਰ ਪੰਚਾ = ਮੁਖੀਆਂ ਵਿਚ **ਵਾ:** ਮਰਵਾਹਿਆਂ ਦੀਆਂ ਪੰਚਾਇਤਾਂ ਵਿਚ ਬਹੈ = ਬੈਠ ਕਰ ਕੇ ਆਪਣੇ ਆਪ ਨੂੰ ਤਪਾ = ਤਪੀਆ ਸਦਾਏ = ਸਦਾਉਂਦਾ ਹੈ। ਤੇ ਘਰ ਅੰਦਰਿ = ਵਿਚ ਬਹੈ = ਬੈਠ ਕੇ ਇਹ ਤਪਾ = ਤਪੀਆ ਕਹਾਉਣ ਵਾਲਾ ਪਰ ਇਸਤਰੀ ਗਮਨ ਰੂਪ ਪਾਪ = ਖੋਟੇ ਕਰਮ ਕਮਾਏ = ਕਮਾਉਂਦਾ ਹੈ।

ਇਕ ਵਾਰੀ ਮਰਵਾਹੇ ਕਿਧਰੇ ਦੂਰ ਪ੍ਰਦੇਸ਼ ਚੱਲੇ ਸੀ, ਤਾਂ ਉਨ੍ਹਾਂ ਨੇ ਸੋਚਿਆ ਕਿ ਪਹਿਲਾਂ ਆਪਣੇ ਤਪਾ ਜੀ ਦੇ ਦਰਸ਼ਨ ਕਰ ਚੱਲੀਏ, ਸੋ ਇਹ ਸਾਰੇ ਇਕੱਠੇ ਹੋ ਕੇ ਤਪੇ ਦੇ ਘਰ ਉਸ ਦੇ ਦਰਸ਼ਨਾਂ ਨੂੰ ਆਏ, ਤਾਂ ਦਰਵਾਜ਼ੇ ਬੰਦ ਸਨ, ਇਨ੍ਹਾਂ ਨੇ ਦਰਵਾਜ਼ਿਆਂ ਨੂੰ ਬਹੁਤ ਖੜਕਾਇਆ ਪਰ ਉਸ ਨੇ ਨਾ ਖੋਲ੍ਹੇ, ਮਰਵਾਹਿਆਂ ਨੇ ਗ਼ੁੱਸੇ ਵਿਚ ਆ ਕੇ ਦਰਵਾਜ਼ੇ ਤੋੜ ਕੇ ਅੰਦਰ ਗਏ ਤਾਂ ਅੰਦਰ ਤਪਾ ਪਰ-ਇਸਤਰੀ ਨਾਲ ਲੰਪਟ ਹੋ ਰਿਹਾ ਸੀ, ਇਹ ਹਾਲਤ ਵੇਖ ਕੇ ਉਨ੍ਹਾਂ ਨੇ ਤਪੇ ਨੂੰ ਬਹੁਤ ਕੁੱਟਿਆ।

**[ਅੰਗ ੩੧੬]**

## ਹਰਿ ਅੰਦਰਲਾ ਪਾਪੁ; ਪੰਚਾ ਨੋ ਉਘਾ ਕਰਿ ਵੇਖਾਲਿਆ ॥

ਜਿਹੜਾ ਇਹ ਲੁਕ ਕੇ ਖੋਟਾ ਕਰਮ ਕਮਾਉਂਦਾ ਸੀ, ਉਹ ਅੰਦਰਲਾ ਪਾਪ = ਖੋਟਾ ਕਰਮ ਹਰਿ = ਪਰਮੇਸ਼ਰ ਨੇ ਪੰਚਾ = ਪੰਚਾਇਤ ਨੋ = ਨੂੰ ਉਘਾ = ਪ੍ਰਗਟ ਕਰਿ = ਕਰ ਕੇ ਵੇਖਾਲਿਆ = ਦਿਖਾ ਦਿੱਤਾ।

## ਧਰਮਰਾਇ ਜਮਕੰਕਰਾ ਨੋ ਆਖਿ ਛਡਿਆ;
## ਏਸੁ ਤਪੇ ਨੋ, ਤਿਥੈ ਖੜਿ ਪਾਇਅਹੁ; ਜਿਥੈ ਮਹਾ ਮਹਾਂ ਹਤਿਆਰਿਆ ॥

ਉਸ ਵੇਲੇ ਇਹ ਧਰਮ ਰਾਇ = ਧਰਮ ਰਾਜੇ ਨੇ ਆਪਣੇ ਜਮਕੰਕਰਾ = ਜਮਦੂਤਾਂ ਨੋ = ਨੂੰ ਵੀ ਪਹਿਲਾਂ ਹੀ ਆਖਿ = ਕਹਿ ਛਡਿਆ = ਦਿੱਤਾ ਕਿ ਏਸੁ = ਇਸ ਤਪੇ ਨੋ = ਨੂੰ ਤਿਥੈ = ਉਥੇ ਖੜਿ = ਲਿਜਾ ਕੇ ਪਾਇਅਹੁ = ਪਾਉਣਾ ਕਰਿਓ, ਜਿਥੈ = ਜਿਸ ਥਾਂ ਮਹਾ ਮਹਾਂ = ਵੱਡੇ ਵੱਡੇ ਹਤਿਆਰਿਆ = ਹਤਿਆਰੇ ਪਾਏ ਜਾਂਦੇ ਹਨ।

## ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ;
## ਏਹੁ ਸਤਿਗੁਰਿ ਹੈ ਫਿਟਕਾਰਿਆ ॥

ਇਸ ਨੂੰ ਨਰਕ ਵਿਚ ਪਾ ਕੇ ਫਿਰਿ = ਮੁੜ ਕੇ ਏਸੁ = ਇਸ ਤਪੇ = ਤਪੀਏ ਦੈ = ਦੇ ਮੁਹਿ = ਮੂੰਹ ਨਾ ਕੋਈ ਵੀ ਲਗਹੁ = ਲੱਗਣਾ ਕਰਿਓ ਭਾਵ ਫਿਰ ਇਸ ਦੀ ਕੋਈ ਭੀ ਫ਼ਰਿਆਦ ਨਾ ਸੁਣਿਓ ਕਿਉਂਕਿ ਏਹੁ = ਇਹ ਤਪਾ ਸਤਿਗੁਰਿ = ਗੁਰੂ ਸਾਹਿਬ ਵੱਲੋਂ ਫਿਟਕਾਰਿਆ = ਧਿਰਕਾਰਿਆ, ਮਾਰਿਆ ਹੋਇਆ ਹੈ।

## ਹਰਿ ਕੈ ਦਰਿ ਵਰਤਿਆ; ਸੁ ਨਾਨਕਿ ਆਖਿ ਸੁਣਾਇਆ ॥
## ਸੋ ਬੂਝੈ; ਜੁ ਦਯਿ ਸਵਾਰਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਕੈ = ਦੇ ਦਰਿ = ਦਰਗਾਹ ਵਿਚ ਵਰਤਿਆ = ਵਰਤ ਰਿਹਾ ਹੈ, ਸੁ = ਉਹ ਅਸੀਂ ਆਖਿ = ਕਹਿ ਕੇ ਸੁਣਾਇਆ = ਸੁਣਾ ਦਿੱਤਾ ਹੈ **ਅਥਵਾ** ਹੇ ਗੁਰਸਿੱਖੋ ! ਜੋ ਹਰੀ ਸਰੂਪ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਦੇ ਦਰਿ = ਦਰਬਾਰ ਵਿਚ ਵਰਤਿਆ ਸੀ, ਉਹ ਅਸੀਂ

ਤੁਹਾਨੂੰ ਆਖਿ = ਕਹਿ ਕਰਕੇ ਸੁਣਾਇਆ = ਸੁਣਾ ਦਿੱਤਾ ਹੈ। ਪਰ ਇਸ ਗੱਲ ਨੂੰ ਸੋ = ਉਹੋ ਹੀ ਬੂਝੈ = ਜਾਣਦਾ ਹੈ ਜੁ = ਜਿਹੜਾ ਦਯਿ = ਪ੍ਰੇਰਕ ਪਰਮੇਸ਼ਰ ਨੇ ਆਪ ਸਵਾਰਿਆ = ਸਵਾਰਨਾ ਕੀਤਾ ਹੈ ॥੧॥

## ਮਃ ੪ ॥ ਹਰਿ ਭਗਤਾਂ ਹਰਿ ਆਰਾਧਿਆ; ਹਰਿ ਕੀ ਵਡਿਆਈ ॥

ਹਰਿ = ਪਰਮੇਸ਼ਰ ਦੇ ਭਗਤਾਂ = ਸੇਵਕਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਦਿਲ ਦੀ ਭਾਵਨਾ ਨਾਲ ਆਰਾਧਿਆ = ਆਰਾਧਣਾ ਕੀਤਾ ਹੈ, ਉਹ ਜਾਣਦੇ ਹਨ ਕਿ ਸਭ ਹਰਿ = ਪਰਮੇਸ਼ਰ ਕੀ = ਦੀ ਹੀ ਵਡਿਆਈ = ਉਸਤਤ ਹੈ।

## ਹਰਿ ਕੀਰਤਨੁ ਭਗਤ ਨਿਤ ਗਾਂਵਦੇ; ਹਰਿ ਨਾਮੁ ਸੁਖਦਾਈ ॥

ਭਗਤ = ਸੇਵਕ ਜਨ ਨਿਤ = ਨਿਤਾਪ੍ਰਤੀ ਹੀ ਹਰਿ = ਪਰਮੇਸ਼ਰ ਦੇ ਕੀਰਤਨੁ = ਜਸ ਨੂੰ ਗਾਂਵਦੇ = ਗਾਉਂਦੇ ਹਨ, ਕਿਉਂਕਿ ਉਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸੁਖਦਾਈ = ਸੁਖਾਂ ਨੂੰ ਦੇਣ ਵਾਲਾ ਜਾਣ ਲਿਆ ਹੈ।

## ਹਰਿ ਭਗਤਾਂ ਨੋ, ਨਿਤ ਨਾਵੈ ਦੀ ਵਡਿਆਈ ਬਖਸੀਅਨੁ; ਨਿਤ ਚੜੈ ਸਵਾਈ ॥

ਹਰਿ = ਕਰਤਾਰ ਨੇ ਆਪਣੇ ਭਗਤਾਂ = ਸੇਵਕ ਜਨਾਂ ਨੋ = ਨੂੰ ਨਿਤ = ਨਿਤਾਪ੍ਰਤੀ ਨਾਵੈ = ਨਾਮ ਦੀ ਹੀ ਵਡਿਆਈ = ਮਹਿਮਾ, ਉੱਚਤਾ ਬਖਸੀਅਨੁ = ਬਖ਼ਸ਼ਣਾ ਕੀਤੀ ਹੈ ਜੋ ਨਿਤ = ਨਿਤਾਪ੍ਰਤਿ ਹੀ ਸਵਾਈ = ਅਧਿਕ ਭਾਵ ਦੂਣੀ ਚੌਗਣੀ ਹੋ ਕੇ ਚੜੈ = ਚੜ੍ਹਦੀ ਹੈ।

## ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ; ਅਪਣੀ ਪੈਜ ਰਖਾਈ ॥

ਹਰਿ = ਹਰੀ ਨੇ ਆਪਣੇ ਭਗਤਾ = ਸੇਵਕਾਂ ਨੋ = ਨੂੰ ਸਾਧ ਸੰਗਤ ਰੂਪੀ ਘਰੀ = ਘਰ ਵਿਚ, ਸਰੂਪ ਰੂਪੀ ਘਰ ਵਿਚ ਥਿਰੁ = ਇਸਥਿਤ ਕਰ ਕੇ ਬਹਾਲਿਅਨੁ = ਬਿਠਾਉਣਾ ਕੀਤਾ ਹੈ, ਅਪਣੀ = ਆਪਣੇ ਭਗਤਾਂ ਦੀ ਆਪ ਹੀ ਪੈਜ = ਪ੍ਰਤਿਸ਼ਠਾ, ਇੱਜ਼ਤ ਰਖਾਈ = ਰੱਖਣਾ ਕੀਤੀ ਹੈ **ਵਾ:** ਜਿਹੜੀ ਭਗਤਾਂ ਦੀ ਪੈਜ = ਪ੍ਰਤਿਸ਼ਠਾ, ਪ੍ਰਤੱਗਿਆ ਰੱਖੀ ਹੋਈ ਹੈ, ਇਹ ਹਰੀ ਦੀ ਆਪਣੀ ਹੀ ਪੈਜ ਰੱਖੀ ਹੋਈ ਹੈ।

## ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ; ਬਹੁ ਦੇਇ ਸਜਾਈ ॥

ਨਿੰਦਕਾਂ = ਨਿੰਦਿਆ ਕਰਨ ਵਾਲਿਆਂ ਦੇ ਪਾਸਹੁ = ਕੋਲੋਂ ਹਰਿ = ਹਰੀ ਲੇਖਾ = ਹਿਸਾਬ ਕਿਤਾਬ ਮੰਗਸੀ = ਮੰਗਦਾ ਹੈ ਅਤੇ ਉਨ੍ਹਾਂ ਤਾਈਂ ਬਹੁ = ਬਹੁਤ ਭਾਰੀਆਂ ਸਜਾਈ = ਸਜ਼ਾਵਾਂ ਦੇਇ = ਦਿੰਦਾ ਹੈ।

## ਜੇਹਾ ਨਿੰਦਕ ਅਪਣੈ ਜੀਇ ਕਮਾਵਦੇ; ਤੇਹੋ ਫਲੁ ਪਾਈ ॥

ਨਿੰਦਕ = ਨਿੰਦਿਆ ਕਰਨ ਵਾਲੇ ਅਪਣੈ = ਆਪਣੇ ਜੀਇ = ਦਿਲ ਵਿਚ ਜੇਹਾ = ਜਿਹੋ ਜਿਹਾ ਕਰਮ ਕਮਾਵਦੇ = ਕਮਾਉਂਦੇ ਹਨ, ਤੇਹੋ = ਉਹੋ ਜਿਹਾ ਹੀ ਉਹ ਫਲੁ = ਲਾਭ, ਕਰਮ ਦਾ ਨਤੀਜਾ ਪਾਈ = ਪਾਉਂਦੇ ਹਨ।

## ਅੰਦਰਿ ਕਮਾਣਾ ਸਰਪਰ ਉਘੜੈ; ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥

ਜਿਹੜਾ ਅੰਦਰ ਬੈਠ ਕੇ ਭਾਵ ਲੁਕ ਕੇ ਕੋਈ ਕਰਮ ਕਮਾਣਾ = ਕਮਾਇਆ ਹੈ, ਉਹ ਸਰਪਰ = ਜ਼ਰੂਰ ਬਰ ਜ਼ਰੂਰ ਉਘੜੈ = ਪ੍ਰਗਟ ਹੋ ਆਉਂਦਾ ਹੈ, ਭਾਵੈ = ਭਾਵੇਂ ਕੋਈ ਧਰਤੀ = ਜ਼ਮੀਨ ਦੇ ਵਿਚ ਬਹਿ = ਬੈਠ ਕੇ, ਲੁਕ ਕੇ ਕਮਾਈ = ਕਮਾਉਣਾ ਕਰੇ।

## ਜਨ ਨਾਨਕੁ ਦੇਖਿ ਵਿਗਸਿਆ; ਹਰਿ ਕੀ ਵਡਿਆਈ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦੇਖਿ = ਵੇਖ ਕਰਕੇ ਵਿਗਸਿਆ = ਪ੍ਰਸੰਨ ਹੋ ਗਏ ਹਾਂ, ਹਰਿ = ਹਰੀ ਕੀ = ਦੀ ਐਸੀ ਵਡਿਆਈ = ਮਹਿਮਾ ਹੈ **ਅਥਵਾ** ਹਰਿ = ਪਰਮੇਸ਼ਰ ਕੀ = ਦੀ ਵਡਿਆਈ = ਮਹਿਮਾ, ਉੱਚਤਾ ਨੂੰ ਦੇਖਿ = ਵੇਖ ਕਰ ਕੇ ਜਨ = ਭਗਤ, ਸੰਤ ਜਨਾਂ ਦਾ ਹਿਰਦਾ ਅਤਿਅੰਤ ਵਿਗਸਿਆ = ਪ੍ਰਸੰਨ ਰਹਿੰਦਾ ਹੈ ॥੨॥

## ਪਉੜੀ ਮਃ ੫ ॥

## ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ; ਕਿਆ ਪਾਪੀ ਕਰੀਐ ॥

ਹੇ ਭਾਈ! ਭਗਤ = ਸੇਵਕ ਜਨਾਂ ਕਾ = ਦਾ ਰਾਖਾ = ਰੱਖਿਆ ਕਰਨ ਵਾਲਾ ਹਰਿ = ਹਰੀ ਆਪਿ = ਆਪ ਹੀ ਹੈ, ਇਸ ਕਰਕੇ ਸੇਵਕ ਜਨਾਂ ਦਾ ਪਾਪੀ = ਖੋਟਾ ਪੁਰਸ਼ ਕਿਆ = ਕੀ ਕਰੀਐ = ਕਰ ਸਕਦਾ ਹੈ, ਭਾਵ ਕੀ ਵਿਗਾੜ ਸਕਦਾ ਹੈ?

## ਗੁਮਾਨੁ ਕਰਹਿ ਮੂੜ ਗੁਮਾਨੀਆ; ਵਿਸੁ ਖਾਧੀ ਮਰੀਐ ॥

ਮੂੜ = ਮੂਰਖ ਗੁਮਾਨੀਆ = ਹੰਕਾਰੀ ਪੁਰਸ਼ ਐਵੇਂ ਵਿਅਰਥ ਹੀ ਗੁਮਾਨੁ = ਹੰਕਾਰ ਕਰਹਿ = ਕਰਦੇ ਰਹਿੰਦੇ ਹਨ, ਅੰਤ ਨੂੰ ਵਿਸ਼ਿਆਂ ਰੂਪੀ, ਨਿੰਦਿਆ ਰੂਪੀ ਵਿਸੁ = ਜ਼ਹਿਰ ਨੂੰ ਖਾਧੀ = ਖਾ ਕੇ ਮਰੀਐ = ਮਰਦੇ ਹਨ।

## ਆਇ ਲਗੇਨੀ ਦਿਹ ਥੋੜੜੇ; ਜਿਉ ਪਕਾ ਖੇਤੁ ਲੁਣੀਐ ॥

(**ਲੱਗੇਨੀ** ਦਾ ਉਚਾਰਣ ਅੱਧਕ ਸਹਿਤ ਹੈ)

ਉਨ੍ਹਾਂ ਤੇ ਜ਼ਿੰਦਗੀ ਮੌਤ ਦੇ ਥੋੜੜੇ = ਥੋੜੇ ਦਿਹ = ਦਿਨ ਆਇ = ਆ ਕੇ ਲਗੇਨੀ = ਲੱਗੇ ਹਨ, ਭਾਵ ਮੌਤ ਦੇ ਥੋੜੇ ਹੀ ਦਿਨ ਰਹਿੰਦੇ ਹਨ। ਜਿਉ = ਜਿਸ ਪ੍ਰਕਾਰ ਫ਼ਸਲ ਦਾ ਪੱਕਾ ਖੇਤ ਲੁਣੀਐ = ਕੱਟ ਲਿਆ ਜਾਂਦਾ ਹੈ, ਇਉਂ ਉਨ੍ਹਾਂ ਨੂੰ ਪਾਪਾਂ ਕਰ ਕੇ ਪੱਕੇ ਹੋਇਆਂ ਨੂੰ ਵਢਿਆ ਹੀ ਜਾਣਾ ਹੈ।

## ਜੇਹੇ ਕਰਮ ਕਮਾਵਦੇ; ਤੇਵੇਹੋ ਭਣੀਐ ॥

ਇਹ ਜੀਵ ਜੇਹੇ = ਜਿਹੋ ਜਿਹੇ ਕਰਮ = ਕਰਮਾਂ ਨੂੰ ਕਮਾਵਦੇ = ਕਮਾਉਂਦੇ ਹਨ, ਤੇਵੇਹੋ = ਤਿਹੋ ਜਿਹੇ ਹੀ ਭਣੀਐ = ਕਥਨ ਕੀਤੇ ਜਾਂਦੇ ਹਨ, ਭਾਵ ਜੇ ਬੰਦਗੀ ਕਰਦੇ ਹਨ ਤਾਂ ਪਰਮੇਸ਼ਰ ਦੇ ਪਿਆਰੇ, ਭਗਤ ਆਖੇ ਜਾਂਦੇ ਹਨ, ਜੇ ਨਿੰਦਿਆ ਕਰਨ ਵਾਲੇ ਹਨ ਤਾਂ ਨਿੰਦਕ, ਨੀਚ ਪੁਰਸ਼ ਕਹੇ ਜਾਂਦੇ ਹਨ।

## ਜਨ ਨਾਨਕ ਕਾ ਖਸਮੁ ਵਡਾ ਹੈ; ਸਭਨਾ ਦਾ ਧਣੀਐ ॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨ = ਜਨਾਂ ਕਾ = ਦਾ ਖਸਮੁ = ਮਾਲਕ ਬਹੁਤ ਵੱਡਾ ਹੈ ਅਤੇ ਸਭਨਾ = ਸਾਰਿਆਂ ਦਾ ਹੀ ਧਣੀਐ = ਸੁਆਮੀ ਹੈ ॥੩੦॥

## ਸਲੋਕ ਮਃ ੪ ॥

## ਮਨਮੁਖ ਮੂਲਹੁ ਭੁਲਿਆ; ਵਿਚਿ ਲਬੁ ਲੋਭੁ ਅਹੰਕਾਰੁ ॥

ਮਨਮੁਖ = ਮਨ ਦੀ ਮਰਜ਼ੀ ਕਰਨ ਵਾਲੇ ਸਾਕਤ ਪੁਰਸ਼, ਪਰਮੇਸ਼ਰ ਨੂੰ ਮੂਲਹੁ = ਮੁੱਢ ਤੋਂ **ਵਾ:** ਆਪਣੇ ਮੂਲਹੁ = ਮੁੱਢ ਨੂੰ ਭੁਲਿਆ = ਭੁੱਲੇ ਹੋਏ ਹਨ ਅਤੇ ਪਦਾਰਥਾਂ ਦੇ ਖਾਣ ਦਾ ਲਬ = ਲਾਲਚ, ਪਦਾਰਥਾਂ ਨੂੰ ਜੋੜਨ ਦਾ ਲੋਭ ਅਤੇ ਆਪਣੇ ਗੁਣਾਂ ਦਾ ਅਹੰਕਾਰ = ਅਭਿਮਾਨ ਕਰਦੇ ਹਨ।

## ਝਗੜਾ ਕਰਦਿਆ ਅਨਦਿਨੁ ਗੁਦਰੈ; ਸਬਦਿ ਨ ਕਰਹਿ ਵੀਚਾਰੁ ॥

ਉਨ੍ਹਾਂ ਦਾ ਅਨਦਿਨੁ = ਰਾਤ ਦਿਨ ਝਗੜਾ = ਨਿਕੰਮੀ ਹੁੱਜਤਬਾਜ਼ੀ ਕਰਦਿਆ = ਕਰਦੇ ਹੋਇਆਂ ਹੀ ਗੁਦਰੈ = ਗੁਜ਼ਰ ਜਾਂਦਾ ਹੈ, ਬਤੀਤ ਹੁੰਦਾ ਹੈ ਤੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਦਾ ਵੀਚਾਰੁ = ਨਿਰਣਾ ਨ = ਨਹੀਂ ਕਰਹਿ = ਕਰਦੇ।

## ਸੁਧਿ ਮਤਿ ਕਰਤੈ, ਸਭ ਹਿਰਿ ਲਈ; ਬੋਲਨਿ ਸਭੁ ਵਿਕਾਰੁ ॥

ਉਨ੍ਹਾਂ ਦੀ ਸੁਧਿ = ਚੰਗੀ ਮਤਿ = ਬੁੱਧੀ ਸਭ = ਸਾਰੀ ਹੀ ਕਰਤੈ = ਕਰਤਾ ਪੁਰਖ ਨੇ ਹਿਰਿ = ਖੋਹ ਲਈ = ਲੈਣਾ ਕੀਤੀ ਹੈ, ਉਹ ਸਭੁ = ਸਾਰੀਆਂ ਵਿਕਾਰ = ਵਿਕਾਰਾਂ ਦੀਆਂ, ਖੋਟੀਆਂ ਗੱਲਾਂ ਹੀ ਬੋਲਨਿ = ਬੋਲਦੇ ਹਨ।

## ਦਿਤੈ ਕਿਤੈ ਨ ਸੰਤੋਖੀਅਹਿ; ਅੰਤਰਿ ਤਿਸਨਾ ਬਹੁ ਅਗਿਆਨੁ ਅੰਧ੍ਾਰੁ ॥

(**ਅੰਧ੍ਾਰੁ** ਦਾ ਉਚਾਰਣ **ਅੰਧਿਆਰ** ਹੈ)

ਪਰਮੇਸ਼ਰ ਨੇ ਇਨ੍ਹਾਂ ਨੂੰ ਕਿਤੈ = ਕਿਤਨੇ ਮਰਜ਼ੀ ਪਦਾਰਥ ਦਿਤੈ = ਦਿੱਤੇ ਹੋਏ ਹਨ, ਪਰ ਇਨ੍ਹਾਂ ਨੂੰ ਉੱਕਾ ਹੀ ਸੰਤੋਖੀਅਹਿ = ਸੰਤੋਖ ਨ = ਨਹੀਂ ਹੈ, ਕਿਉਂਕਿ ਇਨ੍ਹਾਂ ਦੇ ਅੰਤਰਿ = ਅੰਦਰ ਰਸਾਂ ਕਸਾਂ ਦੀ ਬਹੁ = ਬਹੁਤ ਸਾਰੀ ਤਿਸਨਾ = ਪਿਆਸਾ ਹੈ ਅਤੇ ਬਹੁਤ ਸਾਰਾ ਅਗਿਆਨੁ = ਅਵਿਵੇਕ ਦਾ ਅੰਧ੍ਾਰੁ = ਅੰਧੇਰਾ ਪਿਆ ਹੋਇਆ ਹੈ **ਵਾ:** ਅਗਿਆਨੁ = ਅਗਿਆਨੀ ਅੰਧ੍ਾਰੁ = ਅੰਧੇ ਮਨਮੁਖਾਂ ਦੇ ਅੰਤਰਿ = ਅੰਦਰ ਪਦਾਰਥਾਂ ਨੂੰ ਇਕੱਠੇ ਕਰਨ ਦੀ ਬਹੁ = ਬਹੁਤ ਤਿਸਨਾ = ਤ੍ਰਿਸ਼ਨਾ, ਪਿਆਸਾ ਹੈ।

## ਨਾਨਕ, ਮਨਮੁਖਾ ਨਾਲੋ ਤੁਟੀ ਭਲੀ; ਜਿਨ ਮਾਇਆ ਮੋਹ ਪਿਆਰੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹੇ ਮਨਮੁਖਾ = ਵੇਮੁਖ ਪੁਰਸ਼ਾਂ ਦੇ ਨਾਲੋ = ਪਾਸੋਂ ਤਾਂ ਪ੍ਰੀਤੀ ਤੁਟੀ = ਟੁੱਟੀ ਹੋਈ ਹੀ ਭਲੀ = ਚੰਗੀ ਹੈ, ਜਿਨ = ਜਿਨ੍ਹਾਂ ਦਾ ਮਾਇਆ = ਅਵਿਦਿਆ, ਛਲ ਦੇ ਮੋਹ = ਸਨੇਹ ਵਿਚ ਹੀ ਪਿਆਰੁ = ਪ੍ਰੇਮ ਹੈ ॥੧॥

## ਮਃ ੪ ॥ ਜਿਨਾ ਅੰਦਰਿ ਦੂਜਾ ਭਾਉ ਹੈ; ਤਿਨ੍ਾ ਗੁਰਮੁਖਿ ਪ੍ਰੀਤਿ ਨ ਹੋਇ ॥

ਜਿਨਾ = ਜਿਨ੍ਹਾਂ ਦੇ ਅੰਦਰਿ = ਹਿਰਦੇ ਵਿਚ ਦੂਜਾ ਭਾਉ = ਦ੍ਵੈਤ-ਭਾਵ ਹੈ, ਤਿਨ੍ਾ = ਉਨ੍ਹਾਂ ਦੀ ਗੁਰਮੁਖਿ = ਗੁਰਮੁਖਾਂ ਵਾਂਗ ਗੁਰਾਂ ਵਿਚ ਪ੍ਰੀਤਿ = ਪ੍ਰੀਤੀ ਨ = ਨਹੀਂ ਹੋਇ = ਹੁੰਦੀ **ਵਾ:** ਉਨ੍ਹਾਂ ਦੀ ਗੁਰਮੁਖਿ = ਮੁਖੀ ਗੁਰਾਂ ਵਿਚ ਪ੍ਰੀਤੀ ਨਹੀਂ ਹੁੰਦੀ **ਵਾ:** ਉਨ੍ਹਾਂ ਦੀ ਗੁਰਮੁਖਾਂ ਦੇ ਨਾਲ ਪ੍ਰੀਤੀ ਨਹੀਂ ਹੁੰਦੀ।

## ਓਹੁ ਆਵੈ ਜਾਇ ਭਵਾਈਐ; ਸੁਪਨੈ ਸੁਖੁ ਨ ਕੋਇ ॥

ਓਹੁ = ਉਹ ਪੁਰਸ਼ ਜੰਮਣ ਮਰਣ ਵਿਚ ਆਵੈ = ਆਉਂਦੇ ਅਤੇ ਜਾਇ = ਜਾਂਦੇ ਜੂਨਾਂ ਵਿਚ ਭਵਾਈਐ = ਫੇਰੇ ਜਾਂਦੇ ਹਨ, ਉਨ੍ਹਾਂ ਨੂੰ ਸੁਪਨੈ = ਸੁਪਨੇ ਵਿਚ ਭੀ ਕੋਇ = ਕੋਈ ਸੁਖ ਨਹੀਂ ਹੁੰਦਾ **ਵਾ:** ਸੰਸਾਰ ਰੂਪ ਸੁਪਨੇ ਵਿਚ ਕੋਈ ਸੁੱਖ ਪ੍ਰਾਪਤ ਨਹੀਂ ਹੁੰਦਾ।

## ਕੂੜੁ ਕਮਾਵੈ ਕੂੜੁ ਉਚਰੈ; ਕੂੜਿ ਲਗਿਆ ਕੂੜੁ ਹੋਇ ॥

ਉਹ ਕੂੜੁ = ਝੂਠ ਹੀ ਕਾਮਵੈ = ਕਮਾਉਂਦੇ ਹਨ ਤੇ ਮੂੰਹੋਂ ਭੀ ਕੂੜੁ = ਝੂਠ ਹੀ ਉਚਰੈ = ਉਚਾਰਨ ਕਰਦੇ ਹਨ, ਕੂੜਿ = ਝੂਠ ਵਿਚ ਲਗਿਆ = ਲੱਗੇ ਹੋਣ ਕਰ ਕੇ ਉਨ੍ਹਾਂ ਨੂੰ ਕੂੜੁ = ਝੂਠਾ ਹੀ ਫਲ ਪ੍ਰਾਪਤ ਹੋਇ = ਹੁੰਦਾ ਹੈ ਅਤੇ ਉਹ ਅੰਤ ਨੂੰ ਕੂੜੁ = ਝੂਠੇ ਹੋ ਜਾਂਦੇ ਹਨ, ਉਨ੍ਹਾਂ ਦਾ ਸਭ ਕੁਝ ਝੂਠਾ ਹੋ ਜਾਂਦਾ ਹੈ।

## ਮਾਇਆ ਮੋਹੁ ਸਭੁ ਦੁਖੁ ਹੈ; ਦੁਖਿ ਬਿਨਸੈ ਦੁਖੁ ਰੋਇ ॥

ਮਾਇਆ = ਅਵਿਦਿਆ, ਛਲ ਰੂਪ ਦਾ ਮੋਹੁ = ਸਨੇਹ ਸਭੁ = ਸਾਰਾ ਦੁਖੁ = ਦੁਖ ਹੀ ਦੁਖ ਹੈ **ਵਾ:** ਸਾਰੇ ਦੁਖਾਂ ਦਾ ਕਾਰਨ ਹੈ, ਦੁਖਿ = ਦੁਖ ਵਿਚ ਹੀ ਬਿਨਸੈ = ਨਾਸ ਹੋ ਜਾਂਦੇ ਹਨ, ਦੁਖੁ = ਦੁਖ ਵਿਚ ਹੀ ਰੋਇ = ਰੋਂਦੇ ਹਨ।

## ਨਾਨਕ ਧਾਤੁ ਲਿਵੈ ਜੋੜੁ ਨ ਆਵਈ; ਜੇ ਲੋਚੈ ਸਭੁ ਕੋਇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਮਾਇਆ ਦੀ ਧਾਤੁ = ਧਾਉਣੀ ਵਿਚ ਲੱਗੇ ਹੋਏ ਹਨ ਅਤੇ ਜਿਹੜੇ ਗੁਰਮੁਖ ਜਨ ਪਰਮੇਸ਼ਰ ਵਿਚ ਲਿਵ = ਬਿਰਤੀ ਜੋੜਨ ਵਾਲੇ ਹਨ, ਇਨ੍ਹਾਂ ਦਾ ਆਪਸ ਵਿਚ ਕਦੇ ਜੋੜੁ = ਮਿਲਾਪ ਨ = ਨਹੀਂ ਆਵਈ = ਆਉਂਦਾ, ਜੇ = ਜੇਕਰ ਸਭੁ = ਸਾਰੇ ਕੋਇ = ਕੋਈ ਮਿਲਾਪ ਕਰਾਉਣਾ ਲੋਚੈ = ਚਾਹੁਣ ਭੀ ਤਾਂ ਵੀ ਮਿਲਾਪ ਨਹੀਂ ਹੁੰਦਾ। ਜੈਸਾ ਕਿ :

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥** *(ਵਾਰ ਮਾਝ ਮ: ੧, ਅੰਗ ੧੪੫)*

## ਜਿਨ ਕਉ ਪੋਤੈ ਪੁੰਨੁ ਪਇਆ; ਤਿਨਾ ਗੁਰ ਸਬਦੀ ਸੁਖੁ ਹੋਇ ॥੨॥

ਜਿਨ = ਜਿਨ੍ਹਾਂ ਕਉ = ਤਾਈਂ ਹਿਰਦੇ ਰੂਪੀ ਪੋਤੈ = ਖ਼ਜ਼ਾਨੇ ਵਿਚ ਪੁੰਨੁ = ਸ੍ਰੇਸ਼ਟ ਕਰਮ ਪਇਆ = ਪਿਆ ਹੋਇਆ ਹੈ, ਤਿਨਾ = ਉਨ੍ਹਾਂ ਨੂੰ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਸੁਖੁ = ਅਨੰਦ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥੨॥

## ਪਉੜੀ ਮਃ ੫ ॥ ਨਾਨਕ ਵੀਚਾਰਹਿ ਸੰਤ ਮੁਨਿ ਜਨਾਂ; ਚਾਰਿ ਵੇਦ ਕਹੰਦੇ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਸਾਂਤ ਆਤਮਾ ਮਹਾਂ ਪੁਰਖ, ਮੁਨਿ = ਮੰਨਣਸ਼ੀਲ ਮਹਾਤਮਾ ਜਨਾਂ = ਭਗਤ ਜਨ ਇਹ ਵੀਚਾਰਹਿ = ਵੀਚਾਰਦੇ ਹਨ ਅਤੇ ਚਾਰਿ ਵੇਦ = ਚਾਰੇ ਵੇਦ (ਰਿਗਵੇਦ, ਸਾਮਵੇਦ, ਯਜੁਰ ਵੇਦ, ਅਥਰਵਣ ਵੇਦ) ਵੀ ਇਹੋ ਗੱਲ ਕਹੰਦੇ = ਕਹਿੰਦੇ ਹਨ ਕਿ :

## ਭਗਤ ਮੁਖੈ ਤੇ ਬੋਲਦੇ; ਸੇ ਵਚਨ ਹੋਵੰਦੇ ॥

ਜੋ ਵੀ ਪਰਮੇਸ਼ਰ ਦੇ ਭਗਤ = ਸੇਵਕ, ਭਗਤੀ ਕਰਨ ਵਾਲੇ ਜਨ ਆਪਣੇ ਮੁਖੈ = ਮੂੰਹ ਤੇ = ਤੋਂ ਬੋਲਦੇ = ਉਚਾਰਦੇ ਹਨ, ਸੇ = ਉਹ ਵਚਨ = ਵਾਕ ਪੂਰੇ ਹੋਵੰਦੇ = ਹੁੰਦੇ ਹਨ।

## ਪਰਗਟ ਪਾਹਾਰੈ ਜਾਪਦੇ; ਸਭਿ ਲੋਕ ਸੁਣੰਦੇ ॥

ਉਨ੍ਹਾਂ ਦੇ ਬਚਨ ਸੰਸਾਰ ਦੇ ਪਾਹਾਰੈ = ਪਸਾਰੇ ਵਿਚ ਪਰਗਟ = ਪ੍ਰਗਟ, ਪ੍ਰਤੱਖ ਹੀ ਜਾਪਦੇ = ਜਾਣੇ ਜਾਂਦੇ ਹਨ, ਸਭਿ = ਸਾਰੇ ਲੋਕ **ਵਾ:** ਚੌਦਾਂ ਲੋਕ ਭੀ ਇਸੇ ਗੱਲ ਨੂੰ ਸੁਣੰਦੇ = ਸੁਣਦੇ ਹਨ।

## ਸੁਖੁ ਨ ਪਾਇਨਿ ਮੁਗਧ ਨਰ; ਸੰਤ ਨਾਲਿ ਖਹੰਦੇ ॥

ਜਿਹੜੇ ਮੁਗਧ = ਮੂਰਖ ਨਰ = ਪੁਰਸ਼ ਹਨ, ਉਹ ਉੱਕਾ ਹੀ ਸੁਖੁ = ਸੁਖ ਨੂੰ ਨ = ਨਹੀਂ ਪਾਇਨਿ = ਪਾਉਂਦੇ, ਕਿਉਂਕਿ ਉਹ ਸੰਤ = ਸ਼ਾਂਤ ਆਤਮਾ ਮਹਾਂਪੁਰਖਾਂ ਦੇ ਨਾਲਿ = ਸਾਥ ਈਰਖਾ ਕਰਕੇ ਖਹੰਦੇ = ਖਹਿੰਦੇ ਹਨ।

## ਓਇ ਲੋਚਨਿ ਓਨਾ ਗੁਣੈ[੧] ਨੋ; ਓਇ ਅਹੰਕਾਰਿ ਸੜੰਦੇ ॥

ਓਇ = ਉਹ ਮਹਾਤਮਾ ਜਨ ਤਾਂ ਲੋਚਨਿ = ਚਾਹੁੰਦੇ ਹਨ ਕਿ ਓਨਾ = ਉਨ੍ਹਾਂ ਮੂਰਖਾਂ ਨੋ = ਨੂੰ ਵੀ ਸ਼ੁਭ

---

੧. ***ਨੋਟ :*** ਕਈ ਸਰੂਪਾਂ ਵਿਚ 'ਗੁਣੈ' ਦੀ ਥਾਂ 'ਗੁਣਾ' ਪਾਠ ਵੀ ਹੈ।

ਗੁਣੈ = ਗੁਣ ਦੇਣਾ ਕਰੀਏ **ਵਾ:** ਉਨ੍ਹਾਂ ਮੂਰਖਾਂ ਵਿਚ ਵੀ ਖਿਮਾ, ਸ਼ਾਂਤੀ, ਦਇਆ, ਧਰਮ, ਧੀਰਜਤਾ, ਨਿਮਰਤਾ ਆਦਿ ਸ਼ੁਭ ਗੁਣ ਆ ਜਾਣ, ਪ੍ਰੰਤੂ ਓਇ = ਉਹ ਮੂਰਖ ਪੁਰਸ਼ ਅਹੰਕਾਰ = ਹੰਕਾਰ ਦੀ ਅੱਗ ਵਿਚ ਹੀ ਸੜੰਦੇ = ਸੜਦੇ ਰਹਿੰਦੇ ਹਨ।

**[ਅੰਗ ੩੧੭]**

## ਓਇ ਵੇਚਾਰੇ ਕਿਆ ਕਰਹਿ; ਜਾਂ ਭਾਗ ਧੁਰਿ ਮੰਦੇ ॥

ਓਇ = ਉਹ ਵੇਚਾਰੇ = ਦੀਨ ਮੂਰਖ ਪੁਰਸ਼ ਕਿਆ = ਕੀ ਕਰਹਿ = ਕਰ ਸਕਦੇ ਹਨ, ਜਾਂ = ਜਦੋਂ ਉਨ੍ਹਾਂ ਦੇ ਧੁਰਿ = ਧੁਰੋਂ ਹੀ ਮੰਦੇ = ਖੋਟੇ ਭਾਗ = ਲੇਖ, ਕਰਮ ਹਨ।

## ਜੋ ਮਾਰੇ ਤਿਨਿ ਪਾਰਬ੍ਰਹਮਿ; ਸੇ ਕਿਸੈ ਨ ਸੰਦੇ ॥

ਜੋ = ਜਿਹੜੇ ਤਿਨਿ = ਉਸ ਪਾਰਬ੍ਰਹਮਿ = ਪਰਮੇਸ਼ਰ ਨੇ ਮਾਰੇ = ਨਾਸ ਕੀਤੇ ਹੋਏ ਹਨ, ਸੇ = ਉਹ ਕਿਸੇ ਗੁਰੂ ਪੀਰ ਸੰਦੇ = ਦੇ ਨ = ਨਹੀਂ ਹਨ।

## ਵੈਰੁ ਕਰਨਿ ਨਿਰਵੈਰ ਨਾਲਿ; ਧਰਮਿ ਨਿਆਇ ਪਚੰਦੇ ॥

ਉਹ ਨਿਰਵੈਰ = ਵੈਰ-ਭਾਵ ਤੋਂ ਰਹਿਤ ਸੰਤਾਂ ਮਹਾਤਮਾ ਦੇ ਨਾਲਿ = ਸਾਥ ਵੈਰੁ = ਵਿਰੋਧ, ਦੁਸ਼ਮਨੀ ਕਰਨਿ = ਕਰਦੇ ਹਨ, ਜਿਸ ਕਰਕੇ ਧਰਮਿ = ਧਰਮਰਾਜੇ ਦੇ ਨਿਆਇ = ਨਿਆਂ ਅਨੁਸਾਰ ਨਰਕਾਂ ਵਿਚ ਪਚੰਦੇ = ਸਾੜੇ ਜਾਂਦੇ ਹਨ।

## ਜੋ ਜੋ ਸੰਤਿ ਸਰਾਪਿਆ; ਸੇ ਫਿਰਹਿ ਭਵੰਦੇ ॥

ਜੋ ਜੋ = ਜਿਹੜੇ ਜਿਹੜੇ ਭੀ ਸੰਤਿ = ਮਹਾਂਪੁਰਖਾਂ ਦੇ ਸਰਾਪਿਆ = ਸਰਾਫੇ, ਫਿਟਕਾਰੇ ਹੋਏ ਹਨ, ਸੇ = ਉਹ ਜੂਨਾਂ ਦੇ ਵਿਚ ਹੀ ਭਵੰਦੇ = ਭਾਉਂਦੇ ਫਿਰਹਿ = ਫਿਰਦੇ ਹਨ।

## ਪੇਡੁ ਮੁੰਢਾਹੂ ਕਟਿਆ; ਤਿਸੁ ਡਾਲ ਸੁਕੰਦੇ ॥੩੧॥

ਜਿਸ ਪ੍ਰਕਾਰ ਪੇਡੁ = ਬ੍ਰਿਛ ਨੂੰ ਮੁੰਢਾਹੂ = ਮੁੱਢ ਤੋਂ ਕਟਿਆ = ਕੱਟ ਦਿੱਤਾ ਜਾਵੇ, ਤਾਂ ਤਿਸੁ = ਉਸ ਦੀਆਂ ਡਾਲ = ਡਾਲੀਆਂ, ਟਾਹਣੇ ਆਪਣੇ ਆਪ ਹੀ ਸੁਕੰਦੇ = ਸੁੱਕ ਜਾਂਦੇ ਹਨ **ਅਥਵਾ** ਇਸੇ ਪ੍ਰਕਾਰ ਜਿਸ ਦਾ ਪੁੰਨਾਂ ਰੂਪੀ ਰੁੱਖ ਮੁੱਢ ਤੋਂ ਕੱਟ ਦਿੱਤਾ ਗਿਆ, ਤਿਸੁ = ਉਸ ਦੇ ਲੋਕ ਪਰਲੋਕ ਦੇ ਸੁਖ ਰੂਪੀ ਡਾਲ = ਟਾਹਣੇ ਆਪਣੇ ਆਪ ਸੁਕੰਦੇ = ਸੁੱਕ ਜਾਂਦੇ ਹਨ **ਅਥਵਾ** ਜਿਨ੍ਹਾਂ ਦਾ ਸ਼ਰਧਾ ਰੂਪੀ ਰੁਖ ਮੁੱਢ ਤੋਂ ਕੱਟਿਆ ਗਿਆ ਹੈ, ਉਨ੍ਹਾਂ ਦੇ ਮੁਕਤੀ ਅਤੇ ਗਿਆਨ ਆਦਿਕ ਟਾਹਣੇ ਆਪਣੇ ਆਪ ਸੁੱਕ ਜਾਂਦੇ ਹਨ। (ਸ਼ਰਧਾਵਾਨੰ ਲਭਤੇ ਗਿਆਨੰ) **ਅਥਵਾ** ਜਿਨ੍ਹਾਂ ਨੇ ਪੇਡੁ = ਬ੍ਰਿਛ ਰੂਪੀ ਪਰਮੇਸ਼ਰ ਦੇ ਨਾਮ ਵੱਲੋਂ ਆਪਣੇ ਚਿੱਤ ਨੂੰ ਮੁੱਢ ਤੋਂ ਹੀ ਕੱਟ ਲਿਆ ਹੈ, ਉਨ੍ਹਾਂ ਦੇ ਸਵਰਗ, ਬੈਕੁੰਠ, ਸਲੋਕ, ਸਮੀਪ, ਸਾਯੁਜ ਆਦਿ ਦੇ ਸਾਰੇ ਸੁਖ ਰੂਪੀ ਟਾਹਣੇ ਸੁੱਕ ਜਾਂਦੇ ਹਨ ॥੩੧॥

***ਨੋਟ :*** ਇਹ ਪਉੜੀ ਪਹਿਲਾਂ ਭੀ ਚਉਥੇ ਪਾਤਿਸ਼ਾਹ ਜੀ ਦੀ ਉਚਾਰਨ ਕੀਤੀ ੧੨ਵੇਂ ਸਲੋਕ ਵਿਚ ਆਈ ਹੈ, ਇਥੇ ਥੋੜ੍ਹੇ ਜਿਹੇ ਅੱਖਰਾਂ ਦਾ ਫ਼ਰਕ, ਭੇਦ ਰੱਖਿਆ ਗਿਆ ਹੈ।

## ਸਲੋਕ ਮਃ ੫ ॥ ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ; ਭੰਨਣ ਘੜਣ ਸਮਰਥੁ ॥

ਹੇ ਭਾਈ ! ਸ੍ਰੀ ਗੁਰ = ਗੁਰੂ ਨਾਨਕ ਦੇਵ ਮਹਾਰਾਜ ਜੀ ਨੇ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਜੋ ਪਰਮੇਸ਼ਰ ਸੰਸਾਰ ਨੂੰ ਭੰਨਣ = ਨਾਸ, ਪਰਲੋਂ ਕਰਨ ਵਾਲਾ ਘੜਣ = ਪੈਦਾ ਕਰਨ

ਵਾਲਾ ਅਤੇ ਸਮਰਥੁ = ਸਰਬ ਸ਼ਕਤੀਮਾਨ ਹੈ **ਵਾ:** ਔਗੁਣਾਂ ਨੂੰ ਭੰਨਣ ਵਾਲਾ ਤੇ ਸ਼ੁਭ ਗੁਣਾਂ ਨੂੰ, ਗਿਆਨ ਨੂੰ ਘੜਣ = ਉਤਪੰਨ ਕਰਨ ਵਾਲਾ ਸਮਰੱਥ ਹੈ।

## ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ; ਦੁਖੁ ਸਬਾਇਆ ਲਥੁ ॥੧॥

ਹੇ ਮੇਰੇ ਮਿਤ੍ਰ = ਸੱਜਣ ! ਜੇਕਰ ਤੂ = ਤੂੰ ਸਦਾ = ਹਮੇਸ਼ਾ ਹੀ ਪ੍ਰਭੁ = ਪਰਮੇਸ਼ਰ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਸਮਾਲਹਿ = ਯਾਦ ਕਰੇਂਗਾ ਤਾਂ ਤੇਰਾ ਜਨਮਾਂ ਜਨਮਾਂਤਰਾਂ ਦਾ ਸਬਾਇਆ = ਸਾਰਾ ਹੀ ਦੁਖ = ਕਸ਼ਟ ਲਥੁ = ਲਹਿ ਜਾਵੇਗਾ ॥੧॥

## ਮਃ ੫ ॥ ਖੁਧਿਆਵੰਤੁ ਨ ਜਾਣਈ; ਲਾਜ ਕੁਲਾਜ ਕੁਬੋਲੁ ॥

ਜਿਵੇਂ ਖੁਧਿਆਵੰਤੁ = ਭੁੱਖ ਲੱਗੀ ਵਾਲਾ ਪੁਰਸ਼ ਲਾਜ = ਸ਼ਰਮ ਕੁਲਾਜ = ਖੋਟੀ ਸ਼ਰਮ, ਹਯਾ, ਕੁਬੋਲੁ = ਖੋਟੇ ਬਚਨਾਂ ਆਦਿ ਨੂੰ ਨ = ਨਹੀਂ ਜਾਣਈ = ਜਾਣਦਾ, ਭਾਵ ਉਨ੍ਹਾਂ ਦੀ ਪਰਵਾਹ ਨਹੀਂ ਕਰਦਾ, ਏਸੇ ਪ੍ਰਕਾਰ ਸ਼ਰਮ, ਕੁਸ਼ਰਮ, ਕੁਬੋਲਾਂ ਨੂੰ ਦੂਰ ਕਰ ਕੇ।

## ਨਾਨਕੁ ਮਾਂਗੈ ਨਾਮੁ ਹਰਿ; ਕਰਿ ਕਿਰਪਾ ਸੰਜੋਗੁ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪਰਮਾਤਮਾ ਅੱਗੇ ਬੇਨਤੀ ਕਰੋ ਕਿ ਹੇ ਹਰਿ = ਪਰਮੇਸ਼ਰ ਅਸੀਂ ਆਪਦੇ ਨਾਮ ਨੂੰ ਮਾਂਗੈ = ਮੰਗਦੇ ਹਾਂ, ਕਿਰਪਾ = ਦਇਆ ਕਰਿ = ਕਰਕੇ ਸਾਡੇ ਮਨ ਦਾ ਆਪ ਦੇ ਨਾਮ ਨਾਲ ਸੰਜੋਗੁ = ਮਿਲਾਪ ਕਰ ਦਿਉ **ਵਾ:** ਸਾਡੀ ਬਿਰਤੀ ਨੂੰ ਆਪਦੇ ਨਾਮ ਨਾਲ ਸੰਜੋਗੁ = ਜੋੜਨਾ ਕਰੋ ॥੨॥

## ਪਉੜੀ ॥ ਜੇਵੇਹੇ ਕਰਮ ਕਮਾਵਦਾ; ਤੇਵੇਹੇ ਫਲਤੇ ॥

ਜੀਵ ਜੇਵੇਹੇ = ਜਿਹੋ ਜਿਹੇ ਕਰਮ = ਕਰਮਾਂ ਨੂੰ ਕਮਾਵਦਾ = ਕਮਾਉਣਾ ਕਰਦਾ ਹੈ, ਤੇਵੇਹੇ = ਤਿਹੋ ਜਿਹੇ ਹੀ ਉਸ ਨੂੰ ਫਲਤੇ = ਫਲ ਪ੍ਰਾਪਤ ਹੁੰਦੇ ਹਨ।

## ਚਬੇ ਤਤਾ ਲੋਹ ਸਾਰੁ; ਵਿਚਿ ਸੰਘੈ ਪਲਤੇ ॥

ਜੇਕਰ ਕੋਈ ਸਾਰੁ = ਫੌਲਾਦ ਲੋਹ = ਲੋਹਾ ਅਗਨ ਦੇ ਨਾਲ ਤਤਾ = ਗਰਮ ਕਰ ਕੇ, ਭਾਵ ਅੱਗ ਵਿਚ ਤਪਾਇਆ ਹੋਇਆ ਸ਼ੁਧ ਲੋਹਾ ਚਬੇ = ਚੱਬ ਲਵੇ ਤਾਂ ਉਹ ਸੰਘੈ = ਸੰਘ ਵਿਚ ਭਾਵ ਗਲੇ ਦੇ ਵਿਚ ਹੀ ਪਲਤੇ = ਫਸ ਜਾਵੇਗਾ, ਭਾਵ ਪ੍ਰਸ਼ਾਦਿ ਵਾਂਗ ਖਾਧਾ ਨਹੀਂ ਜਾਵੇਗਾ, ਸਗੋਂ ਬਹੁਤ ਦੁਖ ਦੇਵੇਗਾ, ਏਸੇ ਪ੍ਰਕਾਰ ਜੋ ਨਿੰਦਿਆ ਰੂਪੀ ਸਾਰ ਲੋਹਾ ਅੱਗ ਦਾ ਤਪਾਇਆ ਹੋਇਆ ਚੱਬਦੇ ਹਨ, ਉਹ ਸੰਘ ਦੇ ਵਿਚ ਹੀ ਪਲਚੇਗਾ, ਅੰਤ ਨੂੰ ਨਰਕਾਂ ਦੇ ਵਿਚ ਸੜਦਾ ਰਹੇਗਾ।

## ਘਤਿ ਗਲਾਵਾਂ ਚਾਲਿਆ; ਤਿਨਿ ਦੂਤਿ ਅਮਲ ਤੇ ॥

(**ਘੱਤਿ** ਬੋਲੋ, **ਅਮੱਲ** ਨਹੀਂ ਬੋਲਣਾ)

ਪਰਮੇਸ਼ਰ ਦੇ ਹੁਕਮ ਦੁਆਰਾ ਜੀਵ ਦੇ ਅਮਲ ਤੇ = ਕਰਮਾਂ ਅਨੁਸਾਰ ਤਿਨਿ = ਉਨ੍ਹਾਂ ਤਾਈਂ ਦੂਤ = ਜਮਦੂਤਾਂ ਨੇ ਗਲਾਵਾਂ = ਗਲਬੰਧਨ ਭਾਵ ਫਾਹਾ ਘਤਿ = ਪਾ ਕੇ ਪਰਲੋਕ ਦੇ ਰਸਤੇ ਵਲ ਚਾਲਿਆ = ਚਲਾਉਣਾ ਕੀਤਾ ਹੈ।

## ਕਾਈ ਆਸ, ਨ ਪੁੰਨੀਆ; ਨਿਤ ਪਰ ਮਲੁ ਹਿਰਤੇ ॥

ਉਨ੍ਹਾਂ ਸਾਕਤ ਪੁਰਸ਼ਾਂ ਦੀ ਕਾਈ = ਕੋਈ ਵੀ ਆਸ = ਲਾਲਸਾ ਪੁੰਨੀਆ = ਪੂਰੀ ਨ = ਨਹੀਂ ਹੁੰਦੀ,

ਜਿਹੜੇ ਨਿਤ = ਨਿਤਾਪ੍ਰਤਿ ਪਰ = ਪਰਾਈ ਇਸਤਰੀ ਗਮਨ ਰੂਪ, ਪਰਾਏ ਦੋਸ਼ਾਂ ਨੂੰ, ਪਰਾਈ ਨਿੰਦਿਆ ਰੂਪੀ ਮਲੁ = ਮੈਲ, ਗੰਦਗੀ ਨੂੰ ਹਿਰਤੇ = ਚਰਾਉਂਦੇ ਹਨ।

## ਕੀਆ ਨ ਜਾਣੈ ਅਕਿਰਤਘਣ; ਵਿਚਿ ਜੋਨੀ ਫਿਰਤੇ ॥

ਪਰਮੇਸ਼ਰ ਦਾ ਕੀਆ = ਕੀਤਾ ਉਪਕਾਰ ਅਕਿਰਤਘਣ = ਇਹਸਾਨ ਫ਼ਰਾਮੋਸ਼ ਪੁਰਸ਼ ਨ = ਨਹੀਂ ਜਾਣੈ = ਜਾਣਦੇ, ਇਸ ਕਰਕੇ ਉਹ ਜੋਨੀ = ਜੂਨਾਂ ਵਿਚ ਹੀ ਫਿਰਤੇ = ਭ੍ਰਮਦੇ ਰਹਿੰਦੇ ਹਨ।

## ਸਭੇ ਧਿਰਾਂ ਨਿਖੁਟੀਅਸੁ; ਹਿਰਿ ਲਈਅਸੁ ਧਰ ਤੇ ॥

(**ਨਿਖੁੱਟੀਅਸੁ** ਦਾ ਉਚਾਰਣ ਅੱਧਕ ਸਹਿਤ ਹੈ)

ਉਨ੍ਹਾਂ ਦੀਆਂ ਲੋਕ ਪਰਲੋਕ ਦੀਆਂ ਸਭੇ = ਸਾਰੀਆਂ ਹੀ ਧਿਰਾਂ = ਪੱਖ ਨਿਖੁਟੀਅਸੁ = ਮੁੱਕ ਗਏ, ਉਨ੍ਹਾਂ ਦੇ ਤਾਈਂ ਧਰ = ਧਰਤੀ ਤੇ = ਤੋਂ ਹਿਰਿ = ਖੋਹ ਲਈਅਸੁ = ਲਿਆ ਜਾਂਦਾ ਹੈ, ਭਾਵ ਚੁੱਕ ਲਿਆ ਜਾਂਦਾ, ਮਾਰ ਦਿੱਤਾ ਜਾਂਦਾ ਹੈ।

## ਵਿਝਣ ਕਲਹ ਨ ਦੇਵਦਾ; ਤਾਂ ਲਇਆ ਕਰਤੇ ॥

ਉਹ ਐਸਾ ਮੰਦਾ ਪੁਰਸ਼ ਹੈ ਕਿ ਇਕ ਪਾਸੇ ਤਾਂ ਕਲਹ = ਲੜਾਈ ਪਾ ਦੇਣੀ ਤੇ ਦੂਸਰੇ ਪਾਸੇ ਵਿਝਣ = ਬੁੱਝ ਨ = ਨਹੀਂ ਦੇਵਦਾ = ਦਿੰਦਾ, ਤਾਂ = ਤਾਹੀਂ ਕਰਤੇ = ਕਰਤਾ ਪੁਰਖ ਪਰਮੇਸ਼ਰ ਨੇ ਉਸ ਨੂੰ ਮਾਰ ਲਇਆ = ਲਿਆ ਹੈ।

## ਜੋ ਜੋ ਕਰਤੇ ਅਹੰਮੇਉ; ਝੜਿ ਧਰਤੀ ਪੜਤੇ ॥੩੨॥

(**ਪੜਤੇ** ਦਾ ਉਚਾਰਣ ਪੋਲਾ ਹੈ)

ਜੋ ਜੋ = ਜਿਹੜੇ ਜਿਹੜੇ ਪੁਰਸ਼ ਅਹੰਮੇਉ = ਹੰਕਾਰ ਕਰਤੇ = ਕਰਦੇ ਹਨ, ਉਹ ਝੜਿ = ਡਿੱਗ ਕੇ ਧਰਤੀ = ਪ੍ਰਿਥਵੀ ਦੀਆਂ ਜੂਨਾਂ ਵਿਚ ਪੜਤੇ = ਪੈਂਦੇ ਹਨ॥੩੨॥

## ਸਲੋਕ ਮਃ ੩ ॥ ਗੁਰਮੁਖਿ ਗਿਆਨੁ; ਬਿਬੇਕ ਬੁਧਿ ਹੋਇ ॥

ਗੁਰਮੁਖਿ = ਗੁਰਮੁਖਾਂ ਦੀ ਸੰਗਤ ਕਰਕੇ ਸਰੂਪ ਦਾ ਗਿਆਨੁ = ਬੋਧ ਹੁੰਦਾ ਹੈ, ਬਿਬੇਕ = ਆਤਮ ਵਿਸ਼ੈਣੀ ਬੁਧਿ = ਬੁੱਧੀ ਪ੍ਰਾਪਤ ਹੋਇ = ਹੁੰਦੀ ਹੈ **ਅਥਵਾ** ਗੁਰਮੁਖਿ = ਗੁਰਮੁਖ ਜਨਾਂ ਦੀ ਬੁਧਿ = ਬੁੱਧੀ ਵਿਚ (ਬਿਬ+ਏਕ) ਦੋ ਤੋਂ ਇਕ ਭਾਵ ਜੀਵ ਅਤੇ ਈਸ਼ਵਰ ਦੋਵਾਂ ਨੂੰ ਇਕ = ਅਦ੍ਵੈਤ ਬ੍ਰਹਮ ਵਿਚ ਅਭੇਦ ਕਰਨ ਦਾ ਗਿਆਨ ਹੁੰਦਾ ਹੈ।

## ਹਰਿ ਗੁਣ ਗਾਵੈ; ਹਿਰਦੈ ਹਾਰੁ ਪਰੋਇ ॥

ਜਿਹੜੇ ਹਰਿ = ਹਰੀ ਦੇ ਗੁਣ = ਸਿਫ਼ਤਾਂ ਤਾਈਂ ਗਾਵੈ = ਗਾਉਂਦੇ ਹਨ, ਉਹ ਪਰਮੇਸ਼ਰ ਦੇ ਨਾਮ ਰੂਪੀ ਹਾਰ ਨੂੰ ਆਪਣੇ ਹਿਰਦੈ = ਅੰਤਸ਼ਕਰਣ ਰੂਪੀ ਕੰਠ ਵਿਚ ਪਰੋਇ = ਪ੍ਰੋ ਲੈਂਦੇ ਹਨ।

## ਪਵਿਤੁ ਪਾਵਨੁ; ਪਰਮ ਬੀਚਾਰੀ ॥ ਜਿ ਓਸੁ ਮਿਲੈ; ਤਿਸੁ ਪਾਰਿ ਉਤਾਰੀ ॥

ਉਹ ਸਰੀਰ ਕਰ ਕੇ ਪਵਿਤੁ = ਪਵਿੱਤਰ ਹਨ, ਮਨ ਕਰਕੇ ਪਾਵਨੁ = ਸ਼ੁੱਧ ਹਨ, ਅਤੇ ਬੁੱਧੀ ਕਰਕੇ ਸਰੂਪ ਦੀ ਪ੍ਰਾਪਤੀ ਬਾਬਤ ਪਰਮ = ਵੱਡੀ ਬੀਚਾਰੀ = ਵਿਚਾਰ ਕਰਦੇ ਹਨ, **ਵਾ:** ਪਵਿਤੁ = ਪਵਿੱਤਰ ਗੁਰਾਂ ਦੇ ਪਾਵਨ ਉਪਦੇਸ਼ ਦੁਆਰਾ ਵੱਡੇ ਵੀਚਾਰਵਾਨ ਹੋਏ ਹਨ। ਜਿ = ਜਿਹੜੇ ਓਸ = ਉਨ੍ਹਾਂ ਨੂੰ ਮਿਲੈ = ਮਿਲਦੇ ਹਨ, ਉਹ ਗੁਰਮੁਖ ਪੁਰਖ ਤਿਸੁ = ਤਿਨ੍ਹਾਂ ਨੂੰ ਸੰਸਾਰ ਤੋਂ ਪਾਰਿ = ਪਾਰ ਉਤਾਰੀ = ਉਤਾਰ ਦਿੰਦੇ ਹਨ।

## ਅੰਤਰਿ ਹਰਿ ਨਾਮੁ; ਬਾਸਨਾ ਸਮਾਣੀ ॥
## ਹਰਿ ਦਰਿ ਸੋਭਾ; ਮਹਾ ਉਤਮ ਬਾਣੀ ॥

ਜਿਨ੍ਹਾਂ ਦੇ ਅੰਤਰਿ = ਅੰਦਰ ਹਰਿ = ਹਰੀ ਦੇ ਨਾਮ ਦੀ ਬਾਸਨਾ = ਸੁਗੰਧੀ ਸਮਾਣੀ = ਸਮਾ ਗਈ ਹੈ **ਵਾ:** ਹਰੀ ਦੇ ਨਾਮ ਕਰ ਕੇ ਅੰਦਰੋਂ ਸੁਤ, ਬਿਤ, ਲੋਕ, ਈਖਨਾ ਆਦਿ ਬਾਸਨਾ = ਵਾਸ਼ਨਾਵਾਂ ਸਮਾਣੀ = ਲੈਅ ਹੋ ਗਈਆਂ ਹਨ। ਉਹ ਗੁਰਮੁਖ ਜਨ ਹਰਿ = ਹਰੀ ਦੇ ਦਰਿ = ਦਰਗਾਹ ਵਿਚ **ਵਾ:** ਹਰੀ ਦੇ ਸੰਸਾਰ ਰੂਪੀ ਦਰਿ = ਦਰਵਾਜ਼ੇ ਵਿਚ ਸੋਭਾ = ਵਡਿਆਈ ਪਾਉਂਦੇ ਹਨ ਅਤੇ ਮਹਾ = ਬਹੁਤ ਉਤਮ = ਸ੍ਰੇਸ਼ਟ ਬਾਣੀ ਬੋਲਦੇ ਹਨ **ਵਾ:** ਉਨ੍ਹਾਂ ਦੇ ਮੁੱਖੋਂ ਜਸ ਰੂਪੀ ਬਾਣੀ ਉਚਾਰਨ ਹੁੰਦੀ ਹੈ।

## ਜਿ ਪੁਰਖੁ ਸੁਣੈ; ਸੁ ਹੋਇ ਨਿਹਾਲੁ ॥
## ਨਾਨਕ ਸਤਿਗੁਰ ਮਿਲਿਐ; ਪਾਇਆ ਨਾਮੁ ਧਨੁ ਮਾਲੁ ॥੧॥

ਜਿ = ਜਿਹੜਾ ਪੁਰਖੁ = ਪੁਰਸ਼ ਉਨ੍ਹਾਂ ਪਾਸੋਂ ਬਚਨ ਸੁਣੈ = ਸੁਣ ਲੈਂਦਾ ਹੈ, ਸੁ = ਉਹ ਭੀ ਨਿਹਾਲ = ਦੁਖਾਂ ਤੋਂ ਰਹਿਤ ਹੋਇ = ਹੋ ਜਾਂਦਾ ਹੈ, ਨਿਹਾਲੁ = ਪ੍ਰਸੰਨ ਹੋ ਜਾਂਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਉਹ ਸਤਿਗੁਰ = ਗੁਰੂ ਸਾਹਿਬ ਜੀ ਨਾਲ ਮਿਲਿਐ = ਮਿਲਣ ਕਰ ਕੇ ਪਰਮੇਸ਼ਰ ਦਾ ਨਾਮੁ = ਨਾਮ ਰੂਪੀ ਧਨ ਸ੍ਰਵਣ, ਮੰਨਣ ਮਾਲੁ = ਹਾਥੀ, ਘੋੜੇ ਆਦਿਕ ਗੁਣਾਂ ਨੂੰ ਪਾਇਆ = ਪਾ ਲੈਂਦਾ ਹੈ **ਵਾ:** ਧਨੁ = ਧੰਨਤਾ ਯੋਗ ਪਰਮੇਸ਼ਰ ਦੇ ਨਾਮ ਰੂਪੀ ਧਨੁ ਮਾਲ = ਸੰਪਦਾ, ਦੌਲਤ ਨੂੰ ਪਾ ਲੈਂਦਾ ਹੈ॥੧॥

## ਮਃ ੪ ॥ ਸਤਿਗੁਰ ਕੇ ਜੀਅ ਕੀ, ਸਾਰ ਨ ਜਾਪੈ; ਕਿ ਪੂਰੈ ਸਤਿਗੁਰ ਭਾਵੈ ॥

ਜਿਹੜਾ ਸਤਿਗੁਰ = ਗੁਰੂ ਸਾਹਿਬ ਜੀ ਕੇ = ਦੇ ਜੀਅ = ਹਿਰਦੇ ਕੀ = ਦੀ ਸਾਰ = ਖ਼ਬਰ ਭਾਵ ਗੱਲ **ਵਾ:** ਕਦਰ, ਮੁੱਲ ਨੂੰ ਉੱਕਾ ਹੀ ਨਾ = ਨਹੀਂ ਜਾਪੈ = ਜਾਣਦਾ ਕਿ ਪੂਰੈ = ਪੂਰਨ ਸਤਿਗੁਰ = ਗੁਰੂ ਜੀ ਨੂੰ ਕੀ ਭਾਵੈ = ਭਾਉਂਦਾ ਹੈ।

## ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ; ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥

ਗੁਰਸਿੱਖਾਂ ਦੇ ਅੰਦਰਿ = ਹਿਰਦੇ ਵਿਚ ਆਪ ਸਤਿਗੁਰੂ = ਗੁਰੂ ਸਾਹਿਬ ਜੀ ਵਰਤੈ = ਵਰਤਦੇ ਹਨ, ਜੋ = ਜਿਹੜਾ ਸਿੱਖਾਂ ਨੋ = ਨੂੰ ਪ੍ਰੇਮ ਨਾਲ ਸੇਵਾ ਕਰਨ ਨੂੰ ਲੋਚੈ = ਚਾਹੁੰਦਾ ਹੈ, ਸੋ = ਉਸ ਉਪਰ ਗੁਰ = ਗੁਰੂ ਜੀ ਦੀ ਖੁਸੀ = ਪ੍ਰਸੰਨਤਾ ਆਵੈ = ਆਉਂਦੀ ਹੈ। ਜੈਸਾ ਕਿ :

**ਸੇਵ ਕਰੀ ਇਨ ਹੀ ਕੀ ਭਾਵਤ ਅਉਰ ਕੀ ਸੇਵ ਸੁਹਾਤ ਨ ਜੀਕੋ ॥**
**ਦਾਨ ਦਯੋ ਇਨ ਹੀ ਕੋ ਭਲੋ ਅਰੁ ਆਨ ਕੋ ਦਾਨ ਨ ਲਾਗਤ ਨੀਕੋ ॥**
**ਆਗੈ ਫਲੈ ਇਨ ਹੀ ਕੋ ਦਯੋ ਜਗ ਮੈ ਜਸੁ ਅਉਰ ਦਯੋ ਸਭ ਫੀਕੋ ॥**
**ਮੋ ਗ੍ਰਿਹਿ ਮੈ ਤਨ ਤੇ ਮਨ ਤੇ ਸਿਰ ਲਉ ਧਨਹੈ ਸਭ ਹੀ ਇਨ ਹੀ ਕੋ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੬)*

## ਸਤਿਗੁਰ ਆਖੈ, ਸੁ ਕਾਰ ਕਮਾਵਨਿ, ਸੁ ਜਪੁ ਕਮਾਵਹਿ;
## ਗੁਰਸਿਖਾਂ ਕੀ ਘਾਲ, ਸਚਾ ਥਾਇ ਪਾਵੈ ॥

ਜੋ ਸਤਿਗੁਰ = ਗੁਰੂ ਸਾਹਿਬ ਜੀ ਉਪਦੇਸ਼ ਆਖੈ = ਕਥਨ ਕਰਦੇ ਹਨ ਸੁ = ਉਸ ਭਗਤੀ ਰੂਪੀ ਕਾਰ = ਕੰਮ ਨੂੰ ਜਿਹੜੇ ਗੁਰਸਿੱਖ ਕਮਾਵਨਿ = ਕਮਾਉਂਦੇ ਹਨ ਅਤੇ ਜੋ ਗੁਰੂ ਜੀ ਜਪ ਕਰਨਾ ਦਸਦੇ ਹਨ, ਸੁ = ਉਹੋ ਜਪੁ = ਜਾਪ ਨੂੰ ਕਮਾਵਹਿ = ਕਮਾਉਂਦੇ ਹਨ। ਉਨ੍ਹਾਂ ਗੁਰਸਿੱਖਾਂ ਕੀ = ਦੀ ਘਾਲ = ਕਮਾਈ ਨੂੰ ਸਚਾ = ਸਤ ਸਰੂਪ ਅਕਾਲ ਪੁਰਖ ਥਾਇ = ਲੇਖੇ, ਪ੍ਰਵਾਨਗੀ ਵਿਚ ਪਾਵੈ = ਪਾਉਂਦਾ ਹੈ।

## ਵਿਣੁ ਸਤਿਗੁਰ ਕੇ ਹੁਕਮੈ, ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ; ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥

ਸਤਿਗੁਰ = ਗੁਰੂ ਸਾਹਿਬ ਜੀ ਕੈ = ਦੇ ਹੁਕਮੈ = ਆਗਿਆ ਤੋਂ ਵਿਣੁ = ਬਿਨਾਂ ਜਿ = ਜਿਹੜਾ ਗੁਰਸਿੱਖਾਂ ਦੇ ਪਾਸਹੁ = ਕੋਲੋਂ ਦੇਵੀ ਦੇਵਤਿਆਂ ਦੀ ਪੂਜਾ ਕਰਾਉਣ ਰੂਪ ਕੰਮੁ = ਕੰਮ ਨੂੰ ਕਰਰਾਇਆ = ਕਰਵਾਉਣਾ ਲੋੜੇ = ਚਾਹੇ ਤਿਸੁ = ਉਨ੍ਹਾਂ ਠੱਗਾਂ ਪੁਰਖਾਂ ਦੇ, ਗੁਰਸਿਖੁ = ਗੁਰੂ ਦੇ ਸਿੱਖ ਫਿਰਿ = ਮੁੜ ਕੇ ਨੇੜਿ = ਪਾਸ ਨ = ਨਹੀਂ ਆਵੈ = ਆਉਂਦੇ।

## ਗੁਰ ਸਤਿਗੁਰ ਅਗੈ, ਕੋ ਜੀਉ ਲਾਇ ਘਾਲੈ; ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥

ਗੁਰ = ਪੂਜਨੀਕ ਸਤਿਗੁਰ = ਗੁਰੂ ਸਾਹਿਬ ਜੀ ਦੇ ਅਗੈ = ਸਾਹਮਣੇ, ਜਿਹੜਾ ਕੋ = ਕੋਈ ਜੀਉ = ਦਿਲ ਲਾਇ = ਲਗਾ ਕੇ ਘਾਲੈ = ਘਾਲਣਾ, ਕਮਾਈ, ਸੇਵਾ ਕਰਦਾ ਹੈ, ਤਿਸੁ = ਉਸ ਦੇ ਅਗੈ = ਅੱਗੇ ਗੁਰਸਿਖੁ = ਗੁਰੂ ਦੇ ਸਿੱਖ ਕਾਰ = ਕਰਨ ਯੋਗ ਕੰਮ ਨੂੰ ਕਮਾਵੈ = ਕਮਾਉਂਦੇ, ਕਰਦੇ ਹਨ।

## ਜਿ ਠਗੀ ਆਵੈ, ਠਗੀ ਉਠਿ ਜਾਇ; ਤਿਸੁ ਨੇੜੈ ਗੁਰਸਿਖੁ ਮੂਲਿ ਨ ਆਵੈ ॥

ਜਿ = ਜਿਹੜਾ ਠਗੀ = ਠੱਗਪੁਣੇ ਵਿਚ ਆਵੈ = ਆਉਂਦਾ ਹੈ ਤੇ ਠਗੀ = ਠੱਗਪੁਣੇ ਵਿਚ ਹੀ ਉਠਿ = ਉੱਠ ਕਰ ਕੇ ਚਲਿਆ ਜਾਇ = ਜਾਂਦਾ ਹੈ, ਤਿਸੁ = ਉਸ ਠੱਗੀ ਮਾਰਨ ਵਾਲੇ ਦੇ ਨੇੜੈ = ਕੋਲ, ਗੁਰਸਿਖੁ = ਗੁਰੂ ਦਾ ਸਿਖ ਮੂਲਿ = ਕਦਾਚਿਤ, ਉੱਕਾ ਹੀ ਨ = ਨਹੀਂ ਆਵੈ = ਆਉਂਦਾ।

## ਬ੍ਰਹਮੁ ਬੀਚਾਰੁ; ਨਾਨਕੁ ਆਖਿ ਸੁਣਾਵੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਇਹ ਬ੍ਰਹਮੁ = ਅਕਾਲ ਪੁਰਖ ਵਾਹਿਗੁਰੂ ਦੀ ਬੀਚਾਰੁ = ਵਿਚਾਰ ਤੁਹਾਨੂੰ ਆਖਿ = ਕਹਿ ਕੇ ਸੁਣਾਵੇ = ਸੁਣਾਉਂਦੇ ਹਾਂ **ਵਾ:** ਬ੍ਰਹਮ ਦੀ ਪ੍ਰਾਪਤੀ ਦਾ ਵਿਚਾਰ ਤੁਹਾਨੂੰ ਕਹਿ ਕਰ ਕੇ ਸੁਣਾਇਆ ਹੈ।

## ਜਿ ਵਿਣੁ ਸਤਿਗੁਰ ਕੇ ਮਨੁ ਮੰਨੇ ਕੰਮੁ ਕਰਾਏ; ਸੋ ਜੰਤੁ ਮਹਾ ਦੁਖੁ ਪਾਵੈ ॥੨॥

ਜਿ = ਜਿਹੜਾ ਸਤਿਗੁਰ = ਗੁਰੂ ਸਾਹਿਬ ਜੀ ਦੇ ਮਨੁ = ਚਿਤ ਮੰਨੇ ਤੋਂ ਵਿਣੁ = ਬਿਨਾਂ ਗੁਰੂ ਦੇ ਸਿੱਖਾਂ ਕੋਲੋਂ ਮਨਮੱਤ ਦੇ ਕੰਮ ਕਰਾਏ = ਕਰਾਉਂਣਾ ਚਾਹੁੰਦਾ ਹੈ, ਸੋ = ਉਹ ਜੰਤੁ = ਪ੍ਰਾਣੀ ਮਹਾ = ਬਹੁਤ ਭਾਰੀ ਦੁਖੁ = ਕਸ਼ਟ, ਦੁਖ ਨੂੰ ਪਾਵੈ = ਪਾਉਂਦਾ ॥੨॥

## ਪਉੜੀ ॥ ਤੂੰ ਸਚਾ ਸਾਹਿਬੁ ਅਤਿ ਵਡਾ; ਤੁਹਿ ਜੇਵਡੁ ਤੂੰ ਵਡ ਵਡੇ ॥

ਹੇ ਅਕਾਲ ਪੁਰਖ! ਤੂ = ਤੂੰ ਸਚ = ਤ੍ਰੈਕਾਲ ਅਬਾਧ ਰੂਪ ਹੈਂ, ਮਾਇਆ ਬਿਰਤੀ ਦੁਆਰਾ ਸਾਰਿਆਂ ਦਾ ਸਾਹਿਬੁ = ਮਾਲਕ ਹੈਂ ਅਤੇ ਤਿੰਨਾਂ ਗੁਣਾਂ ਤੋਂ ਅਤੀਤ ਹੋਣ ਤੇ ਅਤਿ = ਅਤਿਅੰਤ ਵਡਾ = ਵੱਡਾ ਹੈਂ। ਹੇ ਪਰਮੇਸ਼ਰ ਵਡ = ਵੱਡਿਆਂ ਤੋਂ ਭੀ ਵਡੇ ਤੁਹਿ = ਤੇਰੇ ਜੇਵਡੁ = ਜਿੱਡਾ ਤੂੰ ਆਪ ਹੀ ਹੈਂ **ਵਾ:** ਵਡ ਵਡੇ = ਵੱਡੇ ਜੋ ਬ੍ਰਹਮਾ, ਵਿਸ਼ਨੂੰ, ਮਹੇਸ਼, ਹਿਰਨ ਗਰਭ, ਵਿਰਾਟ ਆਕਾਸ਼ ਆਦਿਕ ਜੋ ਵੱਡੇ ਮੰਨੇ ਹਨ ਪ੍ਰੰਤੂ ਹੇ ਮਹਾਰਾਜ ਤੇਰੇ ਜਿੱਡਾ ਵੱਡਾ ਤਾਂ ਤੂੰ ਆਪ ਹੀ ਹੈਂ।

## ਜਿਸੁ ਤੂੰ ਮੇਲਹਿ, ਸੋ ਤੁਧੁ ਮਿਲੈ; ਤੂੰ ਆਪੇ ਬਖਸਿ ਲੈਹਿ ਲੇਖਾ ਛਡੇ ॥

ਹੇ ਮਹਾਰਾਜ, ਜਿਸ ਦੇ ਤਾਈਂ ਤੂੰ ਮੇਲਹਿ = ਮੇਲਣਾ ਕਰਦਾ ਹੈਂ, ਸੋ = ਉਹੋ ਹੀ ਗੁਰਾਂ ਦੁਆਰਾ ਤੇਰਾ ਨਾਮ ਜਪ ਕੇ ਤੁਧੁ = ਤੇਰੇ ਵਿਚ ਮਿਲੈ = ਮਿਲ ਜਾਂਦਾ ਹੈ। ਤੂੰ ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਉਸ ਦੇ ਸਾਰਿਆਂ ਔਗੁਣਾਂ ਨੂੰ ਬਖਸਿ = ਬਖ਼ਸ਼ ਲੈਹਿ = ਲੈਂਦਾ ਹੈਂ ਅਤੇ ਉਸ ਦਾ ਜੰਮਣ ਮਰਣ ਦਾ ਲੇਖਾ = ਹਿਸਾਬ ਕਿਤਾਬ ਛਡੇ = ਛੱਡ ਕਰ ਕੇ ਬਖ਼ਸ਼ ਲੈਂਦਾ ਹੈਂ **ਵਾ:** ਤੂੰ ਆਪ ਹੀ ਉਸ ਦਾ ਲੇਖਿਆਂ ਨੂੰ ਛਡੇ = ਛਡ ਕਰ ਕੇ ਬਖ਼ਸ਼ ਲੈਂਦਾ ਹੈਂ।

## ਜਿਸ ਨੋ ਤੂੰ ਆਪਿ ਮਿਲਾਇਦਾ; ਸੋ ਸਤਿਗੁਰੁ ਸੇਵੇ ਮਨੁ ਗਡ ਗਡੇ ॥

ਹੇ ਮਹਾਰਾਜ ! ਜਿਸ = ਜਿਨ੍ਹਾਂ ਨੋ = ਨੂੰ ਤੂੰ ਆਪਿ = ਆਪੇ ਗੁਰਾਂ ਦੇ ਸ਼ਬਦ ਦੁਆਰਾ ਮਿਲਾਇਦਾ = ਮਿਲਾਉਂਦਾ ਹੈਂ, ਸੋ = ਉਹੋ ਪੁਰਖ ਸਤਿਗੁਰੁ = ਗੁਰੂ ਸਾਹਿਬ ਜੀ ਦੀ ਸੇਵੇ = ਸੇਵਾ ਮਨੁ = ਹਿਰਦੇ ਨੂੰ ਪ੍ਰੇਮ ਨਾਲ ਗਡ = ਗੱਡ ਕੇ, ਗਡੇ = ਮਿਲਾਪ ਕਰਕੇ ਕਰਦੇ ਹਨ **ਵਾ:** ਮਨ ਨੂੰ ਗੱਡ ਗੱਡ ਕੇ, ਟਿਕਾਅ ਟਿਕਾਅ ਕੇ, ਪਰਮੇਸ਼ਰ ਦੇ ਸਰੂਪ ਵਿਚ ਇਸਥਿਤ ਕਰ ਕੇ ਸਤਿਗੁਰੂ ਜੀ ਨੂੰ ਸੇਵੇ = ਸੇਂਵਦੇ ਹਨ **ਵਾ:** ਗਡ = ਨਿਸਚੇ ਕਰ ਕੇ, ਵੀਚਾਰ ਦੇ ਨਾਲ ਗਡੇ = ਇਸਥਿਤ ਹੋ ਕੇ ਮਨ ਨੂੰ ਵਾਸ਼ਨਾ ਵੱਲੋਂ ਮੇਟ ਕੇ ਸਰੀਰ ਨੂੰ ਸੇਵਾ ਵਿਚ ਗੱਡ ਕੇ ਉਸਦਾ ਸੇਵਨ ਕਰਦੇ ਹਨ।

## ਤੂੰ ਸਚਾ ਸਾਹਿਬੁ ਸਚੁ ਤੂ; ਸਭੁ ਜੀਉ ਪਿੰਡੁ ਚੰਮੁ ਤੇਰਾ ਹਡੇ ॥

ਹੇ ਵਾਹਿਗੁਰੂ ! ਤੂੰ ਪਿੱਛੇ ਵੀ ਸਚਾ ਸਾਹਿਬੁ = ਮਾਲਕ ਸੀ ਤੇ ਹੁਣ ਵੀ ਵਰਤਮਾਨ ਸਮੇਂ 'ਚ ਤੂੰ ਹੀ ਸਚੁ = ਸੱਚ ਸਰੂਪ ਹੈਂ ਅਤੇ ਜਿਹੜੇ ਸਭੁ = ਸਾਰੇ ਜੀਉ = ਜੀਵਾਂ ਨੂੰ ਪਿੰਡੁ = ਸਰੀਰ (ਸੂਖਮ ਸਰੀਰ) ਦਿੱਤੇ ਹੋਏ ਹਨ ਅਤੇ ਚੰਮੁ = ਸਥੂਲ ਸਰੀਰ **ਵਾ:** ਚਮੜੀ ਹਡੇ = ਹੱਡੀਆਂ ਆਦਿਕ ਸਭ ਕੁਝ ਤੇਰਾ ਹੀ ਦਿੱਤਾ ਹੋਇਆ ਹੈ **ਵਾ:** ਜੀਵ ਦੇ ਪਿੰਡੁ = ਸਰੀਰ ਵਿਚ ਜੋ ਚੰਮੁ = ਤੁਚਾ ਅਤੇ ਹਡੇ = ਹੱਡੀਆਂ ਮੰਨੀਆਂ ਹਨ, ਇਹ ਵਾਹਿਗੁਰੂ ਤੇਰੀਆਂ ਹੀ ਦਿੱਤੀਆਂ ਹੋਈਆਂ ਹਨ। ਸਤਿਜੁਗ ਵਿਚ ਪ੍ਰਾਣ ਹੱਡਾਂ ਵਿਚ ਹੁੰਦੇ ਸੀ, ਜਿੰਨਾ ਚਿਰ ਤਕ ਹੱਡ ਨਾ ਗਲਦੇ, ਆਦਮੀ ਨਹੀਂ ਮਰਦਾ ਸੀ, ਤ੍ਰੇਤੇ ਵਿਚ ਨਾੜੀਆਂ 'ਚ ਪ੍ਰਾਣ ਹੁੰਦੇ ਸੀ, ਜਿੰਨਾ ਚਿਰ ਨਾੜੀਆਂ ਇਕੱਠੀਆਂ ਰਹਿੰਦੀਆਂ ਤਾਂ ਪ੍ਰਾਣ ਇਕੱਠੇ ਰਹਿੰਦੇ, ਦੁਆਪਰ ਵਿਚ ਮਾਸ 'ਚ ਪ੍ਰਾਣ ਹੁੰਦੇ ਸੀ ਤੇ ਕਲਿਜੁਗ ਵਿਚ ਅੰਨ 'ਚ ਪ੍ਰਾਣ ਹਨ, ਜੇਕਰ ਅੰਨ ਨਾ ਮਿਲੇ ਤਾਂ ਪ੍ਰਾਣਾਂ 'ਤੇ ਬਣ ਆਉਂਦੀ ਹੈ, ਇਉਂ ਸਾਰੇ ਜੀਵਾਂ ਨੂੰ ਚੰਮ, ਪਿੰਡ, ਹੱਡ ਆਦਿਕ ਸਾਰੇ ਜੁਗਾਂ ਵਿਚ ਤੇਰੇ ਹੀ ਦਿੱਤੇ ਹੋਏ ਹਨ।

**[ਅੰਗ ੩੧੮]**

## ਜਿਉ ਭਾਵੈ, ਤਿਉ ਰਖੁ ਤੂੰ ਸਚਿਆ; ਨਾਨਕ ਮਨਿ ਆਸ ਤੇਰੀ ਵਡ ਵਡੇ ॥੩੩॥੧॥

ਹੇ ਸਚਿਆ = ਸੱਚੇ ਪਾਤਿਸ਼ਾਹ ! ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਤੂੰ ਸਾਡੀ ਰਖੁ = ਰੱਖਿਆ ਕਰ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਡ ਵਡੇ = ਵੱਡਿਆਂ ਤੋਂ ਵੱਡੇ ਪਰਮੇਸ਼ਰ ! ਸਾਡੇ ਮਨਿ = ਹਿਰਦੇ ਵਿਚ ਇਕ ਤੇਰੀ = ਤੁਹਾਡੀ ਹੀ ਆਸ = ਉਮੀਦ ਹੈ ॥੩੩॥੧॥

## ॥ਸੁਧੁ॥

ਸਤਿਗੁਰਾਂ ਦੀ ਇਹ ਬਾਣੀ ਸੁਧੁ = ਸ਼ੁੱਧ ਕਰ ਕੇ ਲਿਖੀ ਹੈ, ਕੋਈ ਵੀ ਇਸ ਉੱਪਰ ਕਲਮ ਨਾ ਚੁੱਕੇ **ਵਾ:** ਸ਼ੁੱਧ ਵੀਚਾਰ ਕਰੋਗੇ ਤਾਂ ਫਿਰ ਸ਼ੁੱਧ ਸਰੂਪ ਦੀ ਪ੍ਰਾਪਤੀ ਹੋਵੇਗੀ।

# ਗਉੜੀ ਕੀ ਵਾਰ ਮਹਲਾ ੫
# ਰਾਇ ਕਮਾਲਦੀ, ਮੋਜਦੀ ਕੀ, ਵਾਰ ਕੀ ਧੁਨਿ ਉਪਰਿ, ਗਾਵਣੀ
## ੧ੴ ਸਤਿਗੁਰ ਪ੍ਰਸਾਦਿ ॥

ਇਹ ਗਉੜੀ ਦੀ ਦੂਸਰੀ ਵਾਰ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਉਚਾਰਨ ਕੀਤੀ ਹੈ। ਇਸ ਵਾਰ ਵਿਚ ਸਾਰੇ ਸਲੋਕ ਅਤੇ ਮਹਲੇ ਪੰਜਵੇਂ ਪਾਤਿਸ਼ਾਹ ਜੀ ਦੇ ਹੀ ਆਉਣਗੇ। ਵਾਰ = ਯੁੱਧ ਸੰਬੰਧੀ ਕਾਵਯ, ਉਹ ਰਚਨਾ, ਜਿਸ ਵਿਚ ਸੂਰਮਿਆਂ ਦਾ ਮੁਕਾਬਲਾ ਹੋਵੇ, ਇਸ ਵਾਰ ਵਿਚ ਗੁਰਮੁਖਾਂ ਤੇ ਮਨਮੁਖਾਂ ਦਾ ਬਿਬੇਕ ਤੇ ਮੋਹ ਦਾ ਯੁੱਧ ਹੈ। ਬਿਬੇਕ ਦੀ ਜਿੱਤ ਹੁੰਦੀ ਹੈ ਤੇ ਮੋਹ ਦੀ ਹਾਰ ਹੁੰਦੀ ਹੈ। ਵਾਰ, ਨਾਉਂ ਹੈ 'ਜਸ' ਦਾ, ਇਸ ਬਾਣੀ ਵਿਚ ਪਰਮੇਸ਼ਰ ਦਾ ਜਸ ਕਥਨ ਕੀਤਾ ਗਿਆ ਹੈ, ਵਾਰ = ਪਉੜੀਆਂ ਜੋ ਸਭ ਪੰਜਵੇਂ ਪਾਤਿਸ਼ਾਹ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ।

ਰਾਇ ਕਮਾਲਦੀ ਮੌਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ = ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਚਨਾ ਕੀਤੀ, ਉਸ ਵੇਲੇ ਸਤਿਗੁਰੂ ਜੀ ਨੇ ਸਿੱਖਾਂ ਨੂੰ ਯੋਧੇ ਬਨਾਉਣ ਵਾਸਤੇ ਧਰਮ ਦੀ ਰੱਖਿਆ ਕਰਨ ਵਾਸਤੇ, ਆਪ ਸ਼ਸਤਰਧਾਰੀ ਹੋਏ ਤੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਬਾਬਾ ਬੁੱਢਾ ਜੀ ਤੋਂ ਪਹਿਨਣੀਆਂ ਕੀਤੀਆਂ। ਉਸ ਵੇਲੇ ਸਤਿਗੁਰੂ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਉਪਰ ਸੂਰਮਿਆਂ ਦੀਆਂ ਵਾਰਾਂ ਢਾਡੀਆਂ ਕੋਲੋਂ ਸੁਣਿਆ ਕਰਦੇ, ਉਨ੍ਹਾਂ ਵਾਰਾਂ ਵਿੱਚੋਂ ਜਿਹੜੀ ਪਸੰਦ ਆਉਂਦੀ, ਉਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਈ ਗੁਰਦਾਸ ਜੀ ਤੋਂ ਲਿਖਾਉਂਦੇ। ਪਹਿਲੀ ਮਾਝ ਰਾਗ ਦੀ ਵਾਰ ਉਪਰ ਚੰਦ੍ਹੜਾ ਸੋਹੀਆ ਕੀ ਧੁਨਿ ਉਚਾਰਨ ਕੀਤੀ ਹੈ ਤੇ ਦੂਜੀ ਰਾਇ ਕਮਾਲਦੀ ਅਤੇ ਮੌਜਦੀ ਕੀ ਵਾਰ ਦੀ ਧੁਨਿ ਨੂੰ ਗਉੜੀ ਦੀ ਵਾਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਲਿਖਵਾਇਆ ਹੈ। ਇਸ ਤੋਂ ਇਲਾਵਾ ਛੇਵੇਂ ਪਾਤਿਸ਼ਾਹ ਜੀ ਦੀ ਹੋਰ ਬਾਣੀ ਦਰਜ ਨਹੀਂ ਹੈ ਕਿਉਂਕਿ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਕਿਹਾ ਸੀ ਕਿ ਜਿਸ ਸਰੂਪ ਵਿਚ ਸੀਸ ਦਿਆਂਗੇ, ਉਸੇ ਸਰੂਪ ਦੀ ਬਾਣੀ ਚੜ੍ਹੇਗੀ। ਉਹ ਨੌਂਵੇਂ ਪਾਤਿਸ਼ਾਹ ਜੀ ਦੀ ਬਾਣੀ ਦਰਜ ਹੋਈ ਹੈ। ਸੋ ਸਤਿਗੁਰੂ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਬੈਠੇ ਹੋਏ ਸੂਰਮਿਆਂ ਦੀ ਵਾਰਾਂ ਸੁਣਦੇ ਸਨ, ਢਾਡੀਆਂ ਨੇ ਰਾਜੇ ਕਮਾਲਦੀ ਤੇ ਮੌਜਦੀ ਦਾ ਪ੍ਰਸੰਗ ਸੁਣਾਇਆ।

ਰਾਜਾ ਕਮਾਲਦੀ ਤੇ ਰਾਜਾ ਸਾਰੰਗ ਦੋਵੇਂ ਭਰਾ ਸਨ, ਇਹ ਦੋਵੇਂ ਦਿੱਲੀ ਵਿਚ ਅਕਬਰ ਬਾਦਸ਼ਾਹ ਦੇ ਟਕੇ ਭਰਦੇ ਸਨ। ਰਾਇ ਕਮਾਲਦੀ ਬੜਾ ਚੁਸਤ ਚਲਾਕ ਸੀ ਤੇ ਰਾਇ ਸਾਰੰਗ ਭਲਾਮਾਣਸ, ਦਿਲ ਦਾ ਸਾਫ਼ ਸੀ। ਜਦੋਂ ਰਾਇ ਕਮਾਲਦੀ ਦਿੱਲੀ ਵਿਚ ਟਕੇ ਭਰਨ ਲਈ ਜਾਇਆ ਕਰੇ ਤਾਂ ਰਾਇ ਸਾਰੰਗ ਕਹਿ ਦਿਆ ਕਰੇ ਕਿ ਮੇਰੇ ਵੀ ਪੈਸੇ ਲੈ ਜਾ, ਉਥੇ ਭਰ ਆਈਂ, ਇਹ ਉਸ ਦੇ ਪੈਸੇ ਲੈ ਕੇ ਚਲਿਆ ਜਾਇਆ ਕਰੇ, ਰਾਇ ਸਾਰੰਗ ਦੇ ਪੈਸੇ ਆਪਣੇ ਕੋਲ ਰੱਖ ਕੇ ਅਕਬਰ ਦੀ ਕਚਹਿਰੀ ਵਿਚ ਆਪਣੇ ਪੈਸੇ ਦੇ ਕੇ ਆਪਣੀ ਹਾਜ਼ਰੀ ਅਤੇ ਰਾਇ ਸਾਰੰਗ ਦੀ ਗ਼ੈਰ ਹਾਜ਼ਰੀ ਲੁਆ ਕੇ ਆ ਜਾਇਆ ਕਰੇ। ਇਸ ਪ੍ਰਕਾਰ ਇਹ ਕਈ ਸਾਲ ਤਕ ਗ਼ੈਰ ਹਾਜ਼ਰੀਆਂ ਪਾਉਂਦਾ ਰਿਹਾ, ਇਕ ਦਿਨ ਬਾਦਸ਼ਾਹ ਨੂੰ ਪਤਾ ਲੱਗਾ ਕਿ ਰਾਇ ਸਾਰੰਗ ਕਈ ਸਾਲ ਤੋਂ ਗ਼ੈਰ ਹਾਜ਼ਰ ਹੈ, ਇਹ ਕੀ ਕਾਰਨ ਹੈ ? ਤਾਂ ਉਸ ਨੇ ਉਸੇ ਵੇਲੇ ਰਾਇ ਸਾਰੰਗ ਨੂੰ ਪਕੜ ਕੇ ਕੈਦ ਕਰ ਲਿਆ। ਉਥੇ ਅਕਬਰ ਦਾ ਇਕ ਵਜ਼ੀਰ ਰਾਜੇ ਸਾਰੰਗ ਦਾ ਮਿਲਾਪੀ ਸੀ ਤਾਂ ਉਸ ਵਜ਼ੀਰ ਨੇ ਅਕਬਰ ਬਾਦਸ਼ਾਹ ਕੋਲ ਰਾਜੇ ਸਾਰੰਗ ਨੂੰ ਨਿਰਦੋਸ਼ ਸਾਬਤ ਕਰਾ ਕੇ ਛੁਡਵਾ ਦਿੱਤਾ। ਜਦੋਂ ਰਾਇ ਕਮਾਲਦੀ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਇਸ ਦਾ ਭਰਾ ਰਿਹਾਅ ਹੋ ਕੇ ਆ ਰਿਹਾ ਹੈ, ਤਾਂ ਇਹ ਦਿਲ ਵਿਚ ਬਦਨੀਤੀ ਸੋਚ ਕੇ ਉਸ ਦੇ ਪੈਰੀਂ ਜਾ ਪਿਆ, ਕਹਿਣ ਲੱਗਾ ਕਿ ਭਰਾ ਮੈਨੂੰ ਬਖ਼ਸ਼ ਦੇ, ਮੈਂ ਗ਼ਲਤੀ ਕੀਤੀ ਹੈ। ਤਾਂ ਰਾਇ

ਸਾਰੰਗ ਕਹਿੰਦਾ ਮੈਨੂੰ ਗੁੱਸਾ ਨਹੀਂ ਹੈ, ਤੂੰ ਮੁਆਫ਼ ਹੀ ਹੈਂ। ਇਹ ਕਹਿਣ ਲੱਗਾ ਕਿ ਮੈਂ ਆਪਣੇ ਆਪ ਨੂੰ ਤਾਂ ਮੁਆਫ਼ ਮੰਨਾਂਗਾ ਜੇਕਰ ਤੂੰ ਮੇਰੇ ਹੱਥੋਂ ਸ਼ਰਾਬ ਪੀਵੇਂ ਤੇ ਮੈਂ ਤੇਰੇ ਹੱਥੋਂ ਪੀਵਾਂ, ਰਾਇ ਸਾਰੰਗ ਮੰਨ ਗਿਆ। ਸੋ ਇਸ ਨੇ ਜਿਹੜੀ ਬੋਤਲ ਆਪਣੇ ਹੱਥ ਵਿਚ ਫੜੀ ਸੀ ਚਲਾਕੀ ਨਾਲ ਉਸ ਵਿਚ ਮੌਹਰਾ (ਜ਼ਹਿਰ) ਮਿਲਾ ਦਿੱਤਾ। ਇਸ ਪ੍ਰਕਾਰ ਦੋਨਾਂ ਨੇ ਹੱਥਾਂ ਵਿਚ ਬੋਤਲਾਂ ਫੜ ਲਈਆਂ ਤੇ ਰਾਜੇ ਸਾਰੰਗ ਨੇ ਆਪਣੇ ਹੱਥਾਂ ਨਾਲ ਇਸ ਨੂੰ ਸ਼ਰਾਬ ਪਿਆਈ ਤੇ ਇਸ ਨੇ ਵੀ ਉਹ ਜ਼ਹਿਰ ਵਾਲੀ ਸ਼ਰਾਬ ਰਾਜੇ ਨੂੰ ਪਿਲਾ ਦਿੱਤੀ, ਜਿਸ ਕਰ ਕੇ ਰਾਜਾ ਸਾਰੰਗ ਉਥੇ ਹੀ ਮਰ ਗਿਆ। ਜਿਸ ਵੇਲੇ ਇਸ ਦੇ ਮਰੇ ਦਾ ਪਤਾ ਇਸ ਦੇ ਪੁੱਤਰ ਮੁਅੱਜ਼ਦੀਨ ਨੂੰ ਲੱਗਾ ਤਾਂ ਉਹ ਆਪਣੇ ਨਾਨਕਿਆਂ ਕੋਲ ਚਲਾ ਗਿਆ ਤੇ ਉਥੋਂ ਫ਼ੌਜ ਲਿਆ ਕੇ ਕਮਾਲਦੀ ਨੂੰ ਜੰਗ ਲਈ ਵੰਗਾਰਿਆ। ਜੰਗ ਵਿਚ ਮੁਅੱਜ਼ਦੀਨ (ਮੌਜਦੀ) ਦੇ ਹੱਥੋਂ ਇਸ ਦਾ ਚਾਚਾ ਕਮਾਲਦੀ ਮਾਰਿਆ ਗਿਆ ਤੇ ਆਪਣੇ ਪਿਤਾ ਵਾਲਾ ਸਾਰਾ ਰਾਜ ਭਾਗ ਸਾਂਭਿਆ ਤੇ ਅੱਧੀ ਰਿਆਸਤ ਰਾਇ ਕਮਾਲਦੀ ਦੇ ਪੁੱਤਰ ਰਣਧੀਰੇ ਨੂੰ ਵੰਡ ਦਿੱਤੀ। ਇਸ ਪ੍ਰਕਾਰ ਰਾਜੇ ਮੁਅੱਜ਼ਦੀਨ ਨੇ ਆਪਣੇ ਚਾਚੇ ਦੇ ਧੋਖਾ ਦੇਣ ਕਰਕੇ ਫਿਰ ਵੀ ਉਸ ਦੇ ਪੁੱਤਰ ਨੂੰ ਅੱਧਾ ਰਾਜ ਭਾਗ ਦੇ ਕਰ ਕੇ ਧਰਮ ਕਮਾਇਆ ਸੀ। ਢਾਡੀਆਂ ਨੇ ਇਸ ਦੀ ਬਹਾਦਰੀ ਅਤੇ ਧਰਮੀ ਹੋਣ ਦੀ ਵਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੁਣਾਈ। ਗੁਰੂ ਜੀ ਨੇ ਪ੍ਰਸੰਨ ਹੋ ਕੇ ਰਾਗੀਆਂ ਨੂੰ ਗਉੜੀ ਦੀ ਇਸ ਵਾਰ ਨੂੰ ਇਸੇ ਧੁਨ ਵਿਚ ਗਾਉਣ ਦਾ ਹੁਕਮ ਕੀਤਾ ਜੋ ਢਾਡੀਆਂ ਨੇ ਰਾਇ ਕਮਾਲਦੀ ਅਤੇ ਮੌਜਦੀ ਦੀ ਜੰਗ ਦੀ ਧੁਨੀ ਗਾਈ ਹੈ, ਸੋ ਇਸ ਪ੍ਰਕਾਰ ਹੈ :

**ਰਾਣਾ ਰਾਇ ਕਮਾਲਦੀਂ ਰਣ ਭਾਰਾ ਬਾਹੀ,**
**ਮੌਜੁੱਦੀਂ ਤਲਵੰਡੀਓਂ ਚੜ੍ਹਿਆ ਸਾਬਾਹੀ,**
**ਢਾਲੀਂ ਅੰਬਰ ਛਾਇਆ ਫੁੱਲੇ ਅਕ ਕਾਹੀ,**
**ਜੁੱਟੇ ਆਮ੍ਹੋ ਸਾਮ੍ਹਣੇ ਨੇਜੇ ਝਲਕਾਹੀ,**
**ਮੌਜੇ ਘਰ ਵਾਧਾਈਆਂ ਘਰ ਚਾਚੇ ਧਾਹੀ ॥** *(ਮਹਾਨ ਕੋਸ਼, ਪੰਨਾ ੬੬੯)*

***ਨੋਟ :*** ਜਿਨ੍ਹਾਂ ਵਾਰਾਂ ਦੀਆਂ ਧੁਨੀਆਂ ਗਾਉਣ ਲਈ ਪਸੰਦ ਕੀਤੀਆਂ ਹਨ, ਉਹ ਗੁਰਮਤਿ ਅਨੁਸਾਰ ਅਨੁਕੂਲ ਹਨ ਜਾਂ ਨਹੀਂ, ਇਸ ਦਾ ਇਥੇ ਸਵਾਲ ਨਹੀਂ ਬਣਦਾ, ਕੇਵਲ ਗਾਉਣ ਦੀ ਤਰਜ਼ ਲਈ ਗਈ ਹੈ। ਜਿਵੇਂ ਲੱਛੀ ਦੇ ਗੀਤ ਦੀ ਧਾਰਨਾ ਅਨੁਸਾਰ ਕਈ ਰਾਗੀ ਸ਼ਬਦ ਗਾਉਂਦੇ ਹਨ, ਇਸ ਪ੍ਰਕਾਰ ਲੱਛੀ ਧਰਮਾਤਮਾ ਸੀ ਜਾਂ ਨਹੀਂ, ਇਥੇ ਇਹ ਸਵਾਲ ਕਰਨਾ ਅਗਿਆਨ ਹੈ।

੧ = ਅਦ੍ਵੈਤ ਸਰੂਪ ਪਰਮੇਸ਼ਰ ਓੰ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਇਹ ਬੀਜ ਰੂਪ ਮੰਗਲ ਕਰਕੇ, ਸਿੱਖਾਂ ਦੁਆਰਾ ਸਵਾਲ ਪੁੱਛਣ 'ਤੇ ਕਿ ਮਹਾਰਾਜ ਸੰਸਾਰ ਵਿਚ ਆਇਆ ਹੋਇਆ ਸਫਲਾ, ਪ੍ਰਮਾਣਨੀਕ ਕੌਣ ਹੈ ਤਾਂ ਗੁਰੂ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਸਲੋਕ ਮਃ ੫ ॥

## ਹਰਿ ਹਰਿ ਨਾਮੁ, ਜੋ ਜਨੁ ਜਪੈ; ਸੋ ਆਇਆ ਪਰਵਾਣੁ ॥

ਹੇ ਭਾਈ ! ਸਭਨਾਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਹਰੀ ਪਰਮੇਸ਼ਰ ਦਾ ਨਾਮ ਜੋ = ਜਿਹੜਾ ਜਨੁ = ਪੁਰਸ਼ ਜਪੈ = ਜਪਦਾ ਹੈ, ਸੋ = ਉਹੋ ਹੀ ਸੰਸਾਰ ਵਿਚ ਆਇਆ ਹੋਇਆ ਪਰਵਾਣੁ = ਪ੍ਰਮਾਣਨੀਕ ਹੈ।

## ਤਿਸੁ ਜਨ ਕੈ ਬਲਿਹਾਰਣੈ; ਜਿਨਿ ਭਜਿਆ ਪ੍ਰਭੁ ਨਿਰਬਾਣੁ ॥

ਅਸੀਂ ਤਿਸੁ = ਉਸ ਜਨ = ਪੁਰਸ਼ ਕੈ = ਦੇ ਉੱਤੋਂ ਬਲਿਹਾਰਣੈ = ਕੁਰਬਾਨ ਜਾਂਦੇ ਹਾਂ, ਜਿਨਿ = ਜਿਸ

ਨੇ ਨਿਰਬਾਣੁ = ਬਾਣ = ਆਦਤਾਂ ਤੋਂ ਨਿਰ = ਰਹਿਤ **ਵਾ:** ਬਾਣੁ = ਦੁਖਾਂ ਤੋਂ ਨਿਰ = ਰਹਿਤ ਪ੍ਰਭ = ਪਰਮੇਸ਼ਰ ਦਾ ਭਜਿਆ = ਭਜਨ ਕੀਤਾ ਹੈ।

## ਜਨਮ ਮਰਨ ਦੁਖੁ ਕਟਿਆ; ਹਰਿ ਭੇਟਿਆ ਪੁਰਖੁ ਸੁਜਾਣੁ ॥

ਉਸ ਦਾ ਜਨਮ ਮਰਨ = ਜੰਮਣ ਮਰਨ ਭਾਵ ਆਵਾਗਵਨ ਦਾ ਦੁਖੁ = ਕਸ਼ਟ ਪਰਮੇਸ਼ਰ ਨੇ ਕਟਿਆ = ਕੱਟ ਦਿੱਤਾ ਹੈ, ਅਤੇ ਉਸ ਨੂੰ ਹੀ ਸੁਜਾਣੁ = ਅੰਤਰਜਾਮੀ ਪੁਰਖੁ = ਪੂਰਨ ਹਰਿ = ਪਰਮੇਸ਼ਰ ਭੇਟਿਆ = ਮਿਲ ਗਿਆ ਹੈ।

## ਸੰਤ ਸੰਗਿ ਸਾਗਰੁ ਤਰੇ; ਜਨ ਨਾਨਕ ਸਚਾ ਤਾਣੁ ॥੧॥

ਜਿਹੜੇ ਸੰਤ = ਸ਼ਾਂਤ ਆਤਮਾ ਮਹਾਂਪੁਰਖਾਂ ਦੀ ਸੰਗਿ = ਸੰਗਤ ਕਰਦੇ ਹਨ, ਉਹ ਸੰਸਾਰ ਸਾਗਰੁ = ਸਮੁੰਦਰ ਤੋਂ ਤਰੇ = ਤਰ ਗਏ ਹਨ ਅਤੇ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਜਨ = ਪੁਰਸ਼ਾਂ ਦੇ ਅੰਦਰ ਹੀ ਸਚਾ ਤਾਣੁ = ਬਲ ਹੈ ॥੧॥

## ਮਃ ੫ ॥ ਭਲਕੇ ਉਠਿ ਪਰਾਹੁਣਾ; ਮੇਰੈ ਘਰਿ ਆਵਉ ॥

ਜਿਸ ਨੇ ਸੰਸਾਰ ਵਿਚ ਆਪਣੇ ਆਪ ਨੂੰ ਪਰਾਹੁਣਾ = ਪ੍ਰਾਹੁਣੇਚਾਰੀ ਭਾਵ ਮੁਸਾਫ਼ਰ ਦੀ ਨਿਆਈਂ ਸਮਝਿਆ ਹੈ, ਉਹ ਗੁਰਮੁਖ ਜਨ ਭਲਕੇ = ਨਿਤ ਆਉਣ ਵਾਲੇ ਦਿਨ ਉਠਿ = ਉਠ ਕਰ ਕੇ ਮੇਰੈ = ਸਾਡੇ ਘਰ ਵਿਚ ਆਵਉ = ਆਉਣਾ ਕਰੋ।

## ਪਾਉ ਪਖਾਲਾ ਤਿਸ ਕੇ; ਮਨਿ ਤਨਿ ਨਿਤ ਭਾਵਉ ॥

ਅਸੀਂ ਤਿਸੁ = ਉਸ ਕੇ = ਦੇ ਪਾਉ = ਚਰਨਾਂ ਕਮਲਾਂ ਨੂੰ ਪਖਾਲਾ = ਧੋਣਾ ਕਰੀਏ **ਵਾ:** ਪੈਰਾਂ ਨੂੰ ਪਖਾਲਾ = ਪੇਖਣਾ ਕਰੀਏ, ਪੱਖ ਲੈਣਾ ਕਰੀਏ, ਸਾਡੇ ਮਨਿ = ਹਿਰਦੇ ਵਿਚ ਭੀ ਅਤੇ ਤਨਿ = ਸਰੀਰ ਵਿਚ ਭੀ ਅਜਿਹਾ ਗੁਰਮੁਖ ਨਿਤ = ਨਿਤਾਪ੍ਰਤੀ ਭਾਵਉ = ਭਾਉਂਦਾ ਹੈ।

## ਨਾਮੁ ਸੁਣੇ ਨਾਮੁ ਸੰਗ੍ਹੈ; ਨਾਮੇ ਲਿਵ ਲਾਵਉ ॥

ਉਹ ਗੁਰਮੁਖ ਜਨ ਪਰਮੇਸ਼ਰ ਦੇ ਨਾਮੁ = ਨਾਮ ਨੂੰ ਹੀ ਸੁਣੇ = ਸ੍ਰਵਨ ਕਰਦਾ ਹੈ ਭਾਵ ਨਿਧਿਆਸਣ ਕਰਦੇ ਹਨ ਤੇ ਭਾਈ ਤੁਸੀਂ ਭੀ ਨਾਮ ਨੂੰ ਹੀ ਸੰਗ੍ਹੈ = ਇਕੱਤਰ ਕਰਦਾ ਹੈ ਤੇ ਨਾਮੇ = ਨਾਮ ਵਿਚ ਹੀ ਚਿੱਤ ਦੀ ਲਿਵ = ਬਿਰਤੀ ਨੂੰ ਲਾਵਉ = ਲਾਉਣਾ ਕਰਦਾ ਹੈ।

## ਗ੍ਰਿਹੁ ਧਨੁ ਸਭੁ ਪਵਿਤ੍ਰੁ ਹੋਇ; ਹਰਿ ਕੇ ਗੁਣ ਗਾਵਉ ॥

ਇਉਂ ਗੁਰਮੁਖ ਜਨਾਂ ਦੇ ਆਉਣ ਕਰਕੇ ਸਾਡਾ ਗ੍ਰਿਹੁ = ਘਰ ਵੀ ਆਦਿ ਧਨੁ = ਰੋਕੜੀ, ਦੌਲਤ ਵੀ ਸਭੁ = ਸਾਰਾ ਕੁਝ ਪਵਿੱਤ੍ਰ = ਸ਼ੁੱਧ, ਪਾਵਨ ਹੋਇ = ਹੋ ਜਾਵੇਗਾ ਤੇ ਅਸੀਂ ਵੀ ਹਰਿ = ਹਰੀ ਪਰਮੇਸ਼ਰ ਕੇ = ਦੇ ਗੁਣ = ਸਿਫ਼ਤਾਂ ਤਾਈਂ ਗਾਵਉ = ਗਾਉਣਾ ਕਰਾਂਗੇ।

## ਹਰਿ ਨਾਮ ਵਾਪਾਰੀ ਨਾਨਕਾ; ਵਡਭਾਗੀ ਪਾਵਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਿਆਰਿਓ ! ਜੋ ਹਰਿ = ਹਰੀ ਪਰਮੇਸ਼ਰ ਦੇ ਨਾਮ ਦੇ ਵਾਪਾਰੀ = ਵਪਾਰ ਕਰਨ ਵਾਲਾ ਗੁਰਮੁਖ ਜਨ ਹੈ, ਉਸ ਦਾ ਦਰਸਨ ਵਡਭਾਗੀ = ਵੱਡਿਆਂ ਭਾਗਾਂ ਕਰ ਕੇ ਪਾਵਉ = ਪ੍ਰਾਪਤ ਕਰੀਦਾ ਹੈ ॥੨॥

## ਪਉੜੀ ॥

## ਜੋ ਤੁਧੁ ਭਾਵੈ, ਸੋ ਭਲਾ; ਸਚੁ ਤੇਰਾ ਭਾਣਾ ॥

ਹੇ ਪਰਮੇਸ਼ਰ ! ਜੋ = ਜਿਹੜਾ ਕੁਝ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਭਲਾ = ਚੰਗਾ ਹੈ, ਤੇਰਾ ਭਾਣਾ = ਹੁਕਮ ਵੀ ਸਚੁ = ਸੱਚਾ ਹੈ **ਅਥਵਾ** ਹੇ ਸਚੁ = ਸੱਚੇ ਪਾਤਿਸ਼ਾਹ ! ਜਿਨ੍ਹਾਂ ਨੇ ਤੇਰਾ ਭਾਣਾ ਮੰਨਿਆ ਹੈ, ਉਹ ਤੈਨੂੰ ਭਾਉਂਦੇ ਹਨ ਅਤੇ ਭਲੇ ਹਨ।

## ਤੂ ਸਭ ਮਹਿ ਏਕੁ ਵਰਤਦਾ; ਸਭ ਮਾਹਿ ਸਮਾਣਾ ॥

ਹੇ ਵਾਹਿਗੁਰੂ ! ਤੂੰ ਸਭ = ਸਾਰਿਆਂ ਦੇ ਮਹਿ = ਵਿਚ ਏਕੁ = ਅਦ੍ਵੈਤ ਰੂਪ ਹੋ ਕੇ ਵਰਤਦਾ = ਵਰਤ ਰਿਹਾ ਹੈਂ ਅਤੇ ਸਭ = ਸਾਰਿਆਂ ਦੇ ਮਾਹਿ = ਵਿਚ ਸਮਾਣਾ = ਸਮਾ ਰਿਹਾ ਹੈਂ, ਅਭੇਦ ਹੋਇਆ ਹੈਂ।

## ਥਾਨ ਥਨੰਤਰਿ ਰਵਿ ਰਹਿਆ; ਜੀਅ ਅੰਦਰਿ ਜਾਣਾ ॥

ਥਾਨ = ਅਸਥਾਨ ਅਤੇ ਥਨੰਤਰਿ = ਅਸਥਾਨਾਂ ਦੇ ਅੰਦਰ **ਵਾ:** ਥਾਨ = ਦੇਹਾਂ ਵਿਚ ਥਨੰਤਰਿ = ਜੀਵਾਂ ਵਿਚ ਰਵਿ = ਰਵਿਆ, ਵਿਆਪਕ ਹੋ ਰਹਿਆ = ਰਿਹਾ ਹੈਂ। ਸਾਰਿਆਂ ਦੇ ਜੀਅ = ਹਿਰਦੇ ਦੇ ਅੰਦਰਿ = ਵਿਚ ਜਾਣਾ = ਜਾਣਿਆ ਜਾਂਦਾ ਹੈਂ **ਵਾ:** ਜੀਆਂ ਦੇ ਅੰਦਰਿ = ਅੰਦਰਲੀ ਗੱਲ ਜਾਣਾ = ਜਾਨਣ ਵਾਲਾ ਹੈਂ।

## ਸਾਧਸੰਗਿ ਮਿਲਿ ਪਾਈਐ; ਮਨਿ ਸਚੇ ਭਾਣਾ ॥

ਹੇ ਵਾਹਿਗੁਰੂ ! ਸਾਧਸੰਗਿ = ਸਾਧਸੰਗਤ ਵਿਚ ਮਿਲਿ = ਮਿਲ ਕਰ ਕੇ ਹੀ ਤੈਨੂੰ ਪਾਈਐ = ਪ੍ਰਾਪਤ ਕੀਤਾ ਜਾਂਦਾ ਹੈ, ਤੇਰਾ ਸਚੇ = ਸੱਚਾ ਭਾਣਾ = ਹੁਕਮ ਮਨਿ = ਮੰਨ ਕਰਕੇ **ਵਾ:** ਤੇਰਾ ਭਾਣਾ ਮੰਨਣ ਵਾਲੇ ਮਨਿ = ਸ਼੍ਰੋਮਣੀ ਹਨ **ਵਾ:** ਜਿਨ੍ਹਾਂ ਨੇ ਮੰਨ = ਮੰਨਣ ਕੀਤਾ ਹੈ, ਫਿਰ ਸੱਚੇ ਦਾ ਨਿਧਿਆਸਣ ਕੀਤਾ ਹੈ, ਉਹ ਸੱਚੇ ਨੂੰ ਭਾਣਾ = ਭਾ ਗਏ ਹਨ।

## ਨਾਨਕ ਪ੍ਰਭ ਸਰਣਾਗਤੀ; ਸਦ ਸਦ ਕੁਰਬਾਣਾ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਅਸੀਂ ਤੇਰੀ ਸਰਣਾਗਤੀ = ਸ਼ਰਣ ਵਿਚ ਆ ਕੇ ਪ੍ਰਾਪਤ ਹੋਏ ਹਾਂ, ਅਸੀਂ ਤੇਰੇ ਉੱਪਰੋਂ ਸਦ ਸਦ = ਹਮੇਸ਼ਾਂ ਹਮੇਸ਼ਾਂ, ਸੈਂਕੜੇ ਵਾਰੀ ਕੁਰਬਾਣਾ = ਕੁਰਬਾਨ ਜਾਂਦੇ ਹਾਂ॥੧॥

## ਸਲੋਕ ਮਃ ੫ ॥ ਚੇਤਾਈ ਤਾਂ ਚੇਤਿ; ਸਾਹਿਬੁ ਸਚਾ ਸੋ ਧਣੀ ॥

ਹੇ ਜੀਵ ! ਜੋ ਤੂੰ ਮਾਤਾ ਦੇ ਗਰਭ ਵਿਚ ਇਕਰਾਰ ਕਰ ਕੇ ਆਇਆ ਸੀ ਕਿ ਸ੍ਵਾਸ-ਸ੍ਵਾਸ ਨਾਮ ਜਪਾਂਗਾ, ਉਹ ਤੈਨੂੰ ਚੇਤਾਈ = ਯਾਦ ਹੈ ਤਾ = ਤਾਂ ਫਿਰ ਉਸ ਨੂੰ ਚੇਤਿ = ਚੇਤੇ ਕਰਨਾ ਕਰ। ਸੋ = ਉਹ ਪਰਮੇਸ਼ਰ ਕੁਦਰਤ ਦੁਆਰਾ ਜਗਤ ਨੂੰ ਰਚਣ ਵਾਲਾ ਸਾਹਿਬੁ = ਮਾਲਕ ਹੈ, ਸਚਾ = ਤ੍ਰੈਕਾਲ ਅਬਾਧ ਰੂਪ ਹੈ, ਸਾਰਿਆਂ ਦਾ ਧਣੀ = ਸ੍ਵਾਮੀ ਹੈ **ਅਥਵਾ** ਅਸੀਂ ਤੈਨੂੰ ਚੇਤਾਈ = ਚੇਤਾ ਕਰਾਇਆ ਹੈ, ਹੁਣ ਹੀ ਉਸ ਪ੍ਰਭੂ ਨੂੰ ਚੇਤੇ ਕਰਨਾ ਕਰ **ਵਾ:** ਜੇਕਰ ਤੇਰੇ ਵਿਚ ਚੇਤਾਈ = ਬੁੱਧੀ, ਚੇਤਨਤਾ ਹੈ ਤਾਂ ਉਸ ਪਰਮੇਸ਼ਰ ਨੂੰ ਚੇਤੇ ਕਰ **ਵਾ:** ਜੇਕਰ ਤੇਰੇ ਵਿਚ ਚੇਤਾਈ = ਚੇਤਨ ਸੱਤਾ ਹੈ ਭਾਵ ਜਿੰਨਾ ਚਿਰ ਤਕ ਜਿਉਂਦਾ ਜਾਗਦਾ ਹੈਂ ਤਾਂ ਵਾਹਿਗੁਰੂ ਨੂੰ ਚੇਤੇ ਕਰ ਲੈ, ਉਹ ਸੱਚਾ ਪਿੱਛੇ ਵੀ ਸਭਨਾ ਦਾ ਸਾਹਿਬੁ = ਮਾਲਕ ਸੀ ਤੇ ਅਗਾਂਹ ਨੂੰ ਵੀ ਸਭਨਾਂ ਦਾ ਧਣੀ = ਸ੍ਵਾਮੀ, ਮਾਲਕ ਰਹੇਗਾ।

## ਨਾਨਕ ਸਤਿਗੁਰੁ ਸੇਵਿ; ਚੜਿ ਬੋਹਿਥਿ ਭਉਜਲੁ ਪਾਰਿ ਪਉ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ਸਤਿਗੁਰੁ = ਗੁਰੂ ਸਾਹਿਬ ਦਾ ਸੇਵਿ = ਸੇਵਨ ਕਰ **ਵਾ:** ਗੁਰੂ ਸਾਹਿਬ ਜੀ ਦੀ ਸੇਵਿ = ਸੇਵਾ, ਟਹਿਲ ਕਰ ਕੇ ਨਾਮ ਰੂਪੀ ਬੋਹਿਥਿ = ਜਹਾਜ਼ 'ਤੇ ਚੜਿ = ਚੜ੍ਹ ਕਰਕੇ ਭਉਜਲੁ = ਸੰਸਾਰ-ਸਮੁੰਦਰ ਤੋਂ ਪਾਰਿ = ਪਾਰ ਪਉ = ਪੈਣਾ ਕਰ **ਵਾ:** ਮੁਕਤੀ ਰੂਪੀ ਕਿਨਾਰੇ 'ਤੇ ਪਉ = ਪਹੁੰਚਣਾ ਕਰ ॥੧॥

## ਮਃ ੫ ॥ ਵਾਊ ਸੰਦੇ ਕਪੜੇ; ਪਹਿਰਹਿ ਗਰਬਿ ਗਵਾਰ ॥

ਵਾਊ ਸੰਦੇ = ਹਵਾ ਦੇ ਵਰਗੇ ਬਰੀਕ ਕਪੜੇ = ਬਸਤਰ ਪਹਿਰਹਿ = ਪਹਿਣ ਕਰ ਕੇ ਗਵਾਰ = ਮੂਰਖ ਪੁਰਸ਼ ਗਰਬਿ = ਹੰਕਾਰ ਕਰਦੇ ਹਨ, ਭਾਵ ਕਹਿੰਦੇ ਹਨ ਕਿ ਸਾਡੇ ਵਰਗੇ ਲਿਸ਼ਕਦੇ ਸਰੀਰ ਕਿਸਦੇ ਹਨ, ਇਸ ਪ੍ਰਕਾਰ ਹੰਕਾਰ ਕਰਦੇ ਹਨ **ਅਥਵਾ** ਵਾਊ = ਸੁਆਸਾਂ ਰੂਪੀ ਕੱਪੜਿਆਂ ਨੂੰ ਪਹਿਣ ਕਰਕੇ ਐਵੇਂ ਗਵਾਰ = ਮੂਰਖਤਾਈ ਦਾ ਗਰਬਿ = ਹੰਕਾਰ ਕਰਦੇ ਹਨ **ਅਥਵਾ** ਦਸਵੇਂ ਦੁਆਰ ਵਿਚ ਪ੍ਰਾਣਾਂ ਨੂੰ ਚੜ੍ਹਾਉਣ ਰੂਪ ਹਵਾ ਦੇ ਕੱਪੜੇ ਪਹਿਨ ਕੇ ਗਵਾਰ = ਬੇਸਮਝੇ ਐਵੇਂ ਵਿਅਰਥ ਹੀ ਹੰਕਾਰ ਕਰਦੇ ਹਨ ਕਿ ਅਸੀਂ ਬਹੁਤ ਵੱਡੇ ਜੋਗੀ ਬਣ ਗਏ ਹਾਂ, ਉਮਰ ਬਹੁਤ ਲੰਮੀ ਹੋ ਗਈ ਹੈ **ਅਥਵਾ** ਵਾਊ = ਹਵਾ ਆਦਿਕ ਪੰਜਾਂ ਤੱਤਾਂ ਦੁਆਰਾ ਰਚੇ ਹੋਏ ਸਰੀਰਾਂ ਰੂਪੀ ਕੱਪੜਿਆਂ ਨੂੰ ਪ੍ਰਾਪਤ ਕਰ ਕੇ ਗਵਾਰ = ਮੂਰਖ ਜੀਵ ਦੇਹ ਅਧਿਆਸ ਕਰਕੇ ਵਿਅਰਥ ਹੀ ਗਰਬਿ = ਹੰਕਾਰੀ ਹੋ ਰਹੇ ਹਨ।

## ਨਾਨਕ ਨਾਲਿ ਨ ਚਲਨੀ; ਜਲਿ ਬਲਿ ਹੋਏ ਛਾਰੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਹਵਾ ਵਰਗੇ ਕੱਪੜੇ **ਵਾ:** ਸੁਆਸਾਂ ਰੂਪੀ ਕੱਪੜੇ **ਵਾ:** ਸਰੀਰਾਂ ਰੂਪੀ ਕੱਪੜੇ **ਵਾ:** ਦਸਮ ਦੁਆਰ 'ਚ ਪ੍ਰਾਣ ਚੜ੍ਹਾਉਣ ਰੂਪ ਕੱਪੜੇ ਜੋ ਪਹਿਰੇ ਹੋਏ ਹਨ, ਇਹ ਅੱਗੇ ਪਰਲੋਕ ਵਿਚ ਨਾਲਿ = ਸਾਥ ਨ = ਨਹੀਂ ਚਲਨੀ = ਚੱਲਣੇ, ਇਹ ਸਾਰੇ ਇਥੇ ਹੀ ਜਲਿ ਬਲਿ = ਸੜ ਬਲ ਕੇ ਛਾਰੁ = ਸੁਆਹ, ਮਿੱਟੀ ਹੋਏ = ਹੋ ਜਾਣਗੇ ॥੨॥

## ਪਉੜੀ ॥ ਸੇਈ ਉਬਰੇ ਜਗੈ ਵਿਚਿ; ਜੋ ਸਚੈ ਰਖੇ ॥

ਹੇ ਭਾਈ! ਸੇਈ = ਉਹੀ ਪੁਰਸ਼ ਜਗੈ = ਸੰਸਾਰ ਦੇ ਵਿਚਿ = ਵਿੱਚੋਂ ਉਬਰੇ = ਬਚੇ ਹਨ, ਜੋ = ਜਿਹੜੇ ਸਚੈ = ਸੱਚੇ ਪਰਮੇਸ਼ਰ ਨੇ ਆਪ ਕਿਰਪਾ ਕਰ ਕੇ ਆਪਣੀ ਸ਼ਰਨ ਵਿਚ ਰਖੇ = ਰੱਖ ਲਏ ਹਨ।

## ਮੁਹਿ ਡਿਠੈ ਤਿਨ ਕੈ ਜੀਵੀਐ; ਹਰਿ ਅੰਮ੍ਰਿਤੁ ਚਖੇ ॥

ਤਿਨ = ਉਨ੍ਹਾਂ ਪਿਆਰਿਆਂ ਕੈ = ਦੇ ਮੁਹਿ = ਮੁਖ ਡਿਠੈ = ਦੇਖ ਕੇ ਭਾਵ ਦਰਸ਼ਨ ਕਰਕੇ ਜੀਵੀਐ = ਜਿਉਂਦੇ ਹੋਈਦਾ ਹੈ, ਜਿਹੜੇ ਗੁਰਮੁਖ ਆਪਣੀ ਰਸਨਾ ਕਰਕੇ ਹਰਿ = ਹਰੀ ਦੇ ਨਾਮ ਅੰਮ੍ਰਿਤ ਨੂੰ ਚਖੇ = ਚਖਦੇ ਹਨ, ਧਾਰਨ ਕਰਦੇ, ਜਪਦੇ ਹਨ।

## ਕਾਮੁ ਕ੍ਰੋਧੁ ਲੋਭੁ ਮੋਹੁ; ਸੰਗਿ ਸਾਧਾ ਭਖੇ ॥

(**ਭੱਖੇ** ਦਾ ਉਚਾਰਣ ਅੱਧਕ ਸਹਿਤ ਹੈ)

ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਲੋਭ = ਲਾਲਚ ਅਤੇ ਮੋਹੁ = ਸਨੇਹ ਆਦਿ ਨੂੰ ਸਾਧਾ = ਸਾਧੂਆਂ ਮਹਾਤਮਾਂ ਦੀ ਸੰਗਿ = ਸੰਗਤ ਕਰ ਕੇ ਭਖੇ = ਭੱਖਣਾ ਕਰੋ ਭਾਵ ਨਾਸ ਕਰਨਾ ਕਰੋ।

## ਕਰਿ ਕਿਰਪਾ ਪ੍ਰਭਿ ਆਪਣੀ; ਹਰਿ ਆਪਿ ਪਰਖੇ ॥

(**ਪਰਖੇ** ਦਾ ਉਚਾਰਣ ਧੋਲਾ ਹੈ)

ਹੇ ਪ੍ਰਭਿ = ਪ੍ਰਭੂ ! ਤੁਸੀਂ ਆਪਣੀ = ਆਪ ਦੀ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਨੀ ਕਰੋ, ਹੇ ਹਰਿ = ਹਰੀ ! ਜਿਨ੍ਹਾਂ ਨੂੰ ਤੂੰ ਆਪ ਪਰਖੇ = ਪਰਖ ਲਿਆ ਹੈ, ਉਹੋ ਪੂਰਨ ਉਤਰੇ ਹਨ।

## ਨਾਨਕ ਚਲਤ ਨ ਜਾਪਨੀ; ਕੋ ਸਕੈ ਨ ਲਖੇ ॥੨॥

(**ਲਖੇ** ਦਾ ਉਚਾਰਣ ਧੋਲਾ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਤੇਰੇ ਚਲਤ = ਚਲਿੱਤਰ ਭਾਵ ਕੌਤਕ ਜਾਪਨੀ = ਜਾਣੇ ਨ = ਨਹੀਂ ਜਾਂਦੇ, ਕੋ = ਕੋਈ ਪਿੱਛੇ ਵੀ ਨਹੀਂ ਸੀ ਲਖੇ = ਜਾਣ ਸਕੈ = ਸਕਿਆ, ਹੁਣ ਵੀ ਕੋਈ ਨਹੀਂ ਲਖ ਸਕਦਾ, ਅੱਗੇ ਨੂੰ ਵੀ ਕੋਈ ਨਹੀਂ ਲਖ ਸਕੇਗਾ, ਜਾਣ ਸਕੇਗਾ ॥੨॥

## ਸਲੋਕ ਮਃ ੫ ॥

ਸਿੱਖਾਂ ਨੇ ਸਤਿਗੁਰੂ ਸਾਹਿਬ ਜੀ ਕੋਲ ਪ੍ਰਸ਼ਨ ਕੀਤਾ ਕਿ ਮਹਾਰਾਜ ਕੋਈ ਕਹਿੰਦਾ ਹੈ ਕਿ ਸੋਮਵਾਰ ਚੰਗਾ ਹੁੰਦਾ ਹੈ, ਕੋਈ ਕਹਿੰਦਾ ਹੈ ਬੁੱਧਵਾਰ ਚੰਗਾ ਹੁੰਦਾ ਹੈ ਅਤੇ ਕੋਈ ਕਿਸੇ ਰੁੱਤ ਨੂੰ ਚੰਗੀ ਮੰਨਦਾ ਹੈ, ਕੋਈ ਕਿਸੇ ਰੁੱਤ ਨੂੰ, ਆਪ ਜੀ ਹੀ ਕਿਰਪਾ ਕਰਕੇ ਦੱਸੋ ਕਿ ਕਿਹੜਾ ਦਿਨ ਚੰਗਾ ਹੈ ਅਤੇ ਕਿਹੜੀ ਰੁੱਤ ਚੰਗੀ ? ਤਾਂ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਣ ਕੀਤਾ :

## ਨਾਨਕ, ਸੋਈ ਦਿਨਸੁ ਸੁਹਾਵੜਾ; ਜਿਤੁ ਪ੍ਰਭੁ ਆਵੈ ਚਿਤਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸੋਈ = ਉਹੋ ਦਿਨਸੁ = ਦਿਨ ਸੁਹਾਵੜਾ = ਸ਼ੋਭਨੀਕ ਹੈ, ਜਿਤੁ = ਜਿਸ ਵਿਚ ਮੇਰਾ ਪ੍ਰਭੁ = ਵਾਹਿਗੁਰੂ ਚਿਤਿ = ਚੇਤੇ ਆਵੈ = ਆ ਜਾਵੇ **ਵਾ:** ਦਿਨਸੁ = ਦੀ ਨਿਆਈਂ ਗਿਆਨਵਾਨ ਵੀ ਉਹੋ ਪੁਰਸ਼ ਸ਼ੋਭਨੀਕ ਕਹਾਉਂਦਾ ਹੈ, ਜਿਸ ਦੇ ਹਿਰਦੇ ਵਿਚ ਸਦਾ ਵਾਹਿਗੁਰੂ ਚੇਤੇ ਰਹਿੰਦਾ ਹੈ।

## ਜਿਤੁ ਦਿਨਿ ਵਿਸਰੈ ਪਾਰਬ੍ਰਹਮੁ; ਫਿਟੁ ਭਲੇਰੀ ਰੁਤਿ ॥੧॥

ਜਿਤੁ = ਜਿਸ ਦਿਨਿ = ਦਿਨ ਵਿਚ ਪਾਰਬ੍ਰਹਮ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਉਹ ਭਲੇਰੀ = ਚੰਗੀ ਰੁਤਿ = ਰੁੱਤ ਵੀ ਫਿਟੁ = ਫਿਟਕਾਰ ਯੋਗ ਹੈ **ਅਥਵਾ** ਜਿਤੁ = ਜਿਸ ਦਿਨ ਦੀ ਨਿਆਈਂ ਗਿਆਨਵਾਨ ਨੂੰ ਪਰਮੇਸ਼ਰ ਭੁੱਲ ਜਾਂਦਾ ਹੈ, ਉਸ ਦੀ ਅਵਸਥਾ ਰੂਪੀ ਰੁੱਤ ਤਾਈਂ ਫਿਟੁ = ਫਿੱਟੇ ਮੂੰਹ ਹੈ **ਵਾ:** ਚਾਹੇ ਉਹ ਬਾਲਕ ਅਵਸਥਾ ਰੂਪੀ ਰੁੱਤ ਹੈ, ਚਾਹੇ ਜਵਾਨੀ ਅਵਸਥਾ ਰੂਪੀ ਰੁੱਤ ਹੈ, ਚਾਹੇ ਬਿਰਧ ਅਵਸਥਾ ਰੂਪੀ ਰੁੱਤ ਹੈ, ਜਿਸ ਦਿਨ ਵਾਹਿਗੁਰੂ ਭੁੱਲ ਗਿਆ, ਉਹ ਫਿਟੁ = ਫਿਟਕਾਰਨੇ ਯੋਗ ਹੈ **ਵਾ:** ਚਾਹੇ ਉਸ ਦੀ ਜਾਗਰਤ ਅਵਸਥਾ ਹੈ, ਚਾਹੇ ਸੁਪਨ ਅਵਸਥਾ ਹੈ, ਚਾਹੇ ਸੁਖੋਪਤੀ ਅਵਸਥਾ ਚਾਹੇ ਤੁਰੀਆ ਰੂਪੀ ਰੁੱਤ ਦਾ ਮਾਣ ਕਰੇ, ਉਹ ਫਿਟਕਾਰਨੇ ਜੋਗ ਹੈ **ਵਾ:** ਚਾਹੇ ਉਹ ਸਤਿਜੁਗ ਦੀ ਰੁੱਤ ਹੈ, ਚਾਹੇ ਤ੍ਰੇਤੇ ਦੀ ਰੁੱਤ ਹੈ, ਚਾਹੇ ਦੁਆਪਰ ਦੀ ਰੁੱਤ ਹੈ, ਚਾਹੇ ਕਲਿਜੁਗ ਦੀ ਰੁੱਤ ਹੈ, ਜੇਕਰ ਪਰਮੇਸ਼ਰ ਭੁੱਲ ਗਿਆ ਤਾਂ ਉਹ ਫਿਟਕਾਰਨੇ ਯੋਗ ਹੈ ॥੧॥

## ਮਃ ੫ ॥ ਨਾਨਕ ਮਿਤ੍ਰਾਈ ਤਿਸੁ ਸਿਉ; ਸਭ ਕਿਛੁ ਜਿਸ ਕੈ ਹਾਥਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪ੍ਰਭੂ ਦੇ ਸਿਉ = ਨਾਲ ਮਿਤ੍ਰਾਈ = ਮਿੱਤਰਤਾ ਕਰਨੀ ਚਾਹੀਦੀ ਹੈ, ਜਿਸ ਵਾਹਿਗੁਰੂ ਕੈ = ਦੇ ਹਾਥਿ = ਵਿਚ ਹੱਥ ਵਿਚ ਹੀ ਸਭ = ਸਾਰਾ ਕਿਛੁ = ਕੁਝ ਹੈ।

## ਕੁਮਿਤ੍ਰਾ ਸੇਈ ਕਾਂਢੀਅਹਿ; ਇਕ ਵਿਖ ਨ ਚਲਹਿ ਸਾਥਿ ॥੨॥

ਕੁਮਿਤ੍ਰਾ = ਖੋਟੇ ਮਿੱਤਰ ਸੇਈ = ਉਨ੍ਹਾਂ ਨੂੰ ਕਾਂਢੀਅਹਿ = ਕਿਹਾ ਜਾਂਦਾ ਹੈ, ਜਿਸ ਵੇਲੇ ਕੋਈ ਬਿਪਤਾ ਆ ਬਣੇ ਤਾਂ ਉਦੋਂ ਇਕ ਵਿਖ = ਕਦਮ ਵੀ ਸਾਥਿ = ਨਾਲ ਨ = ਨਹੀਂ ਚਲਹਿ = ਚੱਲਦੇ। ਇਸੇ ਪ੍ਰਕਾਰ ਇਹ ਸਰੀਰ ਖੋਟੇ ਮਿੱਤਰ ਦੀ ਨਿਆਈਂ ਕਹੀਦਾ ਹੈ, ਜਿਸ ਵੇਲੇ ਜੀਵ ਆਤਮਾ ਪਰਲੋਕ ਨੂੰ ਗਮਨ ਕਰੇਗਾ ਤਾਂ ਉਦੋਂ ਇਹ ਸਰੀਰ ਜਿਸ ਨੂੰ ਸਾਰੀ ਜ਼ਿੰਦਗੀ ਪਾਲਦਾ ਪੋਸਦਾ ਰਿਹਾ, ਖਵਾਉਂਦਾ ਪਿਲਾਉਂਦਾ ਰਿਹਾ, ਉਹ ਇਕ ਵਿਖ = ਕਦਮ ਵੀ ਨਾਲ ਵਿਦਾ ਕਰਨ ਲਈ ਨਹੀਂ ਚੱਲੇਗਾ ॥੨॥

## ਪਉੜੀ ॥ ਅੰਮ੍ਰਿਤੁ ਨਾਮੁ ਨਿਧਾਨੁ ਹੈ; ਮਿਲਿ ਪੀਵਹੁ ਭਾਈ ॥

ਹੇ ਭਾਈ = ਭਰਾਵੋ! ਪਰਮਾਤਮਾ ਦਾ ਨਾਮ ਰੂਪੀ ਅੰਮ੍ਰਿਤ ਦੈਵੀ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਇਸ ਨਾਮ ਅੰਮ੍ਰਿਤ ਨੂੰ ਸਾਧਸੰਗਤ ਵਿਚ ਮਿਲਿ = ਮਿਲ ਕਰ ਕੇ ਪੀਵਹੁ = ਪੀਣਾ ਕਰੋ।

## ਜਿਸੁ ਸਿਮਰਤ ਸੁਖੁ ਪਾਈਐ; ਸਭ ਤਿਖਾ ਬੁਝਾਈ ॥

ਜਿਸ ਨਾਮ ਦੇ ਸਿਮਰਤ = ਸਿਮਰਨ ਕਰਕੇ ਸੁਖੁ = ਆਤਮਿਕ ਅਨੰਦ ਪਾਈਐ = ਪਾਈਦਾ ਹੈ ਅਤੇ ਨਾਮ ਰੂਪੀ ਜਲ ਨਾਲ ਸਭ = ਸਾਰੀਆਂ ਜਨਮਾਂ ਜਨਮਾਂਤਰਾਂ ਦੀਆਂ ਆਸਾ, ਤ੍ਰਿਸ਼ਨਾ ਰੂਪੀ ਤਿਖਾ = ਤ੍ਰੇਹਾਂ ਬੁਝਾਈ = ਬੁਝਾ ਲਈਦੀਆਂ ਹਨ।

## ਕਰਿ ਸੇਵਾ ਪਾਰਬ੍ਰਹਮ ਗੁਰ; ਭੁਖ ਰਹੈ ਨ ਕਾਈ ॥

ਹੇ ਭਾਈ! ਪਾਰਬ੍ਰਹਮ = ਪਰਮੇਸ਼ਰ ਸਰੂਪ ਗੁਰ = ਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਕਰਿ = ਕਰਕੇ ਬ੍ਰਹਮ ਲੋਕ ਦੇ ਪਦਾਰਥਾਂ ਤਕ ਦੇ ਸੁਖਾਂ ਦੀ ਕਾਈ = ਕੋਈ ਭੀ ਭੁਖ = ਛੁਧਾ ਨਹੀਂ ਰਹੈ = ਰਹਿੰਦੀ।

## ਸਗਲ ਮਨੋਰਥ ਪੁੰਨਿਆ ਅਮਰਾਪਦੁ ਪਾਈ ॥

(**ਅਮਰਾ-ਪਦ** ਦਾ ਉਚਾਰਣ ਡੈਸ਼ ਲੱਗਾ ਕੇ ਹੈ)

ਸਗਲ = ਸਾਰੇ ਮਨੋਰਥ = ਮਨ ਦੇ ਸੰਕਲਪ ਪੁੰਨਿਆ = ਪੂਰੇ ਹੋ ਜਾਣਗੇ ਅਤੇ ਅਮਰਾਪਦ = ਮਰਣ ਤੋਂ ਰਹਿਤ ਪਦਵੀ ਪਾਈ = ਪਾ ਲਈ ਜਾਵੇਗੀ।

## ਤੁਧੁ ਜੇਵਡੁ ਤੂਹੈ ਪਾਰਬ੍ਰਹਮ; ਨਾਨਕ ਸਰਣਾਈ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਾਰਬ੍ਰਹਮ = ਪਰਮੇਸ਼ਰ! ਤੁਧੁ = ਤੇਰੇ ਜੇਵਡੁ = ਜਿੱਡਾ ਤੂਹੈ = ਤੂੰ ਆਪ ਹੀ ਹੈਂ, ਅਸੀਂ ਆਪ ਜੀ ਦੀ ਸਰਣਾਈ = ਸ਼ਰਣ ਵਿਚ ਆਏ ਹਾਂ ॥੩॥

## ਸਲੋਕ ਮਃ ੫ ॥ ਡਿਠੜੋ ਹਭ ਠਾਇ; ਊਣ ਨ ਕਾਈ ਜਾਇ ॥

ਹੇ ਭਾਈ! ਅਸੀਂ ਹਭ = ਸਭ ਠਾਇ = ਜਗ੍ਹਾ (ਲੋਕ, ਪਰਲੋਕ, ਚੌਦਾਂ ਲੋਕਾਂ ਦੀਆਂ ਜਗ੍ਹਾ) ਵਿਚ ਡਿਠੜੋ = ਦੇਖਿਆ ਹੈ, ਕਾਈ = ਕੋਈ ਜਾਇ = ਜਗ੍ਹਾ ਭੀ ਊਣ = ਉਣਤਾਈ ਵਾਲੀ ਨਹੀਂ ਹੈ ਭਾਵ ਸਾਰਿਆਂ ਥਾਵਾਂ ਵਿਚ ਪਰਮੇਸ਼ਰ ਵਿਆਪਕ ਹੈ।

## ਨਾਨਕ, ਲਧਾ ਤਿਨ੍ ਸੁਆਉ; ਜਿਨਾ ਸਤਿਗੁਰੁ ਭੇਟਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ੍ = ਉਨ੍ਹਾਂ ਨੇ ਹੀ ਸੁਆਉ = ਅਸਲੀ ਲਾਭ, ਪਰਮ ਪ੍ਰਯੋਜਨ ਲਧਾ = ਲੱਭਿਆ ਹੈ, ਜਿਨਾ = ਜਿਨ੍ਹਾਂ ਨੂੰ ਸਤਿਗੁਰੁ = ਸੱਚਾ ਗੁਰੂ ਭੇਟਿਆ = ਮਿਲਿਆ ਹੈ ॥੧॥

[ਅੰਗ ੩੧੯]

## ਮਃ ੫ ॥ ਦਾਮਨੀ ਚਮਤਕਾਰ; ਤਿਉ ਵਰਤਾਰਾ ਜਗ ਖੇ ॥

ਜਿਵੇਂ ਅਕਾਸ਼ ਵਿਚ ਦਾਮਨੀ = ਬਿਜਲੀ ਦਾ ਚਮਤਕਾਰ = ਚਮਕਾਰਾ ਥੋੜਾ ਚਿਰ ਹੀ ਪੈਂਦਾ ਹੈ, ਤਿਉ = ਤਿਵੇਂ ਹੀ ਜਗ = ਸੰਸਾਰ ਖੇ = ਦਾ ਵਰਤਾਰਾ ਭੀ ਥੋੜਾ ਚਿਰ ਹੀ ਹੈ, ਭਾਵ ਚੇਤਨ ਦੇ ਆਸਰੇ ਮਾਇਆ ਰੂਪੀ ਬਿਜਲੀ ਝੂਠੇ ਪਦਾਰਥਾਂ ਦਾ ਲਿਸ਼ਕਾਰਾ ਦੇ ਕੇ ਚਲੀ ਜਾਂਦੀ ਹੈ, ਫਿਰ ਇਹ ਸਭ ਕੁਝ ਖ਼ਤਮ ਹੋ ਜਾਂਦਾ ਹੈ।

## ਵਥੁ ਸੁਹਾਵੀ ਸਾਇ; ਨਾਨਕ ਨਾਉ ਜਪੰਦੋ ਤਿਸੁ ਧਣੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਤਿਸੁ = ਉਸ ਧਣੀ = ਮਾਲਕ ਵਾਹਿਗੁਰੂ ਦਾ ਨਾਉ = ਨਾਮ ਜਪੰਦੋ = ਜਪਦੇ ਹਨ, ਸਾਇ = ਉਨ੍ਹਾਂ ਨੂੰ ਆਤਮਾਨੰਦ ਦੀ ਸਾਖਿਆਤਤਾ ਰੂਪੀ ਵਥੁ = ਵਸਤੂ ਸੁਹਾਵੀ = ਸ਼ੋਭਨੀਕ ਹੋਈ ਹੈ **ਵਾ:** ਉਨ੍ਹਾਂ ਦੀ ਜ਼ਿੰਦਗੀ ਰੂਪੀ, ਦੇਹ ਰੂਪੀ ਵਸਤੂ ਸ਼ੋਭਨੀਕ ਹੈ ॥੨॥

## ਪਉੜੀ ॥
## ਸਿਮ੍ਰਿਤਿ ਸਾਸਤ੍ਰ ਸੋਧਿ ਸਭਿ; ਕਿਨੈ ਕੀਮ ਨ ਜਾਣੀ ॥

ਸਿਮ੍ਰਿਤਿ = ਸਤਾਈ ਸਿੰਮ੍ਰਿਤੀਆਂ, ਸਾਸਤ੍ਰ = ਛੇ ਸ਼ਾਸਤਰ ਆਦਿ ਸਭਿ = ਸਾਰਿਆਂ ਤਾਈਂ ਸੋਧਿ = ਖੋਜ ਕਰਕੇ ਵੇਖਿਆ ਹੈ, ਪ੍ਰੰਤੂ ਕਿਨੈ = ਕਿਸੇ ਨੇ ਭੀ ਪਰਮਾਤਮਾ ਦਾ ਅੰਤ ਪਉਣ ਰੂਪੀ ਕੀਮ = ਕੀਮਤ ਨ = ਨਹੀਂ ਜਾਣੀ = ਜਾਨਣਾ ਕੀਤੀ।

## ਜੋ ਜਨੁ ਭੇਟੈ ਸਾਧਸੰਗਿ; ਸੋ ਹਰਿ ਰੰਗੁ ਮਾਣੀ ॥

ਜੋ = ਜਿਹੜੇ ਜਨੁ = ਪੁਰਸ਼ ਸਾਧਸੰਗਿ = ਸਤਿਸੰਗਤ ਦੇ ਨਾਲ ਭੇਟੈ = ਮਿਲ ਜਾਂਦੇ ਹਨ, ਸੋ = ਉਹ ਗੁਰਾਂ ਦੁਆਰਾ ਹਰਿ = ਹਰੀ ਪਰਮੇਸ਼ਰ ਦੇ ਰੰਗੁ = ਅਨੰਦ ਨੂੰ ਮਾਣੀ = ਮਾਣਦੇ ਹਨ।

## ਸਚੁ ਨਾਮੁ ਕਰਤਾ ਪੁਰਖੁ; ਏਹ ਰਤਨਾ ਖਾਣੀ ॥

ਕਰਤਾ = ਕਰਣਹਾਰ ਪੁਰਖੁ = ਪੂਰਨ ਪਰਮੇਸ਼ਰ ਦਾ ਜੋ ਸਚੁ = ਸੱਚਾ ਨਾਮ ਹੈ, ਏਹ = ਇਹ ਰਤਨਾ = ਮਾਣਕਾਂ ਦੀ ਖਾਣੀ = ਖਾਣ ਹੈ **ਅਥਵਾ** ਸਚੁ ਨਾਮੁ = ਇਹ ਸਰੂਪ ਲਖਣ ਹਨ ਅਤੇ ਕਰਤਾ ਪੁਰਖੁ = ਤਟਸਥੀ ਲੱਖਣ ਹਨ, ਇਹ ਰਤਨਾਂ ਦੀ ਖਾਣ ਹੈ। (ਸਰੂਪ ਲਖਣ) ਜਿਹੜੇ ਹਰ ਵਕਤ ਸਰੂਪ ਵਿਚ ਵਰਤਣ, ਉਹ ਸਰੂਪ ਲਖਣ ਹੁੰਦੇ ਹਨ, (ਤਟਸਥੀ ਲਖਣ) ਜਿਹੜੇ ਕਦੇ ਹੋਣ ਤੇ ਕਦੇ ਨਾ ਹੋਣ, ਉਹ ਤਟਸਥੀ ਲਖਣ ਹੁੰਦੇ ਹਨ, ਜਿਵੇਂ ਕਿਸੇ ਨੇ ਪੁੱਛਿਆ ਕਿ ਗੁਰਮੁਖ ਸਿੰਘ ਦਾ ਘਰ ਕਿਹੜਾ ਹੈ ? ਤਾਂ ਦੱਸਣ ਵਾਲੇ ਨੇ ਕਿਹਾ ਕਿ ਉਹ ਸਾਹਮਣੇ ਚੂਨੇ ਗਚ ਮਕਾਨ ਗੁਰਮੁਖ ਸਿੰਘ ਦਾ ਹੈ। ਜਦ ਉਥੇ ਜਾ ਕੇ ਵੇਖਿਆ ਤਾਂ ਉਥੇ ਹੋਰ ਭੀ ਚੂਨੇ ਗਚ ਮਕਾਨ ਸਨ, ਦੁਬਾਰਾ ਫਿਰ ਪੁੱਛਣ 'ਤੇ ਕਿਹਾ ਕਿ ਜਿਸ ਮਕਾਨ ਪਰ ਕਾਂ ਬੈਠਾ ਹੈ, ਉਹ ਮਕਾਨ ਗੁਰਮੁਖ ਸਿੰਘ ਦਾ ਹੈ। ਉਹ ਕਾਂ ਹੋਰਨਾਂ ਮਕਾਨਾਂ ਨਾਲੋਂ ਉਸ ਮਕਾਨ ਨੂੰ ਵੱਖਰਾ ਜਣਾ ਕੇ ਉੱਡ ਗਿਆ, ਇਵੇਂ ਹੀ ਉਹ ਪਰਮੇਸ਼ਰ ਸੱਚ ਨਾਮ ਜਿਸ ਦਾ ਨਾਉਂ ਤੇ ਸਰੂਪ ਲਖਣਾ ਵਾਲਾ ਹੈ ਤੇ ਜਗਤ ਨੂੰ ਕਰਤਾ = ਪੈਦਾ ਕਰਨ ਵਾਲਾ ਤੇ ਜਗ ਵਿਚ ਜਿਹੜਾ ਪੁਰਖੁ = ਪੂਰਨ ਹੈ, ਇਹ ਤਟਸਥੀ ਲਖਣ ਵਾਲਾ ਹੈ, ਭਾਵ ਜਦੋਂ ਜਗਤ ਨੂੰ ਰਚਦਾ ਹੈ, ਉਦੋਂ ਹੀ ਕਰਤਾ ਹੁੰਦਾ ਹੈ ਤੇ ਜਦੋਂ ਜਗਤ ਨੂੰ ਲੈਅ ਕਰਦਾ ਹੈ, ਉਦੋਂ ਕਰਤਾਪੁਣਾ ਨਹੀਂ ਰਹਿੰਦਾ। ਐਸੀ ਸਚ ਨਾਮ ਕਰਤਾ ਪੁਰਖ ਰੂਪ ਬਾਨੀ ਰਤਨਾਂ ਦੀ ਖਾਣ ਹੈ।

## ਮਸਤਕਿ ਹੋਵੈ ਲਿਖਿਆ; ਹਰਿ ਸਿਮਰਿ ਪਰਾਣੀ ॥

ਜਿਸ ਦੇ ਮਸਤਕਿ = ਮੱਥੇ ਉੱਪਰ ਪੂਰਬਲਾ ਸ੍ਰੇਸ਼ਟ ਕਰਮ ਲਿਖਿਆ ਹੋਇਆ ਹੋਵੈ = ਹੋਵੇ, ਉਹ ਪਰਾਣੀ = ਪ੍ਰਾਣਾਧਾਰੀ ਜੀਵ ਹਰਿ = ਪਰਮੇਸ਼ਰ ਦੇ ਨਾਮ ਨੂੰ ਸਿਮਰਿ = ਸਿਮਰਨਾ ਕਰਦਾ ਹੈ।

## ਤੋਸਾ ਦਿਚੈ ਸਚੁ ਨਾਮੁ; ਨਾਨਕ ਮਿਹਮਾਣੀ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਅੱਗੇ ਇਸ ਪ੍ਰਕਾਰ ਬੇਨਤੀਆਂ ਕਰੋ ਕਿ ਹੇ ਪਰਮੇਸ਼ਰ! ਅਸੀਂ ਇਸ ਸੰਸਾਰ ਵਿਚ ਮਿਹਮਾਣੀ = ਪ੍ਰਾਹੁਣੇ ਹਾਂ, ਸਾਨੂੰ ਆਪਣੇ ਸਚੁ = ਸੱਚੇ ਨਾਮ ਦਾ ਤੋਸਾ = ਖ਼ਰਚ ਦਿਚੈ = ਦੇਣਾ ਕਰੋ **ਅਥਵਾ** ਖੰਡ, ਘਿਓ, ਮੈਦਾ ਤਿੰਨਾਂ ਨੂੰ ਇੱਕੋ ਜਿਹਾ ਲੈ ਕੇ ਬਣਾਏ ਹੋਏ ਪ੍ਰਸਾਦੇ ਨੂੰ ਤੋਸਾ ਕਹਿੰਦੇ ਹਨ। ਇਸੇ ਪ੍ਰਕਾਰ ਜੋ ਭਗਤੀ ਰੂਪੀ ਖੰਡ, ਪ੍ਰੇਮ ਰੂਪੀ ਘਿਓ ਗਿਆਨ ਰੂਪੀ ਮੈਦਾ ਲੈ ਕੇ ਤਿੰਨਾਂ ਨੂੰ ਮਿਲਾ ਕੇ ਜੋ ਸੱਚਾ ਨਾਮ ਰੂਪੀ ਤੋਸਾ ਬਣਿਆ ਹੈ, ਇਹੋ ਹੀ ਸੱਚੇ ਨਾਮ ਦਾ ਸਾਨੂੰ ਖ਼ਰਚ ਦਿਉ। ਅਸੀਂ ਪ੍ਰਾਹੁਣਚਾਰੀ ਦੀ ਨਿਆਈਂ ਦੁਨੀਆਂ ਵਿਚ ਆਏ ਹਾਂ, ਇਹ ਤੁਸੀਂ ਸਾਡੀ ਮਿਹਮਾਣੀ = ਪ੍ਰਾਹੁਣੇਚਾਰੀ ਕਰੋ ॥੪॥

## ਸਲੋਕ ਮਃ ੫ ॥

ਹੇ ਮਹਾਰਾਜ ਜੀ! ਜਿਹੜੇ ਕਈ ਨਾਮ ਨਹੀਂ ਜਪਦੇ ਤੇ ਬਹੁਤ ਧਨੀ ਹਨ, ਉਹ ਤਾਂ ਬਹੁਤ ਸੁਖੀ ਹੋਣਗੇ ਤਾਂ ਸਤਿਗੁਰੂ ਜੀ ਉਚਾਰਦੇ ਹਨ।

## ਅੰਤਰਿ ਚਿੰਤਾ ਨੈਣੀ ਸੁਖੀ; ਮੂਲਿ ਨ ਉਤਰੈ ਭੁਖ ॥

ਜਿਹੜੇ ਪੁਰਸ਼ ਨੈਣੀ = ਅੱਖਾਂ ਦੁਆਰਾ ਦੇਖਣ ਵਿਚ ਤਾਂ ਸੁੱਖੀ ਦਿਸਦੇ ਹਨ, ਉਨ੍ਹਾਂ ਦੇ ਅੰਤਰਿ = ਅੰਦਰ ਬਹੁਤ ਚਿੰਤਾ = ਫ਼ਿਕਰ ਹੈ, ਮੂਲਿ = ਕਦਾਚਿਤ, ਉੱਕਾ ਹੀ ਉਨ੍ਹਾਂ ਦੀ ਆਸਾ ਤ੍ਰਿਸ਼ਨਾ ਰੂਪੀ ਭੁਖ ਨ = ਨਹੀਂ ਉਤਰੈ = ਉਤਰਦੀ।

## ਨਾਨਕ ਸਚੇ ਨਾਮ ਬਿਨੁ; ਕਿਸੈ ਨ ਲਥੋ ਦੁਖੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਚੇ = ਸਤਸਰੂਪ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਸੇ = ਕਿਸੇ ਦਾ ਜੰਮਣ ਮਰਣ ਰੂਪੀ ਦੁਖੁ = ਕਸ਼ਟ ਨ = ਨਹੀਂ ਲਥੋ = ਲਹਿੰਦਾ ॥੧॥

## ਮਃ ੫ ॥ ਮੁਠੜੇ ਸੇਈ ਸਾਥ; ਜਿਨੀ ਸਚੁ ਨ ਲਦਿਆ ॥

ਸੇਈ = ਉਨ੍ਹਾਂ ਦੇ ਸਾਥ = ਸਾਥਾਂ ਦੇ ਸਾਥ ਕਾਮਾਦਿਕ ਵਿਕਾਰਾਂ ਕਰਕੇ ਮੁਠੜੇ = ਲੁੱਟੇ ਗਏ ਹਨ **ਵਾ:** ਉਨ੍ਹਾਂ ਦੇ ਸੂਖਮ, ਸਥੂਲ, ਕਾਰਨ ਦੇਹਾਂ ਦੇ ਪੂਰਾਂ ਦੇ ਪੂਰ ਲੁੱਟੇ ਗਏ ਹਨ, ਜਿਨੀ = ਜਿਨ੍ਹਾਂ ਨੇ ਸਚੁ = ਸੱਚੇ ਨਾਮ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ ਵਿਚ ਲੱਦਿਆ ਨਹੀਂ ਹੈ।

## ਨਾਨਕ ਸੇ ਸਾਬਾਸਿ; ਜਿਨੀ ਗੁਰ ਮਿਲਿ, ਇਕੁ ਪਛਾਣਿਆ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨੀ = ਜਿਨ੍ਹਾਂ ਨੇ ਗੁਰ = ਗੁਰੂ ਸਾਹਿਬ ਜੀ ਦੇ ਨਾਲ ਮਿਲਿ = ਮਿਲ ਕਰ ਕੇ ਇਕੁ = ਅਦ੍ਵੈਤ ਸਰੂਪ ਪਰਮੇਸ਼ਰ ਦੀ ਪਛਾਣਿਆ = ਪਛਾਣ ਕਰ ਲਈ ਹੈ, ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਸਾਬਾਸਿ = ਧੰਨਤਾ ਦੇ ਯੋਗ ਹਨ ॥੨॥

## ਪਉੜੀ ॥ ਜਿਥੈ ਬੈਸਨਿ ਸਾਧ ਜਨ; ਸੋ ਥਾਨੁ ਸੁਹੰਦਾ ॥

ਜਿਥੈ = ਜਿਸ ਜਗ੍ਹਾ ਉਪਰ ਮਹਾਰਾਜ ਦੇ ਸਾਧ ਜਨ = ਸੰਤ ਭਗਤ ਜਨ ਬੈਸਨਿ = ਬੈਠਦੇ ਹਨ, ਸੋ = ਉਹ ਥਾਨੁ = ਅਸਥਾਨ ਸੁਹੰਦਾ = ਸ਼ੋਭਨੀਕ ਹੈ।

## ਓਇ ਸੇਵਨਿ ਸੰਮ੍ਰਿਥੁ ਆਪਣਾ; ਬਿਨਸੈ ਸਭੁ ਮੰਦਾ ॥

ਓਇ = ਉਹ ਆਪਣਾ ਜਾਣ ਕੇ ਸੰਮ੍ਰਿਥੁ = ਸਰਬ ਕਾਲ ਸੰਪੂਰਨ ਪਰਮੇਸ਼ਰ ਨੂੰ ਸੇਵਨਿ = ਸੇਵਨਾ ਕਰਦੇ ਹਨ, ਉਨ੍ਹਾਂ ਦਾ ਸਭੁ = ਸਾਰਾ ਮੰਦਾ = ਭੈੜਾ ਸੁਭਾਅ ਬਿਨਸੈ = ਨਾਸ ਹੋ ਜਾਂਦਾ ਹੈ।

## ਪਤਿਤ ਉਧਾਰਣ ਪਾਰਬ੍ਰਹਮ; ਸੰਤ ਬੇਦੁ ਕਹੰਦਾ ॥

ਉਹ ਪਰਮੇਸ਼ਰ ਪਤਿਤ = ਪਾਪੀਆਂ ਦਾ ਉਧਾਰਣ = ਉਧਾਰ ਕਰਨ ਵਾਲਾ ਹੈ ਅਤੇ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਸਰੂਪ ਹੈ। ਇਸ ਗੱਲ ਦੀ ਉਗਾਹੀ ਸੰਤ = ਮਹਾਤਮਾ ਜਨ ਅਤੇ ਬੇਦੁ = ਚਾਰੇ ਵੇਦ ਕਹੰਦਾ = ਕਹਿੰਦੇ ਹਨ।

## ਭਗਤਿ ਵਛਲੁ ਤੇਰਾ ਬਿਰਦੁ ਹੈ; ਜੁਗਿ ਜੁਗਿ ਵਰਤੰਦਾ ॥

ਹੇ ਪਰਮੇਸ਼ਰ ਭਗਤਿ = ਭਗਤ ਜਨਾਂ ਦੇ ਨਾਲ ਵਛਲੁ = ਪਿਆਰ ਕਰਨਾ ਇਹ ਤੇਰਾ = ਤੁਹਾਡਾ ਬਿਰਦੁ = ਧਰਮ, ਪ੍ਰਣ ਹੈ ਜੋ ਜੁਗਿ ਜੁਗਿ = ਜੁਗਾਂ ਜੁਗਾਂ ਵਿਚ ਵਰਤੰਦਾ = ਵਰਤਦਾ ਆਇਆ ਹੈ। ਜੈਸਾ ਕਿ :

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**

*(ਆਸਾ ਮਹਲਾ ੪, ਅੰਗ ੪੫੧)*

## ਨਾਨਕੁ ਜਾਚੈ ਏਕੁ ਨਾਮੁ; ਮਨਿ ਤਨਿ ਭਾਵੰਦਾ ॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਅਸੀਂ ਆਪ ਜੀ ਦੇ ਏਕੁ = ਇਕ ਨਾਮੁ = ਨਾਮ ਨੂੰ ਜਾਚੇ = ਮੰਗਦੇ ਹਾਂ, ਸਾਡੇ ਮਨਿ = ਹਿਰਦੇ ਵਿਚ ਵੀ ਤਨਿ = ਸਰੀਰ ਵਿਚ ਵੀ ਆਪ ਜੀ ਦਾ ਨਾਮ ਭਾਵੰਦਾ = ਭਾਉਂਦਾ ਹੈ ॥੫॥

## ਸਲੋਕ ਮਃ ੫ ॥ ਚਿੜੀ ਚੁਹਕੀ ਪਹੁ ਫੁਟੀ; ਵਗਨਿ ਬਹੁਤੁ ਤਰੰਗ ॥ ਅਚਰਜ ਰੂਪ ਸੰਤਨ ਰਚੇ; ਨਾਨਕ ਨਾਮਹਿ ਰੰਗ ॥੧॥

(**ਚੁਹੱਕੀ** ਨਾ ਬੋਲੋ)

ਜਿਸ ਵੇਲੇ ਪਹੁ ਫੁਟੀ = ਪਹੁ ਫੁੱਟਦੀ ਹੈ, ਭਾਵ ਸਵੇਰਾ ਹੁੰਦਾ ਹੈ, ਉਦੋਂ ਚਿੜੀ ਚੁਹਕੀ = ਚੀਕਦੀ ਹੈ, ਬੋਲਦੀ ਹੈ, ਉਸ ਵੇਲੇ ਸੰਸਾਰੀ ਲੋਕਾਂ ਦੇ ਮਨਾਂ ਵਿਚ ਕਾਰ-ਵਿਹਾਰਾਂ ਦੀਆਂ ਬਹੁਤੁ = ਅਨੇਕਾਂ ਤਰੰਗ = ਲਹਿਰਾਂ (ਸੰਕਲਪ ਵਿਕਲਪ) ਵਗਨਿ = ਫੁਰਨੀਆਂ ਸ਼ੁਰੂ ਹੋ ਜਾਂਦੀਆਂ ਹਨ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਵੇਲੇ ਸੰਤਨ = ਸੰਤ ਜਨ ਪਰਮੇਸ਼ਰ ਦੇ ਅਚਰਜ = ਅਸਚਰਜ ਰੂਪ ਵਿਚ ਰਚੇ = ਮਿਲੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਨਾਮਹਿ = ਨਾਮ ਦਾ ਰੰਗ = ਅਨੰਦ ਚੜ੍ਹਿਆ ਰਹਿੰਦਾ ਹੈ **ਅਥਵਾ** ਜਿਸ ਵੇਲੇ ਮ੍ਰਿਤੂ ਰੂਪੀ ਪਹੁ ਪੁੱਟੇਗੀ, ਕਾਲ ਰੂਪੀ ਦਿਨ ਚੜ੍ਹੇਗਾ ਤਾਂ ਇਹ ਜਿੰਦ ਰੂਪੀ ਚਿੜੀ ਚੁਹਕੀ = ਚੀਕੇਗੀ, ਚਾਂਗਾਂ ਮਾਰੇਗੀ ਕਿ ਮੇਰੀ ਰੱਖਿਆ ਕਰੋ, ਬਹੁਤੁ = ਅਨੇਕਾਂ ਤਰੰਗ = ਫੁਰਨਿਆਂ ਅਨੁਸਾਰ ਭਾਵ ਵਾਸ਼ਨਾ ਦੇ ਬੱਧੇ ਹੋਏ ਵਗਨਿ = ਵਗ ਜਾਣਗੇ ਭਾਵ ਚਲੇ ਜਾਣਗੇ। ਸੰਤਨ = ਸੰਤ ਮਹਾਤਮਾ ਮੌਤ ਆਈ ਤੋਂ ਵੀ ਅਚਰਜ ਸਰੂਪ ਵਿਚ ਰਚੇ ਰਹਿੰਦੇ ਹਨ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ

ਉਨ੍ਹਾਂ ਨੂੰ ਨਾਮਹਿ = ਨਾਮ ਦਾ ਰੰਗ ਚੜ੍ਹਿਆ ਹੋਵੇਗਾ **ਅਥਵਾ** ਜਿਨ੍ਹਾਂ ਦੀ ਬਿਰਤੀ ਰੂਪ ਚਿੜੀ ਹਰ ਵੇਲੇ ਭਗਤੀ ਦੇ ਵਿਚ ਚੁਹਕੀ = ਚੂਕਦੀ ਰਹਿੰਦੀ ਹੈ, ਉਨ੍ਹਾਂ ਦੀ ਅਵਿਦਿਆ ਰੂਪੀ ਪਹੁ ਫੁਟੀ = ਫਟ ਜਾਂਦੀ ਹੈ, ਭਾਵ ਮਿਟ ਜਾਂਦੀ ਹੈ ਅਤੇ ਜੋ ਅੰਦਰ ਬਹੁਤੁ = ਅਨੇਕਾਂ ਤਰ੍ਹਾਂ ਦੇ ਤਰੰਗ = ਫੁਰਨੇ ਹਨ, ਸੰਕਲਪ ਵਿਕਲਪ ਆਦਿ ਉਹ ਵੀ ਵਗਨਿ = ਵਗ ਜਾਂਦੇ ਹਨ, ਮਿਟ ਜਾਂਦੇ ਹਨ। ਸੰਤ = ਸ਼ਾਂਤ ਆਤਮਾ ਮਹਾਂਪੁਰਖ ਉਸ ਅਵਸਥਾ ਵਿਚ ਵੀ ਅਚਰਜ ਰੂਪ ਵਿਚ ਰਚੇ ਰਹਿੰਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਨਾਮ ਦੇ ਰੰਗ ਦਾ ਪ੍ਰਤਾਪ ਸੰਤ ਜਨਾਂ ਨੂੰ ਹੈ **ਅਥਵਾ** ਜਿਨ੍ਹਾਂ ਦੀ ਤ੍ਰਿਸ਼ਨਾ ਰੂਪੀ ਚਿੜੀ ਚੁਹਕੀ = ਚੁੱਕੀ ਗਈ ਅਤੇ ਅਗਿਆਨ ਰੂਪੀ ਪਹੁ ਫੁਟੀ = ਫਟ ਗਈ, ਰਾਜਸੀ, ਤਾਮਸੀ, ਸਾਂਤਕੀ ਤਿੰਨਾਂ ਗੁਣਾਂ ਰੂਪੀ ਬਹੁਤ ਤਰੰਗ = ਫੁਰਨੇ ਵੀ ਵਗਨਿ = ਵਗ ਗਏ ਹਨ, ਭਾਵ ਮਿਟ ਗਏ ਹਨ। ਉਹ ਅਚਰਜ = ਵਿਸਮਾਦ ਰੂਪ ਬ੍ਰਹਮ ਦੇ ਵਿਚ ਸੰਤ ਜਨ ਰਚੇ ਰਹਿੰਦੇ ਹਨ, ਉਨ੍ਹਾਂ ਨੂੰ ਨਾਮ ਦਾ ਅਜਿਹਾ ਰੰਗ ਚੜ੍ਹਿਆ ਹੈ ॥੧॥

## ਮਃ ੫ ॥ ਘਰ ਮੰਦਰ ਖੁਸੀਆ ਤਹੀ; ਜਹ ਤੂ ਆਵਹਿ ਚਿਤਿ ॥

ਉਨ੍ਹਾਂ ਘਰ = ਕੱਚਿਆਂ ਘਰਾਂ ਅਤੇ ਮੰਦਰ = ਪੱਕਿਆਂ ਮਹਿਲਾਂ ਵਿਚ **ਵਾ:** ਘਰ = ਸਰੀਰਾਂ ਵਿਚ ਮੰਦਰ = ਅੰਤਹਕਰਣ ਵਿਚ ਤਹੀ = ਉਥੇ ਖ਼ੁਸ਼ੀਆਂ ਹਨ, ਜਹ = ਜਿਥੇ ਹੇ ਪਰਮੇਸ਼ਰ ਤੂ = ਤੂੰ ਚਿਤਿ = ਚੇਤੇ ਆਵਹਿ = ਆਉਂਦਾ ਹੈਂ। ਜੈਸਾ ਕਿ :

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ ॥** *(ਸੂਹੀ ਮ: ੫, ਅੰਗ ੭੪੫)*

**ਵਾ: ਹਰਿ ਜਪੇ ਹਰਿ ਮੰਦਰੁ ਸਾਜਿਆ ਸੰਤ ਭਗਤ ਗੁਣ ਗਾਵਹਿ ਰਾਮ ॥** *(ਸੂਹੀ ਮ: ੫, ਅੰਗ ੭੮੧)*

**ਵਾ: ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥** *(ਮਾਝ ਮ: ੫, ਅੰਗ ੧੦੫)*

## ਦੁਨੀਆ ਕੀਆ ਵਡਿਆਈਆ; ਨਾਨਕ ਸਭਿ ਕੁਮਿਤ ॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੀਆਂ ਦੁਨੀਆ = ਸੰਸਾਰ ਕੀਆ = ਦੀਆਂ ਵਡਿਆਈਆਂ ਹਨ, ਇਹ ਸਭ = ਸਾਰੀ ਕੁਮਿਤ = ਖੋਟੀ ਮਿੱਤਰਤਾ ਹੈ, ਭਾਵ ਦੁਖਦਾਇਕ ਹਨ ॥੨॥

## ਪਉੜੀ ॥ ਹਰਿ ਧਨੁ ਸਚੀ ਰਾਸਿ ਹੈ; ਕਿਨੈ ਵਿਰਲੈ ਜਾਤਾ ॥

ਹੇ ਭਾਈ! ਅਸਲ ਵਿਚ ਹਰਿ = ਹਰੀ ਪਰਮੇਸ਼ਰ ਦੇ ਨਾਮ ਧਨ ਦੀ ਹੀ ਸੱਚੀ ਰਾਸਿ = ਰਾਸ਼ੀ, ਪੂੰਜੀ ਹੈ, ਪ੍ਰੰਤੂ ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਨੇ ਹੀ ਇਸ ਗੱਲ ਨੂੰ ਜਾਤਾ = ਜਾਣਿਆ ਹੈ।

## ਤਿਸੈ ਪਰਾਪਤਿ ਭਾਇਰਹੁ; ਜਿਸੁ ਦੇਇ ਬਿਧਾਤਾ ॥

ਹੇ ਭਾਇਰਹੁ = ਭਰਾਵੋ ! ਇਹ ਦਾਤ ਤਿਸੈ = ਉਸ ਨੂੰ ਪਰਾਪਤਿ = ਮਿਲਦੀ ਹੈ **ਵਾ:** ਉਸ ਦੇ ਭਾਇ = ਪ੍ਰੇਮ ਵਿਚ ਰਹੁ = ਰਹਿਣਾ ਕਰੋ, ਉਸ ਨੂੰ ਇਹ ਦਾਤ ਪ੍ਰਾਪਤ ਹੁੰਦੀ ਹੈ, ਜਿਸੁ = ਜਿਸ ਨੂੰ ਕਰਮਾਂ ਅਨੁਸਾਰ ਬਿਧਾਤਾ = ਫਲ ਬਰ ਦਾਤਾ ਪਰਮੇਸ਼ਰ ਆਪ ਦਾਤ ਦੇਇ = ਦੇ ਦਿੰਦਾ ਹੈ।

## ਮਨ ਤਨ ਭੀਤਰਿ ਮਉਲਿਆ; ਹਰਿ ਰੰਗਿ ਜਨੁ ਰਾਤਾ ॥

ਜਿਹੜਾ ਪਰਮੇਸ਼ਰ ਮਨ = ਹਿਰਦੇ ਕਰ ਕੇ ਤਨ = ਸਰੀਰ ਕਰਕੇ ਸਾਰਿਆਂ ਦੇ ਭੀਤਰਿ = ਅੰਦਰ ਮਉਲਿਆ = ਪ੍ਰਫੁੱਲਤ ਹੋ ਰਿਹਾ ਹੈ, ਉਸ ਹਰਿ = ਹਰੀ ਦੇ ਰੰਗ = ਪ੍ਰੇਮ ਵਿਚ ਜਨ = ਭਗਤ ਜਨ ਰਾਤਾ = ਰੰਗਿਆ ਰਹਿੰਦਾ ਹੈ।

## ਸਾਧਸੰਗਿ ਗੁਣ ਗਾਇਆ; ਸਭਿ ਦੋਖਹ ਖਾਤਾ ॥

ਜਿਸ ਨੇ ਸਾਧਸੰਗਿ = ਸਾਧਸੰਗਤ ਵਿਚ ਮਿਲ ਕਰਕੇ ਪਰਮੇਸ਼ਰ ਦੇ ਗੁਣ = ਸਿਫ਼ਤਾਂ ਨੂੰ ਗਾਇਆ = ਗਾਉਣਾ ਕੀਤਾ ਹੈ, ਪਰਮੇਸ਼ਰ ਨੇ ਉਸ ਦੇ ਸਭਿ = ਸਾਰੇ ਦੋਖਹ = ਦੋਸ਼ਾਂ ਨੂੰ ਵਿਚਾਰ ਰੂਪੀ ਖਾਤਾ = ਟੋਏ ਵਿਚ ਪਾ ਦਿੱਤਾ ਹੈ **ਵਾ:** ਉਸ ਦੇ ਸਾਰੇ ਦੋਸ਼ਾਂ ਨੂੰ ਖਾਤਾ = ਨਾਸ਼ ਕਰ ਦਿੱਤਾ ਹੈ।

## ਨਾਨਕ ਸੋਈ ਜੀਵਿਆ; ਜਿਨਿ ਇਕੁ ਪਛਾਤਾ ॥੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਹੀ ਪੁਰਸ਼ ਆਤਮਿਕ ਜੀਵਨ ਜੀਵਿਆ = ਜਿਊਂਦਾ ਹੈ, ਜਿਨਿ = ਜਿਸ ਨੇ ਇਕੁ = ਅਦ੍ਵੈਤ ਰੂਪ ਪਰਮੇਸ਼ਰ ਨੂੰ ਪਛਾਤਾ = ਪਛਾਣ ਲਿਆ ਹੈ ॥੬॥

## ਸਲੋਕ ਮਃ ੫ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਸਾਹਿਬ ਜੀ ਸ੍ਰੀ ਹਰਿਮੰਦਰ ਸਾਹਿਬ ਜੀ ਤੋਂ ਸ੍ਰੀ ਰਾਮਸਰ ਸਾਹਿਬ ਵਾਲੇ ਅਸਥਾਨ 'ਤੇ ਗੁਰਬਾਣੀ ਲਿਖਾਉਣ ਲਈ ਜਾ ਰਹੇ ਸਨ, ਤਾਂ ਉਥੇ ਇਕ ਪ੍ਰੇਮੀ ਸਿੱਖ ਭੱਜ ਕੇ ਸਤਿਗੁਰਾਂ ਦੇ ਚਰਨੀਂ ਪਿਆ ਤੇ ਕਹਿਣ ਲੱਗਾ ਕਿ ਮੈਂ ਉਪਦੇਸ਼ ਲੈਣਾ ਚਾਹੁੰਦਾ ਹਾਂ, ਤੁਸੀਂ ਆਪਣੀ ਰਸਨਾ ਤੋਂ ਮੈਨੂੰ ਪਾਵਨ ਉਪਦੇਸ਼ ਬਖ਼ਸ਼ੋ। ਉਥੇ ਪਾਸ ਹੀ ਇਕ ਅੱਕ ਖੜ੍ਹਾ ਸੀ, ਗੁਰੂ ਜੀ ਉਸ ਅੱਕ ਵੱਲ ਵੇਖ ਕੇ ਕਹਿਣ ਲੱਗੇ ਕਿ ਹੇ ਪ੍ਰੇਮੀਆਂ, ਉਹ ਅੱਕ ਵੀ ਉਪਦੇਸ਼ ਦੇ ਰਿਹਾ ਹੈ ਅਤੇ ਇਹ ਪਾਵਨ ਸਲੋਕ ਉਚਾਰਨ ਕੀਤਾ :

## ਖਖੜੀਆ ਸੁਹਾਵੀਆ; ਲਗੜੀਆ ਅਕ ਕੰਠਿ ॥
## ਬਿਰਹ ਵਿਛੋੜਾ ਧਣੀ ਸਿਉ; ਨਾਨਕ ਸਹਸੈ ਗੰਠਿ ॥੧॥

(**ਅੱਕ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸਿੱਖਾ ! ਉਹ ਖਖੜੀਆ = ਅੱਕ ਦਾ ਫਲ, ਕਕੜੀਆਂ ਸੁਹਾਵੀਆ = ਸ਼ੋਭਨੀਕ ਹਨ ਜਿਹੜੀਆਂ ਅੱਕ ਦੇ ਕੰਠਿ = ਗਲੇ ਭਾਵ ਡਾਲੀ ਨਾਲ ਲਗੜੀਆ = ਲੱਗੀਆਂ ਹੋਈਆਂ ਹਨ। ਜਦੋਂ ਇਨ੍ਹਾਂ ਖਖੜੀਆਂ ਦਾ ਆਪਣੇ ਬਿਰਹ = ਪਿਆਰੇ ਧਣੀ = ਮਾਲਕ ਅੱਕ ਸਿਉ = ਨਾਲੋਂ ਵਿਛੋੜਾ = ਵਿਛੜਨਾ ਹੁੰਦਾ ਹੈ ਤਾਂ ਉਨ੍ਹਾਂ ਦੇ ਸਹਸੈ = ਹਜ਼ਾਰਾਂ ਗੰਠਿ = ਗੰਢਾਂ ਭਾਵ ਉਸ ਵਿੱਚੋਂ ਨਿਕਲ ਰਹੀ ਰੂੰਈ ਦੇ ਤੂੰਬੇ ਬਣ ਕੇ ਉੱਡਦੇ ਰਹਿੰਦੇ ਹਨ।

***ਪ੍ਰਸ਼ਨ :*** *ਹੇ ਮਹਾਰਾਜ ! ਫਿਰ ਮੈਂ ਇਸ ਅੱਕ ਤੋਂ ਕੀ ਅਰਥ ਸਮਝਾਂ ?*

***ਗੁਰ ਉੱਤਰ :***

ਹੇ ਸਿੱਖਾ ! ਉਹ ਜੀਵ ਰੂਪ ਖਖੜੀਆ = ਕਕੜੀਆਂ ਸੁਹਾਵੀਆ = ਸ਼ੋਭਨੀਕ ਹਨ, ਜਿਹੜੀਆਂ ਅਕ ਦੀ ਨਿਆਈਂ ਅਬਿਨਾਸੀ ਪਰਮੇਸ਼ਰ ਦੇ ਨਿਸਚੇ ਰੂਪ ਕੰਠਿ = ਗਲੇ ਸਿਉ = ਨਾਲ ਲੱਗੀਆਂ ਹੋਈਆਂ ਹਨ ਅਤੇ ਜਿਨ੍ਹਾਂ ਜੀਵ ਰੂਪ ਕਕੜੀਆਂ ਦਾ ਆਪਣੇ ਧਣੀ = ਮਾਲਕ ਪਰਮੇਸ਼ਰ ਦੇ ਬਿਰਹ = ਪ੍ਰੇਮ ਨਾਲੋਂ ਵਿਛੋੜਾ ਹੋ ਗਿਆ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਨੂੰ ਸਹਸੈ = ਹਜ਼ਾਰਾਂ ਸੰਕਲਪਾਂ ਵਿਕਲਪਾਂ, ਸੰਸੇ ਰੂਪ ਗੰਠਿ = ਗੰਢਾਂ ਪਈਆਂ ਰਹਿੰਦੀਆਂ ਹਨ, ਭਾਵ ਵਾਸ਼ਨਾ ਦੇ ਕਰਕੇ ਵਾਰ ਵਾਰ ਜੂਨਾਂ ਵਿਚ ਆਉਣਾ ਪੈਂਦਾ ਹੈ **ਅਥਵਾ** ਜਿਨ੍ਹਾਂ ਦੀਆਂ ਵਿਪਰਜੈ, ਪ੍ਰਮਾਣ ਨਿੰਦ੍ਰਾ ਆਦਿਕ ਬਿਰਤੀਆਂ ਰੂਪੀ ਖੱਖੜੀਆਂ ਅਕ ਦੀ ਨਿਆਈਂ ਅਬਿਨਾਸੀ ਪਰਮੇਸ਼ਰ ਦੇ ਕੰਠਿ = ਅਭੇਦ ਨਿਸ਼ਚੇ ਰੂਪੀ ਕੰਠ ਦੇ ਨਾਲ ਲੱਗੀਆਂ ਹੋਈਆਂ ਹਨ, ਉਹ ਸ਼ੋਭਨੀਕ ਹਨ **ਵਾ:** ਉਹ ਇੰਦ੍ਰੀਆਂ ਰੂਪੀ ਖੱਖੜੀਆਂ ਵੀ ਸ਼ੋਭਨੀਕ ਹਨ, ਜਿਹੜੀਆਂ ਅੱਕ ਦੀ ਨਿਆਈਂ ਸਰੀਰ ਨਾਲ ਲੱਗ ਕੇ ਪਰਮੇਸ਼ਰ ਦੇ ਪ੍ਰੇਮ ਵਿਚ ਲੱਗੀਆਂ ਹੋਈਆਂ ਹਨ। ਜਿਨ੍ਹਾਂ ਦੀਆਂ ਬਿਰਤੀਆਂ **ਵਾ:** ਇੰਦ੍ਰੀਆਂ ਦਾ

ਧਣੀ = ਮਾਲਕ ਪਰਮੇਸ਼ਰ ਦੇ ਪ੍ਰੇਮ ਨਾਲੋਂ ਵਿਛੋੜਾ ਪਿਆ ਹੈ, ਉਹ ਸਹਸੈ = ਸੰਸਿਆਂ ਦੀਆਂ ਗੰਠਿ = ਗੰਢਾਂ ਹਨ **ਅਥਵਾ** ਜਿਨ੍ਹਾਂ ਦੀਆਂ ਬ੍ਰਹਮਾਕਾਰ ਬ੍ਰਿਤੀਆਂ ਹੋ ਕੇ ਅਬਿਨਾਸੀ ਦੇ ਨਿਸਚੇ ਰੂਪੀ ਕੰਠ ਵਿਚ ਲੱਗੀਆਂ ਹਨ, ਉਹ ਬ੍ਰਹਮਾਕਾਰ ਬ੍ਰਿਤੀਆਂ ਰੂਪ ਖੱਖੜੀਆਂ ਸ਼ੋਭਨੀਕ ਹਨ ਅਤੇ ਜਿਨ੍ਹਾਂ ਦਾ ਸਾਰਿਆਂ ਦੇ ਅਧਿਸ਼ਠਾਨ ਰੂਪ ਧਣੀ = ਮਾਲਕ ਪਰਮੇਸ਼ਰ ਦੇ ਬਿਰਹ = ਪ੍ਰੇਮ ਨਾਲੋਂ ਵਿਛੋੜਾ ਹੋ ਗਿਆ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਤਾਂ ਸੰਸਿਆਂ ਦੀਆਂ ਗੰਢਾਂ ਹੀ ਚੁੱਕੀ ਫਿਰਦੇ ਹਨ, ਪੱਲੇ ਬੰਨੀ ਫਿਰਦੇ ਹਨ ॥੧॥

## ਮਃ ੫ ॥ ਵਿਸਾਰੇਦੇ ਮਰਿ ਗਏ; ਮਰਿ ਭਿ ਨ ਸਕਹਿ ਮੂਲਿ ॥

ਹੇ ਭਾਈ! ਜਿਹੜੇ ਪਰਮੇਸ਼ਰ ਨੂੰ ਵਿਸਾਰੇਦੇ = ਭੁਲਾਉਂਦੇ ਹਨ, ਉਹ ਮਨੁੱਖਾ ਸਰੀਰ ਕਰ ਕੇ ਮਰ ਹੀ ਗਏ ਹਨ, ਪ੍ਰੰਤੂ ਉਹ ਜੀਵਤ ਭਾਵ ਤੋਂ ਮਰਿ = ਮਰਨਾ ਮੂਲਿ = ਕਦਾਚਿਤ ਉੱਕਾ ਹੀ ਨ = ਨਹੀਂ ਜਾਣ ਸਕਹਿ = ਸਕਦੇ, ਭਾਵ ਵਾਸ਼ਨਾ ਦੇ ਬੱਧੇ ਹੋਏ ਮੁਕਤ ਨਹੀਂ ਹੋ ਸਕਦੇ।

## ਵੇਮੁਖ ਹੋਏ ਰਾਮ ਤੇ; ਜਿਉ ਤਸਕਰ ਉਪਰਿ ਸੂਲਿ ॥੨॥

ਜਿਹੜੇ ਰਾਮ = ਪਰਮੇਸ਼ਰ ਤੇ = ਤੋਂ ਵੇਮੁਖ = ਉਲਟ, ਬਾਹਰ ਮੁਖ ਹੋਏ = ਹੋ ਗਏ ਹਨ, ਉਹ ਤਾਂ ਇਉਂ ਦੁਖ, ਕਸ਼ਟ ਭੋਗਦੇ ਹਨ, ਜਿਉ = ਜਿਵੇਂ ਸੂਲਿ = ਸੂਲੀ ਊਪਰਿ = ਉੱਤੇ ਟੰਗਿਆ ਤਸਕਰ = ਚੋਰ ਦੁਖ ਭੋਗਦਾ ਹੈ ॥੨॥

## ਪਉੜੀ ॥ ਸੁਖ ਨਿਧਾਨੁ ਪ੍ਰਭੁ ਏਕੁ ਹੈ; ਅਬਿਨਾਸੀ ਸੁਣਿਆ ॥

ਹੇ ਭਾਈ! ਸੁਖ = ਸੁਖਾਂ, ਅਨੰਦ ਦਾ ਨਿਧਾਨੁ = ਖ਼ਜ਼ਾਨਾ ਏਕੁ = ਇਕ ਪ੍ਰਭ = ਪਰਮੇਸ਼ਰ ਹੀ ਹੈ, ਜੋ ਅਬਿਨਾਸੀ = ਨਾਸ ਤੋਂ ਰਹਿਤ, ਸਾਰਿਆਂ ਥਾਵਾਂ ਤੇ ਸੁਣਿਆ ਗਿਆ ਹੈ।

## ਜਲਿ ਥਲਿ ਮਹੀਅਲਿ ਪੂਰਿਆ; ਘਟਿ ਘਟਿ ਹਰਿ ਭਣਿਆ ॥

ਜਲਿ = ਜਲਾਂ, ਥਲਿ = ਥਲਾਂ ਮਹੀਅਲਿ = ਵਿਚ **ਵਾ:** (ਮਹੀ+ਅਲਿ) ਮਹੀ = ਧਰਤੀ ਅਤੇ ਅਲਿ = ਅਕਾਸ਼ ਵਿਚ ਵੀ ਪੂਰਿਆ = ਪੂਰਨ ਅਤੇ ਘਟਿ ਘਟਿ = ਘਟਾਂ ਘਟਾਂ ਵਿਚ ਵਿਆਪਕ ਹਰਿ = ਹਰੀ ਪਰਮੇਸ਼ਰ, ਸਾਰੇ ਸੰਤ ਭਗਤਾਂ ਨੇ ਭਣਿਆ = ਕਥਨ ਕੀਤਾ ਹੈ।

## ਊਚ ਨੀਚ ਸਭ ਇਕ ਸਮਾਨਿ ਕੀਟ ਹਸਤੀ ਬਣਿਆ ॥

ਊਚ = ਉੱਚਿਆ ਵਿਚ ਵੀ ਨੀਚ = ਨੀਵਿਆਂ ਵਿਚ ਵੀ ਸਭ = ਸਾਰੇ ਇਕ = ਅਦ੍ਵੈਤ ਰੂਪ ਹੀ ਸਮਾਨਿ = ਸਮਾਇਆ ਹੋਇਆ ਹੈ **ਵਾ:** ਇਕ ਸਮਾਨਿ = ਇੱਕੋ ਜਿਹਾ ਹੈ, ਕੀਟ = ਕੀੜੀਆਂ ਤੋਂ ਲੈ ਕੇ ਹਸਤੀ = ਹਾਥੀ ਵਿਚ ਵੀ ਇੱਕੋ ਜਿਹਾ ਪਰਮੇਸ਼ਰ ਬਣਿਆ = ਬਣ ਰਿਹਾ ਹੈ।

## ਮੀਤ ਸਖਾ ਸੁਤ ਬੰਧਿਪੋ; ਸਭਿ ਤਿਸ ਦੇ ਜਣਿਆ ॥

ਮੀਤ = ਮਿੱਤਰ ਸਖਾ = ਦੋਸਤ ਸੁਤ = ਪੁੱਤਰ ਬੰਧਿਪੋ = ਸੰਬੰਧੀ ਆਦਿਕ ਸਭਿ = ਸਾਰੇ ਤਿਸ = ਉਸ ਪਰਮੇਸ਼ਰ ਦੇ ਜਣਿਆ = ਪੈਦਾ ਕੀਤੇ ਹੋਏ ਹਨ।

## ਤੁਸਿ ਨਾਨਕੁ ਦੇਵੈ ਜਿਸੁ ਨਾਮੁ; ਤਿਨਿ ਹਰਿ ਰੰਗੁ ਮਣਿਆ ॥੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸੁ = ਜਿਸ ਨੂੰ ਪਰਮੇਸ਼ਰ ਤੁਸਿ = ਪ੍ਰਸੰਨ ਹੋ ਕੇ ਗੁਰਾਂ

ਦੁਆਰਾ ਨਾਮ ਦੀ ਦਾਤ ਦੇਵੈ = ਦੇ ਦਿੰਦਾ ਹੈ, ਬਖ਼ਸ਼ ਦਿੰਦਾ ਹੈ, ਤਿਨਿ = ਉਸੇ ਨੇ ਹੀ ਹਰਿ = ਪਰਮੇਸ਼ਰ ਦੇ ਰੰਗੁ = ਪ੍ਰੇਮ, ਅਨੰਦ ਨੂੰ ਮਣਿਆ = ਮਾਨਣਾ ਕੀਤਾ ਹੈ ॥੭॥

## ਸਲੋਕ ਮਃ ੫ ॥

ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਕੋਲ ਸਿੱਖਾਂ ਨੇ ਤਿੰਨ ਸਵਾਲ ਕੀਤੇ ਕਿ ਮਹਾਰਾਜ ੧. ਸੰਤ ਕੌਣ ਹੁੰਦੇ ਹਨ; ੨. ਪੂਰਨ ਪੁਰਖ ਕੌਣ ਹੁੰਦੇ ਹਨ; ਅਤੇ ੩. ਧੰਨਤਾ ਦੇ ਜੋਗ ਕੌਣ ਹੁੰਦੇ ਹਨ, ਤਾਂ ਤਿੰਨਾਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਸਾਹਿਬ ਜੀ ਇਹ ਸਲੋਕ ਉਚਾਰਨ ਕਰਦੇ ਹਨ :

## ਜਿਨਾ ਸਾਸਿ ਗਿਰਾਸਿ ਨ ਵਿਸਰੈ; ਹਰਿ ਨਾਮਾਂ ਮਨਿ ਮੰਤੁ ॥

ਜਿਨਾ = ਜਿਨ੍ਹਾਂ ਨੂੰ ਸਾਸਿ ਗਿਰਾਸਿ = ਆਉਂਦੇ ਜਾਂਦੇ ਸਾਹ **ਵਾ:** ਸਾਸਿ = ਸਾਹ ਲੈਂਦਿਆਂ ਅਤੇ ਗਿਰਾਸਿ = ਗਰਾਹੀ, ਭੋਜਨ ਖਾਂਦਿਆਂ ਹੋਇਆਂ ਹਰਿ = ਪਰਮੇਸ਼ਰ ਦੇ ਨਾਮਾਂ = ਨਾਵਾਂ ਵਿਚ ਮਨਿ = ਸ਼ਿਰੋਮਣੀ ਮੰਤੁ = ਮੰਤਰ = (ਵਾਹਿਗੁਰੂ ਮੰਤਰ) ਨ = ਨਹੀਂ ਵਿਸਰੈ = ਭੁੱਲਦਾ।

## ਧੰਨੁ ਸਿ ਸੇਈ ਨਾਨਕਾ; ਪੂਰਨੁ ਸੋਈ ਸੰਤੁ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਿ = ਉਹੋ ਹੀ ਪੁਰਸ਼ ਧੰਨੁ = ਧੰਨਤਾ ਦੇ ਜੋਗ ਹਨ, ਸੇਈ = ਉਹੀ ਪੁਰਸ਼ ਪੂਰਨੁ = ਪੂਰੇ ਹਨ, ਸੋਈ = ਉਹੋ ਹੀ ਸੰਤੁ = ਸ਼ਾਂਤ ਆਤਮਾ ਮਹਾਂਪੁਰਖ ਹਨ ॥੧॥

## ਮਃ ੫ ॥ ਅਠੇ ਪਹਰ ਭਉਦਾ ਫਿਰੈ; ਖਾਵਣ ਸੰਦੜੈ ਸੂਲਿ ॥

ਜਿਹੜਾ ਅੱਠੇ ਪਹਰ = ਹਰ ਵਕਤ ਤ੍ਰਿਸ਼ਨਾ ਦਾ ਬੱਧਾ ਹੋਇਆ ਭਉਦਾ = ਭਟਕਦਾ ਫਿਰੈ = ਫਿਰਦਾ ਹੈ ਅਤੇ ਉਸ ਨੂੰ ਹਰ ਵੇਲੇ ਖਾਵਣ = ਖਾਣ ਪੀਣ ਸੰਦੜੈ = ਦੇ ਸੂਲਿ = ਦੁੱਖ ਚਿੰਬੜੇ ਰਹਿੰਦੇ ਹਨ **ਵਾ:** ਸੰਦੜੈ ਸੂਲਿ = ਉਜਾੜਾਂ ਵਿਚ ਕੰਡੇ ਖਾਵਣ = ਖਾਣ ਦੀ ਤਰ੍ਹਾਂ ਦੁੱਖ ਪਾਉਂਦੇ ਰਹਿੰਦੇ ਹਨ।

## ਦੋਜਕਿ ਪਉਦਾ ਕਿਉ ਰਹੈ; ਜਾ ਚਿਤਿ ਨ ਹੋਇ ਰਸੂਲਿ ॥੨॥

ਉਹ ਦੋਜਕਿ = ਨਰਕ ਵਿਚ ਪਉਦਾ = ਪੈਣ ਵੱਲੋਂ ਕਿਉ = ਕਿਵੇਂ ਰਹੈ = ਰਹਿ ਸਕਦਾ ਹੈ, ਜਾ = ਜਦੋਂ ਚਿਤਿ = ਹਿਰਦੇ ਵਿਚ ਰਸੂਲ = ਪੈਗ਼ੰਬਰ ਭਾਵ ਪਰਮੇਸ਼ਰ **ਵਾ:** (ਰਸ+ਊਲ) ਰਸਾਂ ਦਾ ਘਰ ਪਰਮੇਸ਼ਰ ਨਹੀਂ ਹੋਇ = ਹੁੰਦਾ, ਭਾਵ ਉਹ ਨਰਕਾਂ ਵਿਚ ਜ਼ਰੂਰ ਪੈਣਗੇ **ਅਥਵਾ** ਰਸੂਲ = ਪੈਗ਼ੰਬਰ, ਪੈਗ਼ੰਬਰ ਤੋਂ ਭਾਵ ਗੁਰੂ ਸਾਹਿਬ ਜੀ, ਜਿਨ੍ਹਾਂ ਦੇ ਚਿੱਤ ਵਿਚ ਗੁਰੂ ਸਾਹਿਬ ਜੀ ਨਹੀਂ ਵਸੇ, ਉਹ ਨਰਕਾਂ ਵਿਚ ਪੈਣ ਤੋਂ ਕਿਵੇਂ ਬਚ ਸਕਦੇ ਹਨ ॥੨॥

**[ਅੰਗ ੩੨੦]**

## ਪਉੜੀ ॥ ਤਿਸੈ ਸਰੇਵਹੁ ਪ੍ਰਾਣੀਹੋ; ਜਿਸ ਦੈ ਨਾਉ ਪਲੈ ॥

(**ਪੱਲੈ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਪ੍ਰਾਣੀਹੋ = ਪ੍ਰਾਣਾਂ ਧਾਰੀ ਜੀਵੋ ! ਤਿਸੈ = ਉਸ ਮਹਾਤਮਾ ਦੀ ਸਰੇਵਹੋ = ਸੇਵਾ ਕਰੋ, ਜਿਸ ਮਹਾਤਮਾ ਦੇ ਅੰਤਹਕਰਣ ਰੂਪੀ ਪਲੈ = ਪੱਲੇ ਵਿਚ ਪਰਮੇਸ਼ਰ ਦਾ ਨਾਮ ਹੈ **ਅਥਵਾ** ਉਸ ਗੁਰੂ ਨੂੰ ਸਰੇਵਹੋ = ਸੇਵਨਾ ਕਰੋ, ਜਿਸ ਗੁਰੂ ਦੀ ਸ਼ਰਨ ਰੂਪੀ ਪੱਲੇ ਵਿੱਚੋਂ ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ।

## ਐਥੈ ਰਹਹੁ ਸੁਹੇਲਿਆ; ਅਗੈ ਨਾਲਿ ਚਲੈ ॥

(**ਚੱਲੈ** ਦਾ ਉਚਾਰਣ ਅੱਧਕ ਸਹਿਤ ਹੈ)

ਜਿਸ ਕਰ ਕੇ ਐਥੈ = ਇਸ ਲੋਕ ਵਿਚ ਭੀ ਤੁਸੀਂ ਸੁਹੇਲਿਆ = ਸੁਖੀ ਰਹਹੁ = ਰਹੋਗੇ ਅਤੇ ਉਹ ਨਾਮ ਅਗੈ = ਪਰਲੋਕ ਵਿਚ ਵੀ ਤੁਹਾਡੇ ਨਾਲਿ = ਸਾਥ ਹੀ ਚਲੈ = ਚੱਲੇਗਾ।

## ਘਰੁ ਬੰਧਹੁ ਸਚ ਧਰਮ ਕਾ; ਗਡਿ ਥੰਮੁ ਅਹਲੈ ॥

(**ਅ-ਹੱਲੈ** ਬੋਲੋ)

ਧਰਮੀ ਹੋ ਕੇ ਜਿਹੜਾ ਪਰਮੇਸ਼ਰ ਦੇ ਵਿਚ ਇਸਥਿਤ ਹੋਣਾ ਹੈ, ਇਹ ਧਰਮ ਰੂਪੀ ਸਚ = ਸੱਚਾ ਘਰ ਬੰਧਹੁ = ਬੰਨ੍ਹਣਾ ਕਰੋ ਅਤੇ ਅਹਲੈ = ਨਿਰਹੱਲ, ਅਡੋਲ ਨਿਸਚੇ ਰੂਪੀ ਥੰਮੁ = ਥੰਮ੍ਹਾਂ ਨੂੰ ਗਡਿ = ਗੱਡਣਾ ਕਰੋ **ਅਥਵਾ** ਅਹਲੈ = ਨਾ ਹਿਲਣ ਵਾਲੇ ਧਰਮ ਦੇ ਥੰਮ੍ਹ ਗੱਡੋ ਤੇ ਸੱਚ ਸਰੂਪ ਦੀ ਪ੍ਰਾਪਤੀ ਰੂਪੀ ਸੱਚਾ ਘਰ ਬੰਨ੍ਹਣਾ ਕਰੋ।

## ਓਟ ਲੈਹੁ ਨਾਰਾਇਣੈ; ਦੀਨ ਦੁਨੀਆ ਝਲੈ ॥

(**ਝੱਲੈ** ਦਾ ਉਚਾਰਣ ਅੱਧਕ ਸਹਿਤ ਹੈ)

ਹਿਰਦੇ ਵਿਚ ਨਾਰਾਇਣੈ = ਪਰਮੇਸ਼ਰ ਦੇ ਨਾਮ ਦੀ ਹੀ ਓਟ = ਟੇਕ ਲੈਹੁ = ਲੈਣਾ ਕਰੋ, ਜੋ ਦੀਨ ਦੁਨੀਆ = ਲੋਕ ਪਰਲੋਕ ਵਿਚ ਝਲੈ = ਝੱਲਦਾ ਹੈ, ਰੱਖਿਆ ਕਰਦਾ ਹੈ **ਵਾ:** ਤੁਹਾਡਾ ਲੋਕ ਪਰਲੋਕ ਵਿਚ ਝਲੈ = ਆਸਰਾ ਬਣ ਜਾਵੇਗਾ **ਅਥਵਾ** ਹੇ ਭਾਈ! ਤੁਸੀਂ ਕਿਉਂ ਦੀਨ = ਧਰਮ ਵੱਲੋਂ ਦੁਨੀਆ = ਲੋਕਾਂ, ਵਿਚ ਲੱਗ ਕਰ ਕੇ ਝਲੈ = ਕਮਲੇ ਹੋਏ ਫਿਰਦੇ ਹੋ ? ਜੋ ਦੀਨ ਦੁਨੀਆਂ ਦਾ ਆਸਰਾ ਨਾਰਾਇਣੈ = ਪਰਮੇਸ਼ਰ ਦਾ ਨਾਮ ਹੈ, ਤੁਸੀਂ ਉਸ ਦੀ ਓਟ = ਟੇਕ ਲੈਹੁ = ਲੈਣਾ ਕਰੋ।

## ਨਾਨਕ ਪਕੜੇ ਚਰਣ ਹਰਿ; ਤਿਸੁ ਦਰਗਹ ਮਲੈ ॥੮॥

(**ਮੱਲੈ** ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੇ ਉਸ ਹਰਿ = ਪਰਮੇਸ਼ਰ ਦੇ ਚਰਣ = ਚਰਨਾਂ ਕਮਲਾਂ ਨੂੰ ਪਕੜੇ = ਪਕੜਿਆ ਹੈ, ਉਹ ਤਿਸੁ = ਉਸ ਪਰਮੇਸ਼ਰ ਦੀ ਦਰਗਹ = ਦਰਗਾਹ ਦੇ ਮਲੈ = ਪਹਿਲਵਾਨ ਹੋ ਗਏ ਹਨ **ਵਾ:** ਉਨ੍ਹਾਂ ਨੇ ਆਪਣੇ ਦਰ = ਅੰਤਸ਼ਕਰਣ ਰੂਪੀ ਗਹ = ਜਗ੍ਹਾ ਦੇ ਵਿੱਚੋਂ ਕਾਮ, ਕ੍ਰੋਧ ਆਦਿਕ ਵੈਰੀਆਂ ਨੂੰ ਮਲੈ = ਮਲ ਦਿੱਤਾ ਹੈ **ਵਾ:** ਉਸ ਪਰਮੇਸ਼ਰ ਦੀ ਦਰਗਾਹ ਨੂੰ ਮਲੈ = ਮੱਲ ਲਿਆ ਹੈ, ਭਾਵ ਉਹ ਦਰਗਾਹ ਵਿਚ ਇਸਥਿਤ ਹੋ ਗਏ ਹਨ ॥੮॥

## ਸਲੋਕ ਮਃ ੫ ॥ ਜਾਚਕੁ ਮੰਗੈ ਦਾਨੁ; ਦੇਹਿ ਪਿਆਰਿਆ ॥

ਹੇ ਵਾਹਿਗੁਰੂ! ਮੈਂ ਆਪ ਜੀ ਦਾ ਜਾਚਕੁ = ਮੰਗਤਾ, ਜਾਚਨਾ ਕਰਨ ਵਾਲਾ ਬਣ ਕੇ ਨਾਮ ਦਾ ਦਾਨ ਮੰਗੈ = ਮੰਗਦਾ ਹਾਂ, ਇਸ ਲਈ ਹੇ ਮੇਰੇ ਪਿਆਰਿਆ = ਪਿਆਰੇ ਪਰਮੇਸ਼ਰ! ਤੁਸੀਂ ਮੈਨੂੰ ਇਹ ਦਾਨ ਦੇਹਿ = ਦੇਣਾ ਕਰੋ, ਬਖ਼ਸ਼ਣਾ ਕਰੋ।

## ਦੇਵਣਹਾਰੁ ਦਾਤਾਰੁ; ਮੈ ਨਿਤ ਚਿਤਾਰਿਆ ॥

ਹੇ ਸਾਰਿਆਂ ਨੂੰ ਅੰਨ, ਬਸਤਰ, ਸੁਆਸ, ਜ਼ਿੰਦਗੀ, ਬ੍ਰਹਮ ਗਿਆਨ ਆਦਿਕ ਦਾਤਾਂ ਦੇਵਣਹਾਰੁ = ਦੇਣ ਵਾਲੇ ਦਾਤਾਰੁ = ਦਾਤੇ ਪਰਮੇਸ਼ਰ ਜੀ! ਮੈਂ ਨਿਤ = ਨਿਤਾਪ੍ਰਤੀ ਹੀ ਆਪ ਜੀ ਨੂੰ ਚਿਤਾਰਿਆ = ਚੇਤੇ ਕਰਿਆ ਕਰਾਂ, ਕਰਦਾ ਰਹਾਂ, ਐਸਾ ਦਾਨ ਬਖ਼ਸ਼ਣਾ ਕਰੋ।

## ਨਿਖੁਟਿ ਨ ਜਾਈ ਮੂਲਿ; ਅਤੁਲ ਭੰਡਾਰਿਆ ॥

ਜੋ ਆਪ ਜੀ ਨੂੰ ਚੇਤੇ ਕਰਨ ਰੂਪ ਦਾਨ ਹੈ, ਇਹ ਮੂਲਿ = ਉੱਕਾ ਹੀ, ਕਦਾਚਿਤ ਵੀ ਨਿਖੁਟਿ = ਮੁੱਕ ਨ = ਨਹੀਂ ਜਾਈ = ਜਾਂਦਾ, ਆਪ ਜੀ ਦੇ ਭਗਤ ਜਨਾਂ ਦੇ ਹਿਰਦੇ **ਵਾ:** ਸਤਿਗੁਰੂ ਜੀ ! ਆਪ ਜੀ ਦਾ ਹਿਰਦਾ ਅਤੁਲ = ਤੋਲਣ ਤੋਂ ਰਹਿਤ ਭੰਡਾਰਿਆ = ਭੰਡਾਰਾ ਹੈ ਭਾਵ ਆਪ ਜੀ ਦੇ ਅਣਗਿਣਤ ਭੰਡਾਰੇ ਹਨ।

## ਨਾਨਕ ਸਬਦੁ ਅਪਾਰੁ; ਤਿਨਿ ਸਭੁ ਕਿਛੁ ਸਾਰਿਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਆਪ ਜੀ ਦਾ ਸਬਦੁ = ਉਪਦੇਸ਼ ਅਪਾਰੁ = ਪਾਰਾਵਾਰ ਤੋਂ ਰਹਿਤ ਕਰਨ ਵਾਲਾ ਹੈ, ਜਿਨ੍ਹਾਂ ਜਿਨ੍ਹਾਂ ਨੇ ਆਪ ਜੀ ਦੇ ਉਪਦੇਸ਼ (ਗੁਰਮੰਤਰ) ਨੂੰ ਕਮਾਇਆ ਹੈ, ਤਿਨਿ = ਤਿਨ੍ਹਾਂ ਨੇ ਆਪਣਾ ਸਭੁ = ਸਾਰਾ ਕਿਛੁ = ਕੁਝ ਸਾਰਿਆ = ਸਵਾਰ ਲਿਆ ਹੈ ॥੧॥

## ਮਃ ੫ ॥ ਸਿਖਹੁ ਸਬਦੁ ਪਿਆਰਿਹੋ; ਜਨਮ ਮਰਨ ਕੀ ਟੇਕ ॥

ਹੇ ਪਿਆਰਿਹੋ = ਪਿਆਰੇ ਸਿੱਖੋ ਗੁਰੂ ਸਾਹਿਬ ਜੀ ਦੇ ਸ਼ਬਦ ਦੇ ਤਾਈਂ ਸਿਖਹੁ = ਸਿੱਖਣਾ ਕਰੋ, ਜੋ ਜਨਮ ਮਰਨ = ਜੰਮਣ ਮਰਣ ਤੋਂ ਬਚਾਉਣ ਕੀ = ਦੀ ਟੇਕ = ਓਟ ਹੈ **ਅਥਵਾ** ਹੇ ਪਿਆਰੇ ਸਿੱਖੋ ! ਸ਼ਬਦ ਦੇ ਉੱਪਰ ਯਕੀਨ ਰੱਖਣਾ ਕਰੋ, ਜੋ ਜੰਮਣ ਮਰਣ ਵਿਚ ਪੈਣ ਵਾਲੀ ਦੇਹੀ ਹੈ, ਉਸ ਦੀ ਕੀ ਟੇਕ = ਓਟ ਰੱਖਦੇ ਹੋ ? ਇਸ ਦੀ ਓਟ ਨਾ ਰੱਖੋ।

## ਮੁਖ ਊਜਲ ਸਦਾ ਸੁਖੀ; ਨਾਨਕ ਸਿਮਰਤ ਏਕ ॥੨॥

ਤੁਹਾਡਾ ਇਸ ਲੋਕ ਵਿਚ ਭੀ ਮੁਖ = ਮੂੰਹ ਉਜਲ = ਉੱਜਲਾ ਹੋਵੇਗਾ ਤੇ ਪਰਲੋਕ ਵਿਚ ਵੀ ਤੁਸੀਂ ਸਦਾ = ਹਮੇਸ਼ਾ ਹੀ ਸੁਖੀ = ਸੁੱਖ ਨਾਲ ਰਹਿਣਾ ਕਰੋਗੇ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਏਕ = ਅਦ੍ਵੈਤ ਸਰੂਪ ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨ ਕਰ ਕੇ ਇਹ ਦਾਤਾਂ ਪ੍ਰਾਪਤ ਹੁੰਦੀਆਂ ਹਨ ॥੨॥

## ਪਉੜੀ ॥ ਓਥੈ ਅੰਮ੍ਰਿਤੁ ਵੰਡੀਐ; ਸੁਖੀਆ ਹਰਿ ਕਰਣੇ ॥

ਹੇ ਭਾਈ ! ਓਥੈ = ਉਥੇ ਉਸ ਜਗ੍ਹਾ ਭਾਵ ਗੁਰੂ ਸਾਹਿਬ ਜੀ ਦੀ ਸਾਧਸੰਗਤ ਵਿਚ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਵੰਡੀਐ = ਵੰਡੀਦਾ ਹੈ, ਜੋ ਹਰਿ = ਹਰੀ ਦੇ ਨਾਮ ਨੂੰ ਜਪਣ ਦੀ ਕਮਾਈ ਕਰਣੇ = ਕਰਦੇ ਹਨ, ਉਹ ਸੁਖੀਆ = ਸੁਖੀ ਹੋ ਗਏ ਹਨ **ਵਾ:** ਜਿਨ੍ਹਾਂ 'ਤੇ ਹਰੀ ਨੇ ਕਰਣੇ = ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਹ ਸੁਖੀ ਹੋ ਗਏ ਹਨ ਅਤੇ ਉਨ੍ਹਾਂ ਨੂੰ ਹੀ ਓਥੈ = ਉਥੇ ਸਾਧਸੰਗਤ ਵਿਚ ਅੰਮ੍ਰਿਤ ਨਾਮ ਦੀ ਦਾਤ ਵੰਡੀਐ = ਵੰਡੀ ਜਾਂਦੀ ਹੈ **ਅਥਵਾ** (ਸੁਖੀ ਆਹਰਿ ਕਰਣੇ) ਉਹ ਸੁਖੀ ਪੁਰਸ਼ ਹੋਰਨਾਂ ਵਾਸਤੇ ਆਹਰਿ = ਉੱਦਮ ਕਰਨ ਵਿਚ ਲੱਗੇ ਹੋਏ ਹਨ ਕਿ ਇਹ ਵੀ ਨਾਮ ਜਪ ਲੈਣ।

***ਨੋਟ :*** ਪਾਠ "ਸੁਖੀਆ ਹਰਿ ਕਰਣੇ" ਹੀ ਕਰਨਾ ਹੈ।

## ਜਮ ਕੈ ਪੰਥਿ ਨ ਪਾਈਅਹਿ; ਫਿਰਿ ਨਾਹੀ ਮਰਣੇ ॥

ਫਿਰ ਉਹ ਪੁਰਖ ਜਮ = ਜਮਾਂ ਕੈ = ਦੇ ਪੰਥਿ = ਰਸਤੇ ਵਿਚ ਨ = ਨਹੀਂ ਪਾਈਅਹਿ = ਪਾਏ ਜਾਣਗੇ, ਫੇਰ ਉਸ ਦਾ ਮਰਣੇ = ਮਰਣਾ ਵੀ ਨਾਹੀ = ਨਹੀਂ ਹੋਵੇਗਾ ਭਾਵ ਮੌਤ ਮਾਰ ਨਹੀਂ ਸਕੇਗੀ, ਕਿਉਂਕਿ ਉਨ੍ਹਾਂ ਨੂੰ ਅਖੰਡ ਚੇਤਨ ਦੇਹ ਪ੍ਰਾਪਤ ਹੋ ਗਈ ਹੈ।

## ਜਿਸ ਨੋ ਆਇਆ ਪ੍ਰੇਮ ਰਸੁ; ਤਿਸੈ ਹੀ ਜਰਣੇ ॥

ਹੇ ਭਾਈ ! ਜਿਸ = ਜਿਨ੍ਹਾਂ ਨੋ = ਨੂੰ ਹਰੀ ਪਰਮੇਸ਼ਰ ਦੇ ਪ੍ਰੇਮ = ਪਿਆਰ ਦਾ ਰਸੁ = ਅਨੰਦ ਪ੍ਰਾਪਤ ਹੋ ਆਇਆ ਹੈ, ਤਿਸੈ = ਉਨ੍ਹਾਂ ਨੇ ਹੀ ਨਿੰਦਕਾਂ ਦੇ ਝੋਰੇ ਤੇ ਫਿੱਕੇ ਬੋਲ ਜਰਣੇ = ਸਹਾਰਨਾ ਕੀਤੇ ਹਨ, ਭਾਵ ਉਨ੍ਹਾਂ ਵਿਚ ਜਰਨ ਸ਼ਕਤੀ ਪੈਦਾ ਹੋ ਜਾਂਦੀ ਹੈ।

## ਬਾਣੀ ਉਚਰਹਿ ਸਾਧ ਜਨ; ਅਮਿਉ ਚਲਹਿ ਝਰਣੇ ॥

ਸਾਧ ਜਨ = ਸ੍ਰੇਸ਼ਟ ਜਨ ਆਪਣੇ ਮੁਖ ਤੋਂ ਨਾਮ ਰਸ ਵਾਲੀ ਮਿੱਠੀ ਬਾਣੀ ਦਾ ਐਸਾ ਉਚਰਹਿ = ਉਚਾਰਣ ਕਰਦੇ ਹਨ ਕਿ ਮਾਨੋ ਅਮਿਉ = ਅੰਮ੍ਰਿਤ ਦੇ ਹੀ ਝਰਣੇ = ਸੋਮੇ ਚਲਹਿ = ਵਹਿ ਤੁਰੇ ਹਨ।

## ਪੇਖਿ ਦਰਸਨੁ ਨਾਨਕੁ ਜੀਵਿਆ; ਮਨ ਅੰਦਰਿ ਧਰਣੇ ॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਉਨ੍ਹਾਂ ਪਿਆਰਿਆਂ ਦੇ ਦਰਸਨੁ = ਦੀਦਾਰ ਪੇਖਿ = ਵੇਖ ਕਰ ਕੇ ਹੀ ਜੀਵਿਆ = ਜਿਉਂਦੇ ਹਾਂ, ਜਿਨ੍ਹਾਂ ਨੇ ਮਨ = ਹਿਰਦੇ ਦੇ ਵਿਚ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਧਰਣੇ = ਧਾਰਣ ਕੀਤਾ ਹੋਇਆ ਹੈ ॥੯॥

## ਸਲੋਕ ਮਃ ੫ ॥ ਸਤਿਗੁਰਿ ਪੂਰੈ ਸੇਵਿਐ; ਦੂਖਾ ਕਾ ਹੋਇ ਨਾਸੁ ॥

ਹੇ ਭਾਈ ! ਜਿਨ੍ਹਾਂ ਨੇ ਪੂਰੈ = ਪੂਰਨ ਸਤਿਗੁਰਿ = ਗੁਰੂ ਸਾਹਿਬ ਤਾਈਂ ਸੇਵਿਐ = ਸੇਵਨਾ ਕੀਤਾ ਹੈ, ਉਨ੍ਹਾਂ ਦੇ ਜੰਮਣ ਮਰਣ ਦੇ ਦੂਖਾ = ਦੁੱਖਾਂ ਕਾ = ਦਾ ਨਾਸੁ = ਅਭਾਵ ਹੋਇ = ਹੋ ਜਾਂਦਾ ਹੈ, ਭਾਵ ਸਾਰੇ ਦੁਖ ਨਵਿਰਤ ਹੋ ਜਾਂਦੇ ਹਨ।

## ਨਾਨਕ ਨਾਮਿ ਅਰਾਧਿਐ; ਕਾਰਜੁ ਆਵੈ ਰਾਸਿ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮਿ = ਨਾਮ ਨੂੰ ਅਰਾਧਿਐ = ਅਰਾਧਣੇ ਕਰਕੇ ਪ੍ਰਮਾਰਥ ਅਤੇ ਵਿਵਹਾਰਾਂ ਦੇ ਸਾਰੇ ਕਾਰਜੁ = ਕੰਮ ਰਾਸਿ = ਸਚਾਈ ਵਿਚ ਆਵੈ = ਆ ਜਾਂਦੇ ਹਨ ॥੧॥

## ਮਃ ੫ ॥ ਜਿਸੁ ਸਿਮਰਤ ਸੰਕਟ ਛੁਟਹਿ; ਅਨਦ ਮੰਗਲ ਬਿਸ੍ਰਾਮ ॥

ਜਿਸ ਵਾਹਿਗੁਰੂ ਦਾ ਸਿਮਰਤ = ਸਿਮਰਨ ਕਰਨ ਨਾਲ ਸਾਰੇ ਸੰਕਟ = ਦੁੱਖਾਂ ਤੋਂ ਛੁਟਹਿ = ਛੁੱਟ ਜਾਈਦਾ ਹੈ ਅਤੇ ਅਨਦ = ਅਨੰਦ ਸਰੂਪ ਦੇ ਵਿਚ ਮੰਗਲ = ਖ਼ੁਸ਼ੀ ਦੇ ਸਹਿਤ ਬ੍ਰਿਸਾਮ = ਟਿਕਾਅ, ਇਸਥਿਤੀ ਹੁੰਦੀ ਹੈ **ਵਾ:** ਅਨੰਦ ਸਰੂਪ ਵਿਚ ਟਿਕਾਅ ਹੋਣ ਤੋਂ ਮੰਗਲ = ਮੰਗਲਾਚਰਣ ਗਾਈਦਾ ਹੈ।

## ਨਾਨਕ ਜਪੀਐ ਸਦਾ ਹਰਿ; ਨਿਮਖ ਨ ਬਿਸਰਉ ਨਾਮੁ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੇ ਹਰਿ = ਹਰੀ ਪਰਮੇਸ਼ਰ ਨੂੰ ਸਦਾ = ਹਮੇਸ਼ਾ ਜਪੀਐ = ਜਪਣਾ ਕਰੀਏ, ਇਕ ਨਿਮਖ = ਅੱਖਾਂ ਦੇ ਖੋਲ੍ਹਣ ਮੀਚਣ ਜਿੰਨਾ ਚਿਰ ਭੀ ਪਰਮੇਸ਼ਰ ਦਾ ਨਾਮ ਬਿਸਰਉ = ਭੁੱਲਣਾ ਨ = ਨਹੀਂ ਚਾਹੀਦਾ ॥੨॥

## ਪਉੜੀ ॥ ਤਿਨ੍ ਕੀ ਸੋਭਾ ਕਿਆ ਗਣੀ; ਜਿਨੀ ਹਰਿ ਹਰਿ ਲਧਾ ॥

ਤਿਨ੍ = ਉਨ੍ਹਾਂ ਪਿਆਰਿਆਂ ਕੀ = ਦੀ ਸੋਭਾ = ਮਹਿਮਾ ਨੂੰ ਕਿਆ = ਕੀ ਗਣੀ = ਗਿਣ ਕੇ ਦੱਸੀਏ ? ਜਿਨੀ = ਜਿਨ੍ਹਾਂ ਨੇ ਆਪਣੇ ਹਿਰਦੇ ਵਿੱਚੋਂ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਸਤਿਗੁਰਾਂ ਦੁਆਰਾ ਲਧਾ = ਲੱਭ ਲਿਆ ਹੈ।

## ਸਾਧਾ ਸਰਣੀ ਜੋ ਪਵੈ; ਸੁ ਛੁਟੈ ਬਧਾ ॥

ਜੋ ਵੀ ਸਾਧਾ = ਮਹਾਤਮਾ ਜਨਾਂ ਦੀ ਸਰਣੀ = ਸਰਣ ਵਿਚ ਪਵੈ = ਪੈਂਦਾ ਹੈ, ਉਹ ਰਾਜਿਆਂ ਆਦਿ ਦੀ ਕੈਦ ਤੋਂ ਬਧਾ = ਬੱਝਾਂ ਹੋਇਆ **ਵਾ:** ਜਮਾਂ ਦੇ ਬਧਾ = ਬੰਨ੍ਹਣ ਤੋਂ ਛੁੱਟ ਜਾਂਦਾ ਹੈ **ਵਾ:** ਕਾਮ, ਕ੍ਰੋਧਾਦਿ ਵਿਚ ਬੱਧਾ ਹੋਇਆ ਛੁੱਟ ਜਾਂਦਾ ਹੈ।

## ਗੁਣ ਗਾਵੈ ਅਬਿਨਾਸੀਐ; ਜੋਨਿ ਗਰਭਿ ਨ ਦਧਾ ॥

ਜਿਹੜਾ ਅਬਿਨਾਸੀਐ = ਵਿਸ਼ੇਸ਼ ਕਰ ਕੇ ਨਾਸ ਤੋਂ ਰਹਿਤ ਅਕਾਲ ਪੁਰਖ ਦੇ ਗੁਣ = ਸਿਫ਼ਤਾਂ ਤਾਈਂ ਗਾਵੈ = ਗਾਉਂਦਾ ਹੈ, ਉਹ ਜੋਨਿ = ਜੂਨਾਂ ਵਿਚ ਪੈ ਕੇ ਮਾਤਾ ਦੇ ਗਰਭਿ = ਪੇਟ ਦੀ ਅੱਗ ਵਿਚ ਦਧਾ = ਸੜਦਾ ਨਹੀਂ ਹੈ।

## ਗੁਰੁ ਭੇਟਿਆ ਪਾਰਬ੍ਰਹਮੁ ਹਰਿ; ਪੜਿ ਬੁਝਿ, ਸਮਧਾ ॥

(**ਸਮੱਧਾ** ਦਾ ਉਚਾਰਣ ਅੱਧਕ ਸਹਿਤ ਹੈ)

ਹਰਿ = ਹਰੀ ਪਾਰਬ੍ਰਹਮੁ = ਪਰਮੇਸ਼ਰ ਦਾ ਸਰੂਪ ਗੁਰ = ਸਤਿਗੁਰੂ ਸਾਹਿਬ ਜਿਨ੍ਹਾਂ ਨੂੰ ਭੇਟਿਆ = ਮਿਲਿਆ ਹੈ, ਉਨ੍ਹਾਂ ਨੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਗੁਰਬਾਣੀ ਦੁਆਰਾ ਪੜਿ = ਪੜ੍ਹਿਆ ਹੈ, ਫਿਰ ਬੁਝਿ = ਬੁੱਝਿਆ ਹੈ **ਵਾ:** ਪਰਮੇਸ਼ਰ ਦੇ ਨਾਮ ਨੂੰ ਗੁਰਾਂ ਦੁਆਰਾ ਬੁਝਿ = ਬੁੱਝ ਕੇ ਪੜਿ = ਪੜ੍ਹਿਆ ਹੈ, ਫਿਰ ਉਸ ਪਰਮੇਸ਼ਰ ਵਿਚ ਹੀ ਸਮਧਾ = ਸਮਾ ਗਏ, ਅਭੇਦ ਹੋ ਗਏ ਹਨ।

## ਨਾਨਕ ਪਾਇਆ ਸੋ ਧਣੀ; ਹਰਿ ਅਗਮ ਅਗਧਾ ॥੧੦॥

(**ਅਗੱਧਾ** ਦਾ ਉਚਾਰਣ ਅੱਧਕ ਸਹਿਤ ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੋ = ਉਸ ਧਣੀ = ਮਾਲਕ ਅਕਾਲ ਪੁਰਖ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ, ਜੋ ਹਰਿ = ਹਰੀ ਸ਼ਾਸਤਰਾਂ ਕਰ ਕੇ ਅਗਮ = ਅਗੰਮ, ਗੰਮਤਾ ਤੋਂ ਰਹਿਤ ਹੈ ਅਤੇ ਅਸ਼ੁੱਧ ਮਨ ਕਰ ਕੇ ਅਗਧਾ = ਅਗਾਧ ਭਾਵ ਡੂੰਘਾ ਹੈ ॥੧੦॥

## ਸਲੋਕ ਮਃ ੫ ॥ ਕਾਮੁ ਨ ਕਰਹੀ ਆਪਣਾ; ਫਿਰਹਿ ਅਵਤਾ ਲੋਇ ॥

(**ਅਵੱਤਾ** ਦਾ ਉਚਾਰਣ ਅੱਧਕ ਸਹਿਤ ਹੈ)

ਇਹ ਜੀਵ ਵਾਹਿਗੁਰੂ ਦੀ ਪ੍ਰਾਪਤੀ ਲਈ ਭਜਨ ਸਿਮਰਨ ਕਰਨ ਰੂਪ ਆਪਣਾ ਕਾਮੁ = ਕੰਮ ਨ = ਨਹੀਂ ਕਰਹੀ = ਕਰਦਾ। ਐਵੇਂ ਵਿਅਰਥ ਹੀ ਲੋਇ = ਲੋਕਾਂ ਵਿਚ ਅਵਤਾ = ਅਵੈੜਾ ਤੁਰਿਆ ਫਿਰਹਿ = ਫਿਰਦਾ ਹੈ **ਵਾ:** ਅਵਤਾ = ਵਿਪਰੀਤ, ਅਮੋੜ, ਆਕੜਿਆ ਹੋਇਆ ਤੁਰਿਆ ਫਿਰਦਾ ਹੈ।

## ਨਾਨਕ ਨਾਇ ਵਿਸਾਰਿਐ; ਸੁਖੁ ਕਿਨੇਹਾ ਹੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਇ = ਨਾਮ ਨੂੰ ਵਿਸਾਰਿਐ = ਭੁਲਾਉਣ ਕਰ ਕੇ ਜੀਵ ਨੂੰ ਸੁਖੁ = ਅਨੰਦ ਕਿਨੇਹਾ = ਕਿਸ ਪ੍ਰਕਾਰ ਹੋਇ = ਹੋਵੇਗਾ, ਭਾਵ ਸੁਖ ਨਹੀਂ ਪ੍ਰਾਪਤ ਹੋਵੇਗਾ ॥੧॥

## ਮਃ ੫ ॥ ਬਿਖੈ ਕਉੜਤਣਿ ਸਗਲ ਮਾਹਿ; ਜਗਤਿ ਰਹੀ ਲਪਟਾਇ ॥

ਹੇ ਭਾਈ ! ਸ਼ਬਦ, ਸਪਰਸ਼, ਰੂਪ, ਰਸ, ਗੰਧ ਬਿਖੈ = ਵਿਸ਼ਿਆਂ ਰੂਪੀ ਕਉੜਤਣਿ = ਕੜਵਾਪਣ ਜ਼ਹਿਰ

ਸਗਲ = ਸਾਰੇ ਜਗਤਿ = ਸੰਸਾਰ ਮਾਹਿ = ਵਿਚ ਲਪਟਾਇ = ਲਪਟ ਰਹੀ ਹੈ, ਭਾਵ ਸਾਰੇ ਸੰਸਾਰ ਨੂੰ ਆਪਣੇ ਵਿਚ ਫਸਾ ਰਹੀ ਹੈ।

## ਨਾਨਕ ਜਨਿ ਵੀਚਾਰਿਆ; ਮੀਠਾ ਹਰਿ ਕਾ ਨਾਉ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਨਿ = ਮਹਾਤਮਾ, ਭਗਤ ਜਨਾਂ ਨੇ ਵੀਚਾਰਿਆ = ਵੀਚਾਰਨਾ ਕੀਤਾ ਹੈ ਕਿ ਇਨ੍ਹਾਂ ਵਿਸ਼ਿਆਂ ਦੀ ਕੁੜੱਤਣ ਨੂੰ ਲਾਹੁਣ ਵਾਸਤੇ ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਹੀ ਮੀਠਾ = ਮਿੱਠਾ ਹੈ ॥੨॥

***ਪ੍ਰਸ਼ਨ :*** *ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਸਾਧੂ ਕੌਣ ਹੁੰਦਾ ਹੈ ?*

***ਗੁਰ ਉੱਤਰ :***

## ਪਉੜੀ ॥ ਇਹ ਨੀਸਾਣੀ ਸਾਧ ਕੀ; ਜਿਸੁ ਭੇਟਤ ਤਰੀਐ ॥

ਹੇ ਭਾਈ! ਸਾਧ = ਮਹਾਤਮਾ **ਵਾ:** ਗੁਰੂ ਸਾਹਿਬ ਜੀ ਕੀ = ਦੀ ਇਹ = ਨੀਸਾਣੀ = ਨਿਸ਼ਾਨੀ ਹੈ, ਜਿਸੁ = ਜਿਨ੍ਹਾਂ ਦੇ ਨਾਲ ਭੇਟਤ = ਮਿਲਣ ਕਰ ਕੇ ਸੰਸਾਰ-ਸਮੁੰਦਰ ਤੋਂ ਤਰੀਐ = ਤਰ ਜਾਈਦਾ ਹੈ।

## ਜਮਕੰਕਰੁ ਨੇੜਿ ਨ ਆਵਈ; ਫਿਰਿ ਬਹੁੜਿ ਨ ਮਰੀਐ ॥

ਜਮਕੰਕਰੁ = ਜਮਾਂ ਦੇ ਦੂਤ ਭੀ ਨੇੜਿ = ਨੇੜੇ ਨ = ਨਹੀਂ ਆਵਈ = ਆਉਂਦੇ ਅਤੇ ਫਿਰਿ = ਮੁੜ ਕੇ ਬਹੁੜਿ = ਵਾਰ ਵਾਰ ਮਰੀਐ = ਮਰੀਦਾ ਨ = ਨਹੀਂ ਹੈ।

## ਭਵ ਸਾਗਰੁ ਸੰਸਾਰੁ ਬਿਖੁ; ਸੋ ਪਾਰਿ ਉਤਰੀਐ ॥

ਭਵ = ਡਰ ਦਾ ਸਾਗਰੁ = ਸਮੁੰਦਰ ਜੋ ਸੰਸਾਰ = ਜਗਤ ਹੈ, ਇਸ ਵਿਚ ਜੰਮਣ ਮਰਣ ਰੂਪੀ **ਵਾ:** ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਪਈ ਹੋਈ ਹੈ, ਸੋ = ਉਸ ਤੋਂ ਨਾਮ ਦੇ ਜਹਾਜ਼ ਉਪਰ ਚੜ੍ਹ ਕੇ ਪਾਰ ਉਤਰੀਐ = ਉਤਰ ਜਾਈਦਾ ਹੈ।

## ਹਰਿ ਗੁਣ ਗੁੰਫਹੁ, ਮਨਿ ਮਾਲ ਹਰਿ; ਸਭ ਮਲੁ ਪਰਹਰੀਐ ॥

ਹੇ ਹਰਿ = ਹਰੀ ਦੇ ਪਿਆਰਿਓ! ਮਨਿ = ਹਿਰਦੇ ਰੂਪੀ ਸੂਤ ਵਿਚ ਹਰਿ = ਹਰੀ ਪਰਮੇਸ਼ਰ ਦੇ ਗੁਣ = ਸਤ ਸੰਤੋਖ, ਦਇਆ, ਧਰਮ, ਵਿਵੇਕ ਵੈਰਾਗ ਆਦਿਕ ਸ਼ੁਭ ਗੁਣਾਂ ਰੂਪੀ ਮਾਲ = ਮਾਲਾ ਨੂੰ ਗੁੰਫਹੁ = ਗੁੰਦਣਾ ਕਰੋ, ਜਿਸ ਨਾਲ ਤੁਹਾਡੀ ਸਭ = ਸਾਰੀ ਪਾਪਾਂ ਰੂਪੀ ਮਲੁ = ਮੈਲ ਪਰਹਰੀਐ = ਦੂਰ ਹੋ ਜਾਵੇਗੀ। ਜੈਸਾ ਕਿ :

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਬਿਖ ਮਲੰ ॥** *(ਸਹਸਕ੍ਰਿਤੀ ਮ: ੫, ਅੰਗ ੧੩੫੭)*

## ਨਾਨਕ ਪ੍ਰੀਤਮ ਮਿਲਿ ਰਹੇ; ਪਾਰਬ੍ਰਹਮ ਨਰਹਰੀਐ ॥੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪ੍ਰੀਤਮ = ਪਿਆਰੇ ਸਤਿਗੁਰੂ ਸਾਹਿਬ ਜੀ ਦੇ ਨਾਲ ਮਿਲਿ = ਮਿਲੇ ਰਹੇ = ਰਹਿੰਦੇ ਹਨ, ਉਹ ਪਾਰਬ੍ਰਹਮ = ਪਰਮੇਸ਼ਰ ਜੋ ਨਰਹਰੀਐ = ਨਰਾਂ ਦੇ ਹਰੇ ਭਰੇ ਕਰਨ ਵਾਲਾ ਹੈ **ਵਾ:** ਨਰਸਿੰਘ ਆਦਿਕ ਰੂਪ ਧਾਰਨ ਵਾਲਾ ਹੈ, ਉਸ ਵਿਚ ਮਿਲੇ ਰਹਿੰਦੇ ਹਨ **ਅਥਵਾ** ਜਿਹੜੇ ਪ੍ਰੀਤਮ = ਪ੍ਰੇਮੀ ਬਣ ਕੇ ਪਰਮ ਪ੍ਰੇਮ ਦੇ ਅਸ ਪਦ ਰੂਪ ਪਰਮੇਸ਼ਰ ਨਾਲ ਮਿਲ ਰਹੇ ਹਨ, ਉਹ ਤਾਂ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਜੋ ਨਿਰਗੁਣ ਸਰੂਪ ਹੈ ਅਤੇ ਨਰਹਰੀਐ = ਨਰ ਸਿੰਘ ਆਦਿਕ ਰੂਪਾਂ ਨੂੰ ਧਾਰਨ ਵਾਲਾ ਜੋ ਸਰਗੁਣ ਸਰੂਪ ਹੈ, ਉਸ ਦਾ ਸਰੂਪ ਹੀ ਹੋ ਗਏ ਹਨ ॥੧੧॥

## ਸਲੋਕ ਮਃ ੫ ॥
## ਨਾਨਕ ਆਏ ਸੇ ਪਰਵਾਣੁ ਹੈ; ਜਿਨ੍ ਹਰਿ ਵੁਠਾ ਚਿਤਿ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਸਾਰ ਵਿਚ ਜਨਮ ਧਾਰ ਕੇ ਆਏ ਹੋਏ ਸੇ = ਉਹ ਪਰਵਾਣੁ = ਪ੍ਰਮਾਣਨੀਕ ਹਨ, ਸਫਲੇ ਹਨ, ਜਿਨ੍ = ਜਿਨ੍ਹਾਂ ਦੇ ਚਿਤਿ = ਹਿਰਦੇ ਵਿਚ ਹਰਿ = ਹਰੀ ਪਰਮੇਸ਼ਰ ਵੁਠਾ = ਵਸ ਗਿਆ ਹੈ।

## ਗਾਲ੍ਹੀ ਅਲਪਲਾਲੀਆ; ਕੰਮਿ ਨ ਆਵਹਿ ਮਿਤ ॥੧॥

(**ਅਲ-ਪਲਾਲੀਆ** ਦਾ ਉਚਾਰਣ ਡੈਸ਼ ਲੱਗਾ ਕੇ ਹੈ)

ਹੇ ਮਿਤ = ਮਿੱਤਰ ਹੋਰ ਜੋ ਅਲਪਲਾਲੀਆ = ਅਸਤ ਵਿਅਸਤ, ਝੂਠੀਆਂ ਅਡੰਬਰ ਦੀਆਂ ਗਾਲ੍ਹੀ = ਗੱਲਾਂ ਮਾਰਨੀਆਂ ਹਨ, ਇਹ ਅੰਤ ਵੇਲੇ ਪਰਲੋਕ ਵਿਚ ਕੰਮ ਨ = ਨਹੀਂ ਆਵਹਿ = ਆਉਣਗੀਆਂ ॥੧॥

## ਮਃ ੫ ॥ ਪਾਰਬ੍ਰਹਮੁ ਪ੍ਰਭੁ ਦ੍ਰਿਸਟੀ ਆਇਆ; ਪੂਰਨ ਅਗਮ ਬਿਸਮਾਦ ॥

ਜੋ ਸਾਰੀਆਂ ਥਾਵਾਂ ਵਿਚ ਪੂਰਨ = ਪੂਰਿਤ ਅਗਮ = ਮਨ ਦੀ ਗੰਮਤਾ ਤੋਂ ਰਹਿਤ ਬਿਸਮਾਦ = ਅਸਚਰਜ ਸਰੂਪ ਹੈ। ਉਹੋ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਪ੍ਰਭੁ = ਪਰਮੇਸ਼ਰ ਉਨ੍ਹਾਂ ਦੀ ਦ੍ਰਿਸਟੀ = ਦ੍ਰਿਸ਼ਟੀ ਵਿਚ ਆਇਆ = ਆ ਗਿਆ ਹੈ।

**[ਅੰਗ ੩੨੧]**

## ਨਾਨਕ ਰਾਮ ਨਾਮੁ ਧਨੁ ਕੀਤਾ; ਪੂਰੇ ਗੁਰ ਪਰਸਾਦਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪੂਰੇ = ਪੂਰਨ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਦੁਆਰਾ ਰਾਮ = ਪਰਮੇਸ਼ਰ ਦੇ ਨਾਮੁ = ਨਾਮ ਨੂੰ ਆਪਣਾ ਧਨ ਬਣਾਉਣਾ ਕੀਤਾ ਹੈ ॥੨॥

## ਪਉੜੀ ॥ ਧੋਹੁ ਨ ਚਲੀ ਖਸਮ ਨਾਲਿ; ਲਬਿ ਮੋਹਿ ਵਿਗੁਤੇ ॥

ਹੇ ਭਾਈ! ਜਿਹੜੇ ਜੀਵ ਖਾਣ ਪੀਣ ਦੇ ਲਬਿ = ਲਾਲਚ ਅਤੇ ਸਰੀਰਾਂ ਦੇ ਮੋਹ = ਸਨੇਹ ਵਿਚ ਵਿਗੁਤੇ = ਖ਼ਰਾਬ ਹੋ ਰਹੇ ਹਨ, ਉਨ੍ਹਾਂ ਦੀ ਖਸਮ = ਮਾਲਕ ਵਾਹਿਗੁਰੂ ਦੇ ਨਾਲ ਧੋਹੁ = ਧ੍ਰੋਹ, ਧੋਖੇਬਾਜ਼ੀ ਨ = ਨਹੀਂ ਚਲੀ = ਚੱਲ ਸਕਦੀ। ਜੈਸਾ ਕਿ :

**ਆਂਖਨ ਭੀਤਰਿ ਤੇਲ ਕੌ ਡਾਰ ਸੁ ਲੋਗਨ ਨੀਰੁ ਬਹਾਇ ਦਿਖਾਵੈ ॥੩੦॥**

*(ਸ੍ਰੀ ਦਸਮ ਗ੍ਰੰਥ, ਪੰਨਾ ੭੧੫)*

ਸੋ ਅਜਿਹੀ ਧੋਖੇਬਾਜ਼ੀ ਨਹੀਂ ਚੱਲ ਸਕਦੀ।

## ਕਰਤਬ ਕਰਨਿ ਭਲੇਰਿਆ; ਮਦਿ ਮਾਇਆ ਸੁਤੇ ॥

(**ਕਰੱਤਬ** ਨਹੀਂ ਉਚਾਰਣਾ)

ਉਹ ਮਾਇਆ ਦੇ ਮਦਿ = ਨਸ਼ੇ ਵਿਚ **ਵਾ:** ਮਦਿ = ਸ਼ਰਾਬ ਪੀ ਪੀ ਕੇ **ਵਾ:** ਮਦਿ = ਹੰਕਾਰ ਦੇ ਅਮਲ ਵਿਚ ਪ੍ਰਮਾਦੀ ਹੋ ਕੇ ਸੁਤੇ = ਸੁੱਤੇ ਹੋਏ ਹਨ ਅਤੇ ਕਰਤਬ = ਕੌਤਕ ਤਾਂ ਭਲੇਰਿਆ = ਭਲੇ ਮਾਣਸਾਂ ਵਾਲੇ ਕਰਨਿ = ਕਰਦੇ ਹਨ **ਵਾ:** ਭੈੜੇ ਕਰਮ ਕਰਦੇ ਹਨ।

## ਫਿਰਿ ਫਿਰਿ ਜੂਨਿ ਭਵਾਈਅਨਿ੍; ਜਮ ਮਾਰਗਿ ਮੁਤੇ ॥

ਅਜਿਹੇ ਪੁਰਸ਼ ਫਿਰਿ ਫਿਰਿ = ਮੁੜ ਮੁੜ ਜੂਨਿ = ਜੂਨਾਂ ਵਿਚ ਭਵਾਈਅਨਿ੍ = ਭਵਾਏ ਜਾਣਗੇ ਅਤੇ ਜਮ = ਜਮਦੂਤਾਂ ਦੇ ਮਾਰਗਿ = ਰਸਤੇ ਵਿਚ ਮੁਤੇ = ਛੱਡੇ ਜਾਣਗੇ।

## ਕੀਤਾ ਪਾਇਨਿ ਆਪਣਾ; ਦੁਖ ਸੇਤੀ ਜੁਤੇ ॥

ਉਹ ਆਪਣਾ ਕੀਤਾ ਹੋਇਆ ਕਰਮ ਫਲ ਆਪ ਪਾਇਨਿ = ਪਾਉਣਗੇ ਅਤੇ ਦੁਖ = ਦੁਖਾਂ ਦੇ ਸੇਤੀ = ਨਾਲ ਜੁਤੇ = ਜੋੜੇ ਜਾਣਗੇ।

## ਨਾਨਕ ਨਾਇ ਵਿਸਾਰਿਐ; ਸਭ ਮੰਦੀ ਰੁਤੇ ॥੧੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਇ = ਨਾਮ ਨੂੰ ਵਿਸਾਰਿਐ = ਭੁਲਾਉਣ ਕਰ ਕੇ ਸਭ = ਸਾਰੀਆਂ ਰੁਤੇ = ਰੁੱਤਾਂ ਮੰਦੀ = ਮੰਦੀਆਂ ਹਨ, ਚਾਹੇ ਉਹ ਬਾਲਕ ਅਵਸਥਾ, ਜਵਾਨੀ, ਬੁਢੇਪੇ ਦੀ ਰੁੱਤ ਹੈ, ਚਾਹੇ ਬਸੰਤ, ਗ੍ਰੀਖਮ, ਪਾਵਸ, ਸਰਦ ਆਦਿ ਰੁੱਤਾਂ ਹਨ, ਚਾਹੇ ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਦੀ ਰੁੱਤ ਹੈ, ਸਭ ਅਵਸਥਾ ਰੂਪੀ ਰੁੱਤਾਂ ਮੰਦੀਆਂ ਹੀ ਹਨ॥੧੨॥

## ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ; ਸੁਖੁ ਸੋਇ ॥
## ਨਾਨਕ ਨਾਮਿ ਸਲਾਹਿਐ; ਮਨੁ ਤਨੁ ਸੀਤਲੁ ਹੋਇ ॥੧॥

ਜਦੋਂ ਉਠੰਦਿਆ = ਉੱਠਦੇ ਹਾਂ ਉਦੋਂ ਵੀ ਸਿਮਰਨ ਕਰੀਏ, ਜਦੋਂ ਬਹੰਦਿਆ = ਬੈਠਦੇ ਹਾਂ ਉਦੋਂ ਵੀ ਸਿਮਰਨ ਕਰੀਏ ਤੇ ਸਵੰਦਿਆ = ਸੌਣ ਲੱਗਿਆਂ ਭੀ ਸੁਖੁ = ਅਨੰਦ ਸਰੂਪ ਪਰਮੇਸ਼ਰ ਦੇ ਨਾਮ ਵਿਚ ਚਿਤ ਲਾ ਕੇ ਸੋਇ = ਸੌਣਾ ਕਰੀਏ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਪਰਮੇਸ਼ਰ ਦੇ ਨਾਮਿ = ਨਾਮ ਨੂੰ ਸਲਾਹਿਐ = ਸਲਾਹੁਣਾ ਕਰੀਏ ਤਾਂ ਮਨੁ = ਅੰਤਸ਼ਕਰਣ ਅਤੇ ਤਨੁ = ਸਰੀਰ ਦੋਵੇਂ ਹੀ ਸੀਤਲੁ = ਠੰਢੇ ਹੋਇ = ਹੋ ਜਾਂਦੇ ਹਨ **ਅਥਵਾ** ਇਸੇ ਪ੍ਰਕਾਰ ਸੰਸਾਰ ਤੋਂ ਉਠੰਦਿਆ = ਉਪਰਾਮ ਹੁੰਦਿਆਂ, ਬਹੰਦਿਆ = ਸਾਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ, ਸਵੰਦਿਆ = ਨਿਰਵਿਕਲਪ ਸਮਾਧੀ ਵਿਚ ਇਸਥਿਤ ਹੁੰਦਿਆਂ ਹੋਇਆਂ, ਨਾਮ ਨੂੰ ਜਪਦੇ ਹੋਇਆਂ ਸੁਖੁ = ਆਤਮਾ ਸੁਖ ਦੀ ਪ੍ਰਾਪਤੀ ਤੇ ਭਗਤੀ ਦੀ ਸੋਇ = ਸੋਭਾ ਪ੍ਰਾਪਤ ਹੁੰਦੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਨਾਮ ਨੂੰ ਸਲਾਹੁਣੇ ਕਰ ਕੇ ਮਨ ਤੇ ਤਨ ਦੋਵੇਂ ਸੀਤਲੁ = ਠੰਢੇ ਹੋ ਜਾਂਦੇ ਹਨ, ਭਾਵ ਮਨ ਵਿੱਚੋਂ ਸਾਰੇ ਸੰਸੇ ਨਾਸ ਹੋ ਜਾਂਦੇ ਹਨ ਤੇ ਤਨ ਵਿੱਚੋਂ ਸਭ ਵਿਕਾਰ ਨਾਸ ਹੋ ਜਾਂਦੇ ਹਨ॥੧॥

## ਮਃ ੫ ॥ ਲਾਲਚਿ ਅਟਿਆ ਨਿਤ ਫਿਰੈ; ਸੁਆਰਥੁ ਕਰੇ ਨ ਕੋਇ ॥

ਇਹ ਜੀਵ ਖਾਣ ਪੀਣ ਅਤੇ ਭੋਗਣ ਦੇ ਲਾਲਚਿ = ਲੋਭ ਵਿਚ ਅਟਿਆ = ਭਰਿਆ, ਪੂਰਿਆ ਹੋਇਆ ਨਿਤ = ਨਿਤਾਪ੍ਰਤੀ ਤੁਰਿਆ ਫਿਰੈ = ਫਿਰਦਾ ਰਹਿੰਦਾ ਹੈ, ਆਪ ਮੁਕਤ ਹੋਣ ਦਾ ਸੁਆਰਥੁ = ਆਪਣਾ ਪ੍ਰਯੋਜਨ ਕੋਇ = ਕੋਈ ਵੀ ਨ = ਨਹੀਂ ਪੂਰਾ ਕਰੇ = ਕਰਦਾ।

## ਜਿਸੁ ਗੁਰੁ ਭੇਟੈ ਨਾਨਕਾ; ਤਿਸੁ ਮਨਿ ਵਸਿਆ ਸੋਇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਨੂੰ ਗੁਰੂ ਜੀ ਭੇਟੇ = ਮਿਲੇ ਹਨ, ਤਿਸੁ = ਉਸ ਦੇ ਹੀ ਮਨਿ = ਹਿਰਦੇ ਵਿਚ ਸੋਇ = ਉਹ ਪਰਮੇਸ਼ਰ ਵਸਿਆ = ਵਸਦਾ ਹੈ॥੨॥

## ਪਉੜੀ ॥ ਸਭੇ ਵਸਤੂ ਕਉੜੀਆ; ਸਚੇ ਨਾਉ ਮਿਠਾ ॥

ਸਭੇ = ਸਾਰੀਆਂ ਹੀ ਸੰਸਾਰੀ, ਮਾਇਕੀ ਵਸਤੂ = ਵਸਤਾਂ ਅੰਤ ਨੂੰ ਕਉੜੀਆ = ਦੁਖਦਾਇਕ ਹਨ, ਕੇਵਲ ਸਚੇ = ਸਤ ਸਰੂਪ ਪਰਮੇਸ਼ਰ ਦਾ ਨਾਉ = ਨਾਮ ਹੀ ਮਿਠਾ = ਸਵਾਦਿਸ਼ਟ ਹੈ।

## ਸਾਦੁ ਆਇਆ ਤਿਨ ਹਰਿ ਜਨਾਂ; ਚਖਿ ਸਾਧੀ ਡਿਠਾ ॥

ਹੇ ਭਾਈ ! ਤਿਨ = ਉਨ੍ਹਾਂ ਹਰਿ = ਪਰਮੇਸ਼ਰ ਦੇ ਜਨਾਂ = ਭਗਤ ਜਨਾਂ, ਪਿਆਰਿਆਂ ਨੂੰ ਨਾਮ ਦਾ ਸਾਦੁ = ਸੁਆਦ ਆਇਆ ਹੈ, ਜਿਨ੍ਹਾਂ ਨੇ ਸਾਧੀ = ਸਾਧੂ ਮਹਾਂਪੁਰਖਾਂ ਦੇ ਨਾਲ ਚਖਿ = ਚਖ ਕੇ, ਧਾਰਨ ਕਰ ਕੇ ਡਿੱਠਾ ਵੇਖਿਆ ਹੈ।

## ਪਾਰਬ੍ਰਹਮਿ ਜਿਸੁ ਲਿਖਿਆ; ਮਨਿ ਤਿਸੈ ਵੁਠਾ ॥

ਪਾਰਬ੍ਰਹਮਿ = ਪਰਮੇਸ਼ਰ ਨੇ ਜਿਸੁ = ਜਿਨ੍ਹਾਂ ਦੇ ਪੂਰਬਲੇ ਕਰਮਾਂ ਦੇ ਪ੍ਰੇਰੇ ਹੋਏ ਨੇ ਨਿਸ਼ਕਾਮੀ ਜਾਣ ਕੇ ਸ੍ਰੇਸ਼ਟ ਉੱਤਮ ਲੇਖ ਲਿਖਿਆ = ਲਿਖ ਦਿੱਤਾ ਹੈ, ਤਿਸੈ = ਉਨ੍ਹਾਂ ਦੇ ਹੀ ਮਨਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵੁਠਾ = ਵਸਿਆ ਹੈ।

## ਇਕੁ ਨਿਰੰਜਨੁ ਰਵਿ ਰਹਿਆ; ਭਾਉ ਦੁਯਾ, ਕੁਠਾ ॥

(**ਦੁਯਾ** ਦਾ ਉਚਾਰਣ **ਦੁਇਆ** ਹੈ)

ਉਹ ਜਾਣਦੇ ਹਨ ਕਿ ਇਕੁ = ਇੱਕੋ ਹੀ ਨਿਰੰਜਨੁ = ਸ਼ੁਧ ਸਰੂਪ ਪਰਮੇਸ਼ਰ ਸਾਰੇ ਰਵਿ = ਵਿਆਪਕ ਹੋ ਰਿਹਾ ਹੈ, ਭਾਉ ਦੁਯਾ = ਦ੍ਵੈਤ ਭਾਵ ਨੂੰ ਕੁਠਾ = ਮਾਰ ਦਿੱਤਾ ਹੈ।

## ਹਰਿ ਨਾਨਕੁ ਮੰਗੈ ਜੋੜਿ ਕਰ; ਪ੍ਰਭੁ ਦੇਵੈ ਤੁਠਾ ॥੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਹਰਿ = ਪਰਮੇਸ਼ਰ ਦੇ ਪਾਸੋਂ ਦੋਵੇਂ ਕਰ = ਹੱਥ ਜੋੜਿ = ਜੋੜ ਕੇ ਨਾਮ ਦਾ ਦਾਨ ਮੰਗੈ = ਮੰਗਦੇ ਹਾਂ ਕਿ ਪ੍ਰਭ = ਪ੍ਰਭੂ ਤੁਠਾ = ਪ੍ਰਸੰਨ ਹੋ ਕੇ ਸਾਨੂੰ ਨਾਮ ਦਾ ਦਾਨ ਦੇਵੈ = ਦੇਣਾ ਕਰੇ ॥੧੩॥

## ਸਲੋਕ ਮਃ ੫ ॥
## ਜਾਚੜੀ ਸਾ ਸਾਰੁ; ਜੋ ਜਾਚੰਦੀ ਹੇਕੜੋ ॥

ਸਾ = ਉਹੋ ਵਸਤੂ ਹੀ ਜਾਚੜੀ = ਮੰਗਣੀ ਸਾਰੁ = ਸ੍ਰੇਸ਼ਟ ਹੈ ਜੋ = ਜਿਹੜੀ ਗੁਰੂ ਜੀ ਦੇ ਕੋਲੋਂ ਹੇਕੜੋ = ਕੇਵਲ ਇਕ ਪਰਮੇਸ਼ਰ ਦੀ ਪ੍ਰਾਪਤੀ ਰੂਪ ਜਾਚੰਦੀ = ਜਾਚਨਾ ਕਰਨੀ ਹੈ, ਮੰਗਣੀ ਹੈ **ਅਥਵਾ** ਮੰਗਣੀ ਉਹੋ ਚੰਗੀ ਹੈ, ਜਿਹੜੀ ਹੇਕੜੋ = ਇਕ ਪਰਮੇਸ਼ਰ ਦੀ ਭਗਤੀ ਨੂੰ ਜਾਚੰਦੀ = ਮੰਗਣੀ ਹੈ।

## ਗਾਲ੍ਹੀ ਬਿਆ ਵਿਕਾਰ; ਨਾਨਕ ਧਣੀ ਵਿਹੂਣੀਆ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਧਣੀ = ਮਾਲਕ ਵਾਹਿਗੁਰੂ ਦੀ ਪ੍ਰਾਪਤੀ ਤੋਂ ਵਿਹੂਣੀਆ = ਬਿਨਾਂ ਹੋਰ ਬਿਆ = ਦੂਜੀਆਂ ਸਾਰੀਆਂ ਗਾਲ੍ਹੀ = ਗੱਲਾਂ ਵਿਕਾਰ = ਬਦਲ ਜਾਣ ਵਾਲੀਆਂ ਹਨ, ਭਾਵ ਨਾਸ ਹੋ ਜਾਣ ਵਾਲੀਆਂ ਹਨ **ਵਾ:** ਵਿਕਾਰ ਪੈਦਾ ਕਰਨ ਵਾਲੀਆਂ ਹਨ **ਵਾ:** (ਵਿ+ਕਾਰ) ਦੂਸਰੀਆਂ ਹੋਰ ਕਾਰਾਂ ਨੂੰ ਪੈਦਾ ਕਰਨ ਵਾਲੀਆਂ ਹਨ ॥੧॥

## ਮਃ ੫ ॥ ਨੀਹਿ ਜਿ ਵਿਧਾ ਮੰਨੁ; ਪਛਾਣੂ ਵਿਰਲੋ ਥਿਓ ॥

ਪਰਮਾਤਮਾ ਦੇ ਨੀਹਿ = ਪ੍ਰੇਮ ਵਿਚ ਜਿ = ਜਿਸ ਨੇ ਆਪਣਾ ਮੰਨੁ = ਹਿਰਦਾ ਵਿਧਾ = ਵਿੰਨ੍ਹਣਾ ਕੀਤਾ ਹੈ ਭਾਵ ਤਦਾਕਾਰ ਕੀਤਾ ਹੋਇਆ ਹੈ, ਉਨ੍ਹਾਂ ਦਾ ਪਛਾਣੂ = ਪਛਾਣ ਕਰਨ ਵਾਲਾ ਕੋਈ ਵਿਰਲੋ = ਵਿਰਲਾ ਵਿਰਲਾ ਹੀ ਥਿਓ = ਹੋਇਆ ਹੈ। ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥** *(ਸਲੋਕ ਫਰੀਦ ਜੀ, ਅੰਗ ੧੩੮੪)*

## ਜੋੜਣਹਾਰਾ ਸੰਤੁ; ਨਾਨਕ ਪਾਧਰੁ ਪਧਰੋ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਵਿਚ ਬਿਰਤੀ ਜੋੜਨਹਾਰਾ = ਜੋੜਨ ਵਾਲਾ ਸੰਤ = ਭਗਤ ਜਨ ਕੋਈ ਵਿਰਲਾ ਹੀ ਹੈ ਅਤੇ ਪਰਮੇਸ਼ਰ ਦੇ ਗਿਆਨ, ਪ੍ਰਾਪਤੀ ਦਾ ਪਾਧਰੁ = ਰਸਤਾ ਪਧਰੋ = ਪੱਧਰਾ ਹੀ ਹੈ ॥੨॥

## ਪਉੜੀ ॥ ਸੋਈ ਸੇਵਿਹੁ ਜੀਅੜੇ; ਦਾਤਾ ਬਖਸਿੰਦੁ ॥

ਹੇ ਜੀਅੜੇ = ਜੀਵ ! ਸੋਈ = ਉਹੀ ਪਰਮੇਸ਼ਰ ਦਾ ਸੇਵਿਹੁ = ਸੇਵਨ ਕਰਿਆ ਕਰੋ, ਜਿਹੜਾ ਸਾਰਿਆਂ ਨੂੰ ਦਾਤਾਂ ਦੇਣ ਵਾਲਾ ਦਾਤਾ = ਦਾਨੀ ਹੈ ਅਤੇ ਬਖਸਿੰਦੁ = ਬਖ਼ਸ਼ਿਸ਼ ਕਰਨ ਵਾਲਾ, ਬਖ਼ਸ਼ਣ ਵਾਲਾ ਹੈ।

## ਕਿਲਵਿਖ ਸਭਿ ਬਿਨਾਸੁ ਹੋਨਿ; ਸਿਮਰਤ ਗੋਵਿੰਦੁ ॥

ਗੋਵਿੰਦ = ਪਰਮੇਸ਼ਰ ਦਾ ਸਿਮਰਤ = ਸਿਮਰਨ ਕਰਨ ਨਾਲ ਸਭਿ = ਸਾਰੇ ਕਿਲਵਿਖ = ਪਾਪ ਬਿਨਾਸੁ = ਵਿਸ਼ੇਸ਼ ਕਰ ਕੇ ਨਾਸ ਹੋਨਿ = ਹੋ ਜਾਂਦੇ ਹਨ।

## ਹਰਿ ਮਾਰਗੁ ਸਾਧੂ ਦਸਿਆ; ਜਪੀਐ ਗੁਰਮੰਤੁ ॥

ਹਰਿ = ਹਰੀ ਦੀ ਪ੍ਰਾਪਤੀ ਦਾ ਨਾਮ, ਗਿਆਨ ਰੂਪੀ ਮਾਰਗੁ = ਰਸਤਾ ਸਾਧੂ = ਸ੍ਰੇਸ਼ਟ ਗੁਰਾਂ **ਵਾ:** ਸਾਧ ਜਨਾਂ ਨੇ ਦਸਿਆ = ਦੱਸਣਾ ਕੀਤਾ ਹੈ, ਇਸ ਕਰ ਕੇ ਗੁਰਮੰਤੁ = ਗੁਰਾਂ ਦੇ ਦਿੱਤੇ ਹੋਏ ਮੰਤ੍ਰ (ਵਾਹਿਗੁਰੂ) ਨੂੰ ਜਪੀਐ = ਜਪਣਾ ਕਰੀਏ।

## ਮਾਇਆ ਸੁਆਦ ਸਭਿ ਫਿਕਿਆ; ਹਰਿ ਮਨਿ ਭਾਵੰਦੁ ॥

ਮਾਇਆ ਦੇ ਸੁਆਦ = ਰਸ ਸਭਿ = ਸਾਰੇ ਫਿਕਿਆ = ਫਿੱਕੇ ਹਨ, ਬੇਰਸੀ ਕਰਨ ਵਾਲੇ ਹਨ **ਵਾ:** ਫੈਂਕ ਦੇਣ ਵਾਲੇ ਹਨ, ਸਾਡੇ ਤਾਂ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਹੀ ਭਾਵੰਦੁ = ਭਾਉਂਦਾ ਹੈ।

## ਧਿਆਇ ਨਾਨਕ ਪਰਮੇਸਰੈ; ਜਿਨਿ ਦਿਤੀ ਜਿੰਦੁ ॥੧੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਉਸ ਪਰਮੇਸਰੈ = ਪਰਮਾਤਮਾ ਨੂੰ ਧਿਆਇ = ਧਿਆਉਣਾ ਕਰੀਏ, ਜਿਨਿ = ਜਿਸ ਵਾਹਿਗੁਰੂ ਨੇ ਸਾਨੂੰ ਜਿੰਦੁ = ਜ਼ਿੰਦਗੀ, ਜਾਨ **ਵਾ:** ਆਤਮ ਵਿਸ਼ੈਣੀ ਬੁੱਧੀ ਦਿਤੀ = ਦੇਣਾ ਕੀਤੀ ਹੈ ॥੧੪॥

## ਸਲੋਕ ਮਃ ੫ ॥ ਵਤ ਲਗੀ ਸਚੇ ਨਾਮ ਕੀ; ਜੋ ਬੀਜੇ ਸੋ ਖਾਇ ॥

ਇਸ ਮਨੁੱਖਾ ਜਨਮ ਵਿਚ **ਵਾ:** ਕਲਿਜੁਗ ਦੇ ਸਮੇਂ ਵਿਚ, ਪਰਮੇਸ਼ਰ ਦੇ ਸੱਚੇ ਨਾਮ ਕੀ = ਦੀ ਵਤ = ਵਤ੍ਰ

ਲੱਗੀ ਹੋਈ ਹੈ, ਜੋ = ਜਿਹੜੇ ਇਸ ਮਨੁੱਖਾਂ ਜਨਮ ਵਿਚ ਸ੍ਵਣ ਕਰਨ ਰੂਪ ਬੀਜੇ = ਬੀਜਣਗੇ ਸੋ = ਉਹੋ ਹੀ ਮੰਨਣ ਕਰਨ ਰੂਪ ਖਾਇ = ਖਾਣਗੇ, ਮੰਨਣ ਕਰ ਕੇ ਲਾਭ ਪ੍ਰਾਪਤ ਹੋਵੇਗਾ।

## ਤਿਸਹਿ ਪਰਾਪਤਿ ਨਾਨਕਾ; ਜਿਸ ਨੋ ਲਿਖਿਆ ਆਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸਹਿ = ਉਸ ਨੂੰ ਹੀ ਇਹ ਦਾਤ ਪਰਾਪਤਿ = ਮਿਲਦੀ ਹੈ, ਪ੍ਰਾਪਤ ਹੁੰਦੀ ਹੈ, ਜਿਸ ਨੋ = ਨੂੰ ਧੁਰੋਂ **ਵਾ:** ਪੂਰਬਲੇ ਨਿਸ਼ਕਾਮ ਕਰਮਾਂ ਦਾ ਲੇਖ ਲਿਖਿਆ ਹੋਇਆ, ਇਸ ਜਨਮ ਵਿਚ ਆਇ = ਆ ਕੇ ਮਿਲਦਾ ਹੈ **ਵਾ:** ਜਿਸ ਨੇ ਸਤਿਗੁਰਾਂ ਦੀ ਸ਼ਰਨ ਵਿਚ ਆਇ = ਆ ਕੇ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਲਿਖਿਆ = ਲਿਖਣਾ ਕੀਤਾ ਹੈ ॥੧॥

## ਮਃ ੫ ॥ ਮੰਗਣਾ ਤ ਸਚੁ ਇਕੁ; ਜਿਸੁ ਤੁਸਿ ਦੇਵੈ ਆਪਿ ॥

ਹੇ ਭਾਈ ! ਜੇਕਰ ਮੰਗਣਾ = ਮੰਗ ਕਰਨੀ ਹੈ ਤ = ਤਾਂ ਇਕੁ = ਇਕ ਸਚੁ = ਸੱਚੇ ਨਾਮ ਨੂੰ ਹੀ ਮੰਗੀਏ, ਜਿਸ ਦੇ ਤਾਈਂ ਪਰਮੇਸ਼ਰ ਤੁਸਿ = ਪ੍ਰਸੰਨ ਹੋ ਕੇ ਆਪਿ = ਆਪ ਦੇਵੈ = ਦਿੰਦਾ ਹੈ, ਉਸ ਨੂੰ ਹੀ ਸੱਚਾ ਨਾਮ ਪ੍ਰਾਪਤ ਹੁੰਦਾ ਹੈ।

## ਜਿਤੁ ਖਾਧੈ ਮਨੁ ਤ੍ਰਿਪਤੀਐ; ਨਾਨਕ ਸਾਹਿਬ ਦਾਤਿ ॥੨॥

ਜਿਤੁ = ਜਿਸ ਅੰਮ੍ਰਿਤ ਨਾਮ ਦੇ ਖਾਧੈ = ਖਾਣ ਨਾਲ, ਧਾਰਨ ਕਰਨ ਨਾਲ ਮਨ = ਹਿਰਦਾ ਤ੍ਰਿਪਤੀਐ = ਰੱਜ ਜਾਂਦਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਨਾਮ ਉਸ ਸਾਹਿਬ = ਮਾਲਕ ਪਰਮੇਸ਼ਰ ਦੀ ਹੀ ਦਿੱਤੀ ਦਾਤਿ = ਦਾਤ ਹੈ ॥੨॥

## ਪਉੜੀ ॥ ਲਾਹਾ ਜਗ ਮਹਿ ਸੇ ਖਟਹਿ; ਜਿਨ ਹਰਿ ਧਨੁ ਰਾਸਿ ॥

ਇਸ ਜਗ = ਸੰਸਾਰ ਦੇ ਮਹਿ = ਵਿਚ ਅੰਮ੍ਰਿਤ ਨਾਮ ਦੇ ਜਪਣ ਦਾ ਬ੍ਰਹਮ ਗਿਆਨ ਦਾ, ਆਤਮਾ ਅਨੰਦ ਦਾ ਲਾਹਾ = ਲਾਭ ਸੇ = ਉਹੋ ਪੁਰਸ਼ ਖਟਹਿ = ਖੱਟਦੇ, ਭਾਵ ਲਾਭ ਪ੍ਰਾਪਤ ਕਰਦੇ ਹਨ। ਜਿਨ = ਜਿਨ੍ਹਾਂ ਦੇ ਪਾਸ ਹਰਿ = ਹਰੀ ਦੇ ਨਾਮ ਰੂਪੀ ਧਨੁ ਦੀ ਸ਼ਰਧਾ ਰੂਪੀ ਰਾਸਿ = ਪੂੰਜੀ ਹੈ।

## ਦੁਤੀਆ ਭਾਉ ਨ ਜਾਣਨੀ; ਸਚੇ ਦੀ ਆਸ ॥

ਉਹ ਦੁਤੀਆ ਭਾਉ = ਦ੍ਵੈਤ-ਭਾਵ ਨੂੰ ਜਾਣਨੀ = ਜਾਣਦੇ ਹੀ ਨ = ਨਹੀਂ ਹਨ, ਇਕ ਸਚੇ = ਸਤ ਸਰੂਪ ਅਕਾਲ ਪੁਰਖ ਦੀ ਹੀ ਆਸ = ਟੇਕ ਰੱਖਦੇ ਹਨ।

## ਨਿਹਚਲੁ ਏਕੁ ਸਰੇਵਿਆ; ਹੋਰੁ ਸਭ ਵਿਣਾਸੁ ॥

ਉਨ੍ਹਾਂ ਨੇ ਏਕ = ਅਦ੍ਵੈਤ ਰੂਪ ਅਤੇ ਨਿਹਚਲੁ = ਅਚੱਲ ਸਰੂਪ ਦਾ ਹੀ ਸਰੇਵਿਆ = ਭਜਨ ਕੀਤਾ ਹੈ, ਹੋਰੁ ਸਭ = ਸਾਰਾ ਕੁਝ ਵਿਣਾਸੁ = ਨਾਸ ਹੋਣ ਵਾਲਾ ਸਮਝਿਆ ਹੋਇਆ ਹੈ।

## ਪਾਰਬ੍ਰਹਮੁ ਜਿਸੁ ਵਿਸਰੈ; ਤਿਸੁ ਬਿਰਥਾ ਸਾਸੁ ॥

ਹੇ ਭਾਈ ! ਜਿਸ ਨੂੰ ਪਾਰਬ੍ਰਹਮੁ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ, ਤਿਸੁ = ਉਸ ਦੇ ਲਏ ਹੋਏ ਸਾਸੁ = ਸ੍ਵਾਸ ਸਭ ਬਿਰਥਾ = ਵਿਅਰਥ ਹੀ ਹਨ।

## ਕੰਠਿ ਲਾਇ ਜਨ ਰਖਿਆ; ਨਾਨਕ ਬਲਿ ਜਾਸੁ ॥੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਆਪਣੇ ਜਨ = ਭਗਤਾਂ ਨੂੰ ਆਪਣਾ ਸਿਮਰਨ ਕਰਾ ਕੇ ਅਭੇਦ ਨਿਸਚੇ ਰੂਪੀ ਕੰਠਿ = ਗਲੇ ਨਾਲ ਲਾਇ = ਲਗਾ ਕੇ ਰਖਿਆ = ਰੱਖਦਾ ਹੈ, ਅਸੀਂ ਉਸ ਵਾਹਿਗੁਰੂ ਤੋਂ ਬਲਿ = ਬਲਿਹਾਰ ਕੁਰਬਾਨ ਜਾਸੁ = ਜਾਂਦੇ ਹਾਂ ॥੧੫॥

## ਸਲੋਕ ਮਃ ੫ ॥

**ਉਥਾਨਕਾ :** ਇਕ ਵਾਰ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਵਰਖਾ ਨਾ ਹੋਣ ਕਰ ਕੇ ਔੜ ਲੱਗ ਗਈ ਸੀ, ਸਿੱਖ ਸੰਗਤਾਂ ਨੇ ਸਤਿਗੁਰੂ ਸਾਹਿਬ ਜੀ ਪਾਸ ਆਣ ਕੇ ਬੇਨਤੀ ਕੀਤੀ ਕਿ ਮਹਾਰਾਜ ਵਰਖਾ ਨਹੀਂ ਹੋ ਰਹੀ, ਜਿਸ ਕਰਕੇ ਸਭ ਖੇਤੀਆਂ ਸੁੱਕਦੀਆਂ ਜਾ ਰਹੀਆਂ ਹਨ, ਆਪ ਜੀ ਕਿਰਪਾ ਕਰੋ ! ਉਸ ਵੇਲੇ ਸਤਿਗੁਰੂ ਜੀ ਕਹਿਣ ਲੱਗੇ ਕਿ ਹਰਿਮੰਦਰ ਸਾਹਿਬ ਵਿਚ ਜਾ ਕੇ ਅਰਦਾਸ ਕਰੋ, ਗੁਰੂ ਰਾਮਦਾਸ ਜੀ ਕਿਰਪਾ ਕਰਕੇ ਮੀਂਹ ਪੁਆ ਦੇਣਗੇ, ਜਦੋਂ ਸੰਗਤਾਂ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਹਰਿਮੰਦਰ ਸਾਹਿਬ ਅਰਦਾਸ ਕੀਤੀ ਤਾਂ ਮੀਂਹ ਪੈ ਗਿਆ ਜਿਸ ਕਰਕੇ ਸਭ ਔੜ ਚੁੱਕੀ ਗਈ, ਸਾਰੇ ਪਾਸੇ ਹਰਿਆਵਲਤਾ ਛਾ ਗਈ, ਉਸ ਵੇਲੇ ਗੁਰੂ ਜੀ ਨੇ ਇਹ ਪਾਵਨ ਸ਼ਬਦ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਬੈਠ ਕੇ ਉਚਾਰਨ ਕੀਤਾ।

## ਪਾਰਬ੍ਰਹਮਿ ਫੁਰਮਾਇਆ; ਮੀਹੁ ਵੁਠਾ ਸਹਜਿ ਸੁਭਾਇ ॥
## ਅੰਨੁ ਧੰਨੁ ਬਹੁਤੁ ਉਪਜਿਆ; ਪ੍ਰਿਥਮੀ ਰਜੀ ਤਿਪਤਿ ਅਘਾਇ ॥

(**ਰੱਜੀ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਭਾਈ ! ਪਾਰਬ੍ਰਹਮਿ = ਪਰਮੇਸ਼ਰ ਨੇ ਫੁਰਮਾਇਆ = ਫ਼ੁਰਮਾਉਣਾ ਕੀਤਾ ਤਾਂ ਸਹਜਿ ਸੁਭਾਇ = ਸੁਤੇ-ਸਿਧ ਸੁਭਾਵਿਕ ਹੀ ਮੀਹੁ = ਮੀਂਹ, ਬੱਦਲ ਵੁਠਾ = ਵਰਸ ਪਿਆ, ਜਿਸ ਕਰਕੇ ਪ੍ਰਿਥਵੀ = ਧਰਤੀ ਤਿਪਤਿ = ਪ੍ਰਸੰਨ ਹੋ ਕਰ ਕੇ ਰਜੀ = ਰੱਜ ਗਈ ਅਤੇ ਜੋ ਇਸ ਅੰਦਰ ਔੜ ਲੱਗ ਗਈ ਸੀ, ਉਸ ਵੱਲੋਂ ਵੀ ਅਘਾਇ = ਤ੍ਰਿਪਤਿ ਹੋ ਗਈ, ਬਹੁਤ ਸਾਰਾ ਅੰਨ ਵੀ ਹੋ ਗਿਆ, ਜਿਸ ਕਰਕੇ ਧਨ ਵੀ ਬਹੁਤ ਹੋ ਗਿਆ **ਅਥਵਾ** ਪਾਰਬ੍ਰਹਮਿ = ਅਕਾਲ ਪੁਰਖ ਨੇ ਜਦੋਂ ਫੁਰਮਾਇਆ = ਫ਼ੁਰਮਾਉਣਾ ਕੀਤਾ ਤਾਂ ਸਤਿਗੁਰੂ ਨਾਨਕ ਦੇਵ ਜੀ, ਸਤਿਗੁਰੂ ਰਾਮਦਾਸ ਸਾਹਿਬ ਜੀ ਨੇ ਬੱਦਲ ਰੂਪ ਹੋ ਸਹਜਿ ਸੁਭਾਇ = ਸੁਤੇ-ਸਿਧ ਸੁਭਾਵਿਕ ਹੀ ਅੰਮ੍ਰਿਤ ਨਾਮ ਦੀ ਵਰਖਾ ਕੀਤੀ। ਜਿਸ ਕਰਕੇ ਸ਼ੁਭ ਗੁਣਾਂ ਰੂਪੀ ਅੰਨ ਅਤੇ ਨਾਮ ਰੂਪੀ ਧਨ ਬਹੁਤ ਭਾਰੀ ਪੈਦਾ ਹੋ ਗਿਆ, ਜਗਿਆਸੂ ਦੀ ਬੁੱਧ ਰੂਪ ਧਰਤੀ ਵੀ ਰਜੀ = ਰੱਜ ਗਈ, ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤਿਪਤ = ਤ੍ਰਿਪਤ ਹੋ ਗਿਆ ਅਤੇ ਪਰਲੋਕ ਦੇ ਪਦਾਰਥਾਂ ਵੱਲੋਂ ਭੀ ਅਘਾਇ = ਰੱਜ ਗਿਆ **ਵਾ:** ਆਤਮ ਵਿਸ਼ੈਣੀ ਬੁੱਧੀ ਕਰਕੇ ਅਘਾਇ = ਰੱਜ ਗਿਆ।

## ਸਦਾ ਸਦਾ ਗੁਣ ਉਚਰੈ; ਦੁਖੁ ਦਾਲਦੁ ਗਇਆ ਬਿਲਾਇ ॥

ਉਹ ਜਗਿਆਸੂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਪਰਮੇਸ਼ਰ ਦੀਆਂ ਗੁਣ = ਸਿਫ਼ਤਾਂ ਨੂੰ ਉਚਰੈ = ਉਚਾਰਦਾ ਹੈ, ਜਿਸ ਕਰਕੇ ਉਸ ਦਾ ਜੰਮਣ ਮਰਣ ਦਾ ਦੁਖ ਅਤੇ ਦਾਲਦੁ = ਦਲਿੱਦਰ ਆਦਿ ਬਿਲਾਇ = ਨਾਸ ਹੋ ਗਇਆ = ਗਿਆ ਹੈ **ਵਾ:** ਅਵਿੱਦਿਆ ਰੂਪੀ ਬਿਲਾਇ = ਬਲਾਅ ਦਾ ਡਰ ਵੀ ਨਾਸ਼ ਹੋ ਗਿਆ ਹੈ।

## ਪੂਰਬਿ ਲਿਖਿਆ ਪਾਇਆ; ਮਿਲਿਆ ਤਿਸੈ ਰਜਾਇ ॥

ਉਸ ਨੇ ਪੂਰਬਿ = ਪਿਛਲੇ ਲਿਖਿਆ = ਲਿਖੇ ਪੁੰਨ ਕਰਮਾਂ ਦੇ ਅਨੁਸਾਰ ਇਹ ਫਲ ਪਾਇਆ = ਪਾ ਲਿਆ

ਹੈ **ਵਾ:** ਜਿਸ ਨੇ ਜਨਮ ਤੋਂ ਲੈ ਕੇ ਗੁਰਾਂ ਦੇ ਉਪਦੇਸ਼ ਨੂੰ ਹਿਰਦੇ ਵਿਚ ਲਿਖਿਆ ਹੈ, ਤਿਸੈ = ਉਸ ਨੂੰ ਗੁਰਾਂ ਦੀ ਰਜਾਇ = ਆਗਿਆ ਮੰਨਣ ਕਰ ਕੇ ਪਰਮਾਤਮਾ ਮਿਲਿਆ ਹੈ **ਵਾ:** ਜੋ ਰਜਾਇ = ਆਗਿਆ ਭਾਵ ਹੁਕਮ ਚਲਾਉਣ ਵਾਲਾ ਪਰਮੇਸ਼ਰ ਹੈ, ਉਹ ਮਿਲਿਆ ਹੈ।

## ਪਰਮੇਸਰਿ ਜੀਵਾਲਿਆ; ਨਾਨਕ ਤਿਸੈ ਧਿਆਇ ॥੧॥

ਇਉਂ ਉਹ ਜਗਿਆਸੂ ਪਰਮੇਸਰਿ = ਪਰਮਾਤਮਾ ਨੇ ਜੀਵਨ ਮੁਕਤੀ ਦਾ ਦਾਨ ਦੇ ਕੇ ਆਤਮਿਕ ਜੀਵਨ ਵੱਲੋਂ ਜੀਵਾਲਿਆ = ਜਿਊਂਦਾ ਕੀਤਾ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਲਈ ਉਹ ਜਗਿਆਸੂ ਤਿਸੈ = ਉਸ ਪਰਮੇਸ਼ਰ ਨੂੰ ਹਰ ਵਕਤ ਧਿਆਇ = ਧਿਆਉਂਦਾ ਰਹਿੰਦਾ ਹੈ ॥੧॥

**[ਅੰਗ ੩੨੨]**

## ਮਃ ੫ ॥ ਜੀਵਨ ਪਦੁ ਨਿਰਬਾਣੁ; ਇਕੋ ਸਿਮਰੀਐ ॥

ਨਿਰਬਾਣੁ = ਬੰਧਨਾਂ ਤੋਂ ਰਹਿਤ ਕਰਨ ਵਾਲੀ **ਵਾ:** ਬਾਣੁ = ਦੁੱਖਾਂ ਤੋਂ ਰਹਿਤ ਕਰਨ ਵਾਲੀ ਜੀਵਨ ਪਦੁ = ਜੀਵਨ ਮੁਕਤੀ ਦੀ ਪਦਵੀ ਨੂੰ ਦੇਣ ਵਾਲਾ ਇਕੋ = ਇਕ ਪਰਮੇਸ਼ਰ ਦਾ ਨਾਮ ਹੈ, ਉਸੇ ਨੂੰ ਸਿਮਰੀਐ = ਸਿਮਰਨਾ ਕਰੀਏ **ਅਥਵਾ** ਨਿਰਬਾਣ ਪਦੁ = ਪਦਵੀ ਦੇ ਦੇਣ ਵਾਲੇ ਸਾਰਿਆਂ ਦੇ ਜੀਵਨ ਰੂਪ ਇੱਕੋ ਪਰਮੇਸ਼ਰ ਨੂੰ ਸਿਮਰਨਾ ਕਰੀਏ।

## ਦੂਜੀ ਨਾਹੀ ਜਾਇ; ਕਿਨਿ ਬਿਧਿ ਧੀਰੀਐ ॥

ਦੂਜੀ = ਦੂਸਰੀ ਹੋਰ ਕੋਈ ਜਾਇ = ਜਗ੍ਹਾ ਨਾਹੀ = ਨਹੀਂ ਹੈ, ਜਿਥੇ ਜਾ ਕੇ ਇਸਥਿਤ ਹੋਵਾਂਗੇ, ਫਿਰ ਕਿਨਿ = ਕਿਹੜੀ ਬਿਧਿ = ਬਿਧੀ ਨਾਲ ਆਪਾਂ ਧੀਰੀਐ = ਧੀਰਜ ਪਕੜਾਂਗੇ।

## ਡਿਠਾ ਸਭੁ ਸੰਸਾਰੁ; ਸੁਖੁ ਨ ਨਾਮ ਬਿਨੁ ॥

ਹੇ ਭਾਈ! ਅਸੀਂ ਸਭੁ = ਸਾਰੇ ਸੰਸਾਰੁ = ਜਗਤ ਦੇ ਤਾਈਂ ਡਿਠਾ = ਵੇਖਿਆ ਹੈ, ਇਕ ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਕਿਸੇ ਨੂੰ ਸੁਖ ਨਹੀਂ ਹੈ।

## ਤਨੁ ਧਨੁ ਹੋਸੀ ਛਾਰੁ; ਜਾਣੈ ਕੋਇ ਜਨੁ ॥

ਇਹ ਤਨੁ = ਸਰੀਰ ਵੀ ਅਤੇ ਧਨੁ = ਬਿਭੂਤੀ ਆਦਿਕ ਵੀ ਸਭ ਅੰਤ ਨੂੰ ਛਾਰੁ = ਸੁਆਹ ਹੋਸੀ = ਹੋ ਜਾਵੇਗਾ। ਇਸ ਗੱਲ ਨੂੰ ਕੋਇ = ਕੋਈ ਜਨ = ਭਗਤ ਜਨ ਹੀ ਜਾਣੈ = ਜਾਣਦਾ ਹੈ।

## ਰੰਗ ਰੂਪ ਰਸ ਬਾਦਿ; ਕਿ ਕਰਹਿ ਪਰਾਣੀਆ ॥

ਸੁੰਦਰ ਰੰਗ = ਵਰਣ ਬਣਾ ਲੈਣਾ, ਰੂਪ = ਸੋਹਣਾ ਸਰੂਪ ਬਣਾ ਲੈਣਾ, ਸ਼ਰਾਬਾਂ ਆਦਿ ਦੇ ਰਸ = ਸੁਆਦ ਲੈਣੇ **ਵਾ:** ਰੰਗ ਰੂਪ ਰਸ = ਵਿਸ਼ੇ (ਸ਼ਬਦ ਸਪਰਸ਼, ਰੂਪ ਰਸ ਗੰਧ) ਵਿਚ ਲੱਗ ਕਰ ਕੇ ਬਾਦਿ = ਝਗੜੇ ਆਦਿ ਇਹੋ ਜਿਹੇ ਮੰਦ ਕਰਮ ਹੇ ਪਰਾਣੀਆ = ਪ੍ਰਾਣਾਧਾਰੀ ਜੀਵ ਤੂੰ ਕਿ = ਕਿਸ ਵਾਸਤੇ ਕਰਹਿ = ਕਰਦਾ ਹੈਂ **ਅਥਵਾ** ਸੋਹਣਿਆਂ ਰੂਪ = ਸਰੂਪਾਂ ਵਿਚ ਰਸ = ਪ੍ਰੇਮ ਕਰਨਾ ਚੰਗੇ ਚੰਗੇ ਰੰਗ = ਤਮਾਸ਼ੇ ਵੇਖਣੇ ਹੋ **ਵਾ:** ਰੂਪ = ਅਕਾਰ ਬਣਾ ਬਣਾ ਕੇ ਨਟਾਂ ਦੀ ਨਿਆਈਂ ਤਮਾਸ਼ੇ ਕਰਨੇ **ਵਾ:** ਰੰਗ = ਸ਼ਬਦਾਦਿ ਵਿਸ਼ਿਆਂ ਵਿਚ ਫੱਸਣਾ ਆਦਿ ਇਹ ਸਭ ਤਾਂ ਬਾਦਿ = ਬਿਅਰਥ ਹੀ ਹਨ।

## ਜਿਸੁ ਭੁਲਾਏ ਆਪਿ; ਤਿਸੁ ਕਲ ਨਹੀ ਜਾਣੀਆ ॥

ਹੇ ਭਾਈ ! ਇਉਂ ਸਮਝ ਲਵੋ ਕਿ ਜਿਸ ਨੂੰ ਪਰਮੇਸ਼ਰ ਨੇ ਆਪਿ = ਆਪ ਹੀ ਆਪਣੇ ਸਰੂਪ ਵੱਲੋਂ ਭੁਲਾਏ = ਭੁਲਾ ਦਿੱਤਾ ਹੈ, ਤਿਸੁ = ਉਸ ਨੇ ਉਸ ਪ੍ਰਭੂ ਦੀ ਕਲ = ਸ਼ਕਤੀ **ਵਾ:** ਕਲ = ਸ਼ਾਂਤੀ ਉੱਕਾ ਹੀ ਨਹੀਂ ਜਾਣੀਆ = ਜਾਣੀ **ਵਾ:** ਉਸ ਨੇ ਜਗਤ ਤੋਂ ਉਧਰਨ ਦੀ ਕਲ = ਜੁਗਤੀ ਹੀ ਨਹੀਂ ਜਾਣੀ।

## ਰੰਗਿ ਰਤੇ ਨਿਰਬਾਣੁ; ਸਚਾ ਗਾਵਹੀ ॥

ਜੋ ਨਿਰਬਾਣੁ = ਬੰਧਨਾਂ ਤੋਂ ਰਹਿਤ ਪਰਮੇਸ਼ਰ ਦੇ **ਵਾ:** ਨਿਰਬਾਣੁ = ਦੁੱਖਾਂ ਤੋਂ ਰਹਿਤ ਪਦਵੀ ਨੂੰ ਪਾਉਣ ਵਾਸਤੇ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਰਤੇ = ਤਦਾਕਾਰ ਹੋਇਆ ਹੈ, ਉਹ ਸਚਾ = ਸੱਚ ਸਰੂਪ ਪਰਮੇਸ਼ਰ ਦੇ ਜਸ ਨੂੰ ਹਰ ਵੇਲੇ ਗਾਵਹੀ = ਗਾਉਂਦਾ ਰਹਿੰਦਾ ਹੈ।

## ਨਾਨਕ ਸਰਣਿ ਦੁਆਰਿ; ਜੇ ਤੁਧੁ ਭਾਵਹੀ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜੇ = ਜਿਹੜੇ ਤੁਧੁ = ਤੁਹਾਨੂੰ ਭਾਵਹੀ = ਭਾਉਂਦੇ ਹਨ, ਉਹੋ ਹੀ ਤੇਰ ਸਤਸੰਗਤ ਰੂਪੀ ਦੁਆਰਿ = ਦਰਵਾਜ਼ੇ ਦੀ ਸਰਣਿ = ਓਟ ਵਿਚ ਆਉਂਦੇ ਹਨ ॥੨॥

## ਪਉੜੀ ॥ ਜੰਮਣੁ ਮਰਣੁ ਨ ਤਿੰਨ੍ ਕਉ; ਜੋ ਹਰਿ ਲੜਿ ਲਾਗੇ ॥

ਤਿੰਨ੍ = ਉਨ੍ਹਾਂ ਕਉ = ਤਾਈਂ ਜੰਮਣੁ ਮਰਣੁ = ਜਨਮ ਦਾ ਤੇ ਮਰਣ ਦਾ ਦੁਖ ਨਹੀਂ ਹੁੰਦਾ, ਜੋ = ਜਿਹੜੇ ਹਰਿ = ਪਰਮੇਸ਼ਰ ਦੀ ਸ਼ਰਣ ਰੂਪ **ਵਾ:** ਉਪਦੇਸ਼ ਰੂਪੀ ਲੜਿ = ਪੱਲੇ 'ਚ ਲਾਗੇ = ਲੱਗ ਗਏ ਹਨ।

## ਜੀਵਤ ਸੇ ਪਰਵਾਣੁ ਹੋਏ; ਹਰਿ ਕੀਰਤਨਿ ਜਾਗੇ ॥

ਸੇ = ਉਹ ਜੀਵਤ = ਜਿਉਂਦੇ ਹੀ ਪਰਵਾਣੁ = ਪ੍ਰਮਾਣਨੀਕ, ਸਫਲੇ ਹੋਏ = ਹੋ ਗਏ ਹਨ, ਜਿਨ੍ਹਾਂ ਦੇ ਮਨ ਹਰਿ = ਹਰੀ ਪਰਮੇਸ਼ਰ ਦੀ ਕੀਰਤਨਿ = ਕੀਰਤਨ ਭਗਤੀ ਵਿਚ ਜਾਗੇ = ਜਾਗ ਪਏ ਹਨ।

## ਸਾਧਸੰਗੁ ਜਿਨ ਪਾਇਆ; ਸੇਈ ਵਡਭਾਗੇ ॥

ਜਿਨ = ਜਿਨ੍ਹਾਂ ਨੇ ਸਾਧਸੰਗੁ = ਸਤਿਸੰਗਤ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਸੇਈ = ਉਹ ਗੁਰਮੁਖ ਜਨ ਵਡਭਾਗੇ = ਵੱਡਿਆਂ ਭਾਗਾਂ ਵਾਲੇ ਹਨ।

## ਨਾਇ ਵਿਸਰਿਐ ਧ੍ਰਿਗੁ ਜੀਵਣਾ; ਤੂਟੇ ਕਚ ਧਾਗੇ ॥

ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਇ = ਨਾਮ ਵਿਸਰਿਐ = ਭੁੱਲ ਜਾਂਦਾ ਹੈ, ਉਨ੍ਹਾਂ ਦੇ ਜੀਵਣਾ = ਜਿਊਣ, ਜੀਵਨ ਨੂੰ ਧ੍ਰਿਗੁ = ਧਿਰਕਾਰ ਹੈ, ਉਹ ਅੰਤ ਨੂੰ ਕਚ = ਕੱਚੇ ਧਾਗੇ ਵਾਂਗ ਤੂਟੇ = ਟੁੱਟ ਜਾਂਦੇ ਹਨ।

## ਨਾਨਕ ਧੂੜਿ ਪੁਨੀਤ ਸਾਧ; ਲਖ ਕੋਟਿ ਪਿਰਾਗੇ ॥੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਸਾਧ = ਸ੍ਰੇਸ਼ਟ ਜਨਾਂ **ਵਾ:** ਸਤਿਸੰਗਤ ਦੀ ਧੂੜਿ = ਧੂੜੀ ਲਖ = ਲੱਖਾਂ ਕੋਟਿ = ਕਰੋੜਾਂ ਪਿਰਾਗੇ = ਪਰਾਗ ਰਾਜ ਦੇ ਤੀਰਥਾਂ ਨਾਲੋਂ ਪੁਨੀਤ = ਪਵਿੱਤਰ ਹੈ **ਵਾ:** ਲੱਖਾਂ ਕ੍ਰੋੜਾਂ ਪਰਾਗਾਂ ਦੇ ਇਸ਼ਨਾਨ, ਗੰਗਾ ਦੇ ਇਸ਼ਨਾਨ ਕਰਨ ਨਾਲੋਂ ਨਾਮ ਜਪਣ ਵਾਲੇ ਸਾਧੂਆਂ ਦੀ ਧੂੜੀ ਪੁਨੀਤ ਹੈ **ਵਾ:** ਸਾਧੂਆਂ ਦੀ ਚਰਨ ਧੂੜ ਲੱਖਾਂ ਕ੍ਰੋੜਾਂ ਤੀਰਥਾਂ ਨੂੰ ਪਵਿੱਤਰ ਕਰਨ ਵਾਲੀ ਹੈ ॥੧੬॥

## ਸਲੋਕੁ ਮਃ ੫ ॥

## ਧਰਣਿ ਸੁਵੰਨੀ, ਖੜ ਰਤਨ ਜੜਾਵੀ; ਹਰਿ ਪ੍ਰੇਮ ਪੁਰਖੁ, ਮਨਿ ਵੁਠਾ ॥

ਜਦੋਂ ਹਰਿ = ਹਰੀ ਪੁਰਖੁ = ਪੂਰਨ ਪਰਮੇਸ਼ਰ ਦਾ ਪ੍ਰੇਮ = ਪਿਆਰ ਮਨਿ = ਹਿਰਦੇ ਵਿਚ ਵੁਠਾ = ਵਸ ਗਿਆ, ਉਦੋਂ ਧਰਣਿ = ਧਰਤੀ ਵੀ ਸੁਵੰਨੀ = ਸੋਨੇ ਰੰਗੀ ਪ੍ਰਤੀਤ ਹੋਈ ਅਤੇ ਖੜ = ਘਾਹ ਵੀ ਸੋਹਣੇ ਰਤਨ = ਰਤਨਾਂ ਵਰਗਾ ਜੜਾਵੀ = ਜੜਤਾਕਾਰੀ ਵਿਚ ਪ੍ਰਤੀਤ ਹੋਇਆ, ਭਾਵ ਪ੍ਰਕਿਰਤੀ ਦੀ ਸੁਹੱਪਣ ਵਿਚ ਰਚਨਹਾਰ ਦੀ ਮਹਾਨਤਾ ਦਿਸ ਕੇ ਕ੍ਰਿਤ ਵਿਚ ਕਰਤਾ ਪ੍ਰਤੀਤ ਹੋਣ ਲੱਗਾ ਕਿ ਧਰਤੀ ਦੇ ਪਦਾਰਥ ਆਦਿ ਸਭ ਕੁਝ ਤੂੰ ਆਪ ਹੀ ਹੈਂ **ਅਥਵਾ** ਜਦੋਂ ਹਰਿ = ਹਰੀ ਪੁਰਖੁ = ਪੂਰਨ ਪਰਮੇਸ਼ਰ ਦਾ ਪ੍ਰੇਮ ਮਨਿ = ਹਿਰਦੇ ਵਿਚ ਵੁਠਾ = ਵਸਿਆ ਤਾਂ ਪਹਿਲਾਂ ਧਰਣਿ = ਬੁੱਧ ਵਿਚ ਖੜ = ਖਟ ਸੰਪਤੀ ਪੈਦਾ ਹੋਈ, ਫਿਰ ਰਤਨ = ਵੈਰਾਗ ਆਦਿਕ ਪੈਦਾ ਹੋਏ, ਫਿਰ ਸ੍ਰਵਣ, ਮੰਨਣ, ਨਿਧਿਆਸਣ ਆਦਿਕਾਂ ਦੀ ਜੜਾਵੀ = ਜੜਤੀ ਜੜ੍ਹੀ ਗਈ, ਜਿਸ ਕਰਕੇ ਬੁੱਧੀ ਤੁਰੀਆ ਪਦ ਰੂਪੀ ਸੁਵੰਨੀ = ਸੋਹਣੇ ਰੰਗ ਵਾਲੀ ਹੋ ਗਈ।

## ਸਭੇ ਕਾਜ ਸੁਹੇਲੜੇ ਥੀਏ; ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥

ਜਦੋਂ ਗੁਰ ਸਤਿਗੁਰੁ = ਗੁਰੂਆਂ ਦੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੁਠਾ = ਪ੍ਰਸੰਨ ਹੋਏ ਤਾਂ ਉਦੋਂ ਸੰਸਾਰਕ ਤੇ ਪ੍ਰਮਾਰਥਕ ਆਦਿ ਸਭੇ = ਸਾਰੇ ਕਾਜ = ਕਾਰਜ ਸੁਹੇਲੜੇ = ਸੁਖਦਾਇਕ ਹੋ ਗਏ ॥੧॥

## ਮਃ ੫ ॥ ਫਿਰਦੀ ਫਿਰਦੀ ਦਹ ਦਿਸਾ; ਜਲ ਪਰਬਤ ਬਨਰਾਇ ॥
## ਜਿਥੈ ਡਿਠਾ ਮਿਰਤਕੋ; ਇਲ ਬਹਿਠੀ ਆਇ ॥੨॥

(**ਬਹਿੱਠੀ** ਦਾ ਉਚਾਰਣ ਅੱਧਕ ਸਹਿਤ ਹੈ)

ਜਿਸ ਪ੍ਰਕਾਰ ਦਹ ਦਿਸਾ = ਦਸਾਂ ਦਿਸ਼ਾਵਾਂ ਵਿਚ ਫਿਰਦੀ ਫਿਰਦੀ = ਭ੍ਰਮਦੀ ਭ੍ਰਮਦੀ ਇੱਲ ਜਲ = ਜਲਾਂ ਦੇ ਤਲਾਬਾਂ, ਪਰਬਤ = ਪਹਾੜਾਂ ਅਤੇ ਬਨਰਾਇ = ਬਨਸਪਤੀ ਆਦਿ ਦੇ ਉੱਪਰ ਤੁਰੀ ਫਿਰਦੀ ਹੈ। ਜਿਥੈ = ਜਿਥੇ ਉਹ ਮਿਰਤਕੋ = ਮੁਰਦਾਰ ਨੂੰ ਡਿਠਾ = ਵੇਖਦੀ ਹੈ, ਉਥੇ ਹੀ ਇੱਲ ਆਇ = ਆ ਕੇ ਉਸ ਨੂੰ ਖਾਣ ਵਾਸਤੇ ਬਹਿਠੀ = ਬੈਠ ਜਾਂਦੀ ਹੈ, ਇਸੇ ਪ੍ਰਕਾਰ ਗੁਰੂ ਜੀ ਇਹ ਮੰਦ ਵੈਰਾਗੀ ਦੀ ਹਾਲਤ ਕਥਨ ਕਰਦੇ ਹਨ ਕਿ ਉਹ ਘਰ ਬਾਰ ਛੱਡ ਕੇ ਜਲ = ਪਾਣੀ **ਵਾ:** ਤੀਰਥਾਂ ਦੇ ਕਿਨਾਰੇ ਜਾ ਕੇ ਫਿਰਦਾ ਹੈ, ਕਦੇ ਪਰਬਤ = ਪਹਾੜਾਂ ਵਿਚ ਜਾ ਕੇ ਰਹਿੰਦਾ ਹੈ, ਕਦੇ ਬਨਰਾਇ = ਜੰਗਲਾਂ ਦੇ ਰਾਜਾ ਰੂਪ ਭਾਵ ਮਹਾਨਤਾ ਵਾਲੇ ਬਨ, ਮਧੂ ਬਨ, ਬ੍ਰਿੰਦਾਬਨ **ਵਾ:** ਬਾਨ ਪ੍ਰਸਤੀ ਹੋ ਕੇ ਬਨਾਂ ਵਿਚ ਤੁਰਿਆ ਫਿਰਦਾ ਹੈ, ਇਉਂ ਦਹ ਦਿਸਾ = ਦਸਾਂ ਦਿਸ਼ਾਵਾਂ ਵਿਚ ਫਿਰਦੀ ਫਿਰਦੀ = ਭ੍ਰਮਦਾ ਭ੍ਰਮਦਾ ਹੀ ਰਹਿੰਦਾ ਹੈ। ਚਿਤ ਦਾ ਟਿਕਾਉ ਨਹੀਂ ਹੁੰਦਾ ਤੇ ਜਿਥੈ = ਜਿਸ ਥਾਂ ਪਰ ਵਿਸ਼ਿਆਂ ਰੂਪੀ ਮਿਰਤਕੋ = ਮੁਰਦਾਰ ਡਿਠਾ = ਵੇਖਦਾ ਹੈ ਉਥੇ ਹੀ ਇੱਲ ਦੀ ਨਿਆਈਂ ਵਿਸ਼ੇ ਭੋਗਣ ਲਈ ਆਣ ਕੇ ਬੈਠ ਜਾਂਦਾ ਹੈ ॥੨॥ ਜੈਸਾ ਕਿ :

**ਆਇਆ ਬੁੱਲਾ ਪਉਣ ਦਾ ਚੜਿਆ ਕੱਖ ਅਕਾਸ।**
**ਢਹਿੰਦਾ ਢਹਿੰਦਾ ਢਹਿ ਪਿਆ ਕੱਖ ਕੱਖਾਂ ਦੇ ਪਾਸ।**

## ਪਉੜੀ ॥ ਜਿਸੁ ਸਰਬ ਸੁਖਾ ਫਲ ਲੋੜੀਅਹਿ; ਸੋ ਸਚੁ ਕਮਾਵਉ ॥

ਜਿਸ ਪਰਮੇਸ਼ਰ ਤੋਂ ਸਰਬ = ਸਾਰੇ ਧਰਮ, ਅਰਥ, ਕਾਮ, ਮੋਖ ਆਦਿ ਸੁੱਖਾਂ ਦੇ ਫਲ ਦੀ ਲੋੜੀਅਹਿ = ਚਾਹਨਾ ਪੂਰੀ ਹੁੰਦੀ ਹੈ, ਸੋ = ਉਸ ਦੇ ਸਚੁ = ਸੱਚੇ ਨਾਮ ਨੂੰ ਕਮਾਵਉ = ਕਮਾਉਣਾ ਕਰੋ।

## ਨੇੜੈ ਦੇਖਉ ਪਾਰਬ੍ਰਹਮੁ; ਇਕੁ ਨਾਮੁ ਧਿਆਵਉ ॥

ਇਕੁ = ਅਦ੍ਵੈਤ ਸਰੂਪ ਪਰਮੇਸ਼ਰ ਦੇ ਨਾਮੁ = ਨਾਮ ਨੂੰ ਧਿਆਵਉ = ਧਿਆਉਣਾ ਕਰੋ, ਜਿਸ ਕਰਕੇ ਪਾਰਬ੍ਰਹਮੁ = ਪਰਮਾਤਮਾ ਨੂੰ ਨੇੜੈ = ਕੋਲ ਹੀ ਦੇਖਉ = ਦੇਖ ਲਵੋਗੇ **ਵਾ:** ਉਸ ਪਰਮੇਸ਼ਰ ਨੂੰ ਹਰ ਵੇਲੇ ਆਪਣੇ ਨੇੜੈ = ਕੋਲ ਹੀ ਦੇਖਉ = ਦੇਖਣਾ ਕਰੋ।

## ਹੋਇ ਸਗਲ ਕੀ ਰੇਣੁਕਾ; ਹਰਿ ਸੰਗਿ ਸਮਾਵਉ ॥

ਹੇ ਭਾਈ ! ਸਗਲ = ਸਾਰਿਆਂ ਦੇ ਚਰਣਾਂ ਕੀ = ਦੀ ਰੇਣੁਕਾ = ਧੂੜੀ ਹੋਇ = ਹੋ ਕੇ, ਬਣ ਕਰਕੇ ਫਿਰ ਹਰਿ = ਹਰੀ ਦੇ ਸੰਗਿ = ਨਾਲ ਸਮਾਵਉ = ਮਿਲ ਜਾਵੋ, ਅਭੇਦ ਹੋ ਜਾਵੋ।

## ਦੂਖੁ ਨ ਦੇਈ ਕਿਸੈ ਜੀਅ; ਪਤਿ ਸਿਉ ਘਰਿ ਜਾਵਉ ॥

ਕਿਸੈ = ਕਿਸੇ ਵੀ ਜੀਅ = ਜੀਵ ਨੂੰ ਦੂਖੁ = ਦੁਖ ਨ = ਨਾ ਦੇਈ = ਦਿਆ ਕਰੋ, ਇਉਂ ਪਤਿ = ਇੱਜ਼ਤ ਦੇ ਸਿਉ = ਸਹਿਤ ਤੁਸੀਂ ਸਚਖੰਡ ਰੂਪੀ ਘਰਿ = ਘਰ ਵਿਚ ਪਹੁੰਚ ਜਾਵਉ = ਜਾਵੋਗੇ।

## ਪਤਿਤ ਪੁਨੀਤ ਕਰਤਾ ਪੁਰਖੁ; ਨਾਨਕ ਸੁਣਾਵਉ ॥੧੭॥

ਜੋ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਨ ਵਾਲਾ ਕਰਤਾ = ਕਰਤਾਰ ਪੁਰਖੁ = ਪੂਰਨ ਪਰਮੇਸ਼ਰ ਹੈ, ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਦੇ ਜਸ ਨੂੰ ਸਤਸੰਗਤ ਵਿਚ ਸੁਣਾਵਉ = ਸੁਨਣ ਲਈ ਆਉਣਾ ਕਰੋ ਤੇ ਹੋਰਨਾਂ ਨੂੰ ਵੀ ਪ੍ਰਭੂ ਜਸ ਸੁਣਾਉਣਾ ਕਰੋ ॥੧੭॥

## ਸਲੋਕ ਦੋਹਾ ਮਃ ੫ ॥

ਸਤਿਗੁਰੂ ਸਾਹਿਬ ਜੀ ਇਥੇ ਸਲੋਕ ਨੂੰ ਦੋਹਾ (ਦੋਹਰਾ) ਰੂਪ ਬਣਾ ਕੇ ਉਚਾਰਨ ਕਰਦੇ ਹਨ, ਸਲੋਕ ਅਤੇ ਦੋਹਾ ਦੋਵੇਂ ਇਕੱਤਰ ਕੀਤੇ ਹਨ।

## ਏਕੁ ਜਿ ਸਾਜਨੁ ਮੈ ਕੀਆ; ਸਰਬ ਕਲਾ ਸਮਰਥੁ ॥

ਹੇ ਭਾਈ ! ਏਕੁ = ਇੱਕੋ ਜਿ = ਜਿਹੜਾ ਅਕਾਲ ਪੁਰਖ ਹੈ, ਉਸ ਨੂੰ ਮੈ = ਅਸੀਂ ਆਪਣਾ ਲੋਕ ਪ੍ਰਲੋਕ ਦਾ ਸਾਜਨੁ = ਸੱਜਣ ਬਣਾਉਣਾ ਕੀਆ = ਕੀਤਾ ਹੈ, ਉਹ ਸਰਬ = ਸਾਰੀਆਂ ਕਲਾ = ਸ਼ਕਤੀਆਂ ਕਰ ਕੇ ਸਮਰਥੁ = ਬਲਵਾਨ ਹੈ।

## ਜੀਉ ਹਮਾਰਾ ਖੰਨੀਐ; ਹਰਿ ਮਨ ਤਨ ਸੰਦੜੀ ਵਥੁ ॥੧॥

ਹਮਾਰਾ = ਸਾਡਾ ਜੀਉ = ਜੀਅ ਉਸ ਪਰਮੇਸ਼ਰ ਦੇ ਤਾਈਂ ਖੰਨੀਐ = ਟੁਕੜੇ ਟੁਕੜੇ ਹੋ ਜਾਵੇ **ਵਾ:** ਖੰਨੀਐ = ਸਦਕੇ ਜਾਵੇ, ਕੁਰਬਾਨ ਕਰ ਦੇਈਏ, ਹਰਿ = ਹਰੀ ਤਾਂ ਸਾਡੇ ਮਨ = ਹਿਰਦੇ ਤੇ ਤਨ = ਸਰੀਰ ਸੰਦੜੀ = ਦੀ ਵਥੁ = ਵਸਤੂ ਹੈ ॥੧॥

## ਮਃ ੫ ॥ ਜੇ ਕਰੁ ਗਹਹਿ ਪਿਆਰੜੇ; ਤੁਧੁ ਨ ਛੋਡਾ ਮੂਲਿ ॥
## ਹਰਿ ਛੋਡਨਿ ਸੇ ਦੁਰਜਨਾ; ਪੜਹਿ ਦੋਜਕ ਕੈ ਸੂਲਿ ॥੨॥

ਹੇ ਪਿਆਰੜੇ = ਪਿਆਰੇ ਪਰਮੇਸ਼ਰ ! ਜੇ = ਜੇਕਰ ਤੁਸੀਂ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਹਿ = ਪਕੜ

ਲਵੋ, ਭਾਵ ਆਪਣੀ ਲਿਵ ਵਿਚ ਲਾ ਲਵੋਂ ਤਾਂ ਅਸੀਂ ਤੁਧੁ = ਤੁਹਾਨੂੰ ਮੂਲਿ = ਉੱਕਾ ਹੀ, ਕਦਾਚਿਤ ਵੀ ਨਹੀਂ ਛੋਡਾ = ਛੱਡਾਂਗੇ, ਭਾਵ ਹਰ ਵੇਲੇ ਤੇਰੇ ਨਾਲ ਜੁੜੇ ਰਹਾਂਗੇ।

ਹੇ ਹਰਿ = ਹਰੀ ਜਿਹੜੇ ਤੈਨੂੰ ਛੋਡਨਿ = ਛੱਡ ਦਿੰਦੇ ਹਨ, ਸੇ = ਉਹ ਦੁਰਜਨ = ਖੋਟੇ ਪੁਰਸ਼ ਹਨ ਤੇ ਅੰਤ ਨੂੰ ਦੋਜਕ = ਨਰਕ ਦੇ ਸੂਲਿ = ਦੁਖ ਵਿਚ ਪੜਹਿ = ਪੈਣਗੇ **ਅਥਵਾ** ਇਹ ਅਨੰਦ ਕਾਰਜ ਸਮੇਂ ਪਤੀ ਸਤੀ ਦੋਨਾਂ ਨੂੰ ਪ੍ਰਣ ਕਰਾਇਆ ਜਾਂਦਾ ਹੈ, ਪਤਨੀ ਕਹਿੰਦੀ ਹੈ ਕਿ ਹੇ ਮੇਰੇ ਪ੍ਰਾਣਾਂ ਦੇ ਪਤੀ ਜੇਕਰ ਤੁਸੀਂ ਮੇਰੇ ਕਰੁ = ਹੱਥ ਨੂੰ ਪਕੜਦੇ ਹੋ ਤਾਂ ਮੈਂ ਜਿਊਂਦੇ-ਜੀਅ ਕਦੇ ਵੀ ਤੁਹਾਡਾ ਸਾਥ ਨਹੀਂ ਛੱਡਾਂਗੀ। ਅੱਗੋਂ ਪਤੀ ਵੱਲੋਂ ਪ੍ਰਣ ਕਰਾਇਆ ਜਾਂਦਾ ਹੈ ਕਿ ਹੇ ਇਸਤਰੀ ਜੇ ਮੈਂ ਤੈਨੂੰ ਬੇਗੁਨਾਹ ਨੂੰ ਛੱਡ ਦੇਵਾਂ ਤਾਂ ਮੈਨੂੰ ਹਰਿ ਪਰਮੇਸ਼ਰ ਖੋਟਾ ਪੁਰਸ਼ ਜਾਣ ਕੇ ਦੋਜਕ = ਨਰਕਾਂ ਦੇ ਦੁੱਖਾਂ ਵਿਚ ਪਾ ਦੇਵੇ ॥੨॥

## ਪਉੜੀ ॥ ਸਭਿ ਨਿਧਾਨ ਘਰਿ ਜਿਸ ਦੈ; ਹਰਿ ਕਰੇ ਸੁ ਹੋਵੈ ॥

ਹੇ ਭਾਈ ! ਜਿਸ ਵਾਹਿਗੁਰੂ ਦੈ = ਦੇ ਸੱਚਖੰਡ ਸਰੂਪ ਰੂਪੀ ਘਰ ਵਿਚ ਸਭਿ = ਸਾਰੇ ਹੀ ਨਿਧਾਨ = ਖ਼ਜ਼ਾਨੇ ਹਨ, ਉਹ ਹਰਿ = ਹਰੀ ਪਰਮੇਸ਼ਰ ਜੋ ਕੁਝ ਕਰੇ = ਕਰਦਾ ਹੈ, ਸੁ = ਉਹੋ ਹੀ ਹੋਵੈ = ਹੁੰਦਾ ਹੈ।

## ਜਪਿ ਜਪਿ ਜੀਵਹਿ ਸੰਤ ਜਨ; ਪਾਪਾ ਮਲੁ ਧੋਵੈ ॥

ਪਰਮੇਸ਼ਰ ਦੇ ਸੰਤ = ਸ਼ਾਂਤ ਆਤਮਾ ਜਨ = ਭਗਤ ਜਨ ਤਾਂ ਉਸ ਦਾ ਨਾਮ ਜਪਿ ਜਪਿ = ਜਪ ਜਪ ਕਰ ਕੇ ਹੀ ਜੀਵਹਿ = ਜਿਊਂਦੇ ਹਨ, ਉਹ ਨਾਮ ਰੂਪੀ ਸਾਬਣ ਨਾਲ ਪ੍ਰੇਮ ਰੂਪੀ ਪਾਣੀ ਨਾਲ ਪਾਪਾ =ਗੁਨਾਹਾਂ ਦੀ ਸਾਰੀ ਮਲੁ = ਮੈਲ ਧੋਵੈ = ਧੋ ਲੈਂਦੇ ਹਨ।

## ਚਰਨ ਕਮਲ ਹਿਰਦੈ ਵਸਹਿ ਸੰਕਟ ਸਭਿ ਖੋਵੈ ॥

ਜਿਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਪਰਮੇਸ਼ਰ ਦੇ ਚਰਨ ਕਮਲ ਵਸਹਿ = ਵਸਦੇ ਹਨ, ਉਨ੍ਹਾਂ ਦੇ ਜੰਮਣ ਮਰਣ ਦੇ ਸਭਿ = ਸਾਰੇ ਸੰਕਟ = ਦੁਖ ਖੋਵੈ = ਖੋਹ, ਭਾਵ ਨਵਿਰਤ ਹੋ ਗਏ ਹਨ।

## ਗੁਰੁ ਪੂਰਾ ਜਿਸੁ ਭੇਟੀਐ; ਮਰਿ ਜਨਮਿ ਨ ਰੋਵੈ ॥

ਜਿਸ ਨੂੰ ਪੂਰਾ = ਪੂਰਨ ਗੁਰੁ = ਸਤਿਗੁਰੂ ਸਾਹਿਬ ਜੀ ਭੇਟੀਐ = ਮਿਲ ਪੈਂਦੇ ਹਨ, ਫਿਰ ਉਹ ਨਾ ਮਰਿ = ਮਰਦਾ ਹੈ ਤੇ ਨਾ ਹੀ ਜਨਮਿ = ਜਨਮਾਂ ਵਿਚ ਪੈਂਦਾ ਹੈ ਅਤੇ ਨਾ ਹੀ ਦੁੱਖਾਂ ਕਰ ਕੇ ਰੋਵੈ = ਰੋਂਦਾ ਹੈ।

## ਪ੍ਰਭ ਦਰਸ ਪਿਆਸ ਨਾਨਕ ਘਣੀ; ਕਿਰਪਾ ਕਰਿ ਦੇਵੈ ॥੧੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਨੂੰ ਤਾਂ ਪ੍ਰਭ = ਪਰਮੇਸ਼ਰ ਦੇ ਦਰਸ = ਦਰਸ਼ਨਾਂ ਦੀ ਘਣੀ = ਬਹੁਤੀ ਪਿਆਸ = ਤ੍ਰੇਹ ਲੱਗੀ ਹੋਈ ਹੈ, ਪਰ ਜੇਕਰ ਪੂਰੇ ਸਤਿਗੁਰੂ ਕਿਰਪਾ = ਦਇਆ ਦ੍ਰਿਸ਼ਟੀ ਕਰ ਦੇਵੈ = ਦੇਣ ਤਾਂ ਹੀ ਪਰਮੇਸ਼ਰ ਦੇ ਦਰਸਨ ਹੁੰਦੇ ਹਨ **ਵਾ:** ਪਰਮੇਸ਼ਰ ਆਪਣਾ ਦਰਸ਼ਨ ਆਪ ਹੀ ਕਿਰਪਾ ਕਰਕੇ ਦੇਵੈ = ਦਿੰਦਾ ਹੈ ॥੧੮॥

## ਸਲੋਕ ਡਖਣਾ ਮਃ ੫ ॥

ਇਹ ਲੰਮੇ ਦੇਸ਼ ਦੀ ਬੋਲੀ 'ਚ "ਸਲੋਕ" ਨੂੰ "ਡੱਖਣਾ" ਕਹਿੰਦੇ ਹਨ, ਡੱਖਣਾ ਵੀ ਇਕ ਛੰਦ ਹੈ, ਜਿਵੇਂ ਦੋਹਾ ਪਿੱਛੇ ਆਇਆ ਹੈ **ਵਾ:** ਡਖਣਾ = ਦੱਸਣਾ ਭਾਵ ਸਿੱਖਿਆ ਦੇਣ ਵਾਲਾ, ਦਾਨ ਦੇਣ ਵਾਲਾ, ਉਪਦੇਸ਼ ਪੰਜਵੇਂ ਪਾਤਿਸ਼ਾਹ ਜੀ ਉਚਾਰਣ ਕਰਦੇ ਹਨ।

## ਭੋਰੀ ਭਰਮੁ ਵਵਾਇ; ਪਿਰੀ ਮੁਹਬਤਿ ਹਿਕੁ ਤੂ ॥

ਹੇ ਸੱਚੇ ਪਾਤਿਸ਼ਾਹ! ਮੇਰੀ ਬਿਰਤੀ ਭੋਰੀ = ਭੋਲੀ ਹੈ, ਭਾਵ ਮੈਨੂੰ ਸਮਝ ਨਹੀਂ ਹੈ, ਆਪ ਜੀ ਕਿਰਪਾ ਕਰ ਕੇ ਮੇਰੇ ਅੰਦਰੋਂ ਭਰਮੁ = ਸੰਸੇ ਨੂੰ ਵਵਾਇ = ਮੇਟ ਦਿਉ ਤਾਂ ਅੱਗੋਂ ਮਹਾਰਾਜ ਕਹਿੰਦੇ ਹਨ ਕਿ ਜੇਕਰ ਤੂੰ ਭਰਮ ਗਵਾਉਣਾ ਚਾਹੁੰਦਾ ਹੈਂ ਤਾਂ ਤੂ = ਤੂੰ ਹਿਕੁ = ਇਕ ਪਿਰੀ = ਅਕਾਲ ਪੁਰਖ ਪਤੀ ਦੇ ਨਾਲ ਮੁਹਬਤਿ = ਪ੍ਰੇਮ ਕਰ **ਅਥਵਾ** ਹੇ ਮਹਾਰਾਜ ਆਪ ਜੀ ਭੋਰੀ = ਥੋੜੀ ਜਿਹੀ ਕਿਰਪਾ ਕਰਕੇ ਸਾਡੇ ਅੰਦਰੋਂ ਭਰਮ ਨੂੰ ਵਵਾਇ = ਨਾਸ ਕਰ ਦਿਉ **ਵਾ:** ਸਾਡੇ ਅੰਤਸ਼ਕਰਣ ਵਿਚ ਗਿਆਨ ਦਾ ਭੋਰੀ = ਪ੍ਰਕਾਸ਼ ਕਰ ਕੇ ਅੰਦਰੋਂ ਭਰਮ ਨੂੰ ਵਵਾਇ = ਗਵਾਉਣਾ ਕਰੋ, ਹੇ ਪਿਰੀ = ਪਰਮੇਸ਼ਰ ਹਿਕ = ਇਕ ਤੇਰੇ ਨਾਲ ਹੀ ਅਸੀਂ ਮੁਹਬਤਿ = ਪ੍ਰੇਮ ਕਰਨਾ ਹੈ, ਇਕ ਤੂ = ਤੂੰ ਹੀ ਸਾਡਾ ਹੈਂ।

## ਜਿਥਹੁ ਵੰਞੈ ਜਾਇ; ਤਿਥਾਊ ਮਉਜੂਦੁ ਸੋਇ ॥੧॥

ਹੇ ਵਾਹਿਗੁਰੂ! ਜਿਥਹੁ = ਜਿਸ ਜਗ੍ਹਾ ਤੋਂ ਵੰਞੈ = ਤੁਰੀਦਾ ਹੈ ਅਤੇ ਜਿਥੇ ਜਾਇ = ਜਾਈਦਾ ਹੈ, ਸੋਇ = ਉਨ੍ਹਾਂ ਤਿਥਾਊ = ਤਿੰਨਾਂ ਥਾਵਾਂ ਵਿਚ ਹੀ ਤੁਸੀਂ ਮਉਜੂਦੁ = ਪ੍ਰਗਟ ਹੋ, ਭਾਵ ਜਿਥੋਂ ਤੁਰੇ ਹਾਂ, ਜਿਥੇ ਹੁਣ ਤੁਰ ਰਹੇ ਹਾਂ ਅਤੇ ਜਿਥੇ ਤੁਰ ਕੇ ਜਾਣਾ ਹੈ, ਇਨ੍ਹਾਂ ਤਿੰਨਾਂ ਥਾਵਾਂ ਵਿਚ ਹੀ ਤੁਸੀਂ ਇਸਥਿਤ ਰੂਪ, ਵਿਆਪਕ ਰੂਪ ਹੋ **ਅਥਵਾ** ਜਿਥਹੁ = ਜਿਸ ਹਿਰਦੇ ਵਿੱਚੋਂ ਦੇਹ ਅਭਿਮਾਨ, ਹਉਮੈ, ਦ੍ਵੈਤ, ਦੁਬਿਧਾ, ਵੰਞੈ = ਚਲੀ ਜਾਇ = ਜਾਵੇ, ਤਿਥਾਊ = ਉਸੇ ਹਿਰਦੇ ਵਿਚ ਸੋਇ = ਉਹ ਪਰਮੇਸ਼ਰ ਮਉਜੂਦੁ = ਪ੍ਰਗਟ, ਇਸਥਿਤ ਰੂਪ ਹੈ **ਅਥਵਾ** ਜੀਵ ਜਿਥਹੁ = ਜਿਥੋਂ, ਇਸ ਦੁਨੀਆਂ ਤੋਂ ਜਾਂਦਾ ਹੈ, ਇਥੇ ਵੀ ਪਰਮੇਸ਼ਰ ਪ੍ਰਗਟ ਰੂਪ ਹੈ ਅਤੇ ਜਿਥੇ ਅੱਗੇ ਪਰਲੋਕ ਵਿਚ ਜਾਂਦਾ ਹੈ, ਉਥੇ ਵੀ ਪਰਮੇਸ਼ਰ ਇਸਥਿਤ ਰੂਪ ਹੈ ॥੧॥

## ਮਃ ੫ ॥ ਚੜਿ ਕੈ ਘੋੜੜੈ ਕੁੰਦੇ ਪਕੜਹਿ; ਖੂੰਡੀ ਦੀ ਖੇਡਾਰੀ ॥

ਜੇਕਰ ਕੋਈ ਆਦਮੀ ਖੂੰਡੀ ਦੀ ਖੇਡ ਦਾ ਖੇਡਾਰੀ = ਖਿਡਾਰੀ, ਖੇਲਣ ਵਾਲੀ ਘੋੜੜੈ = ਘੋੜੇ ਉੱਪਰ ਚੜਿ = ਚੜ੍ਹ ਕਰ ਕੇ ਬੰਦੂਕ ਦੇ ਕੁੰਦੇ = ਦਸਤੇ (ਬੰਦੂਕ ਦੀ ਪਿੱਠ ਜੋ ਲੱਕੜ ਦੀ ਹੁੰਦੀ ਹੈ), ਨੂੰ ਪਕੜਹਿ = ਫੜ ਕੇ ਚਲਾਉਣਾ ਕਰੇ ਤਾਂ ਕਿਵੇਂ ਚੱਲ ਸਕਦਾ ਹੈ **ਵਾ:** ਜਿਵੇਂ ਜਿਹੜੇ ਅਸਵਾਰ ਹਨ, ਉਹ ਘੋੜਿਆਂ ਉਪਰ ਚੜ੍ਹ ਕੇ ਬੰਦੂਕਾਂ ਦੇ ਕੁੰਦਿਆਂ ਨੂੰ ਪਕੜ ਲੈਂਦੇ ਹਨ ਤੇ ਖੂੰਡੀ ਦੀ ਖੇਡ ਵਾਲੇ ਉਨ੍ਹਾਂ ਵਾਂਗ ਕਿਸ ਪ੍ਰਕਾਰ ਨੱਠ ਸਕਦੇ ਹਨ। ਏਸੇ ਪ੍ਰਕਾਰ ਖੂੰਡੀ ਦੀ ਖੇਡਾਰੀ ਦੀ ਨਿਆਈਂ ਦੁਨਿਆਵੀ ਵਿਵਹਾਰਾਂ ਵਿਚ ਫਸਿਆ ਹੋਇਆ ਪੁਰਸ਼ ਸ਼ਾਸਤਰ ਗਿਆਨ ਰੂਪੀ ਘੋੜੇ 'ਤੇ ਚੜ ਕੇ ਵੇਦਾਂ ਰੂਪੀ ਬੰਦੂਕਾਂ ਦੇ ਮਹਾਂਵਾਕਾਂ ਰੂਪੀ ਕੁੰਦੇ ਫੜ ਕੇ ਉਪਦੇਸ਼ ਕਰਨਾ ਚਾਹੁਣ ਤਾਂ ਉਹ ਕਿਵੇਂ ਕਰ ਸਕਣਗੇ।

## ਹੰਸਾ ਸੇਤੀ ਚਿਤੁ ਉਲਾਸਹਿ; ਕੁਕੜ ਦੀ ਓਡਾਰੀ ॥੨॥

ਜਿਵੇਂ ਕੁਕੜ = ਮੁਰਗੇ ਦੀ ਉਡਾਰੀ ਤਾਂ ਛੋਟੀ ਜਿਹੀ ਹੁੰਦੀ ਹੈ, ਪਰ ਜੇਕਰ ਉਹ ਹੰਸਾਂ ਸੇਤੀ = ਨਾਲ ਉੱਡਣ ਦਾ ਚਿਤੁ = ਮਨ ਵਿਚ ਉਲਾਸਹਿ = ਉਤਸ਼ਾਹ ਕਰੇ ਭਾਵ ਹੰਸਾਂ ਨਾਲ ਉੱਡਣ ਦੀ ਮਨ ਵਿਚ ਰੀਸ ਕਰੇ ਤਾਂ ਉਹ ਕਿਵੇਂ ਉੱਡ ਸਕਦਾ ਹੈ, ਭਾਵ ਨਹੀਂ ਉੱਡ ਸਕਦਾ ॥੨॥

**ਦ੍ਰਿਸ਼ਟਾਂਤ :** ਜਿਵੇਂ ਕੁੱਕੜ ਦੀ ਉਡਾਰੀ ਰੂੜੀ ਉੱਪਰ, ਕੰਧ ਜਾਂ ਕੋਠੇ ਉੱਪਰ ਬੈਠ ਜਾਣਾ, ਬਸ ਇਹ ਤਿੰਨ ਕੁ ਹੀ ਉਡਾਰੀਆਂ ਹਨ, ਜੇਕਰ ਕੁੱਕੜ ਹੰਸਾਂ ਦੀ ਰੀਸ ਕਰੇ ਕਿ ਮੈਂ ਵੀ ਹੰਸ ਵਾਂਗ ਉੱਡ ਸਕਦਾ ਹਾਂ ਪਰ ਉਹ ਹੰਸ ਜਿਤਨੀ ਉਡਾਰੀ ਨਹੀਂ ਮਾਰ ਸਕਦਾ, ਕਿਉਂਕਿ ਹੰਸ ਚਾਰ ਸੌ ਕੋਹ ਜਿਤਨਾ ਰਸਤਾ ਇਕ ਉਡਾਰੀ ਵਿਚ ਹੀ ਪਾਰ ਕਰ ਜਾਂਦਾ ਹੈ, ਭਾਵ ਹੰਸ ਦੀ ਉਡਾਰੀ ਬਹੁਤ ਲੰਬੀ ਹੁੰਦੀ ਹੈ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਸਕਾਮੀ ਪੁਰਖ ਦੀ ਕੁੱਕੜ ਦੀ ਪਹਿਲੀ ਉਡਾਰੀ ਵਾਂਗ ਵਿਸ਼ੇ ਰੂਪੀ ਰੂੜੀ ਤੱਕ ਹੀ ਉਡਾਰੀ ਹੈ, ਫੇਰ ਕੁੱਕੜ ਦੀ ਦੂਸਰੀ ਉਡਾਰੀ ਵਾਂਗ ਮਾਇਕੀ ਪਦਾਰਥਾਂ, ਧਨ, ਸੰਤਾਨ ਆਦਿ ਵਿਚ ਇੱਛ ਕਰਨ ਰੂਪ ਕੰਧ ਤੱਕ ਹੀ ਉਡਾਰੀ ਮਾਰਦਾ ਹੈ, ਇਸ ਤੋਂ ਇਲਾਵਾ ਕੁੱਕੜ ਦੀ ਤੀਸਰੀ ਉਡਾਰੀ ਵਾਂਗ ਸਕਾਮ ਕਰਮਾਂ ਕਰਕੇ ਸਵਰਗ ਰੂਪੀ ਕੋਠੇ ਉੱਪਰ ਚੜ੍ਹਨ ਤੱਕ ਦੀ ਉਡਾਰੀ ਹੁੰਦੀ ਹੈ, ਭਾਵ ਸਕਾਮੀ ਪੁਰਖ ਏਥੋਂ ਤੱਕ ਹੀ ਪਹੁੰਚ ਸਕਦਾ ਹੈ। ਜੇਕਰ ਸਕਾਮੀ ਪੁਰਖ ਮਹਾਤਮਾ ਰੂਪੀ ਹੰਸਾਂ ਦੀ ਰੀਸ ਕਰੇ ਕਿ ਮੈਂ ਉਨ੍ਹਾਂ ਵਾਂਗ ਤੁਰੀਆ ਅਵਸਥਾ ਰੂਪੀ ਪਦਵੀ ਤੱਕ ਉਡਾਰੀ ਮਾਰ ਸਕਦਾ ਹਾਂ ਤਾਂ ਉਸਦਾ ਕਹਿਣਾ ਸਭ ਵਿਅਰਥ ਹੀ ਹੈ।

## ਪਉੜੀ ॥ ਰਸਨਾ ਉਚਰੈ ਹਰਿ ਸ੍ਰਵਣੀ ਸੁਣੈ; ਸੋ ਉਧਰੈ ਮਿਤਾ ॥

ਹੇ ਭਾਈ! ਜਿਹੜਾ ਰਸਨਾ = ਜੀਭਾ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਉਚਰੈ = ਉਚਾਰਦਾ ਹੈ ਤੇ ਹਰੀ ਦੇ ਨਾਮ ਨੂੰ ਸ੍ਰਵਣੀ = ਕੰਨਾਂ ਨਾਲ ਸੁਣੈ = ਸ਼੍ਰਵਣ ਕਰਦਾ ਹੈ, ਹੇ ਮਿਤਾ = ਮਿੱਤਰਾ! ਸੋ = ਉਹ ਪੁਰਸ਼ ਸੰਸਾਰ-ਸਮੁੰਦਰ ਤੋਂ ਉਧਰੈ = ਉਧਰ ਜਾਂਦਾ ਹੈ, ਤਰ ਜਾਂਦਾ ਹੈ।

## ਹਰਿ ਜਸੁ ਲਿਖਹਿ ਲਾਇ ਭਾਵਨੀ; ਸੇ ਹਸਤ ਪਵਿਤਾ ॥

ਜਿਹੜੇ ਭਾਵਨੀ = ਸ਼ਰਧਾ ਨੂੰ ਲਾਇ = ਲਾ ਕੇ ਹਰਿ = ਪਰਮੇਸ਼ਰ ਦੀ ਜਸੁ = ਕੀਰਤੀ ਨੂੰ ਲਿਖਹਿ = ਲਿਖਦੇ ਹਨ, ਸੇ = ਉਹ ਹਸਤ = ਹੱਥ ਪਵਿਤਾ = ਪਵਿੱਤਰ ਹਨ **ਅਥਵਾ** ਜਿਹੜੇ ਭਾਵਨਾ ਦੀ ਕਲਮ ਬਣਾ ਕੇ ਮਨ ਰੂਪੀ ਕਾਗ਼ਜ਼ ਉੱਪਰ ਪਰਮੇਸ਼ਰ ਦਾ ਜਪਣ ਰੂਪ ਨਾਮ ਲਿਖਦੇ ਹਨ, ਉਹ ਪ੍ਰੇਮ ਰੂਪੀ ਹੱਥ ਪਵਿੱਤਰ ਹਨ।

## ਅਠਸਠਿ ਤੀਰਥ ਮਜਨਾ; ਸਭਿ ਪੁੰਨ ਤਿਨਿ ਕਿਤਾ ॥

ਉਨ੍ਹਾਂ ਨੇ ਅਠਸਠਿ ਤੀਰਥ = ਅਠਾਹਠ ਤੀਰਥਾਂ ਦੇ ਪੁਰਬਾਂ ਦੇ ਮਜਨਾ = ਇਸ਼ਨਾਨ ਕਰ ਲਏ ਹਨ ਅਤੇ ਸਭਿ = ਸਾਰੇ ਪੁੰਨ = ਸ਼ੁਭ ਕਰਮ ਵੀ ਤਿਨਿ = ਤਿੰਨਾਂ ਨੇ ਕਿਤਾ = ਕਰ ਲਏ ਹਨ।

## ਸੰਸਾਰ ਸਾਗਰ ਤੇ ਉਧਰੇ; ਬਿਖਿਆ ਗੜੁ ਜਿਤਾ ॥

ਉਹ ਸੰਸਾਰ ਸਾਗਰ = ਸਮੁੰਦਰ ਤੇ = ਤੋਂ ਉਧਰੇ = ਉਧਰ ਗਏ, ਬਚ ਗਏ ਭਾਵ ਤਰ ਗਏ ਹਨ, ਜਿਨ੍ਹਾਂ ਨੇ ਬਿਖਿਆ = ਵਿਸ਼ਿਆਂ ਰੂਪੀ ਗੜੁ = ਕਿਲਾ ਜਿਤਾ = ਜਿੱਤ ਲਿਆ ਹੈ।

**[ਅੰਗ ੩੨੩]**

## ਨਾਨਕ ਲੜਿ ਲਾਇ ਉਧਾਰਿਅਨੁ; ਦਯੁ ਸੇਵਿ ਅਮਿਤਾ ॥੧੯॥

(**ਦਯੁ** ਦਾ ਉਚਾਰਣ **ਦਈਉ** ਹੈ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਦਯੁ = ਪ੍ਰੇਰਕ ਪਰਮੇਸ਼ਰ ਦੀ ਸੇਵਿ = ਸੇਵਾ ਕਰਦੇ ਹਨ, ਉਹ ਫੋਕਟ ਕਰਮ ਕਾਂਡ ਰੂਪ ਅਮਿਤਾ = ਮਰਯਾਦਾ ਤੋਂ ਰਹਿਤ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਪਰਮੇਸ਼ਰ ਨੇ ਆਪਣੇ ਸ਼ਰਨ ਰੂਪੀ ਲੜਿ = ਪੱਲੇ ਵਿਚ ਲਾਇ = ਲਾ ਕੇ ਉਪਦੇਸ਼ ਦੇ ਕੇ ਉਧਾਰਿਅਨੁ = ਉਧਾਰ ਦਿੱਤਾ ਹੈ ॥੧੯॥

## ਸਲੋਕ ਮਃ ੫ ॥ ਧੰਧੜੇ ਕੁਲਾਹ; ਚਿਤਿ ਨ ਆਵੈ ਹੇਕੜੋ ॥

ਹੇ ਭਾਈ! ਇਸ ਸੰਸਾਰ ਦੇ ਧੰਧੜੇ = ਧੰਧੇ ਕੁਲਾਹ = ਖੋਟਾ ਲਾਹਾ ਦੇਣ ਵਾਲੇ ਹਨ, ਇਨ੍ਹਾਂ ਧੰਧਿਆਂ ਵਿਚ ਫਸਿਆਂ ਹੋਣ ਕਰਕੇ ਚਿਤਿ = ਮਨ ਵਿਚ ਹੇਕੜੋ = ਇਕ ਵਾਹਿਗੁਰੂ ਚੇਤੇ ਨ = ਨਹੀਂ ਆਵੈ = ਆਉਂਦਾ।

## ਨਾਨਕ ਸੇਈ ਤੰਨ ਫੁਟੰਨਿ; ਜਿਨਾ ਸਾਂਈ ਵਿਸਰੈ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੇਈ = ਉਹੀ ਤੰਨ = ਸਰੀਰ ਫੁਟੰਨਿ = ਫੁਟਦੇ ਭਾਵ ਜੰਮਦੇ ਮਰਦੇ ਹਨ, (ਜਿਵੇਂ ਕੋਹੜੀਆਂ ਦੇ ਸਰੀਰ ਫੁੱਟ ਜਾਂਦੇ ਹਨ।) ਜਿਨਾ = ਜਿਨ੍ਹਾਂ ਨੂੰ ਮੇਰਾ ਸਾਂਈ = ਪਰਮੇਸ਼ਰ ਵਿਸਰੈ = ਭੁੱਲ ਜਾਂਦਾ ਹੈ ॥੧॥ ਜੈਸਾ ਕਿ :

**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥** *(ਧਨਾਸਰੀ ਮ: ੧, ਅੰਗ ੬੬੧)*

## ਮਃ ੫ ॥ ਪਰੇਤਹੁ ਕੀਤੋਨੁ ਦੇਵਤਾ; ਤਿਨਿ ਕਰਣੈਹਾਰੇ ॥

ਤਿਨਿ = ਉਸ ਕਰਣੈਹਾਰੇ = ਰਚਨਹਾਰ ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰਕੇ ਪਰੇਤਹੁ = ਪ੍ਰੇਤਾਂ ਤੋਂ ਜਿਨ੍ਹਾਂ ਨੂੰ ਦੇਵਤਾ = ਸੁਰ ਕੀਤੋਨੁ = ਕਰ ਦਿੱਤਾ ਹੈ **ਵਾ:** ਜਿਨ੍ਹਾਂ ਦੇ ਪਰੇਤਹੁ = ਪ੍ਰੇਤਾਂ ਵਰਗੇ ਮੰਦੇ ਸੁਭਾਅ ਸਨ, ਉਨ੍ਹਾਂ ਨੂੰ ਸਤਿਗੁਰਾਂ ਨੇ ਦੇਵਤੇ = ਪ੍ਰਕਾਸ਼ ਰੂਪ ਬ੍ਰਹਮ ਬੇਤੇ, ਗਿਆਨਵਾਨ ਬਣਾ ਦਿੱਤਾ ਹੈ **ਵਾ:** ਦੇਹ ਅਧਿਆਸੀ ਰੂਪੀ ਪ੍ਰੇਤਾਂ ਨੂੰ ਦੇਵਤਾ = ਦਿਬ ਰੂਪ ਬਣਾ ਕੇ ਆਪਣੀ ਸਾਖਿਆਤਤਾ ਵਾਲੇ ਗਿਆਨਵਾਨ ਬਣਾ ਦਿੱਤਾ ਹੈ, ਇਹ ਤਿਨਿ = ਉਸ ਕਰਣੈਹਾਰੇ = ਕਰਣਹਾਰ ਪਰਮੇਸ਼ਰ ਨੇ ਬੜੀ ਕ੍ਰਿਪਾਲਤਾ ਕੀਤੀ ਹੈ।

## ਸਭੇ ਸਿਖ ਉਬਾਰਿਅਨੁ; ਪ੍ਰਭਿ ਕਾਜ ਸਵਾਰੇ ॥

ਪ੍ਰਭਿ = ਪਰਮੇਸ਼ਰ ਨੇ ਆਪ ਹੀ ਸਭੇ = ਸਾਰੇ ਸਿਖ = ਗੁਰਸਿੱਖਾਂ ਦੇ ਕਾਜ = ਕਾਰਜ ਸਵਾਰੇ = ਸਵਾਰ ਕਰਕੇ ਉਨ੍ਹਾਂ ਨੂੰ ਉਬਾਰਿਅਨੁ = ਬਚਾ ਲਿਆ ਹੈ।

## ਨਿੰਦਕ ਪਕੜਿ ਪਛਾੜਿਅਨੁ; ਝੂਠੇ ਦਰਬਾਰੇ ॥

ਨਿੰਦਕ = ਨਿੰਦਿਆ ਕਰਨ ਵਾਲਿਆਂ ਨੂੰ ਪਰਮੇਸ਼ਰ ਨੇ ਪਕੜਿ = ਫੜ ਕੇ ਪਛਾੜਿਅਨੁ = ਪਟਕਾ ਕੇ ਮਾਰਨਾ ਕੀਤਾ ਹੈ, ਅਤੇ ਆਪਣੀ ਦਰਬਾਰੇ = ਨਿਆਏ ਸਭਾ ਵਿਚ ਝੂਠੇ = ਕੂੜੇ ਕੀਤਾ ਹੈ।

## ਨਾਨਕ ਕਾ ਪ੍ਰਭੁ ਵਡਾ ਹੈ; ਆਪਿ ਸਾਜਿ ਸਵਾਰੇ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡਾ ਪ੍ਰਭੁ = ਪਰਮੇਸ਼ਰ ਸਭ ਨਾਲੋਂ ਵਡਾ = ਸ਼ਿਰੋਮਣੀ ਹੈ, ਉਸ ਨੇ ਆਪਿ = ਆਪ ਹੀ ਜਗਤ ਨੂੰ ਸਾਜਿ = ਸਾਜ ਕਰ ਕੇ ਸਵਾਰੇ = ਸਵਾਰਨਾ ਕੀਤਾ ਹੈ **ਵਾ:** ਆਪ ਹੀ ਸਾਧਨ ਸਾਜੇ ਹਨ ਤੇ ਆਪ ਹੀ ਗਿਆਨ ਆਦਿਕ ਨਾਲ ਸਵਾਰ ਦਿੱਤੇ ਹਨ **ਵਾ:** ਆਪ ਹੀ ਪੰਜ ਤੱਤ ਸਾਜੇ ਹਨ ਤੇ ਆਪ ਹੀ ਪੰਜਾਂ ਤੱਤਾਂ ਦੁਆਰਾ ਸਰੀਰ ਸਵਾਰੇ ਹਨ **ਵਾ:** ਆਪ ਹੀ ਸੂਖਮ ਤੱਤਾਂ ਦੁਆਰਾ ਅਸਥੂਲ ਤੱਤ ਸਾਜੇ ਹਨ ਤੇ ਆਪ ਹੀ ਗੁਣਾਂ ਦੇ ਸਮੇਤ ਸਵਾਰੇ ਹਨ ॥੨॥

## ਪਉੜੀ ॥ ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ; ਸਭੁ ਤਿਸੈ ਕਰਣਾ ॥

ਸਾਡਾ ਪ੍ਰਭੁ = ਪਰਮੇਸ਼ਰ ਬੇਅੰਤੁ = ਅੰਤ ਤੋਂ ਰਹਿਤ, ਅਨੰਤ ਹੈ, ਇਹ ਜੀਵ ਉਸ ਦਾ ਕਿਛੁ = ਕੁਝ ਭੀ ਅੰਤੁ = ਓੜਕ ਨਾਹਿ = ਨਹੀਂ ਪਾ ਸਕਦਾ **ਵਾ:** ਉਸ ਪਰਮੇਸ਼ਰ ਦਾ ਕੋਈ ਅੰਤ ਨਹੀਂ ਆਉਂਦਾ, ਸਭੁ = ਸਾਰਾ ਕੁਝ ਤਿਸੈ = ਉਸ ਨੇ ਕਰਣਾ = ਕਰਨਾ ਹੈ, ਜੋ ਕੁਝ ਪਿੱਛੇ ਕੀਤਾ ਸੀ, ਹੁਣ ਕੀਤਾ ਹੈ, ਅੱਗੇ ਨੂੰ ਕਰਨਾ ਹੈ **ਵਾ:** ਸਾਰਿਆਂ ਉੱਪਰ ਉਸ ਪਰਮੇਸ਼ਰ ਦੀ ਕਰਣਾ = ਕ੍ਰਿਪਾ ਹੈ।

## ਅਗਮ ਅਗੋਚਰੁ ਸਾਹਿਬੋ; ਜੀਆਂ ਕਾ ਪਰਣਾ ॥

ਉਹ ਮਨ ਦੀ ਅਗਮ = ਗੰਮਤਾ ਤੋਂ ਰਹਿਤ ਹੈ, ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਹੈ ਅਤੇ ਸਭਨਾਂ ਦਾ ਸਾਹਿਬੋ = ਮਾਲਕ ਹੈ, ਸਾਰਿਆਂ ਜੀਆਂ = ਜੀਵਾਂ ਕਾ = ਦਾ ਪਰਣਾ = ਆਸਰਾ ਉਹ ਬ੍ਰਹਮ ਚੇਤਨ ਹੀ ਹੈ।

## ਹਸਤ ਦੇਇ ਪ੍ਰਤਿਪਾਲਦਾ; ਭਰਣ ਪੋਖਣੁ ਕਰਣਾ ॥

ਕਿਰਪਾ ਦਾ ਹਸਤ = ਹੱਥ ਦੇਇ = ਦੇ ਕਰ ਕੇ ਸਾਰਿਆਂ ਦੇ (ਪ੍ਰਤਿ+ਪਾਲਦਾ) ਪ੍ਰਤਿ = ਤਾਈਂ ਪਾਲਦਾ = ਪਾਲਣਾ ਕਰਦਾ ਹੈ, ਸਭਨਾਂ ਦੇ ਪੇਟਾਂ ਨੂੰ ਭਰਣ = ਭਰ ਕੇ ਪੋਖਣ = ਪੁਸ਼ਟੀ ਕਰਣਾ = ਕਰਦਾ ਹੈ।

## ਮਿਹਰਵਾਨੁ ਬਖਸਿੰਦੁ ਆਪਿ; ਜਪਿ ਸਚੇ ਤਰਣਾ ॥

ਉਹ ਪਰਮੇਸ਼ਰ ਆਪਿ = ਆਪ ਹੀ ਸਭਨਾਂ ਉਪਰ ਮਿਹਰਵਾਨੁ = ਮਿਹਰ ਕਰਨ ਵਾਲਾ ਹੈ, ਬਖਸਿੰਦੁ = ਬਖ਼ਸ਼ਿਸ਼ ਕਰਨ ਵਾਲਾ ਹੈ, ਹੇ ਭਾਈ ਉਸ ਸਚੇ = ਸਤ ਸਰੂਪ ਪਰਮੇਸ਼ਰ ਦਾ ਨਾਮ ਜਪਿ = ਜਪ ਕੇ ਹੀ ਸੰਸਾਰ-ਸਮੁੰਦਰ ਤੋਂ ਤਰਣਾ = ਉਧਰੀਦਾ ਹੈ।

## ਜੋ ਤੁਧੁ ਭਾਵੈ ਸੋ ਭਲਾ; ਨਾਨਕ ਦਾਸ ਸਰਣਾ ॥੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬੇਨਤੀ ਕਰੋ ਹੇ ਵਾਹਿਗੁਰੂ ! ਜੋ = ਜਿਹੜਾ ਕੁਝ ਭੀ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਭਲਾ = ਚੰਗਾ ਹੈ, ਅਸੀਂ ਦਾਸ = ਸੇਵਕ ਤੇਰੀ ਸਰਣਾ = ਓਟ ਵਿਚ ਆਏ ਹਾਂ ॥੨੦॥

## ਸਲੋਕ ਮਃ ੫ ॥

## ਤਿਨਾ ਭੁਖ ਨ ਕਾ ਰਹੀ; ਜਿਸਦਾ ਪ੍ਰਭੁ ਹੈ ਸੋਇ ॥

ਤਿੰਨ੍ਹਾ = ਉਨ੍ਹਾਂ ਨੂੰ ਕਾ = ਕਿਸੇ ਪ੍ਰਕਾਰ ਦੀ ਆਸਾ ਰੂਪੀ ਭੁੱਖ ਨ = ਨਹੀਂ ਰਹੀ = ਰਹਿੰਦੀ, ਜਿਸ = ਜਿਨ੍ਹਾਂ ਦਾ ਸੋਇ = ਉਹ ਪ੍ਰਭੁ = ਪਰਮੇਸ਼ਰ ਆਪ ਪਾਲਕ ਹੈ।

## ਨਾਨਕ ਚਰਣੀ ਲਗਿਆ; ਉਧਰੈ ਸਭੋ ਕੋਇ ॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੇ ਚਰਣੀ = ਚਰਣਾਂ ਵਿਚ ਲਗਿਆ = ਲੱਗਣ ਕਰਕੇ ਸਭੋ = ਸਭ ਕੋਇ = ਕਿਸੇ ਦਾ ਉਧਰੈ = ਉਧਾਰ ਹੋ ਜਾਂਦਾ ਹੈ ॥੧॥

## ਮਃ ੫ ॥ ਜਾਚਿਕੁ ਮੰਗੈ ਨਿਤ ਨਾਮੁ; ਸਾਹਿਬੁ ਕਰੇ ਕਬੂਲੁ ॥

ਭਗਤ ਜਨ ਪਰਮੇਸ਼ਰ ਦੇ ਦਰ ਵਿਚ ਜਾਚਿਕੁ = ਮੰਗਤਾ ਹੋ ਕੇ ਨਿਤ = ਨਿਤਾਪ੍ਰਤੀ ਨਾਮ ਦੀ ਖ਼ੈਰ ਮੰਗੈ = ਮੰਗਦੇ ਹਨ ਅਤੇ ਸਾਹਿਬੁ = ਮਾਲਕ ਪਰਮੇਸ਼ਰ ਉਨ੍ਹਾਂ ਦੀ ਬੇਨਤੀ ਨੂੰ ਕਬੂਲੁ = ਪ੍ਰਵਾਨ ਕਰੇ = ਕਰਦਾ ਹੈ।

## ਨਾਨਕ ਪਰਮੇਸਰੁ ਜਜਮਾਨੁ; ਤਿਸਹਿ ਭੁਖ ਨ ਮੂਲਿ ॥੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਆਪ ਜਜਮਾਨੁ = ਦਾਨ ਦੇਣ ਵਾਲਾ ਹੈ, ਤਿਸਹਿ = ਉਨ੍ਹਾਂ ਨੂੰ ਮੂਲਿ = ਕਦਾਚਿਤ ਵੀ ਭੁੱਖ ਨ = ਨਹੀਂ ਲੱਗਦੀ ॥੨॥

## ਪਉੜੀ ॥ ਮਨੁ ਰਤਾ ਗੋਵਿੰਦ ਸੰਗਿ; ਸਚੁ ਭੋਜਨੁ ਜੋੜੇ ॥

ਜਿਨ੍ਹਾਂ ਦਾ ਮਨ = ਹਿਰਦਾ ਗੋਵਿੰਦ = ਪਰਮੇਸ਼ਰ ਦੇ ਸੰਗਿ = ਨਾਲ ਰਤਾ = ਰੰਗਿਆ ਗਿਆ ਹੈ, ਉਨ੍ਹਾਂ ਦਾ ਇਹੋ ਹੀ ਸਚੁ = ਸੱਚਾ ਭੋਜਨ ਅਤੇ ਜੋੜੇ = ਪੁਸ਼ਾਕੇ ਹਨ। ਜੈਸਾ ਕਿ :

**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥** *(ਸਿਰੀਰਾਗੁ ਮ: ੧, ਅੰਗ ੧੬)*

## ਪ੍ਰੀਤਿ ਲਗੀ ਹਰਿ ਨਾਮ ਸਿਉ; ਏ ਹਸਤੀ ਘੋੜੇ ॥

ਜਿਹੜੀ ਹਰਿ = ਹਰੀ ਪਰਮੇਸ਼ਰ ਦੇ ਨਾਮ ਸਿਉ = ਨਾਲ ਪ੍ਰੀਤਿ = ਪ੍ਰੀਤੀ ਲਗੀ = ਲੱਗ ਜਾਣੀ ਹੈ, ਏ = ਇਹੋ ਹੀ ਉਸ ਦੇ ਹਸਤੀ = ਹਾਥੀ ਘੋੜੇ ਹਨ **ਵਾ:** ਸ੍ਰਵਣ, ਮੰਨਣ ਕਰਨ ਰੂਪ ਘੋੜੇ ਅਤੇ ਨਿਧਿਆਸਣ ਕਰਨ ਰੂਪ ਹਾਥੀ ਦੀ ਸਵਾਰੀ ਕਰਦੇ ਹਨ।

## ਰਾਜ ਮਿਲਖ ਖੁਸੀਆ ਘਣੀ; ਧਿਆਇ ਮੁਖੁ ਨ ਮੋੜੇ ॥

ਜਿਹੜੇ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣ ਤੋਂ ਮੁਖੁ = ਮੂੰਹ ਨੂੰ ਨ = ਨਹੀਂ ਮੋੜੇ = ਮੋੜਦੇ ਉਨ੍ਹਾਂ ਨੂੰ ਇਹੋ ਰਾਜ ਭਾਗ ਤੇ ਮਿਲਖ = ਜਗੀਰਾਂ ਦੀਆਂ ਘਣੀ = ਬਹੁਤੀਆਂ ਖੁਸੀਆ = ਪ੍ਰਸੰਨਤਾ, ਖ਼ੁਸ਼ੀਆਂ ਹਨ।

## ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ ॥

ਹੇ ਪ੍ਰਭ = ਪਰਮੇਸ਼ਰ ਅਸੀਂ ਤੇਰੇ ਸਾਧਸੰਗਤ ਰੂਪੀ ਦਰ ਦੇ ਢਾਡੀ = ਕਰੀਤਨੀਏ, ਜਸ ਉਚਾਰਨ ਕਰਨ ਵਾਲੇ ਹਾਂ, ਅਸੀਂ ਇਹੋ ਹੀ ਮੰਗਣਾ = ਮੰਗਦੇ ਹਾਂ ਕਿ ਆਪ ਜੀ ਦਾ ਗਿਆਨ ਰੂਪੀ ਦਰੁ = ਦਰਵਾਜ਼ਾ **ਵਾ:** ਸਰੂਪ ਰੂਪੀ ਦਰੁ = ਦਰਵਾਜ਼ਾ ਕਦੇ = ਕਦਾਚਿਤ ਭੀ ਨ = ਨਹੀਂ ਛੋੜੇ = ਛੱਡੀਏ।

## ਨਾਨਕ ਮਨਿ ਤਨਿ ਚਾਉ ਏਹੁ; ਨਿਤ ਪ੍ਰਭ ਕਉ ਲੋੜੇ ॥੨੧॥੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਮਨਿ = ਹਿਰਦੇ ਵਿਚ ਵੀ ਤੇ ਤਨਿ = ਸਰੀਰ ਵਿਚ ਭੀ ਏਹੁ = ਇਹ ਚਾਉ = ਉਤਸ਼ਾਹ ਲੱਗਾ ਹੈ ਕਿ ਹੇ ਪ੍ਰਭ = ਪ੍ਰਭੂ ! ਨਿਤ = ਨਿਤਾਪ੍ਰਤੀ ਹੀ ਆਪ ਕਉ = ਨੂੰ ਲੋੜੇ = ਚਾਹੁੰਦੇ ਹਾਂ **ਵਾ:** ਸਾਨੂੰ ਇਹ ਲੋੜ ਲੱਗੀ ਹੈ ਕਿ ਆਪ ਕਿਸ ਤਰ੍ਹਾਂ ਪ੍ਰਾਪਤ ਹੋਵੋਂ ?॥੨੧॥੧॥

## ਸੁਧੁ ਕੀਚੇ

'ਸੁਧੁ' ਇਕ ਰਾਗ ਦਾ ਨਾਮ ਹੈ ਅਤੇ 'ਸੁਧੁ ਕੀਚੇ' ਸੰਕੀਰਨ ਰਾਗ ਹੁੰਦੇ ਹਨ, ਜਿਸ ਵਿਚ ਮਿਸ਼ਰਤ ਰਾਗ ਹੋਵੇ, ਉਸ ਨੂੰ 'ਸੁਧੁ ਕੀਚੇ' ਕਹਿੰਦੇ ਹਨ, ਭਾਵ ਜਿਸ ਵਿਚ ਵਖਿਆਨ ਵੀ ਹੋਵੇ ਤੇ ਅਲਾਪ ਵੀ ਹੋਵੇ, ਉਸ ਨੂੰ 'ਸੁਧ ਕੀਚੈ' ਕਹਿੰਦੇ ਹਨ। ਇਥੇ ਸਲੋਕਾਂ ਵਿਚ ਅਲਾਪ ਹੈ ਤੇ ਪਉੜੀਆਂ ਵਿਚ ਵਖਿਆਨ ਹੈ, ਇਸ ਕਰਕੇ ਮਿਸ਼ਰਤ ਰਾਗ ਹੋਣ ਕਰ ਕੇ ਇਥੇ 'ਸੁਧੁ ਕੀਚੇ' ਲਿਖਿਆ ਹੈ। 'ਸੁਧ' ਇਕੱਲੇ ਰਾਗ ਦਾ ਨਾਉਂ ਹੈ। ਇਥੇ ਗੁਰੂ ਜੀ ਨੇ ਸੁਧੁ = ਸ਼ੁੱਧ ਗਉੜੀ ਰਾਗ ਦਾ ਉਚਾਰਨ ਕੀਚੇ = ਕੀਤਾ ਹੈ, ਇਸ ਕਰ ਕੇ ਕੋਈ ਇਸ ਬਾਣੀ ਉੱਤੇ ਕਲਮ ਨਾ ਚੁੱਕੇ ਕਿ ਆਪਣੀ ਮਰਜ਼ੀ ਅਨੁਸਾਰ ਪਉੜੀਆਂ ਅੱਗੇ ਪਿੱਛੇ ਕਰ ਦੇਣ।

***ਨੋਟ :*** ਕੋਈ ਇਸ ਦਾ ਅਰਥ ਇਹ ਲਿਖਦੇ ਹਨ ਕਿ ਗੁਰੂ ਜੀ ਕਹਿੰਦੇ ਕਿ ਹੇ ਕਵੀ ਜਨੋਂ ! ਅਸੀਂ ਆਪਣੀ ਉਕਤ ਅਨੁਸਾਰ ਬਾਣੀ ਲਿਖ ਦਿੱਤੀ ਹੈ, ਜੇਕਰ ਕੋਈ ਤਰੁੱਟੀ ਰਹਿ ਗਈ ਹੋਵੇ ਤੇ ਤੁਸੀਂ ਆਪ ਸ਼ੁੱਧ ਕਰ ਲਿਉ। ਜੋ ਗੁਰਬਾਣੀ ਸਿਧਾਂਤ ਤੋਂ ਬਿਲਕੁਲ ਉਲਟ ਹੈ। ਜੇ ਕੁਝ ਵਿਦਵਾਨਾਂ ਦੀ ਉਪਰੋਕਤ ਗੱਲ ਮੰਨ ਲਈ ਜਾਵੇ ਤਾਂ ਅੱਜ ਦੇ ਕੁਝ ਅਖੌਤੀ ਵਿਦਵਾਨ ਇਸ ਗੱਲ ਦੀ ਆੜ ਵਿਚ ਗੁਰਬਾਣੀ ਦਾ ਅਸਲ ਸਰੂਪ ਵਿਗਾੜ ਕੇ ਹੋਰ ਦਾ ਕੁਝ ਹੋਰ ਕਰ ਸਕਦੇ ਹਨ ਇਸ ਲਈ ਇਹ ਗੱਲ ਸੱਚ ਨਹੀਂ ਹੈ।

ਗਉੜੀ ਰਾਗ ਦੀ ਦੂਸਰੀ ਵਾਰ ਸਮਾਪਤ।

# ਭਗਤ ਬਾਣੀ ਆਰੰਭ

## ਰਾਗੁ ਗਉੜੀ ਭਗਤਾਂ ਕੀ ਬਾਣੀ

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੀ ਅਤੇ ਪਹਿਲੇ ਗੁਰੂ ਸਾਹਿਬਾਂ ਦੀ ਬਾਣੀ ਗਉੜੀ ਰਾਗਣੀ ਵਿਚ ਦਰਜ ਕਰ ਕੇ ਹੁਣ ਭਗਤਾਂ ਦੀ ਬਾਣੀ ਦਰਜ ਕਰਦੇ ਹਨ :

## ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
## ਗਉੜੀ ਗੁਆਰੇਰੀ, ਸ੍ਰੀ ਕਬੀਰ ਜੀਉ ਕੇ, ਚਉਪਦੇ ੧੪ ॥

(**ਚੌਦਾਂ** ਉਚਾਰੋ)

੧ = ਅਦ੍ਵੈਤ ਸਰੂਪ ਪਰਮੇਸ਼ਰ, ੴ (ਓਅੰਕਾਰ) = ਸਰਬ ਦਾ ਪ੍ਰਕਾਸ਼ਕ, ਸਤਿ = ਤ੍ਰੈਕਾਲ ਅਬਾਧ ਰੂਪ ਨਾਮੁ = ਪ੍ਰਸਿੱਧ ਹੈ, ਕਰਤਾ = ਸਾਰੇ ਜਗਤ ਨੂੰ ਰਚਣ ਵਾਲਾ ਪੁਰਖੁ = ਪੂਰਨ, ਸਭ ਜਗ੍ਹਾ ਵਿਆਪਕ ਜੋ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗਉੜੀ ਰਾਗਣੀ ਦੀ ਗੁਆਰੇਰੀ ਜਾਤੀ ਵਿਚ ਸ੍ਰੀ = ਸ਼ਿਰੋਮਣੀ, ਉੱਤਮ ਭਗਤ ਕਬੀਰ ਜੀਉ = ਜੀ ਕੇ = ਦੇ ਚਉਪਦੇ = ਚਾਰ ਚਾਰ ਪਦੇ = ਪਦਿਆਂ ਵਾਲੇ ੧੪ = ਚੌਦਾਂ ਸ਼ਬਦ ਆਉਣਗੇ। ਬਾਕੀ ਦੁਪਦੇ ਤਿਪਦੇ ਅੱਗੇ ਹੋਰ ਆਉਣਗੇ, ਉਥੇ ਪਹਿਲਾਂ ਨੰਬਰ ਦਿੱਤੇ ਜਾਣਗੇ।

***ਨੋਟ :* ੧੪** ਅਜਿਹੇ ਅੰਕ ਜੇ ਸਾਹਮਣੇ ਹੋਣ ਤਾਂ ਪਾਠ ਸਮੇਂ ਉਚਾਰਨੇ ਹਨ ਜੇ ਅੱਖਰਾਂ ਦੇ ਚਰਨੀਂ ਹੋਣ ਤਾਂ ਨਹੀਂ ਪੜ੍ਹਨੇ ਸਾਰੇ ਗੁਰੂ ਮਹਾਰਾਜ ਦੇ ਸਰੂਪ ਵਿਖੇ ਇਹੋ ਨਿਯਮ ਹੈ।

**ਉਥਾਨਕਾ :** ਭਗਤ ਕਬੀਰ ਜੀ ਦੇ ਪਾਸ ਬਹੁਤ ਸਾਰੇ ਸਾਧੂ ਮਹਾਤਮਾਂ, ਜਗਿਆਸੂ, ਬ੍ਰਹਮਚਾਰੀ ਇਕੱਤਰ ਹੋਏ, ਭਗਤ ਕਬੀਰ ਨੂੰ ਸ਼ਾਂਤ ਚਿੱਤ ਬੈਠੇ ਵੇਖ ਕੇ, ਉਨ੍ਹਾਂ ਮਹਾਤਮਾਂ ਨੇ ਬੇਨਤੀ ਕੀਤੀ ਕਿ ਕਬੀਰ ਸਾਹਿਬ ਜੀ ਇਤਨੀ ਸ਼ਾਂਤੀ ਆਪ ਜੀ ਨੂੰ ਕਿਥੋਂ ਪ੍ਰਾਪਤ ਹੋਈ ਹੈ, ਜੋ ਤੁਹਾਡੇ ਮਨ ਵਿਚ ਕੋਈ ਫੁਰਨਾ ਹੀ ਨਹੀਂ ਫੁਰਦਾ, ਆਤਮਾਨੰਦ ਵਿਚ ਹੀ ਇਕ-ਰਸ ਲੀਨ ਰਹਿੰਦੇ ਹੋ। ਆਪ ਨੂੰ ਇਤਨੀ ਠੰਢ ਕਿਥੋਂ ਪ੍ਰਾਪਤ ਹੋ ਗਈ ਤਾਂ ਭਗਤ ਕਬੀਰ ਜੀ ਪਰਮੇਸ਼ਰ ਦੇ ਨਾਮ ਦਾ ਪ੍ਰਤਾਪ ਦੱਸਦੇ ਹਨ ਕਿ ਹੇ ਸੰਤ ਜਨੋਂ ! ਮਹਾਰਾਜ ਦੇ ਨਾਮ ਕਰਕੇ ਸਾਡਾ ਮਨ ਤਪਨੋਂ ਹਟ ਗਿਆ ਹੈ, ਨਾਮ ਦੇ ਕਰਕੇ ਹੀ ਸਾਡੇ ਅੰਦਰ ਬਲਦੀ ਹੋਈ ਅੱਗ ਸ਼ਾਂਤ ਹੋ ਗਈ ਹੈ, ਜਿਸ ਕਰਕੇ ਅਸੀਂ ਇਕਾਗਰ ਚਿੱਤ ਬੈਠੇ ਰਹਿੰਦੇ ਹਾਂ। ***ਨੋਟ :*** ਭਗਤ ਕਬੀਰ ਸਾਹਿਬ ਜੀ ਤਾਂ ਪਹਿਲਾਂ ਹੀ ਸ਼ਾਂਤ ਸਰੂਪ ਸਨ, ਜੋ ਹਰ ਵੇਲੇ ਸਿਮਰਨ ਵਿਚ ਜੁੜੇ ਰਹਿੰਦੇ ਸਨ। ਫਿਰ ਉਨ੍ਹਾਂ ਦੇ ਅੰਦਰ ਇਹ ਤਪਸ਼ **ਵਾ:** ਰਜੋ ਤਮੋ, ਸਤੋ ਤਿੰਨੇ ਗੁਣ ਕਿਥੇ ਹੋਣੇ ਸੀ ? ਇਹ ਤਾਂ ਸਾਡੇ ਵਰਗੇ ਕਲਜੁਗੀ ਜੀਵਾਂ ਨੂੰ ਸਮਝਾਉਣ ਵਾਸਤੇ ਉਪਦੇਸ਼ ਕਥਨ ਕਰਦੇ ਹਨ।

## ਅਬ ਮੋਹਿ ਜਲਤ; ਰਾਮ ਜਲੁ ਪਾਇਆ ॥

ਹੇ ਸੰਤ ਜਨੋਂ ! ਪਹਿਲਾਂ ਮੋਹਿ = ਅਸੀਂ ਪਰਮੇਸ਼ਰ ਦੇ ਵਿਛੋੜੇ ਦੀ ਅੱਗ ਵਿਚ ਜਲਤ = ਸੜ ਰਹੇ ਸੀ, ਅਬ = ਹੁਣ ਅਸੀਂ ਰਾਮ = ਪਰਮਾਤਮਾ ਰੂਪੀ ਜਲੁ = ਪਾਣੀ ਨੂੰ ਪਾਇਆ = ਪਾ ਲਿਆ ਹੈ **ਅਥਵਾ** ਪਹਿਲਾਂ ਅਸੀਂ ਮੋਹਿ = ਮੋਹ ਆਦਿਕਾਂ ਦੀ ਤ੍ਰਿਸ਼ਨਾ ਰੂਪੀ ਅੱਗ ਵਿਚ ਜਲਤ = ਸੜਦੇ ਸੀ, ਹੁਣ ਅਸੀਂ ਸ਼ਾਂਤੀ ਦੇਣ ਵਾਲਾ ਰਾਮ ਰੂਪੀ ਜਲ ਸਤਿਗੁਰਾਂ ਦੇ ਪਾਸੋਂ ਪਾਇਆ = ਪ੍ਰਾਪਤ ਕੀਤਾ ਹੈ।

ਜਿਸ ਵੇਲੇ ਭਗਤ ਕਬੀਰ ਜੀ ਭਗਤੀ ਕਰਦੇ ਸੀ, ਤਾਂ ਪਰਮੇਸ਼ਰ ਦੇ ਵਿਛੋੜੇ ਕਰਕੇ ਹਿਰਦਾ ਬਹੁਤ ਤਪਦਾ ਸੀ, ਇਕ ਦਿਨ ਭਗਤੀ ਕਰਦਿਆਂ ਨੂੰ ਅਕਾਸ਼ਬਾਣੀ ਹੋਈ ਕਿ ਹੇ ਕਬੀਰ! ਗੁਰੂ ਦੇ ਉਪਦੇਸ਼ ਤੋਂ ਬਿਨਾਂ ਮੇਰੀ (ਪਰਮੇਸ਼ਰ ਦੀ) ਪ੍ਰਾਪਤੀ ਨਹੀਂ ਹੋਣੀ, ਕਬੀਰ ਜੀ ਨੇ ਕਿਹਾ ਕਿ ਮੈਂ ਗੁਰੂ ਕਿਸ ਨੂੰ ਧਾਰਨ ਕਰਾਂ ਤਾਂ ਕਿਹਾ ਕਿ ਰਾਮਾਨੰਦ ਨੂੰ ਆਪਣਾ ਗੁਰੂ ਧਾਰਨ ਕਰ, ਕਬੀਰ ਜੀ ਕਹਿਣ ਲੱਗੇ ਕਿ ਰਾਮਾਨੰਦ ਜੀ ਨੀਵੀਂ ਜਾਤੀ ਵਾਲੇ ਨੂੰ ਉਪਦੇਸ਼ ਹੀ ਨਹੀਂ ਦਿੰਦੇ। ਉਸ ਵਕਤ ਅਕਾਸ਼ਬਾਣੀ ਨੇ ਕਬੀਰ ਜੀ ਨੂੰ ਕਿਹਾ ਕਿ ਰਾਮਾਨੰਦ ਸਵੇਰੇ ਇਸ਼ਨਾਨ ਕਰਨ ਜਾਂਦਾ ਹੈ, ਉਸ ਵਕਤ ਤੂੰ ਰਸਤੇ ਵਿਚ ਲੰਮਾ ਪੈ ਜਾਵੀਂ, ਉਹ ਆਪ ਹੀ ਤੈਨੂੰ ਉਪਦੇਸ਼ ਦੇ ਦੇਵੇਗਾ।

ਕਬੀਰ ਜੀ ਨੇ ਏਸੇ ਪ੍ਰਕਾਰ ਕੀਤਾ, ਉਹ ਕਾਂਸ਼ੀ ਵਿਚ ਬ੍ਰਹਮ ਘਾਟ ਦੇ ਰਾਹ ਉੱਤੇ ਲੰਮੇ ਪੈ ਗਏ, ਉਧਰੋਂ ਰਾਮਾਨੰਦ ਜੀ ਇਸ਼ਨਾਨ ਕਰਨ ਲਈ ਆ ਗਏ, ਹਨੇਰਾ ਹੋਣ ਕਰ ਕੇ ਰਾਮਾਨੰਦ ਜੀ ਦੇ ਪੈਰ ਦਾ ਠੇਡਾ ਕਬੀਰ ਨੂੰ ਲੱਗਾ, ਤਾਂ ਖੜਾਂਵ ਦੀ ਠੋਕਰ ਲੱਗਣ ਕਰਕੇ ਸਰੀਰ ਨੂੰ ਤਕਲੀਫ਼ ਹੋਈ, ਕਬੀਰ ਜੀ ਰੋ ਪਏ (ਭਾਈ ਲਹਿਣਾ ਸਿੰਘ ਜੀ ਕਬੀਰ ਪੰਥੀ ਨੇ ਉਸ ਵੇਲੇ ਦੀ ਕਬੀਰ ਜੀ ਦੀ ਉਮਰ ਸੱਤ ਵਰ੍ਹੇ ਦੀ ਲਿਖੀ ਹੈ) ਤਦੋਂ ਰਾਮਾਨੰਦ ਜੀ ਨੇ ਕਿਹਾ ਕਿ ਬੱਚਾ 'ਰੋਇ ਨਾਹੀ ਰਾਮ ਕਹੋ' ਤਾਂ ਭਗਤ ਕਬੀਰ ਜੀ ਉਸੇ ਵੇਲੇ ਰਾਮ ਰਾਮ ਕਰਨ ਲੱਗ ਪਏ, ਇਸ ਪ੍ਰਕਾਰ ਇਨ੍ਹਾਂ ਨੇ ਉਪਦੇਸ਼ ਪ੍ਰਾਪਤ ਕੀਤਾ ਅਤੇ ਕਬੀਰ ਜੀ ਦਾ ਪ੍ਰਤਾਪ ਬਹੁਤ ਵਧ ਗਿਆ। ਉਸ ਵੇਲੇ ਰਾਮਾਨੰਦ ਜੀ ਦੇ ਚੇਲਿਆਂ ਨੇ ਰਾਮਾਨੰਦ ਨੂੰ ਸ਼ਿਕਾਇਤ ਕੀਤੀ ਕਿ ਭਗਤ ਕਬੀਰ ਦਾ ਪ੍ਰਤਾਪ ਬਹੁਤ ਵਧ ਗਿਆ ਹੈ, ਸਾਨੂੰ ਕੋਈ ਪੁੱਛਦਾ ਵੀ ਨਹੀਂ ਤੇ ਤੁਸੀਂ ਆਪ ਹੀ ਉਸ ਨੀਵੀਂ ਜਾਤ ਵਾਲੇ ਨੂੰ ਗੁਰੂ ਦੀਖਸ਼ਣਾ ਦਿੱਤੀ ਹੈ। ਰਾਮਾਨੰਦ ਜੀ ਕਹਿਣ ਲੱਗੇ ਕਿ ਮੈਂ ਤਾਂ ਕਦੇ ਨੀਵੀਂ ਜਾਤ ਵਾਲੇ ਨੂੰ ਉਪਦੇਸ਼ ਨਹੀਂ ਦਿੱਤਾ, ਚੇਲਿਆਂ ਨੇ ਕਿਹਾ ਕਿ ਕਬੀਰ ਕਹਿੰਦਾ ਹੈ ਕਿ ਮੇਰੇ ਗੁਰੂ ਰਾਮਾਨੰਦ ਜੀ ਹਨ, ਰਾਮਾਨੰਦ ਜੀ ਕਹਿੰਦੇ ਕਿ ਜਾਉ ਫਿਰ ਉਸ ਨੂੰ ਇਥੇ ਬੁਲਾ ਕੇ ਲਿਆਉ। ਭਗਤ ਕਬੀਰ ਜੀ ਆ ਗਏ ਤਾਂ ਇਨ੍ਹਾਂ ਨੇ ਭਗਤ ਜੀ ਨੂੰ ਦੂਰ ਬਿਠਾ ਦਿੱਤਾ ਤੇ ਆਪ ਕਨਾਤ ਤਾਣ ਲਈ ਤੇ ਅੰਦਰ ਭਗਤ ਰਾਮਾਨੰਦ ਜੀ ਧਿਆਨ ਦੁਆਰਾ ਠਾਕਰਾਂ ਦੀ ਪੂਜਾ ਕਰ ਰਹੇ ਸਨ, ਤਾਂ ਮੁਕਟ ਇਨ੍ਹਾਂ ਨੇ ਪਹਿਲਾਂ ਹੀ ਪਹਿਨਾ ਦਿੱਤਾ ਤੇ ਮਾਲਾ ਪਾਉਣ ਦਾ ਚੇਤਾ ਭੁੱਲ ਗਿਆ, ਇਹ ਬਹੁਤ ਚਿੰਤਾ ਵਿਚ ਸਨ ਕਿ ਹੁਣ ਜੇਕਰ ਮਾਲਾ ਨਹੀਂ ਪਾਉਂਦਾ ਤਾਂ ਪੂਜਾ ਸੰਪੂਰਨ ਨਹੀਂ ਹੋਣੀ ਤੇ ਜੇਕਰ ਮੁਕਟ ਉਤਾਰਦਾ ਹਾਂ ਭਗਵਾਨ ਦਾ ਨਿਰਾਦਰ ਹੈ। ਉਧਰ ਭਗਤ ਕਬੀਰ ਜੀ ਨੇ ਬਾਹਰੋਂ ਬੈਠਿਆਂ ਹੋਇਆਂ ਨੇ ਕਿਹਾ ਕਿ ਗੁਰੂ ਜੀ ਮਾਲਾ ਦੀ ਘੁੰਢੀ ਖੋਲ੍ਹ ਕੇ ਗਲੇ ਵਿਚ ਪਾ ਦਿਉ। ਇਹ ਸੁਣ ਕੇ ਰਾਮਾਨੰਦ ਜੀ ਹੈਰਾਨ ਹੋਏ ਤੇ ਕਨਾਤ ਚੁੱਕ ਭੱਜ ਕੇ ਭਗਤ ਜੀ ਨੂੰ ਗਲ ਨਾਲ ਲਾ ਲਿਆ, ਕਹਿੰਦੇ ਕਿ ਇਤਨੀ ਤਾਕਤ ਤੇਰੇ ਵਿਚ ਕਿਵੇਂ ਆਈ। ਭਗਤ ਜੀ ਕਹਿਣ ਲੱਗੇ ਕਿ ਜੋ ਤੁਸੀਂ ਰਾਮ ਨਾਮ ਮੰਤਰ ਦਿੱਤਾ ਹੈ, ਉਸ ਨੂੰ ਜਪਣ ਕਰਕੇ। ਰਾਮਾਨੰਦ ਜੀ ਕਹਿਣ ਲੱਗੇ ਕਿ ਮੈਂ ਤਾਂ ਤੈਨੂੰ ਕਦੇ ਮਿਲਿਆ ਹੀ ਨਹੀਂ, ਫਿਰ ਮੈਂ ਤੈਨੂੰ ਉਪਦੇਸ਼ ਕਿਵੇਂ ਦਿੱਤਾ ਹੈ, ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਗੁਰੂ ਜੀ ਇਕ ਦਿਨ ਆਪ ਜੀ ਇਸ਼ਨਾਨ ਕਰਨ ਲਈ ਗਏ ਸੀ, ਤਾਂ ਮੈਂ ਰਸਤੇ ਵਿਚ ਲੰਮਾ ਪਿਆ ਸੀ। ਤੁਹਾਡੇ ਪੈਰਾਂ ਦਾ ਠੇਡਾ ਵੱਜਣ ਕਰਕੇ ਤੁਸੀਂ ਕਿਹਾ ਸੀ ਕਿ "ਰਾਮ ਕਹੋ" ਮੈਂ ਉਸੇ ਦਿਨ ਤੋਂ ਰਾਮ ਦਾ ਨਾਮ ਜਪਣਾ ਸ਼ੁਰੂ ਕਰ ਦਿੱਤਾ ਸੀ, ਜਿਸ ਕਰਕੇ ਇਹ ਸ਼ਕਤੀ ਮੇਰੇ ਵਿਚ ਆਈ ਹੈ, ਸੋ ਇਸ ਪ੍ਰਕਾਰ ਕਬੀਰ ਜੀ ਨੇ ਰਾਮਾਨੰਦ ਜੀ ਕੋਲੋਂ ਉਪਦੇਸ਼ ਲਿਆ।

ਫਿਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਕਾਂਸ਼ੀ ਵਿਚ ਗਏ ਤਾਂ ਉਥੇ ਬਹੁਤ ਭਗਤ ਸਤਿਗੁਰੂ ਜੀ ਨੂੰ ਮਿਲੇ। ਕਬੀਰ ਜੀ ਯਾਤਰਾ ਤੋਂ ਆ ਰਹੇ ਸਨ ਤਾਂ ਕਾਂਸ਼ੀ ਤੋਂ ਬਾਹਰ ਗੁਰੂ ਜੀ ਦੇ ਨਾਲ ਮਿਲਾਪ ਹੋਇਆ, (ਉਸ ਵੇਲੇ ਭਗਤ ਜੀ ਦੀ ੧੦੬ ਸਾਲ ਉਮਰ ਸੀ) ਭਗਤ ਕਬੀਰ ਜੀ ਪਹਿਲਾਂ ਸਰਗੁਣ ਦੇ ਉਪਾਸ਼ਕ ਸਨ ਤਾਂ ਉਦੋਂ ਗੁਰੂ ਜੀ ਨਾਲ ਮਿਲਣ ਕਰਕੇ ਇਨ੍ਹਾਂ ਨੇ ਨਿਰਗੁਣ ਸਰਗੁਣ ਦੀ ਏਕਤਾ ਦੀ ਭਗਤੀ ਕੀਤੀ।

***ਨੋਟ :*** ਕਬੀਰ ਪੰਥੀਏ ਭਾਈ ਲਹਿਣਾ ਸਿੰਘ ਜੀ, ਉਹ ਭਗਤ ਕਬੀਰ ਜੀ ਦੀ ਤਵਾਰੀਖ਼ ਵਿਚ ਉਨ੍ਹਾਂ ਲਿਖਿਆ ਹੈ ਕਿ ਉਦੋਂ ਦੀ ਉਗਾਹੀ ਦਿੰਦੇ ਹਨ ਕਿ ਸਾਰੇ ਭਗਤਾਂ ਦਾ ਗੁਰੂ ਨਾਨਕ ਦੇਵ ਸਾਹਿਬ ਜੀ ਨਾਲ ਮਿਲਾਪ ਹੋਇਆ ਹੈ ਅਤੇ ਗਿਆਨੀ ਗਿਆਨ ਸਿੰਘ ਜੀ ਨੇ ਵੀ ਗੁਰੂ ਨਾਨਕ ਦੇਵ ਜੀ ਦੇ ਨਾਲ ਭਗਤਾਂ ਦਾ ਮਿਲਣਾ ਦੱਸਿਆ ਹੈ।

## ਰਾਮ ਉਦਕਿ; ਤਨੁ ਜਲਤ ਬੁਝਾਇਆ ॥੧॥ਰਹਾਉ॥

ਹੇ ਸੰਤੋ ! ਰਾਮ = ਪਰਮੇਸ਼ਰ ਦੇ ਨਾਮ ਰੂਪੀ ਉਦਕਿ = ਜਲ ਨੇ, ਮੇਰੇ ਤਨੁ = ਸਰੀਰ ਵਿੱਚੋਂ ਵਿਛੋੜੇ ਦੇ ਜਲਤ = ਸਾੜ ਨੂੰ ਬੁਝਾਇਆ = ਬੁਝਾ ਦਿੱਤਾ ਹੈ **ਅਥਵਾ** ਰਾਮ ਰੂਪੀ ਅੰਮ੍ਰਿਤ ਉਦਕਿ = ਜਲ ਨਾਲ ਤਨੁ = ਸੂਖਮ ਸਰੀਰ ਭਾਵ ਅੰਤਹਕਰਣ ਵਿਚ ਜਿਹੜੀ ਵਿਛੋੜੇ ਦੀ ਜਲਨ ਸੀ, ਉਸ ਨੂੰ ਬੁਝਾ ਲਿਆ ਹੈ, ਭਾਵ ਮਨ ਸ਼ਾਂਤ ਅਵਸਥਾ ਵਿਚ ਇਸਥਿਤ ਹੋ ਗਿਆ ਹੈ ॥੧॥ਰਹਾਉ॥

***ਪ੍ਰਸ਼ਨ :*** *ਇਹ ਸੁਣ ਕੇ ਕੋਲ ਬੈਠੇ ਮਹਾਤਮਾ ਨੇ ਕਿਹਾ ਕਿ ਕਬੀਰ ਸਾਹਿਬ ਜੀ ਮਨ ਨੂੰ ਮਾਰਨ ਲਈ ਤਾਂ ਘਰ ਬਾਰ ਛਡ ਕੇ ਜੰਗਲਾਂ ਵਿਚ ਜਾਣਾ ਪੈਂਦਾ ਹੈ, ਪ੍ਰੰਤੂ ਤੁਸੀਂ ਤਾਂ ਘਰ ਪਰਿਵਾਰ ਵਿਚ ਹੀ ਰਹਿ ਰਹੇ ਹੋ।*

***ਉੱਤਰ :*** ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

## ਮਨੁ ਮਾਰਣ ਕਾਰਣਿ; ਬਨ ਜਾਈਐ ॥

ਹੇ ਮਹਾਤਮਾ ਜਨੋਂ ! ਜੇਕਰ ਮਨ ਦੇ ਮੰਦੇ ਸੁਭਾਅ ਨੂੰ ਮਾਰਣ = ਮਾਰਨ ਕਾਰਣਿ = ਵਾਸਤੇ ਬਨ = ਜੰਗਲਾਂ ਵਿਚ ਬਾਨ ਪ੍ਰਸਤੀ ਬਣ ਕੇ ਜਾਈਐ = ਜਾ ਰਹੀਏ **ਵਾ:** ਬਨ = ਪਾਣੀਆਂ ਦੇ ਕਿਨਾਰੇ ਜਾ ਰਹੀਏ **ਵਾ:** ਬਨ = ਬਾਨਿਆਂ, ਭੇਖਾਂ ਨੂੰ ਧਾਰਨ ਕਰ ਲਈਏ **ਵਾ:** ਅਨੇਕਾਂ ਪ੍ਰਕਾਰ ਦੇ ਵੇਦ ਪਾਠ ਆਦਿਕ ਰੂਪੀ ਬਨ = ਜੰਗਲ ਵਿਚ ਕਰਮ ਕਾਂਡ ਜਾ ਕੇ ਕਰੀਏ, ਪ੍ਰੰਤੂ :

## ਸੋ ਜਲੁ; ਬਿਨੁ ਭਗਵੰਤ ਨ ਪਾਈਐ ॥੧॥

ਸੋ = ਉਹ ਜਲੁ = ਪਾਣੀ ਰੂਪੀ ਪਰਮੇਸ਼ਰ ਜੋ ਤ੍ਰਿਸ਼ਨਾ, ਕਾਲ, ਮੋਹ, ਕ੍ਰੋਧ ਰੂਪ ਆਦਿ ਅੱਗ ਨੂੰ ਬੁਝਾਉਣ ਵਾਲਾ ਹੈ, ਉਹ ਭਗਵੰਤ = ਪਰਮੇਸ਼ਰ ਦੀ ਕਿਰਪਾ ਤੋਂ ਬਿਨੁ = ਬਗ਼ੈਰ ਨ = ਨਹੀਂ ਪਾਈਐ = ਪਾਈਦਾ ॥੧॥

## ਜਿਹ ਪਾਵਕ; ਸੁਰਿ ਨਰ ਹੈ ਜਾਰੇ ॥

ਜਿਹ = ਜਿਸ ਕਾਲ ਦੀ ਪਾਵਕ = ਅੱਗ ਨੇ **ਵਾ:** ਮਾਇਆ, ਤ੍ਰਿਸ਼ਨਾ ਰੂਪੀ ਪਾਵਕ = ਅੱਗ ਨੇ ਸੁਰਿ = ਦੇਵਤੇ, ਭੋਗਣ ਰੂਪ, ਪੂਜਾ ਕਰਾਉਣ ਰੂਪ ਅਤੇ ਨਰ = ਮਨੁੱਖ, ਮਾਇਆ ਨੂੰ ਸੰਗ੍ਰਹਿ ਕਰਨ ਰੂਪ, ਵਿਸ਼ੇ ਭੋਗਣ ਰੂਪ ਜਾਰੇ = ਸਾੜ ਦਿੱਤੇ ਹਨ।

## ਰਾਮ ਉਦਕਿ; ਜਨ ਜਲਤ ਉਬਾਰੇ ॥੨॥

ਹੇ ਮਹਾਤਮਾ ਜਨੋਂ ! ਸਾਨੂੰ ਜਨ = ਦਾਸਾਂ ਨੂੰ ਰਾਮ = ਪਰਮੇਸ਼ਰ ਦੇ ਨਾਮ ਰੂਪੀ ਉਦਕਿ = ਪਾਣੀ ਨੇ ਜਲਤ = ਸੜਦਿਆਂ ਹੋਇਆਂ ਨੂੰ ਉਬਾਰੈ = ਬਚਾ ਲਿਆ ਹੈ ॥੨॥

ਫਿਰ ਸਾਧੂ ਜਨ ਕਹਿਣ ਲੱਗੇ ਕਿ ਕਬੀਰ ਸਾਹਿਬ ਜੀ, ਜਿਸ ਪਰਮੇਸ਼ਰ ਦੇ ਨਾਮ ਰੂਪੀ ਜਲ ਨਾਲ ਤੁਹਾਨੂੰ ਸ਼ਾਂਤੀ ਪ੍ਰਾਪਤ ਹੋਈ ਹੈ, ਉਹ ਪਰਮੇਸ਼ਰ ਕਿਥੇ ਰਹਿੰਦਾ ਹੈ।

## ਭਵ ਸਾਗਰ; ਸੁਖ ਸਾਗਰ ਮਾਹੀ ॥ ਪੀਵਿ ਰਹੇ ਜਲ; ਨਿਖੁਟਤ ਨਾਹੀ ॥੩॥

(**ਨਿਖੁੱਟਤ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸੰਤ ਜਨੋਂ ! ਉਹ ਸੁਖ = ਸੁੱਖਾਂ ਦਾ ਸਾਗਰ = ਸਮੁੰਦਰ ਪਰਮੇਸ਼ਰ ਭਵ = ਸੰਸਾਰ ਸਾਗਰ = ਸਮੁੰਦਰ ਦੇ ਮਾਹੀ = ਵਿਚ ਹੀ ਹੈ। ਇਸ ਦੇ ਵਿੱਚੋਂ ਹੀ ਉਸਦੀ ਪ੍ਰਾਪਤੀ ਹੁੰਦੀ ਹੈ **ਵਾ:** ਜਿਹੜੇ ਸੁੱਖਾਂ ਦੇ ਸਮੁੰਦਰ ਪਰਮੇਸ਼ਰ ਵਿਚ ਪਰਚਦੇ ਹਨ, ਉਹ ਅੰਮ੍ਰਿਤ ਨਾਮ ਰੂਪੀ ਜਲ = ਪਾਣੀ ਨੂੰ ਪੀਵਿ = ਪੀਂਦੇ ਹੀ ਰਹੇ = ਰਹਿੰਦੇ ਹਨ, ਇਹ ਅੰਮ੍ਰਿਤ ਰੂਪੀ ਜਲ ਨਿਖੁਟਤ = ਮੁੱਕਣ ਵਾਲਾ ਨਾਹੀ = ਨਹੀਂ ਹੈ ॥੩॥

***ਪ੍ਰਸ਼ਨ :*** *ਕਬੀਰ ਸਾਹਿਬ ਜੀ ਅਸੀਂ ਤਪਤ ਕਿਵੇਂ ਬੁਝਾਈਏ ?*

***ਉੱਤਰ :***

## ਕਹਿ ਕਬੀਰ; ਭਜੁ ਸਾਰਿੰਗਪਾਨੀ ॥ ਰਾਮ ਉਦਕਿ; ਮੇਰੀ ਤਿਖਾ ਬੁਝਾਨੀ ॥੪॥੧॥

ਭਗਤ ਕਬੀਰ ਸਾਹਿਬ ਜੀ ਕਹਿ = ਕਹਿੰਦੇ ਹਨ ਕਿ ਹੇ ਸੰਤ ਜਨੋਂ ਜਿਸ ਪਰਮੇਸ਼ਰ ਨੇ ਗੈਂਡੇ ਦੇ ਸਿੰਗਾਂ ਵਾਲੇ ਸਾਰਿੰਗ = ਧਨੁੱਖ ਨੂੰ ਆਪਣੇ ਪਾਨੀ = ਹੱਥਾਂ ਵਿਚ ਪਕੜਿਆ ਹੈ, ਉਸ ਨੂੰ ਭਜੁ = ਭਜਨਾ ਕਰੋ **ਵਾ:** ਜਿਵੇਂ ਸਾਰਿੰਗ = ਬਬੀਹਾ ਪਾਨੀ = ਸਵਾਂਤੀ ਬੂੰਦ ਦੀ ਪ੍ਰਾਪਤੀ ਲਈ ਪ੍ਰਿਉ ਪ੍ਰਿਉ ਕਰ ਕੇ ਜਪਦਾ ਹੈ, ਉਸ ਤਰ੍ਹਾਂ ਜਪਣਾ ਕਰੋ **ਵਾ:** (ਸਾ+ਰਿੰਗ+ਪਾਨੀ) ਜੋ ਸਾਰਿਆਂ ਦੇ ਪਾਨੀ = ਹੱਥਾਂ ਭਾਵ ਇੰਦ੍ਰੀਆਂ ਅਤੇ ਰਿੰਗ = ਹਿਰਦਿਆਂ ਆਦਿਕਾਂ ਨੂੰ ਸਾ = ਸ੍ਰੇਸ਼ਟਤਾਈ ਬਖ਼ਸ਼ਣ ਵਾਲਾ ਬ੍ਰਹਮ ਚੇਤਨ ਹੈ, ਉਸ ਦਾ ਭਜ = ਭਜਨ ਕਰੋ।

ਰਾਮ = ਪਰਮੇਸ਼ਰ ਦੇ ਨਾਮ ਰੂਪੀ ਉਦਕਿ = ਜਲ ਨੇ **ਵਾ:** ਪ੍ਰਭੂ ਰੂਪੀ ਜਲ ਨੇ ਮੇਰੀ ਵਿਛੋੜੇ, ਤ੍ਰਿਸ਼ਨਾ ਦੀ ਤਿਖਾ = ਤ੍ਰੇਹ ਬੁਝਾਨੀ = ਬੁਝਾ ਦਿੱਤੀ ਹੈ ॥੪॥੧॥

## ਗਉੜੀ ਕਬੀਰ ਜੀ ॥ ਮਾਧਉ; ਜਲ ਕੀ ਪਿਆਸ ਨ ਜਾਇ ॥
## ਜਲ ਮਹਿ; ਅਗਨਿ ਉਠੀ ਅਧਿਕਾਇ ॥੧॥ਰਹਾਉ॥

ਹੇ ਮਾਧਉ = ਮਾਇਆ ਦੇ ਪਤੀ, ਪਰਮੇਸ਼ਰ ! ਸਾਡੇ ਵਿੱਚੋਂ ਨਾਮ ਰੂਪੀ ਜਲ = ਪਾਣੀ ਕੀ = ਦੀ ਪਿਆਸ = ਤ੍ਰੇਹ ਨ = ਨਹੀਂ ਜਾਇ = ਜਾਂਦੀ ਭਾਵ ਜਪਦੇ ਹੀ ਰਹੀਏ। ਇਹ ਨਾਮ ਰੂਪੀ ਜਲ = ਪਾਣੀ ਦੇ ਮਹਿ = ਹਿਰਦੇ ਵਿਚ ਆਉਣ ਕਰ ਕੇ ਨਾਮ ਜਪਣੇ ਦੀ ਇੱਛਾ ਰੂਪੀ ਅਗਨਿ = ਅੱਗ ਅਧਿਕਾਇ = ਬਹੁਤ ਜ਼ਿਆਦਾ ਉਠੀ = ਉੱਠ ਖਲੋਤੀ ਹੈ ਭਾਵ ਕਿ ਰੋਮ ਰੋਮ ਆਪ ਜੀ ਦਾ ਸਿਮਰਨ ਕਰੀਏ **ਅਥਵਾ** ਹੇ ਮਾਧਉ = ਮਾਇਆ ਦੇ ਪਤੀ ਈਸ਼ਰ, ਆਪ ਜੀ ਦੇ ਨਾਮ ਰੂਪੀ ਜਲ ਦੀ ਸਾਡੇ ਅੰਦਰ ਬਹੁਤ ਪਿਆਸ ਲੱਗੀ ਹੋਈ ਹੈ, ਆਪ ਜੀ ਐਸੀ ਕਿਰਪਾ ਦ੍ਰਿਸ਼ਟੀ ਕਰੋ ਕਿ ਇਹ ਕਦੇ ਵੀ ਜਾਇ = ਜਾਵੇ ਨਾ। ਹਰ ਵਕਤ ਹੀ ਬਣੀ ਰਹੇ। ਹੇ ਪਰਮੇਸ਼ਰ ਜਦੋਂ ਅਧਿਕਾਇ = ਬਹੁਤ ਜ਼ਿਆਦਾ ਆਪ ਦਾ ਨਾਮ ਰੂਪੀ ਜਲ ਸਾਡੇ ਹਿਰਦੇ ਵਿਚ ਪ੍ਰਾਪਤ ਹੋ ਗਿਆ ਤਾਂ ਉਸ ਵੇਲੇ ਤ੍ਰਿਸ਼ਨਾ ਰੂਪੀ ਅੱਗ ਅੰਦਰੋਂ ਉਠੀ = ਉੱਠ ਭਾਵ ਨਵਿਰਤ ਹੋ ਗਈ **ਅਥਵਾ** ਹੇ ਮਾਧਉ = ਮਾਇਆ ਦੇ ਪਤੀ ! ਜਿਨ੍ਹਾਂ ਨੂੰ ਪਦਾਰਥਾਂ ਰੂਪੀ ਜਲ ਦੀ ਪਿਆਸ = ਤ੍ਰੇਹ ਲੱਗੀ ਹੈ, ਉਹ ਕਦੇ ਵੀ ਨ = ਨਹੀਂ ਜਾਇ = ਜਾਂਦੀ, ਉਨ੍ਹਾਂ ਦੇ ਹਿਰਦੇ ਵਿਚ ਪਦਾਰਥਾਂ ਦੀ ਪਿਆਸਾ ਰੂਪ ਤੇ ਜਲ ਦੀ ਤ੍ਰਿਸ਼ਨਾ ਰੂਪ ਅੱਗ ਉਠੀ = ਉੱਠ ਖਲੋਤੀ ਹੈ ॥੧॥ਰਹਾਉ॥

## ਤੂੰ ਜਲਨਿਧਿ; ਹਉ ਜਲ ਕਾ ਮੀਨੁ ॥ ਜਲ ਮਹਿ ਰਹਉ; ਜਲਹਿ ਬਿਨੁ ਖੀਨੁ ॥੧॥

ਹੇ ਪਰਮੇਸ਼ਰ ! ਤੂੰ ਨਾਮ ਰੂਪੀ ਜਲ = ਪਾਣੀ ਦਾ ਨਿਧਿ = ਖ਼ਜ਼ਾਨਾ ਭਾਵ ਸਮੁੰਦਰ ਹੈਂ ਅਤੇ ਹਉ = ਮੈਂ ਆਪ ਦੇ ਨਾਮ ਰੂਪੀ ਜਲ = ਪਾਣੀ ਕਾ = ਦਾ ਰਹਿਣ ਵਾਲਾ ਮੀਨੁ = ਮੱਛ ਦੀ ਨਿਆਈਂ ਹਾਂ। ਜਿਵੇਂ ਮੱਛ

ਪਾਣੀ ਵਿਚ ਹੀ ਰਹਿੰਦਾ ਹੈ, ਪਾਣੀ ਤੋਂ ਬਿਨਾਂ ਤੜਫ ਤੜਫ ਕੇ ਮਰ ਜਾਂਦਾ ਹੈ। ਇਸੇ ਪ੍ਰਕਾਰ ਹੇ ਪਰਮੇਸ਼ਰ! ਆਪ ਜੀ ਦੇ ਨਾਮ ਰੂਪੀ ਜਲ = ਪਾਣੀ ਮਹਿ = ਵਿਚ ਹੀ ਸਦਾ ਰਹਉ = ਰਹਿੰਦੇ ਹਾਂ ਤੇ ਨਾਮ ਰੂਪੀ ਜਲਹਿ = ਜਲ ਤੋਂ ਬਿਨੁ = ਬਗ਼ੈਰ ਆਪਣੇ ਆਪ ਨੂੰ ਖੀਨੁ = ਨਾਸ ਹੋਇਆ ਸਮਝਦੇ ਹਾਂ ॥੧॥ ਜੈਸਾ ਕਿ :

**ਤੂ ਜਲ ਨਿਧਿ ਮੀਨ ਹਮ ਤੇਰੇ ਕਰਿ ਕਿਰਪਾ ਸੰਗਿ ਰਖੀਜੈ ॥੮॥੩॥** *(ਕਲਿਆਨੁ ਮ: ੪, ਅੰਗ ੧੩੨੫)*

**ਵਾ: ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਗਾਥਾ ਮ: ੫, ਅੰਗ ੧੩੬੧)*

**ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥** *(ਸਿਰੀ ਰਾਗੁ ਮ: ੫, ਅੰਗ ੮੦)*

## ਤੂੰ ਪਿੰਜਰੁ; ਹਉ ਸੂਅਟਾ ਤੋਰ ॥ ਜਮੁ ਮੰਜਾਰੁ; ਕਹਾ ਕਰੈ ਮੋਰ ॥੨॥

ਹੇ ਪਰਮੇਸ਼ਰ! ਤੂੰ ਸਾਰਿਆਂ ਦਾ ਅਧਿਸ਼ਠਾਨ ਰੂਪ ਪਿੰਜਰੁ = ਪਿੰਜਰੇ ਦੀ ਨਿਆਈਂ ਹੈਂ ਅਤੇ ਹਉ = ਮੈਂ ਤੋਰ = ਤੇਰੇ ਵਿਚ ਰਹਿਣ ਵਾਲਾ ਸੂਅਟਾ = ਤੋਤਾ ਹਾਂ। ਫਿਰ ਜਮੁ = ਜਮਰਾਜ ਰੂਪੀ ਮੰਜਾਰੁ = ਬਿੱਲਾ ਮੋਰ = ਮੇਰਾ ਕਹਾ = ਕੀ ਕਰੈ = ਕਰ ਸਕਦਾ ਹੈ, ਭਾਵ ਜਿਵੇਂ ਜਿਹੜਾ ਤੋਤਾ ਪਿੰਜਰੇ ਦੇ ਵਿਚ ਹੋਵੇ, ਬਿੱਲਾ ਭਾਵੇਂ ਉਸ ਦੇ ਸਾਹਮਣੇ ਆਸ ਕਰਕੇ ਬੈਠਾ ਰਹੇ, ਪਰ ਕਰ ਕੁਝ ਨਹੀਂ ਸਕਦਾ। ਇਸੇ ਪ੍ਰਕਾਰ ਤੂੰ ਪਿੰਜਰੇ ਦੀ ਨਿਆਈਂ ਸਾਡਾ ਆਸਰਾ ਰੂਪ ਹੈਂ, ਫੇਰ ਜਮ ਵਿਚ ਕਿਸੇ ਪ੍ਰਕਾਰ ਦੀ ਤਾਕਤ ਨਹੀਂ ਕਿ ਮੈਨੂੰ ਪਕੜ ਲਵੇ ॥੨॥ ਜੈਸਾ ਕਿ :

**ਹਰਿ ਮੇਰਾ ਸਾਥੀ ਸੰਗਿ ਸਖਾਈ ॥**
**ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋਕਉ ਕਹਾ ਡਰਾਈ ॥੧॥ਰਹਾਉ॥**

*(ਆਸਾ ਮ: ੫, ਅੰਗ ੩੭੫)*

## ਤੂੰ ਤਰਵਰੁ; ਹਉ ਪੰਖੀ ਆਹਿ ॥ ਮੰਦਭਾਗੀ; ਤੇਰੋ ਦਰਸਨੁ ਨਾਹਿ ॥੩॥

ਹੇ ਪਰਮੇਸ਼ਰ! ਤੂੰ ਤਰਵਰੁ = ਸ੍ਰੇਸ਼ਟ ਰੁੱਖ ਦੀ ਨਿਆਈਂ ਹੈਂ ਅਤੇ ਹਉ = ਮੈਂ ਵੈਰਾਗ, ਬਿਬੇਕ ਰੂਪੀ ਖੰਭਾਂ ਵਾਲਾ, ਤੇਰੀ ਪ੍ਰਾਪਤੀ ਰੂਪ ਫਲ ਨੂੰ ਖਾਣ ਵਾਲੇ ਪੰਖੀ = ਪੰਛੀਆਂ ਦੀ ਨਿਆਈਂ ਆਹਿ = ਹਾਂ। ਮੰਦਭਾਗੀ = ਮੰਦੇ ਭਾਗਾਂ ਵਾਲਿਆਂ ਨੂੰ ਤੇਰੋ = ਤੇਰਾ ਦਰਸਨੁ = ਦੀਦਾਰ ਨਾਹਿ = ਨਹੀਂ ਪ੍ਰਾਪਤ ਹੁੰਦਾ **ਵਾ:** ਹੇ ਨਾਹਿ = ਪਤੀ ਪਰਮੇਸ਼ਰ! ਤੇਰੋ = ਤੁਹਾਡੇ ਦਰਸਨੁ = ਦੀਦਾਰ ਕਰ ਕੇ (ਮੰਦ+ਭਾਗ) ਮੰਦਤਾਈ ਵਾਲੀ ਵਾਸ਼ਨਾ ਭਾਗੀ = ਭੱਜ ਜਾਂਦੀ ਹੈ ॥੩॥

**[ਅੰਗ ੩੨੪]**

## ਤੂੰ ਸਤਿਗੁਰੁ; ਹਉ ਨਉਤਨੁ ਚੇਲਾ ॥ ਕਹਿ ਕਬੀਰ; ਮਿਲੁ ਅੰਤ ਕੀ ਬੇਲਾ ॥੪॥੨॥

ਜਿਸ ਪ੍ਰਕਾਰ ਗੁਰੂ ਆਪਣੇ ਨਵੇਂ ਚੇਲੇ ਦੀ ਆਪ ਰਾਖੀ ਕਰੇ ਤਾਂ ਉਸ ਦਾ ਬਚਾਅ ਹੁੰਦਾ ਹੈ, ਇਸੇ ਪ੍ਰਕਾਰ ਹੇ ਪਰਮੇਸ਼ਰ! ਤੂੰ ਸਤਿਗੁਰੂ ਰੂਪ ਹੈਂ ਅਤੇ ਹਉ = ਮੈਂ ਤੇਰਾ ਨਉਤਨੁ = ਨਵੀਨ, ਨਵਾਂ ਚੇਲਾ = ਸੇਵਕ ਹਾਂ, ਤੂੰ ਹੀ ਆਧੀ, ਬਿਆਧੀ, ਉਪਾਧੀ ਆਦਿਕ ਰੋਗਾਂ ਤੋਂ ਮੇਰੀ ਰੱਖਿਆ ਕਰਨ ਵਾਲਾ ਹੈਂ। ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਮੈਨੂੰ ਆ ਕੇ ਮਿਲੁ = ਮਿਲਣਾ ਕਰ। ਇਹ ਮਨੁੱਖਾ ਜਨਮ ਅੰਤ ਕੀ = ਦੀ ਵਾਰੀ ਹੈ **ਵਾ:** ਹੇ ਪਰਮੇਸ਼ਰ! ਜਦੋਂ ਤੂੰ ਹੀ ਮੈਨੂੰ ਮਿਲ ਗਿਆ ਤਾਂ ਫਿਰ ਮੇਰੇ 'ਤੇ ਅੰਤ ਦਾ ਬੇਲਾ = ਸਮਾਂ ਕੀ ਆਵੇਗਾ? ਭਾਵ ਅੰਤ ਦਾ ਸਮਾਂ ਨਹੀਂ ਆ ਸਕੇਗਾ **ਵਾ:** ਹੇ ਮਹਾਰਾਜ, ਇਸ ਮਨੁੱਖਾ ਜਨਮ ਵਿਚ ਤੂੰ ਮੈਨੂੰ ਆ ਕੇ ਮਿਲਣਾ ਕਰ ਨਹੀਂ ਤਾਂ ਅੰਤਕੀ = ਧਰਮਰਾਜ ਬੇਲਾ = ਅਬੇਲਾ ਹੋ ਕੇ ਮੈਨੂੰ ਚਿੰਬੜ ਜਾਵੇਗਾ **ਵਾ:** ਸੰਸਾਰ ਰੂਪੀ ਬੇਲਾ = ਜੰਗਲ ਵਿਚ ਮੈਨੂੰ ਪੈਣਾ ਪਵੇਗਾ **ਵਾ:** ਹੇ ਪਰਮੇਸ਼ਰ! ਤੇਰੇ ਨਾਲ ਮਿਲਣ ਕਰ ਕੇ ਮੈਨੂੰ ਸੰਸਾਰ ਰੂਪੀ ਬੇਲਾ = ਜੰਗਲ ਬੇਲੇ ਵਿਚ ਕੀ ਪੈਣਾ ਪਵੇਗਾ, ਭਾਵ ਨਹੀਂ ਪਾਵਾਂਗਾ ॥੪॥੨॥

# ਗਉੜੀ ਕਬੀਰ ਜੀ ॥

**ਉਥਾਨਕਾ :** ਇਕ ਵਾਰੀ ਅੰਮ੍ਰਿਤ ਵੇਲੇ ਭਗਤ ਕਬੀਰ ਜੀ ਆਪਣੇ ਰੰਗ ਵਿਚ ਮਸਤ ਸਨ, ਉਧਰੋਂ ਉਸ ਵੇਲੇ ਪਿੰਡ ਵਿਚ ਚੋਰ ਆ ਵੜੇ, ਲੋਕਾਂ ਨੂੰ ਪਤਾ ਲੱਗ ਗਿਆ ਤੇ ਚੋਰ ਭੱਜ ਗਏ। ਇਕ ਚੋਰ ਪਿੱਛੇ ਰਹਿ ਗਿਆ, ਉਹ ਕਬੀਰ ਜੀ ਦਾ ਬੂਹਾ ਖੁੱਲ੍ਹਾ ਦੇਖ ਕੇ ਘਰ ਆ ਵੜਿਆ ਤੇ ਬੇਨਤੀ ਕੀਤੀ ਕਿ ਭਗਤ ਜੀ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਤੁਸੀਂ ਮੇਰੀ ਰੱਖਿਆ ਕਰੋ, ਲਾਜ ਰੱਖੋ। ਭਗਤ ਜੀ ਕਹਿੰਦੇ ਕਿ ਪਹਿਲਾਂ ਚੋਰੀ ਛੱਡਣ ਦਾ ਪ੍ਰਣ ਕਰ, ਕਹਿਣ ਲੱਗਾ ਕਿ ਮਹਾਰਾਜ ਅੱਜ ਤੋਂ ਬਾਅਦ ਮੈਂ ਚੋਰੀ ਨਹੀਂ ਕਰਾਂਗਾ। ਕਬੀਰ ਜੀ ਕੋਲ ਇਕ ਮੰਜਾ ਵਿਹਲਾ ਪਿਆ ਸੀ, ਉਸ ਉੱਪਰ ਪੈਣ ਲਈ ਕਹਿ ਦਿੱਤਾ ਤੇ ਮੰਜਾ ਆਪਣੀ ਪੁੱਤਰੀ ਦੇ ਨਾਲ ਡਹਾ ਦਿੱਤਾ, ਚੋਰ ਉਸ ਮੰਜੇ ਉੱਪਰ ਪੈ ਗਿਆ। ਉਧਰੋਂ ਪਿੰਡ ਦੇ ਲੋਕ ਆ ਗਏ, ਕਹਿਣ ਲੱਗੇ ਕਿ ਕਬੀਰ ਜੀ ਇਧਰ ਇਕ ਚੋਰ ਆਇਆ ਹੈ, ਕਹਿੰਦੇ ਵੇਖ ਲਵੋ, ਘਰ, ਤੁਹਾਡੇ ਕੋਲ ਹੀ ਹੈ। ਉਹ ਘਰ ਦੀ ਤਲਾਸ਼ੀ ਲੈਣ ਲੱਗ ਪਏ, ਕਿਤੋਂ ਨਾ ਨਿਕਲਿਆ, ਫਿਰ ਜੋ ਮੰਜੇ ਡੱਠੇ ਪਏ ਸੀ, ਉਧਰ ਆਏ ਤਾਂ ਕਬੀਰ ਜੀ ਕਹਿਣ ਲੱਗੇ ਕਿ ਇਕ ਮੰਜਾ ਮੇਰਾ ਹੈ, ਇਹ ਲੋਈ ਦਾ ਹੈ, ਇਹ ਕਮਾਲੇ ਦਾ ਹੈ, ਇਹ ਕਮਾਲੀ ਦਾ ਹੈ ਅਤੇ ਇਹ (ਜੋ ਚੋਰ ਵਾਲਾ ਸੀ) ਮੇਰੇ ਜਵਾਈ ਦਾ ਹੈ (ਉਸ ਦੀ ਰੱਖਿਆ ਲਈ ਇਉਂ ਕਹਿ ਦਿੱਤਾ) ਲੋਕ ਚਲੇ ਗਏ। ਉਸ ਵਕਤ ਚੋਰ ਦੀ ਮੰਦ ਦ੍ਰਿਸ਼ਟੀ ਫੁਰ ਆਈ, ਮੰਦੀ ਦ੍ਰਿਸ਼ਟੀ ਫੁਰਣ ਤੋਂ ਇਕ ਫਣ ਵਾਲਾ ਸੱਪ ਵਿਚਾਲੇ ਦੇਖਿਆ, ਚੋਰ ਡਰ ਗਿਆ। ਉਸੇ ਵੇਲੇ ਕਬੀਰ ਜੀ ਦੇ ਚਰਨ ਫੜ ਲਏ, ਕਹਿੰਦਾ ਤੁਸੀਂ ਮੇਰੀ ਰੱਖਿਆ ਕੀਤੀ ਪਰ ਮੇਰੇ ਅੰਦਰ ਇਹ ਮੰਦੀ ਦ੍ਰਿਸ਼ਟੀ ਫੁਰ ਆਈ, ਮੇਰੀ ਰੱਖਿਆ ਕਰੋ। ਉਸ ਵੇਲੇ ਚੋਰ ਤੋਂ ਚੋਰੀ ਵੀ ਛੁਡਾ ਕੇ ਤੇ ਉਸਦੇ ਵਿਕਾਰ ਵੀ ਮੇਟ ਕੇ ਉਸ ਨੂੰ ਨਿਹਾਲ ਕੀਤਾ। ਜਦੋਂ ਸਵੇਰ ਨੂੰ ਲੋਕਾਂ ਨੂੰ ਪਤਾ ਲੱਗਾ ਕਿ ਕਬੀਰ ਜੀ ਨੇ ਚੋਰ ਨੂੰ ਆਪਣੀ ਧੀ ਨਾਲ ਸੁਆ ਕੇ ਉਸ ਦੀ ਰੱਖਿਆ ਕੀਤੀ ਹੈ ਤਾਂ ਉਹ ਕਬੀਰ ਜੀ ਦੀ ਨਿੰਦਿਆ ਕਰਨ ਲੱਗ ਪਏ। ਕਬੀਰ ਜੀ ਦੇ ਕੋਲ ਆਣ ਕੇ ਕਬੀਰ ਜੀ ਨੂੰ ਬੁਰਾ ਭਲਾ ਕਹਿਣ ਲੱਗੇ, ਤਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਸ਼ਬਦ ਉਚਾਰਨ ਕੀਤਾ:

## ਜਬ ਹਮ; ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ; ਕਾਹੇ ਦੁਖੁ ਮਾਨਿਆ ॥੧॥

ਜਬ = ਜਦੋਂ ਹਮ = ਅਸੀਂ ਚੋਰਾਂ ਅਤੇ ਸਾਧੂਆਂ ਵਿਚ ਏਕੋ ਏਕੁ = ਕੇਵਲ ਇਕ ਬ੍ਰਹਮ ਨੂੰ ਨਿਸ਼ਚੇ ਕਰਿ = ਕਰਕੇ ਜਾਨਿਆ = ਜਾਣਿਆ ਹੈ। ਤਬ = ਤਦੋਂ ਫਿਰ ਤੁਸੀਂ ਲੋਗਹ = ਲੋਕੋ ਕਾਹੇ = ਕਿਸ ਪ੍ਰਕਾਰ ਦਾ ਦੁਖੁ = ਕਸ਼ਟ ਮਾਨਿਆ = ਮੰਨਿਆ ਹੈ ॥੧॥

ਉਸ ਵੇਲੇ ਇਕ ਹੋਰ ਬੋਲਿਆ ਕਿ ਇਹ ਕਬੀਰ ਤਾਂ ਬੜਾ ਬੇਪੱਤਾ ਹੈ, ਇਹ ਤਾਂ ਸਾਧਾਂ ਨੂੰ ਭੋਜਨ ਛਕਾਉਣ ਵਾਸਤੇ ਮੀਂਹ ਪੈਂਦੇ ਵਿਚ ਲੋਈ ਨੂੰ ਕਾਕੂ ਬਾਣੀਏ ਕੋਲ ਛੱਡ ਆਇਆ ਸੀ। ਜੈਸਾ ਕਿ:

**ਸੰਤਨ ਹਿਤ ਬੇਚੀ ਨਿਜ ਤੀਆ। ਚੋਰ ਸੁਆਲ ਦੀਓ ਸੰਗ ਧੀਆ।**

ਇਕ ਵਾਰ ਭਗਤ ਕਬੀਰ ਸਾਹਿਬ ਜੀ ਦੇ ਘਰ ਸੰਤਾਂ ਮਹਾਤਮਾਂ ਦੀ ਮੰਡਲੀ ਆ ਗਈ, ਉਸ ਦਿਨ ਘਰ ਵਿਚ ਕੋਈ ਪਦਾਰਥ ਵੀ ਨਹੀਂ ਸੀ, ਭਗਤ ਜੀ ਕਿਸੇ ਆਏ ਹੋਏ ਨੂੰ ਖ਼ਾਲੀ ਨਹੀਂ ਸੀ ਮੋੜਦੇ। ਉਨ੍ਹਾਂ ਨੇ ਲੋਈ ਨੂੰ ਕਿਹਾ ਕਿ ਜੇਕਰ ਇਹ ਆਪਣੇ ਘਰੋਂ ਖ਼ਾਲੀ ਚਲੇ ਗਏ ਤਾਂ ਅਸੀਂ ਦੋਸ਼ ਦੇ ਭਾਗੀ ਹੋਵਾਂਗੇ। ਇਸ ਕਰਕੇ ਇਨ੍ਹਾਂ ਮਹਾਤਮਾਂ ਜਨਾਂ ਨੂੰ ਪ੍ਰਸ਼ਾਦਾ ਪਾਣੀ ਛਕਾਉਣ ਵਾਸਤੇ ਕੋਈ ਬੰਦੋਬਸਤ ਜ਼ਰੂਰ ਕਰਨਾ ਹੋਵੇਗਾ। ਉਸ ਵੇਲੇ ਲੋਈ ਇਕ ਬਾਣੀਏ ਦੀ ਦੁਕਾਨ 'ਤੇ ਗਈ, ਜੋ ਬਾਣੀਆਂ ਪਹਿਲਾਂ ਵੀ ਲੋਈ ਵੱਲ ਮੰਦ ਦ੍ਰਿਸ਼ਟੀ ਨਾਲ ਤੱਕਦਾ ਸੀ। ਉਸ ਦਿਨ ਲੋਈ ਨੂੰ ਆਪਣੀ ਦੁਕਾਨ 'ਤੇ ਵੇਖ ਕੇ ਬਹੁਤ ਪ੍ਰਸੰਨ ਹੋਇਆ ਤੇ ਕਹਿੰਦਾ ਕਿ ਆਪ ਕਿਵੇਂ ਆਏ ਹੋ ? ਤਾਂ ਲੋਈ ਨੇ ਕਿਹਾ ਕਿ ਸੌਦਾ ਚਾਹੀਦਾ ਹੈ ਪਰ ਕੋਈ ਪੈਸਾ ਨਹੀਂ ਹੈ,

ਤਾਂ ਇਸ ਵਿਸ਼ਈ ਬਾਣੀਏ ਨੇ ਕਿਹਾ ਕਿ ਕੋਈ ਗੱਲ ਨਹੀਂ, ਤੁਹਾਨੂੰ ਜੋ ਚਾਹੀਦਾ ਹੈ ਉਹ ਲੈ ਜਾਵੋ, ਪਰ ਮੇਰੇ ਮਨ ਦੀ ਇੱਛਾ ਜ਼ਰੂਰ ਪੂਰੀ ਕਰ ਦਿਉ, ਤਾਂ ਲੋਈ ਨੇ ਉਸ ਦੀ ਮੰਦ ਦ੍ਰਿਸ਼ਟੀ ਸਮਝ ਕੇ ਕਿਹਾ ਕਿ ਮੈਂ ਰਾਤ ਨੂੰ ਤੇਰੇ ਕੋਲ ਆਵਾਂਗੀ। ਲੋਈ ਸਭ ਪਦਾਰਥ ਲੈ ਕੇ ਘਰ ਆ ਗਈ ਤੇ ਆ ਕੇ ਪ੍ਰਸ਼ਾਦਾ ਤਿਆਰ ਕਰ ਕੇ ਸੰਤਾਂ ਨੂੰ ਛਕਾਇਆ, ਸੰਤ ਪ੍ਰਸੰਨ ਹੋ ਕੇ ਪ੍ਰਸ਼ਾਦਾ ਛਕ ਕੇ ਚਲੇ ਗਏ। ਮਗਰੋਂ ਲੋਈ ਨੇ ਕਬੀਰ ਜੀ ਨੂੰ ਕਿਹਾ ਕਿ ਮੈਂ ਬਾਣੀਏ ਨੂੰ ਬਚਨ ਦੇ ਆਈ ਹਾਂ ਕਿ ਰਾਤ ਨੂੰ ਤੇਰੇ ਕੋਲ ਆਵਾਂਗੀ, ਪ੍ਰੰਤੂ ਹੁਣ ਮੀਂਹ ਵੀ ਬਹੁਤ ਪੈਣ ਲੱਗ ਗਿਆ ਹੈ, ਜੇਕਰ ਨਹੀਂ ਜਾਂਦੀ ਤਾਂ ਬਚਨਾਂ ਤੋਂ ਝੂਠੀ ਹੁੰਦੀ ਹਾਂ, ਤੁਸੀਂ ਹੀ ਕੋਈ ਹੱਲ ਦੱਸੋ ? ਤਾਂ ਭਗਤ ਕਬੀਰ ਜੀ ਲੋਈ ਨੂੰ ਆਪਣੇ ਮੋਢਿਆਂ ’ਤੇ ਚੁੱਕ ਕੇ ਉੱਪਰ ਖੇਸੀ ਦੇ ਕੇ ਬਾਣੀਏ ਦੀ ਦੁਕਾਨ ਪਰ ਛੱਡ ਆਏ। ਬਾਣੀਆ ਪਹਿਲਾਂ ਤੋਂ ਹੀ ਉਡੀਕ ਕਰ ਰਿਹਾ ਸੀ, ਇਤਨੇ ਨੂੰ ਲੋਈ ਨੇ ਦਰਵਾਜ਼ਾ ਖੜਕਾਇਆ, ਬਾਣੀਏ ਨੇ ਦਰਵਾਜ਼ਾ ਖੋਲ੍ਹਿਆ ਤਾਂ ਲੋਈ ਨੂੰ ਸਾਹਮਣੇ ਦੇਖ ਕੇ ਪਹਿਲਾਂ ਤਾਂ ਬਹੁਤ ਖ਼ੁਸ਼ ਹੋਇਆ, ਫਿਰ ਜਦੋਂ ਏਨੇ ਮੋਹਲੇਧਾਰ ਮੀਂਹ ਦੇ ਪੈਣ ਕਰਕੇ ਲੋਈ ਦੇ ਕੱਪੜੇ ਤੇ ਉਪਰ ਲਈ ਲੋਈ ਖੇਸੀ ਬਿਲਕੁਲ ਸੁੱਕੀ ਦੇਖੀ ਤਾਂ ਬਹੁਤ ਹੈਰਾਨ ਹੋਇਆ। ਉਸ ਨੇ ਪੁੱਛਿਆ ਕਿ ਏਨਾ ਤੇਜ਼ ਮੀਂਹ ਪੈ ਰਿਹਾ ਹੈ, ਗਲੀਆਂ ਬਜ਼ਾਰ ਸਾਰੇ ਪਾਣੀ ਨਾਲ ਭਰੇ ਪਏ ਹਨ ਪਰ ਤੇਰੇ ਕੱਪੜੇ ਥੋੜ੍ਹੇ ਜਿੰਨੇ ਵੀ ਭਿੱਜੇ ਨਹੀਂ, ਬਿਲਕੁਲ ਹੀ ਸੁੱਕੇ ਹਨ ਤਾਂ ਲੋਈ ਨੇ ਕਿਹਾ ਕਿ ਤੂੰ ਇਸ ਗੱਲ ਤੋਂ ਕੀ ਲੈਣਾ ਹੈ, ਤੂੰ ਆਪਣਾ ਕੰਮ ਕਰ, ਮੈਂ ਆਪਣੇ ਦਿੱਤੇ ਹੋਏ ਬਚਨ ਅਨੁਸਾਰ ਤੇਰੇ ਕੋਲ ਪੁੱਜ ਗਈ ਹਾਂ ਕਿਉਂਕਿ ਬਚਨ ਨੂੰ ਪਾਲਣ ਲਈ ਤਾਂ ਕਿਸੇ ਨੇ ਕਿਹਾ ਹੈ ਕਿ :

**ਬਚਨ ਹੇਤ ਸ੍ਰੀ ਰਾਮ ਚੰਦ ਲੰਕਪਤਿ ਕੀਓ ਭਭੀਛਣ।**
**ਬਚਨ ਹੇਤ ਬਲਰਾਉ ਗਇਓ ਪਾਤਾਲ ਸੁ ਤਤਛਿਣ।**
**ਬਚਨ ਹੇਤ ਹਰੀ ਚੰਦ ਨੀਚ ਘਰ ਨੀਰ ਭਰਾਇਓ।**
**ਬਚਨ ਹੇਤ ਬਨਬਾਸ ਪਾਂਡਵਾਂ ਕਸ਼ਟ ਉਠਾਇਓ।**
**ਕਹਿ ਕੇ ਬਚਨ ਜੁ ਟਲ ਜਾਇ ਫੜ ਕਟਾਰ ਤਿਹ ਕਟੀਏ।**
**ਸਾਂਈ ਲੋਕ ਕਹੈ ਸੁਣ ਸਜਣਾ ਬਚਨੋਂ ਮੂਲ ਨ ਹਟੀਏ।**

ਇਸ ਪ੍ਰਕਾਰ ਦੇ ਲੋਈ ਦੇ ਬਚਨਾਂ ਨੂੰ ਸੁਣ ਕੇ ਤੇ ਸੌਦਾ ਖੜਨ ਦਾ ਕਾਰਨ ਪੁੱਛ ਕੇ ਬਾਣੀਏ ਦਾ ਮਨ ਸ਼ੁੱਧ ਹੋ ਗਿਆ ਤੇ ਲੋਈ ਜੀ ਦੇ ਪੈਰੀਂ ਡਿੱਗ ਪਿਆ, ਕਹਿੰਦਾ ਕਿ ਤੁਸੀਂ ਮੇਰੇ ਧਰਮ ਦੇ ਮਾਤਾ ਹੋ, ਮੇਰੇ ਔਗੁਣਾਂ ਨੂੰ ਬਖ਼ਸ਼ ਦੇਣਾ, ਸੋ ਫਿਰ ਲੋਈ ਜੀ ਉਸ ਨੂੰ ਆਪਣਾ ਪੁੱਤਰ ਸਮਝ ਕੇ ਉਥੋਂ ਆਪਣੇ ਘਰ ਵਿਚ ਆ ਗਈ। ਫਿਰ ਅਗਲੇ ਦਿਨ ਬਾਣੀਏ ਨੇ ਕਬੀਰ ਜੀ ਤੋਂ ਵੀ ਮੁਆਫ਼ੀ ਮੰਗੀ ਸੀ। ਸੋ ਇਸੇ ਗੱਲ ਨੂੰ ਲੈ ਕੇ ਕਬੀਰ ਨੇ ਆਪਣੀ ਪਤਨੀ ਲੋਈ ਨੂੰ ਬਾਣੀਏ ਦੀ ਦੁਕਾਨ ’ਤੇ ਛੱਡਿਆ ਸੀ, ਲੋਕਾਂ ਨੇ ਭਗਤ ਕਬੀਰ ਜੀ ਨੂੰ ਬੇਪੱਤਾ ਕਿਹਾ ਤਾਂ ਅੱਗੋਂ ਭਗਤ ਜੀ ਕਹਿਣ ਲੱਗੇ :

## ਹਮ ਅਪਤਹ; ਅਪੁਨੀ ਪਤਿ ਖੋਈ ॥
## ਹਮਰੈ ਖੋਜਿ; ਪਰਹੁ ਮਤਿ ਕੋਈ ॥੧॥ਰਹਾਉ॥

(**ਅ-ਪੱਤਹ** ਦਾ ਉਚਾਰਣ ਡੈਸ਼ ਲੱਗਾ ਕੇ ਹੈ)

ਹੇ ਲੋਕੋ ! ਜੇਕਰ ਹਮ = ਅਸੀਂ ਅਪਤਹ = ਬੇਪਤੇ ਹਾਂ, ਤਾਂ ਫਿਰ ਅਪੁਨੀ = ਆਪਣੀ ਹੀ ਪਤਿ = ਇੱਜ਼ਤ ਖੋਈ = ਖੁਹਾਈ ਗਵਾਈ ਹੈ, ਤੁਹਾਡਾ ਤਾਂ ਨਹੀਂ ਕੁਝ ਗਿਆ। ਹਮਰੈ = ਸਾਡੇ ਖੋਜਿ = ਰਸਤੇ ਤੇ ਕੋਈ = ਕੋਈ ਵੀ ਮਤਿ = ਮਤਾਂ ਪਰਹੁ = ਪੈਣਾ ਕਰੋ ॥੧॥ਰਹਾਉ॥ ਫਿਰ ਹੋਰ ਲੋਕ ਬੋਲੇ ਕਿ ਕਬੀਰ ਤਾਂ ਹਰ ਵੇਲੇ ਮੰਦਿਆਂ ਪੁਰਖਾਂ ਦੀ ਸੰਗਤ ਕਰਦਾ ਹੈ, ਇਹ ਤਾਂ ਬ੍ਰਾਹਮਣਾਂ ਨੂੰ ਹਟਾ ਕੇ ਸਾਧਾਂ ਦੀ ਪੂਜਾ ਕਰਦਾ ਹੈ, ਇਹ ਬਹੁਤ ਮੰਦਾ ਹੈ, ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

## ਹਮ ਮੰਦੇ; ਮੰਦੇ ਮਨ ਮਾਹੀ ॥ ਸਾਝ ਪਾਤਿ; ਕਾਹੂ ਸਿਉ ਨਾਹੀ ॥੨॥

ਹੇ ਭਾਈ ! ਜੇਕਰ ਹਮ = ਅਸੀਂ ਮੰਦੇ = ਬੁਰੇ ਹਾਂ ਤਾਂ ਆਪਣੇ ਮਨ = ਚਿੱਤ ਮਾਹੀ = ਵਿਚ ਹੀ ਮੰਦੇ = ਬੁਰੇ ਹਾਂ। ਤੁਹਾਡੀ ਬ੍ਰਾਹਮਣਾਂ ਛਤਰੀਆਂ ਦੀ ਪਾਤਿ = ਪੰਗਤ ਦੇ ਸਿਉ = ਨਾਲ ਕਾਹੂ = ਕਿਸੇ ਪ੍ਰਕਾਰ ਸਾਡੀ ਸਾਝ = ਸਾਂਝ (ਸਾਂਝੇਦਾਰੀ) ਨਹੀਂ ਹੈ, ਭਾਵ ਤੁਹਾਡੇ ਕਿਸੇ ਨਾਲ ਸਾਡਾ ਵਰਤਣ ਵਿਹਾਰ ਨਹੀਂ ਹੈ ॥੨॥ ਫਿਰ ਲੋਕ ਕਹਿਣ ਲੱਗੇ ਕਿ ਤੇਰੀ ਪੱਤ ਵਿਗੜ ਗਈ ਹੈ, ਤਾਂ ਕਹਿਣ ਲੱਗੇ ਕਿ :

## ਪਤਿ ਅਪਤਿ; ਤਾ ਕੀ ਨਹੀ ਲਾਜ ॥
## ਤਬ ਜਾਨਹੁਗੇ; ਜਬ ਉਘਰੈਗੋ ਪਾਜ ॥੩॥

ਇਹ ਗੱਲ ਚੇਤੇ ਰੱਖੋ ਕਿ ਪਤਿ = ਇੱਜ਼ਤ ਕਿਸਦੀ ਰਹਿੰਦੀ ਹੈ ? ਅਤੇ ਅਪਤਿ = ਬੇਪਤਾ ਕੌਣ ਹੁੰਦਾ ਹੈ ? ਤਾ ਕੀ = ਤਿਸ ਗੱਲ ਦੀ ਤੁਹਾਨੂੰ ਲਾਜ = ਲੱਜਿਆ ਨਹੀਂ ਹੈ। ਇਸ ਗੱਲ ਨੂੰ ਤੁਸੀਂ ਤਬ = ਤਦੋਂ ਜਾਨਹੁਗੇ = ਜਾਣੋਗੇ, ਜਬ = ਜਦੋਂ ਤੁਹਾਡਾ ਪਾਜ = ਪਖੰਡ ਉਘਰੈਗੋ = ਉਘਰ ਜਾਵੇਗਾ, ਖੁੱਲ੍ਹੇਗਾ ॥੩॥ ਇਹ ਗੱਲ ਸੁਣ ਕੇ ਉਨ੍ਹਾਂ ਵਿੱਚੋਂ ਇਕ ਭਗਤ ਜੀ ਦੇ ਚਰਨਾਂ ਉੱਪਰ ਡਿੱਗ ਪਿਆ ਤੇ ਕਹਿਣ ਲੱਗਾ ਕਿ ਆਪ ਜੀ ਮੇਰੀ ਪੱਤ ਰੱਖ ਲਵੋ ਤਾਂ :

## ਕਹੁ ਕਬੀਰ; ਪਤਿ ਹਰਿ ਪਰਵਾਨੁ ॥ ਸਰਬ ਤਿਆਗਿ; ਭਜੁ ਕੇਵਲ ਰਾਮੁ ॥੪॥੩॥

ਭਗਤ ਕਬੀਰ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ ! ਪਤਿ = ਇੱਜ਼ਤ, ਪ੍ਰਤਿਸ਼ਠਾ ਉਸ ਦੀ ਹੀ ਰਹਿੰਦੀ ਹੈ, ਜਿਸ ਨੂੰ ਹਰਿ = ਪਰਮੇਸ਼ਰ ਆਪਣੀ ਦਰਗਾਹ ਵਿਚ ਪਰਵਾਨੁ = ਪ੍ਰਮਾਣ ਕਰ ਲਵੇ **ਵਾ:** ਜੇਕਰ ਹਰੀ ਦੇ ਦਰ 'ਤੇ ਪ੍ਰਵਾਨ ਹੋ ਜਾਈਏ ਤਾਂ ਪਤ ਆਬਰੋ ਰਹਿੰਦੀ ਹੈ। ਇਸ ਕਰਕੇ ਸਰਬ = ਸਾਰੀਆਂ ਮਾਇਕੀ ਚੀਜ਼ਾਂ ਨੂੰ ਤਿਆਗਿ = ਛੱਡ ਕਰ ਕੇ ਕੇਵਲ = ਸਿਰਫ਼ ਰਾਮ = ਪਰਮੇਸ਼ਰ ਦਾ ਭਜੁ = ਭਜਨ ਕਰ ॥੪॥੩॥

### ਦੂਸਰਾ ਅਰਥ

### ਗਉੜੀ ਕਬੀਰ ਜੀ ॥

ਹੇ ਭਗਤ ਕਬੀਰ ਜੀ ! ਤੁਸੀਂ ਸਭ ਸੰਸਾਰ ਨੂੰ ਛੱਡ ਕੇ ਨਿਆਰੇ ਜਿਹੇ ਹੋ ਕੇ ਕਿਉਂ ਬੈਠ ਗਏ ਹੋ ਤਾਂ ਭਗਤ ਜੀ ਫ਼ੁਰਮਾਉਂਦੇ ਹਨ :

**ਜਬ ਹਮ; ਏਕੋ ਏਕੁ ਕਰਿ ਜਾਨਿਆ ॥ ਤਬ ਲੋਗਹ; ਕਾਹੇ ਦੁਖੁ ਮਾਨਿਆ ॥੧॥**

ਹੇ ਭਾਈ ! ਜਬ = ਜਦੋਂ ਹਮ = ਅਸੀਂ ਇਹ ਕਰਿ = ਕਰਕੇ ਜਾਨਿਆ = ਜਾਣ ਲਿਆ ਕਿ ਏਕੋ = ਇੱਕੋ ਹੀ ਨਿਰਗੁਣ ਸਰੂਪ ਹੈ ਤੇ ਏਕੁ = ਇੱਕੋ ਹੀ ਸਰਗੁਣ ਸਰੂਪ ਹੈ।

ਤਬ = ਤਦੋਂ ਫਿਰ ਉਸ ਵੇਲੇ ਜਿਹੜੇ ਲੋਗਹ = ਲੋਕ ਰਾਗ ਦ੍ਵੈਖ ਵਿਚ ਫਸੇ ਪਏ ਸਨ, ਉਨ੍ਹਾਂ (ਕਾ+ਹੇ) ਕਾ = ਦਾ ਹੇ = ਤਿਆਗ ਕਰ ਦਿੱਤਾ ਸੀ।

***ਪ੍ਰਸ਼ਨ :*** *ਕਿਉਂ ਤਿਆਗ ਕਰ ਦਿੱਤਾ ?*

***ਉੱਤਰ :*** ਦੁਖੁ ਮਾਨਿਆ = ਕਿਉਂਕਿ ਅਸੀਂ ਇਨ੍ਹਾਂ ਦੀ ਕੁਸੰਗਤ ਕਰਕੇ ਦੁਖ ਮਾਨਿਆ = ਮੰਨਣਾ ਕੀਤਾ ਸੀ **ਵਾ:** ਜੰਮਣ ਮਰਣ ਦਾ ਦੁਖ ਇਨ੍ਹਾਂ ਕਰਕੇ ਹੀ ਮੰਨਿਆ ਸੀ ॥੧॥

**ਹਮ ਅਪਤਹ; ਅਪੁਨੀ ਪਤਿ ਖੋਈ ॥ ਹਮਰੈ ਖੋਜਿ; ਪਰਹੁ ਮਤਿ ਕੋਈ ॥੧॥ਰਹਾਉ॥**

ਹਮ = ਤਮਾਮ ਜੋ ਲੋਕ ਹਨ, ਉਹ ਆਸੁਰੀ ਸੰਪਦਾ, ਹੰਗਤਾ, ਮਮਤਾ ਕਰ ਕੇ ਅਪਤਹ = ਬੇਪੱਤ ਹੋ

ਰਹੇ ਹਨ, ਕਾਮ, ਕ੍ਰੋਧ ਕਰ ਕੇ ਉਨ੍ਹਾਂ ਨੇ ਆਪਣੀ ਸ਼ੁਭ ਗੁਣਾਂ ਨੂੰ ਪ੍ਰਾਪਤ ਕਰਨ ਰੂਪੀ ਪਤਿ = ਇੱਜ਼ਤ ਖੋਈ = ਗੁਆ ਲਈ ਹੈ। (ਹਮ+ਰੈ) ਰੈ = ਹੇ ਜਗਿਆਸੂ ਜਨੋਂ ! ਹਮ = ਤਮਾਮ ਪਾਂਬਰ ਪੁਰਖਾਂ ਦੇ ਖੋਜਿ = ਰਸਤੇ, ਖੋਟੇ ਮਾਰਗ ਕੁਸੰਗਤ ਵਿਚ ਮਤਿ = ਮਤਾਂ ਪਰਹੁ = ਪੈਣਾ ਕਰਿਓ ॥੧॥ਰਹਾਉ॥

**ਹਮ ਮੰਦੇ; ਮੰਦੇ ਮਨ ਮਾਹੀ ॥ ਸਾਝ ਪਾਤਿ; ਕਾਹੂ ਸਿਉ ਨਾਹੀ ॥੨॥**

ਹਮ = ਤਮਾਮ ਜਿਹੜੇ ਹੰਗਤਾ ਮਮਤਾ ਵਾਲੇ ਜੀਵ ਹਨ, ਇਹ ਸਰੀਰ ਕਰਕੇ ਵੀ ਮੰਦੇ = ਬੁਰੇ ਕਰਮ ਕਰਦੇ ਹਨ, ਮਨ = ਚਿਤ ਮਾਹੀ = ਵਿਚ ਵੀ ਮੰਦੇ = ਭੈੜੇ ਸੰਕਲਪ ਕਰਦੇ ਹਨ। ਸਾਡੀ ਤਾਂ ਇਨ੍ਹਾਂ ਨਾਲ ਕੋਈ ਭੀ ਗੁਰੂ ਚੇਲੇ ਵਾਲੀ ਸਾਝ = ਸਾਂਝ ਨਹੀਂ ਹੈ ਅਤੇ ਨਾ ਹੀ ਗੁਰ ਭਾਈਆਂ ਵਾਲੀ ਪਾਤਿ = ਪੰਗਤ ਦੀ ਕੋਈ ਸਾਂਝ ਹੈ **ਅਥਵਾ** ਸਾਝ = ਮਿਲ ਕਰਕੇ ਭਾਉ ਭਗਤੀ ਕਰਨੀ ਪਾਤਿ = ਪੰਗਤ ਵਿਚ ਬੈਠ ਕਰ ਕੇ ਗੁਰ ਭਾਈਆਂ ਨਾਲ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਕੋਈ ਭਗਤੀ, ਸਿਮਰਨ ਭਜਨ ਕਰਨਾ, ਆਦਿਕ ਸਾਡਾ ਇਨ੍ਹਾਂ ਨਾਲ ਕਿਸੇ ਪ੍ਰਕਾਰ ਦਾ ਮਿਲਾਪ ਨਹੀਂ ਹੈ ॥੨॥

**ਪਤਿ ਅਪਤਿ; ਤਾ ਕੀ ਨਹੀ ਲਾਜ ॥ ਤਬ ਜਾਨਹੁਗੇ; ਜਬ ਉਘਰੈਗੋ ਪਾਜ ॥੩॥**

ਪਰਮੇਸ਼ਰ ਦਾ ਭਜਨ ਕਰਨ ਕਰਕੇ ਜੋ ਪਤਿ = ਇੱਜ਼ਤ ਰਹਿਣੀ ਹੈ ਅਤੇ ਕੁਸੰਗਤ ਕਰ ਕੇ ਜੋ ਅਪਤਿ = ਬੇਪੱਤ ਹੋਣਾ ਹੈ ਤਾ = ਇਨ੍ਹਾਂ ਗੱਲਾਂ ਕੀ = ਦੀ ਇਨ੍ਹਾਂ ਪਾਮਰ ਲੋਕਾਂ ਨੂੰ ਲਾਜ = ਲੱਜਿਆ ਨਹੀਂ ਹੈ।

ਹੇ ਜੀਵ ! ਜਬ = ਜਿਸ ਵਕਤ ਪਰਲੋਕ ਵਿਚ ਜਾ ਕੇ ਤੁਹਾਡਾ ਪਾਜ = ਪਖੰਡ ਉਘਰੈਗੋ = ਪ੍ਰਗਟ ਹੋਵੇਗਾ, ਤਬ = ਤਦੋਂ ਜਾਨਹੁਗੇ = ਜਾਣੋਗੇ ਕਿ ਅਸੀਂ ਆਪਣਾ ਅਮੋਲਕ ਮਨੁੱਖਾ ਜਨਮ ਵਿਅਰਥ ਹੀ ਗਵਾ ਲਿਆ ॥੩॥

**ਕਹੁ ਕਬੀਰ; ਪਤਿ ਹਰਿ ਪਰਵਾਨੁ ॥ ਸਰਬ ਤਿਆਗਿ; ਭਜੁ ਕੇਵਲ ਰਾਮੁ ॥੪॥੩॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਪਤਿ = ਇੱਜ਼ਤ ਤਾਂ ਹਰਿ = ਹਰੀ ਦਾ ਸਿਮਰਨ ਕਰਨ ਕਰਕੇ ਹੀ ਪਰਵਾਨੁ = ਪ੍ਰਮਾਣਨੀਕ ਹੁੰਦੀ ਹੈ। ਇਸੇ ਕਰਕੇ ਅਸੀਂ ਸਰਬ = ਸਾਰਿਆਂ ਤਾਈਂ ਤਿਆਗਿ = ਛੱਡਣਾ ਕੀਤਾ ਹੈ ਤੇ ਕੇਵਲ = ਸਿਰਫ਼ ਰਾਮ = ਪਰਮੇਸ਼ਰ ਦਾ ਭਜੁ = ਭਜਨ ਕਰਦੇ ਹਾਂ **ਵਾ:** ਜੇਕਰ ਤੁਸੀਂ ਵੀ ਕੇਵਲ = ਕੈਵਲ ਮੋਖ ਦੀ ਪ੍ਰਾਪਤੀ ਚਾਹੁੰਦੇ ਹੋ ਤਾਂ ਸਰਬ ਦਾ ਤਿਆਗ ਕਰਕੇ ਵੈਰਾਗ ਧਾਰ ਕੇ ਰਾਮ ਦੇ ਨਾਮ ਨੂੰ ਸਿਮਰਨਾ ਕਰੋ ॥੪॥੩॥

## ਗਉੜੀ ਕਬੀਰ ਜੀ ॥

**ਉਥਾਨਕਾ :** ਇਕ ਵਾਰ ਭਗਤ ਕਬੀਰ ਜੀ ਦੇ ਪਾਸ ਚਾਰ ਭੇਖਾਂ [ਨਾਂਗਾ, ਚਮਰਪੋਸ਼, ਪਰਮਹੰਸ (ਸੰਨਿਆਸੀ), ਜਤੀ] ਵਾਲੇ ਆਏ। ਪਹਿਲਾ ਬੋਲਿਆ ਕਿ ਦੇਖੋ ਜੀ ! ਸਭ ਜੀਵ ਨੰਗੇ ਹੀ ਆਏ ਹਨ ਤੇ ਮਰ ਕੇ ਨੰਗੇ ਹੀ ਚਲੇ ਜਾਣਾ ਹੈ, ਫਿਰ ਵਿਚਾਲੇ ਕੱਪੜੇ ਪਾਉਣ ਦੀ ਕੀ ਲੋੜ ਹੈ, ਇਸ ਕਰਕੇ ਅਲਫ਼ ਨੰਗਾ ਰਹਿਣਾ ਚਾਹੀਦਾ ਹੈ, ਇਹ ਮੇਰਾ ਮੱਤ ਹੈ। ਦੂਸਰਾ ਬੋਲਿਆ ਕਿ ਸਰੀਰ ਉਪਰ ਚਮਰਪੋਸ਼ (ਚਮੜਾ) ਰੱਖਣਾ ਚਾਹੀਦਾ ਹੈ। ਤੀਸਰਾ ਕਹਿੰਦਾ ਜੀ ਮੇਰਾ ਇਹ ਮੱਤ ਹੈ ਕਿ ਸਿਰ ਮੂੰਹ ਮੁਨਾ ਕੇ, ਭਾਵ ਬਾਲ ਤਾਂ ਐਵੇਂ ਜੰਜਾਲ ਹੀ ਹਨ, ਇਨ੍ਹਾਂ ਨੂੰ ਮੁਨਾ ਕੇ ਘੋਨ ਮੋਨ ਹੋ ਕੇ ਸੰਨਿਆਸੀ ਬਣਨਾ ਚਾਹੀਦਾ ਹੈ। ਚੌਥਾ ਬੋਲਿਆ ਕਿ ਜਤੀ ਰਹਿਣਾ ਚਾਹੀਦਾ ਹੈ ਭਾਵ ਬਿੰਦ ਨੂੰ ਸਾਂਭ ਕੇ ਰੱਖਣਾ ਚਾਹੀਦਾ ਹੈ। ਇਉਂ ਇਨ੍ਹਾਂ ਵਿਚ ਝਗੜਾ ਵੱਧ ਗਿਆ, ਤਾਂ ਭਗਤ ਕਬੀਰ ਇਨ੍ਹਾਂ ਚੌਹਾਂ ਨੂੰ ਸਾਂਝਾ ਉਪਦੇਸ਼ ਦਿੰਦੇ ਹੋਏ ਕਥਨ ਕਰਦੇ ਹਨ।

**ਨਗਨ ਫਿਰਤ; ਜੌ ਪਾਈਐ ਜੋਗੁ ॥ ਬਨ ਕਾ ਮਿਰਗੁ; ਮੁਕਤਿ ਸਭੁ ਹੋਗੁ ॥੧॥**

ਹੇ ਭਾਈ ! ਜੌ = ਜੇਕਰ ਨਗਨ = ਨੰਗੇ ਫਿਰਤ = ਫਿਰ ਕਰ ਕੇ ਹੀ ਜੋਗੁ = ਜੋਗ ਨੂੰ ਪਾਈਐ = ਪਾਈਦਾ

ਹੋਵੇ **ਵਾ:** ਪਰਮੇਸ਼ਰ ਵਿਚ ਜੋਗ = ਜੁੜਨਾ ਪਾਈਏ। ਫਿਰ ਬਨ = ਜੰਗਲ ਕਾ = ਦਾ ਮਿਰਗੁ = ਹਿਰਨ ਅਤੇ ਹੋਰ ਸਭੁ = ਸਾਰੇ ਜੰਗਲ ਵਿਚ ਵਿਚਰਨ ਵਾਲੇ ਜੀਵ ਜੰਤੂ ਮੁਕਤਿ = ਮੋਖ ਨੂੰ ਪ੍ਰਾਪਤ ਹੋਗੁ = ਹੋ ਜਾਣੇ ਚਾਹੀਦੇ ਹਨ, ਕਿਉਂਕਿ ਉਹ ਕਿਹੜਾ ਸਰੀਰ ਉੱਪਰ ਕੋਈ ਬਸਤਰ ਧਾਰਦੇ ਹਨ ? ਨੰਗੇ ਹੀ ਰਹਿੰਦੇ ਹਨ ॥੧॥

ਇਹ ਸੁਣ ਕੇ ਚਮਰਪੋਸ਼ ਹੱਸ ਪਿਆ ਤੇ ਕਹਿੰਦਾ ਕਿ ਨਾਂਗਿਆ ਦੇਖ ਮੇਰਾ ਮੱਤ ਸਿੱਧ ਹੋ ਗਿਆ ਕਿ ਨਹੀਂ! ਤੈਨੂੰ ਤਾਂ ਕਬੀਰ ਜੀ ਨੇ ਵੀ ਖੰਡਨ ਕਰ ਦਿੱਤਾ, ਸਿਰਫ਼ ਮੇਰਾ ਹੀ ਮੱਤ ਠੀਕ ਹੈ। ਤਾਂ ਕਬੀਰ ਜੀ ਕਹਿਣ ਲੱਗੇ :

**ਕਿਆ ਨਾਗੇ; ਕਿਆ ਬਾਧੇ ਚਾਮ ॥**
**ਜਬ ਨਹੀ ਚੀਨਸਿ; ਆਤਮ ਰਾਮ ॥੧॥ਰਹਾਉ॥**

ਹੇ ਭਾਈ ! ਕਿਆ = ਕੀ ਹੋ ਗਿਆ ਜੇਕਰ ਨਾਗੇ = ਨੰਗੇ ਰਹਿ ਪਵੇ ਤੇ ਕਿਆ = ਕੀ ਹੋ ਗਿਆ ਜੇਕਰ ਸਰੀਰ ਉਪਰ ਚਾਮ = ਚਮੜਾ ਬਾਧੇ = ਬੰਨ੍ਹ ਲਿਆ ਹੈ **ਵਾ:** ਇਸ ਚਾਮ = ਚਮੜੀ ਵਿਚ ਹੀ ਬੰਨ੍ਹੇ ਰਹਿੰਦੇ ਹੋ ਕਿ ਮੈਂ ਦੇਹ ਹਾਂ, ਮੈਂ ਦੇਹ ਹਾਂ। ਜਬ = ਜਦੋਂ ਤੱਕ ਆਤਮ = ਆਪਣੇ ਆਪ ਨੂੰ ਰਾਮ = ਪਰਮੇਸ਼ਰ ਦੀ ਅੰਸ ਕਰਕੇ ਨਹੀਂ ਚੀਨਸਿ = ਜਾਣਦੇ **ਵਾ:** ਆਤਮਾ ਤੇ ਪਰਮਾਤਮਾ ਨੂੰ ਇਕ ਰੂਪ ਕਰਕੇ ਨਹੀਂ ਜਾਣਦੇ ਉਤਨਾ ਚਿਰ ਮੁਕਤੀ ਨਹੀਂ ਪ੍ਰਾਪਤ ਹੋਣੀ ॥੧॥ਰਹਾਉ॥ ਜੈਸਾ ਕਿ :

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ ॥** *(ਭੈਰਉ ਮ: ੧, ਅੰਗ ੧੧੫੩)*

ਇਹ ਸੁਣ ਕੇ ਸੰਨਿਆਸੀ ਬਹੁਤ ਖ਼ੁਸ਼ ਹੋਇਆ ਤੇ ਕਹਿੰਦਾ ਕਿ ਮੈਂ ਤਾਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਮੇਰਾ ਹੀ ਮੱਤ ਠੀਕ ਹੈ "ਸਿਰ ਪਰ ਘੋਟਾ ਤੇ ਤੇੜ ਲੰਗੋਟਾ, ਬਾਵਾ ਜੀ ਮੋਟਾ ਇੱਕੋ ਜਿਹਾ ਹੱਥ ਵਿਚ ਸੋਟਾ।" ਇਹੋ ਜਿਹਾ ਹੀ ਬਣਨਾ ਚਾਹੀਦਾ ਹੈ, ਤਾਂ ਕਬੀਰ ਜੀ ਉਸ ਸੰਨਿਆਸੀ ਨੂੰ ਉਪਦੇਸ਼ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਮੂਡ ਮੁੰਡਾਏ; ਜੋ ਸਿਧਿ ਪਾਈ ॥ ਮੁਕਤੀ ਭੇਡ; ਨ ਗਈਆ ਕਾਈ ॥੨॥**

(ਪਾਠਾਂਤ੍ਰ 'ਜੌ')

ਹੇ ਭਾਈ! ਜੋ = ਜੇਕਰ ਮੂਡ = ਸਿਰ ਦੇ ਮੁੰਡਾਏ = ਮੁਨਾਉਣ ਕਰਕੇ ਹੀ ਸਿਧਿ = ਮੁਕਤੀ ਦੀ ਪਾਈ = ਪ੍ਰਾਪਤੀ ਹੁੰਦੀ ਤਾਂ ਭੇਡ = ਭੇਡਾਂ ਤਾਂ ਹਰ ਛੇ ਮਹੀਨੇ ਬਾਅਦ ਹੀ ਮੁੰਨੀਆਂ ਜਾਂਦੀਆਂ ਹਨ, ਪਰ ਮੁਕਤੀ = ਕਲਿਆਣ ਨੂੰ ਪ੍ਰਾਪਤ ਹੋਣ ਲਈ, ਬਿਬਾਣ 'ਤੇ ਚੜ੍ਹ ਕੇ ਸਵਰਗਾਂ ਨੂੰ ਕਾਈ = ਕੋਈ ਵੀ ਨਹੀਂ ਗਈਆ = ਜਾਂਦੀਆਂ ਵੇਖੀਆਂ ॥੨॥ ਜੈਸਾ ਕਿ :

**ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ ॥**
**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥** *(ਸਲੋਕ ਕਬੀਰ ਜੀ, ਅੰਗ ੧੩੬੯)*

ਇਹ ਸੁਣ ਕੇ ਜਤੀ ਬੋਲ ਉਠਿਆ ਕਿ ਤੁਹਾਡੇ ਸਾਰਿਆਂ ਦੇ ਮੱਤ ਕਬੀਰ ਜੀ ਨੇ ਖੰਡਨ ਕਰ ਦਿੱਤੇ ਹਨ, ਬਸ ਮੇਰਾ ਮੱਤ ਹੀ ਕਬੀਰ ਜੀ ਨੇ ਮੰਨ ਲਿਆ ਹੈ, ਤਾਂ ਕਬੀਰ ਜੀ ਕਹਿਣ ਲੱਗੇ :

**ਬਿੰਦੁ ਰਾਖਿ; ਜੌ ਤਰੀਐ ਭਾਈ ॥ ਖੁਸਰੈ; ਕਿਉ ਨ ਪਰਮ ਗਤਿ ਪਾਈ ॥੩॥**

ਹੇ ਭਾਈ = ਭਰਾਵੋ ! ਜੌ = ਜੇਕਰ ਬਿੰਦੁ = ਬੀਰਜ ਨੂੰ ਸਾਂਭ ਕੇ ਰਾਖਿ = ਰੱਖਣ ਨਾਲ ਹੀ ਸੰਸਾਰ-ਸਮੁੰਦਰ ਤੋਂ ਤਰੀਐ = ਤਰ ਜਾਈਏ। ਤਾਂ ਫਿਰ ਖੁਸਰੈ = ਹੀਜੜੇ ਨੇ ਕਿਉ = ਕਿਉਂ ਨ = ਨਹੀਂ ਪਰਮਗਤਿ = ਕੈਵਲ ਮੋਖ ਨੂੰ ਪਾਈ = ਪ੍ਰਾਪਤ ਕੀਤਾ, ਕਿਉਂਕਿ ਖੁਸਰੇ ਕੋਲ ਤਾਂ ਬਿੰਦ ਹੁੰਦੀ ਹੀ ਨਹੀਂ ॥੩॥ (***ਨੋਟ :*** ਜਤ ਰੱਖਣਾ ਵੀ ਬਹੁਤ ਜ਼ਰੂਰੀ ਹੈ, ਪ੍ਰੰਤੂ ਜੋ ਲੋਕ ਦਿਖਾਵੇ ਵਿਚ ਬੜਾ ਜਤੀ ਅਖਵਾਉਂਦੇ ਤੇ ਜਤਪੁਣੇ ਦਾ ਹੰਕਾਰ ਕਰਦੇ ਹਨ ਉਨ੍ਹਾਂ ਨੂੰ ਮੁਕਤੀ ਨਹੀਂ ਮਿਲਣੀ)। ਜੈਸਾ ਕਿ :

**ਵਾ: ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ ॥**
**ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ ॥੬॥** *(ਆਸਾ ਮ: ੧, ਅੰਗ ੪੧੯)*

**ਖੂਕ ਮਲਹਾਰੀ ਗਜ ਗਦਹਾ ਬਿਭੂਤ ਧਾਰੀ, ਗਿਦੂਆ ਮਸਾਨ ਬਾਸ ਕਰਿਓਈ ਕਰਤ ਹੈ।**
**ਘੁਘੁ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ, ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈ।**
**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ, ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈ।**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ, ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ ॥੧॥੭੧॥**
*(ਸ੍ਰੀ ਦਸਮ ਗ੍ਰੰਥ, ਪੰਨਾ ੧੭)*

ਹੁਣ ਅੱਗੇ ਕਬੀਰ ਸਾਹਿਬ ਜੀ ਆਪਣਾ ਸਿਧਾਂਤ ਦੱਸਦੇ ਹਨ:

## ਕਹੁ ਕਬੀਰ; ਸੁਨਹੁ ਨਰ ਭਾਈ ॥
## ਰਾਮ ਨਾਮ ਬਿਨੁ; ਕਿਨਿ ਗਤਿ ਪਾਈ ॥੪॥੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਨਰ = ਪੁਰਸ਼ੋ! ਚੇਤਨ ਦੀ ਅੰਸ਼ ਹੋਣ ਕਰਕੇ ਮੇਰੇ ਭਾਈ = ਭਰਾਵੋ! ਇਹ ਸੁਨਹੁ = ਸੁਣਨਾ ਕਰੋ। ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗੈਰ ਕਿਨਿ = ਕਿਸ ਨੇ ਗਤਿ = ਮੁਕਤੀ ਪਾਈ = ਪ੍ਰਾਪਤ ਕੀਤੀ ਹੈ? ਭਾਵ ਕਿਸੇ ਕੋਲੋਂ ਨਹੀਂ ਪ੍ਰਾਪਤ ਹੁੰਦੀ, ਪਰਮੇਸ਼ਰ ਦਾ ਨਾਮ ਸਿਮਰਨ ਕਰਨ ਕਰਕੇ ਹੀ ਰੱਖਿਆ ਹੋਇਆ ਜਤ ਸਫਲ ਹੈ ਅਤੇ ਸਾਰੇ ਸ਼ੁਭ ਗੁਣ ਆਪਣੇ ਆਪ ਅੰਦਰ ਆ ਜਾਂਦੇ ਹਨ ॥੪॥੪॥

## ਗਉੜੀ ਕਬੀਰ ਜੀ ॥

**ਉਥਾਨਕਾ:** ਇਕ ਦਿਨ ਕਬੀਰ ਸਾਹਿਬ ਜੀ ਰਸਤੇ ਵਿਚ ਤੁਰੇ ਜਾ ਰਹੇ ਸਨ, ਤਾਂ ਇਕ ਬ੍ਰਾਹਮਣ ਗੰਗਾ ਦੇ ਕਿਨਾਰੇ ਦੁਪਹਿਰ ਦੀ ਸੰਧਿਆ ਕਰ ਰਿਹਾ ਸੀ, ਉਸ ਨੇ ਕਬੀਰ ਜੀ ਨੂੰ ਕਿਹਾ ਕਿ ਤ੍ਰੈਕਾਲ ਸੰਧਿਆ ਕਰਨ ਨਾਲ ਮੋਖਸ਼ ਦੀ ਪ੍ਰਾਪਤ ਹੁੰਦੀ ਹੈ ਤਾਂ ਉਸ ਵੇਲੇ ਕਬੀਰ ਸਾਹਿਬ ਜੀ ਨੇ ਕਿਹਾ:

## ਸੰਧਿਆ ਪ੍ਰਾਤ; ਇਸ੍ਨਾਨੁ ਕਰਾਹੀ ॥ ਜਿਉ ਭਏ ਦਾਦੁਰ; ਪਾਨੀ ਮਾਹੀ ॥੧॥

ਹੇ ਭਾਈ! ਜੋ ਸੰਧਿਆ = ਸੰਝ, ਪ੍ਰਾਤ = ਸਵੇਰ ਅਤੇ ਦੁਪਹਿਰ ਨੂੰ ਚੰਗਾ ਸਮਾਂ ਸਮਝ ਕੇ ਇਸ੍ਨਾਨੁ = ਨਹਾਉਣਾ ਕਰਾਹੀ = ਕਰਦਾ ਹੈ **ਵਾ:** ਪ੍ਰਾਤ = ਸਵੇਰ ਨੂੰ ਦੁਪਹਿਰ ਨੂੰ ਤੇ ਰਾਤ ਨੂੰ ਇਸ੍ਨਾਨ = ਇਸ਼ਨਾਨ ਆਦਿ ਕਰਕੇ ਸੰਧਿਆ = ਧਰਮ ਸ਼ਾਸਤਰਾਂ ਅਨੁਸਾਰ ਪ੍ਰਾਣਾਂ ਯਾਮ ਜਪ ਆਦਿ ਕਰਮ ਕਰਦਾ ਹੈ। ਇਹ ਤਾਂ ਇਸ ਪ੍ਰਕਾਰ ਹੈ ਜਿਉ = ਜਿਵੇਂ ਪਾਨੀ = ਪਾਣੀ ਦੇ ਮਾਹੀ = ਵਿਚ ਦਾਦੁਰ = ਡੱਡੂ ਭਏ = ਹੁੰਦੇ ਹਨ, ਭਾਵ ਉਹ ਪਾਣੀ ਵਿਚ ਨਹਾਉਂਦੇ ਰਹਿੰਦੇ ਹਨ, ਤਾਂ ਫਿਰ ਕਿਹੜਾ ਉਹ ਮੁਕਤ ਹੋ ਗਏ ਹਨ। ਉਨ੍ਹਾਂ ਵਾਂਗੂੰ ਹੀ ਤੁਸੀਂ ਵੀ ਚੁੱਭੇ ਮਾਰਦੇ ਰਹਿੰਦੇ ਹੋ ॥੧॥ ਜੈਸਾ ਕਿ:

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥੨॥** *(ਆਸਾ ਕਬੀਰ ਜੀ, ਅੰਗ ੪੮੪)*

## ਜਉ ਪੈ; ਰਾਮ ਰਾਮ ਰਤਿ ਨਾਹੀ ॥

(**ਰਾਮ ਨਾਮ** ਪਾਠ ਵੀ ਹੁੰਦਾ ਹੈ)

ਜਉ = ਜੇਕਰ ਪੈ = ਬਹੁੜੋ ਰਾਮ = ਰਮੇ ਹੋਏ ਰਾਮ = ਪਰਮਾਤਮਾ ਵਿਚ ਪ੍ਰੀਤੀ ਨਹੀਂ ਹੈ **ਵਾ:** ਜਉ = ਜੇਕਰ ਤੁਹਾਡੀ ਪੈ = ਬਹੁੜੋ ਰਾਮ = ਪਰਮੇਸ਼ਰ ਦੇ ਨਾਮ ਵਿਚ ਰਤਿ = ਪ੍ਰੀਤੀ ਨਾਹੀ = ਨਹੀਂ ਹੈ।

## ਤੇ ਸਭਿ; ਧਰਮ ਰਾਇ ਕੈ ਜਾਹੀ ॥੧॥ਰਹਾਉ॥

ਤੇ = ਉਹ ਸਭ = ਸਾਰੇ ਕੀਤੇ ਹੋਏ ਕਰਮ ਕਾਂਡ ਦਾ ਹਿਸਾਬ ਕਿਤਾਬ ਕਰਾਉਣ ਵਾਸਤੇ ਧਰਮਰਾਇ = ਧਰਮਰਾਜੇ ਕੈ = ਦੇ ਘਰ ਜਾਹੀ = ਜਾਣਾ ਪਵੇਗਾ ॥੧॥ਰਹਾਉ॥

## ਕਾਇਆ ਰਤਿ; ਬਹੁਰੂਪ ਰਚਾਹੀ ॥
## ਤਿਨ ਕਉ; ਦਇਆ ਸੁਪਨੈ ਭੀ ਨਾਹੀ ॥੨॥

ਜਿਹੜੇ ਪੁਰਸ਼ ਆਪਣੀ ਕਾਇਆ = ਦੇਹ ਵਿਚ ਹੀ ਰਤਿ = ਪ੍ਰੀਤੀ ਕਰਦੇ ਹਨ ਤੇ ਧੋਤੀ ਬੰਨ੍ਹਣੀ ਤਿਲਕ ਲਾਉਣੇ, ਜਾਤ ਦਾ ਅਭਿਮਾਨ ਕਰਨਾ ਆਦਿਕ ਬਹੁ = ਬਹੁਤ ਸਾਰੇ ਰੂਪ ਰਚਾਹੀ = ਰਚਾਉਂਦੇ ਹਨ। ਉਹ ਕਸਾਈਆਂ ਦੀ ਨਿਆਈਂ, ਸੁਪਨੇ ਮਾਤਰ ਭੀ ਆਪਣੀ ਕਲਿਆਣ ਦੇ ਕਉ = ਤਾਈਂ ਦਇਆ ਨਹੀਂ ਕਰਦੇ **ਵਾ:** ਸੰਸਾਰ ਰੂਪੀ ਸੁਪਨੇ ਵਿਚ ਉਨ੍ਹਾਂ ਨੂੰ ਕਿਸੇ ਦੇ ਤਾਈਂ ਕਦੇ ਦਇਆ ਨਹੀਂ ਆਉਂਦੀ ॥੨॥

## ਚਾਰਿ ਚਰਨ; ਕਹਹਿ ਬਹੁ ਆਗਰ ॥

ਬਹੁ = ਬਹੁਤ ਸਾਰੇ ਆਗਰ = ਮੁਖੀਆ, ਪ੍ਰਧਾਨ ਮਹਾਤਮਾ ਜਨ, ਉਨ੍ਹਾਂ ਨਿਰਦਈ ਪੁਰਸ਼ਾਂ ਨੂੰ ਚਾਰ ਚਰਨ = ਚੌਹਾਂ ਪੈਰਾਂ ਵਾਲੇ ਪਸ਼ੂਆਂ ਦੀ ਨਿਆਈਂ ਕਹਹਿ = ਕਹਿੰਦੇ ਹਨ **ਵਾ:** ਹੋਰ ਵੀ ਕੋਈ ਕਹਿੰਦਾ ਹੈ ? ਚਾਰਿ ਚਰਨ = ਚਾਰੇ ਵੇਦ (ਸਾਮ, ਰਿਗ, ਅਥਰਵਣ, ਯਜੁਰ) **ਵਾ:** ਚਾਰਿ ਚਰਨ = ਕਰਮ, ਉਪਾਸਨਾ, ਗਿਆਨ ਅਤੇ ਤੁਰੀਆ ਪਦ ਕਥਨ ਕਰਦੇ ਹਨ **ਵਾ:** ਚਾਰਿ = ਸੁੰਦਰ ਸ੍ਰੇਸ਼ਟਾਚਾਰ ਨੂੰ ਚਰਨ = ਉਚਾਰਨ ਵਾਲੇ ਵੇਦ ਵੀ ਕਹਿੰਦੇ ਹਨ ਤੇ ਬਹੁ = ਬਹੁਤ ਸਾਰੇ ਆਗਰ = ਮੁਖੀ ਮਹਾਤਮਾ ਵੀ ਇਸ ਗੱਲ ਦਾ ਕਥਨ ਕਰਦੇ ਹਨ **ਵਾ:** ਉਸ ਪਰਮੇਸ਼ਰ ਦੇ ਚਰਨ = ਚਰਣ ਕੰਵਲ ਬੜੇ ਚਾਰਿ = ਸੁੰਦਰ ਹਨ, ਉਨ੍ਹਾਂ ਚਰਨਾਂ ਨਾਲ ਜੁੜਨਾ ਚਾਹੀਦਾ ਹੈ, ਇਸ ਗੱਲ ਨੂੰ ਬਹੁ = ਬਹੁਤ ਸਾਰੇ ਆਗਰ = ਮੁਖੀ ਸੰਤ ਜਨ ਕਹਹਿ = ਕਥਨ ਕਰਦੇ ਹਨ।

## ਸਾਧੂ ਸੁਖੁ ਪਾਵਹਿ; ਕਲਿ ਸਾਗਰ ॥੩॥

ਇਸ ਪ੍ਰਕਾਰ ਇਸ ਕਲਿ = ਕਲਜੁਗ ਆਦਿਕ ਸੰਸਾਰ ਸਾਗਰ = ਸਮੁੰਦਰ ਵਿਚ ਕਲਪਨਾ, ਅਵਿਦਿਆ ਆਦਿ ਤੋਂ ਬਚ ਕੇ ਸਾਧੂ = ਸ੍ਰੇਸ਼ਟ ਜਨ ਸੁਖੁ = ਅਨੰਦ ਨੂੰ ਪਾਵਹਿ = ਪਾਉਂਦੇ ਹਨ **ਅਥਵਾ** ਕਲਿ = ਸ੍ਰੇਸ਼ਟ ਸਾਗਰ = ਸਮੁੰਦਰ ਰੂਪ ਪਰਮੇਸ਼ਰ ਨੂੰ ਪ੍ਰਾਪਤ ਕਰ ਕੇ ਸਾਧੂ = ਬ੍ਰਹਮ ਬੇਤੇ, ਮਹਾਤਮਾ ਜਨ ਸੁਖੁ = ਆਤਮਾਨੰਦ ਨੂੰ ਪਾਵਹਿ = ਪਾਉਂਦੇ ਹਨ ॥੩॥

## ਕਹੁ ਕਬੀਰ ਬਹੁ; ਕਾਇ ਕਰੀਜੈ ॥ ਸਰਬਸੁ ਛੋਡਿ; ਮਹਾ ਰਸੁ ਪੀਜੈ ॥੪॥੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬਹੁ = ਬਹੁਤੇ ਕਰਮ ਕਾਂਡਾਂ ਦੇ ਤਾਈਂ ਕਾਇ = ਕਿਉਂ ਕਰੀਜੈ = ਕਰਦੇ ਹੋ। ਸਰਬਸੁ = ਸਰਬ ਰਸਾਂ ਨੂੰ **ਵਾ:** ਸਾਰਾ ਕੁਝ ਛੋਡਿ = ਛੱਡ ਕਰ ਕੇ ਮਹਾ ਰਸੁ = ਬ੍ਰਹਮਾਨੰਦ ਨੂੰ ਪੀਜੈ = ਪੀਣਾ ਕਰੋ ॥੪॥੫॥

## ਕਬੀਰ ਜੀ ਗਉੜੀ ॥

ਭਗਤ ਕਬੀਰ ਜੀ ਨੂੰ ਇਕ ਬ੍ਰਾਹਮਣ ਕਹਿਣ ਲੱਗਿਆ ਕਿ ਜੇਕਰ ਸਾਡੇ ਕੋਲ ਆਤਮ ਗਿਆਨ ਨਹੀਂ ਭੀ ਹੈ ਤਦ ਵੀ ਅਸੀਂ ਬਹੁਤ ਉੱਤਮ ਹਾਂ, ਭਗਤ ਜੀ ਕਹਿਣ ਲੱਗੇ, ਉਹ ਕਿਵੇਂ ? ਉਹ ਕਹਿੰਦਾ ਕਿਉਂਕਿ ਅਸੀਂ ਜਪ, ਤਪ, ਬਰਤ, ਪੂਜਾ ਆਦਿ ਕਰਨ ਵਿਚ ਚਤੁਰ ਹਾਂ, ਤਾਂ ਸੁਣ ਕੇ ਭਗਤ ਕਬੀਰ ਜੀ ਕਥਨ ਕਰਦੇ ਹਨ :

## ਕਿਆ ਜਪੁ ਕਿਆ ਤਪੁ; ਕਿਆ ਬ੍ਰਤ ਪੂਜਾ ॥
## ਜਾ ਕੈ ਰਿਦੈ; ਭਾਉ ਹੈ ਦੂਜਾ ॥੧॥

ਹੇ ਪੁਰਸ਼ ! ਕਿਆ = ਕੀ ਹੋ ਗਿਆ ਜੇਕਰ ਤੁਸੀਂ ਰਾਜਸੀ, ਤਾਮਸੀ, ਸਾਂਤਕੀ ਜਪੁ = ਜਾਪ ਕਰ ਲਏ, ਕਿਆ = ਕੀ ਹੋ ਗਿਆ ਜੇਕਰ ਤੁਸੀਂ ਧੂਣੀਆਂ ਆਦਿ ਲਾ ਕੇ ਤਪੁ = ਤਪੱਸਿਆ ਕਰ ਲਈ ਤੇ ਕਿਆ = ਕੀ ਹੋ ਗਿਆ ਜੇਕਰ ਏਕਾਦਸੀਆਂ ਆਦਿ ਦੇ ੨੪ ਬ੍ਰਤ = ਬਰਤ, ਨਿਯਮ ਰੱਖ ਲਏ ਅਤੇ ਠਾਕੁਰਾਂ ਦੀ ਪੂਜਾ = ਅਰਚਨਾ ਆਦਿ ਕਰ ਲਈ। ਜਾ = ਜਿਸ ਪੁਰਸ਼ ਕੈ = ਦੇ ਰਿਦੈ = ਅੰਤਸ਼ਕਰਣ ਵਿਚ ਦੂਜਾ = ਦ੍ਵੈਤ ਭਾਉ = ਭਾਵ ਹੈ, ਉਹ ਮੁਕਤ ਨਹੀਂ ਹੋ ਸਕਦਾ, ਭਾਵ ਉਸ ਨੂੰ ਕੋਈ ਲਾਭ ਨਹੀਂ ਪ੍ਰਾਪਤ ਹੋ ਸਕਦਾ ॥੧॥

## ਰੇ ਜਨ; ਮਨੁ ਮਾਧਉ ਸਿਉ ਲਾਈਐ ॥
## ਚਤੁਰਾਈ; ਨ ਚਤੁਰਭੁਜੁ ਪਾਈਐ ॥ਰਹਾਉ॥

ਰੇ = ਹੇ ਜਨ = ਪੁਰਸ਼ ! ਮਨੁ = ਹਿਰਦੇ ਨੂੰ ਮਾਧਉ = ਮਾਇਆ ਦੇ ਪਤੀ ਭਾਵ ਪਰਮੇਸ਼ਰ ਦੇ ਸਿਉ = ਨਾਲ ਲਾਈਐ = ਲਾਉਣਾ ਕਰ। ਐਵੇਂ ਚਤੁਰਾਈ = ਸਿਆਣਪ ਕਰਨ ਦੇ ਨਾਲ ਚਤੁਰਭੁਜੁ = ਪਰਮੇਸ਼ਰ ਨੂੰ ਨ = ਨਹੀਂ ਪਾਈਐ = ਪਾਇਆ ਜਾਂਦਾ **ਵਾ:** ਹੇ ਚਤੁਰ ਪੁਰਸ਼ ਵਾਕਾਂ ਦੀ ਚਤੁਰਾਈ ਕਰ ਕੇ ਉਸ ਉਤ ਕ੍ਰਿਸ਼ਟ ਰੂਪ ਬ੍ਰਹਮ ਨੂੰ ਜੋ ਸਾਰਿਆਂ ਵਿਚ (ਭੁ+ਜੁ) ਭੁ = ਪ੍ਰਿਥਵੀ ਦੀ ਨਿਆਈਂ ਹੈ ਤੇ ਜਿਸ ਤੋਂ ਸਾਰਾ ਸੰਸਾਰ ਜੁ = ਜਨਮ ਲੈਂਦਾ ਭਾਵ ਪੈਦਾ ਹੁੰਦਾ ਹੈ, ਉਸ ਨੂੰ ਨਹੀਂ ਪਾਇਆ ਜਾ ਸਕਦਾ ॥ਰਹਾਉ॥

## ਪਰਹਰੁ ਲੋਭੁ; ਅਰੁ ਲੋਕਾਚਾਰੁ ॥ ਪਰਹਰੁ; ਕਾਮੁ ਕ੍ਰੋਧੁ ਅਹੰਕਾਰੁ ॥੨॥

ਹੇ ਭਾਈ ! ਪਦਾਰਥਾਂ ਦੇ ਜੋੜਨ ਦਾ ਲੋਭੁ = ਲਾਲਚ ਅਰੁ = ਅਤੇ ਲੋਕਾਚਾਰ = ਲੋਕ ਰੀਤ ਭਾਵ ਲੋਕਾਂ ਨੂੰ ਖ਼ੁਸ਼ ਕਰਨ ਲਈ ਕਰਤਬ ਕਰਨੇ, ਇਨ੍ਹਾਂ ਨੂੰ ਪਰਹਰੁ = ਪਰੇ ਹਟਾਉਣਾ ਭਾਵ ਛੱਡਣਾ ਕਰ।

ਅਤੇ ਕਾਮ, ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ ਅਹੰਕਾਰੁ = ਹਉਮੈ ਆਦਿਕ ਨੂੰ ਪਰਹਰੁ = ਤਿਆਗਣਾ ਕਰ ॥੨॥ ਜੈਸਾ ਕਿ :

**ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ ॥** *(ਮਾਰੂ ਮ: ੧, ਅੰਗ ੧੦੪੧)*

## ਕਰਮ ਕਰਤ; ਬਧੇ ਅਹੰਮੇਵ ॥ ਮਿਲਿ ਪਾਥਰ ਕੀ; ਕਰਹੀ ਸੇਵ ॥੩॥

(**ਬਧੇ** ਦਾ ਉਚਾਰਣ ਪੋਲਾ ਹੈ, ਦੂਸਰੇ ਅਰਥ ਵਾਸਤੇ **ਬਧੇ** ਕੱਸ ਕੇ ਬੋਲੋ)

ਪਰਮੇਸ਼ਰ ਦੇ ਭਜਨ ਸਿਮਰਨ ਤੋਂ ਬਿਨਾਂ ਕਰਮਕਾਂਡੀ ਹੋ ਕੇ ਕਰਮ = ਨਿਤ, ਨਮਿਤ, ਪ੍ਰਾਸ਼ਚਿਤ, ਕਾਮਕ, ਨਿਖਿਧ ਆਦਿ ਕਰਮਾਂ ਨੂੰ ਕਰਤ = ਕਰਨ ਨਾਲ ਨਿਸ਼ਚੇ ਕਰ ਕੇ ਅਹੰਮੇਵ = ਹੰਕਾਰ ਬਧੇ = ਵਧ ਜਾਂਦਾ ਹੈ **ਵਾ:** ਕਰਮਾਂ ਨੂੰ ਕਰਦੇ ਹੋਏ ਅਹੰਕਾਰ ਵਿਚ ਹੀ ਬਧੇ = ਬੰਨ੍ਹੇ ਜਾਉਗੇ।

ਬ੍ਰਾਹਮਣ ਕਹਿਣ ਲੱਗਾ ਕਿ ਅਸੀਂ ਤਾਂ ਠਾਕਰਾਂ ਦੀ ਪੂਜਾ ਕਰਦੇ ਹਾਂ, ਤਾਂ ਕਬੀਰ ਜੀ ਕਹਿੰਦੇ ਕਿ ਪਾਥਰ = ਪੱਥਰਾਂ ਦੀ ਸੇਵ = ਸੇਵਾ, ਪੂਜਾ ਕਰਹੀ = ਕਰਨ ਦੇ ਨਾਲ ਤੁਹਾਨੂੰ ਮਿਲਿ = ਮਿਲਦਾ ਕੀ ਹੈ ? ॥੩॥ ਭਾਵ ਪੱਥਰ ਵਿੱਚੋਂ ਕੁਝ ਨਹੀਂ ਮਿਲਣਾ :

**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ ॥**
**ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ ॥੧੩੬॥** *(ਸਲੋਕ ਕਬੀਰ ਜੀ, ਅੰਗ ੧੩੭੧)*

**ਵਾ:** **ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**
**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥**

**ਵਾ:** **ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸ਼ਰ ਨਾਹੀ॥**
**ਤਾਹੀ ਕੋ ਪੂਜ ਪ੍ਰਭੂ ਕਰਿ ਕੇ ਜਿਹ ਪੂਜਤ ਹੀ ਅਘ ਓਘ ਮਿਟਾਹੀ॥**
**ਆਧਿ ਬਿਆਧਿ ਕੇ ਬੰਧਨ ਜੇਤਕ ਨਾਮ ਕੇ ਲੇਤ ਸਭੈ ਛੁਟ ਜਾਹੀ॥**
**ਤਾਹੀ ਕੋ ਧਯਾਨ ਪ੍ਰਮਾਨ ਸਦਾ ਇਨ ਫੋਕਟ ਧਰਮ ਕਰੇ ਫਲੁ ਨਾਹੀ॥੨੦॥**

*(ਸ੍ਰੀ ਦਸਮ ਗ੍ਰੰਥ, ਪੰਨਾ ੭੧੪)*

ਫਿਰ ਬ੍ਰਾਹਮਣ ਕਹਿਣ ਲੱਗਾ ਕਿ ਕਬੀਰ ਜੀ ਧੰਨੇ ਭਗਤ ਨੇ ਵੀ ਤਾਂ ਪੱਥਰ ਦੀ ਪੂਜਾ ਕਰਕੇ ਪਰਮਾਤਮਾ ਨੂੰ ਪਾਇਆ ਸੀ, ਤਾਂ :

## ਕਹੁ ਕਬੀਰ; ਭਗਤਿ ਕਰਿ ਪਾਇਆ ॥ ਭੋਲੇ ਭਾਇ; ਮਿਲੇ ਰਘੁਰਾਇਆ ॥੪॥੬॥

ਕਬੀਰ ਜੀ ਕਥਨ ਕਰਦੇ ਹਨ ਕਿ ਧੰਨੇ ਨੇ ਤਾਂ ਪ੍ਰੇਮਾ ਭਗਤਿ = ਭਗਤੀ ਕਰਿ = ਕਰ ਕੇ ਹੀ ਪਰਮਾਤਮਾ ਨੂੰ ਪਾਇਆ = ਪ੍ਰਾਪਤ ਕੀਤਾ ਸੀ। ਜੇਕਰ ਪੱਥਰ ਚੋਂ ਮਿਲਦਾ ਤਾਂ ਤ੍ਰਿਲੋਚਨ ਸਾਰੀ ਉਮਰ ਪੱਥਰਾਂ ਦੀ ਹੀ ਪੂਜਾ ਕਰਦਾ ਰਿਹਾ, ਉਸ ਨੂੰ ਕਿਉਂ ਨਾ ਮਿਲਿਆ। ਭੋਲੇ ਭਾਇ = ਸਿੱਧੇ ਸਾਧੇ ਸੁਭਾਅ ਕਰ ਕੇ ਹੀ ਧੰਨੇ ਭਗਤ ਨੂੰ ਰਘੁਰਾਇਆ = ਪਰਮੇਸ਼ਰ **ਵਾ:** ਰਘੁਰਾਇਆ = ਰਘੂਆਂ ਦੀ ਕੁਲ ਦਾ ਰਾਜਾ ਭਾਵ ਰਾਮ ਪਰਮੇਸ਼ਰ ਮਿਲੇ = ਮਿਲਿਆ ਹੈ **ਵਾ:** ਧੰਨੇ ਦੇ ਭੋਲੇ ਭਾਇ = ਨਿਸ਼ਕਪਟ ਸੁਭਾਅ ਕਰਕੇ ਹੀ ਰਘੁ = ਸਾਰੀਆਂ ਇੰਦ੍ਰੀਆਂ ਨੂੰ ਚਲਾਉਣ ਵਾਲਾ ਰਾਇਆ = ਰਾਜਾ ਰੂਪ ਪਰਮੇਸ਼ਰ ਮਿਲਿਆ ਹੈ ॥੪॥੬॥

## ਗਉੜੀ ਕਬੀਰ ਜੀ ॥

**ਉਥਾਨਕਾ :** ਕਾਂਸ਼ੀ ਵਿਚ ਇਕ ਪੰਡਤ ਨੇ ਡੌਂਡੀ ਪਿਟਵਾ ਦਿੱਤੀ ਕਿ ਮੇਰੇ ਨਾਲ ਸਾਰੀ ਕਾਂਸ਼ੀ ਦੇ ਵਿਦਵਾਨ ਭਾਵੇਂ ਚਰਚਾ ਕਰ ਲਉ, ਜੇ ਮੈਂ ਜਿੱਤ ਗਿਆ ਤਾਂ ਸਾਰੀ ਕਾਂਸ਼ੀ ਹਾਰ ਗਈ ਤੇ ਜੇਕਰ ਤੁਸੀਂ ਜਿੱਤ ਗਏ ਤਾਂ ਮੈਂ ਸਾਰੇ ਜਗਤ ਵੱਲੋਂ ਹਾਰ ਗਿਆ। ਇਸ ਤਰ੍ਹਾਂ ਜਾਣ ਕੇ ਬ੍ਰਾਹਮਣਾਂ ਨੇ ਸੋਚਿਆ ਕਿ ਲੱਗਦੈ ਇਹ ਪੰਡਤ ਬਹੁਤ ਵਿਦਵਾਨ ਹੋਵੇਗਾ। ਜੇਕਰ ਅਸੀਂ ਹਾਰ ਗਏ ਤਾਂ ਕਾਂਸ਼ੀ ਦੀ ਹੇਠੀ ਹੋਵੇਗੀ, ਆਪਾਂ ਨੂੰ ਕਬੀਰ ਟਿਕਣ ਨਹੀਂ ਦਿੰਦਾ ਚੱਲੋ ਇਸ ਨੂੰ ਉਸ ਦੇ ਕੋਲ ਲੈ ਚੱਲੀਏ। ਬ੍ਰਾਹਮਣਾਂ ਦੀ ਚਲਾਕੀ ਸੀ ਕਿ ਜੇਕਰ ਕਬੀਰ ਜਿੱਤ ਗਿਆ ਤਾਂ ਕਹਾਂਗੇ ਕਿ ਸਾਰੀ ਕਾਂਸ਼ੀ ਜਿੱਤ ਗਈ ਹੈ, ਜੇ ਕਬੀਰ ਹਾਰ ਗਿਆ ਤਾਂ ਕਹਾਂਗੇ ਕਿ ਕਬੀਰ ਜੁਲਾਹਾ ਹੀ ਹਾਰਿਆ ਹੈ। ਇਸ ਤਰ੍ਹਾਂ ਸੋਚ ਕੇ ਇਨ੍ਹਾਂ ਨੇ ਉਸ ਹੰਕਾਰੀ ਪੰਡਤ ਨੂੰ ਭਗਤ ਕਬੀਰ ਜੀ ਦੇ ਪਾਸ ਲੈ ਆਂਦਾ ਤੇ ਕਿਹਾ ਕਿ ਕਬੀਰ ਜੀ, ਇਹ ਤੁਹਾਡੇ ਨਾਲ ਚਰਚਾ ਕਰਨ ਲਈ ਆਇਆ ਹੈ। ਕਬੀਰ ਜੀ ਬੈਠੇ ਸਨ, ਉਨ੍ਹਾਂ ਨੇ ਬੜੇ ਆਦਰ ਨਾਲ ਕਿਹਾ ਕਿ ਆਉ ਪੰਡਤ ਜੀ ਬੈਠੀਏ। ਘਰ ਵਿਚ ਖੱਡੀ ਆਦਿ ਲੱਗੀ ਦੇਖ ਕੇ ਪੰਡਤ ਕਹਿੰਦਾ ਕਿ ਹੇ ਬ੍ਰਾਹਮਣੋ ਮੈਂ ਤੁਹਾਨੂੰ ਕਿਸੇ ਵਿਦਵਾਨ ਬ੍ਰਾਹਮਣ ਨਾਲ ਚਰਚਾ ਕਰਾਉਣ ਲਈ ਕਿਹਾ ਸੀ, ਇਸ ਮਾਮੂਲੀ ਜਿਹੇ ਜੁਲਾਹੇ ਨਾਲ ਮੈਂ ਕੀ ਚਰਚਾ ਕਰਾਂ। ਤਾਂ ਭਗਤ ਕਬੀਰ ਸਾਹਿਬ ਜੀ ਉਸ ਪੰਡਿਤ ਨੂੰ ਕਹਿਣ ਲੱਗੇ ਕਿ (***ਨੋਟ :*** ਰਹਾਉ ਵਾਲੀ ਪੰਗਤੀ ਦਾ ਅਰਥ ਪਹਿਲਾਂ ਕਰਨਾ।)

### ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥

ਰੇ = ਹੇ ਪੰਡਿਤ = ਵਿਦਵਾਨ ਬ੍ਰਾਹਮਣ ਜੀ! ਤੁਸੀਂ ਇਹ ਗੱਲ ਕਹੁ = ਦੱਸਣਾ ਕਰੋ ਕਿ ਤੁਸੀਂ ਬਾਮਨ = ਬ੍ਰਾਹਮਣ ਕਬ = ਕਦੋਂ ਕੇ = ਦੇ ਹੋਏ = ਹੋਏ, ਬਣੇ ਹੋ, ਪੰਡਤ ਕਹਿਣ ਲੱਗਾ ਕਿ ਤੁਹਾਡਾ ਕੀ ਮਤਲਬ ਹੈ ਤਾਂ ਕਬੀਰ ਜੀ ਇਕ ਸਾਖੀ ਦੁਆਰਾ ਕਹਿੰਦੇ ਹਨ :

ਜਿਸ ਪ੍ਰਕਾਰ ਭੱਖਰ, ਸੱਖਰ, ਰੋੜੀ ਵਾਲੇ ਇਲਾਕੇ ਵਿਚ ਤੁਸੀਂ ਬ੍ਰਾਹਮਣ ਲੋਕ ਵਪਾਰ ਕਰਨ ਜਾਇਆ ਕਰਦੇ ਸੀ, ਉਥੇ ਸਾਰਾ ਇਲਾਕਾ ਮੁਸਲਮਾਨਾਂ ਦਾ ਹੀ ਸੀ, ਜਿਸ ਕਰਕੇ ਬ੍ਰਾਹਮਣਾਂ ਨੂੰ ਭੋਜਨ ਆਦਿ ਦੀ

ਬੜੀ ਤੰਗੀ ਆਉਂਦੀ ਸੀ, ਤਾਂ ਇਨ੍ਹਾਂ ਵਪਾਰੀਆਂ ਨੇ ਉਥੇ ਇਕ ਬ੍ਰਾਹਮਣੀ ਛੱਡ ਦਿੱਤੀ ਕਿ ਤੂੰ ਸਾਡੇ ਵਪਾਰੀਆਂ ਦੀ ਰੋਟੀ ਪਕਾ ਦਿਆ ਕਰ। ਕੁਝ ਸਮੇਂ ਪਿੱਛੋਂ ਉਹ ਬ੍ਰਾਹਮਣੀ ਗੁਜ਼ਰ ਗਈ, ਜਿਸ ਕਰਕੇ ਇਨ੍ਹਾਂ ਵਪਾਰੀ ਬ੍ਰਾਹਮਣਾਂ ਨੂੰ ਫਿਰ ਬਹੁਤ ਤੰਗੀ ਆਈ। ਤਾਂ ਉਥੋਂ ਦੇ ਮੁਸਲਮਾਨਾਂ ਨੇ ਕਿਹਾ ਕਿ ਇਥੇ ਇਕ ਰੰਡੀ ਸਯਦਾਣੀ (ਸਯਦ ਦੇ ਘਰਵਾਲੀ) ਹੈ, ਤੁਸੀਂ ਉਸ ਨੂੰ ਬ੍ਰਾਹਮਣੀ ਬਣਾ ਲਉ। ਤਾਂ ਇਨ੍ਹਾਂ ਬ੍ਰਾਹਮਣਾਂ ਨੇ ਉਸ ਸਯਦਾਣੀ ਨੂੰ ਕਿਹਾ ਕਿ ਚੰਗਾ ਇਸ ਤਰ੍ਹਾਂ ਕਰ, ਆਪਣੇ ਮੱਥੇ 'ਤੇ ਤਿਲਕ ਲਗਾ ਲੈ, ਸਵੇਰੇ ਉੱਠ ਕੇ ਇਸ਼ਨਾਨ ਕਰਨਾ, ਚੌਕਾ ਦਿਆ ਕਰ ਆਦਿ ਕਹਿ ਕੇ ਉਸ ਨੂੰ ਗੰਗਾ ਜਲ ਨਾਲ ਇਸ਼ਨਾਨ ਕਰਾਇਆ ਅਤੇ ਕਿਹਾ ਕਿ ਹੁਣ ਤੂੰ ਬ੍ਰਾਹਮਣੀ ਬਣ ਗਈ ਹੈਂ। ਫਿਰ ਉਹ ਬ੍ਰਾਹਮਣੀ ਬਣ ਕੇ ਵਪਾਰੀਆਂ ਦੀ ਰੋਟੀ ਪਕਾਉਂਦੀ ਰਹੀ। ਇਸ ਤਰ੍ਹਾਂ ਕੁਝ ਸਮਾਂ ਲੰਘ ਗਿਆ ਤਾਂ ਇਕ ਦਿਨ ਉਸ ਦੇ ਘਰ ਬ੍ਰਾਹਮਣ ਤੇ ਬ੍ਰਾਹਮਣੀ ਆ ਗਏ, ਰੋਟੀ ਪਾਣੀ ਖੁਆਉਣ ਤੋਂ ਬਾਅਦ ਜਦੋਂ ਬ੍ਰਾਹਮਣੀ ਨਾਲ ਗੱਲਾਂ ਕਰਨ ਲੱਗੀ ਤਾਂ ਸਯਦਾਣੀ ਕਹਿਣ ਲੱਗੀ ਕਿ ਭੈਣੇ ਤੂੰ ਕਦੋਂ ਕੁ ਦੀ ਬ੍ਰਾਹਮਣੀ ਬਣੀ ਹੈਂ। ਉਹ ਕਹਿਣ ਲੱਗੀ ਕਿ ਬ੍ਰਾਹਮਣੀ ਇਉਂ ਬਣ ਜਾਈਦਾ ਹੈ, ਉਹ ਅੱਗੋਂ ਕਹਿੰਦੀ ਕਿ ਮੈਨੂੰ ਦੋ ਸਾਲ ਹੋ ਗਏ ਹਨ, ਬ੍ਰਾਹਮਣੀ ਬਣੀ ਨੂੰ, ਪਹਿਲਾਂ ਮੈਂ ਸਯਦਾਣੀ ਸੀ। ਕੁਝ ਵਪਾਰੀ ਬ੍ਰਾਹਮਣ ਆਏ ਉਨ੍ਹਾਂ ਨੇ ਮੈਨੂੰ ਬ੍ਰਾਹਮਣੀ ਬਣਾਇਆ। ਇਹ ਗੱਲ ਸੁਣ ਕੇ ਉਹ ਦੋਵੇਂ ਬ੍ਰਾਹਮਣ ਤੇ ਬ੍ਰਾਹਮਣੀ ਸ਼ਰਮਿੰਦੇ ਜਿਹੇ ਹੋ ਕੇ ਚਲੇ ਗਏ। ਇਸੇ ਤਰ੍ਹਾਂ ਕਬੀਰ ਜੀ ਕਹਿ ਰਹੇ ਹਨ ਕਿ ਤੁਸੀਂ ਵੀ ਉਸੇ ਤਰ੍ਹਾਂ ਤਾਂ ਨਹੀਂ ਬਣੇ।

**ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥**

ਐਵੇਂ ਵਿਅਰਥ ਹੀ ਆਪਣੇ ਆਪ ਨੂੰ ਬਾਮਨ = ਬ੍ਰਾਹਮਣ ਕਹਿ ਕਹਿ = ਆਖ ਆਖ ਕੇ ਆਪਣਾ ਜਨਮੁ ਮਤ = ਮਤਾਂ ਖੋਏ = ਖੋਵੋ, ਗਵਾਉ ।੧।ਰਹਾਉ।

ਪੰਡਤ ਕਹਿਣ ਲੱਗਾ ਕਿ ਅਸੀਂ ਤਾਂ ਪਹਿਲਾਂ ਤੋਂ ਹੀ ਖ਼ਾਨਦਾਨੀ ਬ੍ਰਾਹਮਣ ਹਾਂ, ਸਾਡਾ ਬਾਪ ਬ੍ਰਾਹਮਣ ਹੈ, ਇਸ ਕਰਕੇ ਅਸੀਂ ਵੀ ਬ੍ਰਾਹਮਣ ਹਾਂ, ਕਬੀਰ ਸਾਹਿਬ ਜੀ ਕਹਿਣ ਲੱਗੇ ਕਿ ਤੁਹਾਡਾ ਪਿਤਾ ਕਿਸ ਦਾ ਪੁੱਤਰ ਹੈ, ਕਹਿੰਦਾ ਉਹ ਵੀ ਬ੍ਰਾਹਮਣ ਦਾ, ਉਸ ਦਾ ਪਿਤਾ, ਉਹ ਵੀ ਬ੍ਰਾਹਮਣ ਹੈ, ਇਸ ਪ੍ਰਕਾਰ ਬ੍ਰਹਮਾ ਤਕ ਗੱਲ ਪਹੁੰਚ ਗਈ। ਪੰਡਤ ਕਹਿੰਦਾ ਕਿ ਬ੍ਰਹਮਾ ਜੀ ਤੋਂ ਸਾਡੀ ਉਤਪਤੀ ਹੋਈ ਹੈ, ਇਸ ਕਰਕੇ ਅਸੀਂ ਬ੍ਰਾਹਮਣ ਹਾਂ। ਕਬੀਰ ਜੀ ਕਹਿੰਦੇ ਕਿ ਬ੍ਰਹਮਾ ਤਾਂ ਆਪ ਹੀ ਬ੍ਰਾਹਮਣ ਨਹੀਂ ਸੀ, ਫਿਰ ਤੁਸੀਂ ਕਿਵੇਂ ਬ੍ਰਾਹਮਣ ਹੋਏ, ਕਿਉਂਕਿ ਤੁਸੀਂ ਆਪ ਹੀ ਤੇ ਪੁਰਾਣਾਂ ਸਿੰਮ੍ਰਿਤੀਆਂ ਆਦਿ ਦੀਆਂ ਉਦਾਹਰਣਾਂ ਦੇ ਕੇ ਕਹਿੰਦੇ ਹੋ ਕਿ ਬ੍ਰਹਮਾ ਦਾ ਜਨਮ ਵਿਸ਼ਨੂੰ ਦੀ ਨਾਭੀ ਦੇ ਕਮਲ ਵਿੱਚੋਂ ਹੋਇਆ ਹੈ। ਫਿਰ ਵਿਸ਼ਨੂੰ ਜੀ ਤਾਂ ਖੱਤਰੀ ਹਨ, ਕਿਉਂਕਿ "ਕਰਮ ਦੇਵਤਾ ਨਾਮ ਕਹਾਵੈ" ਜੈਸਾ ਕੋਈ ਕਰਮ ਕਰਦਾ ਹੈ, ਉਸ ਅਨੁਸਾਰ ਉਸ ਦਾ ਨਾਮ ਪੈ ਜਾਂਦਾ ਹੈ ਤੇ ਵਿਸ਼ਨੂੰ ਜੀ ਨੇ ਆਪਣੇ ਭਗਤਾਂ ਦੀ ਰੱਖਿਆ ਲਈ ਅਵਤਾਰ ਧਾਰ ਕੇ ਰਾਖ਼ਸ਼ਾਂ ਨੂੰ ਮਾਰਨਾ ਕੀਤਾ, ਜਿਸ ਕਰਕੇ ਉਹ ਖੱਤਰੀ ਹਨ, ਫਿਰ ਤੁਸੀਂ ਕਿਵੇਂ ਬ੍ਰਾਹਮਣ ਹੋ ਗਏ। ਪੰਡਤ ਕਹਿੰਦਾ ਕਿ ਮੈਂ ਆਪਣੀ ਮਾਂ ਦੇ ਗਰਭ 'ਚੋਂ ਪੈਦਾ ਹੋਇਆ ਹਾਂ, ਉਹ ਬ੍ਰਾਹਮਣੀ ਹੈ, ਇਸ ਕਰਕੇ ਮੈਂ ਵੀ ਬ੍ਰਾਹਮਣ ਹਾਂ ਤਾਂ ਕਬੀਰ ਜੀ ਕਹਿਣ ਲੱਗੇ (***ਨੋਟ:*** ਅਰੰਭ ਵਾਲੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਕਰਨਾ)

## ਗਰਭ ਵਾਸ ਮਹਿ; ਕੁਲੁ ਨਹੀ ਜਾਤੀ ॥

ਮਾਤਾ ਦੇ ਗਰਭ = ਪੇਟ ਵਿਚ ਵਾਸ = ਵਸਦਿਆਂ ਦੀ ਨਾ ਕਿਸੇ ਦੀ ਕੋਈ ਕੁਲ ਸੀ ਤੇ ਨਾ ਹੀ ਜਾਤੀ = ਜਾਤ ਸੀ **ਵਾ:** ਕੁਲੁ ਨਹੀ ਜਾਤੀ = ਜਾਣੀ ਜਾਂਦੀ, ਜਦੋਂ ਕੋਈ ਬਾਲਕ ਜਨਮ ਲੈਂਦਾ ਹੈ ਤਾਂ ਉਸ ਦੀ ਮਾਂ ਹੀ ਉਸ ਨੂੰ ਜਾਤ ਆਦਿ ਦਾ ਸੰਸਕਾਰ ਪਾਉਂਦੀ ਹੈ ਕਿ ਤੂੰ ਬ੍ਰਾਹਮਣ ਹੈਂ ਜਾਂ ਖੱਤਰੀ, ਸ਼ੂਦਰ, ਵੈਸ਼ ਹੈਂ ਜੇਕਰ ਗਰਭ ਵਿਚ ਵਸਣ ਕਰ ਕੇ ਹੀ ਬ੍ਰਾਹਮਣ ਹੋ ਜਾਂਦਾ ਤਾਂ ਬਿਆਸ, ਵਿਸ਼ਿਸ਼ਟ ਆਦਿਕ ਰਿਖੀ ਬ੍ਰਾਹਮਣ ਨਹੀਂ ਹੋ ਸਕਦੇ, ਕਿਉਂਕਿ ਬਿਆਸ ਜੀ ਮਛੋਦ੍ਰੀ ਦੇ ਗਰਭ ਤੋਂ ਪੈਦਾ ਹੋਏ ਹਨ, ਵਿਸ਼ਿਸ਼ਟ ਜੀ ਕੰਚਕਾ, ਵੇਸ਼ਵਾ

ਦੇ ਗਰਭ ਤੋਂ ਪੈਦਾ ਹੋਏ ਹਨ, ਹਸਤਾਮਲ ਮੁਨੀ ਹਥਣੀ ਦੇ ਪੇਟੋਂ ਪੈਦਾ ਹੋਇਆ, ਗੋਤਮ ਰਿਖੀ ਸਹੀ ਦੇ ਪੇਟੋਂ ਪੈਦਾ ਹੋਇਆ। ਜੈਸਾ ਕਿ :

**ਰਿਖ ਸ੍ਰਿੰਗ ਮ੍ਰਿਗੀ ਕੁਸ ਕੌਸਕ ਔ ਗਜਿਨੀ ਹਸਤਾਮਲ ਜੂ ਉਪਜਾਏ॥**
**ਵਾਰਿਵਧੂ ਸੁ ਵਸ਼ਿਸ਼ਟ ਜਏ ਦੁਹਿਤਾ ਪੁਨ ਝੀਵਰ ਬ੍ਯਾਸ ਉਪਾਏ॥**
**ਸਸਿ ਨਾਰ ਵਿਖੇ ਰਿਖ ਗੋਤਮ ਜੂ ਪੁਨ ਮਾਂਡਵ ਮੇਂਡਕੀ ਤੇ ਨਿਕਸਾਏ॥**
**ਤਨਿਯਾ ਸੁ ਚੰਡਾਲ ਪਰਾਸਰ ਜੂ ਰਿਖ ਔਰ ਮਤੰਗ ਮਤੰਗਨ ਜਾਏ॥੪੫॥**

*(ਪ੍ਰਬੋਧ ਚੰਦਰ ਨਾਟਕ, ਅਧਿਆਇ ੨)*

ਇਤਿਆਦਿਕ ਇਨ੍ਹਾਂ ਸਭਨਾਂ ਦਾ ਹੋਰਨਾਂ ਪੁਰਾਣਾਂ ਆਦਿਕ ਗ੍ਰੰਥਾਂ ਵਿਚ ਵਿਸਥਾਰ ਸਹਿਤ ਪ੍ਰਸੰਗ ਆਉਂਦਾ ਹੈ, ਇਸ ਪ੍ਰਕਾਰ ਇਹ ਸਵਾਲ ਤੇ ਪੰਡਤ ਹਾਰ ਗਿਆ, ਫਿਰ ਕਹਿੰਦਾ ਕਿ ਬ੍ਰਹਮਾ ਦੀ ਬਿੰਦੂ ਹੋਣ ਕਰ ਕੇ ਬ੍ਰਾਹਮਣ ਹਾਂ, ਤਾਂ ਕਬੀਰ ਜੀ ਕਹਿਣ ਲੱਗੇ :

## ਬ੍ਰਹਮ ਬਿੰਦੁ ਤੇ; ਸਭ ਉਤਪਾਤੀ ॥੧॥

ਹੇ ਪੰਡਤ ! ਸਭ = ਸਾਰੀ ਸ੍ਰਿਸ਼ਟੀ ਦੀ ਉਤਪਾਤੀ = ਉਤਪੰਨਤਾ ਬ੍ਰਹਮ = ਪਰਮੇਸ਼ਰ ਦੀ ਬਿੰਦੂ = ਅੰਸ ਤੇ = ਤੋਂ ਹੁੰਦੀ ਹੈ **ਵਾ:** ਜੇਕਰ ਬ੍ਰਹਮ = ਬ੍ਰਹਮਾ ਤੋਂ ਕਹੋ ਤਾਂ ਜੋ ਬਿੰਦੁ = ਪਾਣੀ ਹੈ, ਉਸ ਤੇ = ਤੋਂ ਹੀ ਸਭ = ਸਾਰੇ ਸੰਸਾਰ ਦੀ ਉਤਪਾਤੀ = ਪੈਦਾਇਸ਼ ਹੋਈ ਹੈ ॥੧॥

## ਕਹੁ ਰੇ ਪੰਡਿਤ; ਬਾਮਨ ਕਬ ਕੇ ਹੋਏ ॥
## ਬਾਮਨ ਕਹਿ ਕਹਿ; ਜਨਮੁ ਮਤ ਖੋਏ ॥੧॥ਰਹਾਉ॥

ਰੇ = ਹੇ ਪੰਡਿਤ = ਵਿਦਵਾਨ ਪੁਰਸ਼ਾ ! ਕਹੁ = ਦੱਸ ਮੈਂ ਤੈਥੋਂ ਪੁੱਛਦਾ ਹਾਂ ਕਿ ਤੁਸੀਂ ਬਾਮਨ = ਬ੍ਰਾਹਮਣ ਕਬ = ਕਦੋਂ ਕੇ = ਦੇ ਹੋਏ = ਬਣੇ ਹੋ। ਐਵੇਂ ਵਿਅਰਥ ਹੀ ਆਪਣੇ ਆਪ ਨੂੰ ਬਾਮਨ = ਬ੍ਰਾਹਮਣ ਕਹਿ ਕਹਿ = ਆਖ-ਆਖ ਕੇ ਹੰਕਾਰ ਕਰ ਕੇ ਆਪਣਾ ਜਨਮ ਮਤ = ਮਤਾਂ, ਖੋਏ = ਖੋਵੋ ॥੧॥ਰਹਾਉ॥

ਪੰਡਤ ਕਹਿਣ ਲੱਗਾ ਕਿ ਨਹੀਂ ਕਬੀਰ ਜੀ, ਮੈਂ ਬ੍ਰਾਹਮਣੀ ਦਾ ਪੈਦਾ ਕੀਤਾ ਹੋਇਆ ਬ੍ਰਾਹਮਣ ਹੀ ਹਾਂ, ਤਾਂ ਕਬੀਰ ਜੀ ਕਹਿਣ ਲੱਗੇ :

## ਜੌ ਤੂੰ ਬ੍ਰਾਹਮਣੁ; ਬ੍ਰਹਮਣੀ ਜਾਇਆ ॥
## ਤਉ ਆਨ ਬਾਟ; ਕਾਹੇ ਨਹੀ ਆਇਆ ॥੨॥

ਹੇ ਪੰਡਿਤ! ਠੀਕ ਹੈ ਅਸੀਂ ਮੰਨ ਲਿਆ ਕਿ ਜੌ = ਜੇਕਰ ਤੂੰ ਬ੍ਰਹਮਣੀ = ਬ੍ਰਾਹਮਣੀ ਦਾ ਜਾਇਆ = ਜਨਮਿਆ, ਪੈਦਾ ਕੀਤਾ ਹੋਇਆ ਬ੍ਰਾਹਮਣ ਹੈਂ। ਤਉ = ਤਾਂ ਫਿਰ ਤੂੰ ਆਨ = ਹੋਰ ਬਾਟ = ਰਸਤੇ ਥਾਣੀ ਕਾਹੇ = ਕਿਉਂ ਨਹੀਂ ਆਇਆ = ਆਉਣਾ ਕੀਤਾ, ਭਾਵ ਜਿਵੇਂ ਬ੍ਰਹਮਾ ਨਾਭੀ, ਕੌਲ ਵਿੱਚੋਂ ਜੰਮਿਆ ਸੀ ਤੇ ਨਾਸਕੇਤ ਨਾਸਾਂ ਦੇ ਛੇਕ ਵਿੱਚੋਂ ਜੰਮਿਆ ਸੀ ਆਦਿ, ਤੈਨੂੰ ਵੀ ਫਿਰ ਉਨ੍ਹਾਂ ਰਸਤਿਆਂ ਥਾਣੀਂ ਹੀ ਆਉਣਾ ਚਾਹੀਦਾ ਸੀ। ਪ੍ਰੰਤੂ ਤੂੰ ਵੀ ਉਸ ਹੀ ਅਪਵਿੱਤਰ ਪਿਸ਼ਾਬ ਵਾਲੀ ਥਾਂ (ਭਗ) ਦੇ ਰਸਤੇ ਵਿੱਚੋਂ ਹੀ ਜਨਮ ਲਿਆ ਹੈ, ਜਿਥੋਂ ਨੀਚ ਜਾਤਾਂ ਵਾਲੇ ਸ਼ੂਦਰ, ਵੈਸ਼, ਚਮਿਆਰ ਆਦਿਕ ਜੰਮੇ ਹਨ ॥੨॥

## ਤੁਮ ਕਤ ਬ੍ਰਾਹਮਣ; ਹਮ ਕਤ ਸੂਦ ॥ ਹਮ ਕਤ ਲੋਹੂ; ਤੁਮ ਕਤ ਦੂਧ ॥੩॥

ਫਿਰ ਤੁਮ = ਤੂੰ ਕਤ = ਕਿਵੇਂ ਬ੍ਰਾਹਮਣ = ਪੰਡਤ ਹੈਂ ਤੇ ਹਮ = ਅਸੀਂ ਕਤ = ਕਿਵੇਂ ਸੂਦ = ਸ਼ੂਦਰ ਹਾਂ, ਪਰ ਬ੍ਰਾਹਮਣ ਫਿਰ ਭੀ ਨਾ ਮੰਨਿਆ ਤਾਂ ਕਬੀਰ ਜੀ ਨੇ ਆਪਣੇ ਪੁੱਤਰ ਕਮਾਲੇ ਨੂੰ ਕਿਹਾ ਕਿ ਬੇਟਾ ਛੁਰੀ

ਲੈ ਕੇ ਆ, ਪੰਡਿਤ ਦੇ ਮਾਰ ਕੇ ਵੇਖੀਏ ਕਿ ਹਮ = ਅਸੀਂ ਕਤ = ਕਿਹੜੇ ਲੋਹੂ = ਲਹੂ ਦੇ ਬਣੇ ਹਾਂ ਤੇ ਤੁਮ = ਤੂੰ ਕਤ = ਕਿਹੜਾ ਦੂਧੁ = ਦੁੱਧ ਦਾ ਬਣਿਆ ਹੋਇਆ ਹੈਂ ਭਾਵ ਤੇਰੇ ਵਿੱਚੋਂ ਭੀ ਖ਼ੂਨ ਹੀ ਨਿਕਲਣਾ ਹੈ, ਫਿਰ ਸਾਰਾ ਕੁਝ ਇਕ ਸਮਾਨ ਹੋਣ ਕਰਕੇ ਤੂੰ ਬ੍ਰਾਹਮਣ ਕਿਵੇਂ ਬਣ ਜਾਵੇਂਗਾ ॥੩॥ ਇਹ ਸੁਣ ਕੇ ਪੰਡਤ ਨੂੰ ਕੋਈ ਗੱਲ ਨਾ ਆਈ, ਫਿਰ ਕਹਿਣ ਲੱਗਾ ਕਿ ਕਬੀਰ ਤੁਹਾਡੇ ਮਤ ਅਨੁਸਾਰ ਕੋਈ ਬ੍ਰਾਹਮਣ ਹੈ ਹੀ ਨਹੀਂ, ਤਾਂ ਕਬੀਰ ਜੀ ਫ਼ੁਰਮਾਉਂਦੇ ਹਨ :

## ਕਹੁ ਕਬੀਰ; ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ; ਕਹੀਅਤੁ ਹੈ ਹਮਾਰੈ ॥੪॥੭॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ ਵੀਚਾਰੈ = ਵੀਚਾਰਦਾ ਹੈ, ਵਿਚਾਰ ਕਰਦਾ ਹੈ। ਸੋ = ਉਹ ਹਮਾਰੈ = ਸਾਡੇ ਮੱਤ ਅਨੁਸਾਰ ਬ੍ਰਾਹਮਣ ਕਹੀਅਤੁ = ਕਹੀਦਾ ਹੈ ॥੪॥੭॥ ਇਹ ਸੁਣ ਕੇ ਬਾਕੀ ਦੇ ਪੰਡਿਤ ਕਹਿਣ ਲੱਗੇ ਕਿ ਕਬੀਰ ਤੁਸੀਂ ਤਾਂ ਸਾਨੂੰ ਉਤਲੇ ਗੇੜ 'ਚ ਪਾ ਕੇ ਹਰਾ ਦਿੱਤਾ ਹੈ, ਅਸੀਂ ਤਾਂ ਸ਼ਾਸਤਰ ਪ੍ਰਮਾਣਾਂ ਦੁਆਰਾ ਤੁਹਾਡੇ ਨਾਲ ਚਰਚਾ ਕਰਨ ਆਏ ਹਾਂ, ਸਾਡੇ ਸ਼ਾਸਤਰਾਂ ਅਨੁਸਾਰ ਤੁਸੀਂ ਗੱਲ ਕਰੋ। ਤਾਂ ਕਬੀਰ ਜੀ ਕਹਿਣ ਲੱਗੇ ਕਿ ਠੀਕ ਹੈ ਪੰਡਤੋ, ਹੁਣ ਅਸੀਂ ਇਨ੍ਹਾਂ ਬਚਨਾਂ ਵਿਚ ਹੀ ਸ਼ਾਸਤਰਾਂ ਅਨੁਸਾਰ ਗੱਲ ਕਰਦੇ ਹਾਂ।

### ਦੂਸਰਾ ਅਰਥ

***ਨੋਟ :*** ਪਹਿਲਾਂ ਇਨ੍ਹਾਂ ਦੋਵਾਂ ਪੰਗਤੀਆਂ ਤੋਂ ਪ੍ਰਸ਼ਨ ਲੈਣਾ :

***ਪ੍ਰਸ਼ਨ :***

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥**

ਜੌ = ਜੇਕਰ ਤੂੰ ਬ੍ਰਹਮਣੀ ਦੀ ਨਿਆਈਂ ਸੁਰਤੀ ਦੁਆਰਾ ਜਾਇਆ = ਪੈਦਾ ਕੀਤਾ ਹੋਇਆ ਬ੍ਰਾਹਮਣ ਮੰਨਦਾ ਹੈ, ਭਾਵ ਕਿ ਵੇਦਾਂ ਦੀਆਂ ਸੁਰਤੀਆਂ ਅਨੁਸਾਰ ਤੂੰ ਬ੍ਰਾਹਮਣ ਹੈਂ, ਤਉ = ਤਾਂ ਫਿਰ ਆਨ = ਦ੍ਵੈਤ ਨੂੰ ਬਾਟ = ਵੰਡ ਕਰ ਕੇ ਭਾਵ ਟੁੱਕੜੇ-ਟੁੱਕੜੇ ਕਰਕੇ ਕਾਹੇ = ਕਿਉਂ ਨਹੀਂ ਸਾਡੇ ਕੋਲ ਆਇਆ ॥੨॥ ਜੈਸਾ ਕਿ :

**ਜਨਮ ਜਾਇ ਤੇ ਸੂਦਰਾ ॥ ਸੰਸਕਾਰੇ ਦਿਜੋਤਮਾ ॥**
**ਬੇਦੀ ਪਾਠੀ ਅਭੇਦ ਬਿਪਰਾ, ਬ੍ਰਹਮ ਜਨੰਤੀ ਭੀ ਬ੍ਰਾਹਮਣਾ ॥**

ਤੂੰ ਦ੍ਵੈਤ ਨੂੰ ਤਾਂ ਵੰਡ ਕੇ ਨਹੀਂ ਆਇਆ, ਸਾਨੂੰ ਸ਼ੂਦਰ ਸਮਝਦਾ ਹੈਂ ਤੇ ਆਪਣੇ ਆਪ ਨੂੰ ਬ੍ਰਾਹਮਣ ਕਹਿੰਦਾ ਹੈਂ, ਸੁਰਤੀ ਅਨੁਸਾਰ ਵੀ ਤੂੰ ਬ੍ਰਾਹਮਣ ਨਹੀਂ ਬਣ ਸਕਦਾ।

***ਉੱਤਰ :*** ਅਰਥ ਮੇਲਣ ਲਈ ਦੁਬਾਰਾ ਮੁੱਢਲੀਆਂ ਪੰਗਤੀਆਂ 'ਚੋਂ ਪਹਿਲਾਂ ਦੂਜੀ ਪੰਗਤੀ ਦੇ ਅਰਥ ਕਰਨੇ।

**ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥**

ਜਿਹੜਾ ਬ੍ਰਹਮ = ਪਰਮੇਸ਼ਰ ਨੂੰ ਬਿੰਦੁ = ਜਾਣ ਲਵੇ, ਉਸ ਦੇ ਅੰਦਰ ਹੀ ਸਭ = ਸਾਰੇ ਦੈਵੀ ਕੁਲਾਂ ਦੀ ਉਤਪਾਤੀ = ਉਤਪਤੀ ਹੁੰਦੀ ਹੈ, ਭਾਵ ਸਤ, ਸੰਤੋਖ, ਦਇਆ, ਧਰਮ, ਵੀਚਾਰ, ਵਿਵੇਕ, ਵੈਰਾਗ ਆਦਿਕ ਬ੍ਰਹਮ ਦੇ ਜਾਨਣੇ ਵਾਲੇ ਗੁਣਾਂ ਦੀ ਉਤਪਤੀ ਹੁੰਦੀ ਹੈ, ਇਹ ਬ੍ਰਾਹਮਣਪੁਣੇ ਦੀ ਨਿਸ਼ਾਨੀ ਹੈ ॥੧॥

(ਇਥੋਂ ਅੱਗੋਂ ਹੁਣ ਮੁੱਢ ਤੋਂ ਸ਼ਬਦ ਦੇ ਅਰਥ ਕਰਨੇ)

**ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥**

ਹੇ ਪੰਡਿਤ ! ਗਰਭ ਵਿਚ ਵਸਣ ਵਾਲੇ ਤੇਰੇ ਹੰਕਾਰ ਵਾਲੇ ਕੰਮ ਹਨ, ਤੇਰੇ ਵਿਚ ਦੈਵੀ ਗੁਣਾਂ ਰੂਪ

ਕੁਲ ਨਹੀਂ ਜਾਤੀ = ਜਾਣੀ ਜਾਂਦੀ, ਇਸ ਕਰਕੇ ਤੂੰ ਬ੍ਰਾਹਮਣ ਨਹੀਂ ਹੋ ਸਕਦਾ। ਜਿਹੜੇ ਬ੍ਰਹਮ = ਵਿਆਪਕ ਪਰਮੇਸ਼ਰ ਨੂੰ ਬਿੰਦੁ = ਜਾਣਦੇ ਹਨ, ਉਨ੍ਹਾਂ ਦੇ ਅੰਦਰ ਹੀ ਸਭ = ਸਾਰੇ ਪ੍ਰਕਾਸ਼ ਕਰਨ ਵਾਲੇ ਬ੍ਰਹਮ ਦੀ ਉਤਪਾਤੀ = ਉਤਪਤੀ ਹੁੰਦੀ ਹੈ ॥੧॥

**ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥**

ਰੇ = ਹੇ ਆਪਣੇ ਆਪ ਨੂੰ ਪੰਡਿਤ = ਵਿਦਵਾਨ ਕਹੁ = ਕਹਾਉਣ ਵਾਲੇ, ਬਾਮਨ = ਟੇਡੇ ਮਨ ਵਾਲੇ ਤੁਸੀਂ ਬ੍ਰਾਹਮਣ ਕਬ = ਕਦੋਂ ਕੁ ਕੇ = ਦੇ ਹੋਏ = ਹੋ ਗਏ ਹੋ। ਇਹ ਬਾਮਨ ਕਹਿ ਕਹਿ = ਹਮ ਬਾਮਨ ਹੈ, ਹਮ ਬਾਮਨ ਹੈ, ਇਉਂ ਟੇਡੇ ਮਨ ਵਾਲੇ ਕਹਿ ਕਹਿ ਕੇ **ਵਾ:** ਇਹ ਹੰਕਾਰ ਸਹਿਤ ਕਹਿ = ਕਹਿਣ ਰੂਪ ਤੁਸੀਂ ਆਪਣੇ ਮਨੁੱਖਾ ਜਨਮ ਨੂੰ ਮਤ = ਮਤਾਂ ਖੋਏ = ਖੋਵਣਾ, ਗਵਾਉਣਾ ਕਰੋ। ਸਗੋਂ ਆਪਣੇ ਜੀਵਨ ਨੂੰ ਸੰਭਾਲ ਕੇ ਰੱਖੋ ॥੧॥ਰਹਾਉ॥

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥**

ਹੇ ਪੰਡਿਤ ! ਜੌ = ਜੇਕਰ ਤੂੰ ਆਪਣੇ ਆਪ ਨੂੰ ਬ੍ਰਹਮਣੀ ਦੀ ਨਿਆਈਂ ਸੁਰਤੀ ਅਨੁਸਾਰ ਜਾਇਆ = ਪੈਦਾ ਕੀਤਾ ਹੋਇਆ ਬ੍ਰਾਹਮਣ ਮੰਨਦਾ ਹੈਂ। ਤਉ = ਤਾਂ ਫਿਰ ਤੂੰ ਆਨ = ਦ੍ਵੈਤ ਨੂੰ ਬਾਟ = ਵੰਡ ਕੇ ਟੁੱਕੜੇ ਕਰ ਕੇ ਕਾਹੇ = ਕਿਉਂ ਨਹੀਂ ਸਾਡੇ ਪਾਸ ਆਇਆ, ਭਾਵ ਤੂੰ ਸ਼ੂਦਰਪੁਣੇ ਦੀ ਤੇ ਬ੍ਰਾਹਮਣਪੁਣੇ ਦੀ ਦ੍ਵੈਤ ਕਿਉਂ ਲੈ ਕੇ ਆਇਆ ਹੈਂ ॥੨॥

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥**

ਤੁਮ = ਤੂੰ ਕਤ = ਕਿਸ ਪ੍ਰਕਾਰ ਬ੍ਰਾਹਮਣ ਬਣ ਸਕਦਾ ਹੈਂ ਤੇ ਹਮ = ਅਸੀਂ ਕਤ = ਕਿਸ ਪ੍ਰਕਾਰ ਸੂਦ = ਸ਼ੂਦਰ ਹੋ ਸਕਦੇ ਹਾਂ। ਹਮ = ਸਾਡੇ ਵਿਚ ਕਤ = ਕਿਥੇ ਲੋਹੂ = ਲਹੂ ਵਰਗੇ ਸਕਾਮ ਕਰਮ ਲੋਭ ਆਦਿਕ ਹਨ ਤੇ ਤੁਮ = ਤੇਰੇ ਵਿਚ ਕਤ = ਕਿਥੇ ਦੂਧ = ਦੁੱਧ ਵਰਗੇ ਨਿਸ਼ਕਾਮ ਕਰਮ ਹਨ, ਭਾਵ ਜੇ ਤੇਰੇ ਵਿਚ ਨਿਸ਼ਕਾਮ ਕਰਮ ਨਹੀਂ ਤਾਂ ਤੂੰ ਬ੍ਰਾਹਮਣ ਨਹੀਂ ਤੇ ਜੇ ਸਾਡੇ ਵਿਚ ਸਕਾਮ ਕਰਮ ਨਹੀਂ ਤਾਂ ਅਸੀਂ ਸ਼ੂਦਰ ਨਹੀਂ ਹਾਂ ॥੩॥

**ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥੭॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਬ੍ਰਹਮ ਸਰੂਪ ਦੀ ਬੀਚਾਰੈ = ਵਿਚਾਰ ਕਰਦਾ ਹੈ, ਸੋ = ਉਸ ਨੂੰ ਹਮਾਰੈ = ਸਾਡੇ ਮੱਤ ਵਿਚ, ਸਾਧਸੰਗਤ ਵਿਚ ਬ੍ਰਾਹਮਣ ਕਹੀਅਤੁ = ਕਹੀਦਾ ਹੈ ॥੪॥੭॥

**[ਅੰਗ ੩੨੫]**

## ਗਉੜੀ ਕਬੀਰ ਜੀ ॥

ਇਕ ਵਾਰ ਇਕ ਵਿਦਵਾਨ ਪੰਡਿਤ ਭਗਤ ਕਬੀਰ ਜੀ ਦੇ ਪਾਸ ਆ ਕੇ ਕਹਿਣ ਲੱਗਾ ਕਿ ਕਬੀਰ ਜੀ ! ਵਿੱਦਿਆ ਪੜ੍ਹੀ ਤੋਂ ਬਗ਼ੈਰ ਜੀਵ ਨੂੰ ਗਿਆਨ ਨਹੀਂ ਹੋ ਸਕਦਾ, ਤਾਂ ਕਬੀਰ ਜੀ ਦ੍ਰਿਸ਼ਟਾਂਤ ਦੇ ਕਰ ਕੇ ਸਮਝਾਉਂਦੇ ਹਨ :

**ਅੰਧਕਾਰ; ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ; ਦੋਊ ਮਿਲਿ ਰੋਈ ਹੈ ॥੧॥**

ਹੇ ਪੰਡਿਤ ! ਅੰਧਕਾਰ = ਹਨੇਰੇ ਦੇ ਵਿਚ ਕਬਹਿ = ਕਦੇ ਕੋਈ ਸੁਖਿ = ਸੁਖ ਨਾਲ ਨਹੀਂ ਸੋਈ = ਸੌਂਦਾ ਹੈ, ਚਾਹੇ ਕੋਈ ਰਾਜਾ = ਪਾਤਿਸ਼ਾਹ ਹੋਵੇ, ਚਾਹੇ ਕੋਈ ਰੰਕੁ = ਕੰਗਾਲ ਹੋਵੇ, ਦੋਊ = ਦੋਵਾਂ ਨੂੰ ਮਿਲਿ = ਮਿਲ ਕਰ ਕੇ ਰੋਈ = ਰੋਣਾ ਪੈਂਦਾ ਹੈ, ਭਾਵ ਜਿਵੇਂ ਰਾਜਾ ਜਾਂ ਕੰਗਾਲ ਕੋਈ ਵੀ ਜੰਗਲ ਵਿਚ ਚਲੇ ਜਾਣ, ਤਾਂ ਉਥੇ ਹਨੇਰਾ ਪੈ ਜਾਵੇ। ਫਿਰ ਰਾਜਾ ਵੀ ਡਰਦਾ ਹੈ ਕਿ ਕਿਤੇ ਕੋਈ ਦੁਸ਼ਮਣ ਹਮਲਾ ਨਾ ਕਰ ਦੇਵੇ, ਕੰਗਾਲ ਡਰਦਾ ਹੈ ਕਿ

ਕਿਤੇ ਕੋਈ ਸ਼ੇਰ ਆਦਿ ਜਾਨਵਰ ਨਾ ਮਾਰ ਜਾਵੇ। ਇਸ ਪ੍ਰਕਾਰ ਦੋਵੇਂ ਸੁਖ ਦੀ ਨੀਂਦ ਵਿਚ ਸੌਂ ਨਹੀਂ ਸਕਦੇ, ਫ਼ਿਕਰਾਂ ਦੇ ਵਿਚ ਹੀ ਪਏ ਰਹਿੰਦੇ ਹਨ **ਅਥਵਾ** ਜਿੰਨਾ ਚਿਰ ਤਕ ਜੀਵ ਦੇ ਅੰਦਰ ਅਗਿਆਨ ਦਾ ਅੰਧਕਾਰ = ਹਨੇਰਾ ਪਿਆ ਹੋਇਆ ਹੈ, ਉਹ ਕਬਹਿ = ਕਦੇ ਸੁਖਿ = ਸੁਖ ਦੇ ਨਾਲ ਨਿਰਵਿਕਲਪ ਸਮਾਧੀ ਵਿਚ ਜਾਂ ਆਤਮਾਨੰਦ ਵਿਚ ਸੋਈ = ਵਿਰਾਜਨਾ ਨਹੀਂ ਕਰਦੇ ਹਨ। ਚਾਹੇ ਕੋਈ ਆਪਣੇ ਆਪ ਨੂੰ ਵਿਦਿਆ ਦਾ ਰਾਜਾ ਭਾਵ ਵਿਦਵਾਨ, ਪੰਡਿਤ ਕਹਾਉਂਦਾ ਹੋਵੇ, ਚਾਹੇ ਕੋਈ ਵਿੱਦਿਆ ਤੋਂ ਹੀਣਾ ਰੰਕੁ = ਕੰਗਾਲ, ਅਵਿੱਦਕ ਹੋਵੇ, ਦੋਊ = ਦੋਨਾਂ ਨੂੰ ਮਿਲ ਕਰ ਕੇ ਰੋਣਾ ਪੈਂਦਾ ਹੈ **ਵਾ:** ਰਾਜਾ ਭਾਵ ਚਾਹੇ ਕੋਈ ਸਿੱਧੀਆਂ ਕਰਕੇ ਬਿਭੂਤੀਆਂ ਵਾਲਾ ਹੋਵੇ ਤੇ ਚਾਹੇ ਕੋਈ ਰੰਕ ਭਾਵ ਸਾਧਨਾ ਤੋਂ ਹੀਣਾ ਪੁਰਖ ਹੋਵੇ, ਦੋਨਾਂ ਨੂੰ ਅਗਿਆਨ ਦੇ ਹਨੇਰੇ ਵਿਚ ਰੋਣਾ ਪੈਂਦਾ ਹੈ ॥੧॥

## ਜਉ ਪੈ; ਰਸਨਾ ਰਾਮੁ ਨ ਕਹਿਬੋ ॥
## ਉਪਜਤ ਬਿਨਸਤ; ਰੋਵਤ ਰਹਿਬੋ ॥੧॥ਰਹਾਉ॥

ਜਉ = ਜਦ ਤੱਕ ਤੂੰ ਪੈ = ਬਹੁੜੋ ਰਸਨਾ = ਜੀਭਾ ਕਰ ਕੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਨ = ਨਹੀਂ ਕਹਿਬੋ = ਕਹਿੰਦਾ। ਤਦ ਤੱਕ ਅਗਿਆਨ ਦੇ ਹਨੇਰੇ ਵਿਚ ਉਪਜਤ = ਪੈਦਾ ਹੁੰਦੇ ਤੇ ਬਿਨਸਤ = ਮਰਦੇ ਹੋਏ ਰੋਵਤ = ਰੋਂਦੇ ਰਹਿਬੋ = ਰਹੋਗੇ ॥੧॥ਰਹਾਉ॥

ਹੇ ਕਬੀਰ ਜੀ ਸਾਡੇ ਕੋਲ ਬਹੁਤ ਸਾਰੀ ਮਾਇਆ ਹੈ, ਬਹੁ ਸਾਰੇ ਪਦਾਰਥ ਹਨ, ਕੀ ਉਹ ਸਾਡੀ ਸਹਾਇਤਾ ਨਾ ਕਰਨਗੇ ? ਤਾਂ ਕਬੀਰ ਜੀ ਕਹਿਣ ਲੱਗੇ :

## ਜਸ ਦੇਖੀਐ; ਤਰਵਰ ਕੀ ਛਾਇਆ ॥
## ਪ੍ਰਾਨ ਗਏ; ਕਹੁ ਕਾਂ ਕੀ ਮਾਇਆ ॥੨॥

ਜਸ = ਜਿਸ ਪ੍ਰਕਾਰ ਤਰਵਰ = ਬ੍ਰਿਖ ਕੀ = ਦੀ ਛਾਇਆ = ਛਾਂ ਨੂੰ ਅਚੱਲ ਜਾਣ ਕੇ ਦੇਖੀਐ = ਵੇਖੀਏ ਕਿ ਇਹ ਇਥੇ ਹੀ ਇਸਥਿਤ ਰਹੇਗੀ ਤੇ ਮੈਂ ਛਾਵੇਂ ਆਰਾਮ ਕਰਾਂਗਾ। ਏਸੇ ਪ੍ਰਕਾਰ ਰੁੱਖਾਂ ਦੀ ਨਿਆਈਂ ਇਹ ਸਰੀਰ ਹਨ ਤੇ ਛਾਂ ਦੀ ਨਿਆਈਂ ਮਾਇਆ ਹੈ। ਇਸ ਨੇ ਪ੍ਰਾਲਬਧ ਰੂਪੀ ਸੂਰਜ ਅਸਤ ਹੋਣ ਤੋਂ ਇਸਥਿਤ ਨਹੀਂ ਰਹਿਣਾ। ਜਦੋਂ ਪ੍ਰਾਨ = ਸ੍ਵਾਸ ਗਏ = ਨਾਸ ਹੋ ਗਏ, ਉਦੋਂ ਕਹੁ = ਦੱਸੋ ਕਿ ਕਾਂ = ਕਿਸ ਕੀ = ਦੀ ਮਾਇਆ = ਬਿਭੂਤੀ ਹੋਵੇਗੀ, ਭਾਵ ਇਹ ਮਾਇਆ ਕਿਸੇ ਦੀ ਵੀ ਨਹੀਂ ਹੈ ਅਤੇ ਇਸ ਹੰਕਾਰ ਨੂੰ ਵੀ ਨਵਿਰਤ ਕਰ ਲੈ ਕਿ ਇਹ ਸਾਡੀ ਸਹਾਇਤਾ ਕਰੇਗੀ ॥੨॥

## ਜਸ ਜੰਤੀ ਮਹਿ; ਜੀਉ ਸਮਾਨਾ ॥ ਮੂਏ ਮਰਮੁ; ਕੋ ਕਾ ਕਰ ਜਾਨਾ ॥੩॥

ਜਸ = ਜਿਸ ਪ੍ਰਕਾਰ ਜੰਤੀ = ਵਾਜਾ ਵਜਾਉਣ ਵਾਲੇ ਮਹਿ = ਵਿਚ ਜੀਉ = ਸ੍ਵਰ, ਸੁਰ ਸਮਾਨਾ = ਸਮਾਈ ਹੋਈ ਹੈ **ਵਾ:** ਜਦੋਂ ਵਾਜੇ ਨੂੰ ਵਜਾਉਣਾ ਹਟ ਜਾਵੇ ਤਾਂ ਉਹ ਜੀਉ = ਸ਼ਬਦ, ਅਵਾਜ਼ ਉਸ ਵਾਜੇ ਦੇ ਵਿਚ ਹੀ ਸਮਾਨਾ = ਲੀਨ ਹੋ ਜਾਂਦੀ ਹੈ। ਜਦੋਂ ਕੋਈ ਮੂਏ = ਮਰ ਜਾਂਦਾ ਹੈ ਤਾਂ ਉਸ ਦੇ ਮਰਮੁ = ਭੇਤ ਨੂੰ ਕੋ ਕਾ = ਕੋਈ ਕੀ ਕਰ = ਕਰ ਕੇ ਜਾਨਾ = ਜਾਨਣਾ ਕਰੇਗਾ ਕਿ ਇਹ ਕਿਧਰੋਂ ਆਇਆ ਸੀ ਤੇ ਹੁਣ ਕਿਧਰ ਨੂੰ ਚਲਾ ਗਿਆ ਹੈ ॥੩॥

***ਪ੍ਰਸ਼ਨ :*** *ਕਬੀਰ ਜੀ ਕਾਲ ਕਿਵੇਂ ਰਹਿੰਦਾ ਹੈ ?*

***ਉੱਤਰ :***

## ਹੰਸਾ ਸਰਵਰੁ; ਕਾਲੁ ਸਰੀਰ ॥

ਹੇ ਪਿਆਰਿਓ ! ਜਿਵੇਂ ਹੰਸਾ = ਹੰਸ ਸਰਵਰੁ = ਮਾਨ ਸਰੋਵਰ 'ਤੇ ਰਹਿੰਦੇ ਹਨ, ਇਸੇ ਪ੍ਰਕਾਰ ਕਾਲੁ = ਮੌਤ

ਸਰੀਰ = ਦੇਹਾਂ ਉਪਰ ਖੜ੍ਹੀ ਹੈ। ਜਿਵੇਂ ਹੰਸ ਸਰੋਵਰ ਨੂੰ ਛੱਡਦੇ ਨਹੀਂ, ਇਸੇ ਪ੍ਰਕਾਰ ਕਾਲ ਸਰੀਰਾਂ ਨੂੰ ਨਹੀਂ ਛੱਡਦਾ, ਭੱਖਣ ਕਰ ਲੈਂਦਾ ਹੈ।

***ਪ੍ਰਸ਼ਨ :*** *ਕਬੀਰ ਜੀ ਫਿਰ ਕੀ ਹਾਲਤ ਹੋਵੇਗੀ ?*

***ਉੱਤਰ :***

***ਦੂਸਰਾ ਅਰਥ :*** ਜਦੋਂ ਸਰੀਰ = ਦੇਹਾਂ ਨੂੰ ਕਾਲ = ਮੌਤ ਲੈ ਜਾਵੇਗੀ, ਜਿਹੜੇ (ਹੰ+ਸਾ) ਹੰ = ਹੰਕਾਰ, ਹੰਗਤਾ ਮਮਤਾ ਦੇ ਸਹਿਤ ਹੋਣਗੇ, ਉਨ੍ਹਾਂ ਨੂੰ ਸੰਸਾਰ ਰੂਪੀ ਸਰਵਰੁ = ਸਰੋਵਰ ਵਿਚ ਹੀ ਪਾਇਆ ਜਾਵੇਗਾ, ਭਾਵ ਵਾਰ ਵਾਰ ਜੂਨਾਂ ਵਿਚ ਆਉਣਾ ਪਵੇਗਾ।

***ਪ੍ਰਸ਼ਨ :*** *ਹੇ ਕਬੀਰ ਜੀ ! ਜਿਹੜੇ ਮਹਾਤਮ ਜਨ ਹਨ, ਉਨ੍ਹਾਂ ਦੀ ਕੀ ਹਾਲਤ ਹੋਵੇਗੀ ?*

***ਉੱਤਰ :***

***ਤੀਸਰਾ ਅਰਥ :*** ਜਦੋਂ ਹੰਸਾ = ਸੰਤਾਂ ਮਹਾਤਮਾਂ ਦੇ ਸਰੀਰ = ਦੇਹੀ ਦਾ ਕਾਲ ਹੋ ਗਿਆ ਤਾਂ ਉਹ ਸਰਵਰੁ = ਸਰੋਵਰ ਦੀ ਨਿਆਈਂ ਜੋ ਪਰਮੇਸ਼ਰ ਹੈ, ਉਸ ਵਿਚ ਮਿਲ ਜਾਣਗੇ, ਅਭੇਦ ਹੋ ਜਾਣਗੇ।

***ਪ੍ਰਸ਼ਨ :*** *ਫਿਰ ਸਾਨੂੰ ਕੀ ਕਰਨਾ ਚਾਹੀਦਾ ਹੈ ?*

***ਉੱਤਰ :***

***ਚੌਥਾ ਅਰਥ :*** ਜਿਸ ਪ੍ਰਕਾਰ ਹੰਸ ਦੁੱਧ ਤੇ ਪਾਣੀ ਨੂੰ ਵੱਖਰਾ ਕਰ ਕੇ ਦੁੱਧ ਦਾ ਗ੍ਰਹਿਣ ਕਰਦੇ ਹਨ, ਇਸੇ ਪ੍ਰਕਾਰ ਜੋ ਹੰਸਾ = ਤਤਬੇਤੇ ਸੰਤ ਜਨ ਤਤ, ਮਿਥਿਆ ਸੱਤ-ਅਸੱਤ ਦਾ ਵਿਵੇਚਨ, ਨਿਰਣਾ ਕਰਨ ਵਾਲੇ ਹਨ, ਭਾਵ ਜਿਨ੍ਹਾਂ ਨੇ ਪਾਣੀ ਦੀ ਨਿਆਈਂ ਜਗਤ ਨੂੰ ਅਸੱਤ ਰੂਪ ਕਰ ਕੇ ਤਿਆਗਿਆ ਹੈ ਤੇ ਦੁੱਧ ਦੀ ਨਿਆਈਂ ਸੱਤ ਸਰੂਪ ਨੂੰ ਗ੍ਰਹਿਣ ਕੀਤਾ ਹੈ, ਉਨ੍ਹਾਂ ਦੀ ਸੰਗਤ ਰੂਪ ਸਰਵਰੁ = ਸਰੋਵਰ ਵਿਚ ਆਪਣੇ ਮਨੁੱਖਾਂ ਸਰੀਰ ਦਾ ਕਾਲੁ = ਸਮਾਂ ਬਤੀਤ ਕਰਨਾ ਚਾਹੀਦਾ ਹੈ।

***ਪੰਜਵਾਂ ਅਰਥ :*** ਜਦੋਂ (ਸਰ+ਵਰ) = ਸਿਰ ਦੇ ਵਰ = ਉੱਪਰ ਹੰਸਾਂ ਵਰਗੇ ਚਿੱਟੇ ਕੇਸ ਆ ਜਾਣ ਤਾਂ ਉਦੋਂ ਐਸਾ ਵੈਰਾਗ ਧਾਰਨ ਕਰੋ ਕਿ ਮੇਰੇ ਸਰੀਰ ਦਾ ਕਾਲ ਨੇੜੇ ਹੀ ਆ ਗਿਆ ਹੈ, ਇਉਂ ਜਾਣ ਕੇ ਸਿਮਰਨ ਭਜਨ ਕਰੇ।

# ਰਾਮ ਰਸਾਇਨ; ਪੀਉ ਰੇ ਕਬੀਰ ॥੪॥੮॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ ਰਾਮ = ਪਰਮੇਸ਼ਰ ਜੋ (ਰਸ+ਆਇਨ) ਰਸਾਂ ਦਾ ਘਰ ਹੈ, ਉਸ ਦੇ ਨਾਮ ਨੂੰ ਪੀਉ = ਪੀਣਾ ਕਰੋ, ਜਿਸ ਅੰਮ੍ਰਿਤ ਨਾਮ ਰਸ ਪੀਣ ਕਰ ਕੇ, ਜਦੋਂ ਤੁਹਾਡੇ ਸਰੀਰਾਂ ਦਾ ਕਾਲ ਹੋਵੇਗਾ ਤਾਂ ਉਦੋਂ ਤੁਹਾਡਾ ਜੀਵਾਤਮਾ ਬ੍ਰਹਮ ਰੂਪੀ ਸਰੋਵਰ ਵਿਚ ਜਾ ਵਸੇਗਾ ॥੪॥੮॥

# ਗਉੜੀ ਕਬੀਰ ਜੀ ॥

ਪੰਡਤਾਂ ਨੇ ਭਗਤ ਕਬੀਰ ਜੀ ਕੋਲ ਕੁਝ ਪ੍ਰਸ਼ਨ ਕੀਤੇ, ਉਨ੍ਹਾਂ ਪ੍ਰਸ਼ਨਾਂ ਨੂੰ ਭਗਤ ਕਬੀਰ ਪਹਿਲਾਂ ਆਪ ਕਥਨ ਕਰਕੇ ਫੇਰ ਆਪ ਹੀ ਉੱਤਰ ਦੇਣਗੇ।

# ਜੋਤਿ ਕੀ, ਜਾਤਿ; ਜਾਤਿ ਕੀ ਜੋਤੀ ॥

***ਪ੍ਰਸ਼ਨ :*** *ਇਹ ਜਾਤਿ = ਸ੍ਰਿਸ਼ਟੀ ਕੀ = ਦੀ ਰਚਨਾ ਕਿਸ ਨੇ ਜੋਤਿ = ਪ੍ਰਕਾਸ਼ ਕੀਤੀ ਹੈ ?*

***ਉੱਤਰ :*** (ਜਾਤਿ ਕੀ ਜੋਤੀ) ਜਿਹੜੀ ਜਾਤਿ = ਸ੍ਰਿਸ਼ਟੀ ਹੈ, ਇਹ ਜੋਤੀ = ਪ੍ਰਕਾਸ਼ ਸਰੂਪ ਦੀ ਪੈਦਾ ਕੀਤੀ ਹੋਈ ਹੈ।

***ਦੂਸਰਾ ਅਰਥ : ਪ੍ਰਸ਼ਨ :*** *ਹੇ ਭਗਤ ਜੀ ਉਸ ਜੋਤਿ = ਪ੍ਰਕਾਸ਼ ਸਰੂਪ ਪਰਮੇਸ਼ਰ ਦੀ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਵਿੱਚੋਂ) ਕੀ ਜਾਤਿ = ਜਾਤੀ ਕਿਹੜੀ ਹੈ ?*

***ਉੱਤਰ :*** ਹੇ ਭਾਈ ਜੋਤੀ = ਪ੍ਰਕਾਸ਼ ਰੂਪ ਦੀ ਕੀ ਜਾਤਿ = ਜਾਤੀ ਹੋਣੀ ਹੈ, ਭਾਵ ਉਹ ਜਾਤੀਆਂ ਆਦਿ ਤੋਂ ਰਹਿਤ ਹੈ। ਜੈਸਾ ਕਿ :

**ਨ ਤਾਤੇ ਨ ਮਾਤੇ ॥ ਨ ਜਾਤੇ ਨ ਪਾਤੇ ॥੧੪੮॥** *(ਜਾਪੁ ਸਾਹਿਬ)*

***ਤੀਸਰਾ ਅਰਥ : ਪ੍ਰਸ਼ਨ :*** *ਹੇ ਕਬੀਰ ਜੀ ਜਿਹੜੀ ਜੋਤਿ = ਪਾਰਬ੍ਰਹਮ ਨੇ ਜਾਤਿ = ਸ੍ਰਿਸ਼ਟੀ ਪੈਦਾ ਕੀਤੀ ਹੈ, ਇਸ ਸ੍ਰਿਸ਼ਟੀ ਵਿਚ ਉਹ ਪਰਮੇਸ਼ਰ ਕਿਸ ਪ੍ਰਕਾਰ ਹੈ ?*

***ਉੱਤਰ :*** ਉਹ ਜੋਤੀ = ਪ੍ਰਕਾਸ਼ ਸਰੂਪ ਜਾਤਿ = ਸ੍ਰਿਸ਼ਟੀ ਵਿਚ ਅਧਿਸ਼ਠਾਨ ਰੂਪ ਹੈ।

***ਚੌਥਾ ਅਰਥ : ਪ੍ਰਸ਼ਨ :*** *ਹੇ ਕਬੀਰ ਜੀ ਜੋਤਿ = ਪ੍ਰਕਾਸ਼ ਸਰੂਪ ਪ੍ਰਭੂ ਦੀ ਜਾਤਿ = ਸ੍ਰਿਸ਼ਟੀ ਕੀ ਚੀਜ਼ ਹੈ ?*

***ਉੱਤਰ :*** ਜੋਤੀ = ਪਰਮੇਸ਼ਰ ਦੀ ਪੈਦਾ ਕੀਤੀ ਹੋਈ ਜਾਤਿ = ਸ੍ਰਿਸ਼ਟੀ ਉਸ ਵਿਚ ਅਧਿਅਸਤ ਭਾਵ ਕਲਪਤ ਰੂਪ ਹੈ ਤੇ ਉਹ ਆਪ ਅਧਿਸ਼ਠਾਨ ਰੂਪ ਹੈ, ਜਿਵੇਂ ਪਾਣੀ ਵਿਚ ਤਰੰਗਾਂ, ਬੁਦਬੁਦੇ ਝਗ ਆਦਿ ਕਲਪੀਆਂ ਹੋਈਆਂ ਹਨ, ਅਸਲ ਵਿਚ ਤਾਂ ਪਾਣੀ ਹੀ ਹੈ। ਇਸੇ ਪ੍ਰਕਾਰ ਉਸ ਸ਼ੁਧ ਬ੍ਰਹਮ ਵਿਚ ਇਹ ਸ੍ਰਿਸ਼ਟੀ ਕਲਪਿਤ ਰੂਪ ਹੈ।

***ਪੰਜਵਾਂ ਅਰਥ : ਪ੍ਰਸ਼ਨ :*** *ਹੇ ਕਬੀਰ ਜੀ ! ਇਹ ਦੱਸੋ ਕਿ ਜਿਹੜੀ ਜੋਤਿ = ਬੁੱਧੀ ਹੈ, ਇਹ ਕਿਸ ਨੇ ਜਾਤਿ = ਪੈਦਾ ਕੀਤੀ ਹੈ ?*

***ਉੱਤਰ :*** ਜੋਤੀ = ਪਰਮੇਸ਼ਰ ਨੇ ਹੀ ਇਹ ਜਾਤਿ = ਬੁੱਧੀ ਪੈਦਾ ਕੀਤੀ ਹੈ।

***ਛੇਵਾਂ ਅਰਥ : ਪ੍ਰਸ਼ਨ :*** *ਹੇ ਕਬੀਰ ਜੀ ! ਜਿਹੜੇ ਉਸ ਜੋਤਿ = ਪਰਮੇਸ਼ਰ ਨੂੰ ਜਾਤਿ = ਜਾਣਦੇ ਹਨ, ਉਨ੍ਹਾਂ ਦੀ ਜਾਤਿ = ਬੁੱਧੀ ਵਿਚ ਕਿਹੋ ਜਿਹਾ ਜੋਤੀ = ਪ੍ਰਕਾਸ਼ ਹੈ ?*

***ਉੱਤਰ :***

## ਤਿਤੁ ਲਾਗੇ; ਕੰਚੂਆ ਫਲ ਮੋਤੀ ॥੧॥

ਜਿਹੜੇ ਤਿਤੁ = ਉਸ ਜੋਤੀ ਸਰੂਪ ਪਰਮੇਸ਼ਰ ਵਿਚ ਲਾਗੈ = ਲੱਗੇ ਹੋਏ ਹਨ, ਉਨ੍ਹਾਂ ਨੇ ਆਪਣੀ ਬੁੱਧ ਵਿਚ ਮੋਤੀ = ਹੀਰੇ, ਜਵਾਹਰਾਤਾਂ ਦੇ ਫਲ ਨੂੰ ਕੰਚੂਆ = ਕੱਚੇ ਭਾਵ ਨਿਕੰਮੇ ਨਿਸਚੇ ਕੀਤਾ ਹੋਇਆ ਹੈ, ਐਸਾ ਉਨ੍ਹਾਂ ਦੇ ਅੰਦਰ ਵਿਵੇਕ, ਵੈਰਾਗ ਦਾ ਪ੍ਰਕਾਸ਼ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ਜਿਹੜੇ ਪਦਾਰਥਾਂ ਵਿਚ ਲੱਗੇ ਹੋਏ ਹਨ, ਉਨ੍ਹਾਂ ਦੀ ਕੀ ਹਾਲਤ ਹੈ ?*

***ਉੱਤਰ :*** ਉਨ੍ਹਾਂ ਨੂੰ ਇਹ ਫਲ, ਮੋਤੀ ਆਦਿਕ ਗੁਣ ਮਿਲਣੇ ਤਾਂ ਸੀ, ਪ੍ਰੰਤੂ ਉਹ ਕੰਚੂਆ = ਕੱਚ ਵਰਗੇ ਨਿਕੰਮੇ ਵਿਸ਼ਿਆਂ ਵਿਚ ਹੀ ਲਾਗੈ = ਲੱਗੇ ਰਹੇ, ਇਸ ਕਰਕੇ ਉਨ੍ਹਾਂ ਦੇ ਫਲ ਮੋਤੀ ਆਦਿਕ ਸ਼ੁਭ ਗੁਣ ਕੱਚ ਵਰਗੇ ਹੋ ਗਏ **ਵਾ:** ਉਨ੍ਹਾਂ ਨੇ ਵਿਵੇਕ (ਗਿਆਨ) ਰੂਪੀ ਫਲ ਨੂੰ ਅਤੇ ਵੈਰਾਗ ਰੂਪੀ ਮੋਤੀ ਨੂੰ ਕੱਚ ਵਰਗੇ ਨਿਕੰਮੇ ਹੀ ਸਮਝਿਆ ਹੈ, ਉਹ ਕਦੇ ਵੀ ਦੈਵੀ ਗੁਣਾਂ ਵਿਚ ਪਰਚਦੇ ਹੀ ਨਹੀਂ ਹਨ। ਫਿਰ ਪੰਡਿਤਾਂ ਨੇ ਹੋਰ ਪ੍ਰਸ਼ਨ ਕੀਤੇ ਕਿ :

## ਕਵਨੁ ਸੁ ਘਰੁ; ਜੋ ਨਿਰਭਉ ਕਹੀਐ ॥

ਉਹ ਕਵਨੁ = ਕਿਹੜਾ ਸੁ ਸ੍ਰੇਸ਼ਟ ਘਰ ਹੈ, ਜੋ = ਜਿਹੜਾ ਨਿਰਭਉ = ਭੈ ਤੋਂ ਰਹਿਤ ਕਹੀਐ = ਕਹੀਦਾ ਹੈ ?

***ਉੱਤਰ :***

## ਭਉ ਭਜਿ ਜਾਇ; ਅਭੈ ਹੋਇ ਰਹੀਐ ॥੧॥ਰਹਾਉ॥

ਹੇ ਭਾਈ ! ਜਿਥੇ ਜੰਮਣ ਮਰਣ ਦਾ ਭਉ = ਡਰ ਭਜਿ = ਭੱਜ ਜਾਇ = ਜਾਵੇ ਤੇ ਅਭੈ = ਨਿਰਭੈ ਹੋਇ = ਹੋ ਕੇ ਰਹੀਐ = ਰਹਿਣਾ ਕਰੀਏ, ਇਸਥਿਤ ਹੋ ਕੇ ਰਹੀਏ। ਉਹੋ ਹੀ ਨਿਰਭਉ ਘਰ ਕਹੀਦਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਮਹਾਰਾਜ ! ਜਿਹੜੇ ਤੀਰਥਾਂ ਦੇ ਕਿਨਾਰਿਆਂ 'ਤੇ ਰਹਿੰਦੇ ਹਨ, ਉਨ੍ਹਾਂ ਦਾ ਮਨ ਤਾਂ ਪਰਮੇਸ਼ਰ ਵਲ ਮੰਨ ਜਾਂਦਾ ਹੋਵੇਗਾ ?*

***ਉੱਤਰ :*** ਕਬੀਰ ਜੀ ਕਹਿੰਦੇ ਹਨ :

## ਤਟਿ ਤੀਰਥਿ; ਨਹੀ ਮਨੁ ਪਤੀਆਇ ॥

ਜਿਹੜੇ ਤੀਰਥਿ = ਤੀਰਥਾਂ ਦੇ ਤਟਿ = ਕਿਨਾਰਿਆਂ ਤੇ ਤਲਾਵਾਂ ਆਦਿਕਾਂ ਦੇ ਵਿਚ ਰਹਿਣ ਵਾਲੇ ਹਨ, ਉਨ੍ਹਾਂ ਉੱਤੇ ਮਨੁ = ਹਿਰਦਾ ਨਹੀਂ ਪਤੀਆਇ = ਪਤੀਜਦਾ, ਕਿਉਂਕਿ ਜ਼ਿਆਦਾਤਰ ਉਹ ਆਪਣੀ ਪੂਜਾ ਕਰਾਉਣ ਵਾਸਤੇ ਦੰਭ ਪਖੰਡ ਹੀ ਕਰਦੇ ਹਨ।

***ਪ੍ਰਸ਼ਨ :*** *ਫਿਰ ਮਹਾਰਾਜ ਜਿਹੜੇ ਚਾਰ ਵੇਦ ਪੜ੍ਹਨ ਵਾਲੇ ਹਨ, ਉਹ ਤਾਂ ਜਾਣ ਲੈਂਦੇ ਹੋਣਗੇ।*

***ਉੱਤਰ :***

## ਚਾਰ ਅਚਾਰ; ਰਹੇ ਉਰਝਾਇ ॥੨॥

ਜਿਹੜੇ ਚਾਰ = ਚਾਰੇ ਵੇਦਾਂ ਨੂੰ ਪੜ੍ਹਨ ਵਾਲੇ ਹਨ, ਉਹ ਨਾਨਾ ਉਪਾਸ਼ਨਾ ਰੂਪੀ ਅਚਾਰ = ਕਰਤੱਬਾਂ ਵਿਚ ਹੀ ਉਰਝਾਇ = ਉਲਝੇ ਰਹੇ = ਰਹਿੰਦੇ ਹਨ **ਵਾ:** ਕਈ ਚਾਰ = ਸੁੰਦਰ ਅਚਾਰ = ਕਰਤੱਬਾਂ **ਵਾ:** ਚਾਰ = ਨਿਤ, ਨਮਿਤ, ਪ੍ਰਾਸਚਿਤ, ਕਾਮਕ, ਕਰਮਾਂ ਦੇ ਅਚਾਰਾਂ ਵਿਚ ਹੀ ਉਲਝ ਰਹੇ ਹਨ ॥੨॥

## ਪਾਪ ਪੁੰਨ ਦੁਇ; ਏਕ ਸਮਾਨ ॥

ਸਾਡੇ ਨਿਸਚੇ ਵਿਚ ਤਾਂ ਪਾਪ = ਮੰਦ ਕਰਮ ਅਤੇ ਪੁੰਨ = ਸ਼ੁਭ ਕਰਮ ਦੁਇ = ਦੋਵੇਂ ਇਕ ਸਮਾਨ = ਇੱਕੋ ਜਿਹੇ ਹਨ, ਭਾਵ ਜੋ ਪਾਪ ਕਰਮ ਕਰਦਾ ਹੈ, ਉਹ ਨਰਕਾਂ ਵਿਚ ਪੈਂਦਾ ਹੈ ਤੇ ਜਿਹੜਾ ਪੁੰਨ ਕਰਮ ਕਰਦਾ ਹੈ ਉਹ ਸਵਰਗਾਂ ਵਿਚ ਜਾਂਦਾ ਹੈ, ਦੋਵਾਂ ਨੂੰ ਦੁਖ ਇਕ ਸਮਾਨ ਹੀ ਹੈ। ਜਿਵੇਂ ਇਕ ਰਾਜੇ ਨੂੰ ਸੋਨੇ ਦੀਆਂ ਬੇੜੀਆਂ ਪਾ ਕੇ ਨਜ਼ਰਬੰਦ ਕਰ ਦੇਈਏ ਤਾਂ ਉਹ ਕੈਦੀ ਹੁੰਦਾ ਹੈ ਤੇ ਦੂਸਰੇ ਨੂੰ ਲੋਹੇ ਦੀਆਂ ਬੇੜੀਆਂ ਪਾ ਕੇ ਕੈਦ ਕਰ ਲਈਏ ਇਸ ਪ੍ਰਕਾਰ ਪਾਪੀ ਆਦਮੀ ਦੇ ਪਾਪਾਂ ਰੂਪੀ ਲੋਹੇ ਦੀ ਬੇੜੀ ਪਈ ਹੈ ਤੇ ਪੁੰਨੀ ਆਦਮੀ ਦੇ ਪੁੰਨਾਂ ਰੂਪੀ ਸੋਨੇ ਦੀ ਬੇੜੀ ਪਾ ਕੇ ਸਵਰਗ ਵਿਚ ਰੱਖਿਆ ਹੈ। ਜਦੋਂ ਇਸ ਦੇ ਪੁੰਨ ਨਾਸ ਹੋਏ ਤਾਂ ਜਿਵੇਂ ਪਹਾੜ ਤੋਂ ਪੱਥਰ ਹੇਠਾਂ ਡਿੱਗਦਾ ਹੈ, ਇਸ ਤਰ੍ਹਾਂ ਸਵਰਗਾਂ ਵਿੱਚੋਂ ਹੇਠਾਂ ਟੇਢੀਆਂ ਜੂਨਾਂ ਵਿਚ ਸੁੱਟ ਦਿੱਤਾ ਜਾਂਦਾ ਹੈ। ਸਕਾਮੀ ਪੁਰਸ਼ ਪੁੰਨਾਂ ਨੂੰ ਭੋਗ ਕੇ ਫੇਰ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ। ਪਾਪੀ ਆਦਮੀ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ, ਫਿਰ ਜਦੋਂ ਪੁੰਨ ਹੁੰਦੇ ਹਨ ਤਾਂ ਸਵਰਗਾਂ ਆਦਿ ਨੂੰ ਚਲੇ ਜਾਂਦੇ ਹਨ, ਇਉਂ ਦੋਵੇਂ ਹੀ ਸਾਡੀ ਦ੍ਰਿਸ਼ਟੀ ਵਿਚ ਸੋਨੇ ਦੀ ਬੇੜੀ ਦੀ ਨਿਆਈਂ ਤੇ ਲੋਹੇ ਦੀ ਬੇੜੀ ਦੀ ਨਿਆਈਂ ਪ੍ਰਤੀਤ ਹੁੰਦੇ ਹਨ।

***ਪ੍ਰਸ਼ਨ :*** *ਹੇ ਕਬੀਰ ਜੀ ! ਉਸ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ?*

***ਉੱਤਰ :***

## ਨਿਜ ਘਰਿ ਪਾਰਸੁ; ਤਜਹੁ ਗੁਨ ਆਨ ॥੩॥

ਹੇ ਭਾਈ ! ਨਿਜ = ਹਿਰਦੇ ਰੂਪੀ ਘਰਿ = ਘਰ ਵਿਚ ਹੀ ਸਾਰਿਆਂ ਦਾ ਆਤਮਾ ਰੂਪ ਪਾਰਸੁ = ਬ੍ਰਹਮ ਹੈ, ਜਿਸ ਦੀ ਸੱਤਾ ਨਾਲ ਸਾਰੀਆਂ ਜੜ੍ਹ ਚੀਜ਼ਾਂ ਵੀ ਹਿੱਲਣ ਜੁੱਲਣ ਵਾਲੀਆਂ, ਕਿਰਿਆ ਕਰਨ ਵਾਲੀਆਂ ਬਣ ਜਾਂਦੀਆਂ ਹਨ। ਫੇਰ ਮਹਾਰਾਜ ਪ੍ਰਾਪਤ ਕਿਉਂ ਨਹੀਂ ਹੁੰਦਾ ? ਤਾਂ ਕਹਿੰਦੇ ਕਿ ਜਿਹੜੇ ਆਨ = ਹੋਰ ਗੁਨ = ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ੇ ਹਨ **ਵਾ:** ਤਿੰਨੇ ਰਜੋ, ਤਮੋ, ਸਤੋ ਗੁਣ ਹਨ **ਵਾ:** ਆਨ = ਦ੍ਵੈਤ ਨੂੰ ਤਜਹੁ = ਤਿਆਗਣਾ ਕਰੋ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ ॥੩॥

## ਕਬੀਰ; ਨਿਰਗੁਣ ਨਾਮ ਨ ਰੋਸੁ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਨਿਰਗੁਣ = ਗੁਣਾਂ ਤੋਂ ਹੀਣੇ ਜੀਵ ਪਰਮੇਸ਼ਰ ਦੇ ਨਾਮ ਜਪਣ ਵੇਲੇ ਰੋਸੁ = ਰੁੱਸਿਆ ਨਾ ਕਰ **ਅਥਵਾ** ਨਿਰਗੁਣ = ਤਿੰਨਾਂ ਗੁਣਾਂ ਤੋਂ ਅਤੀਤ ਜੋ ਬ੍ਰਹਮ ਹੈ, ਉਸ ਦੇ ਨਾਮ ਨਾਲ ਰੋਸੁ = ਕ੍ਰੋਧ ਨਾ ਕਰ **ਅਥਵਾ** ਨਿਰਗੁਣ = ਨਿਰਾਕਾਰ ਸਰੂਪ ਪਰਮੇਸ਼ਰ ਦਾ ਜਿਹੜਾ ਨਾਮ ਜਪੇਗਾ ਉਹ (ਨਰ+ਓਸ) ਨਰ = ਪੁਰਸ਼ ਓਸ = ਉਸ ਬ੍ਰਹਮ ਦਾ ਰੂਪ ਹੋ ਜਾਵੇਗਾ।

## ਇਸੁ ਪਰਚਾਇ; ਪਰਚਿ ਰਹੁ ਏਸੁ ॥੪॥੯॥

ਇਸ ਪ੍ਰਕਾਰ ਪਰਮੇਸ਼ਰ ਦੇ ਪਰਚਾਇ = ਪਰਚੇ ਵਿਚ ਪਰਚਿ = ਰੁੱਝਿਆ ਰਹੁ = ਰਹੇਂਗਾ ਤਾਂ ਤੂੰ ਵੀ ਏਸੁ = ਈਸ਼ਵਰ ਬਣ ਜਾਵੇਂਗਾ, ਬ੍ਰਹਮ ਦਾ ਰੂਪ ਹੀ ਹੋ ਜਾਵੇਂਗਾ॥੪॥੯॥

## ਗਉੜੀ ਕਬੀਰ ਜੀ ॥

ਇਕ ਪੰਡਿਤ ਭਗਤ ਕਬੀਰ ਜੀ ਦੇ ਪਾਸ ਆ ਕੇ ਝਗੜਾ ਕਰਨ ਲੱਗ ਪਿਆ ਕਿ ਹੇ ਕਬੀਰ! ਜਿਹੜੇ ਜੁਲਾਹੇ ਹਨ ਉਹ ਕਦੇ ਭੀ ਮੁਕਤ ਨਹੀਂ ਹੋ ਸਕਦੇ, ਬੈਕੁੰਠ ਨੂੰ ਨਹੀਂ ਜਾ ਸਕਦੇ, ਅਸੀਂ ਬ੍ਰਾਹਮਣ ਲੋਕ ਹੀ ਬੈਕੁੰਠ ਨੂੰ ਜਾਵਾਂਗੇ। ਇਸ ਤਰ੍ਹਾਂ ਉਸ ਦੀਆਂ ਹੰਕਾਰ ਭਰੀਆਂ ਗੱਲਾਂ ਸੁਣ ਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

## ਜੋ ਜਨ ਪਰ ਮਿਤਿ; ਪਰ ਮਨੁ ਜਾਨਾ ॥
## ਬਾਤਨ ਹੀ; ਬੈਕੁੰਠ ਸਮਾਨਾ ॥੧॥

(ਦੂਸਰਾ ਪਾਠ **ਬਾਤ ਨਹੀ**, ਤੀਸਰਾ ਪਾਠ **ਬਾ ਤਨ ਹੀ** ਬੋਲੋ)

ਹੇ ਭਾਈ! ਜੋ = ਜਿਹੜੇ ਜਨ = ਪੁਰਸ਼ ਆਪ ਮਿਤਿ = ਮਰਿਆਦਾ ਤੋਂ ਪਰ = ਪਰ੍ਹੇ ਹਨ ਅਤੇ ਮਨ = ਅੰਤਸ਼ਕਰਣ ਤੋਂ ਪਰ = ਪਰ੍ਹੇ, ਪਰਮੇਸ਼ਰ ਨੂੰ ਜਾਨਾ = ਜਾਨਣਾ ਕਰਦੇ ਹਨ। ਪਰ ਉਹ ਬਾਤਨ = ਗੱਲਾਂ ਬਾਤਾਂ ਨਾਲ ਹੀ ਆਪਣੇ ਆਪ ਨੂੰ ਬੈਕੰਠੁ = ਸਵਰਗ ਵਿਚ ਸਮਾਨਾ = ਸਮਾਇਆ ਹੋਇਆ ਸਮਝੀ ਬੈਠੇ ਹਨ **ਵਾ:** (ਬਾ+ਤਨ+ਹੀ) ਤਨ = ਸਰੀਰ ਦੇ ਬਾ = ਸਾਥ ਹੀ ਬੈਕੁੰਠ ਵਿਚ ਸਮਾਉਣਾ ਚਾਹੁੰਦੇ ਹਨ। ਇਸ ਤਰ੍ਹਾਂ ਗੱਲਾਂ ਨਾਲ ਹੀ ਨਹੀਂ ਅਭੇਦ ਹੋਇਆ ਜਾ ਸਕਦਾ **ਅਥਵਾ** ਹੇ ਪੰਡਿਤੋ! ਜੋ = ਜਿਹੜੇ ਜਨ = ਪੁਰਸ਼ ਦੁਨੀਆਂ ਦੀ ਮਿਤਿ = ਮਰਿਆਦਾ ਤੋਂ ਪਰ੍ਹੇ ਅਤੇ ਮਨ ਇੰਦ੍ਰੀਆਂ ਤੋਂ ਪਰੇ ਪਰਮੇਸ਼ਰ ਨੂੰ ਜਾਨਾ = ਜਾਣਦੇ ਹਨ। ਉਨ੍ਹਾਂ ਨੂੰ (ਬਾਤ+ਨਹੀ) ਬਾਤ = ਇੱਛਾ ਹੀ ਨਹੀਂ ਰਹਿੰਦੀ ਕਿ ਬੈਕੁੰਠ ਆਦਿ ਵਿਚ ਸਮਾਨਾ = ਮਿਲੀਏ, ਭਾਵ ਨਿਰਇਛਤ ਹੋਣ ਕਰ ਕੇ ਅਭੇਦ ਸਰੂਪ ਹੀ ਹਨ॥੧॥

## ਨਾ ਜਾਨਾ; ਬੈਕੁੰਠ ਕਹਾ ਹੀ ॥
## ਜਾਨੁ ਜਾਨੁ; ਸਭਿ ਕਹਹਿ ਤਹਾ ਹੀ ॥੧॥ਰਹਾਉ॥

ਹੇ ਪੰਡਿਤੋ! ਤੁਹਾਨੂੰ ਪਤਾ ਹੈ ਕਿ ਬੈਕੁੰਠ ਕਿਸ ਪਾਸੇ ਵੱਲ ਹੈ, ਭਾਵ ਤੁਸੀਂ ਬੈਕੁੰਠ ਨੂੰ ਨਾ = ਨਹੀਂ ਜਾਨਾ = ਜਾਣਿਆ ਕਿ ਉਹ ਕਹਾ = ਕਿਥੇ ਹੈ? ਪਰ ਤੁਸੀਂ ਸਭਿ = ਸਾਰੇ ਹੀ ਕਹਹਿ = ਕਹੀ ਜਾਂਦੇ ਹੋ ਕਿ ਤਹਾ = ਉਥੇ ਬੈਕੁੰਠ 'ਚ ਜਾਨੁ ਜਾਨੁ = ਜਾਣਾ ਹੈ, ਜਾਣਾ ਹੈ **ਅਥਵਾ** ਹੇ ਪੰਡਿਤੋ! ਅਸੀਂ ਤੁਹਾਡੇ ਕਲਪੇ ਹੋਏ ਬੈਕੁੰਠ ਨੂੰ ਨਹੀਂ ਜਾਣਦੇ ਕਿ ਉਹ ਕਹਾ = ਕਿਥੇ ਹੈ? ਤੁਸੀਂ ਸਾਰੇ ਹੀ ਉਥੇ ਜਾਣਾ ਜਾਣਾ ਕਹਹਿ = ਕਹੀ ਜਾਂਦੇ ਹੋ॥੧॥ਰਹਾਉ॥

## ਕਹਨ ਕਹਾਵਨ; ਨਹ ਪਤੀਅਈ ਹੈ ॥
## ਤਉ ਮਨੁ ਮਾਨੈ; ਜਾ ਤੇ ਹਉਮੈ ਜਈ ਹੈ ॥੨॥

ਤੁਸੀਂ ਆਪ ਕਹਨ = ਕਹਿ ਲਿਆ ਕਿ ਅਸੀਂ ਬ੍ਰਹਮ ਵਿਚ ਅਭੇਦ ਹੋ ਜਾਵਾਂਗੇ, ਬੈਕੁੰਠ ਵਾਸੀ ਹੋ ਜਾਵਾਂਗੇ ਤੇ ਆਪਣੇ ਸੇਵਕਾਂ ਤੋਂ ਵੀ ਕਹਾਵਨ = ਕਹਾ ਲਿਆ, ਇਸ ਉੱਪਰ ਸਾਡਾ ਮਨ ਨਹ = ਨਹੀਂ ਪਤੀਅਈ = ਪਤੀਜਦਾ ਹੈ।

ਪੰਡਿਤ ਕਹਿਣ ਲੱਗੇ ਫਿਰ ਤੇਰਾ ਮਨ ਕਿਵੇਂ ਮੰਨੇਗਾ ? ਤਾਂ ਕਬੀਰ ਜੀ ਕਹਿਣ ਲੱਗੇ ਕਿ ਜਾ = ਜਦੋਂ ਅੰਦਰ ਤੇ = ਤੋਂ ਹਉਮੈ = ਹੰਗਤਾ, ਮਮਤਾ ਜਈ = ਚਲੀ ਜਾਂਦੀ ਹੈ, ਤਉ = ਤਦੋਂ ਹੀ ਸਾਡਾ ਮਨ = ਚਿਤ ਮਾਨੈ = ਮੰਨਦਾ ਹੈ ॥੨॥ ਨਾਲੇ ਇਕ ਗੱਲ ਹੋਰ ਤੁਹਾਨੂੰ ਆਖਦੇ ਹਾਂ ਕਿ :

## ਜਬ ਲਗੁ; ਮਨਿ ਬੈਕੁੰਠ ਕੀ ਆਸ ॥ ਤਬ ਲਗੁ; ਹੋਇ ਨਹੀ ਚਰਨ ਨਿਵਾਸੁ ॥੩॥

ਜਬ = ਜਦੋਂ ਲਗੁ = ਤਕ ਤੁਹਾਡੇ ਮਨਿ = ਹਿਰਦੇ ਵਿਚ ਬੈਕੁੰਠ ਕੀ = ਦੀ ਆਸ = ਇੱਛਾ ਰੱਖੀ ਹੋਈ ਹੈ। ਤਬ = ਤਦੋਂ ਲਗੁ = ਤਕ ਪਰਮਾਤਮਾ ਦੇ ਚਰਨ = ਚਰਣਾਂ ਵਿਚ ਤੁਹਾਡਾ ਨਿਵਾਸੁ = ਵਾਸਾ ਨਹੀਂ ਹੋ ਸਕਦਾ **ਅਥਵਾ** ਅੰਨਵੈ ਕਰਕੇ "ਤਬ ਲਗੁ ਮਨਿ ਬੈਕੁੰਠ ਕੀ ਆਸ", "ਜਬ ਲਗੁ ਹੋਇ ਨਹੀ ਚਰਨ ਨਿਵਾਸੁ", ਜਦ ਤਕ ਮਨ ਹਰੀ ਦੇ ਚਰਨਾਂ ਵਿਚ ਵਾਸਾ ਨਹੀਂ ਕਰਦਾ, ਤਦ ਤੱਕ ਅੰਦਰ ਬੈਕੁੰਠ ਦੀਆਂ ਹੀ ਆਸਾਂ ਲੱਗੀਆਂ ਰਹਿੰਦੀਆਂ ਹਨ ॥੩॥

## ਕਹੁ ਕਬੀਰ; ਇਹ ਕਹੀਐ ਕਾਹਿ ॥ ਸਾਧਸੰਗਤਿ; ਬੈਕੁੰਠੈ ਆਹਿ ॥੪॥੧੦॥

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਗੱਲ ਕਾਹਿ = ਕਿਸ ਨੂੰ ਕਹੀਐ = ਕਹਿਣਾ ਕਰੀਏ ਕਿ ਬੈਕੁੰਠ ਕਿਥੇ ਹੈ। ਸਾਡੇ ਸਿਧਾਂਤ, ਮੱਤ ਅਨੁਸਾਰ ਤਾਂ ਸਾਧਸੰਗਤਿ = ਸਤਿਸੰਗਤ ਵਿਚ ਹੀ ਬੈਕੁੰਠ ਆਹਿ = ਹੈ ॥੪॥੧੦॥

### ਦੂਸਰਾ ਅਰਥ

### ਜੋ ਜਨ ਪਰ ਮਿਤਿ; ਪਰ ਮਨੁ ਜਾਨਾ ॥ ਬਾਤਨ ਹੀ; ਬੈਕੁੰਠ ਸਮਾਨਾ ॥੧॥

ਸੰਸਾਰ ਦੇ ਧੰਧਿਆਂ ਦੀ, ਪ੍ਰਕ੍ਰਿਤੀ ਦੀ ਮਿਤਿ = ਮਰਿਆਦਾ ਤੋਂ ਪਰ੍ਹੇ ਅਤੇ ਮਨੁ = ਅੰਤਸ਼ਕਰਣ ਆਦਿਕ ਇੰਦ੍ਰੀਆਂ ਤੋਂ ਵੀ ਪਰ੍ਹੇ ਜੋ ਬ੍ਰਹਮ ਹੈ, ਜੋ = ਜਿਹੜੇ ਜਨ = ਪੁਰਸ਼ ਉਸ ਬ੍ਰਹਮ ਦੇ ਸਰੂਪ ਨੂੰ ਜਾਨਾ = ਜਾਣ ਲੈਂਦੇ ਹਨ। ਉਨ੍ਹਾਂ ਦੇ ਬਾਤਨ = ਬਚਨ ਹੀ ਬੈਕੁੰਠ ਵਰਗੇ ਹਨ, ਜਦੋਂ ਉਹ ਬੋਲਦੇ ਹਨ ਤਦੋਂ ਬੈਕੁੰਠ ਵਿਚ ਪਹੁਚਾਉਣ ਵਾਲੇ ਬਚਨ ਹੀ ਬੋਲਦੇ ਹਨ ਭਾਵ ਕਲਿਆਣਕਾਰੀ ਬਚਨ ਬੋਲਦੇ ਹਨ **ਵਾ:** (ਬਾ+ਤਨ) ਬਾ = ਉਹ ਬ੍ਰਹਮ ਬੇਤੇ ਦਾ ਤਨ = ਸਰੀਰ ਹੀ ਨਿਸ਼ਚੇ ਕਰਕੇ ਬੈਕੁੰਠ ਵਿਚ ਸਮਾਉਂਦਾ ਹੈ **ਵਾ:** ਜਿਥੇ ਬੈ = ਦ੍ਵੈਤ ਕੁੰਠ = ਰੁਕ ਜਾਂਦੀ ਹੈ, ਉਹ ਕਾਰਨ ਸੂਖਮ ਸਥੂਲ ਸਰੀਰਾਂ ਦੇ ਸਹਿਤ ਹੁੰਦੇ ਹੋਏ ਵੀ ਅਭਿਮਾਨ ਤੋਂ ਰਹਿਤ ਹੋ ਕੇ ਉਸ ਵਿਚ ਮਿਲ ਜਾਂਦੇ ਹਨ **ਵਾ:** ਉਨ੍ਹਾਂ ਦੇ ਅੰਦਰ ਬੈਕੁੰਠ ਵਿਚ ਮਿਲਣ ਦੀ ਬਾਤ = ਵਾਸ਼ਨਾ ਨਹੀਂ ਰਹਿੰਦੀ ॥੧॥

### ਨਾ ਜਾਨਾ; ਬੈਕੁੰਠ ਕਹਾ ਹੀ ॥ ਜਾਨੁ ਜਾਨੁ; ਸਭਿ ਕਹਹਿ ਤਹਾ ਹੀ ॥੧॥ਰਹਾਉ॥

ਹੇ ਪੰਡਤੋ ! ਤੁਸੀਂ ਜਾਨਾ = ਜਾਣਿਆ ਹੀ ਨਾ = ਨਹੀਂ ਹੈ ਕਿ ਬੈਕੁੰਠ ਕਹਾ = ਕਿਥੇ ਹੈ। ਐਵੇਂ ਵਿਅਰਥ ਹੀ ਤੁਸੀਂ ਸਭਿ = ਸਾਰੇ ਤਹਾ = ਉਥੇ ਬੈਕੁੰਠ ਵਿਚ ਜਾਨੁ ਜਾਨੁ = ਜਾਣਾ ਜਾਣਾ ਕਹਹਿ = ਕਹੀ ਜਾਂਦੇ ਹੋ ॥੧॥ਰਹਾਉ॥

**ਕਹਨ ਕਹਾਵਨ; ਨਹ ਪਤੀਅਈ ਹੈ ॥ ਤਉ ਮਨੁ ਮਾਨੈ; ਜਾ ਤੇ ਹਉਮੈ ਜਈ ਹੈ ॥੨॥**

ਆਪਣੇ ਆਪ ਨੂੰ ਸੰਤ ਕਹਨ = ਕਹੀ ਜਾਣ ਲੱਗ ਪਏ ਅਤੇ ਆਪਣੇ ਚੇਲੇ ਚਾਟੜਿਆਂ ਤੋਂ ਵੀ ਸੰਤ ਮਹਾਤਮਾ ਕਹਾਵਨ = ਕਹਾ ਲਿਆ, ਇਉਂ ਕਿਸੇ ਪ੍ਰਕਾਰ ਵੀ ਮਨ ਨਹੀਂ ਪਤੀਅਈ = ਪਤੀਜਦਾ ਹੈ। ਸਾਡਾ ਮਨ ਤਾਂ ਮਾਨੈ = ਮੰਨਦਾ ਹੈ ਜਾ = ਜਦ ਹਿਰਦੇ ਤੇ = ਤੋਂ ਹਉਮੈ = ਹੰਗਤਾ ਮਮਤਾ ਜਈ = ਚਲੀ ਜਾਂਦੀ ਹੈ ॥੨॥

**ਜਬ ਲਗੁ; ਮਨਿ ਬੈਕੁੰਠ ਕੀ ਆਸ ॥ ਤਬ ਲਗੁ; ਹੋਇ ਨਹੀ ਚਰਨ ਨਿਵਾਸੁ ॥੩॥**

ਭਗਤੀ ਕਰਨ ਤੋਂ ਬਿਨਾਂ ਜਬ = ਜਦ ਲਗੁ = ਤਕ ਮਨਿ = ਹਿਰਦੇ ਵਿਚ ਬੈਕੁੰਠ ਕੀ = ਦੀ ਆਸ = ਆਸਾ ਲੱਗੀ ਹੋਈ ਹੈ। ਤਦ ਤੱਕ ਚਰਨ = ਅਧਿਸ਼ਠਾਨ ਸਰੂਪ ਜੋ ਬ੍ਰਹਮ ਹੈ, ਉਸ ਦੇ ਵਿਚ ਨਿਵਾਸੁ = ਟਿਕਾਅ ਨਹੀਂ ਹੋ ਸਕਦਾ ॥੩॥

**ਕਹੁ ਕਬੀਰ; ਇਹ ਕਹੀਐ ਕਾਹਿ ॥ ਸਾਧਸੰਗਤਿ; ਬੈਕੁੰਠੈ ਆਹਿ ॥੪॥੧੦॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਕਿਸ ਦੇ ਤਾਈਂ ਕਹੀਐ = ਕਹਿਣਾ ਕਰੀਏ, ਭਾਵ ਕੋਈ ਅਧਿਕਾਰੀ ਨਹੀਂ ਦਿੱਸਦਾ। ਪੰਡਿਤ ਕਹਿਣ ਲੱਗੇ ਕਬੀਰ ਜੀ ਅਸੀਂ ਅਧਿਕਾਰ ਕਰਦੇ ਹਾਂ ਤੁਸੀਂ ਦੱਸਣਾ ਕਰੋ ? ਹੇ ਭਾਈ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ **ਵਾ:** ਸਤਿਸੰਗਤ ਹੀ ਬੈਕੁੰਠ ਆਹਿ = ਹੈ ॥੪॥੧੦॥

# ਗਉੜੀ ਕਬੀਰ ਜੀ ॥

ਕਬੀਰ ਜੀ ਦਾ ਇਕ ਪ੍ਰੇਮੀ ਸੀ, ਉਹ ਉਮਰ ਭੋਗ ਕੇ ਚੜ੍ਹਾਈ ਕਰ ਗਿਆ। ਉਸ ਦੇ ਮਰਨ ਮਗਰੋਂ, ਉਸ ਦੇ ਪੁੱਤਰ ਘਰ ਵਿਚ ਆਪੋ ਵਿਚ ਦੀ ਲੜ ਪਏ, ਘਰ ਵੰਡਣ ਲੱਗੇ। ਕਿਸੇ ਨੇ ਕਬੀਰ ਜੀ ਨੂੰ ਜਾ ਕੇ ਦੱਸਿਆ, ਤਾਂ ਕਬੀਰ ਜੀ ਉਨ੍ਹਾਂ ਦਾ ਫ਼ੈਸਲਾ ਕਰਾਉਣ ਲਈ ਆਏ ਅਤੇ ਇਹ ਉਪਦੇਸ਼ ਦੇਣਾ ਕੀਤਾ।

## ਉਪਜੈ ਨਿਪਜੈ; ਨਿਪਜਿ ਸਮਾਈ ॥

ਹੇ ਪੁੱਤਰੋ ! ਦੇਖੋ ਪਹਿਲਾਂ ਤੁਹਾਡਾ ਪਿਤਾ ਉਪਜੈ = ਪੈਦਾ ਹੋਇਆ ਅਤੇ ਫਿਰ ਤੁਸੀਂ ਉਸ ਤੋਂ ਨਿਪਜੈ = ਪੈਦਾ ਹੋਏ। ਇਸੇ ਪ੍ਰਕਾਰ ਉਹ ਅੰਤ ਨੂੰ ਨਿਪਜਿ = ਨਿਪਜਿਆ ਹੋਇਆ ਭਾਵ ਪੈਦਾ ਹੋ ਕੇ ਸਮਾਈ = ਸਮਾ ਗਿਆ, ਲੈਅ ਹੋ ਗਿਆ ਹੈ **ਅਥਵਾ** ਪਹਿਲਾ ਜੀਵ ਪਿਤਾ ਦੀ ਅੰਸ਼ ਬਣ ਕੇ ਉਪਜੈ = ਉਪਜਦਾ ਹੈ, ਫਿਰ ਮਾਤਾ ਦੇ ਗਰਭ ਵਿਚ ਨਿਪਜੈ = ਪੈਦਾ ਹੋ ਕੇ ਇਸਥਿਤ ਹੁੰਦਾ ਹੈ, ਫੇਰ ਮਾਤਾ ਦੇ ਗਰਭ ਵਿੱਚੋਂ ਬਾਹਰ ਬਾਲਕ ਰੂਪ ਵਿਚ ਨਿਪਜਿ = ਪੈਦਾ ਹੋ ਕੇ ਇਸਥਿਤ ਹੁੰਦਾ ਹੈ ਏਸੇ ਤਰ੍ਹਾਂ ਅੰਤ ਨੂੰ ਸਮਾਈ = ਸਮਾ ਜਾਂਦਾ ਹੈ, ਮਰ ਜਾਂਦਾ ਹੈ **ਅਥਵਾ** ਇਸੇ ਪ੍ਰਕਾਰ ਪਹਿਲਾਂ ਬਾਲਕ ਅਵਸਥਾ ਵਿਚ ਉਪਜੈ = ਉਪਜਦੇ ਹਨ, ਫਿਰ ਨਿਪਜੈ = ਕਿਸ਼ੋਰ ਅਵਸਥਾ ਵਿਚ ਇਸਥਿਤ ਹੁੰਦੇ ਹਨ, ਫੇਰ ਨਿਪਜਿ = ਜਵਾਨੀ ਵਿਚ ਇਸਥਿਤ ਹੁੰਦੇ ਹਨ, ਫਿਰ ਢਲਦੀ ਜਵਾਨੀ, ਬੁਢੇਪਾ ਤੇ ਅੰਤ ਨੂੰ ਸਮਾਈ = ਸਮਾ ਭਾਵ ਮਰ ਜਾਂਦੇ ਹਨ **ਅਥਵਾ** ਪੁਰਾਣਾਂ ਦਾ ਇਹ ਮੱਤ ਹੈ ਕਿ ਜਿਹੜੇ ਪੁੰਨੀ ਪੁਰਖ ਹਨ, ਜਦੋਂ ਉਨ੍ਹਾਂ ਦੇ ਪੁੰਨ ਨਾਸ ਹੁੰਦੇ ਹਨ, ਤਾਂ ਉਹ ਚੰਦ੍ਰਮਾਂ ਦੀਆਂ ਕਿਰਨਾਂ ਵਿਚ ਪੈਦਾ ਹੁੰਦੇ ਹਨ, ਕਿਰਨਾਂ ਦੁਆਰਾ ਘਾਹ ਆਦਿਕਾਂ ਵਿਚ ਪੈਦਾ ਹੁੰਦੇ ਹਨ, ਘਾਹ ਤੋਂ ਅੰਨ ਰੂਪ ਆਦਿਕ ਪੈਦਾ ਹੁੰਦੇ ਹਨ, ਅੰਨ ਆਦਿਕ ਹੋ ਕਰ ਕੇ ਪੁਰਖਾਂ ਦੀਆਂ ਜਾੜ੍ਹਾਂ ਥੱਲੇ ਚਿੱਥੇ ਜਾਂਦੇ ਹਨ ਅਤੇ ਫਿਰ ਉਹ ਅੱਗੇ ਧਾਤੂ ਅਤੇ ਰਕਤ ਰੂਪ ਹੋ ਕੇ ਇਸਤਰੀ ਪੁਰਖਾਂ ਦੇ ਅੰਦਰ ਪੈਦਾ ਹੁੰਦੇ ਹਨ ਅਤੇ ਇਸੇ ਪ੍ਰਕਾਰ ਫਿਰ ਇਹ ਅੰਤ ਨੂੰ ਸਮਾਈ = ਮਰ ਜਾਂਦੇ ਹਨ, ਇਹ ਸਰੀਰਾਂ ਦੀ ਹਾਲਤ ਹੈ।

## ਨੈਨਹ ਦੇਖਤ; ਇਹੁ ਜਗੁ ਜਾਈ ॥੧॥

ਇਸ ਪ੍ਰਕਾਰ ਨੈਨਹ = ਅੱਖਾਂ ਨਾਲ ਦੇਖਤ = ਵੇਖਦਿਆਂ ਵੇਖਦਿਆਂ ਇਹੁ = ਇਹ ਸਾਰਾ ਜਗੁ = ਸੰਸਾਰ ਤੁਰਿਆ ਜਾਈ = ਜਾ ਰਿਹਾ ਹੈ ॥੧॥

## ਲਾਜ ਨ ਮਰਹੁ; ਕਹਹੁ ਘਰੁ ਮੇਰਾ ॥
## ਅੰਤ ਕੀ ਬਾਰ; ਨਹੀ ਕਛੁ ਤੇਰਾ ॥੧॥ਰਹਾਉ॥

ਲਾਜ = ਸ਼ਰਮ ਨਾਲ ਕਿਉਂ ਨਹੀਂ ਮਰਹੁ = ਮਰਦੇ ? ਅੱਗੋਂ ਕਹਹੁ = ਕਹਿੰਦੇ ਹੋ ਕਿ ਮੇਰਾ ਘਰ ਹੈ, ਮੇਰਾ ਘਰ ਹੈ ਮੈਂ ਆਪਣੇ ਭਰਾ ਨੂੰ ਨਹੀਂ ਦੇਣਾ। ਜਦੋਂ ਅੰਤ = ਅਖ਼ੀਰਲਾ ਬਾਰ = ਦਿਨ ਆ ਗਿਆ ਤਾਂ ਕਛੁ = ਕੁਝ ਪਦਾਰਥ ਵੀ ਤੇਰਾ = ਤੁਹਾਡਾ ਨਹੀਂ ਰਹੇਗਾ ॥੧॥ਰਹਾਉ॥

## ਅਨਿਕ ਜਤਨ ਕਰਿ; ਕਾਇਆ ਪਾਲੀ ॥
## ਮਰਤੀ ਬਾਰ; ਅਗਨਿ ਸੰਗਿ ਜਾਲੀ ॥੨॥

ਦੇਖੋ ਤੁਸੀਂ ਅਨਿਕ = ਅਨੇਕਾਂ ਜਤਨ = ਉਪਾਵ ਕਰ = ਕਰ ਕੇ ਦਵਾਈਆਂ ਪਦਾਰਥਾਂ ਆਦਿ ਖਵਾ ਕੇ ਆਪਣੇ ਪਿਤਾ ਦੀ ਕਾਇਆ = ਦੇਹੀ ਪਾਲੀ = ਪਾਲਣਾ ਕੀਤੀ ਤੇ ਤੁਸੀਂ ਆਪਣੀਆਂ ਦੇਹਾਂ ਨੂੰ ਵੀ ਘਿਓ ਮੱਖਣ ਆਦਿ ਖਾ ਖਾ ਕੇ ਪਾਲਣਾ ਕੀਤਾ ਹੈ।

ਉਸੇ ਹੀ ਪਿਤਾ ਦੀ ਦੇਹੀ ਨੂੰ ਮਰਤੀ = ਮਰਦੇ ਬਾਰ = ਸਮੇਂ ਅਗਨਿ = ਅੱਗ ਦੇ ਸੰਗਿ = ਨਾਲ ਜਾਲੀ = ਸਾੜਨਾ ਕੀਤਾ ਹੈ, ਇਵੇਂ ਹੀ ਇਹ ਤੁਹਾਡੀ ਦੇਹੀ ਸਾੜੀ ਜਾਵੇਗੀ ॥੨॥

## ਚੋਆ ਚੰਦਨੁ; ਮਰਦਨ ਅੰਗਾ ॥ ਸੋ ਤਨੁ ਜਲੈ; ਕਾਠ ਕੈ ਸੰਗਾ ॥੩॥

ਹੇ ਭਾਈ ! ਜੀਵ ਅਨੇਕਾਂ ਤਰ੍ਹਾਂ ਦੇ ਚੰਦਨੁ = ਚੰਦਨਾਂ ਦੇ ਅਰਕ ਨੂੰ ਚੁਆ ਚੁਆ ਕੇ ਆਪਣੇ ਸਰੀਰ ਦੇ ਅੰਗਾ = ਅੰਗਾਂ ਨੂੰ ਮਰਦਨ = ਮਲਣਾ ਕਰਦਾ ਹੈ। ਪਰ ਸੋ = ਉਹ ਤਨੁ = ਸਰੀਰ ਅੰਤ ਨੂੰ ਚਿਖਾ ਦੇ ਵਿਚ ਕਾਠ = ਲੱਕੜਾਂ ਕੈ = ਦੇ ਸੰਗਿ = ਨਾਲ ਜਲੈ = ਸੜ ਜਾਂਦਾ ਹੈ।੩।

## ਕਹੁ ਕਬੀਰ; ਸੁਨਹੁ ਰੇ ਗੁਨੀਆ ॥
## ਬਿਨਸੈਗੋ ਰੂਪੁ; ਦੇਖੈ ਸਭ ਦੁਨੀਆ ॥੪॥੧੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਗੁਨੀਆ = ਗੁਣਵਾਨੋਂ, ਵੀਚਾਰ ਵਾਲੇ ਪੁਰਸ਼ੋ ਸਾਡੀ ਸਿੱਖਿਆ ਨੂੰ ਸੁਨਹੁ = ਸੁਣਨਾ ਕਰੋ। ਜਿਹੜਾ ਤੁਹਾਡਾ ਰੂਪੁ = ਆਕਾਰ ਹੈ, ਇਹ ਬਿਨਸੈਗੋ = ਨਾਸ ਹੋ ਜਾਵੇਗਾ, ਸਭ = ਸਾਰੇ ਦੁਨੀਆ = ਲੋਕ ਦੇਖੈ = ਵੇਖਦਿਆਂ ਹੀ ਚਿਖਾ ਵਿਚ ਸਾੜ ਆਉਣਗੇ **ਵਾ:** ਜਿਸ ਰੂਪ ਨੂੰ ਸਾਰੀ ਦੁਨੀਆਂ ਦੇਖਦੀ ਹੈ, ਇਹ ਅੰਤ ਨੂੰ ਛਿਨ ਵਿਚ ਹੀ ਬਿਨਸੈਗੋ = ਨਾਸ ਹੋ ਜਾਵੇਗਾ ॥੪॥੧੧॥

### ਦੂਸਰਾ ਅਰਥ

**ਉਪਜੈ ਨਿਪਜੈ; ਨਿਪਜਿ ਸਮਾਈ ॥ ਨੈਨਹ ਦੇਖਤ; ਇਹੁ ਜਗੁ ਜਾਈ ॥੧॥**

ਹੇ ਭਾਈ ! ਜਿਹੜਾ ਬ੍ਰਹਮਾ ਦੁਆਰਾ ਸੰਸਾਰ ਉਪਜੈ = ਪੈਦਾ ਹੁੰਦਾ ਹੈ, ਫਿਰ ਨਿਪਜੈ = ਇਸਥਿਤ ਹੁੰਦਾ ਹੈ, ਵਿਸ਼ਨੂੰ ਕਰਕੇ ਪਾਲਣਾ ਹੁੰਦਾ ਹੈ, ਉਸ ਨਿਪਜਿ = ਵਧਦੇ ਹੋਏ ਸੰਸਾਰ ਨੂੰ ਸ਼ਿਵਜੀ ਸਮਾਈ = ਲੈਅ ਕਰ ਰਿਹਾ ਹੈ। ਇਹ ਜੋ ਕੁਝ ਭੀ ਤੁਸੀਂ ਨੈਨਹ = ਨੇਤ੍ਰਾਂ ਦੁਆਰਾ ਦੇਖਤ = ਵੇਖ ਰਹੇ ਹੋ, ਸਾਰਾ ਜਗ = ਜਗਤ ਹੀ ਜਾਈ = ਜਾ ਰਿਹਾ ਹੈ, ਜੋ ਦੇਖਣ ਵਾਲਾ ਪਰਮੇਸ਼ਰ ਹੈ, ਉਹ ਅਦ੍ਰਿਸ਼ਟਾ, ਅਚੱਲ ਰੂਪ ਹੈ।੧।

**ਲਾਜ ਨ ਮਰਹੁ; ਕਹਹੁ ਘਰੁ ਮੇਰਾ ॥ ਅੰਤ ਕੀ ਬਾਰ; ਨਹੀ ਕਛੁ ਤੇਰਾ ॥੧॥ਰਹਾਉ॥**

ਹੇ ਅਗਿਆਨ ਦੇ ਸੰਜੁਗਤ ਪੁਰਸ਼ੋ ! ਲਾਜ = ਲੱਜਿਆ ਦੇ ਸਹਿਤ ਕਿਉਂ ਨਹੀਂ ਮਰਹੁ = ਮਰਦੇ, ਇਸ

ਚਲਾਏ ਮਾਨ ਸੰਸਾਰ ਨੂੰ ਮੇਰਾ ਘਰ ਹੈ, ਮੇਰਾ ਘਰ ਹੈ, ਕਹਹੁ = ਦੱਸਦੇ ਹੋ। ਜਦੋਂ ਅੰਤ ਦਾ ਬਾਰ = ਵੇਲਾ ਆ ਗਿਆ ਤਾਂ ਉਸ ਵੇਲੇ ਤੇਰਾ = ਤੁਹਾਡਾ ਕਛੁ = ਕੋਈ ਵੀ ਪਦਾਰਥ ਨਹੀਂ ਰਹਿਣਾ ॥੧॥ਰਹਾਉ॥

**ਅਨਿਕ ਜਤਨ ਕਰਿ; ਕਾਇਆ ਪਾਲੀ ॥ ਮਰਤੀ ਬਾਰ; ਅਗਨਿ ਸੰਗਿ ਜਾਲੀ ॥੨॥**

ਅਨਿਕ = ਅਨੇਕਾਂ ਜਤਨ = ਉਪਾਵਾਂ ਕਰਿ = ਕਰ ਕੇ ਇਸ ਕਾਇਆ = ਦੇਹੀ ਦੀ ਪਾਲੀ = ਪਾਲਣਾ ਪੋਸ਼ਣਾ ਕਰਨ ਵਿਚ ਲੱਗੇ ਹੋ। ਪਰ ਇਹ ਅੰਤ ਨੂੰ ਮਰਤੀ = ਮਰਨ ਦੇ ਬਾਰ = ਸਮੇਂ ਅਗਨਿ = ਅੱਗ ਦੇ ਸੰਗਿ = ਨਾਲ ਹੀ ਜਾਲੀ = ਸਾੜੀ ਜਾਵੇਗੀ **ਅਥਵਾ** ਜਿਨ੍ਹਾਂ ਨੇ ਅਨਿਕ = ਅਨੇਕਾਂ ਜਤਨ = ਸਾਧਨ ਕਰਿ = ਕਰਕੇ ਜੰਮਣ ਮਰਣ ਤੋਂ ਰਹਿਤ ਅਖੰਡ ਚੇਤਨ ਕਾਇਆ = ਦੇਹ (ਪਾ+ਲੀ) ਪਾ ਲੀ = ਲਈ ਹੈ, ਉਨ੍ਹਾਂ ਦੀ (ਮਰ+ਤੀ) ਤੀ = ਇਸਤਰੀ ਭਾਵ ਮਾਇਆ ਦੀ ਖਿੱਚ ਮਰ ਗਈ ਹੈ ਤੇ ਜੋ ਬਾਰ = ਬਾੜ ਕੀਤੀ ਹੋਈ ਸੀ ਇੰਦ੍ਰਿਆਂ ਦੀ, ਇਨ੍ਹਾਂ ਦੀ ਜਿਹੜੀ ਵਿਸ਼ਿਆਂ ਰੂਪੀ ਤ੍ਰਿਸ਼ਨਾ ਸੀ, ਉਸ ਨੂੰ ਬ੍ਰਹਮ ਅਭਿਆਸ ਰੂਪੀ ਅਗਨਿ = ਅੱਗ ਨਾਲ ਜਾਲੀ = ਸਾੜ ਦਿੱਤਾ ਹੈ ॥੨॥

**ਚੋਆ ਚੰਦਨੁ; ਮਰਦਨ ਅੰਗਾ ॥ ਸੋ ਤਨੁ ਜਲੈ; ਕਾਠ ਕੈ ਸੰਗਾ ॥੩॥**

ਉਹੋ ਹੀ ਮਰਦਨ = ਮਰਦ, ਸੰਤ ਹਨ ਅਤੇ ਵਾਹਿਗੁਰੂ ਦੇ ਅੰਗਾ = ਪਿਆਰੇ ਹਨ, ਉਨ੍ਹਾਂ ਦੇ ਨਾਲ ਮਿਲ ਕਰ ਕੇ ਭਗਤੀ ਰੂਪੀ ਚੰਦਨ ਨੂੰ ਹਿਰਦੇ ਦੇ ਅੰਦਰੋਂ ਪੈਦਾ ਕਰਨ ਰੂਪ ਚੋਆ = ਚੁਵਾਉਣਾ ਕਰੋ। ਅਤੇ ਸੋ = ਉਸ ਤਨੁ = ਸਥੂਲ ਸਰੀਰ ਦਾ ਜਿਹੜਾ ਅਧਿਆਸ ਹੈ, ਇਸ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਕਾਠ = ਲੱਕੜਾਂ ਕੈ = ਦੇ ਸੰਗਾ = ਨਾਲ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਲੈ = ਜਾਲ ਦੇਣਾ ਕਰੋ ॥੩॥

**ਕਹੁ ਕਬੀਰ; ਸੁਨਹੁ ਰੇ ਗੁਨੀਆ ॥ ਬਿਨਸੈਗੋ ਰੂਪੁ; ਦੇਖੈ ਸਭ ਦੁਨੀਆ ॥੪॥੧੧॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਗੁਨੀਆ = ਗੁਣਵਾਨ, ਵੀਚਾਰਵਾਨ ਪੁਰਸ਼ੋ ! ਸਾਡੀ ਵਿਚਾਰ ਦੇ ਤਾਈਂ ਸੁਨਹੁ = ਸੁਣਨਾ ਕਰੋ। ਇਹ ਜਿਤਨਾ ਵੀ ਰੂਪੁ = ਆਕਾਰ ਹੈ, ਸਾਰਾ ਬਿਨਸੈਗੋ = ਨਾਸ ਹੋ ਜਾਵੇਗਾ ਅਤੇ ਸਭ = ਸਾਰੀ ਦੁਨੀਆਂ ਦਾ ਜੋ ਦੇਖੈ = ਦ੍ਰਿਸ਼ਟਾ ਰੂਪ ਅਦ੍ਰਿਸ਼ਟ ਬ੍ਰਹਮ ਹੈ, ਉਹੋ ਹੀ ਅਚੱਲ ਰਹੇਗਾ ॥੪॥੧੧॥

## ਗਉੜੀ ਕਬੀਰ ਜੀ ॥

ਕਬੀਰ ਜੀ ਦੇ ਨਗਰ ਵਿੱਚੋਂ ਜਦੋਂ ਕੋਈ ਮਰ ਜਾਵੇ ਤਾਂ ਇਹ ਉਸ ਲੋਥ ਦੇ ਨਾਲ ਸਿਵਿਆਂ ਤਕ ਜਾਂਦੇ ਸੀ, ਹੁਣ ਕਬੀਰ ਜੀ ਵੈਰਾਗ ਵਾਲੀ ਅਵਸਥਾ ਵਿਚ ਬੈਠੇ ਸਨ, ਕਿਸੇ ਦੇ ਸਸਕਾਰ 'ਤੇ ਨਹੀਂ ਜਾਂਦੇ ਸਨ, ਲੋਕਾਂ ਨੇ ਕਿਹਾ ਕਿ ਕਬੀਰ ਜੀ ਅੱਗੇ ਤਾਂ ਤੁਸੀਂ ਸਸਕਾਰ ਵਾਸਤੇ ਨਾਲ ਜਾਇਆ ਕਰਦੇ ਸੀ, ਹੁਣ ਕਿਉਂ ਨਹੀਂ ਜਾਂਦੇ ? ਤਾਂ ਕਬੀਰ ਸਾਹਿਬ ਜੀ ਆਪਣੀ ਮੌਜ ਵਿਚ ਬੈਠੇ ਹੋਏ ਇਉਂ ਉਚਾਰਨ ਕਰਦੇ ਹਨ :

**ਅਵਰ ਮੂਏ; ਕਿਆ ਸੋਗੁ ਕਰੀਜੈ ॥ ਤਉ ਕੀਜੈ; ਜਉ ਆਪ ਨ ਜੀਜੈ ॥੧॥**

(ਦੂਸਰਾ ਪਾਠ **ਆਪਨ ਜੀਜੈ**)

ਹੇ ਭਾਈ ! ਅਵਰ = ਹੋਰ ਕਿਸ ਦੇ ਮੂਏ = ਮਰੇ ਤੋਂ ਹੁਣ ਕਿਆ = ਕੀ ਸੋਗੁ = ਗ਼ਮ ਕਰੀਜੈ = ਕਰਨਾ ਹੈ। ਜਉ = ਜੇਕਰ ਆਪ ਜੀਜੈ = ਜਿਉਂਦੇ ਨਾ ਰਹਿਣਾ ਹੋਵੇ ਤਉ = ਤਦ ਹੀ ਸੋਗ ਕੀਜੈ = ਕਰੀਏ **ਵਾ:** ਸੋਗ ਤਉ = ਤਾਂ ਕੀਜੈ = ਕਰੀਏ ਜਉ = ਜੇਕਰ ਆਪਨ = ਆਪ ਜੀਜੈ = ਜਿਊਂਦੇ ਰਹਿਣਾ ਹੋਵੇ ॥੧॥

***ਪ੍ਰਸ਼ਨ :*** *ਕਬੀਰ ਜੀ ! ਕੀ ਤੁਸੀਂ ਜਿਊਂਦੇ ਰਹੋਗੇ ?*

***ਉੱਤਰ :***

**ਮੈ ਨ ਮਰਉ; ਮਰਿਬੋ ਸੰਸਾਰਾ ॥ ਅਬ ਮੋਹਿ ਮਿਲਿਓ ਹੈ; ਜੀਆਵਨਹਾਰਾ ॥੧॥ਰਹਾਉ॥**

ਮੈ = ਮੈਂ ਨ = ਨਹੀਂ ਮਰਉ = ਮਰਾਂਗਾ, ਕਿਉਂਕਿ ਮੇਰੇ ਹਿਰਦੇ ਵਿੱਚੋਂ ਸੰਸਾਰਾ = ਜਗਤ ਦਾ ਸਤਪੁਣਾ ਮਰਿਬੋ = ਮਰ ਚੁੱਕਾ ਹੈ। ਅਬ = ਹੁਣ ਮੋਹਿ = ਮੈਨੂੰ ਜੀਆਵਨਹਾਰਾ = ਜਿਊਂਦੇ ਕਰਨ ਵਾਲਾ ਗੁਰਾਂ ਦੁਆਰਾ ਪਰਮੇਸ਼ਰ ਦਾ ਨਾਮ ਮਿਲਿਓ = ਮਿਲ ਗਿਆ ਹੈ **ਵਾ:** ਮੈਨੂੰ ਜੀਵਤ ਕਰਨ ਵਾਲਾ ਬ੍ਰਹਮ ਚੇਤਨ ਮਿਲ ਗਿਆ ਹੈ ॥੧॥ਰਹਾਉ॥

**ਇਆ ਦੇਹੀ; ਪਰਮਲ ਮਹਕੰਦਾ ॥ ਤਾ ਸੁਖ ਬਿਸਰੇ; ਪਰਮਾਨੰਦਾ ॥੨॥**

ਇਸ ਦੇਹੀ = ਸਰੀਰ ਉਪਰ ਜਿਹੜੇ ਲੋਕ ਪਰਮਲ = ਚੰਦਨ ਆਦਿਕ ਦੀਆਂ ਮਹਕੰਦਾ = ਸੁਗੰਧੀਆਂ ਆਦਿਕ ਲਗਾਉਂਦੇ ਹਨ। ਤਾ = ਉਨ੍ਹਾਂ ਲੋਕਾਂ ਤਾਈਂ ਵਿਸ਼ੇ ਸੁਖ ਵਿਚ ਲੱਗਣ ਕਰ ਕੇ ਪਰਮਾਨੰਦਾ = ਬ੍ਰਹਮਾਨੰਦ ਦਾ ਸੁਖ ਬਿਸਰੇ = ਭੁੱਲ ਗਿਆ ਹੈ ॥੨॥

**ਕੂਅਟਾ ਏਕੁ; ਪੰਚ ਪਨਿਹਾਰੀ ॥ ਟੂਟੀ ਲਾਜੁ; ਭਰੈ ਮਤਿ ਹਾਰੀ ॥੩॥**

ਸੰਸਾਰ ਰੂਪੀ ਏਕੁ = ਇਕ ਕੂਅਟਾ = ਖੂਹ ਹੈ, ਇਸ ਦੇ ਵਿਚ ਪੰਚ = ਪੰਜੇ ਗਿਆਨ ਇੰਦ੍ਰੀਆਂ ਵਿਸ਼ੇ ਰੂਪੀ ਪਨਿਹਾਰੀ = ਪਾਣੀ ਭਰਨ ਵਾਲੀਆਂ ਹਨ। ਜਦੋਂ ਉਮਰਾ ਰੂਪੀ ਲਾਜੁ = ਲੱਜ ਟੂਟੀ = ਟੁੱਟ ਜਾਂਦੀ ਹੈ, ਉਦੋਂ ਭਰੈ = ਭਰਨ ਵਾਲੀ ਜਿਹੜੀ ਮਤਿ = ਬੁੱਧੀ ਹੈ, ਇਹ ਵੀ ਹਾਰੀ = ਹਾਰ ਜਾਂਦੀ ਹੈ, ਭਾਵ ਇਸ ਦੇਹ ਵੱਲੋਂ ਉੱਠ ਕੇ ਪਰਲੋਕ ਨੂੰ ਚਲੀ ਜਾਂਦੀ ਹੈ ॥੩॥

**ਕਹੁ ਕਬੀਰ; ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ; ਨਾ ਪਨਿਹਾਰੀ ॥੪॥੧੨॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਇਕ ਬੁਧਿ = ਬੁੱਧੀ ਨੂੰ ਬੀਚਾਰੀ = ਵਿਚਾਰ ਕੇ ਵੇਖਿਆ ਹੈ। ਕਿ ਨਾ ਹੀ ਉਥੇ ਓਹੁ = ਉਹ ਸੰਸਾਰ ਰੂਪੀ ਕੂਅਟਾ = ਖੂਹ ਰਹਿੰਦਾ ਹੈ ਤੇ ਨਾ ਹੀ ਵਿਸ਼ੈ ਰੂਪੀ ਪਨਿਹਾਰੀ = ਪਾਣੀ ਨੂੰ ਭਰਨ ਵਾਲੀਆਂ ਪੰਜੇ ਗਿਆਨ ਇੰਦ੍ਰੀਆਂ ਰਹਿੰਦੀਆਂ ਹਨ ॥੪॥੧੨॥

## ਦੂਸਰਾ ਅਰਥ

**ਅਵਰ ਮੂਏ; ਕਿਆ ਸੋਗੁ ਕਰੀਜੈ ॥ ਤਉ ਕੀਜੈ; ਜਉ ਆਪ ਨ ਜੀਜੈ ॥੧॥**

ਜਦੋਂ ਅਵਰ = ਅਵਰਨ ਮੂਏ = ਮਰ ਜਾਵੇ **ਵਾ:** (ਅ+ਵਰ) ਅ = ਅਗਿਆਨ ਵਰ = ਸ੍ਰੇਸ਼ਟ ਨਹੀਂ ਹੈ, ਜਦੋਂ ਇਹ ਹਿਰਦੇ ਵਿੱਚੋਂ ਨਵਿਰਤ ਹੋ ਜਾਵੇ ਤਾਂ ਫਿਰ ਕਿਆ = ਕੀ ਸੋਗੁ = ਫ਼ਿਕਰ, ਗ਼ਮ ਕਰੀਜੈ = ਕਰਨਾ ਹੈ। ਜਉ = ਜਦੋਂ ਆਪ = ਆਪਾ-ਭਾਵ ਨ = ਨਾ ਜੀਜੈ = ਜਿਊਂਦਾ ਰਹੇ ਭਾਵ ਹੰਕਾਰ ਨਾ ਰਹੇ, ਤਉ = ਤਦੋਂ ਫਿਰ ਉਸ ਪੁਰਖ (ਕੀ+ਜੈ) ਕੀ = ਦੀ ਸਦਾ ਹੀ ਜੈ ਜੈਕਾਰ ਹੁੰਦੀ ਹੈ **ਵਾ:** ਤਉ = ਤੱਤ ਬੇਤਿਆਂ ਦੀ ਸਦਾ ਹੀ ਜੈ ਜੈਕਾਰ ਹੈ ॥੧॥

**ਮੈ ਨ ਮਰਉ; ਮਰਿਬੋ ਸੰਸਾਰਾ ॥ ਅਬ ਮੋਹਿ; ਮਿਲਿਓ ਹੈ ਜੀਆਵਨਹਾਰਾ ॥੧॥ਰਹਾਉ॥**

ਜਿਹੜਾ ਮੈਨ = ਕਾਮ ਦਾ ਫੁਰਨਾ ਸੀ, ਉਹ ਮਰਉ = ਮਰ ਗਿਆ ਹੈ, ਇਸੇ ਕਰਕੇ ਮੇਰਾ ਸੰਸਾਰਾ = ਜਗਤ ਭਾਵ ਭੀ ਮਰਿਬੋ = ਮਰ ਗਿਆ ਹੈ, ਭਾਵ ਜਗਤ ਨੂੰ ਨਾਸ਼ਵੰਤ ਜਾਣ ਲਿਆ ਹੈ। ਅਬ = ਹੁਣ ਮੋਹਿ = ਮੈਨੂੰ ਜੀਆਵਨਹਾਰਾ = ਪਰਮਾਤਮਾ ਹਿਰਦੇ ਵਿਚ ਹੀ ਮਿਲਿਓ = ਪ੍ਰਾਪਤ ਹੋ ਗਿਆ ਹੈ **ਵਾ:** ਉਹ ਜੀਆਵਨਹਾਰਾ = ਬ੍ਰਹਮ ਮੋਹਿ = ਮੇਰੇ ਅਬ = ਹਿਰਦੇ ਵਿਚ ਹੀ ਹੈ, ਇਸ ਸਮਝ ਕਰਕੇ ਮੈਂ ਉਸਨੂੰ ਮਿਲਿਓ = ਮਿਲ ਪਿਆ ਹਾਂ, ਪ੍ਰਾਪਤ ਕਰ ਲਿਆ ਹੈ ॥੧॥ਰਹਾਉ॥

**ਇਆ ਦੇਹੀ ਪਰਮਲ ਮਹਕੰਦਾ ॥ ਤਾ ਸੁਖ ਬਿਸਰੇ ਪਰਮਾਨੰਦਾ ॥੨॥**

ਜਿਨ੍ਹਾਂ ਦੇ ਇਆ = ਇਸ ਮਨੁੱਖਾ ਦੇਹੀ = ਕਾਇਆ, ਸਰੀਰ ਅੰਦਰ ਵੈਰਾਗ ਰੂਪੀ ਪਰਮਲ = ਚੰਦਨ ਮਹਕੰਦਾ = ਮਹਿਕਦਾ ਹੈ, ਉਨ੍ਹਾਂ ਸਤ ਪੁਰਸ਼ਾਂ ਨੂੰ ਪਰਮਾਨੰਦਾ = ਪਰਮ ਅਨੰਦ ਸਰੂਪ ਬ੍ਰਹਮ ਦੀ ਪ੍ਰਾਪਤੀ ਹੋਈ ਹੈ ਤੇ ਹੋਰ ਵਿਸ਼ੇ ਸੁਖ ਬਿਸਰੇ = ਵਿਸਰ ਗਏ ਹਨ ॥੨॥

**ਕੂਅਟਾ ਏਕੁ; ਪੰਚ ਪਨਿਹਾਰੀ ॥ ਟੂਟੀ ਲਾਜੁ ਭਰੈ; ਮਤਿ ਹਾਰੀ ॥੩॥**

ਉਹ ਏਕੁ = ਇਕ ਸਾਧ ਸੰਗਤ ਰੂਪੀ ਕੂਅਟਾ = ਖੂਹ ਹੀ ਸਮਝਦੇ ਹਨ ਅਤੇ ਪੰਚ = ਪੰਜੇ ਤੱਤਾਂ ਦੀ ਧਾਰਨਾ ਰੂਪ, ਸਤ ਅਸੱਤ ਦੀ ਵੀਚਾਰ ਰੂਪ ਪਨਿਹਾਰੀ = ਪਾਣੀ ਭਰਨ ਵਾਲੇ ਹਨ। ਇਸ ਪ੍ਰਕਾਰ ਉਨ੍ਹਾਂ ਦੀ ਲਾਜੁ = ਲੱਜਿਆ ਵੀ ਟੂਟੀ = ਟੁੱਟ ਗਈ ਭਾਵ ਨਵਿਰਤ ਹੋ ਗਈ ਹੈ, ਤੇ ਮਤਿ = ਬੁੱਧੀ, ਦੁਨੀਆਂ ਦੇ ਪਦਾਰਥਾਂ ਰੂਪੀ ਪਾਣੀ ਨੂੰ ਭਰੈ = ਭਰਨ ਵੱਲੋਂ ਹਾਰੀ = ਹਾਰ ਗਈ ਹੈ **ਵਾ:** ਉਹ ਬ੍ਰਹਮਾਨੰਦ ਦੇ ਤਾਈਂ ਭਰੈ = ਭਰਦੇ ਹਨ, ਬ੍ਰਹਮਾਕਾਰ ਬਿਰਤੀ ਹੋਣ ਕਰ ਕੇ, ਉਨ੍ਹਾਂ ਦੀ ਸੰਸਾਰ ਵਾਲੀ ਮਤ ਹਾਰ ਗਈ ਹੈ ॥੩॥

**ਅਥਵਾ** ਸਾਧ ਸੰਗ ਰੂਪੀ ਏਕੁ = ਇਕ ਕੂਅਟਾ = ਖੂਹ ਹੈ, ਇਸ ਦੇ ਵਿੱਚੋਂ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਵੀਚਾਰ ਪਨਿਹਾਰੀ = ਪਾਣੀ ਭਰਨ ਵਾਲੇ ਗੁਣ ਹਨ ਅਤੇ ਜਿਹੜਾ ਦੁਨੀਆਂ ਦੀ ਲਾਜ ਨੂੰ ਛੱਡ ਕੇ, ਅਹੰਕਾਰ ਛੱਡ ਕੇ ਸੰਗਤ ਵਿਚ ਰਹਿਣਾ ਹੈ। ਇਹ ਦੁਨੀਆਂ ਦੀ ਸ਼ਰਮ ਰੂਪੀ ਲੱਜ ਟੂਟੀ = ਟੁੱਟ ਗਈ ਹੈ, ਮਤਿ = ਬੁੱਧੀ, ਜਿਹੜੀ ਪਹਿਲਾਂ ਮਿਥਿਆ ਪਦਾਰਥਾਂ ਨੂੰ ਭਰੈ = ਭਰਦੀ ਸੀ, ਉਸ ਦੇ ਵੱਲੋਂ ਹਾਰੀ = ਹਾਰ ਗਈ ਹੈ ਤੇ ਹੁਣ ਸਤਿਸੰਗਤ ਦੇ ਵਿੱਚੋਂ ਨਾਮ ਰੂਪੀ ਜਲ, ਆਪਣੇ ਹਿਰਦੇ ਰੂਪੀ ਘੜੇ ਵਿਚ ਭਰ ਲਿਆ ਹੈ। ਇਸ ਪ੍ਰਕਾਰ ਉਨ੍ਹਾਂ ਨੂੰ ਅਨੰਦ ਪ੍ਰਾਪਤ ਹੋਇਆ ਹੈ।

**ਅਥਵਾ** ਦਸਮ ਦੁਆਰ ਰੂਪੀ ਇਕ ਕੂਅਟਾ = ਖੂਹ ਹੈ ਤੇ ਪ੍ਰਾਣ, ਉਪਾਨ, ਬਿਆਨ, ਉਦਾਨ, ਸਮਾਨ ਆਦਿਕ ਪੰਚ = ਪੰਜਾਂ ਨੂੰ ਰੋਕਣ ਰੂਪ ਬ੍ਰਹਮਾਕਾਰ ਬਿਰਤੀ ਪਨਿਹਾਰੀ = ਪਾਣੀ ਭਰਨ ਵਾਲੀ ਹੈ। ਉਨ੍ਹਾਂ ਜੋਗੀਆਂ ਦੀ ਸੰਸਾਰਾਕਾਰ ਬਿਰਤੀ ਰੂਪੀ ਲਾਜ = ਲੱਜ ਟੂਟੀ = ਟੁੱਟ ਜਾਂਦੀ ਹੈ ਤੇ ਮਤਿ = ਬੁੱਧੀ ਪਦਾਰਥਾਂ ਦੇ ਚਿੰਤਨ ਕਰਨ ਤੋਂ ਹਾਰੀ = ਹਾਰ ਜਾਂਦੀ ਹੈ ਤੇ ਹਿਰਦੇ ਵਿਚ ਦਸਵੇਂ ਦੁਆਰ ਨੂੰ ਜੋਗਾਨੰਦ ਦੁਆਰਾ ਭਰੇ = ਭਰਦੇ ਹਨ।

**ਅਥਵਾ** ਇਸੇ ਪ੍ਰਕਾਰ ਬ੍ਰਹਮ ਰੂਪੀ ਇਕ ਕੂਅਟਾ = ਖੂਹ ਹੈ, ਪੰਚ = ਪੰਜਾਂ ਤੱਤਾਂ ਦੀ ਧਾਰਨਾ ਭਾਵ ਅਕਾਸ਼ ਵਿੱਚੋਂ "ਨਿਰਖੋਭਤਾ", ਪਵਨ ਵਿੱਚੋਂ "ਨਿਰਲੇਪਤਾ", ਅਗਨੀ ਵਿੱਚੋਂ 'ਪ੍ਰਕਾਸ਼', ਪਾਣੀ ਵਿੱਚੋਂ 'ਸ਼ਾਂਤੀ', ਧਰਤੀ ਵਿੱਚੋਂ 'ਖਿਮਾ' ਇਹ ਪਨਿਹਾਰੀ = ਪਾਣੀ ਭਰਨ ਵਾਲੀਆਂ ਹਨ। ਜਿਨ੍ਹਾਂ ਦੀ ਅਵਿਦਿਆ ਰੂਪੀ ਲਾਜੁ = ਲੱਜ ਟੂਟੀ = ਟੁੱਟ ਗਈ ਹੈ ਅਤੇ ਸੰਸਾਰਾਕਾਰ ਮਤਿ = ਬੁੱਧੀ ਹਾਰੀ = ਹਾਰ ਗਈ ਹੈ, ਉਹ ਬ੍ਰਹਮਾਨੰਦ ਦੇ ਤਾਈਂ ਭਰੈ = ਭਰਨਾ ਕਰਦੇ ਹਨ।

**ਕਹੁ ਕਬੀਰ; ਇਕ ਬੁਧਿ ਬੀਚਾਰੀ ॥ ਨਾ ਓਹੁ ਕੂਅਟਾ; ਨਾ ਪਨਿਹਾਰੀ ॥੪॥੧੨॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਇਕ = ਏਕਤਾ ਵਾਲੀ ਬੁਧਿ = ਬੁੱਧੀ ਤੁਹਾਨੂੰ ਬੀਚਾਰੀ = ਵਿਚਾਰ ਕੇ ਦੱਸੀ ਹੈ। ਨਾ ਓਹੁ = ਉਥੇ ਉਹ ਸੰਸਾਰ ਰੂਪੀ ਕੂਅਟਾ = ਖੂਹ ਹੈ ਤੇ ਨਾਂ ਹੀ ਪੰਜੇ ਗਿਆਨ ਇੰਦ੍ਰੀਆਂ ਪਨਿਹਾਰੀ = ਪਾਣੀ ਭਰਨ ਵਾਲੀਆਂ ਹਨ, ਐਸੇ ਅਨੰਦ ਸਰੂਪ ਪਰਮੇਸ਼ਰ ਵਿਚ ਅਸੀਂ ਲੀਨ ਹਾਂ ॥੪॥੧੨॥

## ਗਉੜੀ ਕਬੀਰ ਜੀ ॥

ਇਸ ਪਾਵਨ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਕਿ ਹੇ ਮਹਾਰਾਜ ਮੇਰੇ 'ਤੇ ਕਿਰਪਾ ਕਰੋ।

**ਅਸਥਾਵਰ ਜੰਗਮ; ਕੀਟ ਪਤੰਗਾ ॥ ਅਨਿਕ ਜਨਮ; ਕੀਏ ਬਹੁ ਰੰਗਾ ॥੧॥**

ਹੇ ਪਰਮੇਸ਼ਰ ! ਅਸਥਾਵਰ = ਇਕ ਥਾਂ ਇਸਥਿਤ ਰਹਿਣ ਵਾਲੇ ਬ੍ਰਿਛ, ਪੱਥਰ ਆਦਿਕ ਜੰਗਮ = ਲੱਤਾਂ ਨਾਲ ਤੁਰਨ ਫਿਰਨ ਵਾਲੇ ਜੀਵ, ਕੀਟ = ਕੀੜੇ ਪਤੰਗਾ = ਪਰਵਾਨੇ, ਭਮੱਕੜ ਆਦਿਕ ਜੂਨਾਂ ਵਿਚ ਅਸੀਂ ਬਹੁ = ਬਹੁਤ ਸਾਰੇ ਮਾਇਆ ਦੇ ਰੰਗਾ = ਤਮਾਸ਼ਿਆਂ ਵਿਚ ਪਇਆਂ ਹੋਇਆਂ ਨੇ ਅਨਿਕ = ਅਨੇਕਾਂ ਜਨਮ ਧਾਰਨ ਕੀਏ = ਕੀਤੇ ਹਨ ॥੧॥

**[ਅੰਗ ੩੨੬]**

**ਐਸੇ ਘਰ; ਹਮ ਬਹੁਤੁ ਬਸਾਏ ॥**
**ਜਬ ਹਮ ਰਾਮ; ਗਰਭ ਹੋਇ ਆਏ ॥੧॥ਰਹਾਉ॥**

ਐਸੇ = ਇਹੋ ਜਿਹੇ ਸਰੀਰਾਂ **ਵਾ:** ਜੂਨੀਆਂ ਰੂਪ ਘਰ ਹਮ = ਅਸੀਂ ਬਹੁਤੁ = ਅਨੇਕਾਂ ਬਸਾਏ = ਵਸਾਉਣੇ ਕੀਤੇ ਹਨ। ਹੇ ਰਾਮ = ਪਰਮੇਸ਼ਰ ! ਜਬ = ਜਦੋਂ ਦੇ ਹਮ = ਅਸੀਂ ਮਾਤਾ ਦੇ ਗਰਭ = ਉਦਰ ਵਿਚ ਹੋਇ = ਹੁੰਦੇ ਆਏ = ਆਏ ਹਾਂ।੧।ਰਹਾਉ।

**ਜੋਗੀ ਜਤੀ ਤਪੀ; ਬ੍ਰਹਮਚਾਰੀ ॥**
**ਕਬਹੂ ਰਾਜਾ ਛਤ੍ਰਪਤਿ; ਕਬਹੂ ਭੇਖਾਰੀ ॥੨॥**

ਕਦੇ ਪੁੰਨਾਂ ਦੇ ਪ੍ਰਤਾਪ ਕਰ ਕੇ ਜੋਗੀ ਬਣ ਕੇ ਜੋਗਾ ਅਭਿਆਸ ਕੀਤਾ, ਕਦੇ ਤਿਆਗੀ ਹੋ ਕੇ ਜਤੀ ਕਹਾਇਆ, ਕਦੇ ਧੂਣੀਆਂ ਤਾਪ ਕੇ ਤਪੀ = ਤਪੀਆ ਕਹਾਇਆ ਤੇ ਕਦੇ ਗ੍ਰਹਿਸਤ ਦਾ ਤਿਆਗ ਕਰ ਕੇ ਬ੍ਰਹਮਚਰਜ ਰੱਖ ਕੇ ਬ੍ਰਹਮਚਾਰੀ ਕਹਾਏ। ਕਬਹੂ = ਕਦੇ ਉੱਤਮ ਕਰਮਾਂ ਕਰਕੇ ਰਾਜ ਭਾਗ ਦੀ ਪ੍ਰਾਪਤੀ ਕਰਕੇ ਰਾਜਾ = ਰਜਵਾੜਿਆਂ ਦਾ ਮਾਲਕ ਕਹਾਇਆ **ਵਾ:** ਰਾਜਾ ਛਤ੍ਰਪਤਿ = ਚੱਕਰਵਰਤੀ ਪਾਤਿਸ਼ਾਹ ਬਣ ਕੇ ਸਾਰੀ ਧਰਤੀ ਦੇ ਮਾਲਕ ਬਣੇ ਤੇ ਕਬਹੂ = ਕਦੇ ਪੁੰਨਾਂ ਤੋਂ ਹੀਣੇ ਹੋ ਕੇ ਭੇਖਾਰੀ = ਮੰਗਤੇ ਬਣ ਕੇ ਭਿਖਿਆ ਹੀ ਮੰਗਦੇ ਫਿਰਦੇ ਰਹੇ ॥੨॥

**ਸਾਕਤ ਮਰਹਿ; ਸੰਤ ਸਭਿ ਜੀਵਹਿ ॥ ਰਾਮ ਰਸਾਇਨੁ; ਰਸਨਾ ਪੀਵਹਿ ॥੩॥**

ਜਿਹੜੇ ਸਾਕਤ = ਕਠੋਰ ਚਿੱਤ ਵਾਲੇ, ਸ਼ਕਤੀ ਦੇ ਉਪਾਸ਼ਕ ਲੋਕ ਹਨ, ਉਹ ਸਾਰੇ ਮਰਹਿ = ਮਰ ਜਾਣ ਤੇ ਸੰਤ = ਸ਼ਾਂਤ ਆਤਮਾ ਮਹਾਂਪੁਰਖ ਸਭਿ = ਸਾਰੇ ਹੀ ਜੀਵਹਿ = ਜਿਊਂਦੇ ਰਹਿਣ।

***ਪ੍ਰਸ਼ਨ :*** *ਹੇ ਕਬੀਰ ਜੀ ! ਇਹ ਬਚਨ ਤੁਸੀਂ ਕਿਉਂ ਕਹੇ ਹਨ ?*

***ਉੱਤਰ :*** ਕਿਉਂਕਿ ਸਾਕਤ ਜੰਮਣ ਮਰਣ ਵਾਲੇ ਪਦਾਰਥਾਂ ਵਿਚ ਚਿਤ ਲਾਉਣ ਕਰਕੇ ਜੰਮਦੇ ਮਰਦੇ ਰਹਿੰਦੇ ਹਨ ਤੇ ਇਨ੍ਹਾਂ ਦੀ ਸੰਗਤ ਕਰ ਕੇ ਹੀ ਜੂਨੀਆਂ ਨੂੰ ਭੋਗਣਾ ਪਿਆ ਹੈ ਅਤੇ ਜੋ ਸੰਤ ਜਨ ਹਨ ਉਹ ਸਦਾ ਹੀ ਜਿਊਂਦੇ ਹਨ, ਕਿਉਂਕਿ ਉਹ ਜੀਵਨ ਰੂਪ ਪਰਮੇਸ਼ਰ ਵਿਚ ਆਪਣੇ ਚਿਤ ਨੂੰ ਜੋੜਦੇ ਹਨ, ਇਸ ਕਰਕੇ ਇਹ ਬਚਨ ਕਹੇ ਹਨ ਅਤੇ ਸੰਤ ਜਨ ਹੀ ਰਸਾਇਨੁ = ਰਸਾਂ ਦੇ ਘਰ ਰਾਮ = ਪਰਮੇਸ਼ਰ ਦੇ ਨਾਮ ਰੂਪੀ ਅੰਮ੍ਰਿਤ ਨੂੰ ਰਸਨਾ = ਜੀਭਾ ਦੁਆਰਾ ਪੀਵਹਿ = ਪੀਂਦੇ ਹਨ ॥੩॥

**ਕਹੁ ਕਬੀਰ; ਪ੍ਰਭ ਕਿਰਪਾ ਕੀਜੈ ॥ ਹਾਰਿ ਪਰੇ; ਅਬ ਪੂਰਾ ਦੀਜੈ ॥੪॥੧੩॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ਤੂੰ ਸਾਡੇ ਉਪਰ ਕਿਰਪਾ = ਦਇਆ

ਦ੍ਰਿਸ਼ਟੀ ਕੀਜੈ = ਕਰਨੀ ਕਰ। ਹੇ ਅੰਤਰਜਾਮੀ ਅਸੀਂ ਜਨਮਾਂ ਜਨਮਾਂਤਰਾਂ 'ਚੋਂ ਹਾਰਿ = ਹਾਰ ਕੇ ਤੇਰੀ ਸ਼ਰਨ ਵਿਚ ਪਰੇ = ਪਏ ਹਾਂ, ਅਬ = ਹੁਣ ਇਸ ਮਾਨਸ ਦੇਹੀ ਵਿਚ ਪੂਰਾ = ਪੂਰਨ ਗਿਆਨ ਦੀਜੈ = ਦੇਣਾ ਕਰੋ ॥੪॥੧੩॥

## ਗਉੜੀ ਕਬੀਰ ਜੀ ਕੀ, ਨਾਲਿ ਰਲਾਇ ਲਿਖਿਆ; ਮਹਲਾ ੫ ॥

ਅੰਤਰਜਾਮੀ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਗਉੜੀ ਰਾਗ ਦੇ ਅੰਦਰ ਭਗਤ ਬਾਣੀ ਲਿਖਾਉਂਦੇ ਹੋਏ, ਇਸ ਚੌਦਵੇਂ ਸ਼ਬਦ ਦੇ ਤਾਈਂ ਆਪਣੇ ਵੱਲੋਂ ਭਗਤ ਕਬੀਰ ਜੀ ਨੂੰ ਸਿਰੋਪਾਉ ਬਖ਼ਸ਼ਦੇ ਹਨ, ਇਹ ਪੰਜਵੇਂ ਪਾਤਿਸ਼ਾਹ ਜੀ ਦਾ ਸ਼ਬਦ ਸੀ ਤੇ ਐਸੇ ਹੀ ਪ੍ਰਕਾਰ ਦਾ ਸ਼ਬਦ ਕਬੀਰ ਜੀ ਦੀ ਰਸਨਾ ਤੋਂ ਨਿਕਲਿਆ ਜਾਣ ਕੇ ਸਤਿਗੁਰੂ ਜੀ ਨੇ ਦੋਵਾਂ ਨੂੰ ਰਲਾ ਕੇ ਕਬੀਰ ਜੀ ਨੂੰ ਸਿਰੋਪਾਉ ਦੇ ਦਿੱਤਾ ਤੇ ਇਹ ਸਿੱਧ ਕੀਤਾ ਕਿ ਭਗਤ ਜਨਾਂ ਦੀ ਬਾਣੀ ਅਤੇ ਗੁਰੂ ਸਾਹਿਬਾਂ ਦੀ ਬਾਣੀ ਇਕ ਹੀ ਹੈ, ਇਹ ਏਕਤਾ ਕਰਨ ਦੀ ਮਹਾਰਾਜ ਨੇ ਸਿੱਖਿਆ ਦਿੱਤੀ ਹੈ, ਐਵੇਂ ਕੋਈ ਭਗਤ ਜਨਾਂ ਦੀ ਬਾਣੀ ਨੂੰ ਵੱਖਰਾ ਨਾ ਸਮਝੇ, ਇਹ ਗੁਰੂ ਜੀ ਦੇ ਦਰ 'ਤੇ ਪ੍ਰਵਾਨ ਹੋਈ ਹੈ। ਜੈਸਾ ਕਿ ਤੀਸਰੇ ਪਾਤਿਸ਼ਾਹ ਨੇ ਵੀ ਬਚਨ ਕਹੇ ਹਨ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥** *(ਸਿਰੀਰਾਗੁ ਮ: ੩, ਅੰਗ ੬੭)*

ਇਹ ਸਾਰਿਆਂ ਦੇ ਗਾਉਣੇ ਜੋਗ ਗੁਰਬਾਣੀ ਦੇ ਨਾਲ ਸਤਿਗੁਰਾਂ ਨੇ ਭਗਤ ਜਨਾਂ ਨੂੰ ਮੇਲਣਾ ਕੀਤਾ ਹੈ, ਜਿਵੇਂ ਗੰਗਾ ਆਦਿਕ ਨਦੀਆਂ ਸਮੁੰਦਰ ਵਿਚ ਰਲ ਕੇ ਸਮੁੰਦਰ ਦਾ ਰੂਪ ਹੋ ਜਾਂਦੀਆਂ ਹਨ, ਇਸ ਤਰ੍ਹਾਂ ਗੁਰੂ ਸਾਹਿਬ ਜੀ ਸਮੁੰਦਰ ਦੀ ਨਿਆਈਂ ਹਨ ਤੇ ਨਦੀਆਂ ਦੀ ਨਿਆਈਂ ਭਗਤ ਜਨ ਉਨ੍ਹਾਂ ਵਿਚ ਮਿਲ ਕਰਕੇ, ਉਨ੍ਹਾਂ ਦਾ ਹੀ ਰੂਪ ਹੋ ਗਏ ਹਨ, ਸੋ ਇਉਂ ਮਹਾਰਾਜ ਏਕਤਾ ਦਿਖਾਉਂਦੇ ਹਨ। ਗਉੜੀ ਕਬੀਰ ਜੀ ਦੇ ਨਾਲ ਰਲਾ ਕੇ ਪੰਜਵੇਂ ਪਾਤਿਸ਼ਾਹ ਜੀ ਨੇ ਆਪਣਾ ਮਹਲਾ ਲਿਖਿਆ ਹੈ।

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਆਪਣੇ ਅਨੰਦ ਵਿਚ ਬੈਠੇ ਸਨ, ਸਤਸੰਗੀ ਲੋਕ ਆਣ ਕੇ ਭਗਤ ਜੀ ਦੇ ਦਰਸ਼ਨ ਕਰਿਆ ਕਰਦੇ ਸਨ, ਤਾਂ ਇਕ ਦਿਨ ਇਕ ਪ੍ਰੇਮੀ ਨੇ ਕਬੀਰ ਜੀ ਦੇ ਪਾਸ ਆਣ ਕੇ ਜੋ ਕਿਹਾ ਉਸ ਨੂੰ ਕਬੀਰ ਸਾਹਿਬ ਕਥਨ ਕਰਦੇ ਹਨ :

## ਐਸੋ ਅਚਰਜੁ; ਦੇਖਿਓ ਕਬੀਰ ॥
## ਦਧਿ ਕੈ ਭੋਲੈ; ਬਿਰੋਲੈ ਨੀਰੁ ॥੧॥ਰਹਾਉ॥

ਹੇ ਕਬੀਰ ਜੀ ! ਮੈਂ ਇਕ ਐਸੋ = ਅਜਿਹਾ ਅਚਰਜੁ = ਅਸਚਰਜ, ਹੈਰਾਨੀਜਨਕ ਕੌਤਕ ਦੇਖਿਓ = ਵੇਖ ਕੇ ਆਇਆਂ ਹਾਂ। ਕਿ ਤੜਕੇ ਇਕ ਮਾਈ ਦਧਿ = ਦਹੀਂ ਕੈ = ਦੇ ਭੋਲੈ = ਭੁਲੇਖੇ ਨੀਰੁ = ਪਾਣੀ ਨੂੰ ਬਿਰੋਲੈ = ਰਿੜਕਦੀ ਪਈ ਸੀ, ਭਾਵ ਦਹੀਂ ਵਾਲੀ ਚਾਟੀ ਦੇ ਨਾਲ ਹੀ ਪਾਣੀ ਵਾਲੀ ਚਾਟੀ ਪਈ ਸੀ ਤੇ ਉਹ ਦੁੱਧ ਦੇ ਭੁਲੇਖੇ ਉਸ ਪਾਣੀ ਨੂੰ ਹੀ ਰਿੜਕਦੀ ਰਹੀ, ਜਦ ਦਿਨ ਚੜ੍ਹੇ ਦੇਖਿਆ ਤਾਂ ਹੈਰਾਨ ਹੋ ਗਈ ਕਿ ਮੱਖਣ ਤਾਂ ਆਇਆ ਹੀ ਨਹੀਂ, ਇਕੱਲੀ ਝੱਗ ਜਿਹੀ ਹੀ ਆਈ ਹੈ ॥੧॥ਰਹਾਉ॥

ਇਕ ਹੋਰ ਪ੍ਰੇਮੀ ਕਹਿੰਦਾ ਹੈ ਕਿ ਕਬੀਰ ਜੀ ਮੈਂ ਵੀ ਕੁਝ ਅਸਚਰਜ ਵੇਖ ਕੇ ਆਇਆ ਹਾਂ, ਕਬੀਰ ਜੀ ਕਹਿੰਦੇ ਕਿ, ਤੂੰ ਕੀ ਵੇਖ ਆਇਆ ਹੈਂ ? ਤਾਂ ਕਹਿੰਦਾ :

## ਹਰੀ ਅੰਗੂਰੀ; ਗਦਹਾ ਚਰੈ ॥ ਨਿਤ ਉਠਿ ਹਾਸੈ; ਹੀਗੈ ਮਰੈ ॥੧॥

(**ਚਰੈ** ਪੋਲਾ ਬੋਲੋ)

ਕਿ ਖੇਤਾਂ ਵਿਚ ਹਰੀ ਅੰਗੂਰੀ = ਨਵੀਂ ਉੱਗੀ ਹੋਈ ਹਰਿਆਵਲ ਭਾਵ ਕਰੂੰਬਲਾਂ ਨੂੰ ਗਦਹਾ = ਗਧਾ

(ਖੋਤਾ) ਚਰੈ = ਚਰ ਰਿਹਾ ਸੀ। ਜੋ ਨਿਤ = ਨਿਤਾਪ੍ਰਤੀ ਉੱਠ ਕੇ ਲੋਕਾਂ ਦੀਆਂ ਖੇਤੀਆਂ ਚਰ ਚਰ ਕੇ ਹਾਸੈ = ਹੱਸਦਾ ਤੇ ਮਗਰੋਂ ਹੀਗੈ = ਹਿਣਕਦਾ ਸੀ, ਉਹ ਅੱਜ ਜ਼ਿਮੀਦਾਰ ਲੋਕਾਂ ਨੇ ਪਕੜ ਕੇ ਬਹੁਤ ਕੁੱਟਿਆ, ਜਿਸ ਕਾਰਨ ਉਹ ਮਰ ਗਿਆ। ਤੀਜਾ ਪ੍ਰੇਮੀ ਬੋਲਿਆ ਕਿ ਮਹਾਰਾਜ ਮੈਂ ਵੀ ਇਕ ਅਸਚਰਜ ਕੌਤਕ ਵੇਖ ਕੇ ਆਇਆ ਹਾਂ॥੧॥

## ਮਾਤਾ ਭੈਸਾ; ਅੰਮੁਹਾ ਜਾਇ ॥ ਕੁਦਿ ਕੁਦਿ ਚਰੈ; ਰਸਾਤਲਿ ਪਾਇ ॥੨॥

(**ਮਾਤਾ** ਕੱਸ ਕੇ ਬੋਲੋ, **ਅੰ-ਮੁਹਾ** ਦਾ ਉਚਾਰਣ ਡੈਸ਼ ਲੱਗਾ ਕੇ ਹੈ)

ਇਕ ਮਾਤਾ = ਮਸਤ ਭੈਸਾ = ਝੋਟਾ ਜੋ ਅੰਮੁਹਾ = ਅਮੋੜ ਹੀ ਜਾਇ = ਜਾਂਦਾ ਸੀ, ਭਾਵ ਹਰ ਇਕ ਨੂੰ ਮਾਰਨ ਪੈਂਦਾ ਸੀ ਤੇ ਕਈਆਂ ਦੇ ਸੱਟਾਂ ਲਾਈਆਂ ਹਨ। ਉਸ ਨੂੰ ਪਕੜਨ ਲਈ ਅੱਜ ਲੋਕਾਂ ਨੇ ਇਕ ਵੱਡਾ ਭਾਰੀ ਟੋਆ ਪੁੱਟ ਲਿਆ ਤੇ ਉਪਰ ਹਰੇ ਭਰੇ ਕੱਖ ਰੱਖ ਦਿੱਤੇ ਤੇ ਜਦੋਂ ਉਹ ਝੋਟਾ ਕੁੱਦ ਕੁੱਦ ਕੇ ਇਸ ਹਰੇ ਘਾਹ ਨੂੰ ਚਰੈ = ਚਰਣ ਲਈ ਆਇਆ ਤਾਂ ਉਹ ਉਸ ਰਸਾਤਲਿ = ਟੋਏ ਦੇ ਵਿਚ ਪਾਇ = ਪੈ ਗਿਆ, ਹੁਣ ਉਥੇ ਹੀ ਜੂੜਿਆ ਰਹੇਗਾ॥੨॥

## ਕਹੁ ਕਬੀਰ; ਪਰਗਟੁ ਭਈ ਖੇਡ ॥ ਲੇਲੇ ਕਉ; ਚੂਘੈ ਨਿਤ ਭੇਡ ॥੩॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੋਰ ਵੀ ਕੁਝ ਅਸਚਰਜ ਵੇਖਿਆ ਹੈ, ਤਾਂ ਇਕ ਪ੍ਰੇਮੀ ਕਹਿੰਦਾ ਕਿ ਹਾਂ ਮਹਾਰਾਜ ਇਹ ਅਸਚਰਜ ਖੇਡ = ਖੇਲ ਪਰਗਟੁ = ਪ੍ਰਗਟ ਭਈ, ਹੋਈ ਹੈ। ਕਿ ਮਹਾਰਾਜ ਭੇਡਾਂ ਨੂੰ ਲੇਲੇ ਚੁੰਘਦੇ ਹੁੰਦੇ ਹਨ, ਪ੍ਰੰਤੂ ਅਸੀਂ ਅੱਜ ਨਿਤ = ਨਿਤਾਪ੍ਰਤੀ ਲੇਲੇ = ਲੇਲਿਆਂ ਦੇ ਕਉ = ਤਾਈਂ ਭੇਡਾਂ ਨੂੰ ਚੂਘੈ = ਚੁੰਘਦੇ ਵੇਖ ਕੇ ਆਏ ਹਾਂ॥੩॥

## ਰਾਮ ਰਮਤ; ਮਤਿ ਪਰਗਟੀਆਈ ॥
## ਕਹੁ ਕਬੀਰ; ਗੁਰਿ ਸੋਝੀ ਪਾਈ ॥੪॥੧॥੧੪॥

ਰਾਮ = ਪਰਮੇਸ਼ਰ ਦੇ ਨਾਮ ਨੂੰ ਰਮਤ = ਉਚਾਰਨੇ ਕਰਕੇ ਸਾਡੇ ਅੰਦਰ ਇਹ ਮਤਿ = ਬੁੱਧ ਪਰਗਟੀ = ਪ੍ਰਗਟ ਹੋ ਆਈ ਹੈ। ਕਬੀਰ ਜੀ ਕਥਨ ਕਰਦੇ ਹਨ ਕਿ ਤੁਹਾਡੀਆਂ ਗੱਲਾਂ ਸੁਣ ਕੇ ਗੁਰਿ = ਗੁਰਾਂ ਨੇ ਸਾਨੂੰ ਸੋਝੀ = ਗਿਆਤ ਪਾਈ = ਪਾਉਣਾ ਕੀਤੀ ਹੈ ਕਿ ਇਹ ਜੋ ਤੁਸੀਂ ਦੁਨੀਆਂ ਦਾ ਅਸਚਰਜਤਾ ਵਾਲਾ ਹਾਲ ਦੱਸਿਆ ਹੈ, ਹੁਣ ਅਸੀਂ ਤੁਹਾਨੂੰ ਦੱਸਦੇ ਹਾਂ॥੪॥੧॥੧੪॥

### ਦੂਸਰਾ ਅਰਥ[1]

### ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥

ਕਬੀਰ ਜੀ ਕਥਨ ਕਰਦੇ ਹਨ ਕਿ ਹੇ ਪ੍ਰੇਮੀ ਜਨੋਂ ਮੈਂ ਵੀ ਐਸੋ = ਅਜਿਹਾ ਅਚਰਜੁ = ਅਸਚਰਜ ਦੇਖਿਓ = ਵੇਖਿਆ ਹੈ, ਤੁਸੀਂ ਸੁਣੋ। ਇਹ ਜੀਵ ਨਿਸ਼ਕਾਮ ਕਰਮਾਂ ਰੂਪੀ ਦਧਿ = ਦਹੀਂ ਕੈ = ਦੇ ਭੋਲੈ = ਭੁਲੇਖੇ **ਵਾ:** ਨਿਸ਼ਕਾਮ ਕਰਮਾਂ ਨੂੰ ਭੁਲਾ ਕੇ ਸਕਾਮ ਕਰਮਾਂ ਰੂਪੀ ਨੀਰੁ = ਪਾਣੀ ਨੂੰ ਬਿਰੋਲੈ = ਰਿੜਕਦਾ ਪਿਆ ਹੈ, ਜਿਸ ਵਿੱਚੋਂ ਵਿਸ਼ਿਆਂ ਰੂਪੀ ਝੱਗ ਤੋਂ ਬਗ਼ੈਰ ਹੋਰ ਕੁਝ ਨਹੀਂ ਨਿਕਲਣਾ। ਅਰਥਾਤ ਦਹੀ ਦੇ ਭੁਲੇਖੇ ਪਾਣੀ ਰਿੜਕਣਾ ਭੁੱਲ ਵਿਚ ਪਏ ਹੋਏ ਮਨੁੱਖ ਦਾ ਕੰਮ ਹੁੰਦਾ ਹੈ, ਉਸ ਦਾ ਫਲ ਕੀਤੀ ਹੋਈ ਮਿਹਨਤ ਦਾ ਨਿਸਫਲ

---

੧. ਇਸ ਸ਼ਬਦ ਦੇ ਅਰਥ ਅਤੇ ਭਾਵ ਵਿਸ਼ੇਸ਼ ਕਰ ਕੇ ਲੱਛਣਾਂ ਬਿਰਤੀ ਦੁਆਰਾ ਖੁੱਲ੍ਹਦੇ ਹਨ ਇਹ ਸ਼ਬਦ ਬੁਝਾਰਤ ਵਾਂਗੂੰ ਹੈ। ਲੱਛਣਾਂ ਅਤੇ ਅਸਚਰਜਤਾ ਦਾ ਰੂਪ ਬੰਨ੍ਹ ਕੇ ਸ਼ਬਦ ਵਿਚ ਮਿਸਾਲਾਂ ਦਿੱਤੀਆਂ ਹਨ, ਜਿਸ ਤੋਂ ਭਾਵ ਨੂੰ ਸਮਝਾਇਆ ਜਾ ਸਕੇ।

ਹੋ ਜਾਣਾ ਹੈ, ਇਸ ਤੋਂ ਭਾਵ ਉਸ ਮਨੁੱਖ ਦਾ ਹੈ ਜੋ ਪਦਾਰਥਾਂ ਦੀ ਪ੍ਰਾਪਤੀ ਤੇ ਮਾਇਕੀ ਭੋਗਾਂ ਲਈ ਸਾਰਾ ਬਲ ਖ਼ਰਚ ਦਿੰਦਾ ਹੈ, ਪਰ ਮਰਨ ਸਮੇਂ ਨਾ ਤਾਂ ਪਦਾਰਥ ਨਾਲ ਜਾਂਦੇ ਹਨ ਨਾ ਹੀ ਭੋਗਾਂ ਦਾ ਰਸ ਨਾਲ ਜਾਂਦਾ ਹੈ। ਇਸ ਪ੍ਰਕਾਰ ਉਸ ਦੀ ਸਾਰੀ ਉਮਰ ਦੀ ਪਦਾਰਥਾਂ ਲਈ ਕੀਤੀ ਹੋਈ ਮਿਹਨਤ ਪਾਣੀ ਰਿੜਕਣ ਵਾਂਗੂੰ ਨਿਸਫਲ ਚਲੀ ਜਾਂਦੀ ਹੈ। ਜੇਕਰ ਮਨੁੱਖ ਨਾਮ, ਪਰਮੇਸ਼ਰ ਦਾ ਜਸ, ਗਿਆਨ ਦੀ ਪ੍ਰਾਪਤੀ ਲਈ ਸਮਾਂ ਲਾਉਂਦਾ ਤਾਂ ਉਸ ਦਾ ਫਲ ਪਰਮ ਪਦ ਦੀ ਪ੍ਰਾਪਤੀ ਹੁੰਦਾ ਤੇ ਉਸ ਦੀ ਸਾਰੀ ਮਿਹਨਤ ਸਫਲੀ ਹੁੰਦੀ ॥੧॥ਰਹਾਉ॥

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥**

ਜਿਹੜੇ ਲੋਕ ਪਰਾਏ ਹੱਕ ਪਰਾਏ ਰੂਪਾਂ ਨੂੰ ਤੱਕਣ ਰੂਪ ਹਰੀ ਅੰਗੂਰੀ = ਨਵੀਂ ਉਗਰੀ ਹੋਈ ਖੇਤੀ ਨੂੰ ਗਦਹਾ = ਖੋਤੇ ਦੀ ਨਿਆਈਂ ਚਰੈ = ਚਰਦੇ ਭਾਵ ਖਾਂਦੇ ਹਨ, ਤੱਕਦੇ ਹਨ। ਉਹ ਨਿਤ = ਨਿਤਾਪ੍ਰਤੀ ਹੀ ਉਠਿ = ਉੱਠ ਕੇ ਹਾਸੈ = ਹੱਸਦੇ ਹਨ ਤੇ ਹੀਗੈ = ਹੰਕਾਰ ਕਰਦੇ ਹਨ ਕਿ ਸਾਡੇ ਜਿਤਨੇ ਵਿਸ਼ੇ ਭੋਗ ਕਿਸੇ ਨੇ ਵੀ ਨਹੀਂ ਭੋਗਣੇ, ਇਉਂ ਅੰਤ ਨੂੰ ਨਿਸਫਲ ਹੀ ਮਰ ਜਾਂਦੇ ਹਨ। ਅਰਥਾਤ ਖੋਤੇ ਦੇ ਲੱਛਣ ਕਾਮੀ ਜੀਵ ਪਰ ਢੁੱਕਦੇ ਹਨ ਜੋ ਅਨੇਕਾਂ ਵਾਰ ਸਾਰੀ ਉਮਰ ਕਾਮ ਨੂੰ ਭੋਗਦਾ ਹੋਇਆ ਕਦੇ ਰੱਜਦਾ ਹੀ ਨਹੀਂ ਹਰ ਭੋਗ ਵੇਲੇ ਉਸ ਨੂੰ ਇਉਂ ਲਪਟਦਾ ਹੈ ਜਿਵੇਂ ਕੋਈ ਨਵੀਂ ਚੀਜ਼ ਲੱਭੀ ਹੋਵੇ, ਭੋਗਾਂ ਵਿਚ ਹੀ ਹਮੇਸ਼ਾਂ ਖ਼ੁਸ਼ੀ ਮਨਾਉਂਦਾ ਰਹਿੰਦਾ ਹੈ ਪਰ ਭੋਗਾਂ ਦਾ ਅੰਤਮ ਫਲ ਸਰੀਰ ਦਾ ਥੱਕਣਾ, ਰੋਗੀ ਹੋਣਾ ਤੇ ਮਰਨਾ ਹੈ ਜੋ ਭੋਗ ਸਰੀਰ ਨੂੰ ਖਾਰ ਦਿੰਦੇ ਹਨ ਉਨ੍ਹਾਂ ਵਿਚ ਅਤਿਅੰਤ ਲੰਪਟ ਹੋ ਕੇ ਹੱਸਣਾ ਹੀਂਗਣਾ ਤੇ ਮਰਨਾ ਇਕ ਕਾਮੀ ਪੁਰਖ ਦੀ ਮੂਰਖਤਾ ਹੈ ॥੧॥

**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**

ਜਿਹੜਾ ਆਦਮੀ ਮਾਤਾ = ਮਸਤ ਭੈਸਾ = ਭੈਸੇ, ਝੋਟੇ ਦੀ ਨਿਆਈਂ ਅੰਮੁਹਾ = ਅਮੋੜ ਹੋ ਕੇ ਹੋਰਨਾਂ ਦੇ ਹੱਕਾਂ ਨੂੰ ਲਿਤਾੜਦਾ ਫਿਰਦਾ ਹੈ, ਭਾਵ ਅਮੋੜ ਹੋ ਕੇ ਤੁਰਿਆ ਫਿਰਦਾ ਰਹਿੰਦਾ ਹੈ ਕਿ ਮੈਂ ਚਾਹਾਂ ਤਾਂ ਜਿਸ ਨੂੰ ਮਰਜ਼ੀ ਕੈਦ ਕਰਵਾ ਦਿਆਂ, ਜਿਸ ਨੂੰ ਮਰਜ਼ੀ ਰਿਹਾਅ ਕਰਾ ਦਿਆਂ, ਇਸ ਤਰ੍ਹਾਂ ਅਮੋੜ ਹੋ ਕੇ ਮਸਤ ਝੋਟੇ ਵਾਂਗੂ ਫਿਰਦਾ ਹੈ।

ਉਹ ਪਰਾਏ ਹੱਕਾਂ ਰੂਪੀ ਬੇਗਾਨੀਆਂ ਖੇਤੀਆਂ ਨੂੰ ਕੁੱਦ ਕੁੱਦ ਕੇ ਚਰੈ = ਚਰ ਜਾਂਦਾ ਹੈ, ਭਾਵ ਖਾ ਜਾਂਦਾ ਹੈ, ਫਿਰ ਅੰਤ ਨੂੰ ਉਸ ਨੂੰ ਨਰਕ ਰੂਪੀ ਰਸਾਤਲਿ = ਟੋਏ ਵਿਚ ਪਾਇ = ਪਾਇਆ ਜਾਂਦਾ ਹੈ। ਅਰਥਾਤ ਇਹ ਲੱਛਣ ਮਹਾਂਹੰਕਾਰੀ ਪੁਰਖ ਉੱਤੇ ਢੁੱਕਦੇ ਹਨ, ਜੋ ਹੈਂਕੜ ਦਾ ਭਰਿਆ ਹੋਇਆ ਕਿਸੇ ਬਜ਼ੁਰਗ, ਮਹਾਤਮਾ ਜਾਂ ਸੱਤ ਸ਼ਾਸਤਰਾਂ ਦੇ ਉਪਦੇਸ਼ ਦੀ ਪਰਵਾਹ ਨਾ ਕਰਕੇ ਅਵੈੜੇ ਰਾਹੀਂ ਹੀ ਭੱਜ ਭੱਜ ਮੰਨ ਮੰਨੇ ਭੋਗ ਭੋਗਦਾ ਅਤੇ ਹੈਂਕੜਾ ਕਰ ਕਰ ਕੇ ਬਲ ਬੁੱਧ ਬੇਅਰਥ ਗਵਾਉਂਦਾ ਹੈ ਅੰਤ ਉਹ ਕਿਸੇ ਨਾ ਕਿਸੇ ਵੇਲੇ ਆਪਣੇ ਹੀ ਅਵੈੜਪੁਣੇ ਦਾ ਸ਼ਿਕਾਰ ਹੋ ਕੇ ਮਰ ਕੇ ਨਰਕਾਂ ਨੂੰ ਪੈ ਜਾਂਦਾ ਹੈ ॥੨॥

**ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥**

ਕਬੀਰ ਜੀ ਕਥਨ ਕਰਦੇ ਹਨ ਕਿ ਬੜੀ ਅਸਚਰਜ ਖੇਡ = ਖੇਲ ਪਰਗਟ = ਪ੍ਰਗਟ ਭਈ = ਹੋ ਗਈ ਹੈ ਕਿ ਭੇਡ ਦੀ ਨਿਆਈਂ ਮਾਤਾ ਪਿਤਾ ਆਪਣੇ ਲੇਲੇ = ਧੀਆਂ ਪੁੱਤਰਾਂ ਕੋਲੋਂ ਪੈਸੇ ਲੈ ਕੇ ਆਪਣਾ ਢਿੱਡ ਭਰਨ ਰੂਪ ਉਨ੍ਹਾਂ ਤਾਈਂ ਨਿਤਾਪ੍ਰਤੀ ਚੂਘੈ = ਚੁੰਘ ਰਹੇ ਹਨ **ਵਾ:** ਭੇਡ ਦੀ ਨਿਆਈਂ ਬੁੱਧੀ, ਆਪਣੇ ਤੋਂ ਪੈਦਾ ਹੋਏ ਪਦਾਰਥਾਂ ਰੂਪੀ ਲੇਲੇ ਨੂੰ ਹਰ ਵਕਤ ਚੂਘੈ = ਚੁੰਘ ਰਹੀ ਹੈ ਭਾਵ ਗ੍ਰਹਿਣ ਕਰ ਰਹੀ ਹੈ **ਵਾ:** ਅਵਿਦਿਆ ਰੂਪੀ ਭੇਡ ਤੋਂ ਪੈਦਾ ਹੋਏ ਲੇਲੇ ਭਾਵ ਜੀਵਾਂ ਨੂੰ ਹੀ ਹਰ ਵਕਤ ਚੁੰਘੀ ਜਾ ਰਹੀ ਹੈ, ਭਾਵ ਭੋਗਾਂ ਵਿਚ ਲਾਇਆ ਹੋਇਆ ਹੈ। ਅਰਥਾਤ ਭੇਡ ਬੱਚਾ ਪੈਦਾ ਕਰਕੇ ਲੇਲੇ ਨੂੰ ਆਪਣਾ ਦੁੱਧ ਚੁੰਘਾ ਕੇ ਪਾਲਦੀ ਹੈ, ਪਰ ਇਥੇ ਭੇਡ ਲੇਲੇ ਨੂੰ ਚੁੰਘ ਰਹੀ ਕਥਨ ਕੀਤੀ ਹੈ ਜੋ ਅਸਚਰਜ ਬਾਤ ਹੈ, ਪਰ ਵੀਚਾਰ ਕੀਤਿਆਂ ਇਹ ਲੱਛਣ ਮਾਇਆ ਤੇ ਜੀਵ ਉੱਪਰ ਢੁੱਕਦਾ ਹੈ, ਇਸ ਹਿਸਾਬ ਨਾਲ ਮਾਇਆ ਨੇ ਜੀਵ ਜਣਿਆ ਸੀ ਜੋ ਜੀਵ ਇਸ

ਦਾ ਲੇਲਾ ਜਾਂ ਬੱਚਾ ਹੋਇਆ। ਮਾਇਆ ਨੂੰ ਚਾਹੀਦਾ ਸੀ ਕਿ ਇਸ ਨੂੰ ਪਾਲਦੀ ਪਰ ਉਲਟਾ ਮਾਇਆ ਇਸ ਨੂੰ ਚੁੰਘ ਰਹੀ ਹੈ, ਮਾਇਆ ਕਿਹੜੀ ਹੋਈ ? ਜੀਵ ਦੀ ਭੇਦ ਬੁੱਧੀ ਇਸ ਨੇ ਆਤਮਾ ਨੂੰ ਜੀਵ ਬਣਾਇਆ ਸੀ, ਇਹ ਉਲਟਾ ਜੀਵ ਨੂੰ ਹੀ ਹੋਰ ਨੀਵਾਂ ਕਰ ਰਹੀ ਹੈ ਭਾਵ ਵਿਸ਼ੇ ਵਾਸ਼ਨਾ ਤੇ ਵਿਕਾਰਾਂ ਵਿਚ ਪਾ ਕੇ ਜੀਵਾਂ ਦੇ ਦੈਵੀ ਗੁਣ ਖਾ ਰਹੀ ਹੈ, ਭੇਦ ਬੁੱਧੀ ਵਾਲਾ ਜੀਵ ਵਾਸ਼ਨਾ ਅਧੀਨ ਹੋ ਕੇ ਵਿਸ਼ੇ ਲੋਚਦਾ, ਵਿਸ਼ੇ ਭੋਗਦਾ, ਵਿਕਾਰਾਂ ਵਿਚ ਪੈ ਪੈ ਕੇ ਹੋਰ ਨੀਵਾਂ ਹੁੰਦਾ ਅੰਤ ਨੂੰ ਹਾਰ ਹੁੱਟ ਬੇਅਰਥ ਮਿਹਨਤ ਵਿਚ ਜੀਵਨ ਬਤਾ ਕੇ ਮਰ ਜਾਂਦਾ ਹੈ ॥੩॥

**ਰਾਮ ਰਮਤ ਮਤਿ ਪਰਗਟੀਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥**

ਇਸ ਪ੍ਰਕਾਰ ਰਾਮ = ਪਰਮੇਸ਼ਰ ਦਾ ਨਾਮ ਰਮਤ = ਉਚਾਰਨੇ ਕਰਕੇ ਸਾਡੇ ਅੰਦਰ ਮਤਿ = ਸ਼ੁੱਧ ਬੁੱਧੀ, ਗੁਰਮਤ ਪਰਗਟੀ = ਪ੍ਰਗਟ ਹੋ ਆਈ ਹੈ। ਕਬੀਰ ਜੀ ਕਥਨ ਕਰਦੇ ਹਨ ਕਿ ਗੁਰ = ਗੁਰਾਂ ਨੇ ਸਾਡੇ ਤਾਈਂ ਇਹ ਸੋਝੀ ਪਾਈ = ਪਾ ਦਿੱਤੀ ਹੈ ॥੪॥੧॥੧੪॥

## ਤੀਸਰਾ ਅਰਥ

**ਐਸੋ ਅਚਰਜੁ ਦੇਖਿਓ ਕਬੀਰ ॥ ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥**

ਕਬੀਰ ਜੀ ਕਥਨ ਕਰਦੇ ਹਨ ਕਿ ਐਸੋ = ਅਜਿਹਾ ਜੋ ਅਚਰਜੁ = ਅਸਚਰਜ ਰੂਪ ਬ੍ਰਹਮ ਹੈ, ਉਸ ਨੂੰ ਅਸੀਂ ਦੇਖਿਓ = ਦੇਖਣਾ ਕੀਤਾ ਹੈ। ਉਸੇ ਵਕਤ ਹੀ ਅਸੀਂ ਨੀਰੁ = ਪਾਣੀ ਦੀ ਨਿਆਈਂ ਸਕਾਮ ਕਰਮਾਂ ਨੂੰ ਭੋਲੈ = ਭੁਲਾ ਦਿੱਤਾ ਹੈ ਤੇ ਦੇਹ ਰੂਪੀ ਚਾਟੀ ਵਿਚ ਨਿਸ਼ਕਾਮ ਕਰਮਾਂ ਰੂਪੀ ਦਧਿ = ਦਹੀਂ ਦੇ ਤਾਈਂ, ਬਿਬੇਕ ਰੂਪੀ ਮਧਾਣੀ ਪਾ ਕੇ ਬਿਰੋਲੈ = ਰਿੜਕਣਾ ਕਰਦੇ ਹਾਂ, ਜਿਸ ਵਿੱਚੋਂ ਬ੍ਰਹਮਾਨੰਦ ਰੂਪੀ ਮੱਖਣ ਨਿਕਲ ਆਉਂਦਾ ਹੈ ॥੧॥ਰਹਾਉ॥

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥**

ਹਰੀ = ਪਰਮੇਸ਼ਰ ਜੋ (ਅੰਗ+ਊਰੀ) ਅੰਗ = ਪਿਆਰਾ ਹੈ ਅਤੇ ਸਾਰਿਆਂ ਦੇ ਊਰੀ = ਹਿਰਦਿਆਂ ਦੇ ਵਿਚ ਹੈ, ਇਹ ਜਾਣ ਲਿਆ ਅਤੇ ਹੁਣ ਉਸ ਵਿਚ ਹੀ ਚਰੈ = ਵਿਚਰਦੇ ਹਾਂ ਅਤੇ ਸਾਰੇ (ਗਦ+ਹਾ) ਗਦ = ਦੁਖ ਹਾ = ਨਾਸ ਹੋ ਗਏ ਹਨ। ਜਿਹੜਾ ਪਹਿਲਾਂ ਸੰਸਾਰ ਨੂੰ ਨਿਤ = ਇਸਥਿਤ ਰੂਪ ਮੰਨੀ ਬੈਠੇ ਸੀ, ਹੁਣ ਇਹ ਸੰਸਾ ਉਠਿ = ਉੱਠ ਗਿਆ ਹੈ, ਨਵਿਰਤ ਹੋ ਗਿਆ ਹੈ, ਬ੍ਰਹਮਾਨੰਦ ਨੂੰ ਪਾ ਕੇ ਹਾਸੈ = ਹੱਸਦੇ ਹਾਂ ਅਤੇ ਸਾਡਾ ਹੀਗੈ = ਹੰਕਾਰ ਵੀ ਮਰੈ = ਮਰ ਗਿਆ ਹੈ ॥੧॥

**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**

ਸਾਡਾ ਚਿੱਤ ਪਰਮੇਸ਼ਰ ਦੇ (ਭੈ+ਸਾ) ਭੈ = ਡਰ ਦੇ ਸਾ = ਸਹਿਤ ਹੋ ਕੇ ਮਾਤਾ = ਮਸਤ ਹੋ ਗਿਆ ਹੈ ਤੇ ਅੰਮੁਹਾ = ਨਿਰਮੋਹ ਅਵਸਥਾ ਵਿਚ ਜਾਇ = ਜਾ ਰਿਹਾ ਹੈ, ਸਥੂਲ ਦੇਹ ਅਭਿਮਾਨ ਵੱਲੋਂ ਵੀ ਕੁਦਿ = ਉੱਛਲ ਕੇ ਅਤੇ ਸੂਖਮ ਵਾਸ਼ਨਾ ਵੱਲੋਂ ਵੀ ਕੁਦਿ = ਉੱਛਲ ਕੇ ਤੁਰੀਆ ਪਦ ਵਿਚ ਚਰੈ = ਚੜ੍ਹ ਗਿਆ ਹੈ। (ਰਸਾ+ਤਲਿ) ਰਸਾ = ਭੂਮਾ ਰੂਪ ਬ੍ਰਹਮ ਦੇ ਤਾਈਂ ਹਿਰਦੇ ਦੇ ਤਲਿ = ਅਸਥਾਨ ਵਿਚ ਪਾਇ = ਪ੍ਰਾਪਤ ਕਰ ਲਿਆ ਹੈ **ਵਾ:** ਰਸਾ = ਧਰਤੀ ਆਦਿਕ ਦੇ ਜਿੰਨੇ ਵੀ ਪਦਾਰਥ ਹਨ **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ੇ ਹਨ, ਇਨ੍ਹਾਂ ਨੂੰ ਸਮ ਦਮ ਸਾਧਨਾ ਰੂਪ ਤਲਿ = ਤਲੀਆਂ ਦੇ ਥੱਲੇ ਪਾਇ = ਪਾ ਦਿੱਤਾ ਹੈ ॥੨॥

**ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਬ੍ਰਹਮ ਵਿਦਿਆ ਕਰਕੇ, ਜਿਹੜਾ ਸੰਸਾਰ ਪਹਿਲਾਂ

ਸੱਚਾ ਪ੍ਰਤੀਤ ਹੁੰਦਾ ਸੀ, ਹੁਣ ਮਿਥਿਆ ਨਿਸਚੇ ਪ੍ਰਤੀਤ ਹੋਣ ਲੱਗ ਪਿਆ ਹੈ, ਇਹ ਖੇਡ ਪ੍ਰਗਟ ਭਈ = ਹੋ ਗਈ ਹੈ। ਪਹਿਲਾਂ ਜੋ ਬੁੱਧੀ ਪਦਾਰਥਾਂ ਨੂੰ ਚੁੰਘਦੀ ਰਹਿੰਦੀ ਸੀ, ਹੁਣ ਨਿਤ = ਨਿਤਯ ਸਰੂਪ ਦੇ ਨਾਲ ਭੇਡ = ਭੇਟ ਭਾਵ ਮਿਲਣੇ ਕਰਕੇ ਸਤਿਸੰਗਤ ਦੁਆਰਾ ਬ੍ਰਹਮਾਨੰਦ ਨੂੰ (ਲੇ+ਲੇ) ਲੈ ਲੈ ਕਰ ਕੇ (ਚੂ+ਘੈ) ਚੂ = ਪੁਨਾ ਘੈ = ਤ੍ਰਿਪਤ ਹੋ ਗਏ ਹਾਂ ॥੩॥ ***ਨੋਟ :*** ਟੈਂਕਾ, ਠੱਠਾ, ਡੱਡਾ, ਢੱਢਾ ਆਦਿਕ ਸਵਰਨੀ ਅੱਖਰ ਹਨ।

**ਰਾਮ ਰਮਤ ਮਤਿ ਪਰਗਟੀਆਈ ॥ ਕਹੁ ਕਬੀਰ ਗੁਰਿ ਸੋਝੀ ਪਾਈ ॥੪॥੧॥੧੪॥**

ਇਸ ਪ੍ਰਕਾਰ ਰਾਮ = ਪਰਮੇਸ਼ਰ ਦੇ ਗੁਣਾਂ ਨੂੰ ਰਮਤ = ਉਚਾਰਨੇ ਕਰ ਕੇ ਮਤਿ = ਆਤਮ ਵਿਸ਼ੈਣੀ ਬੁੱਧ ਪਰਗਟੀਆਈ = ਪ੍ਰਗਟ ਹੋ ਆਈ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਸਾਨੂੰ ਗੁਰਿ = ਗੁਰਾਂ ਨੇ ਸਰੂਪ ਦੀ ਸੋਝੀ = ਸਮਝ ਪਾਈ = ਪਾ ਦਿੱਤੀ ਹੈ ॥੪॥੧॥੧੪॥

## ਚੌਥਾ ਅਰਥ

(ਅਰਥ ਇਹੋ ਹੀ ਹਨ ਅੱਗੇ ਅੰਨਵੈ ਅਨੁਸਾਰ ਇਸ ਪ੍ਰਕਾਰ ਕਰਨੇ।)

**ਕਹੁ ਕਬੀਰ ਗੁਰਿ ਸੋਝੀ ਪਾਈ ॥ ਰਾਮ ਰਮਤ ਮਤਿ ਪਰਗਟੀਆਈ ॥**

ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਦੋਂ ਗੁਰਾਂ ਤੋਂ ਸੋਝੀ = ਗਿਆਤ ਪਾਈ ਤਦੋਂ ਰਾਮ = ਪਰਮੇਸ਼ਰ ਨੂੰ ਸਾਰੇ ਰਮਤ = ਰਮਿਆ ਹੋਇਆ ਜਾਣਿਆ ਤੇ ਮਤਿ = ਗੁਰਮਤਿ ਹਿਰਦੇ ਦੇ ਅੰਦਰ ਹੀ ਪ੍ਰਗਟ ਹੋ ਆਈ।

**ਕਹੁ ਕਬੀਰ ਪਰਗਟੁ ਭਈ ਖੇਡ ॥ ਲੇਲੇ ਕਉ ਚੂਘੈ ਨਿਤ ਭੇਡ ॥੩॥**

ਕਬੀਰ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੀ ਜੋਤ ਸਾਰੇ ਪਰਗਟੁ = ਪ੍ਰਗਟ ਭਈ = ਹੋ ਆਈ ਹੈ, ਐਸੀ ਖੇਡ ਹੈ। ਸੰਗਤ ਦੇ ਨਾਲ ਭੇਡ = ਭੇਟ ਭਾਵ ਮਿਲ ਕਰਕੇ ਨਿਤ = ਨਿਤਾਪ੍ਰਤੀ ਬ੍ਰਹਮਾਨੰਦ ਦੇ ਕਉ = ਤਾਈਂ (ਲੇ+ਲੇ) ਲੈ ਲੈ ਕੇ ਚੂ = ਪੁਨਾ ਘੈ = ਰੱਜ ਗਏ ਹਾਂ ॥੩॥

**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**

ਪਹਿਲਾ ਭੈਸਾ = ਝੋਟੇ ਦੀ ਨਿਆਈਂ ਅੰਮੁਹਾ = ਅਮੋੜ ਹੋਇਆ ਮਨ ਸੰਸਾਰ ਵਿਚ ਮਾਤਾ = ਮਸਤ ਹੋਇਆਂ ਤੁਰਿਆ ਜਾਇ = ਜਾਂਦਾ ਸੀ **ਵਾ:** ਹੁਣ (ਭੈ+ਸਾ) ਭੈ ਦੇ ਸਹਿਤ ਹੋ ਕੇ ਅੰਮੁਹਾ = ਨਿਰਮੋਹ ਦੇ ਜਾਇ = ਜਗ੍ਹਾ, ਅਸਥਾਨ ਤਰਤੀਬਰ, ਤਰ ਤਮ ਵੈਰਾਗ ਵਾਲੀ ਅਵਸਥਾ ਵਿਚ ਮਾਤਾ = ਮਸਤ ਹੋ ਗਿਆ ਹੈ। ਹੁਣ ਸਥੂਲ ਦੇਹ ਅਭਿਮਾਨ ਵੱਲੋਂ ਕੁਦਿ = ਕੁੱਦ ਕੇ ਅਤੇ ਸੂਖਮ ਦੇਹ ਅਭਿਮਾਨ ਵੱਲੋਂ ਕੁਦਿ = ਕੁੱਦ ਕੇ ਤੁਰੀਆ ਪਦ ਵਿਚ ਚਰੈ = ਵਿਚਰਨ ਲੱਗ ਪਿਆ ਹੈ **ਵਾ:** ਜੋ ਰਸ ਭਾਵ ਭੂਮਾ ਰੂਪੀ ਸ਼ੁੱਧ ਬ੍ਰਹਮ ਹੈ, ਉਸ ਨੂੰ ਹਿਰਦੇ ਰੂਪੀ ਤਲਿ = ਅਸਥਾਨ ਵਿਚ ਪਾ ਲਿਆ ਹੈ ॥੨॥ ਜਿਸ ਕਰਕੇ :

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਾਸੈ ਹੀਗੈ ਮਰੈ ॥੧॥**

ਸਾਰੇ ਜੰਮਣ ਮਰਣ ਦੇ ਆਦਿਕ ਗਦ = ਰੋਗ ਹਾ = ਨਾਸ ਹੋ ਗਏ ਅਤੇ ਹਰੀ = ਪਰਮੇਸ਼ਰ ਜੋ ਸਭਨਾਂ ਦਾ ਅੰਗ = ਪਿਆਰਾ ਹੈ, ਉਸ ਨੂੰ ਊਰੀ = ਹਿਰਦੇ ਵਿਚ ਜਾਣ ਕੇ ਉਸ ਦੇ ਵਿਚ ਹੀ ਚਰੈ = ਵਿਚਰਦੇ ਹਾਂ। ਸੰਸਾਰ ਦੀ ਨਿਤ = ਨਿਤਤਾਈ ਉਠਿ = ਉੱਠ ਗਈ ਹੈ, ਬ੍ਰਹਮਾਨੰਦ ਨੂੰ ਲੈ ਕੇ ਹਾਸੈ = ਪ੍ਰਸੰਨ ਹੁੰਦੇ ਹਾਂ ਅਤੇ ਹੀਗੈ = ਹੰਕਾਰ ਮਰੈ = ਮਰ ਚੁੱਕਾ ਹੈ ॥੧॥

**ਦਧਿ ਕੈ ਭੋਲੈ ਬਿਰੋਲੈ ਨੀਰੁ ॥੧॥ਰਹਾਉ॥ ਐਸੋ ਅਚਰਜੁ ਦੇਖਿਓ ਕਬੀਰ ॥**

ਨੀਰੁ = ਪਾਣੀ ਰੂਪੀ ਸਕਾਮ ਕਰਮਾਂ ਨੂੰ ਭੋਲੈ = ਭੁਲਾ ਦਿੱਤਾ ਹੈ ਅਤੇ ਦਧਿ = ਦਹੀਂ ਰੂਪੀ ਨਿਸ਼ਕਾਮ

ਕਰਮਾਂ ਨੂੰ ਬਿਰੋਲੈ = ਰਿੜਕ ਕੇ ਬ੍ਰਹਮਾਨੰਦ ਰੂਪੀ ਮੱਖਣ ਕੱਢਦੇ ਹਾਂ ॥੧॥ਰਹਾਉ॥ ਕਬੀਰ ਜੀ ਕਥਨ ਕਰਦੇ ਹਨ ਕਿ ਐਸੋ = ਇਹੋ ਜਿਹਾ ਅਚਰਜ = ਅਸਚਰਜ ਰੂਪ ਦੇਖਿਓ = ਦੇਖਿਆ ਹੈ।

## ਗਉੜੀ ਕਬੀਰ ਜੀ ਪੰਚਪਦੇ ॥

**ਉਥਾਨਕਾ :** ਪੰਡਿਤ ਤਾਰਾ ਸਿੰਘ ਨੇ ਇਸ ਸ਼ਬਦ ਦੀ ਉਥਾਨਕਾ ਵਿਚ ਇਹ ਲਿਖਿਆ ਹੈ ਕਿ ਕਾਂਸ਼ੀ ਦੇ ਬ੍ਰਾਹਮਣਾਂ ਨੇ ਮਿਲ ਕਰ ਕੇ ਕਬੀਰ ਜੀ ਨੂੰ ਕਿਹਾ ਕਿ ਤੂੰ ਕਾਂਸ਼ੀ ਵਿਚ ਇਸ ਕਰਕੇ ਰਹਿੰਦਾ ਹੈਂ ਕਿ ਸ਼ਿਵਜੀ ਤੈਨੂੰ ਮੁਕਤ ਕਰ ਦੇਵੇ, ਪ੍ਰੰਤੂ ਤੂੰ ਮੁਕਤ ਨਹੀਂ ਹੋਣਾ ਕਿਉਂਕਿ ਤੂੰ ਸ਼ਿਵਜੀ ਦੀ ਮੁਕਤੀ ਗ੍ਰਹਿਣ ਨਹੀਂ ਕਰਨੀ। ਫਿਰ ਕਾਂਸ਼ੀ ਵਿਚ ਕਿਉਂ ਰਹਿੰਦਾ ਹੈਂ, ਇਹ ਸੁਣ ਕੇ ਕਬੀਰ ਜੀ ਬਾਹਰ ਜਾ ਰਹੇ ਤੇ ਉਥੇ ਜਾ ਕੇ ਪੰਡਤਾਂ ਨਾਲ ਚਰਚਾ ਵਿਚ ਇਹ ਸ਼ਬਦ ਉਚਾਰਿਆ।

ਪਰ ਸੰਪਰਦਾਈ ਉਥਾਨਕਾ ਵਿਚ ਗਿਆਨੀ ਸੰਕੇਤ ਅਨੁਸਾਰ ਜਦੋਂ ਕਬੀਰ ਜੀ ਹੜੰਬੇ ਦੀ ਧਰਤੀ ਪਰ ਗਏ, ਉਥੇ ਪਰਮੇਸ਼ਰ ਨੇ ਦਰਸ਼ਨ ਦਿੱਤੇ ਜਾਂ ਅਕਾਸ਼ ਬਾਣੀ ਦੁਆਰਾ ਭਗਤ ਕਬੀਰ ਜੀ ਦਾ ਹਿਰਦਾ ਦੇਖਣ ਵਾਸਤੇ ਕਿਹਾ ਕਿ ਹੇ ਕਬੀਰ।

(***ਨੋਟ :*** ਪੰਚਪਦੇ ਦੇ ਹੇਠਾਂ ਜੋ '੨' ਅੰਕ ਹੈ, ਉਸ ਦਾ ਭਾਵ ਹੈ ਕਿ ਪੰਜ ਪਉੜੀਆਂ ਵਾਲੇ ਦੋ ਸ਼ਬਦ ਆਉਣਗੇ।)

## ਜਿਉ ਜਲ ਛੋਡਿ; ਬਾਹਰਿ ਭਇਓ ਮੀਨਾ ॥
## ਪੂਰਬ ਜਨਮ; ਹਉ ਤਪ ਕਾ ਹੀਨਾ ॥੧॥

ਜਿਉ = ਜਿਵੇਂ ਜਲ = ਪਾਣੀ ਨੂੰ ਛੋਡਿ = ਛੱਡ ਕਰ ਕੇ ਮੀਨਾ = ਮੱਛ ਬਾਹਰਿ = ਬਾਹਰ ਭਇਓ = ਹੁੰਦਾ ਹੈ ਤਾਂ ਉਹ ਤੜਫ ਤਫੜ ਕੇ ਮਰਦਾ ਹੈ, ਇਹੀ ਹਾਲਤ ਤੇਰੀ ਹੋਵੇਗੀ ਕਿਉਂਕਿ ਤੂੰ ਮੁਕਤੀ ਦੇਣ ਵਾਲੀ ਕਾਂਸ਼ੀ ਨੂੰ ਛੱਡ ਦਿੱਤਾ ਹੈ। ਕਬੀਰ ਜੀ ਬਿਲਾਸ ਵਿਚ ਕਹਿੰਦੇ ਹਨ ਕਿ ਠੀਕ ਹੈ ਮਹਾਰਾਜ ਹਉ = ਮੈਂ ਪੂਰਬ = ਪਿਛਲੇ ਜਨਮ ਦਾ ਤਪ = ਤਪੱਸਿਆ ਤੋਂ ਹੀਨਾ = ਖਾਲੀ ਸੀ ਤਾਂ ਮੈਂ ਕਾਂਸ਼ੀ ਛੱਡ ਆਇਆ ਹਾਂ ॥੧॥

## ਅਬ ਕਹੁ; ਰਾਮ ਕਵਨ ਗਤਿ ਮੋਰੀ ॥
## ਤਜੀ ਲੇ ਬਨਾਰਸ; ਮਤਿ ਭਈ ਥੋਰੀ ॥੧॥ਰਹਾਉ॥

ਹੇ ਰਾਮ = ਪਰਮੇਸ਼ਰ ! ਅਬ = ਹੁਣ ਫਿਰ ਕਹੁ = ਕਹਿਣਾ ਕਰ ਕਿ ਮੋਰੀ = ਮੇਰੀ ਗਤਿ = ਕਲਿਆਨ ਕਵਨ = ਕਿਹੜੇ ਤਰੀਕੇ ਨਾਲ ਹੋਵੇਗੀ[1] ਤਾਂ ਭਗਵਾਨ ਜੀ ਕਹਿਣ ਲੱਗੇ ਕਿ ਤੂੰ ਬਨਾਰਸ ਤਜੀ ਲੇ = ਛੱਡ ਦਿੱਤੀ ਹੈ, ਤੇਰੀ ਮਤਿ = ਅਕਲ ਥੋਰੀ = ਤੁਛ ਭਈ = ਹੋ ਗਈ ਹੈ, ਤਾਂ ਕਬੀਰ ਜੀ ਤੁਰਦੇ ਹੋਏ ਕਹਿਣ ਲੱਗੇ ਕਿ ਚਲੋ ਠੀਕ ਹੈ ਜੇ ਮੈਂ ਬਨਾਰਸ ਛੱਡ ਦਿੱਤੀ ਹੈ ਤੇ ਮੇਰੀ ਮੱਤ ਤੁਛ ਹੋ ਗਈ ਹੈ, ਪਰ ਹੁਣ ਮੈਂ ਸਿਮਰਨ ਵਿਚ ਹਰ ਵੇਲੇ ਹੀ ਜੁੜਿਆ ਰਹਿੰਦਾ ਹਾਂ ॥੧॥ਰਹਾਉ॥

## ਸਗਲ ਜਨਮੁ; ਸਿਵ ਪੁਰੀ ਗਵਾਇਆ ॥
## ਮਰਤੀ ਬਾਰ; ਮਗਹਰਿ ਉਠਿ ਆਇਆ ॥੨॥

ਭਗਵਾਨ ਜੀ ਕਹਿਣ ਲੱਗੇ ਕਿ ਹੇ ਕਬੀਰ ! ਤੂੰ ਸਗਲ = ਸਾਰਾ ਜਨਮ ਤਾਂ ਸਿਵ = ਸ਼ਿਵਜੀ ਦੀ ਪੁਰੀ

---

੧. ***ਨੋਟ :*** ਇਸ ਪੰਗਤੀ ਤੋਂ ਸਿੱਧ ਹੁੰਦਾ ਹੈ ਕਿ ਇਹ ਪਰਮੇਸ਼ਰ ਨਾਲ ਗੱਲਬਾਤ ਕਰਦਿਆਂ ਸ਼ਬਦ ਉਚਾਰਨ ਹੋਇਆ ਹੈ।

ਭਾਵ ਕਾਂਸ਼ੀ ਵਿਚ ਹੀ ਗਵਾਇਆ = ਗਵਾ ਦਿੱਤਾ ਹੈ ਤੇ ਹੁਣ ਮਰਤੀ = ਮਰਣ ਬਾਰ = ਵੇਲੇ ਮਗਹਰਿ = ਹੜੰਬੇ ਦੀ ਧਰਤੀ 'ਤੇ ਉਠਿ = ਉੱਠ ਕਰ ਕੇ ਆਇਆ = ਆ ਗਿਆ ਹੈਂ, ਜਿਥੇ ਬਿਆਸ ਰਿਖੀ ਦਾ ਸਰਾਪ ਹੈ ॥੨॥

**ਸਾਖੀ—ਬਿਆਸ ਰਿਖੀ ਦੀ :** ਜਿਥੇ ਸ਼ਿਵਜੀ ਨੇ ਕਾਂਸ਼ੀ ਵਸਾਈ ਹੈ, ਉਥੇ ਇਕ ਵਾਰ ਬਿਆਸ ਰਿਖੀ ਆਪਣੇ ਇਕ ਲੱਖ ਵਿਦਿਆਰਥੀਆਂ ਨੂੰ ਨਾਲ ਲੈ ਕੇ ਕਾਂਸ਼ੀ ਵਿਚ ਪਹੁੰਚੇ (ਕਈ ਸੱਠ ਹਜ਼ਾਰ ਲਿਖਦੇ ਹਨ ਪਰ ਸੰਤ ਬਾਬਾ ਸੁੰਦਰ ਸਿੰਘ ਜੀ (੧੦੦੦੦੦) ਇਕ ਲੱਖ ਹੀ ਦੱਸਿਆ ਕਰਦੇ ਸਨ) ਉਥੇ ਕਾਂਸ਼ੀ ਵਿਚ ਇਸ ਨੂੰ ਭੋਜਨ ਪੂਰਾ ਨਾ ਮਿਲਿਆ, ਫਿਰ ਇਸ ਨੇ ਕਿਹਾ ਕਿ ਚੱਲੋ ਹੜੰਬੇ ਚੱਲਦੇ ਹਾਂ, ਉਥੇ ਬੈਠ ਕੇ ਲੋਕਾਂ ਨੂੰ ਬਹੁਤ ਨਿਉਂਤੇ ਦੇਣੇ ਸ਼ੁਰੂ ਕਰ ਦਿੱਤੇ, ਅਨੇਕਾਂ ਹੋਰ ਭੀ ਰਿਸ਼ੀ ਮੁਨੀ ਉਥੇ ਆ ਪਹੁੰਚੇ। ਬਿਆਸ ਦਾ ਬਹੁਤ ਆਦਰ ਸਤਿਕਾਰ ਹੋਣ ਲੱਗ ਪਿਆ, ਬਿਆਸ ਨੇ ਕਿਹਾ ਕਿ ਮੇਰੀ ਇਸ ਨਗਰੀ ਵਿਚ ਜੋ ਵੀ ਪਸ਼ੂ ਪੰਛੀ ਆ ਕੇ ਮਰੇਗਾ ਉਹ ਮੁਕਤ ਹੋ ਜਾਵੇਗਾ। ਫਿਰ ਮਨੁੱਖ ਦੀ ਤਾਂ ਗੱਲ ਹੀ ਕੀ ਕਰਨੀ, ਉਹ ਇਥੇ ਰਹਿ ਕੇ ਮੁਕਤ ਹੀ ਮੁਕਤ ਹੈ।

ਉੱਧਰ ਸ਼ਿਵਜੀ ਉਦਾਸ ਹੋ ਗਿਆ ਕਿ ਮੇਰੀ ਕਾਂਸ਼ੀ ਦੀ ਰੌਣਕ ਘਟ ਗਈ ਹੈ, ਗਣੇਸ਼ ਨੇ ਆਪਣੇ ਪਿਤਾ ਤੋਂ ਉਦਾਸ ਹੋਣ ਦਾ ਕਾਰਨ ਪੁੱਛਿਆ ਤਾਂ ਸ਼ਿਵਜੀ ਨੇ ਕਿਹਾ ਕਿ ਮੇਰੀ ਵਸਾਈ ਹੋਈ ਕਾਂਸ਼ੀ ਉੱਜੜਦੀ ਜਾ ਰਹੀ ਹੈ ਤੇ ਬਿਆਸ ਦੀ ਹੜੰਬੇ ਵਾਲੀ ਧਰਤੀ ਪ੍ਰਫੁੱਲਤ ਹੁੰਦੀ ਜਾ ਰਹੀ ਹੈ। ਗਣੇਸ਼ ਨੇ ਕਿਹਾ ਕਿ ਪਿਤਾ ਜੀ ਮੈਂ ਯਤਨ ਕਰਦਾ ਹਾਂ। ਇਹ ਗਣੇਸ਼ ਬਿਆਸ ਰਿਖੀ ਦੇ ਕੋਲ ਵਿਦਿਆਰਥੀ ਬਣ ਕੇ ਗਿਆ ਤੇ ਉਥੇ ਜਾ ਕੇ ਪੜ੍ਹਨ ਲੱਗ ਪਿਆ, ਬਹੁਤਾ ਸੋਹਣਾ ਪੜ੍ਹਦਾ ਵੇਖ ਕੇ ਬਿਆਸ ਜੀ ਖ਼ੁਸ਼ ਹੋ ਗਏ ਤੇ ਗਣੇਸ਼ ਨੂੰ ਕਹਿਣ ਲੱਗੇ ਕਿ ਕੋਈ ਵਰ ਮੰਗ ਲੈ। ਗਣੇਸ਼ ਕਹਿੰਦਾ ਰਿਖੀ ਜੀ, ਵਰ ਕੀ ਮੰਗਣਾ ਹੈ ? ਤੁਸੀਂ ਇਹ ਦੱਸੋ ਕਿ ਜਿਹੜਾ ਇਥੇ ਮਰੇਗਾ, ਉਸ ਦਾ ਕੀ ਬਣੇਗਾ ? ਬਿਆਸ ਨੇ ਕਿਹਾ ਕਿ ਉਹ ਮੁਕਤ ਹੋ ਜਾਏਗਾ, ਗਣੇਸ਼ ਜਾਣ ਬੁਝ ਕੇ ਕਹਿੰਦਾ ਕਿ ਕੀ ਕਿਹਾ ਜੀ ? ਤਾਂ ਬਿਆਸ ਕਹਿੰਦਾ ਕਿ ਮੁਕਤ ਹੋ ਜਾਵੇਗਾ, ਦੁਬਾਰਾ ਫਿਰ ਗਣੇਸ਼ ਪੁੱਛਦਾ ਕਿ ਸੁਣਿਆ ਨਹੀਂ ਕੀ ਹੋਵੇਗਾ, ਕਹਿੰਦਾ ਮੁਕਤ ਹੋਵੇਗਾ। ਇਉਂ ਬਿਆਸ ਨੂੰ ਕਿੰਨਾ ਅਕਾ ਦਿੱਤਾ ਤਾਂ ਬਿਆਸ ਨੇ ਅੱਕ ਕੇ ਗ਼ੁੱਸੇ ਨਾਲ ਕਿਹਾ ਕਿ ਗਧਾ ਬਣੇਗਾ, ਗਣੇਸ਼ ਨੇ ਉਸੇ ਵੇਲੇ 'ਤਥਾਸਤੂ' ਕਹਿ ਦਿੱਤਾ। ਇਉਂ ਛਲ ਦੇ ਨਾਲ ਗਣੇਸ਼ ਨੇ ਸਰਾਪ ਦਿਵਾ ਦਿੱਤਾ, ਸੋ ਹੇ ਕਬੀਰ, ਤੂੰ ਇਸ ਸਰਾਪੀ ਹੋਈ ਧਰਤੀ ਤੋਂ ਕਿਵੇਂ ਮੁਕਤ ਹੋਵੇਂਗਾ।

## ਬਹੁਤੁ ਬਰਸ; ਤਪੁ ਕੀਆ ਕਾਸੀ ॥ ਮਰਨੁ ਭਇਆ; ਮਗਹਰ ਕੀ ਬਾਸੀ ॥੩॥

ਅਰ ਨਾਲ ਤੂੰ ਬਹੁਤੁ = ਅਨੇਕਾਂ ਬਰਸ = ਸਾਲ ਕਾਂਸ਼ੀ ਵਿਚ ਤਪ ਕੀਆ = ਕੀਤਾ ਹੈ ਤੇ ਹੁਣ ਮਰਨੁ = ਮਰਦੇ ਭਇਆ = ਹੋਇਆਂ ਮਗਹਰ = ਹੜੰਬੇ ਕੀ = ਦੀ ਧਰਤੀ ਦਾ ਬਾਸੀ = ਵਾਸੀ ਬਣ ਗਿਆ, ਇਹ ਤੂੰ ਕੀ ਕੀਤਾ ਹੈ ?॥੩॥ ਤਾਂ ਅੱਗੋਂ ਭਗਤ ਕਬੀਰ ਜੀ ਕਹਿਣ ਲੱਗੇ :

## ਕਾਸੀ ਮਗਹਰ; ਸਮ ਬੀਚਾਰੀ ॥ ਓਛੀ ਭਗਤਿ; ਕੈਸੇ ਉਤਰਸਿ ਪਾਰੀ ॥੪॥

ਹੇ ਮਹਾਰਾਜ ! ਮੈਂ ਕਾਸੀ = ਬਨਾਰਸ ਤੇ ਮਗਹਰ = ਹੜੰਬੇ ਨੂੰ ਸਮ = ਬਰਾਬਰ ਇਕ-ਸਮਾਨ ਹੀ ਬੀਚਾਰੀ = ਵਿਚਾਰਨਾ ਕੀਤਾ ਹੈ, ਨਾਲੇ ਜੇਕਰ ਮੈਂ ਕਾਂਸ਼ੀ ਵਿਚ ਮਰਦਾ ਤਾਂ ਲੋਕਾਂ ਨੇ ਕਹਿਣਾ ਸੀ ਕਿ ਇਸ ਨੂੰ ਸ਼ਿਵਜੀ ਨੇ ਮੁਕਤ ਕਰ ਦਿੱਤਾ ਹੈ। ਮੈਂ ਸ਼ਿਵਜੀ ਵਾਲੀ ਮੁਕਤੀ ਨਹੀਂ ਚਾਹੁੰਦਾ। ਮੈਂ ਤਾਂ ਤੇਰੀ ਭਗਤੀ ਕਰਕੇ ਮੁਕਤੀ ਲੈਣੀ ਹੈ, ਬ੍ਰਹਮ ਵੇਤਾ ਕਿਤੇ ਵੀ ਸਰੀਰ ਛੱਡ ਜਾਵੇ, ਉਹ ਮੁਕਤ ਹੀ ਹੈ ਅਤੇ ਨਾਲ ਜੇਕਰ ਕਿਸੇ ਦੀ ਭਗਤਿ = ਭਗਤੀ ਓਛੀ = ਤੁਛ ਮਾਤਰ ਹੈ ਤੇ ਫਿਰ ਉਹ ਸੰਸਾਰ ਸਮੁੰਦਰ ਤੋਂ ਕੈਸੇ = ਕਿਵੇਂ ਪਾਰੀ = ਪਾਰ ਉਤਰਸਿ = ਉਤਰ ਜਾਵੇਗਾ। ਸਾਰੀ ਉਮਰ ਕੋਈ ਕੁਕਰਮ ਕਮਾਉਂਦਾ ਰਹੇ ਤੇ ਅੰਤ ਨੂੰ ਕਾਂਸ਼ੀ ਵਿਚ ਮਰਨ ਵਾਲਾ ਕਿਵੇਂ ਮੁਕਤ ਹੋ ਜਾਵੇਗਾ, ਪਾਨਣੀ ਰਿਖੀ ਮਰ ਕਰਕੇ ਪ੍ਰੇਤ ਦੀ ਜੂਨੀ ਵਿਚ ਪਿਆ ਹੈ ॥੪॥

## ਕਹੁ ਗੁਰ ਗਜ ਸਿਵ; ਸਭੁ ਕੋ ਜਾਨੈ ॥

ਹੇ ਪਰਮੇਸ਼ਰ ! ਤੇਰੇ ਨਾਮ ਦੇ ਪ੍ਰਤਾਪ ਨੂੰ ਗੁਰ = ਦੇਵਤਿਆਂ ਦਾ ਗੁਰੂ ਬ੍ਰਹਸਪਤੀ ਵੀ ਚੰਗੀ ਤਰ੍ਹਾਂ ਜਾਣਦਾ ਹੈ, ਜਿਸ ਨੇ ਰਾਮ ਨਾਮ ਕਹਿ ਕੇ ਇੰਦਰ ਦੀਆਂ ਹਜ਼ਾਰ ਭਗਾਂ ਨੂੰ ਨਾਸ ਕਰ ਕੇ ਹਜ਼ਾਰ ਨੇਤਰ ਬਣਾਏ ਸੀ **ਵਾ:** ਮੇਰਾ ਗੁਰ = ਰਾਮਾਨੰਦ ਵੀ ਜਾਣਦਾ ਹੈ, ਗਜ = ਗਣੇਸ਼ ਵੀ ਜਾਣਦਾ ਹੈ ਅਤੇ ਸ਼ਿਵ = ਸ਼ਿਵਜੀ ਆਦਿਕ ਸਭੁ = ਸਾਰੇ ਹੀ ਜਾਨੈ = ਜਾਣਦੇ ਹਨ **ਵਾ:** ਕਬੀਰ ਜੀ ਕਹੁ = ਕਥਨ ਕਰਦੇ ਹਨ ਕਿ ਗਜ = ਗਣੇਸ਼ ਦਾ ਗੁਰ = ਗੁਰੂ ਸਿਵ = ਸ਼ਿਵ ਜੀ ਤੇ ਹੋਰ ਵੀ ਸਭ ਕੋ = ਕੋਈ ਨਾਮ ਦੀ ਮਹਿਮਾ ਜਾਨੈ = ਜਾਣਦਾ ਹੈ।

ਜਦੋਂ ਇਕ ਵਾਰੀ ਗਣੇਸ਼ ਨੇ ਆਪਣੇ ਪਿਤਾ ਨੂੰ ਕਿਹਾ ਕਿ ਮੈਨੂੰ ਸਾਰੇ ਗਣਾਂ ਦਾ ਮੁਖੀਆ ਬਣਾਓ ਤਾਂ ਸ਼ਿਵਜੀ ਨੇ ਕਿਹਾ ਕਿ ਪਹਿਲਾਂ ਸਾਰੇ ਤ੍ਰਿਲੋਕੀ ਦੀਆਂ ਪਰਿਕਰਮਾਂ ਕਰਕੇ ਆਓ, ਜਿਹੜਾ ਪਹਿਲਾਂ ਆ ਗਿਆ, ਉਹੋ ਹੀ ਗਣਾਂ ਦਾ ਮੁਖੀਆ ਹੋਵੇਗਾ। ਤਾਂ ਸ਼ਿਵਜੀ ਦੇ ਬਾਕੀ ਪੁੱਤਰ ਆਪੋ-ਆਪਣੇ ਵਾਹਨ ਲੈ ਕੇ ਚਲੇ ਗਏ ਤੇ ਸ਼ਿਵਜੀ ਸਮਾਧੀ ਵਿਚ ਬੈਠ ਗਿਆ ਤੇ ਗਣੇਸ਼ ਕੋਲ ਵਾਹਨ ਚੂਹਾ ਸੀ। ਇਹ ਪਾਰਬਤੀ ਨੂੰ ਕਹਿਣ ਲੱਗਾ ਕਿ ਮਾਤਾ ਮੇਰਾ ਵੀ ਚਿਤ ਤ੍ਰਿਲੋਕੀ ਦੀ ਪਰਿਕਰਮਾਂ ਕਰਨ ਨੂੰ ਕਰਦਾ ਹੈ, ਪਰ ਮੈਂ ਆਪਣੇ ਵਾਹਨ ਪਰ ਬੈਠ ਕੇ ਕਿਵੇਂ ਪਰਿਕਰਮਾਂ ਕਰਾਂਗਾ ਕਿਉਂਕਿ ਮੇਰਾ ਵਾਹਨ ਬਹੁਤ ਛੋਟਾ ਚੂਹਾ ਹੈ ਤੇ ਮੇਰਾ ਸਰੀਰ ਭਾਰਾ ਹੈ ਤਾਂ ਪਾਰਬਤੀ ਨੇ ਰਾਮ ਨਾਮ ਲਿਖ ਕੇ ਦੇ ਦਿੱਤਾ ਤੇ ਹੱਥ ਵਿਚ ਚੌਲ ਫੜਾ ਦਿੱਤੇ ਤੇ ਕਿਹਾ ਕਿ ਚੂਹੇ 'ਤੇ ਚੜ੍ਹ ਕੇ ਰਾਮ ਨਾਮ ਦੀਆਂ ਪਰਿਕਰਮਾਂ ਕਰੀ ਜਾਹ, ਤਾਂ ਗਣੇਸ਼ ਬਹੁਤ ਖ਼ੁਸ਼ ਹੋਇਆ। ਇਸ ਦੇ ਦੂਸਰੇ ਭਰਾ ਜਿਥੇ ਵੀ ਜਾਣ ਉਥੇ ਹੀ ਚੂਹੇ ਦੀਆਂ ਪੈੜਾਂ ਤੇ ਕੁਝ ਚੌਲਾਂ ਦੇ ਦਾਣੇ ਖਿਲਰੇ ਹੋਏ ਦਿੱਸਣ। ਇਸ ਪ੍ਰਕਾਰ ਗਣੇਸ਼ ਸਭ ਤੋਂ ਪਹਿਲਾਂ ਹੀ ਆਪਣੇ ਪਿਤਾ ਦੇ ਕੋਲ ਪਹੁੰਚ ਗਿਆ ਤੇ ਸ਼ਿਵਜੀ ਨੇ ਅੱਖਾਂ ਖੋਲ੍ਹੀਆਂ ਤੇ ਦੇਖਿਆ ਕਿ ਗਣੇਸ਼ ਹੀ ਸਾਰਿਆਂ ਵਿਚ ਮੁਖੀ ਹੈ। ਇਸ ਪ੍ਰਕਾਰ ਇਹ ਗਣਾਂ ਦਾ ਈਸ਼ਰ ਬਣਿਆ। ਇਸ ਪ੍ਰਕਾਰ ਇਹ ਵੀ ਨਾਮ ਦੀ ਮਹਿਮਾਂ ਨੂੰ ਜਾਣਦਾ ਹੈ। ਸਿਵ = ਸ਼ਿਵਜੀ ਵੀ ਨਾਮ ਦੀ ਮਹਿਮਾਂ ਨੂੰ ਜਾਣਦਾ ਹੈ, ਜਿਸ ਵੇਲੇ ਇਸ ਨੂੰ ਮੋਹਨੀ ਅਵਤਾਰ ਧਾਰ ਕੇ ਭਗਵਾਨ ਨੇ ਜ਼ਹਿਰ ਦਿੱਤੀ ਤਾਂ ਸ਼ਿਵ ਨੇ ਨਾਮ ਦੇ ਪ੍ਰਤਾਪ ਕਰ ਕੇ ਉਹ ਜ਼ਹਿਰ ਕੰਠ ਵਿਚ ਧਾਰਨ ਕਰ ਲਈ ਤਾਂ ਕੰਠ ਨੀਲਾ ਹੋ ਗਿਆ, ਪਰ ਜ਼ਹਿਰ ਸਾੜ ਨਹੀਂ ਸਕੀ ਸੀ। ਇਸ ਪ੍ਰਕਾਰ ਸਾਰੇ ਹੀ ਨਾਮ ਦੇ ਪ੍ਰਤਾਪ ਨੂੰ ਜਾਣਦੇ ਹਨ।

## ਮੂਆ ਕਬੀਰੁ; ਰਮਤ ਸ੍ਰੀ ਰਾਮੈ ॥੫॥੧੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤਾਂ ਸ੍ਰੀ = ਸ਼ੋਭਨੀਕ ਰਾਮੈ = ਰਾਮ ਤੇਰੇ ਨਾਮ ਨੂੰ ਰਮਤ = ਉਚਾਰਦੇ ਹੋਏ ਨੇ ਮੂਆ = ਸਰੀਰ ਛੱਡਣਾ ਹੈ, ਫਿਰ ਮੈਨੂੰ ਕਿਸੇ ਦਾ ਕੀ ਡਰ ਹੈ, ਮੈਂ ਤਾਂ ਜ਼ਰੂਰ ਹੀ ਮੁਕਤ ਹੋਵਾਂਗਾ ॥੫॥੧੫॥

### ਅਰਥ ਦੂਸਰਾ

### ਕਹੁ ਗੁਰ ਗਜ ਸਿਵ; ਸਭੁ ਕੋ ਜਾਨੈ ॥ ਮੂਆ ਕਬੀਰੁ; ਰਮਤ ਸ੍ਰੀ ਰਾਮੈ ॥੫॥੧੫॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਬਿਆਸ ਆਦਿ ਗੁਰੂ, ਮਹਾਂਦੇਵ ਆਦਿ ਸ਼ਿਵ ਖੁਦ ਗਜ = ਗਣੇਸ਼ ਅਤੇ ਹੋਰ ਸਭ ਕੋ = ਕਿਸੇ ਨੇ ਥੋੜੇ ਚਿਰ ਨੂੰ ਜਾਣ ਲੈਣਾ ਹੈ। ਕਿ ਕਬੀਰ ਸ੍ਰੀ ਰਾਮ ਸਿਮਰਦਾ ਹੋਇਆ ਮੂਆ = ਮ੍ਰਿਤੂ ਨੂੰ ਪ੍ਰਾਪਤ ਹੋਇਆ ਹੈ ਭਾਵ ਕਿ ਪੂਰਨ ਭਗਤੀ ਵਿਚ ਮੁਇਆ ਹੈ, ਇਸ ਕਰਕੇ ਉਹ ਮਗਹਰ ਵਿਚ ਮਰ ਕੇ ਵੀ ਜੰਮਣ ਮਰਣ ਤੋਂ ਰਹਿਤ ਹੋ ਗਿਆ ਹੈ।

ਕਹੁ = ਕਹਿੰਦੇ ਹਨ, ਕਿ ਗੁਰ = ਇਸ ਵਿੱਚੋਂ ਏਕਾ ਲੈਣਾ (੧) ਗਜ = ਗਣੇਸ਼ ਤੋਂ ਚਾਰ ਅੰਕ (੪) ਲੈਣਾ, ਸਿਵ ਤੋਂ ਗਿਆਰਾਂ (੧੧) ਅੰਕ ਲੈਣਾ ਇਸ ਪ੍ਰਕਾਰ ਇਹ ੧੧੪੧ ਹਿਜਰੀ ਸੰਮਤ ਬਣਦਾ ਹੈ। ਕਹਿੰਦੇ

ਉਸ ਵੇਲੇ ਭਗਤ ਕਬੀਰ ਸਾਹਿਬ ਜੀ ਸ੍ਰੀ ਰਾਮ ਜੀ ਦਾ ਨਾਮ ਰਮਤ = ਉਚਾਰਦੇ ਹੋਏ ਸ਼ਾਂਤ ਹੋਏ ਭਾਵ ਸਰੀਰ ਦਾ ਤਿਆਗ ਕੀਤਾ (ਇਹ ਭਗਤਮਾਲਾ ਵਿਚ ਭਗਤ ਕਬੀਰ ਸਾਹਿਬ ਜੀ ਦੀ ਸਚਖੰਡ ਗਮਨ ਦੀ ਤਰੀਕ ਆਉਂਦੀ ਹੈ) **ਅਥਵਾ** ਕਬੀਰ ਜੀ ਕਥਨ ਕਰਦੇ ਹਨ ਕਿ ਜੋ ਸਾਰਿਆਂ ਦਾ ਗੁਰ = ਚੇਤਨ ਸਰੂਪ (ਗ+ਜ) ਗ = ਗਿਆਨ ਨੂੰ ਜ = ਪੈਦਾ ਕਰਨ ਸਰੂਪ, ਸਿਵ = ਕਲਿਆਣ ਸਰੂਪ ਗੁਰੂ ਹੈ, ਉਨ੍ਹਾਂ ਨੂੰ ਸਭੁ ਕੋ = ਕੋਈ ਜਾਨੈ = ਜਾਣਦਾ ਹੈ। ਮੈਂ ਉਨ੍ਹਾਂ ਗੁਰਾਂ ਦੇ ਉਪਦੇਸ਼ ਦੁਆਰਾ ਸ੍ਰੀ ਰਾਮ ਦੇ ਨਾਮ ਨੂੰ ਉਚਾਰਦੇ ਹੋਏ ਨੇ ਸਰੀਰ ਛੱਡਣਾ ਹੈ **ਵਾ:** ਰਾਮ ਦੇ ਨਾਮ ਨੂੰ ਉਚਾਰਦੇ ਹੋਇਆਂ ਮੈਂ ਜੀਵਤ ਭਾਵ ਤੋਂ ਮਰਿਆ ਹਾਂ ॥੫॥੧੫॥

## ਗਉੜੀ ਕਬੀਰ ਜੀ ॥

ਭਗਤ ਕਬੀਰ ਸਾਹਿਬ ਇਹ ਵਿਰਾਗਮਈ ਸ਼ਬਦ ਉਚਾਰਨ ਕਰਦੇ ਹਨ।

## ਚੋਆ ਚੰਦਨ; ਮਰਦਨ ਅੰਗਾ ॥ ਸੋ ਤਨੁ ਜਲੈ; ਕਾਠ ਕੈ ਸੰਗਾ ॥੧॥

ਹੇ ਭਾਈ ! ਜਿਹੜਾ ਚੰਦਨ ਨੂੰ ਚੋਆ = ਚੁਆ ਚੁਆ ਕੇ ਉਸ ਦੇ ਅਤਰ ਆਦਿਕ ਸੁਗੰਧੀਆਂ ਨੂੰ ਸਰੀਰ ਦੇ ਅੰਗਾਂ ਪਰ ਮਰਦਨ = ਮਲਦੇ ਹੋ। ਸੋ = ਉਹ ਤਨੁ = ਸਰੀਰ ਅੰਤ ਵੇਲੇ ਕਾਠ = ਲੱਕੜਾਂ ਕੈ = ਦੇ ਸੰਗਾ = ਨਾਲ ਜਲੈ = ਸੜ ਜਾਣਾ ਹੈ ॥੧॥

## ਇਸੁ ਤਨ ਧਨ ਕੀ; ਕਵਨ ਬਡਾਈ ॥
## ਧਰਨਿ ਪਰੈ; ਉਰਵਾਰਿ ਨ ਜਾਈ ॥੧॥ਰਹਾਉ॥

ਇਸੁ = ਏਹ ਤਨ = ਸਰੀਰ ਅਤੇ ਧਨ = ਦੌਲਤ ਕੀ = ਦੀ ਕਵਨ = ਕਿਹੜੀ, ਕੀ ਬਡਾਈ = ਵਡਿਆਈ, ਮਹਿਮਾ ਕਰਦੇ ਹੋ। ਜਦੋਂ ਸਰੀਰ ਹੀ ਧਰਨਿ = ਧਰਤੀ ਉੱਤੇ ਡਿੱਗ ਪਰੈ = ਪਇਆ ਤਾਂ ਧਨ ਭੀ ਧਰਤੀ ਵਿਚ ਹੀ ਦੱਬਿਆ ਰਹਿ ਜਾਵੇਗਾ, ਇਨ੍ਹਾਂ ਨੇ ਉਰਵਾਰਿ = ਉਸ ਪਾਰ ਭਾਵ ਪਰਲੋਕ ਵਿਚ ਸਾਥ ਨਹੀ = ਜਾਈ = ਜਾਣਾ **ਵਾ:** ਉਰਵਾਰਿ = ਉਰਲੇ ਪਾਸੇ ਭਾਵ ਇਥੇ ਹੀ ਰਹਿ ਜਾਵੇਗਾ, ਅੱਗੇ ਪਰਲੋਕ ਵਿਚ ਨਹੀਂ ਜਾਵੇਗਾ ॥੧॥ਰਹਾਉ॥

## ਰਾਤਿ ਜਿ ਸੋਵਹਿ; ਦਿਨ ਕਰਹਿ ਕਾਮ ॥
## ਇਕੁ ਖਿਨੁ ਲੇਹਿ; ਨ ਹਰਿ ਕੋ ਨਾਮ ॥੨॥

ਜਿ = ਜਿਹੜੇ ਆਦਮੀ ਰਾਤਿ = ਰਾਤ ਤਾਂ ਸੋਵਹਿ = ਸੌਂ ਕੇ ਗਵਾ ਲੈਂਦੇ ਹਨ ਤੇ ਦਿਨ = ਦਿਵਸ ਸਾਰਾ ਕਾਮ = ਕੰਮਾਂ ਧੰਧਿਆਂ ਨੂੰ ਕਰਹਿ = ਕਰਨ ਵਿਚ ਗਵਾ ਲੈਂਦੇ ਹਨ ਅਤੇ ਇਕੁ ਖਿਨੁ = ਛਿਨ ਭਾਵ ਥੋੜਾ ਸਮਾਂ ਭੀ ਹਰਿ = ਹਰੀ ਪਰਮੇਸ਼ਰ ਕੋ = ਦੇ ਨਾਮ ਨੂੰ ਨਹੀਂ ਲੇਹਿ = ਲੈਂਦੇ, ਭਾਵ ਉਚਾਰਨ ਨਹੀਂ ਕਰਦੇ ॥੨॥

## ਹਾਥਿ ਤਡੋਰ; ਮੁਖਿ ਖਾਇਓ ਤੰਬੋਰ ॥ ਮਰਤੀ ਬਾਰ; ਕਸਿ ਬਾਧਿਓ ਚੋਰ ॥੩॥

(ਦੂਸਰਾ ਪਾਠ **ਤ ਡੋਰ**)

ਅਤੇ ਹਰ ਵੇਲੇ ਮੰਗਣ ਵਾਸਤੇ ਹਾਥਿ = ਹੱਥਾਂ ਨੂੰ ਤਡੋਰ = ਤੱਡਦੇ ਫਿਰਦੇ ਹਨ ਤੇ ਮੁਖਿ = ਮੂੰਹ ਵਿਚ ਤੰਬੋਰ = ਪਾਨਾਂ ਆਦਿ ਦੇ ਬੀੜੇ ਖਾਇਓ = ਖਾਂਦੇ ਹਨ **ਵਾ:** (ਤ+ਡੋਰ) ਹਾਥਿ = ਹੱਥਾਂ ਵਿਚ ਤਾਂ ਬਾਜਾਂ, ਸ਼ਿਕਰਿਆਂ ਆਦਿ ਦੀਆਂ ਡੋਰ = ਡੋਰਾਂ, ਰਸੀਆਂ ਫੜੀ ਰੱਖਦੇ ਹਨ ਤੇ ਮੂੰਹ ਨਾਲ ਪਾਨਾਂ ਆਦਿ ਦੇ ਬੀੜੇ ਚੱਬਦੇ ਹਨ। ਜਿਸ ਵੇਲੇ ਮਰਤੀ = ਮਰਨ ਦਾ ਬਾਰ = ਵੇਲਾ ਆਵੇਗਾ, ਚੋਰ = ਚੋਰਾਂ ਵਾਂਗੂੰ ਜਮਰਾਜਾ ਇਨ੍ਹਾਂ ਨੂੰ ਕਸਿ = ਕੱਸ ਕੇ ਬਾਧਿਓ = ਬੰਨ੍ਹ ਲਵੇਗਾ ॥੩॥

## ਗੁਰਮਤਿ ਰਸਿ ਰਸਿ; ਹਰਿ ਗੁਨ ਗਾਵੈ ॥
## ਰਾਮੈ ਰਾਮ ਰਮਤ; ਸੁਖੁ ਪਾਵੈ ॥੪॥

ਹੇ ਭਾਈ! ਗੁਰਮਤਿ = ਗੁਰਾਂ ਦੀ ਸਿੱਖਿਆ ਗ੍ਰਹਿਣ ਕਰ ਕੇ ਚਿਤ ਨੂੰ ਰਸਿ ਰਸਿ = ਰਸਾ ਰਸਾ ਕੇ ਹਰਿ = ਪਰਮਾਤਮਾ ਦੇ ਗੁਨ = ਸਿਫ਼ਤਾਂ ਤਾਈਂ ਗਾਵੈ = ਗਾਉਣਾ ਕਰੋ। ਜਿਹੜੇ ਰਾਮੈ = ਰਮੇ ਹੋਏ ਰਾਮ = ਪਰਮੇਸ਼ਰ ਨੂੰ ਰਮਤ = ਉਚਾਰਨ ਕਰਦੇ ਹਨ, ਉਹ ਸੁਖੁ = ਅਨੰਦ ਦੇ ਤਾਈਂ ਪਾਵੈ = ਪਾਉਣਾ ਕਰਦੇ ਹਨ ॥੪॥

## ਕਿਰਪਾ ਕਰਿ ਕੈ; ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ; ਸੁਗੰਧ ਬਸਾਈ ॥੫॥

ਜਿਨ੍ਹਾਂ ਸਤਿਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ ਕੈ = ਕਰਕੇ ਪਰਮੇਸ਼ਰ ਦੇ ਨਾਮ ਨੂੰ ਦ੍ਰਿੜਾਈ = ਦ੍ਰਿੜ੍ਹ, ਪ੍ਰੱਪਕ ਕਰਵਾ ਦਿੱਤਾ ਹੈ। ਉਨ੍ਹਾਂ ਨੇ ਹਰਿ = ਹਰੇਕ ਪ੍ਰਕਾਰ ਦੀ ਬਾਸ = ਵਾਸਨਾ ਹਰਿ = ਚੁਰਾ ਕੇ ਭਾਵ ਤਿਆਗ ਕਰ ਕੇ, ਹਿਰਦੇ ਵਿਚ ਭਗਤੀ ਦੀ ਸੁਗੰਧ = ਖ਼ੁਸ਼ਬੂ ਬਸਾਈ = ਵਸਾ ਲਈ ਹੈ ॥੫॥

## ਕਹਤ ਕਬੀਰ; ਚੇਤਿ ਰੇ ਅੰਧਾ ॥ ਸਤਿ ਰਾਮੁ; ਝੂਠਾ ਸਭੁ ਧੰਧਾ ॥੬॥੧੯॥

ਭਗਤ ਕਬੀਰ ਜੀ ਕਹਤ = ਕਹਿੰਦੇ ਹਨ ਕਿ ਰੇ = ਹੇ ਅੰਧਾ = ਅਗਿਆਨੀ ਜੀਵ! ਉਸ ਪਰਮੇਸ਼ਰ ਨੂੰ ਚੇਤਿ = ਚੇਤੇ ਕਰ। ਇਕ ਰਾਮੁ = ਪਰਮੇਸ਼ਰ ਹੀ ਸਤਿ = ਸੱਚਾ ਹੈ, ਹੋਰ ਦੁਨੀਆਂ ਦਾ ਸਭੁ = ਸਾਰਾ ਧੰਧਾ = ਕਾਰ-ਵਿਹਾਰ ਝੂਠਾ = ਮਿਥਿਆ ਹੈ ॥੬॥੧੯॥

### ਦੂਸਰਾ ਅਰਥ

**ਚੋਆ ਚੰਦਨ ਮਰਦਨ ਅੰਗਾ ॥ ਸੋ ਤਨੁ ਜਲੈ ਕਾਠ ਕੈ ਸੰਗਾ ॥੧॥**

ਜਿਨ੍ਹਾਂ ਨੇ ਪਰਮੇਸ਼ਰ ਦਾ ਅਨੰਦ ਰੂਪੀ ਚੰਦਨ ਚੋਆ = ਚੁਆ ਲਿਆ ਹੈ, ਉਹ ਮਰਦਨ = ਮਰਦ ਭਾਵ ਸੰਤ ਮਹਾਤਮਾ ਜਨ ਹਨ, ਉਨ੍ਹਾਂ ਨੇ ਕਾਮਾਦਿਕ ਅੰਗਾਂ ਨੂੰ ਮਲ ਦਿੱਤਾ ਹੈ। ਸੋ = ਉਹ ਤਨੁ = ਸਰੀਰ ਮੈਂ ਹਾਂ, ਇਸ ਦੇਹ ਅਭਿਮਾਨ ਨੂੰ ਜਪ ਤਪ ਰੂਪੀ ਕਾਠ = ਲੱਕੜਾਂ ਕੈ = ਦੇ ਸੰਗਾ = ਨਾਲ ਬ੍ਰਹਮ ਅਭਿਆਸ ਰੂਪੀ ਅਗਨੀ ਬਾਲ ਕੇ ਜਲੈ = ਜਾਲ ਦਿੰਦੇ ਹਨ ॥੧॥

**ਇਸੁ ਤਨ ਧਨ ਕੀ ਕਵਨ ਬਡਾਈ ॥ ਧਰਨਿ ਪਰੈ ਉਰਵਾਰਿ ਨ ਜਾਈ ॥੧॥ਰਹਾਉ॥**

ਜਿਹੜਾ ਇਸੁ = ਈਸ਼ਰ ਦਾ ਤਨੁ = ਸਰੂਪ ਹੈ, ਉਸ ਦੇ ਨਾਮ ਧਨ ਕੀ = ਦੀ ਬਡਾਈ = ਮਹਿਮਾ ਨੂੰ ਕਵਨ = ਕਵੀ ਜਨਾਂ ਨੇ ਗਾਉਣਾ ਕੀਤਾ ਹੈ। ਅਜਿਹੇ ਜੋ ਪਰਮੇਸ਼ਰ ਦੇ ਗੁਣ ਗਾਉਣ ਵਾਲੇ ਹਨ, ਉਹ ਉਰਵਾਰਿ ਨ = ਉਰਲੇ ਪਾਸੇ ਭਾਵ ਸੰਸਾਰ ਵਿਚ ਵੀ ਨਹੀਂ ਰਹਿੰਦੇ ਤੇ ਨ ਜਾਈ = ਨਾ ਹੀ ਉਹ ਕਿਤੇ ਜਾਈ = ਜਨਮਦੇ ਹਨ **ਵਾ:** ਨਾ ਹੀ ਅੱਗੇ ਪਰਲੋਕ ਨੂੰ ਜਾਈ = ਜਾਂਦੇ ਹਨ, ਉਹ ਸ਼ੁਧ ਧਰਨਿ = ਭੂਮਾ ਰੂਪ ਬ੍ਰਹਮ ਦੇ ਵਿਚ ਪਰੈ = ਪੈ ਜਾਂਦੇ ਹਨ, ਅਭੇਦ ਹੋ ਜਾਂਦੇ ਹਨ ॥੧॥ਰਹਾਉ॥

***ਪ੍ਰਸ਼ਨ :*** *ਉਹ ਮਹਾਤਮਾ ਕਰਮ ਕੀ ਕਰਦੇ ਹਨ ?*
***ਉੱਤਰ :***

**ਰਾਤਿ ਜਿ ਸੋਵਹਿ ਦਿਨ ਕਰਹਿ ਕਾਮ ॥ ਇਕੁ ਖਿਨੁ ਲੇਹਿ ਨ ਹਰਿ ਕੋ ਨਾਮ ॥੨॥**

ਜਿ = ਜਿਹੜੇ ਲੋਕ ਅਵਿਦਿਆ ਦੀ ਰਾਤਿ = ਰੈਣ ਵਿਚ ਸੋਵਹਿ = ਸੁੱਤੇ ਪਏ ਹਨ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਦਿਨ ਚੜ੍ਹਾਉਣ ਦਾ ਕਾਮ = ਕੰਮ ਕਰਹਿ = ਕਰਦੇ ਹਨ। ਅਤੇ ਇਕ ਖਿਨੁ = ਛਿਨ ਛਿਨ ਸਮੇਂ ਵਿਚ ਹਰਿ = ਹਰੀ ਦੇ ਨਾਮ ਨੂੰ ਲੇਹਿਨ = ਲੈਂਦੇ ਹਨ ॥੨॥

**ਹਾਥਿ ਤਡੋਰ ਮੁਖਿ ਖਾਇਓ ਤੰਬੋਰ ॥ ਮਰਤੀ ਬਾਰ ਕਸਿ ਬਾਧਿਓ ਚੋਰ ॥੩॥**

ਉਨ੍ਹਾਂ ਨੇ ਹਾਥਿ = ਹੱਥ ਵਿਚ ਤਾਂ ਇੰਦ੍ਰੀਆਂ ਰੂਪੀ ਬਾਜ਼ਾਂ ਦੀ ਡੋਰ ਪਕੜੀ ਹੋਈ ਹੈ, ਭਾਵ ਦਸੇ ਇੰਦ੍ਰੇ ਆਪਣੇ ਅਧੀਨ ਕੀਤੇ ਹਨ ਤੇ ਮੁਖਿ = ਮੂੰਹ ਵਿੱਚੋਂ "ਅਹੰ ਬ੍ਰਹਮਾਸਮੀ" ਰੂਪੀ ਤੰਬੋਰ = ਪਾਨਾਂ ਦਾ ਬੀੜਾ ਖਾਇਓ = ਖਾਂਦੇ ਹਨ। ਉਨ੍ਹਾਂ ਨੇ (ਮਰ+ਤੀ) ਰੂਪ ਤੀ = ਇਸਤਰੀ ਮਾਇਆ ਨੂੰ ਮਰ = ਨਵਿਰਤ ਕਰ ਦਿੱਤਾ ਹੈ, ਮਾਰ ਲਿਆ ਹੈ ਤੇ ਸਮ ਦਮ ਰੂਪੀ ਸਾਧਨ ਕੱਸ ਕੇ ਇੰਦ੍ਰੀਆਂ ਰੂਪੀ ਬਾਰ = ਦਰਵਾਜ਼ਿਆਂ ਨੂੰ ਕੱਸ ਕੇ ਬਾਧਿਓ = ਬੰਨ੍ਹ ਲਿਆ ਹੈ ਤੇ ਆਪਣੇ ਅੰਦਰੋਂ ਆਤਮਾਨੰਦ ਤਾਈ ਚੋਰ = ਚੋਆ ਲਿਆ ਹੈ ॥੩॥

**ਗੁਰਮਤਿ ਰਸਿ ਰਸਿ ਹਰਿ ਗੁਨ ਗਾਵੈ ॥ ਰਾਮੈ ਰਾਮ ਰਮਤ ਸੁਖੁ ਪਾਵੈ ॥੪॥**

ਏਸ ਪ੍ਰਕਾਰ ਭਾਈ ਜਿਹੜੇ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਆਪਣੇ ਚਿੱਤ ਨੂੰ ਰਸਿ ਰਸਿ = ਰਸਾ ਰਸਾ ਕੇ **ਵਾ:** ਰਸਨਾ ਨੂੰ ਰਸਾ ਰਸਾ ਕੇ ਰਸ ਰੂਪ ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵੈ = ਗਾਉਂਦੇ ਹਨ। ਇਉਂ ਉਹ ਰਾਮੈ = ਰਮੇ ਹੋਏ ਰਾਮ = ਪਰਮਾਤਮਾ ਦੇ ਗੁਣਾਂ ਨੂੰ ਰਮਤ = ਉਚਾਰਦੇ ਹੋਏ ਆਤਮਾਨੰਦ ਰੂਪੀ ਸੁਖ ਨੂੰ ਪਾਵੈ = ਪਾ ਲੈਂਦੇ ਹਨ ॥੪॥

**ਕਿਰਪਾ ਕਰਿ ਕੈ ਨਾਮੁ ਦ੍ਰਿੜਾਈ ॥ ਹਰਿ ਹਰਿ ਬਾਸੁ ਸੁਗੰਧ ਬਸਾਈ ॥੫॥**

ਪ੍ਰੰਤੂ ਇਹ ਦਾਤ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਜਿਨ੍ਹਾਂ ਨੂੰ ਸਤਿਗੁਰਾਂ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ ਕੈ = ਕਰਕੇ ਨਾਮੁ = ਨਾਮ ਦ੍ਰਿੜਾਈ = ਦ੍ਰਿੜ੍ਹ ਕਰਵਾ ਦਿੱਤਾ ਹੈ। ਉਨ੍ਹਾਂ ਨੇ ਹਰਿ = ਹਰੇਕ ਪ੍ਰਕਾਰ ਇੰਦ੍ਰੀਆਂ ਦੀ ਬਾਹਰਮੁਖ ਬਿਰਤੀ ਰੂਪ ਬਾਸੁ = ਵਾਸ਼ਨਾ ਨੂੰ ਹਰਿ = ਤਿਆਗ ਦਿੱਤਾ ਹੈ ਤੇ ਪਰਮੇਸ਼ਰ ਦੀ ਪ੍ਰੀਤੀ ਰੂਪੀ ਸੁਗੰਧ = ਸੁਗੰਧੀ, ਖ਼ੁਸ਼ਬੂ ਨੂੰ ਆਪਣੇ ਹਿਰਦੇ ਵਿਚ ਬਸਾਈ = ਵਸਾ ਲਿਆ ਹੈ ॥੫॥

**ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥੬॥੧੬॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਜੀਵ ! ਅੰਧਾ = ਅਗਿਆਨਪੁਣੇ ਵਿਚ ਹੀ ਨਾ ਪਇਆ ਰਹਿ, ਪਰਮੇਸ਼ਰ ਨੂੰ ਵੀ ਚੇਤਿ = ਚੇਤੇ ਕਰ ਲਿਆ ਕਰ। ਇਕ ਰਾਮੁ = ਪਰਮਾਤਮਾ ਹੀ ਸਤਿ = ਸਤਯ ਸਰੂਪ ਹੈ ਬਾਕੀ ਸਭੁ = ਸਾਰਾ ਹੀ ਧੰਧਾ = ਵਿਹਾਰ, ਧਾਹ ਜਾਣ ਵਾਲਾ ਝੂਠਾ = ਮਿਥਿਆ ਹੈ ॥੬॥੧੬॥

# ਗਉੜੀ ਕਬੀਰ ਜੀ ਤਿਪਦੇ ਚਾਰਤੁਕੇ੨॥

ਭਗਤ ਕਬੀਰ ਜੀ ਗਉੜੀ ਰਾਗਣੀ ਵਿਚ ਚਾਰਤੁਕੇ ਵਾਲੇ (੨) = ਦੋ ਸ਼ਬਦ ਉਚਾਰਨ ਕਰਦੇ ਹਨ, ਇਕ ਤਿਪਦੇ = ਤਿੰਨ ਪਦਿਆਂ ਦੀ ਸ਼ਕਲ ਭਾਵ ਤਿੰਨ ਪਉੜੀਆਂ ਵਾਲਾ ਸ਼ਬਦ ਆਵੇਗਾ ਤੇ ਦੂਜਾ ਚਾਰ ਤੁਕੇ = ਤੁਕਾਂ ਭਾਵ ਪਉੜੀਆਂ ਵਾਲਾ ਸ਼ਬਦ ਆਵੇਗਾ।

**ਉਥਾਨਕਾ :** ਇਕ ਦਿਨ ਭਗਤ ਕਬੀਰ ਸਾਹਿਬ ਜੀ ਆਪਣੇ ਘਰ ਵਿਚ ਬੈਠੇ ਸਨ। ਨਗਰ ਵਿਚ ਇਕ ਬਿਰਧ ਪੁਰਸ਼ ਆਪਣੇ ਪੁੱਤਰਾਂ ਨੂੰ ਕਹਿ ਰਿਹਾ ਸੀ ਕਿ ਮੈਨੂੰ ਜਮਦੂਤ ਦਿੱਸ ਰਹੇ ਹਨ ਤੇ ਨਾਲ ਬਹੁਤ ਕੰਬੀ ਜਾਵੇ, ਉੱਚੀ ਉੱਚੀ ਰੋਣ ਲੱਗ ਪਿਆ। ਤਾਂ ਲੋਕਾਂ ਨੇ ਕਿਹਾ ਕਿ ਭਗਤ ਜੀ ਨੂੰ ਲੈ ਕੇ ਆਉ। ਇਸ ਦੇ ਪੁੱਤਰ ਦੌੜ ਕੇ ਭਗਤ ਜੀ ਦੇ ਚਰਨਾਂ ਵਿਚ ਪਹੁੰਚੇ, ਬੇਨਤੀ ਕੀਤੀ ਕਿ ਮਹਾਰਾਜ ਸਾਡੇ ਪਿਤਾ ਦਾ ਅੰਤ ਵੇਲਾ ਆਇਆ ਹੋਇਆ ਤੇ ਉਹ ਜਮਦੂਤਾਂ ਨੂੰ ਦੇਖ ਕੇ ਬੜਾ ਡਰ ਰਿਹਾ ਹੈ, ਆਪ ਜੀ ਕਿਰਪਾ ਕਰ ਕੇ ਦਰਸ਼ਨ ਦਿਉ। ਕਬੀਰ ਤਰਸ ਕਰਕੇ ਉਨ੍ਹਾਂ ਦੇ ਨਾਲ ਉਸ ਦੇ ਪਿਤਾ ਕੋਲ ਆ ਗਏ। ਭਗਤ ਜੀ ਦੇ ਆਉਣ ਕਰਕੇ ਉਹ ਦੂਤ ਉਲਟ ਕੇ ਰਾਮ ਗਣ ਬਣ ਗਏ। ਤਦੋਂ ਕਬੀਰ ਜੀ ਨੇ ਉਥੇ ਇਹ ਸ਼ਬਦ ਉਚਾਰਨ ਕੀਤਾ।

## ਜਮ ਤੇ ਉਲਟਿ; ਭਏ ਹੈ ਰਾਮ ॥ ਦੁਖ ਬਿਨਸੇ; ਸੁਖ ਕੀਓ ਬਿਸਰਾਮ ॥

ਹੇ ਭਾਈ ! ਦੇਖੋ, ਜਿਹੜੇ ਤੁਹਾਡੇ ਪਿਤਾ ਨੂੰ ਜਮਦੂਤ ਚਿੰਬੜੇ ਸੀ, ਰਾਮ ਦੇ ਨਾਮ ਦੇ ਪ੍ਰਤਾਪ ਕਰਕੇ

ਉਹ ਸਾਰੇ ਉਲਟਿ = ਉਲਟ ਕੇ ਜਮ = ਜਮਦੂਤਾਂ ਤੇ = ਤੋਂ ਰਾਮ = ਰਾਮਗਣ ਭਏ = ਹੋ ਗਏ ਹਨ। ਫਿਰ ਉਸ ਦਾ ਕਰਮ ਕੀਤੇ ਅਨੁਸਾਰ ਜੋ ਦੁਖ = ਕਸ਼ਟ ਸੀ, ਉਹ ਵੀ ਬਿਨਸੇ = ਨਾਸ ਹੋ ਗਿਆ ਤੇ ਸੁਖ = ਕੁਸ਼ਲ ਦੇ ਵਿਚ ਬਿਸਰਾਮ = ਟਿਕਾ ਕੀਓ = ਕਰ ਲਿਆ **ਅਥਵਾ** ਪਹਿਲਾਂ ਜੋ ਕਰਮਾਂ ਅਨੁਸਾਰ ਜਮਾਂ ਦੇ ਵਸ ਪੈਣ ਵਾਲੇ ਸੀ, ਨਾਮ ਦੇ ਪ੍ਰਤਾਪ ਕਰ ਕੇ, ਇਸ ਜੰਮਣ ਮਰਣ ਵਾਲੀ ਦੇਹੀ ਤੋਂ ਉਲਟਿ = ਉਲਟ ਕਰਕੇ ਰਾਮ = ਪਰਮਾਤਮਾ ਦਾ ਹੀ ਰੂਪ ਭਏ = ਹੋ ਗਏ। ਅਗਿਆਨ ਕਰਕੇ ਜਿਤਨੇ ਭੀ ਦੁਖ = ਕਸ਼ਟ ਸਨ, ਉਹ ਹੁਣ ਬ੍ਰਹਮ ਗਿਆਨ ਕਰਕੇ ਬਿਨਸੇ = ਨਾਸ ਹੋ ਗਏ, ਤੇ ਸੁਖ = ਸੁਖ ਸਰੂਪ ਵਿਚ ਬਿਸਰਾਮ = ਇਸਥਿਤੀ ਪਾਉਣਾ ਕੀਓ = ਕੀਤੀ ਹੈ।

## ਬੈਰੀ ਉਲਟਿ; ਭਏ ਹੈ ਮੀਤਾ ॥ ਸਾਕਤ ਉਲਟਿ; ਸੁਜਨ ਭਏ ਚੀਤਾ ॥੧॥

ਜਿਹੜੇ ਬੈਰੀ = ਦੁਸ਼ਮਣ ਕਾਮ ਕ੍ਰੋਧ ਆਦਿਕ ਸਨ, ਉਹ ਉਲਟਿ = ਪਰਤ ਕੇ ਮੀਤਾ = ਮਿੱਤਰ ਭਾਵ ਦਾਸ ਭਏ = ਹੋ ਗਏ ਹਨ। ਜਿਹੜੇ ਸਾਕਤ = ਕਠੋਰ ਚਿਤ ਵਾਲੇ ਸਨ, ਉਹ ਭੀ ਉਲਟਿ = ਪਰਤ ਕੇ ਚੀਤਾ = ਚਿਤ ਵਿਚ ਸੁਜਨ = ਸ੍ਰੇਸ਼ਟ ਜਨ ਭਾਵ ਪਿਆਰ ਵਾਲੇ ਭਏ = ਹੋ ਗਏ ਹਨ ॥੧॥

## ਅਬ ਮੋਹਿ; ਸਰਬ ਕੁਸਲ ਕਰਿ ਮਾਨਿਆ ॥
## ਸਾਂਤਿ ਭਈ; ਜਬ ਗੋਬਿਦੁ ਜਾਨਿਆ ॥੧॥ਰਹਾਉ॥

ਅਬ = ਹੁਣ ਮੋਹਿ = ਮੈਂ ਸਰਬ = ਸਾਰਿਆਂ ਵਿਚ ਕੁਸਲ = ਅਨੰਦ ਸਰੂਪ ਕਰ = ਕਰਕੇ ਮਾਨਿਆ = ਮੰਨਣਾ ਕੀਤਾ ਹੈ। ਜਬ = ਜਦੋਂ ਦਾ ਗੋਬਿਦੁ = ਪਰਮੇਸ਼ਰ ਨੂੰ ਜਾਨਿਆ = ਜਾਣਿਆ ਹੈ, ਉਦੋਂ ਤੋਂ ਸਾਨੂੰ ਸਾਂਤਿ = ਸ਼ਾਂਤੀ ਭਈ = ਪ੍ਰਾਪਤ ਹੋਈ ਹੈ ॥੧॥ਰਹਾਉ॥

**[ਅੰਗ ੩੨੭]**

## ਤਨ ਮਹਿ ਹੋਤੀ; ਕੋਟਿ ਉਪਾਧਿ ॥ ਉਲਟਿ ਭਈ; ਸੁਖ ਸਹਜਿ ਸਮਾਧਿ ॥

ਇਸ ਤਨ = ਸਰੀਰ ਮਹਿ = ਵਿਚ ਪਹਿਲਾਂ ਕਾਮਾਦਿਕ ਦੀਆਂ ਕੋਟਿ = ਕ੍ਰੋੜਾਂ ਹੀ ਉਪਾਧਿ = ਉਪਾਧੀਆਂ, ਬਿਮਾਰੀਆਂ ਹੋਤੀ = ਹੁੰਦੀਆਂ ਸਨ। ਇਨ੍ਹਾਂ ਤੋਂ ਬ੍ਰਿਤੀ ਉਥਾਨ ਹੋਣ 'ਤੇ ਇਹ ਸਭ ਉਲਟਿ = ਉਲਟ ਭਈ = ਹੋ ਗਈਆਂ ਭਾਵ ਬਦਲ ਗਈਆਂ ਤੇ ਸੁਖ = ਆਤਮਾਨੰਦ ਦੀ ਪ੍ਰਾਪਤੀ ਕਰ ਕੇ ਸਹਜਿ = ਸੁਭਾਵਿਕ = ਹੀ ਸਾਡੀ ਸਮਾਧਿ = ਸਮਾਧੀ ਲੱਗ ਗਈ ਹੈ।

## ਆਪੁ ਪਛਾਨੈ; ਆਪੈ ਆਪ ॥ ਰੋਗੁ ਨ ਬਿਆਪੈ; ਤੀਨੌ ਤਾਪ ॥੨॥

ਜਦੋਂ ਆਪੁ = ਆਪਣੇ ਸਰੂਪ ਨੂੰ ਅੰਤਸ਼ਕਰਣ ਵਿਚ ਪਛਾਨੈ = ਪਛਾਨ ਲਿਆ ਤਾਂ ਫਿਰ ਸਾਰਿਆਂ ਵਿਚ ਆਪੈ ਆਪ = ਆਪਣਾ ਆਪ ਰੂਪ ਹੀ ਨਜ਼ਰ ਆਉਂਦਾ ਹੈ। ਅਤੇ ਕੋਈ ਰੋਗੁ = ਬਿਮਾਰੀ ਆਦਿਕ ਅਤੇ ਤੀਨੌ = ਤਿੰਨੇ ਤਾਪ = ਆਧੀ, ਬਿਆਧੀ, ਉਪਾਧੀ (ਅਧਿਆਤਮ, ਅਧਿਭੂਤ, ਅਧਿਦੈਵ) ਆਦਿਕ ਵੀ ਨਹੀਂ ਬਿਆਪੈ = ਵਿਆਪਦੇ ॥੨॥

## ਅਬ ਮਨੁ; ਉਲਟਿ ਸਨਾਤਨੁ ਹੂਆ ॥
## ਤਬ ਜਾਨਿਆ; ਜਬ ਜੀਵਤ ਮੂਆ ॥

ਅਬ = ਹੁਣ ਮੇਰਾ ਮਨੁ = ਚਿਤ ਸੰਸਾਰਕ ਪਦਾਰਥਾਂ ਦੇ ਸੰਕਲਪਾਂ ਵਿਕਲਪਾਂ ਵੱਲੋਂ ਉਲਟਿ = ਪਰਤ

ਕੇ ਸਨਾਤਨੁ = ਪੁਰਾਤਨ ਬ੍ਰਹਮ ਰੂਪ ਹੀ ਹੂਆ = ਹੋ ਗਿਆ। ਪ੍ਰੰਤੂ ਤਬ = ਤਦੋਂ ਇਸ ਅਨੰਦ ਨੂੰ ਜਾਨਿਆ = ਜਾਨਣਾ ਕੀਤਾ, ਜਬ = ਜਦੋਂ ਜੀਵਤ ਭਾਵ ਤੋਂ ਮੂਆ = ਮਰ ਗਏ ਸਾਂ।

**ਕਹੁ ਕਬੀਰ; ਸੁਖਿ ਸਹਜਿ ਸਮਾਵਉ ॥**
**ਆਪਿ ਨ ਡਰਉ; ਨ ਅਵਰ ਡਰਾਵਉ ॥੩॥੧੭॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਹੁਣ ਸਹਜਿ = ਸੁਭਾਵਿਕ ਹੀ ਸੁਖਿ = ਆਤਮਾਨੰਦ **ਵਾ:** ਅਨੰਦ ਸਰੂਪ ਪਰਮੇਸ਼ਰ ਵਿਚ ਸਮਾਵਉ = ਸਮਾਂ ਗਿਆ ਹਾਂ ਅਤੇ ਨਾ ਹੀ ਕਿਸੇ ਜਮ ਆਦਿਕ ਤੋਂ ਆਪ ਡਰਉ = ਡਰਦੇ ਹਾਂ ਤੇ ਨਾ ਹੀ ਕਿਸੇ ਅਵਰ = ਹੋਰਾਂ ਨੂੰ ਡਰਾਵਉ = ਡਰਾਉਂਦੇ ਹਾਂ **ਵਾ:** ਡਰਨ ਵਾਲੇ ਪਸ਼ੂ ਹਿਰਨ ਬੱਕਰੀਆਂ ਆਦਿ ਤੇ ਡਰਾਉਣ ਵਾਲੇ ਸ਼ੇਰ, ਬਘੇਰੇ ਆਦਿਕ। ਇਉਂ ਅਸੀਂ ਪਸ਼ੂ ਸੁਭਾਅ ਨਹੀਂ ਰੱਖਦੇ ਭਾਵ ਨਾ ਕਿਸੇ ਤੋਂ ਡਰਦੇ ਹਾਂ ਤੇ ਨਾ ਹੀ ਡਰਾਉਂਦੇ ਹਾਂ॥੩॥੧੭॥

## ਗਉੜੀ ਕਬੀਰ ਜੀ ॥

ਭਗਤ ਕਬੀਰ ਜੀ ਦੇ ਪਾਸ ਇਕ ਵਿਦਵਾਨ ਪੰਡਿਤ ਆਇਆ ਤੇ ਕਹਿਣ ਲੱਗਾ ਕਿ ਭਗਤ ਕਬੀਰ ਜੀ ਮੇਰੇ ਪ੍ਰਸ਼ਨ ਦਾ ਉੱਤਰ ਦਿਉ। ਜੋ ਉਸ ਨੇ ਪ੍ਰਸ਼ਨ ਕੀਤਾ ਉਸ ਨੂੰ ਭਗਤ ਜੀ ਪਹਿਲਾਂ ਉਚਾਰਨ ਕਰਕੇ ਫੇਰ ਉੱਤਰ ਦੇਣਗੇ।

**ਪਿੰਡਿ ਮੂਐ; ਜੀਉ ਕਿਹ ਘਰਿ ਜਾਤਾ ॥**
**ਸਬਦਿ ਅਤੀਤਿ; ਅਨਾਹਦਿ ਰਾਤਾ ॥**

ਜਦੋਂ ਪਿੰਡਿ = ਸਰੀਰ ਮੂਐ = ਮਰ ਜਾਂਦਾ ਹੈ ਤਾਂ ਜੀਉ = ਜੀਵ ਆਤਮਾ ਕਿਹ = ਕਿਸ ਘਰਿ = ਘਰ ਵਿਚ ਜਾਤਾ = ਜਾਂਦਾ ਹੈ। ਤਾਂ ਕਬੀਰ ਜੀ ਪ੍ਰਸ਼ਨ 'ਤੇ ਪ੍ਰਸ਼ਨ ਕਰਕੇ ਪੁੱਛਦੇ ਹਨ ਕਿ ਪੰਡਿਤ ਜੀ! ਤੁਸੀਂ ਗਿਆਨੀ ਬਾਰੇ ਪੁੱਛਦੇ ਹੋ ਜਾਂ ਅਗਿਆਨੀ ਬਾਰੇ, ਪੁੰਨੀ ਬਾਰੇ ਪੁੱਛਦੇ ਹੋ ਜਾਂ ਪਾਪੀਆਂ ਬਾਰੇ। ਪੁੰਨੀ ਵੀ ਦੋ ਤਰ੍ਹਾਂ ਦੇ ਹਨ ਇਕ ਸਮਾਨ ਪੁੰਨੀ ਤੇ ਦੂਜੇ ਨਖਿਧ ਪੁੰਨੀ। ਪਾਪੀ ਵੀ ਦੋ ਤਰ੍ਹਾਂ ਦੇ ਹਨ, ਇਕ ਆਮ ਪਾਪੀ ਤੇ ਇਕ ਘੋਰ ਪਾਪੀ, ਤੂੰ ਕਿਸ ਬਾਬਤ ਪੁੱਛਦਾ ਹੈਂ, ਜੇਕਰ ਕਹੇ ਕਿ ਸਾਰਿਆਂ ਵਾਸਤੇ ਤਾਂ ਸਮੁੱਚਾ ਉੱਤਰ ਇਹ ਦਿੰਦੇ ਹਾਂ। ਜਿਹੜੇ ਗੁਰੂ ਸਾਹਿਬ ਦੇ ਸਬਦਿ = ਉਪਦੇਸ਼ ਤੋਂ ਅਤੀਤਿ = ਬਾਹਰ ਰਹਿੰਦੇ ਹਨ ਭਾਵ ਮਰਨ ਲੱਗਿਆਂ ਵੀ ਸਿਮਰਨ ਨਹੀਂ ਕਰਦੇ, ਉਹ ਅਨਾਹਦਿ = ਹੱਦ ਤੋਂ ਰਹਿਤ ਸੰਸਾਰ ਵਿਚ ਰਾਤਾ = ਰੰਗੇ ਹੋਏ ਅਨੇਕਾਂ ਜੂਨਾਂ ਵਿਚ ਭਰਮਦੇ ਫਿਰਦੇ ਹਨ **ਅਥਵਾ** ਜਿਹੜੇ ਦੁਨੀਆਂ ਦੇ ਸਬਦਿ = ਬੋਲ-ਚਾਲ ਵੱਲੋਂ ਅਤੀਤਿ = ਅਸੰਗ ਹੋ ਗਏ ਹਨ, ਉਹ ਅਨਾਹਦਿ = ਹੱਦ ਤੋਂ ਰਹਿਤ ਪਰਮੇਸ਼ਰ ਦੇ ਪ੍ਰੇਮ ਵਿਚ ਰਾਤਾ = ਰੰਗੇ ਜਾਂਦੇ ਹਨ।

**ਜਿਨਿ ਰਾਮੁ ਜਾਨਿਆ; ਤਿਨਹਿ ਪਛਾਨਿਆ ॥**
**ਜਿਉ ਗੂੰਗੇ; ਸਾਕਰ ਮਨੁ ਮਾਨਿਆ ॥੧॥**

ਹੇ ਭਾਈ! ਜਿਨਿ = ਜਿਨ੍ਹਾਂ ਨੇ ਗੁਰਾਂ ਦੁਆਰਾ ਰਾਮੁ = ਪਰਮੇਸ਼ਰ ਨੂੰ ਆਪਣਾ ਆਤਮਾ ਕਰਕੇ ਜਾਨਿਆ = ਜਾਣ ਲਿਆ ਹੈ, ਤਿਨਹਿ = ਉਨ੍ਹਾਂ ਨੇ ਹੀ ਏਸ ਅਵਸਥਾ ਨੂੰ ਪਛਾਨਿਆ = ਪਛਾਣ ਲਿਆ ਹੈ। ਪ੍ਰੰਤੂ ਇਹ ਕਥਨ ਨਹੀਂ ਕੀਤਾ ਜਾਂਦਾ, ਜਿਉ = ਜਿਸ ਪ੍ਰਕਾਰ ਗੂੰਗੇ = ਜ਼ੁਬਾਨ ਤੋਂ ਹੀਣੇ ਪੁਰਸ਼ ਦਾ ਮਨ ਸਾਕਰ = ਸ਼ੱਕਰ ਖੰਡ ਆਦਿ ਵਿਚ ਮਾਨਿਆ = ਮੰਨਿਆ ਹੋਵੇ ਤੇ ਉਸ ਨੂੰ ਉਸਦਾ ਸਵਾਦ ਪੁੱਛੀਏ ਤਾਂ ਉਹ

ਬੋਲ ਕੇ ਨਹੀਂ ਦੱਸ ਸਕਦਾ, ਉਸ ਦੇ ਚਿਹਰੇ 'ਤੇ ਮੁਸਕਰਾਹਟ ਨੂੰ ਵੇਖ ਕੇ ਲੋਕ ਸਮਝਦੇ ਹਨ ਕਿ ਇਸ ਨੂੰ ਮਿੱਠੇ ਦਾ ਬਹੁਤ ਅਨੰਦ ਆਇਆ ਹੈ। ਏਸੇ ਪ੍ਰਕਾਰ ਜਿਨ੍ਹਾਂ ਨੂੰ ਪਰਮੇਸ਼ਰ ਦੀ ਭਗਤੀ ਰੂਪ ਸ਼ੱਕਰ ਖਾ ਕੇ ਅਨੰਦ ਆਇਆ ਹੈ, ਉਹ ਬੋਲ ਕੇ ਦੱਸ ਨਹੀਂ ਸਕਦੇ॥੧॥ ਜੈਸਾ ਕਿ :

**ਹਰਿ ਗੁਨ ਕਹਤੇ ਕਹਨੁ ਨ ਜਾਈ॥ ਜੈਸੇ ਗੂੰਗੇ ਕੀ ਮਿਠਿਆਈ॥੧॥ਰਹਾਉ॥**

*(ਰਾਗ ਸੋਰਠਿ ਭਗਤ ਭੀਖਨ ਜੀ, ਅੰਗ ੬੫੯)*

## ਐਸਾ ਗਿਆਨੁ; ਕਥੈ ਬਨਵਾਰੀ॥
## ਮਨ ਰੇ ਪਵਨ ਦ੍ਰਿੜ; ਸੁਖਮਨ ਨਾਰੀ॥੧॥ਰਹਾਉ॥

ਹੇ ਭਾਈ! ਐਸਾ = ਅਜਿਹਾ ਹੀ ਗਿਆਨੁ = ਬੋਧ ਨੂੰ ਬਨਵਾਰੀ = ਕ੍ਰਿਸ਼ਨ ਭਗਵਾਨ ਅਰਜਨ ਦੇ ਤਾਈਂ ਗੀਤਾ ਵਿਚ ਕਥੈ = ਕਥਨ ਕਰਦੇ ਹਨ। ਜਦੋਂ ਅਰਜਨ ਨੇ ਪੁੱਛਿਆ ਕਿ ਮਹਾਰਾਜ ਐਸਾ ਅਨੰਦ ਕਦੋਂ ਪ੍ਰਾਪਤ ਹੁੰਦਾ ਹੈ, ਤਾਂ ਕ੍ਰਿਸ਼ਨ ਜੀ ਨੇ ਹਠ ਯੋਗ ਦੁਆਰਾ ਦੱਸਿਆ ਕਿ ਮਨ ਰੇ = ਹੇ ਮਨ ਦੇ ਪਿਆਰੇ ਅਰਜਨ! ਪਵਨ = ਸਵਾਸਾਂ ਨੂੰ ਸੁਖਮਨ ਨਾਰੀ = ਨਾੜੀ ਵਿਚ ਦ੍ਰਿੜ = ਰੋਕਣਾ ਕਰ। ਹੇ ਭਗਵਾਨ! ਚੰਗੀ ਤਰ੍ਹਾਂ ਖੋਲ੍ਹ ਕੇ ਦੱਸੋ ਕਿ ਕਿਵੇਂ ਪ੍ਰਾਣ ਚੜ੍ਹਾਉਣੇ ਹਨ। ਤਾਂ ਸੁਣ ਕੇ ਕਿਹਾ ਜੋ ਖੱਬੀ ਨਾਸਕਾ ਚੰਦਰਮਾਂ ਦਾ ਸੂਰ ਹੈ ਤੇ ਸੱਜੀ ਨਾਸਕਾ ਸੂਰਜ ਦੀ ਸੂਰ ਹੈ, ਜਦੋਂ ਗਰਮੀ ਵਧੀ ਹੋਵੇ ਉਦੋਂ ਚੰਦਰਮਾਂ ਦੀ ਸੂਰ ਦੁਆਰਾ ਪ੍ਰਾਣ ਚੜ੍ਹਾਉਣੇ ਤੇ ਜਦੋਂ ਠੰਢ ਵਧੀ ਹੋਵੇ, ਉਦੋਂ ਸੂਰਜ ਦੀ ਸੂਰ ਦੁਆਰਾ ਪ੍ਰਾਣ ਚੜ੍ਹਾਉਣੇ ਹਨ ਤੇ ਤੀਜੀ ਜਿਹੜੀ ਸੁਖਮਨਾ ਨਾੜੀ ਹੈ, ਉਸ ਵਿਚ ਸਵਾਸਾਂ ਨੂੰ ਦ੍ਰਿੜ੍ਹ ਕਰਕੇ ਫਿਰ ਦਸਵੇਂ ਦੁਆਰ ਦੇ ਅਨੰਦ ਨੂੰ ਮਾਨਣਾ ਕਰ **ਅਥਵਾ** ਜੋ ਬਨਵਾਰੀ = ਸੰਸਾਰ ਬਾਗ਼ ਦਾ ਮਾਲੀ ਪਰਮੇਸ਼ਰ ਹੈ, ਉਸ ਨੇ ਵੇਦਾਂ ਸ਼ਾਸਤਰਾਂ ਦੁਆਰਾ ਐਸਾ = ਅਜਿਹਾ ਗਿਆਨ ਕਥਨ ਕੀਤਾ ਹੈ। ਕਿ ਜਿਹੜੀ ਪਵਨ = ਵਾਸ਼ਨਾ ਮਨ ਨੂੰ ਚੰਚਲ ਕਰਨ ਵਾਲੀ ਹੈ, ਇਨ੍ਹਾਂ ਵਾਸ਼ਨਾਵਾਂ ਨੂੰ ਦ੍ਰਿੜ੍ਹ ਕਰ ਲੈ, ਭਾਵ ਰੋਕ ਕਰਕੇ ਸੁਖਮਨ = ਆਤਮ ਸੁੱਖਾਂ ਦੀ ਮਣੀ ਭਗਤੀ ਰੂਪ ਨਾਰੀ = ਇਸਤਰੀ ਵਿਚ ਜੋੜਨਾ ਕਰ, ਪ੍ਰੰਤੂ ਇਹ ਸਭ ਗਿਆਨ ਭਗਤੀ ਆਦਿਕ ਗੁਰੂ ਤੋਂ ਬਿਨਾਂ ਨਹੀਂ ਹੋ ਸਕਦੇ॥੧॥ਰਹਾਉ॥ ਇਸ ਕਰਕੇ :

## ਸੋ ਗੁਰੁ ਕਰਹੁ; ਜਿ ਬਹੁਰਿ ਨ ਕਰਨਾ॥
## ਸੋ ਪਦੁ ਰਵਹੁ; ਜਿ ਬਹੁਰਿ ਨ ਰਵਨਾ॥

ਹੇ ਭਾਈ! ਸੋ = ਉਸੇ ਨੂੰ ਹੀ ਆਪਣਾ ਗੁਰੁ = ਗੁਰੂ ਧਾਰਨ ਕਰਹੁ = ਕਰੋ, ਜਿ = ਜਿਹੜਾ ਬਹੁਰਿ = ਮੁੜ ਕੇ ਦੁਬਾਰਾ ਨ = ਨਾ ਕਰਨਾ ਪਵੇ **ਵਾ:** ਗੁਰੁ = ਪੂਜਨੀਕ **ਵਾ:** ਚੇਤਨ **ਵਾ:** ਜੋ ਗੁ = ਗਿਆਨ ਦਾ ਪ੍ਰਕਾਸ਼ ਕਰਕੇ ਰੁ = ਅਗਿਆਨ ਦਾ ਨਾਸ਼ ਕਰ ਦੇਵੇ, ਉਸੇ ਨੂੰ ਆਪਣਾ ਗੁਰੂ ਧਾਰਨ ਕਰੋ। ਜਿਹੜਾ ਮੁੜ ਨਾ ਕਰਨਾ ਪਵੇ ਭਾਵ ਜੂਨਾਂ ਵਿਚ ਨਾ ਆਉਣਾ ਪਵੇ। ਅਤੇ ਸੋ = ਉਸ ਪਦ = ਸ਼ਬਦ ਨੂੰ ਰਵਹੁ = ਉਚਾਰਨ ਕਰੋ, ਜਿ = ਜਿਹੜਾ ਬਹੁਰਿ = ਮੁੜ ਕੇ ਦੁਬਾਰਾ ਰਵਨਾ = ਉਚਾਰਨਾ ਨਾ ਪਵੇ। ਭਾਵ ਮੁੜ ਹੋਰ ਕਿਸੇ ਦੇਵੀ ਦੇਵਤਿਆਂ ਦੇ ਨਾਮ ਉਚਾਰਨ ਦੀ ਲੋੜ ਹੀ ਨਾ ਰਹੇ।

## ਸੋ ਧਿਆਨੁ ਧਰਹੁ; ਜਿ ਬਹੁਰਿ ਨ ਧਰਨਾ॥
## ਐਸੇ ਮਰਹੁ; ਜਿ ਬਹੁਰਿ ਨ ਮਰਨਾ॥੨॥

ਸੋ = ਉਸ ਵਿਆਪਕ ਸਰੂਪ ਦਾ ਧਿਆਨੁ = ਚਿੰਤਨ, ਖ਼ਿਆਲ ਧਰਹੁ = ਧਾਰਨ ਕਰੋ, ਜਿ = ਜਿਹੜਾ ਬਹੁਰਿ = ਮੁੜ ਨ = ਨਾ ਧਰਨਾ = ਧਾਰਨ ਕਰਨਾ ਪਵੇ। ਐਸੇ = ਅਜਿਹਾ ਜੀਵਤ ਭਾਵ ਤੋਂ ਮਰਹੁ = ਮਰੋ, ਜਿ = ਜਿਹੜਾ ਬਹੁਰਿ = ਮੁੜ ਕੇ ਦੁਬਾਰਾ ਨਾ ਮਰਨਾ ਪਵੇ॥੨॥

## ਉਲਟੀ ਗੰਗਾ; ਜਮੁਨ ਮਿਲਾਵਉ ॥ ਬਿਨੁ ਜਲ; ਸੰਗਮ ਮਨ ਮਹਿ ਨ੍ਾਵਉ ॥

(ਦੂਸਰਾ ਪਾਠ **ਜਮੁ ਨ** ਮਿਲਾਵਉ)

ਗੰਗਾ ਨੂੰ ਉਲਟੀ = ਉਲਟਾ ਕੇ ਜਮੁਨ = ਜਮਨਾ ਦੇ ਨਾਲ ਮਿਲਾਵਉ = ਮਿਲਾਵਣਾ ਕਰੋ **ਵਾ:** ਐਸੀ ਅਵਸਥਾ ਕਰੋ ਗੰਗਾ = ਇੜਾ ਨੂੰ ਉਲਟਾ ਕੇ ਜਮੁਨ = ਸੂਰਜ ਦੀ ਸੂਰ ਦੁਆਰਾ ਨਾਲ ਮਿਲਾਵਉ = ਮਿਲਾਉਣਾ ਕਰੋ। ਫਿਰ ਜਲ = ਪਾਣੀ ਆਦਿਕ ਦੇ ਸੰਗਮ = ਮਿਲਾਪ ਤੋਂ ਬਿਨੁ = ਬਗ਼ੈਰ ਜੋ ਤ੍ਰਿਬੈਣੀ ਇੜਾ, ਪਿੰਗਲਾ, ਸੁਖਮਨਾ ਦੇ ਵਿਚ ਮਨ ਨੂੰ ਅੰਦਰੋਂ ਬਿਰਤੀ ਟਿਕਾ ਕੇ ਮਨ = ਸ਼ਿਰੋਮਣੀ ਦਸਮ ਦੁਆਰ ਦੇ ਅਨੰਦ ਨੂੰ ਮਾਨਣ ਰੂਪ ਨ੍ਾਵਉ = ਇਸ਼ਨਾਨ ਕਰੋ **ਅਥਵਾ** ਗੰਗਾ ਦੀ ਨਿਆਈਂ ਭਗਤੀ ਵਾਲੀ ਬਿਰਤੀ, ਸੰਸਾਰ ਵੱਲੋਂ ਉਲਟੀ = ਉਲਟਾ ਕਰ ਕੇ ਜੋ ਜਮੁਨ = ਜੰਮਣ ਮਰਣ ਤੋਂ ਰਹਿਤ ਪਰਮੇਸ਼ਰ ਹੈ, ਉਸ ਦੇ ਵਿਚ ਮਿਲਾਵਉ = ਮਿਲਾਉਣਾ ਕਰੋ, ਜੋੜਨੀ ਕਰੋ **ਵਾ:** ਜਿਥੇ (ਜਮੁ +ਨ) ਜਮ ਨਹੀਂ ਪਹੁੰਚ ਸਕਦਾ, ਉਸ ਪਦਵੀ ਵਿਚ ਬਿਰਤੀ ਨੂੰ ਮਿਲਾਉਣਾ ਕਰੋ ਅਤੇ ਪਦਾਰਥਾਂ ਰੂਪੀ ਜਲ = ਪਾਣੀ ਦੇ ਸੰਗਮ = ਮਿਲਾਪ ਤੋਂ ਬਿਨਾਂ ਬਿਰਤੀ ਨੂੰ ਅੰਦਰ ਹੀ ਟਿਕਾ ਕੇ (ਪ੍ਰਾਪਤ ਰੂਪੀ) ਪਰਮੇਸ਼ਰ ਦੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਜਲ ਵਿਚ ਨ੍ਾਵਉ = ਇਸ਼ਨਾਨ ਕਰੋ।

## ਲੋਚਾ ਸਮਸਰਿ; ਇਹੁ ਬਿਉਹਾਰਾ ॥
## ਤਤੁ ਬੀਚਾਰਿ; ਕਿਆ ਅਵਰਿ ਬੀਚਾਰਾ ॥੩॥

ਜੇਕਰ ਪਰਮੇਸ਼ਰ ਨੂੰ ਮਿਲਣ ਦੀ ਲੋਚਾ = ਇੱਛਾ ਹੈ, ਤਾਂ ਇਹ ਸੰਸਾਰ ਦੇ ਬਿਉਹਾਰਾ = ਵਿਵਹਾਰ **ਵਾ:** ਉਸਤਤ, ਨਿੰਦਿਆ ਆਦਿ ਵਿਚ ਬਿਰਤੀ ਨੂੰ ਸਮਸਰਿ = ਇਕ-ਸਮਾਨ ਕਰੋ, ਫਿਰ ਜਿਸ ਨੇ ਆਪਣੇ ਤਤੁ = ਸਰੂਪ ਦੀ ਬੀਚਾਰਿ = ਵਿਚਾਰ ਕਰ ਲਈ, ਤਾਂ ਫਿਰ ਇਸ ਤੋਂ ਪਰ੍ਹੇ ਅਵਰਿ = ਹੋਰ ਕਿਆ = ਕਿਹੜੀ ਬੀਚਾਰਾ = ਵਿਚਾਰ ਰਹਿ ਗਈ, ਭਾਵ ਹੋਰ ਕਿਸੇ ਵਿਚਾਰ ਦੀ ਲੋੜ ਨਹੀਂ ਰਹਿ ਜਾਂਦੀ॥੩॥

## ਅਪੁ ਤੇਜੁ ਬਾਇ; ਪ੍ਰਿਥਮੀ ਆਕਾਸਾ ॥ ਐਸੀ ਰਹਤ ਰਹਉ; ਹਰਿ ਪਾਸਾ ॥

ਯੋਗੀ ਲੋਕ ਇਨ੍ਹਾਂ ਪੰਜਾਂ ਤੱਤਾਂ ਅਪੁ = ਪਾਣੀ, ਤੇਜੁ = ਅੱਗ, ਬਾਇ = ਹਵਾ, ਪ੍ਰਿਥਮੀ = ਧਰਤੀ, ਆਕਾਸਾ = ਅਕਾਸ਼ ਦੀ ਧਾਰਨਾ ਧਰਦੇ ਹਨ, ਉਹ ਗੋਡਿਆਂ ਤਕ ਧਰਤੀ ਦਾ ਧਿਆਨ ਕਰਦੇ ਹਨ, ਲੱਕ ਤੱਕ ਪਾਣੀ ਦਾ, ਧੁੰਨੀ (ਨਾਭੀ) ਤਕ ਅਗਨੀ ਦਾ, ਕੰਠ ਤਕ ਹਵਾ ਦਾ ਤੇ ਕੰਠ ਤੋਂ ਦਸਵੇਂ ਦੁਆਰ ਤਕ ਆਕਾਸ਼ ਦਾ ਧਿਆਨ ਕਰਦੇ ਹਨ, ਇਸ ਤਰ੍ਹਾਂ ਯੋਗੀਆਂ ਦੇ ਤੱਤ ਸਿੱਧ ਹੋ ਜਾਂਦੇ ਹਨ, ਫਿਰ ਉਹ ਧਰਤੀ ਵਿਚ ਦੱਬੇ ਨਹੀਂ ਜਾ ਸਕਦੇ, ਪਾਣੀ ਵਿਚ ਡੁੱਬਦੇ ਨਹੀਂ, ਅੱਗ ਵਿਚ ਸੜਦੇ ਨਹੀਂ ਤੇ ਅਕਾਸ਼ ਵਿਚ ਉੱਡਦੇ ਫਿਰਦੇ ਹਨ, ਹਵਾ ਦੁਆਰਾ ਦੂਰੋਂ ਹੀ ਕਿਸੇ ਦੀਆਂ ਗੱਲਾਂ ਸੁਣ ਲੈਂਦੇ ਹਨ ਉਪਰੋਕਤ ਆਦਿ ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ।

ਜੇਕਰ ਐਸੀ = ਇਸ ਤਰ੍ਹਾਂ ਦੀ ਰਹਤ = ਰਹਿਣੀ ਵਿਚ ਰਹਉ = ਰਹੋਗੇ ਤਾਂ ਦਸਵੇਂ ਦੁਆਰ ਵਿਚ ਹਰਿ = ਹਰੀ ਤੁਹਾਡੇ ਪਾਸਾ = ਪਾਸ ਹੀ ਹੈ, ਉਥੇ ਦਾ ਨਜ਼ਾਰਾ ਭਾਵ ਚੇਤਨ ਦੀ ਲਾਟ, ਅੱਗ ਦੀ ਲਾਟ ਦੀ ਨਿਆਈਂ ਤੁਹਾਨੂੰ ਪ੍ਰਕਾਸ਼ ਹੋਵੇਗਾ **ਅਥਵਾ** ਏਸੇ ਪ੍ਰਕਾਰ ਅਪੁ = ਪਾਣੀ ਤੋਂ ਨਿਰਮਲਤਾ, ਤੇਜੁ = ਅੱਗ ਤੋਂ ਪ੍ਰਕਾਸ਼, ਬਾਇ = ਹਵਾ ਤੋਂ ਸੀਤਲਤਾ, ਸਮਤਾ, ਪ੍ਰਿਥਮੀ = ਧਰਤੀ ਤੋਂ ਖਿਮਾ, ਧੀਰਜਤਾ ਅਤੇ ਆਕਾਸਾ = ਅਕਾਸ਼ ਤੋਂ ਨਿਰਖੇਭਤਾ ਰੂਪੀ ਸ਼ੁਭ ਗੁਣਾਂ ਦੀ ਧਾਰਨਾ ਨੂੰ ਧਾਰਨ ਕਰੋ, ਜੇਕਰ ਐਸੀ = ਅਜਿਹੀ ਰਹਤ = ਰਹਿਣੀ ਰਹਉ = ਰੱਖੋਗੇ ਤਾਂ ਹਰਿ = ਪਰਮੇਸ਼ਰ ਤੁਹਾਡੇ ਪਾਸਾ = ਕੋਲ ਹੀ ਹੈ **ਵਾ:** ਜੇਕਰ ਅਜਿਹੀ ਰਹਤ = ਰਹਿਣੀ ਤੋਂ ਰਹਉ = ਰਹਿ ਜਾਵੋਗੇ, ਭਾਵ ਨਹੀਂ ਰੱਖੋਗੇ ਤਾਂ ਹਰਿ = ਪਰਮੇਸ਼ਰ ਤੁਹਾਡੇ ਤੋਂ ਪਾਸਾ = ਲਾਂਭੇ ਹੈ।

## ਕਹੈ ਕਬੀਰ; ਨਿਰੰਜਨ ਧਿਆਵਉ ॥
## ਤਿਤੁ ਘਰਿ ਜਾਉ; ਜਿ ਬਹੁਰਿ ਨ ਆਵਉ ॥੪॥੧੮॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜੋ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਹੈ, ਉਸ ਨੂੰ ਇਕ ਚਿੱਤ ਹੋ ਕੇ ਧਿਆਵਉ = ਧਿਆਉਣਾ ਕਰੋ। ਤਾਂ ਫਿਰ ਤਿਤੁ = ਉਸ ਸਤ ਸਰੂਪ ਰੂਪੀ ਘਰ ਵਿਚ **ਵਾ:** ਸਚਖੰਡ ਰੂਪੀ ਘਰ ਵਿਚ ਜਾਉ = ਜਾਵੋਗੇ, ਜਿ = ਜਿਥੋਂ ਬਹੁਰਿ = ਮੁੜ ਕੇ ਦੁਬਾਰਾ ਮਾਤਾ ਦੇ ਗਰਭ **ਵਾ:** ਜੂਨੀਆਂ ਵਿਚ ਨ = ਨਹੀਂ ਆਵਉ = ਆਉਣਾ ਪਵੇਗਾ ॥੪॥੧੮॥

## ਗਉੜੀ ਕਬੀਰ ਜੀ ਤਿਪਦੇ੍ ॥

ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਰਾਜਾ ਆਇਆ, ਉਸ ਨੇ ਮੋਹਰਾਂ, ਹੀਰੇ, ਮੋਤੀਆਂ ਦਾ ਥਾਲ ਭਗਤ ਜੀ ਨੂੰ ਭੇਟ ਕੀਤਾ ਤੇ ਕਹਿਣ ਲੱਗਾ ਕਿ ਹੇ ਮਹਾਰਾਜ! ਮੈਨੂੰ ਪਰਮੇਸ਼ਰ ਦਾ ਨਾਮ ਇਨ੍ਹਾਂ ਮੋਹਰਾਂ ਹੀਰਿਆਂ, ਮੋਤੀਆਂ ਦੇ ਥਾਲ ਦੇ ਬਦਲੇ ਬਖ਼ਸ਼ ਦਿਓ, ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ।

## ਕੰਚਨ ਸਿਉ; ਪਾਈਐ ਨਹੀ ਤੋਲਿ ॥ ਮਨੁ ਦੇ; ਰਾਮੁ ਲੀਆ ਹੈ ਮੋਲਿ ॥੧॥

ਹੇ ਰਾਜਨ! ਕੰਚਨ = ਸੋਨੇ ਦੀਆਂ ਮੋਹਰਾਂ ਦੇ ਸਿਉ = ਨਾਲ ਤੋਲਿ = ਤੋਲ ਕਰਕੇ ਕਿਸੇ ਪ੍ਰਕਾਰ ਵੀ ਪਰਮੇਸ਼ਰ ਦਾ ਨਾਮ ਨਹੀਂ ਪਾਈਐ = ਪ੍ਰਾਪਤ ਕੀਤਾ ਜਾਂਦਾ, ਭਾਵ ਜੇਕਰ ਸੋਨੇ ਨਾਲ ਹੀ ਪਾਇਆ ਜਾਂਦਾ ਤਾਂ ਰਾਵਣ ਦੀ ਸਾਰੀ ਲੰਕਾ ਹੀ ਸੋਨੇ ਦੀ ਸੀ, ਉਸ ਨੂੰ ਨਾ ਪ੍ਰਾਪਤ ਹੋਇਆ, ਫਿਰ ਕੋਈ ਮਰਜ਼ੀ ਸੁਮੇਰ ਪਰਬਤ ਨੂੰ ਦਾਨ ਕਰਕੇ ਪ੍ਰਾਪਤ ਕਰ ਲਵੇ ॥੧॥

***ਪ੍ਰਸ਼ਨ :*** *ਫਿਰ ਕਬੀਰ ਜੀ! ਤੁਸੀਂ ਕਿਵੇਂ ਪਰਮੇਸ਼ਰ ਦਾ ਨਾਮ ਪ੍ਰਾਪਤ ਕੀਤਾ ਹੈ?*

***ਉੱਤਰ :*** ਅਸੀਂ ਆਪਣਾ ਮਨ = ਹਿਰਦਾ ਮਹਾਰਾਜ ਦੇ ਚਰਣਾਂ ਵਿਚ ਭੇਟਾ ਦੇ ਕਰਕੇ, ਰਾਮੁ = ਪਰਮੇਸ਼ਰ ਦੇ ਨਾਮ ਨੂੰ ਮੋਲਿ = ਮੁੱਲ ਲੀਆ = ਲੈਣਾ ਕੀਤਾ ਹੈ।

***ਪ੍ਰਸ਼ਨ :*** *ਕਬੀਰ ਜੀ! ਫਿਰ ਮੈਨੂੰ ਵੀ ਦੇ ਦਿਉ?*

***ਉੱਤਰ :*** ਹੇ ਰਾਜਨ! ਜਿਹੜੀ ਆਪਣੇ ਰੱਖਣ ਵਾਲੀ ਵਸਤੂ ਹੋਵੇ, ਉਹ ਦਿੱਤੀ ਨਹੀਂ ਜਾ ਸਕਦੀ, ਕਿਉਂਕਿ :

## ਅਬ ਮੋਹਿ; ਰਾਮੁ ਅਪੁਨਾ ਕਰਿ ਜਾਨਿਆ ॥
## ਸਹਜ ਸੁਭਾਇ; ਮੇਰਾ ਮਨੁ ਮਾਨਿਆ ॥੧॥ਰਹਾਉ॥

ਅਬ = ਹੁਣ ਮੋਹਿ = ਮੈਂ ਰਾਮੁ = ਪਰਮੇਸ਼ਰ ਨੂੰ ਅਪੁਨਾ = ਆਪਣਾ ਆਤਮਾ ਰੂਪ ਕਰਿ = ਕਰ ਕੇ ਜਾਨਿਆ = ਜਾਨਣਾ ਕੀਤਾ ਹੈ। ਅਤੇ ਉਸ ਵਿਚ ਸਹਜ ਸੁਭਾਇ = ਸੁਤੇ-ਸਿਧ ਹੀ ਮੇਰਾ = ਸਾਡਾ ਮਨ = ਹਿਰਦਾ ਮਾਨਿਆ = ਮੰਨ ਗਿਆ ਹੈ **ਵਾ:** ਸਾਰੀਆਂ ਵਾਸ਼ਨਾਵਾਂ ਦਾ ਲੈਅ ਹੋ ਜਾਣ ਤੇ ਮਨ ਵਿਚ ਸਹਜ = ਸ਼ਾਂਤੀ ਵਾਲਾ ਸੁਭਾਇ = ਸੁਭਾਅ ਹੋਣ ਕਰਕੇ **ਵਾ:** ਸੁਤੇ-ਸਿਧ ਹੀ ਸਹਜ = ਗਿਆਨ ਸਰੂਪ, ਸੁਭਾਇ = ਪ੍ਰਕਾਸ਼ ਸਰੂਪ ਵਿਚ ਸਾਡਾ ਮਨ ਮਾਨਿਆ = ਮੰਨ ਗਿਆ ਹੈ ॥੧॥ਰਹਾਉ॥

## ਬ੍ਰਹਮੈ ਕਥਿ ਕਥਿ; ਅੰਤੁ ਨ ਪਾਇਆ ॥ ਰਾਮ ਭਗਤਿ; ਬੈਠੇ ਘਰਿ ਆਇਆ ॥੨॥

ਬ੍ਰਹਮੈ = ਬ੍ਰਹਮਾ ਜੀ ਨੇ ਕਥਿ = ਕਥਨੇ ਯੋਗ ਵੇਦਾਂ ਦਾ ਕਥਿ = ਕਥਨ ਕਰ ਕਰ ਕੇ, ਉਪਦੇਸ਼ ਦਿੱਤਾ, ਭਾਵ ੮੦ ਹਜ਼ਾਰ ਸੁਰਤੀਆਂ ਵਿਚ ਕਰਮਕਾਂਡਾਂ ਵਿਚ ਲੋਕਾਂ ਨੂੰ ਲਾਇਆ ਸੋਲ੍ਹਾਂ ਹਜ਼ਾਰ ਉਪਾਸ਼ਨਾ ਵਿਚ

ਲਾਇਆ ਤੇ ਚਾਰ ਹਜ਼ਾਰ ਗਿਆਨ ਕਾਂਡ ਵਿਚ ਲਾਏ। ਇਉਂ ਉਹ ਪਰਮੇਸ਼ਰ ਦਾ ਅੰਤ = ਓੜਕ ਨ = ਨਹੀਂ ਪਾਇਆ = ਪਾ ਸਕਿਆ ॥੨॥

***ਪ੍ਰਸ਼ਨ :*** *ਫਿਰ ਕਬੀਰ ਜੀ ! ਤੁਹਾਨੂੰ ਕਿਵੇਂ ਪ੍ਰਾਪਤ ਹੋਇਆ ?*

***ਉੱਤਰ :*** ਹੇ ਰਾਜਨ ! ਜਿਸ ਸਮੇਂ ਅਸੀਂ ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਬੈਠੇ = ਇਸਥਿਤ ਹੋਏ, ਤਾਂ ਉਹ ਸਾਡੇ ਘਰਿ = ਹਿਰਦੇ ਦੇ ਵਿੱਚੋਂ ਹੀ ਆਇਆ = ਆ ਕੇ ਪ੍ਰਾਪਤ ਹੋ ਗਿਆ **ਵਾ:** ਜਿਨ੍ਹਾਂ ਦੇ ਚਿੱਤ ਪਰਮੇਸ਼ਰ ਦੀ ਭਗਤੀ ਵਿਚ ਇਸਥਿਤ ਹੋਣਗੇ, ਉਨ੍ਹਾਂ ਦੇ ਘਰਿ = ਅੰਤਸ਼ਕਰਣ ਦੇ ਵਿਚ ਹੀ ਪਰਮੇਸ਼ਰ ਆ ਕੇ ਸਾਖਿਆਤ ਹੋ ਜਾਂਦਾ ਹੈ।

***ਪ੍ਰਸ਼ਨ :*** *ਹੇ ਕਬੀਰ ਜੀ ! ਸਾਡੀ ਬੁੱਧੀ (ਬਿਰਤੀ) ਉਸ ਵਿਚ ਕਿਉਂ ਨਹੀਂ ਜੁੜਦੀ ?*

***ਉੱਤਰ :***

## ਕਹੁ ਕਬੀਰ; ਚੰਚਲ ਮਤਿ ਤਿਆਗੀ ॥
## ਕੇਵਲ ਰਾਮ ਭਗਤਿ; ਨਿਜ ਭਾਗੀ ॥੩॥੧॥੧੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੀ ਨਾਨਾ ਪਦਾਰਥਾਂ, ਮਿਥਿਆ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ ਚੰਚਲ = ਚੰਚਲਤਾਈ ਵਾਲੀ ਵਿਸ਼ੇ ਵਿਸ਼ੈਣੀ ਮਤਿ = ਬੁੱਧੀ ਹੈ, ਇਹ ਜਦੋਂ ਤਿਆਗੀ = ਤਿਆਗ ਦਿੱਤੀ, ਛੱਡ ਦਿੱਤੀ। ਉਸ ਵੇਲੇ ਕੇਵਲ = ਸਿਰਫ਼ ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਹੀ ਨਿਜ = ਸਾਡੇ ਭਾਗੀ = ਭਾਗਾਂ ਵਿਚ ਆਈ ਹੈ **ਵਾ:** ਇਹ ਸਾਡੇ ਕੋਈ ਨਿਸ਼ਕਾਮ ਕਰਮ ਕੀਤੇ ਹੋਏ ਹਨ, ਜਿਨ੍ਹਾਂ ਕਰ ਕੇ ਕੇਵਲ = ਸਿਰਫ਼ ਭਗਤੀ ਹੀ ਸਾਨੂੰ ਪ੍ਰਾਪਤ ਹੋਈ ਹੈ ਤੇ ਭਗਤੀ ਦੇ ਪ੍ਰਤਾਪ ਕਰਕੇ ਜਿਹੜਾ ਨਿਜ = ਆਪਣਾ ਪਣ ਸੀ, ਭਾਵ ਦੇਹ ਅਭਿਮਾਨ ਸੀ, ਇਹ ਭਾਗੀ = ਭੱਜ ਗਿਆ ਤੇ ਰਾਮ = ਪਰਮੇਸ਼ਰ ਪ੍ਰਾਪਤ ਹੋ ਗਿਆ ॥੩॥੧॥੧੯॥

## ਗਉੜੀ ਕਬੀਰ ਜੀ ॥

**ਉਥਾਨਕਾ :** ਇਕ ਵਾਰੀ ਕਾਂਸ਼ੀ ਵਿਚ ਬਿਮਾਰੀ ਫੈਲ ਗਈ। ਲੋਕਾਂ ਨੂੰ ਅਤੀਸਾਰ, ਮਰੋੜ ਆਦਿਕ ਲੱਗ ਗਏ, ਜਿਸ ਕਰਕੇ ਅਨੇਕਾਂ ਲੋਕਾਂ ਦੀ ਮ੍ਰਿਤੂ ਹੋ ਗਈ, ਤੇ ਕਈ ਲੋਕ ਕਾਂਸ਼ੀ ਛੱਡ ਕੇ ਬਾਹਰ ਨਿਕਲ ਗਏ, ਪਰ ਭਗਤ ਕਬੀਰ ਜੀ ਉਥੇ ਹੀ ਰਹੇ, ਤਾਂ ਲੋਕਾਂ ਨੇ ਕਿਹਾ ਕਿ ਕਬੀਰ ਜੀ ਇਥੇ ਕਾਂਸ਼ੀ ਵਿਚ ਬਿਮਾਰੀ ਫੈਲੀ ਹੈ, ਲੋਕ ਮਰ ਰਹੇ ਹਨ ਤੇ ਤੁਸੀਂ ਅਜੇ ਇਥੇ ਹੀ ਬੈਠੇ ਹੋ, ਤੁਸੀਂ ਵੀ ਸਾਡੇ ਨਾਲ ਬਾਹਰ ਚਲੋ। ਕਬੀਰ ਜੀ ਕਹਿਣ ਲੱਗੇ ਕਿ ਹੇ ਭਾਈ ! ਨਾਲੇ ਤੁਸੀਂ ਕਹਿੰਦੇ ਹੋ ਕਿ ਕਾਂਸ਼ੀ ਵਿਚ ਮਰਨ ਵਾਲੇ ਨੂੰ ਮੁਕਤੀ ਮਿਲਦੀ ਹੈ ਤੇ ਨਾਲੇ ਤੁਸੀਂ ਹੁਣ ਭੱਜੇ ਜਾਂਦੇ ਹੋ, ਤਾਂ ਲੋਕ ਕਹਿਣ ਲੱਗੇ ਕਿ ਤੈਨੂੰ ਮੌਤ ਤੋਂ ਡਰ ਨਹੀਂ ਲੱਗਦਾ ਤਾਂ ਭਗਤ ਕਬੀਰ ਜੀ ਉੱਤਰ ਦਿੰਦੇ ਹਨ।

## ਜਿਹ ਮਰਨੈ; ਸਭੁ ਜਗਤੁ ਤਰਾਸਿਆ ॥
## ਸੋ ਮਰਨਾ; ਗੁਰ ਸਬਦਿ ਪ੍ਰਗਾਸਿਆ ॥੧॥

ਜਿਹ = ਜਿਸ ਮਰਨੈ = ਮਰਨ ਤੋਂ ਸਭੁ = ਸਾਰਾ ਜਗਤੁ = ਸੰਸਾਰ ਤਰਾਸਿਆ = ਡਰਦਾ ਫਿਰਦਾ ਹੈ। ਸੋ = ਉਹ ਜਿਹੜਾ ਮਰਨਾ ਹੈ, ਸਾਨੂੰ ਗੁਰ = ਗੁਰੂ ਦੇ ਸਬਦਿ = ਉਪਦੇਸ਼ ਨੇ ਪ੍ਰਗਾਸਿਆ = ਪ੍ਰਗਟ ਕਰ ਕੇ ਦੱਸ ਦਿੱਤਾ ਹੈ **ਅਥਵਾ** ਜੀਵਤ-ਭਾਵ ਤੋਂ ਮਰਨ ਤੋਂ ਸਾਰਾ ਜਗਤ ਹੀ ਡਰਦਾ ਹੈ, ਉਸ ਜੀਵਤ-ਭਾਵ ਤੋਂ ਮਰਨਾ ਸਾਨੂੰ ਗੁਰੂ ਦੇ ਸ਼ਬਦ ਨੇ ਪ੍ਰਗਟ ਕਰ ਕੇ ਦਿਖਾ ਦਿੱਤਾ ਹੈ ॥੧॥

## ਅਬ ਕੈਸੇ ਮਰਉ; ਮਰਨਿ ਮਨੁ ਮਾਨਿਆ ॥
## ਮਰਿ ਮਰਿ ਜਾਤੇ; ਜਿਨ ਰਾਮੁ ਨ ਜਾਨਿਆ ॥੧॥ਰਹਾਉ॥

ਫਿਰ ਅਬ = ਹੁਣ ਅਸੀਂ ਕੈਸੇ = ਕਿਸ ਪ੍ਰਕਾਰ ਮੌਤ ਕਰ ਕੇ ਮਰਉ = ਮਰਾਂਗੇ, ਜਦੋਂ ਸਾਡਾ ਜੀਵਤ-ਭਾਵ ਤੋਂ ਮਰਨਿ = ਮਰਨ ਵਿਚ ਮਨ = ਚਿਤ ਮਾਨਿਆ = ਮੰਨ ਗਿਆ ਹੈ। ਮਰਿ ਮਰਿ = ਮਰ ਮਰ ਕੇ **ਵਾ:** ਮੌਤ ਦੇ ਮਾਰੇ ਹੋਏ ਉਹ ਜੂਨਾਂ ਵਿਚ ਜਾਤੇ = ਜਾਂਦੇ ਹਨ, ਜਿਨ = ਜਿਨ੍ਹਾਂ ਨੇ ਜੀਵਤ-ਭਾਵ ਤੋਂ ਮਰ ਕੇ ਰਾਮ = ਪਰਮੇਸ਼ਰ ਨੂੰ ਨ = ਨਹੀਂ ਜਾਨਿਆ = ਜਾਨਣਾ ਕੀਤਾ ॥੧॥ਰਹਾਉ॥

## ਮਰਨੋ ਮਰਨੁ; ਕਹੈ ਸਭੁ ਕੋਈ ॥ ਸਹਜੇ ਮਰੈ; ਅਮਰੁ ਹੋਇ ਸੋਈ ॥੨॥

ਮੂੰਹੋਂ ਤਾਂ ਮਰਨੋ ਮਰਨੁ = ਮਰਣਾ ਹੈ ਮਰਣਾ ਹੈ ਸਭੁ = ਸਾਰੇ ਕੋਈ ਹੀ ਕਹੈ = ਕਹਿੰਦੇ ਹਨ, ਜਿਹੜਾ ਸਹਜੇ = ਸੁਤੇ-ਸਿਧ ਜੀਵਤ-ਭਾਵ ਤੋਂ ਮਰੈ = ਮਰਦਾ ਹੈ, ਸੋਈ = ਉਹ ਅਮਰੁ = ਮੌਤ ਤੋਂ ਰਹਿਤ ਹੋਇ = ਹੋ ਜਾਂਦਾ ਹੈ **ਵਾ:** ਜਿਹੜਾ ਸਹਜੇ = ਗਿਆਨ ਦੀ ਪ੍ਰਾਪਤੀ ਕਰ ਕੇ ਜੀਵਤ-ਭਾਵ ਤੋਂ ਮਰੈ = ਮਰਦਾ ਹੈ, ਸੋਈ = ਉਹ ਅਮਰੁ = ਮਰਨ ਤੋਂ ਰਹਿਤ ਬ੍ਰਹਮ ਸਰੂਪ ਹੀ ਹੋਇ = ਹੋ ਜਾਂਦਾ ਹੈ **ਵਾ:** ਅਮਰ ਪਦਵੀ ਨੂੰ ਪਾ ਲੈਂਦਾ ਹੈ ॥੨॥

## ਕਹੁ ਕਬੀਰ; ਮਨਿ ਭਇਆ ਅਨੰਦਾ ॥
## ਗਇਆ ਭਰਮੁ; ਰਹਿਆ ਪਰਮਾਨੰਦਾ ॥੩॥੨੦॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਸਾਡੇ ਮਨਿ = ਹਿਰਦੇ ਵਿਚ ਸਰੂਪ ਦੀ ਸਾਖਿਆਤਤਾ ਦਾ ਅਨੰਦਾ = ਅਨੰਦ, ਮੰਗਲ ਭਇਆ = ਪ੍ਰਾਪਤ ਹੋ ਗਿਆ ਹੈ। ਜਿਹੜਾ ਪੰਜ ਪ੍ਰਕਾਰ ਦਾ ਭਰਮ = ਸੰਸਾ ਸੀ, ਉਹ ਗਇਆ = ਚਲਿਆ ਗਿਆ ਹੈ ਅਤੇ ਜੋ ਅਸਤੀ, ਭਾਂਤੀ, ਪ੍ਰੇਤਾ ਰੂਪ, ਪਰਮਾਨੰਦਾ = ਵੱਡਾ ਅਨੰਦ ਸਰੂਪ ਪਰਮੇਸ਼ਰ ਹੈ ਉਹ ਮੇਰੇ ਅੰਤਸ਼ਕਰਣ ਵਿਚ ਆ ਕੇ ਰਹਿਆ = ਰਹਿ ਗਿਆ ਹੈ, ਇਸਥਿਤ ਹੋ ਗਿਆ ਹੈ ॥੩॥੨੦॥

## ਗਉੜੀ ਕਬੀਰ ਜੀ ॥

ਇਕ ਵਾਰ ਦੀ ਗੱਲ ਹੈ ਕਿ ਭਗਤ ਕਬੀਰ ਸਾਹਿਬ ਜੀ ਸਮਾਧੀ ਲਗਾ ਕਰਕੇ ਮਸਤ ਰਿਹਾ ਕਰਨ, ਕੋਈ ਕਾਰ-ਵਿਹਾਰ ਨਾ ਕਰਨ, ਤਾਂ ਇਨ੍ਹਾਂ ਦੀ ਇਹ ਹਾਲਤ ਵੇਖ ਕੇ ਇਨ੍ਹਾਂ ਦੇ ਮਾਤਾ ਜੀ ਨੂੰ ਚਿੰਤਾ ਪੈ ਗਈ ਕਿ ਮੇਰਾ ਪੁੱਤਰ ਬਿਮਾਰ ਹੋ ਗਿਆ ਹੈ। ਕੋਈ ਵੀ ਕਾਰ-ਵਿਹਾਰ ਨਹੀਂ ਕਰਦਾ, ਕਿਸੇ ਨਾਲ ਬੋਲਦਾ ਚਾਲਦਾ ਵੀ ਨਹੀਂ ਹੈ। ਉਸ ਵਕਤ ਮਾਤਾ ਜੀ ਨੇ ਇਕ ਵੈਦ ਨੂੰ ਲਿਆਂਦਾ, ਵੈਦ ਜੀ ਘਰ ਆਏ ਤਾਂ ਕਬੀਰ ਜੀ ਪਰਾ-ਭਗਤੀ ਦੀ ਹਾਲਤ ਵਿਚ ਪਏ ਸਨ, ਵੈਦ ਜੀ ਨੇ ਜੋ ਨਬਜ਼ ਵੇਖ ਕੇ ਕਿਹਾ ਉਸ ਨੂੰ ਭਗਤ ਕਬੀਰ ਆਪਣੀ ਰਸਨਾ ਦੁਆਰਾ ਕਥਨ ਕਰਦੇ ਹਨ।

## ਕਤ ਨਹੀ ਠਉਰ; ਮੂਲੁ ਕਤ ਲਾਵਉ ॥ ਖੋਜਤ ਤਨ ਮਹਿ; ਠਉਰ ਨ ਪਾਵਉ ॥੧॥

ਹੇ ਮਾਤਾ ਜੀ! ਇਸਦੇ ਸਰੀਰ ਵਿਚ ਕਤ = ਕਿਸੇ ਠਉਰ = ਥਾਂ ਵੀ ਕੋਈ ਵਾਤ ਪਿਤ ਕਫ਼ ਆਦਿਕ ਕੋਈ ਤਕਲੀਫ਼ ਨਹੀਂ ਹੈ ਤੇ ਫਿਰ ਮੈਂ ਮੂਲੁ = ਦਵਾਈ ਕਤ = ਕਿਸ ਥਾਂ ਲਾਵਉ = ਲਗਾਉਣਾ ਕਰਾਂ। ਇਸਦੇ ਸਾਰੇ ਤਨ = ਸਰੀਰ ਮਹਿ = ਵਿਚ ਖੋਜਤ = ਖੋਜ ਕੇ ਵੇਖਿਆ ਹੈ ਪਰ ਕਿਤੇ ਵੀ ਨਾੜੀਆਂ ਵਿਚ ਕੋਈ ਰੋਗ ਆਦਿ ਦਾ ਠਉਰ = ਥਾਂ ਦੇਖਣ ਵਿਚ ਨ = ਨਹੀਂ ਪਾਵਉ = ਪਾਇਆ। ਇਹ ਸੁਣ ਕੇ ਅੱਗੋਂ ਕਬੀਰ ਜੀ ਕਹਿਣ ਲੱਗੇ **ਅਥਵਾ** ਹੇ ਵੈਦ ਜੀ ਸਾਡਾ ਕਤ = ਕੋਈ ਵੀ ਅਜਿਹਾ ਠਉਰ = ਥਾਂ ਨਹੀਂ ਜਿਹੜਾ ਪਰਮੇਸ਼ਰ ਦੇ ਪ੍ਰੇਮ ਦੀ ਪੀੜਾ ਕਰਕੇ ਦੁਖਦਾ ਨਹੀਂ ਤੇ ਤੂੰ ਕਤ = ਕਿਥੇ ਕਿਥੇ ਮੂਲੁ = ਜੜੀ ਬੂਟੀ ਲਾਵਉ = ਲਾਵੇਂਗਾ। ਜੇਕਰ ਤੂੰ ਮੇਰੇ ਤਨ = ਸਰੀਰ ਮਹਿ = ਵਿਚ ਖੋਜਤ = ਖੋਜ ਕਰੇਂਗਾ, ਤਾਂ ਐਸਾ ਠਉਰ = ਥਾਂ ਕਿਤੇ ਨਹੀਂ ਪਾਵੇਗਾ ॥॥੧॥

ਜਿਥੇ ਮੇਰੇ ਸਰੀਰ ਵਿਚ ਪਰਮੇਸ਼ਰ ਦੇ ਪ੍ਰੇਮ ਦੇ ਵਿਛੋੜੇ ਕਰਕੇ ਦਰਦ ਨਾ ਹੋਵੇ, ਤਾਂ ਅੱਗੋਂ ਵੈਦ ਕਹਿੰਦਾ ਕਿ ਮੈਨੂੰ ਤਾਂ ਕੋਈ ਪੀੜ ਨਹੀਂ ਲੱਭੀ, ਤਾਂ ਕਬੀਰ ਜੀ ਕਹਿਣ ਲੱਗੇ ਕਿ :

**ਲਾਗੀ ਹੋਇ; ਸੁ ਜਾਨੈ ਪੀਰ ॥ ਰਾਮ ਭਗਤਿ; ਅਨੀਆਲੇ ਤੀਰ ॥੧॥ਰਹਾਉ॥**

ਹੇ ਵੈਦ ਜੀ! ਇਹ ਪ੍ਰੇਮ ਦੀ ਪੀੜਾ ਜਿਸ ਨੂੰ ਲਾਗੀ = ਲੱਗੀ ਹੋਇ = ਹੋਵੇ, ਸੁ = ਉਹੋ ਹੀ ਇਸ ਪੀਰ = ਪੀੜਾ, ਵਰਣ ਨੂੰ ਜਾਨੈ = ਜਾਣਦਾ ਹੈ। ਸਾਡੇ ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਦੇ ਅਨੀਆਲੇ = ਕੁੰਡਲੀਆਂ ਵਾਲੇ ਤੀਰ = ਬਾਣ ਵੱਜੇ ਹੋਏ ਹਨ, ਵੈਦ ਕਹਿਣ ਲੱਗਾ ਕਿ ਭਗਤ ਤਾਂ ਬਥੇਰੇ ਦੇਖੇ ਹਨ, ਪਰ ਤੇਰੇ ਜਿਹਾ ਕੋਈ ਨਹੀਂ ਵੇਖਿਆ ॥੧॥ਰਹਾਉ॥ ਕਬੀਰ ਜੀ ਕਹਿਣ ਲੱਗੇ :

**ਏਕ ਭਾਇ; ਦੇਖਉ ਸਭ ਨਾਰੀ ॥ ਕਿਆ ਜਾਨਉ; ਸਹ ਕਉਨ ਪਿਆਰੀ ॥੨॥**

ਹੇ ਵੈਦ ਜੀ! ਜਿਵੇਂ ਏਕ = ਇੱਕੋ ਜਿਹੇ ਭਾਇ = ਸਰੂਪ ਵਾਲੀਆਂ **ਵਾ:** ਇੱਕੋ ਜਿਹੇ ਭਾਇ = ਪ੍ਰੇਮ ਵਾਲੀਆਂ ਸਭ = ਸਾਰੀਆਂ, ਰਾਜੇ ਦੀਆਂ ਨਾਰੀ = ਇਸਤਰੀਆਂ ਦੇਖਉ = ਦਿਸਦੀਆਂ ਹਨ। ਪ੍ਰੰਤੂ ਕਿਆ = ਕੀ ਜਾਨਉ = ਜਾਣਿਆ ਜਾਵੇ ਕਿ ਸਹ = ਸ਼ਾਹ ਭਾਵ ਪਾਤਿਸ਼ਾਹ ਰਾਜੇ ਨੂੰ ਸਭ ਤੋਂ ਵੱਧ ਪਿਆਰੀ = ਪਿਆਰ ਵਾਲੀ ਕਉਨ = ਕਿਹੜੀ ਹੈ ?॥੨॥

**ਸਾਖੀ—ਰਾਜੇ ਵਿਸ਼ਵ ਸਿੰਘ ਦੀ :** ਇਕ ਰਾਜਾ ਵਿਸ਼ਵ ਸਿੰਘ ਜੀ, ਜਿਸ ਨੇ ਨੌਂਵੇਂ ਪਾਤਿਸ਼ਾਹ ਜੀ ਦੀ ਕਿਰਪਾ ਕਰਕੇ ਕਾਮਰੂ ਦੇਸ਼ ਨੂੰ ਫ਼ਤਹਿ ਕੀਤਾ ਸੀ। ਜੰਗ ਜਿੱਤਣ ਤੋਂ ਬਾਅਦ ਇਸ ਨੇ ਆਪਣੀਆਂ ਸਾਰੀਆਂ ਰਾਣੀਆਂ ਨੂੰ ਖ਼ਤ ਲਿਖ ਕੇ ਭੇਜੇ ਕਿ ਗੁਰੂ ਤੇਗ਼ ਬਹਾਦਰ ਮਹਾਰਾਜ ਜੀ ਦੀ ਕਿਰਪਾ ਕਰਕੇ ਮੈਂ ਜਿਊਂਦਾ ਵਾਪਸ ਮੁੜ ਕੇ ਆ ਰਿਹਾ ਹਾਂ ਤੇ ਤੁਸੀਂ ਮੈਨੂੰ ਚਿੱਠੀਆਂ ਦੁਆਰਾ ਜੋ ਕੁਝ ਵੀ ਤੁਹਾਨੂੰ ਪਦਾਰਥ ਚਾਹੀਦਾ ਹੈ, ਉਹ ਲਿਖ ਭੇਜੋ। ਸਤ ਰਾਣੀਆਂ ਨੇ ਏਸੇ ਪ੍ਰਕਾਰ ਕੀਤਾ, ਜੋ ਜੋ ਕਿਸੇ ਦੀ ਚਾਹਨਾ ਸੀ, ਉਸੇ ਅਨੁਸਾਰ ਸਭਨਾਂ ਨੇ ਲਿਖ ਕੇ ਭੇਜ ਦਿੱਤਾ ਤੇ ਜੋ ਰਾਜੇ ਦੀ ਨਵੀਂ ਵਿਆਹੀ ਰਾਣੀ ਸੀ, ਉਸ ਨੇ ਪੱਤ੍ਰਿਕਾ ਦੇ ਉੱਤੇ 'ਸ' ਅੱਖਰ ਲਿਖਿਆ ਤੇ ਨਾਲ ਲਾਲ ਰੰਗ ਲਾ ਦਿੱਤਾ ਤੇ ਇਸ ਨੇ ਇਹ ਚਿੱਠੀ ਭੇਜ ਦਿੱਤੀ। ਜਦੋਂ ਰਾਜੇ ਨੇ ਚਿੱਠੀਆਂ ਖੋਲ੍ਹੀਆਂ, ਸਾਰੀਆਂ ਪੜ੍ਹੀਆਂ, ਜਿਸ ਵਿਚ ਉਨ੍ਹਾਂ ਨੇ ਆਪਣੇ ਮਨ ਪਸੰਦ ਦੀਆਂ ਵਸਤੂਆਂ ਲਿਖੀਆਂ ਹੋਈਆਂ ਸਨ, ਜਦੋਂ ਇਹ ਛੋਟੀ ਰਾਣੀ ਦੀ ਚਿੱਠੀ ਖੋਲ੍ਹੀ ਤਾਂ ਇਹ ਰਾਜੇ ਨੂੰ ਸਮਝ ਵਿਚ ਹੀ ਨਾ ਆਵੇ, ਤਾਂ ਉਸ ਨੇ ਆਪਣੇ ਵਜ਼ੀਰ ਨੂੰ ਕਿਹਾ ਕਿ ਮੇਰੀ ਰਾਣੀ ਨੇ ਚਿੱਠੀ ਭੇਜੀ ਹੈ, ਪ੍ਰੰਤੂ ਇਹ ਮੇਰੀ ਸਮਝ ਵਿਚ ਨਹੀਂ ਆ ਰਿਹਾ ਕਿ ਕੀ ਲਿਖਿਆ ਹੋਇਆ ਹੈ। ਤਾਂ ਵਜ਼ੀਰ ਨੇ ਸੋਚ ਕੇ ਕਿਹਾ ਕਿ ਹੇ ਰਾਜਨ! ਤੇਰੀ ਰਾਣੀ ਨੇ ਲਿਖਿਆ ਹੈ ਕਿ ਲਾਲ ਰੰਗ ਤੋਂ ਭਾਵ ਲਾਲ ਤੇ ਸੱਸੇ ਤੋਂ ਭਾਵ ਸਾ (ਲਾਲ+ਸਾ = ਲਾਲਸਾ) ਅਰਥਾਤ ਮੈਨੂੰ ਤਾਂ ਇਕ ਤੇਰੇ ਸਰੂਪ ਦੀ ਹੀ ਲਾਲਸਾ (ਚਾਹਤ) ਹੈ। ਇਹ ਸੁਣ ਕਰਕੇ ਰਾਜਾ ਬਹੁਤ ਖ਼ੁਸ਼ ਹੋਇਆ। ਇਸ ਨੇ ਜੋ ਸਭ ਰਾਣੀਆਂ ਵਾਸਤੇ ਚੀਜ਼ਾਂ ਲਈਆਂ ਸਨ, ਉਤਨੀਆਂ ਇਕ ਇਕੱਲੀ ਰਾਣੀ ਵਾਸਤੇ ਲੈ ਲਈਆਂ ਤੇ ਗੁਰੂ ਜੀ ਤੋਂ ਆਗਿਆ ਲੈ ਕੇ ਆਪਣੇ ਨਗਰ ਵਿਚ ਆਇਆ ਤਾਂ ਇਸ ਨੇ ਸਾਰੀਆਂ ਰਾਣੀਆਂ ਦੇ ਮੰਦਰਾਂ ਵਿਚ ਜੋ ਜੋ ਉਨ੍ਹਾਂ ਨੇ ਚੀਜ਼ਾਂ ਲਿਖੀਆਂ ਸਨ, ਭੇਜ ਦਿੱਤੀਆਂ ਤੇ ਆਪ ਆਪਣੀ ਨਵੀਂ ਰਾਣੀ ਦੇ ਮਹਿਲਾਂ ਵਿਚ ਜਾ ਕੇ ਰਿਹਾ ਤੇ ਉਤਨੀਆਂ ਸਾਰੀਆਂ ਵਸਤਾਂ, ਜੋ ਲਿਆਂਦੀਆਂ ਸਨ, ਉਹ ਵੀ ਸਭ ਰਾਣੀ ਕੋਲ ਲੈ ਗਿਆ। ਜਿਹੜੀਆਂ ਵੱਡੀਆਂ ਰਾਣੀਆਂ ਸਨ, ਉਹ ਇਤਰਾਜ਼ ਕਰਨ ਲੱਗ ਪਈਆਂ ਕਿ ਪਹਿਲਾਂ ਸਾਡਾ ਅਧਿਕਾਰ ਸੀ, ਤੁਹਾਨੂੰ ਪਹਿਲਾਂ ਸਾਡੇ ਕੋਲ ਆਉਣਾ ਚਾਹੀਦਾ ਸੀ, ਤਾਂ ਰਾਜੇ ਨੇ ਸਭਨਾਂ ਦੀਆਂ ਚਿੱਠੀਆਂ ਖੋਲ੍ਹ ਕੇ ਦਿਖਾ ਦਿੱਤੀਆਂ ਤੇ ਕਿਹਾ ਕਿ ਜੋ ਜੋ ਤੁਸੀਂ ਮੰਗਿਆ ਸੀ, ਉਹ ਤੁਹਾਨੂੰ ਭੇਜ ਦਿੱਤਾ ਹੈ, ਇਸ ਛੋਟੀ ਰਾਣੀ ਨੇ ਮੈਨੂੰ ਮੰਗਿਆ ਸੀ, ਇਸ ਕਰਕੇ ਮੈਂ ਪਹਿਲਾਂ ਇਸ ਦੇ ਪਾਸ ਆਇਆ ਹਾਂ, ਇਹ ਸੁਣ ਕੇ ਰਾਣੀਆਂ ਸ਼ਰਮਿੰਦਾ ਹੋ ਗਈਆਂ ਤੇ ਚੁੱਪ ਕਰ ਗਈਆਂ, ਸੋ ਭਾਵ ਕਿ ਰਾਜੇ ਦੀਆਂ ਰਾਣੀਆਂ ਸਭ ਇੱਕੋ ਤਰ੍ਹਾਂ ਦੀਆਂ ਹੀ ਹਨ, ਪ੍ਰੰਤੂ ਇਹ ਕੌਣ ਜਾਣੇ ਕਿ ਉਸ ਤੋਂ ਵੱਧ ਕਿਹੜੀ

ਪਿਆਰੀ ਹੈ **ਅਥਵਾ** ਏਸੇ ਪ੍ਰਕਾਰ ਸਾਰੀਆਂ ਭਗਤਾਂ ਰੂਪੀ ਨਾਰੀਆਂ ਦੇਖਣ ਵਿਚ ਤਾਂ ਭਾਵੇਂ ਇੱਕੋ ਜਿਹੀਆਂ ਹੀ ਲੱਗਦੀਆਂ ਹਨ, ਭਾਵ ਸਾਰੇ ਭਗਤ ਇੱਕੋ ਜਿਹੇ ਹੀ ਪ੍ਰਤੀਤ ਹੁੰਦੇ ਹਨ, ਪ੍ਰੰਤੂ ਸਭ ਤੋਂ ਵੱਧ ਪਰਮੇਸ਼ਰ ਨੂੰ ਕੌਣ ਪਿਆਰਾ ਹੈ, ਇਸ ਬਾਤ ਨੂੰ ਕੌਣ ਜਾਣ ਸਕਦਾ ਹੈ ? ਭਾਵ ਕੋਈ ਨਹੀਂ।

## ਕਹੁ ਕਬੀਰ; ਜਾ ਕੈ ਮਸਤਕਿ ਭਾਗੁ ॥
## ਸਭ ਪਰਹਰਿ; ਤਾ ਕਉ ਮਿਲੈ ਸੁਹਾਗੁ ॥੩॥੨੧॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਵੈਦ ਜੀ! ਜਾ = ਜਿਸ ਕੈ = ਦੇ ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗੁ = ਲੇਖ, ਕਰਮ ਹੁੰਦੇ ਹਨ। ਬਾਕੀ ਸਭ = ਸਭਨਾਂ ਨੂੰ ਪਰਹਰਿ = ਛੱਡ ਕੇ ਤਾ = ਉਸ ਕਉ = ਨੂੰ ਸਭ ਤੋਂ ਪਹਿਲਾ ਪਰਮੇਸ਼ਰ ਆ ਕੇ ਮਿਲੈ = ਮਿਲਦਾ ਹੈ ॥੩॥੨੧॥

**[ਅੰਗ ੩੨੮]**

## ਗਉੜੀ ਕਬੀਰ ਜੀ ॥

ਭਗਤ ਕਬੀਰ ਜੀ ਦੇ ਪਾਸ ਕੁਝ ਪੁਰਸ਼ਾਂ ਨੇ ਆਣ ਕੇ ਕਿਹਾ ਕਿ ਹੇ ਕਬੀਰ! ਕੀ ਆਪ ਜੀ ਨੂੰ ਮੁਕਤੀ ਦੀ ਲੋੜ ਨਹੀਂ ਹੈ ? ਰਿਧੀਆਂ ਸਿਧੀਆਂ ਦੀ ਲੋੜ ਨਹੀਂ ? ਤਾਂ ਉਨ੍ਹਾਂ ਦੀ ਗੱਲ ਸੁਣ ਕੇ ਅੱਗੋਂ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

## ਜਾ ਕੈ ਹਰਿ ਸਾ, ਠਾਕੁਰੁ; ਭਾਈ ॥ ਮੁਕਤਿ ਅਨੰਤ; ਪੁਕਾਰਣਿ ਜਾਈ ॥੧॥

ਹੇ ਭਾਈ = ਭਰਾਵੋ ! ਜਾ = ਜਿਨ੍ਹਾਂ ਕੈ = ਦੇ ਸਾ = ਉਹ ਹਰਿ = ਹਰੀ ਠਾਕੁਰੁ = ਸੁਆਮੀ, ਮਾਲਕ ਹਮੇਸ਼ਾ ਅੰਗ ਸੰਗ ਰਹਿੰਦਾ ਹੈ **ਵਾ:** ਪ੍ਰਾਪਤ ਹੋਇਆ ਹੈ। ਉਨ੍ਹਾਂ ਨੂੰ ਸਾਲੋਕ, ਸਮੀਪ, ਸਾਯੁਜ, ਸਰੂਪ ਆਦਿਕ ਅਨੰਤ = ਬੇਅੰਤ ਮੁਕਤਿ = ਮੁਕਤੀਆਂ ਜਾਈ = ਜਾ ਕੇ ਪੁਕਾਰਣਿ = ਪੁਕਾਰਾਂ ਕਰਦੀਆਂ ਹਨ ਕਿ ਹੇ ਤਤਬੇਤਿਓ ਸਾਨੂੰ ਵਰ ਲਵੋ, ਸਾਨੂੰ ਆਪਣੇ ਚਰਨਾਂ ਨਾਲ ਲਗਾਉਣਾ ਕਰੋ, ਪ੍ਰੰਤੂ ਉਹ ਮੁਕਤੀ ਦੀ ਇੱਛਾ ਵੀ ਨਹੀਂ ਰੱਖਦੇ ॥੧॥

## ਅਬ ਕਹੁ ਰਾਮ; ਭਰੋਸਾ ਤੋਰਾ ॥ ਤਬ ਕਾਹੂ ਕਾ; ਕਵਨੁ ਨਿਹੋਰਾ ॥੧॥ਰਹਾਉ॥

ਹੇ ਰਾਮ = ਪਰਮੇਸ਼ਰ, ਅਸੀਂ ਕਹੁ = ਕਹਿੰਦੇ ਹਾਂ, ਬੇਨਤੀ ਕਰਦੇ ਹਾਂ, ਕਿ ਅਬ = ਹੁਣ ਸਾਨੂੰ ਤੋਰਾ = ਤੁਹਾਡਾ ਹੀ ਭਰੋਸਾ ਹੈ। ਤਬ = ਤਦੋਂ ਫਿਰ ਅਸੀਂ ਕਾਹੂ = ਕਿਸੇ ਕਾ = ਦਾ ਕਵਨੁ = ਕੀ ਨਿਹੋਰਾ = ਅਹਿਸਾਨਮੰਦ ਹੋਣਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਸਾਹਿਬ ਜੀ ! ਜੇਕਰ ਸਿਮਰਨ ਭਜਨ ਕਰਨ ਲੱਗ ਪਏ ਤਾਂ ਤੇਰੇ ਪਰਿਵਾਰ ਦੀ ਪਾਲਣਾ ਕੌਣ ਕਰੇਗਾ ?*

***ਉੱਤਰ :*** ਕਬੀਰ ਜੀ ਕਹਿਣ ਲੱਗੇ :

## ਤੀਨਿ ਲੋਕ; ਜਾ ਕੈ ਹਹਿ ਭਾਰ ॥ ਸੋ ਕਾਹੇ ਨ ਕਰੈ; ਪ੍ਰਤਿਪਾਰ ॥੨॥

ਤੀਨਿ = ਤਿੰਨ ਲੋਕ = ਭਵਨ (ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ) ਜਾ = ਜਿਸ ਪਰਮੇਸ਼ਰ ਦੇ ਭਾਰ = ਆਸਰੇ ਰਹਿੰਦੇ ਹਹਿ = ਹਨ। ਫਿਰ ਸੋ = ਉਹ ਪਰਮਾਤਮਾ ਕਾਹੇ ਨ = ਕਿਉਂ ਨਹੀਂ ਪ੍ਰਤਿਪਾਰ = ਪ੍ਰਤਿਪਾਲਣਾ ਕਰੈ = ਕਰੇਗਾ, ਭਾਵ ਜ਼ਰੂਰ ਹੀ ਪਾਲਣਾ ਕਰੇਗਾ ॥੨॥

# ਕਹੁ ਕਬੀਰ; ਇਕ ਬੁਧਿ ਬੀਚਾਰੀ ॥
# ਕਿਆ ਬਸੁ; ਜਉ ਬਿਖੁ ਦੇ ਮਹਤਾਰੀ ॥੩॥੨੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਅਸੀਂ ਤਾਂ ਬੁਧਿ = ਬੁੱਧੀ ਵਿਚ ਇਕ ਪ੍ਰਭੂ ਪ੍ਰਾਪਤੀ ਵਾਲੀ ਗੱਲ ਬੀਚਾਰੀ = ਵਿਚਾਰਨਾ ਕੀਤੀ ਹੈ **ਵਾ:** ਬੁੱਧੀ ਵਿਚ ਏਕਤਾ ਵਾਲੀ ਗੱਲ ਵਿਚਾਰਨਾ ਕੀਤੀ ਹੈ। ਜਉ = ਜੇਕਰ ਆਪਣੇ ਪੁੱਤ ਦੀ ਰੱਖਿਆ ਕਰਨ ਵਾਲੀ ਮਹਤਾਰੀ = ਮਾਂ ਹੀ ਉਸ ਨੂੰ ਬਿਖੁ = ਜ਼ਹਿਰ ਦੇ = ਦੇ ਦੇਵੇ ਤਾਂ ਫਿਰ ਕਿਆ = ਕੀ ਬਸੁ = ਵੱਸ ਚੱਲ ਸਕਦਾ ਹੈ। ਏਸੇ ਪ੍ਰਕਾਰ ਹੀ ਸਾਡੇ ਮਾਤਾ ਪਿਤਾ ਦੀ ਨਿਆਈਂ ਪਰਮੇਸ਼ਰ ਰੂਪ ਸਾਡੀ ਰੱਖਿਆ ਕਰਨ ਵਾਲਾ ਹੈ ਤਾਂ ਫਿਰ ਕਿਸੇ ਦਾ ਵਸ ਚੱਲ ਸਕਦਾ ਹੈ ਕਿ ਉਹ ਦੁਖ ਰੂਪੀ ਜ਼ਹਿਰ ਦੇ ਸਕੇ **ਵਾ:** ਜੇਕਰ ਮਾਤਾ ਰੂਪ ਪਰਮੇਸ਼ਰ ਦੀ ਮਾਰਨੇ ਦੀ ਸਲਾਹ ਹੋ ਜਾਵੇ ਤਾਂ ਫਿਰ ਕਿਸੇ ਦਾ ਕੀ ਵਸ ਚੱਲ ਸਕਦਾ ਹੈ॥੩॥੨੨॥ ਜੈਸਾ ਕਿ :

**ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ ॥**
**ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ ॥**
**ਬੇੜਾ ਡੋਬੈ ਪਾਤਨੀ ਕਿਉ ਪਾਰਿ ਉਤਾਰਾ ॥**
**ਆਗੂ ਲੈ ਉਝੜਿ ਪਵੈ ਕਿਸੁ ਕਰੈ ਪੁਕਾਰਾ ॥**
**ਜੇਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ ॥**
**ਜੇ ਗੁਰ ਭਰਮਾਏ ਸਾਂਗ ਕਰ ਕਿਆ ਸਿਖੁ ਵਿਚਾਰਾ ॥੨੨॥** *(ਵਾਰ ੩੫, ਪਉੜੀ ੨੨, ਭਾਈ ਗੁਰਦਾਸ ਜੀ)*

# ਗਉੜੀ ਕਬੀਰ ਜੀ ॥

ਇਕ ਪੰਡਿਤ ਕਬੀਰ ਜੀ ਦੇ ਪਾਸ ਆਇਆ ਤੇ ਆ ਕੇ ਸਤੀ ਦੀ ਵਡਿਆਈ ਕਰਨ ਲੱਗਾ ਤਾਂ ਕਬੀਰ ਜੀ ਕਹਿਣ ਲੱਗੇ :

# ਬਿਨੁ ਸਤ; ਸਤੀ ਹੋਇ ਕੈਸੇ ਨਾਰਿ ॥
# ਪੰਡਿਤ; ਦੇਖਹੁ ਰਿਦੈ ਬੀਚਾਰਿ ॥੧॥

(**ਸੱਤ** ਅੱਧਕ ਸਹਿਤ ਅਤੇ **ਸਤੀ** ਪੋਲੇ ਬੋਲੋ)

ਸਤ = ਸੱਤ ਧਾਰੇ ਤੋਂ ਬਿਨੁ = ਬਗ਼ੈਰ ਨਾਰਿ = ਨਾਰੀ, ਇਸਤਰੀ ਕੈਸੇ = ਕਿਵੇਂ ਸਤੀ ਹੋਇ = ਹੋ ਸਕਦੀ ਹੈ। ਹੇ ਪੰਡਿਤ = ਵਿਦਵਾਨ, ਬ੍ਰਾਹਮਣੋਂ ਤੁਸੀਂ ਆਪਣੇ ਰਿਦੈ = ਹਿਰਦੇ ਵਿਚ ਬਿਚਾਰਿ = ਵੀਚਾਰ ਕਰ ਕੇ ਦੇਖਹੁ = ਵੇਖ ਲੈਣਾ ਕਰੋ॥੧॥

ਸ਼੍ਰੀ ਰਾਮ ਚੰਦ੍ਰ ਜੀ ਨੇ ਬਾਲੀ ਦੀ ਇਸਤਰੀ ਤਾਰਾ ਦੇ ਪ੍ਰਤੀ ਚਾਰ ਪ੍ਰਕਾਰ ਦੀਆਂ ਸਤੀਆਂ ਕਥਨ ਕੀਤੀਆਂ ਹਨ ਜੋ ਪੰਡਿਤ ਗੁਲਾਬ ਸਿੰਘ ਜੀ ਦੀ ਕ੍ਰਿਤ 'ਅਧਿਆਤਮ ਰਾਮਾਇਣ' ਵਿਚ ਦਰਜ ਹਨ—੧. ਜੋ ਮਨ ਬਾਣੀ ਸਰੀਰ ਕਰਕੇ ਆਪਣੇ ਪਤੀ ਨੂੰ ਪਰਮੇਸ਼ਰ ਰੂਪ ਕਰ ਕੇ ਜਾਣੇ ਅਤੇ ਆਪਣੇ ਪਤੀ ਤੋਂ ਬਿਨਾਂ ਕਿਸੇ ਨੂੰ ਪੁਰਖ ਹੀ ਨਾ ਜਾਣੇ, ਉਹ ਪਤੀ ਸਮੇਤ ਅਮਰ ਹੋ ਜਾਂਦੀਆਂ ਹਨ; ੨. ਜੋ ਪ੍ਰਤੀਬ੍ਰਤਾ ਧਰਮ ਵਿਚ ਪ੍ਰਪੱਕ ਰਹਿੰਦੀਆਂ ਹਨ ਅਤੇ ਆਪਣੇ ਸਹੁਰੇ ਘਰ ਵਿਚ ਸਭ ਜੀਆਂ ਦੀ ਪ੍ਰੇਮ ਭਾਵਨਾ ਨਾਲ ਸੇਵਾ ਟਹਿਲ ਕਰਦੀਆਂ ਹਨ, ਮਨ ਕਰਕੇ ਕਾਇਮ ਰਹਿੰਦੀਆਂ ਹਨ, ਉਹ ਇੰਦਰ ਦੀ ਉਮਰ ਤਕ ਪਤੀ ਸਮੇਤ ਸਵਰਗ ਵਿਚ ਰਹਿੰਦੀਆਂ ਹਨ; ੩. ਤੀਜੇ ਦਰਜੇ ਦੀਆਂ ਉਹ ਸਤੀਆਂ ਹਨ, ਜਿਨ੍ਹਾਂ ਦਾ ਮਨ ਤਾਂ ਭਾਵੇਂ ਡੋਲਦਾ ਹੈ, ਪਰ ਸਰੀਰ ਕਰਕੇ ਅਉਗਣ ਨਹੀਂ ਕਰਦੀਆਂ, ਉਹ ਹਜ਼ਾਰ ਵਰ੍ਹੇ ਪਤੀ ਸਮੇਤ ਸੁਰਗ ਵਿਚ ਵਸਦੀਆਂ ਹਨ; ੪. ਜਿਨ੍ਹਾਂ ਦਾ ਮਨ ਭੀ ਡੋਲਦਾ ਹੈ ਤੇ ਸਰੀਰ ਕਰਕੇ ਵੀ ਡੋਲਦੀਆਂ ਹਨ, ਪਰ ਕੁਕਰਮ ਦਾ ਸਮਾਂ ਨਾ ਮਿਲਨ ਕਰਕੇ, ਬਚੀਆਂ

ਰਹਿੰਦੀਆਂ ਹਨ **ਵਾ:** ਜੋ ਬਾਣੀ ਕਰਕੇ ਕਿਸੇ ਨਾਲ ਭੈੜੀਆਂ ਗੱਲਾਂ ਨਹੀਂ ਕਰਦੀਆਂ, ਉਹ ਚੌਥੇ ਦਰਜੇ ਦੀਆਂ ਸਤੀਆਂ, ਪੰਜ ਸੌ ਵਰ੍ਹੇ ਤਕ ਪਤੀ ਸਮੇਤ ਸੁਰਗ ਵਿਚ ਵਸਦੀਆਂ ਹਨ।

## ਪ੍ਰੀਤਿ ਬਿਨਾ; ਕੈਸੇ ਬਧੈ ਸਨੇਹੁ ॥
## ਜਬ ਲਗੁ ਰਸੁ; ਤਬ ਲਗੁ ਨਹੀ ਨੇਹੁ ॥੧॥ਰਹਾਉ॥

(**ਬਧੈ** ਪੋਲਾ ਬੋਲੋ)

ਪਤੀ ਨਾਲ ਪ੍ਰੀਤਿ = ਪ੍ਰੀਤੀ ਕਰੇ ਤੋਂ ਬਿਨਾ = ਬਗ਼ੈਰ ਕੈਸੇ = ਕਿਸ ਪ੍ਰਕਾਰ ਉਸ ਨਾਲ ਸਨੇਹੁ = ਪ੍ਰੇਮ ਬਧੈ = ਵਧੇਗਾ, ਭਾਵ ਨਹੀਂ ਵਧੇਗਾ। ਜਬ = ਜਦ ਲਗੁ = ਤੱਕ ਮਨ ਵਿਚ ਰਸਾਂ ਕਸਾਂ ਦੇ ਭੋਗਣ ਦੀ ਇੱਛਾ ਲੱਗੀ ਹੋਈ ਹੈ ਤਬ = ਤਦ ਲਗੁ = ਤੱਕ ਪਤੀ ਨਾਲ ਨੇਹੁ = ਪ੍ਰੇਮ ਨਹੀਂ ਲੱਗ ਸਕਦਾ ॥੧॥ਰਹਾਉ॥

## ਸਾਹਨਿ ਸਤੁ ਕਰੈ; ਜੀਅ ਅਪਨੈ ॥ ਸੋ ਰਮਯੇ ਕਉ; ਮਿਲੈ ਨ ਸੁਪਨੈ ॥੨॥

(**ਰਮੱਈਏ** ਬੋਲੋ)

ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਇਕ ਨੌਕਰ ਸ਼ਾਹੂਕਾਰ ਦੀ ਪਤਨੀ ਸਾਹਨਿ = ਸ਼ਾਹਨੀ (ਸ਼ਾਹੂਕਾਰਣੀ) ਨੂੰ ਆਪਨੈ = ਆਪਣੇ ਜੀਅ = ਹਿਰਦੇ ਵਿਚ ਸਤੁ = ਨਿਸਚੇ ਕਰੇ ਕਿ ਇਹ ਮੇਰੀ ਹੈ, ਪ੍ਰੰਤੂ ਸੋ = ਉਹ ਰਮਯੇ = ਸ਼ਾਹਨੀ ਦਾ ਪਤੀ ਉਸ (ਨੌਕਰ) ਕਉ = ਨੂੰ ਸੁਪਨੈ = ਸੁਪਨੇ ਮਾਤਰ ਭੀ ਉਸ ਨਾਲ ਮਿਲੈ = ਮਿਲਣ ਨਹੀਂ ਦਿੰਦਾ, ਸਗੋਂ ਅਜਿਹੇ ਭੈੜੇ ਆਚਰਨ ਵਾਲੇ ਨੂੰ ਧੱਕੇ ਮਾਰ ਕੇ ਬਾਹਰ ਕੱਢ ਦਿੰਦਾ ਹੈ ॥੨॥

## ਤਨੁ ਮਨੁ ਧਨੁ; ਗ੍ਰਿਹੁ ਸਉਪਿ ਸਰੀਰੁ ॥
## ਸੋਈ ਸੁਹਾਗਨਿ; ਕਹੈ ਕਬੀਰੁ ॥੩॥੨੩॥

ਜਿਸ ਨੇ ਤਨੁ = ਸਰੀਰ ਮਨੁ = ਦਿਲ ਧਨੁ = ਦੌਲਤ ਗ੍ਰਿਹੁ = ਘਰ ਆਦਿਕ ਸਭ ਕੁਝ ਸਰੀਰ ਦੇ ਸਮੇਤ ਆਪਣੇ ਪਤੀ ਨੂੰ ਸਉਪਿ = ਅਰਪਨ ਕੀਤਾ ਹੋਇਆ ਹੈ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਸੋਈ = ਉਹੀ ਸੁਹਾਗਨਿ = ਸੋਹਾਗਣ ਕਹੀ ਜਾਂਦੀ ਹੈ ॥੩॥੨੩॥

### ਦੂਸਰਾ ਅਰਥ

ਇਸ ਅਰਥ ਵਿਚ ਸਾਧੂ ਦੇ ਲੱਖਣ ਕਰਦੇ ਹਨ

**ਬਿਨੁ ਸਤ; ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ; ਰਿਦੈ ਬੀਚਾਰਿ ॥੧॥**

ਸਤ = ਸਤਪ੍ਰਤੱਗੀ ਹੋਏ ਤੋਂ ਬਿਨੁ = ਬਗ਼ੈਰ ਨਾਰਿ = ਇਸਤਰੀ ਰੂਪ ਸਾਧੂ ਸਤੀ ਦੀ ਨਿਆਈਂ ਸਤਵਾਦੀ ਕੈਸੇ = ਕਿਵੇਂ ਹੋ ਸਕਦਾ ਹੈ। ਹੇ ਪੰਡਿਤ = ਵਿਦਵਾਨ ਲੋਕੋ ਭਾਵੇਂ ਤੁਸੀਂ ਆਪਣੇ ਰਿਦੈ = ਹਿਰਦੇ ਵਿਚ ਬੀਚਾਰਿ = ਵਿਚਾਰ ਕੇ ਦੇਖਹੁ = ਵੇਖ ਲਵੋ ॥੧॥ ਸੰਤ ਭੀ ਸਤੀਆਂ ਦੀ ਤਰ੍ਹਾਂ ਚਾਰ ਪ੍ਰਕਾਰ ਦੇ ਹੁੰਦੇ ਹਨ:

੧. ਜਿਹੜਾ ਇਕ ਵਾਹਿਗੁਰੂ ਨੂੰ ਵਿਆਪਕ ਜਾਨਣਾ, ਬਾਕੀ ਸਭ ਉਸ ਦੀ ਰਚਣਾ ਸਮਝਣੀ। ਉਹ ਪਹਿਲੇ ਦਰਜੇ ਦੇ ਸਾਧੂ ਹਨ।

੨. ਪਰਮੇਸ਼ਰ ਦੀ ਰਚਨਾ ਜਾਣ ਕੇ ਸਭਨਾਂ ਨਾਲ ਪਿਆਰ ਕਰਨਾ, ਸੇਵਾ ਟਹਿਲ ਕਰਨੀ, ਕਿਸੇ ਨਾਲ ਵੈਰ-ਭਾਵ ਨਹੀਂ ਕਰਦੇ, ਉਹ ਦੂਜੇ ਦਰਜੇ ਦੇ ਸਾਧੂ ਹਨ।

੩. ਸਰੀਰ ਕਰਕੇ ਇਕ ਦੀ ਓਟ ਰੱਖਣੀ, ਬਚੇ ਰਹਿਣਾ ਪਰ ਮਨ ਦਾ ਵਿਕਾਰਾਂ ਵਿਚ ਡੋਲ ਜਾਣਾ। ਉਹ ਤੀਸਰੇ ਦਰਜੇ ਦੇ ਸਾਧੂ ਹਨ।

੪. ਸਰੀਰ ਵੀ ਡੋਲਦਾ ਹੋਵੇ ਤੇ ਮਨ ਕਰਕੇ ਵੀ ਡੋਲਦੇ ਹਨ, ਪਰ ਸਮਾਂ ਨਾ ਪ੍ਰਾਪਤ ਹੋਣ ਕਰਕੇ ਵਿਕਾਰਾਂ ਤੋਂ ਬਚੇ ਰਹਿੰਦੇ ਹਨ। ਉਹ ਚੌਥੇ ਦਰਜੇ ਦੇ ਸਾਧੂ ਹਨ।

**ਪ੍ਰੀਤਿ ਬਿਨਾ; ਕੈਸੇ ਬਧੈ ਸਨੇਹੁ ॥ ਜਬ ਲਗੁ ਰਸੁ; ਤਬ ਲਗੁ ਨਹੀ ਨੇਹੁ ॥੧॥ਰਹਾਉ॥**

ਗੁਰੂ ਸਾਹਿਬ ਵਿਚ ਪ੍ਰੀਤਿ = ਪ੍ਰੀਤੀ ਲਾਏ ਤੋਂ ਬਿਨਾ = ਬਗ਼ੈਰ ਪਰਮੇਸ਼ਰ ਵਿਚ ਕੈਸੇ = ਕਿਸ ਪ੍ਰਕਾਰ ਸਨੇਹੁ = ਪ੍ਰੇਮ ਬਧੈ = ਵਧੇਗਾ **ਵਾ:** ਵਾਹਿਗੁਰੂ ਵਿਚ ਪ੍ਰੀਤੀ ਲਾਏ ਤੋਂ ਬਗ਼ੈਰ ਕੈਸੇ = ਕਿਸ ਪ੍ਰਕਾਰ ਸਨੇਹੁ = ਮੋਹ ਦਾ ਬਧੈ = ਬਾਧ, ਨਾਸ ਹੋਵੇਗਾ। ਜਬ = ਜਦ ਲਗੁ = ਤਕ ਜੀਵ ਰਸੁ = ਰਸਾਂ ਕਸਾਂ **ਵਾ:** ਸ਼ਬਦ, ਸਪਰਸ਼, ਰੂਪ ਰਸ ਗੰਧ ਵਿਚ ਫਸਿਆ ਹੋਇਆ ਹੈ, ਤਬ = ਤਦ ਲਗੁ = ਤਕ ਪਰਮਾਤਮਾ ਨਾਲ ਨੇਹੁ = ਪ੍ਰੇਮ ਨਹੀਂ ਹੋ ਸਕਦਾ ॥੧॥ਰਹਾਉ॥

**ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥੨॥**

ਜਿਸ ਨੇ ਅਪਨੈ = ਆਪਣੇ ਜੀਅ = ਹਿਰਦੇ ਵਿਚ ਪਰਮੇਸ਼ਰ ਦੀ ਸਾਹਨਿ = ਮਾਇਆ ਨੂੰ ਸਤੁ = ਨਿਸਚੇ ਕਰੈ = ਕਰਕੇ ਜਾਣਿਆ ਹੈ ਕਿ ਇਹ ਮਾਇਆ ਮੇਰੀ ਹੈ, ਮੈਂ ਹੀ ਵਰਤਣੀ ਹੈ। ਸੋ = ਉਹ ਰਮਯੇ = ਪਰਮਾਤਮਾ ਕਉ = ਨੂੰ ਸੁਪਨੇ = ਸੁਪਨੇ ਮਾਤਰ ਭੀ ਨਹੀਂ ਮਿਲ ਸਕਦਾ, ਭਾਵ ਕਦੇ ਵੀ ਨਹੀਂ ਮਿਲ ਸਕਦਾ **ਅਥਵਾ** ਜਿਸ ਨੇ (ਸਾਹ+ਨਿਸਤੁ) ਸਾਹ = ਮਾਇਆ ਨੂੰ ਨਿਸਤੁ = ਨਾਸ ਰੂਪ ਕਰਕੇ ਆਪਣੇ ਹਿਰਦੇ ਵਿਚ ਜਾਣਿਆ ਹੈ, ਸੋ = ਉਹੋ ਹੀ ਰਮਯੇ = ਪਰਮਾਤਮਾ ਨੂੰ ਮਿਲੇ = ਮਿਲਦਾ ਹੈ ਤੇ ਉਹ ਦੁਬਾਰਾ ਸੰਸਾਰ ਰੂਪੀ ਸੁਪਨੇ 'ਚ ਨ = ਨਹੀਂ ਪਰਚਦਾ ॥੨॥

**ਤਨੁ ਮਨੁ ਧਨੁ; ਗ੍ਰਿਹੁ ਸਉਪਿ ਸਰੀਰੁ ॥ ਸੋਈ ਸੁਹਾਗਨਿ; ਕਹੈ ਕਬੀਰੁ ॥੩॥੨੩॥**

ਜਿਸ ਨੇ ਆਪਣੇ ਤਨੁ = ਸੂਖਮ ਸਰੀਰ ਦਾ ਅਭਿਮਾਨ **ਵਾ:** ਤਨੁ = ਪੁੱਤਰ ਆਦਿਕ, ਮਨ ਦਾ ਹੰਕਾਰ **ਵਾ:** ਮਨ ਦੀ ਮਨੌਤ, ਧਨੁ = ਦੌਲਤ, ਗ੍ਰਿਹੁ = ਘਰ ਅਤੇ ਸਰੀਰੁ = ਸਥੂਲ ਸਰੀਰ ਆਦਿਕ ਸਭ ਕੁਝ ਪਰਮੇਸ਼ਰ ਦੇ ਅੱਗੇ ਸਉਪਿ = ਅਰਪਣ ਕੀਤਾ ਹੋਇਆ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਹੋ ਹੀ ਪਰਮੇਸ਼ਰ ਦੇ ਅਨੰਦ ਵਾਲੀ ਸੁਹਾਗਨਿ = ਸੋਹਾਗਵੰਤੀ ਮਹਾਤਮਾ ਰੂਪੀ ਸਤੀ ਕਹੀਦੀ ਹੈ ॥੩॥੨੩॥

# ਗਉੜੀ ਕਬੀਰ ਜੀ ॥

ਭਗਤ ਕਬੀਰ ਜੀ ਰਸਤੇ ਤੋਂ ਲੰਘੇ ਆਉਂਦੇ ਸੀ ਕਿ ਉਥੇ ਕੋਈ ਇਕ ਜਗਤ ਜੂਠ ਤੰਬਾਕੂ ਪੀ ਰਿਹਾ ਸੀ, ਉਸ ਵੱਲ ਵੇਖ ਭਗਤ ਜੀ ਇਹ ਸ਼ਬਦ ਉਚਾਰਨ ਕਰਦੇ ਹਨ:

## ਬਿਖਿਆ ਬਿਆਪਿਆ; ਸਗਲ ਸੰਸਾਰੁ ॥ ਬਿਖਿਆ; ਲੈ ਡੂਬੀ ਪਰਵਾਰੁ ॥੧॥

ਦੇਖੋ ਭਾਈ ਸਗਲ = ਸਾਰਾ ਸੰਸਾਰੁ = ਜਗਤ ਹੀ ਬਿਖਿਆ = ਜਗਤ ਜੂਠ ਤੰਬਾਕੂ ਵਿਚ ਬਿਆਪਿਆ = ਲੱਗਾ ਹੋਇਆ ਹੈ। ਬਿਖਿਆ = ਤੰਬਾਕੂ ਪੀਣ ਦੀ ਆਦਤ ਪਰਵਾਰੁ = ਪਰਵਾਰਾਂ ਦੇ ਪਰਿਵਾਰਾਂ ਨੂੰ ਲੈ = ਲੈ ਕਰਕੇ ਡੂਬੀ = ਡੁੱਬ ਗਈ ਹੈ ॥੧॥

## ਰੇ ਨਰ; ਨਾਵ ਚਉੜਿ ਕਤ ਬੋੜੀ ॥
## ਹਰਿ ਸਿਉ ਤੋੜਿ; ਬਿਖਿਆ ਸੰਗਿ ਜੋੜੀ ॥੧॥ਰਹਾਉ॥

ਰੇ = ਹੇ ਨਰ = ਪੁਰਸ਼ਾ ਚਉੜਿ = ਚੌੜ ਚੱਪਟੂਆ ਤੂੰ ਆਪਣੀ ਬੁੱਧੀ ਰੂਪੀ ਨਾਵ = ਨਾਉਕਾ, ਬੇੜੀ ਨੂੰ ਕਤ = ਕਿਥੇ ਰੜੇ ਥਾਂ ਹੀ ਬੋੜੀ = ਡਬੋਈ ਬੈਠਾ ਹੈਂ। ਤੂੰ ਹਰਿ = ਪਰਮੇਸ਼ਰ ਸਿਉ = ਨਾਲੋਂ ਪ੍ਰੀਤੀ ਤੋੜਿ = ਤੋੜ ਲਈ ਹੈ ਅਤੇ ਬਿਖਿਆ = ਜਗਤ ਜੂਠ ਤੰਬਾਕੂ ਸੰਗਿ = ਨਾਲ ਪ੍ਰੀਤੀ ਜੋੜੀ = ਲਗਾਈ ਬੈਠਾ ਹੈਂ ॥੧॥ਰਹਾਉ॥

## ਸੁਰਿ ਨਰ ਦਾਧੇ; ਲਾਗੀ ਆਗਿ ॥
## ਨਿਕਟਿ ਨੀਰੁ; ਪਸੁ ਪੀਵਸਿ ਨ ਝਾਗਿ ॥੨॥

ਸੁਰਿ = ਦੇਵਤੇ ਕਹਾਉਣ ਵਾਲੇ ਬ੍ਰਾਹਮਣ ਨਰ = ਯੋਧਾ, ਬਹਾਦਰ ਕਹਾਉਣ ਵਾਲੇ ਛਤਰੀ ਵੀ ਇਸ ਤੰਬਾਕੂ ਦੀ ਲਾਗੀ = ਲੱਗੀ ਹੋਈ ਆਗਿ = ਅੱਗ ਵਿਚ ਦਾਧੇ = ਸੜ ਰਹੇ ਹਨ, ਇਸ ਦੀ ਕੁਸੰਗਤ ਤੋਂ ਬਚਣ ਵਾਸਤੇ ਨਿਕਟਿ = ਨੇੜੇ ਹੀ ਸਾਧਸੰਗਤ ਵਿਚ ਨਾਮ ਰੂਪੀ ਨਿਰਮਲ ਨੀਰੁ = ਪਾਣੀ ਹੈ, ਪ੍ਰੰਤੂ ਜੀਵ ਪਸੁ = ਪਸ਼ੂ ਪੁਣੇ ਵਾਲੇ ਸੁਭਾਅ ਵਿਚ ਲੱਗਾ ਹੋਣ ਕਰਕੇ ਜਗਤ ਜੂਠ ਰੂਪ ਬੂਰ ਤੋਂ ਝਾਗਿ = ਲੰਘ ਕਰਕੇ ਨਾਮ ਰੂਪ ਜਲ ਨਹੀਂ ਪੀਵਸਿ = ਪੀਂਦਾ ॥੨॥

***ਪ੍ਰਸ਼ਨ :*** *ਇਹ ਪਾਣੀ ਨਿਕਲਦਾ ਕਿਵੇਂ ਹੈ ?*
***ਉੱਤਰ :***

## ਚੇਤਤ ਚੇਤਤ; ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ; ਕਥਤ ਕਬੀਰੁ ॥੩॥੨੪॥

ਜਿਥੇ ਪਰਮੇਸ਼ਰ ਨੂੰ ਸਤਿਸੰਗਤ ਚੇਤਤ = ਚੇਤੇ ਕਰਦੀ ਹੈ, ਉਥੇ ਚੇਤਤ = ਚਿਤਵਨੀ ਕਰਦਿਆਂ ਕਰਦਿਆਂ ਪਰਮੇਸ਼ਰ ਦਾ ਨਾਮ ਰੂਪੀ ਨੀਰੁ = ਜਲ ਨਿਕਸਿਓ = ਨਿਕਲਦਾ ਹੈ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਸੋ = ਉਸ ਜਲੁ = ਪਾਣੀ ਨੂੰ ਨਿਰਮਲੁ = ਉੱਜਲ ਕਹਿੰਦੇ ਹਾਂ, ਇਹ ਉੱਜਲ ਹੋਣ ਦਾ ਤਰੀਕਾ ਦੱਸਿਆ ਹੈ ॥੩॥੨੪॥

### ਦੂਸਰਾ ਅਰਥ

**ਬਿਖਿਆ ਬਿਆਪਿਆ ਸਗਲ ਸੰਸਾਰੁ ॥ ਬਿਖਿਆ ਲੈ ਡੂਬੀ ਪਰਵਾਰੁ ॥੧॥**

ਸਗਲ = ਸਾਰਾ ਸੰਸਾਰੁ = ਜਗਤ ਹੀ ਬਿਖਿਆ = ਵਿਸ਼ਿਆਂ **ਵਾ:** ਅਵਿਦਿਆ ਰੂਪੀ ਮਾਇਆ ਵਿਚ ਬਿਆਪਿਆ = ਲੱਗਾ ਹੋਇਆ ਹੈ। ਇਹ ਬਿਖਿਆ = ਸ਼ਬਦਾਦਿਕ ਵਿਸ਼ੇ ਅਤੇ ਅਵਿਦਿਆ ਰੂਪੀ ਮਾਇਆ ਨੇ ਆਪਣੇ ਆਸੁਰੀ ਸੰਪਦਾ ਰੂਪੀ ਪਰਿਵਾਰ ਨੂੰ ਲੈ = ਲੈ ਕਰ ਕੇ ਜੀਵਾਂ ਨੂੰ ਪਦਾਰਥਾਂ ਰੂਪੀ ਜਲ **ਵਾ:** ਸੰਸਾਰ-ਸਮੁੰਦਰ ਵਿਚ ਡੂਬੀ = ਡੁਬੋ ਦਿੱਤਾ ਹੈ ॥੧॥

**ਰੇ ਨਰ ਨਾਵ ਚਉੜਿ ਕਤ ਬੋੜੀ ॥ ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥੧॥ਰਹਾਉ॥**

ਰੇ = ਹੇ ਨਰ = ਮਨੁੱਖਾ, ਤੂੰ ਆਪਣੀ ਬੁੱਧੀ ਰੂਪੀ, ਬਿਰਤੀ ਰੂਪੀ ਨਾਵ = ਨਉਕਾ ਕਤ = ਕਿਥੇ ਚਉੜਿ = ਰੜੇ ਮੈਦਾਨ ਵਿਚ ਬੋੜੀ = ਡੋਬ ਦਿੱਤੀ ਹੈ। ਤੂੰ ਆਪਣੇ ਚਿੱਤ ਦੀ ਬਿਰਤੀ ਹਰਿ = ਪਰਮੇਸ਼ਰ ਸਿਉ = ਨਾਲੋਂ ਤੋੜਿ = ਤੋੜ ਲਈ ਹੈ ਅਤੇ ਬਿਖਿਆ = ਵਿਸ਼ਿਆਂ, ਮਾਇਆ ਦੇ ਸੰਗਿ = ਨਾਲ ਜੋੜੀ = ਜੋੜਨਾ ਕੀਤੀ ਹੈ ॥੧॥ਰਹਾਉ॥

**ਸੁਰਿ ਨਰ ਦਾਧੇ ਲਾਗੀ ਆਗਿ ॥ ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥੨॥**

ਸੁਰਿ = ਦੇਵਤੇ ਨਰ = ਪੁਰਸ਼ ਇਸ ਵਿਸ਼ਿਆਂ, ਮਾਇਆ ਦੀ ਲਾਗੀ = ਲੱਗੀ ਹੋਈ ਆਗਿ = ਅਗਨੀ ਵਿਚ ਦਾਧੇ = ਸੜ ਰਹੇ ਹਨ। ਇਨ੍ਹਾਂ ਦੇ ਨਿਕਟਿ = ਨੇੜੇ ਹੀ ਸਾਧਸੰਗਤ ਵਿਚ ਸਿਮਰਣ ਭਜਨ ਰੂਪੀ ਨੀਰੁ = ਜਲ ਹੈ ਪ੍ਰੰਤੂ ਇਹ ਪਸੁ = ਪਸ਼ੂ ਸੁਭਾਅ ਹੋਣ ਕਰਕੇ ਭਰਮਾਂ ਵੱਲੋਂ, ਵਿਸ਼ਿਆਂ ਵੱਲੋਂ, ਮਾਇਆ ਵੱਲੋਂ ਝਾਗਿ = ਲੰਘ ਕੇ ਸਿਮਰਨ ਭਜਨ, ਨਾਮ ਰੂਪੀ ਪਾਣੀ ਨਹੀਂ ਪੀਵਸਿ = ਪੀਂਦੇ ॥੨॥

**ਚੇਤਤ ਚੇਤਤ ਨਿਕਸਿਓ ਨੀਰੁ ॥ ਸੋ ਜਲੁ ਨਿਰਮਲੁ ਕਥਤ ਕਬੀਰੁ ॥੩॥੨੪॥**

ਮਨ ਕਰਕੇ ਚੇਤਤ = ਚੇਤੇ ਕਰਦਿਆਂ, ਬਾਣੀ ਕਰਕੇ ਚੇਤਤ = ਚੇਤੇ ਕਰਦਿਆਂ ਪਰਮਾਤਮਾ ਦਾ ਅਨੰਦ

ਰੂਪੀ ਨੀਰੁ = ਪਾਣੀ ਨਿਕਸਿਓ = ਨਿਕਲਿਆ ਹੈ, ਪ੍ਰਗਟ ਹੋਇਆ ਹੈ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਸੋ = ਉਸੇ ਅਨੰਦ ਰੂਪੀ ਜਲੁ = ਪਾਣੀ ਨੂੰ ਨਿਰਮਲੁ = ਉੱਜਲ, ਸ਼ੁੱਧ ਕਹਿੰਦੇ ਹਾਂ ॥੩॥੨੪॥

## ਗਉੜੀ ਕਬੀਰ ਜੀ ॥

ਕਾਂਸ਼ੀ ਵਿਚ ਕੋਈ ਪੁਰਸ਼ ਭਗਤ ਜੀ ਦੇ ਪਾਸ ਆ ਕੇ ਆਪਣੀਆਂ ਉੱਚੀਆਂ ਕੁਲਾਂ ਦਾ ਹੰਕਾਰ ਕਰਦਾ ਸੀ ਕਿ ਸਾਡੀ ਕੁਲ ਵੱਡੀ ਹੈ, ਉੱਚੀ ਹੈ, ਫਲਾਣੀ ਕੁਲ ਬੜੀ ਭੈੜੀ ਹੈ ਆਦਿ। ਇਹ ਸੁਣ ਕੇ ਭਗਤ ਕਬੀਰ ਜੀ ਕਹਿਣ ਲੱਗੇ ਕਿ :

## ਜਿਹ ਕੁਲਿ ਪੂਤੁ; ਨ ਗਿਆਨ ਬੀਚਾਰੀ ॥ ਬਿਧਵਾ ਕਸ ਨ ਭਈ; ਮਹਤਾਰੀ ॥੧॥

ਹੇ ਭਾਈ ! ਭਾਵੇਂ ਕਿਤਨੀ ਮਰਜ਼ੀ ਉੱਚੀ ਜਾਂ ਵੱਡੀ ਕੁਲ ਹੋਵੇ, ਪ੍ਰੰਤੂ ਜਿਹ = ਜਿਸ ਕੁਲਿ = ਕੁਲ ਵਿਚ ਨਿਜ ਸਰੂਪ ਦੇ ਗਿਆਨ = ਬੋਧ ਦੀ ਬੀਚਾਰੀ = ਵਿਚਾਰ ਵਾਲਾ ਪੂਤੁ = ਪੁੱਤਰ ਨ = ਨਹੀਂ ਜਨਮਿਆ। ਉਸ ਦੀ ਮਹਤਾਰੀ = ਮਾਂ ਬਿਧਵਾ = ਪਤੀ ਤੋਂ ਹੀਣੀ, ਰੰਡੀ ਕਸ = ਕਿਉਂ ਨ = ਨਹੀਂ ਭਈ = ਹੋ ਗਈ। ਭਾਵ ਅਜਿਹੇ ਪਾਪੀ ਪੁਰਸ਼ ਨੂੰ ਜਨਮ ਤਾਂ ਨਾ ਦਿੰਦੀ ॥੧॥ ਜੈਸਾ ਕਿ :

**ਜਨਨੀ ਜਨੈ ਭਗਤ ਜਨ ਕੈ ਦਾਤਾ ਕੈ ਸੂਰਿ।**
**ਨਾਹਿ ਤ ਜਨਨੀ ਬਾਂਝ ਰਹਿ ਕਾਹਿ ਗਵਾਵੈ ਨੂਰ।** *(ਸੁੰਦਰ ਸ਼ਾਹ)*

## ਜਿਹ ਨਰ; ਰਾਮ ਭਗਤਿ ਨਹਿ ਸਾਧੀ ॥ ਜਨਮਤ; ਕਸ ਨ ਮੁਓ ਅਪਰਾਧੀ ॥੧॥ਰਹਾਉ॥

ਹੇ ਭਾਈ ! ਜਿਹ = ਜਿਸ ਨਰ = ਮਨੁੱਖ ਨੇ ਰਾਮ = ਪਰਮਾਤਮਾ ਦੀ ਭਗਤਿ = ਭਗਤੀ ਨਹੀਂ ਸਾਧੀ = ਕਰਨੀ ਕੀਤੀ। ਉਹ ਅਜਿਹਾ ਅਪਰਾਧੀ = ਗੁਨਹਿਗਾਰ ਜਨਮਤ = ਜੰਮਦਾ ਹੀ, ਕਸ = ਕਿਉਂ ਨ = ਨਹੀਂ ਮੁਓ = ਮਰ ਗਿਆ ॥੧॥ਰਹਾਉ॥ ਜੈਸਾ ਕਿ :

**ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ ॥**
**ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ ॥੨॥**

*(ਮਲਾਰ ਮ: ੪, ਅੰਗ ੧੨੬੩)*

## ਮੁਚੁ ਮੁਚੁ ਗਰਭ ਗਏ; ਕੀਨ ਬਚਿਆ ॥ ਬੁਡਭੁਜਰੂਪ; ਜੀਵੇ ਜਗ ਮਝਿਆ ॥੨॥

ਮੁਚੁ = ਬਹੁਤ ਸਾਰੇ ਜੀਵ ਮਾਤਾ ਦੇ ਗਰਭ = ਪੇਟ ਵਿਚ ਹੀ ਮੁਚੁ = ਛਣ ਗਏ ਹਨ ਤੇ ਇਹ ਕੀਨ = ਕਿਉਂ ਬਚਿਆ = ਬਚ ਗਿਆ ਹੈ **ਵਾ:** ਅਨੇਕਾਂ ਹੀ ਮਾਤਾ ਦੇ ਗਰਭ ਵਿਚ ਛਣ ਗਏ ਹਨ, ਪ੍ਰੰਤੂ ਇਹ (ਕੀ+ਨ) ਕਿਉਂ ਨਹੀਂ ਮਾਇਆ ਦੇ ਮੋਹ ਤੋਂ ਬਚਿਆ = ਬਚ ਰਿਹਾ, ਭਾਵ ਇਸ ਨੂੰ ਵੀ ਚਾਹੀਦਾ ਸੀ ਕਿ ਗਿਆਨ ਅਵਸਥਾ ਵਿਚ ਜਾਗ ਪੈਂਦਾ।

(ਸੰਪ੍ਰਦਾਈ "ਕੀਨ" ਪਾਠ ਇਕੱਠਾ ਹੀ ਕਰਨਾ ਹੈ।)

ਉਹ ਸੋਹਣੇ ਰੂਪ = ਅਕਾਰਾਂ ਨੂੰ ਦੇਖਣ ਵਿਚ ਬੁਡਭੁਜ = ਬਾਹਾਂ ਤਕ ਡੁੱਬਿਆ ਹੋਇਆ ਹੈ ਤੇ ਉਪਰੋਂ ਮੂੰਹੋਂ ਆਪਣੇ ਆਪ ਨੂੰ ਜਗ = ਸੰਸਾਰ ਮਝਿਆ = ਵਿਚ ਜੀਵੇ = ਜਿਊਂਦਾ ਮੰਨਦਾ ਹੈ **ਵਾ:** ਜੋ ਬੁਡਭੁਜ = ਕੋਹੜੀ ਦੀ ਨਿਆਈਂ ਵਿਰਲਾਪ ਕਰਦਾ ਹੋਇਆ ਸੰਸਾਰ ਵਿਚ ਜਿਊਂਦਾ ਹੈ ॥੨॥

**ਕਹੁ ਕਬੀਰ; ਜੈਸੇ ਸੁੰਦਰ ਸਰੂਪ ॥ ਨਾਮ ਬਿਨਾ; ਜੈਸੇ ਕੁਬਜ ਕੁਰੂਪ ॥੩॥੨੫॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੈਸੇ = ਜਿਸ ਪ੍ਰਕਾਰ ਕਿਸੇ ਦਾ ਸੁੰਦਰ = ਸੋਹਣਾ ਸਰੂਪ = ਚਿਹਰਾ ਹੋਵੇ। ਪ੍ਰੰਤੂ ਜੇਕਰ ਉਸ ਦੇ ਕੁਬਜ = ਕੁੱਬ ਨਿਕਲਿਆ ਹੋਵੇ ਤਾਂ ਉਸ ਸੁੰਦਰ ਸਰੂਪ ਵਾਲੇ ਨੂੰ ਵੀ ਕੁਰੂਪ = ਖੋਟੇ ਰੂਪ ਵਾਲਾ ਕਹਿੰਦੇ ਹਨ, ਏਸੇ ਪ੍ਰਕਾਰ ਭਾਵੇਂ ਸੋਹਣੇ ਵੇਦ ਸ਼ਾਸਤਰ, ਵੇਦਾਂ ਦੇ ਖਟ ਅੰਗ, ਸਿੰਮ੍ਰਿਤੀਆਂ, ਪੁਰਾਣ ਆਦਿਕ ੬੪ ਪ੍ਰਕਾਰ ਦੀ ਵਿਦਿਆ ਵੀ ਪੜ੍ਹੀ ਹੋਵੇ, ਪ੍ਰੰਤੂ ਜੇਕਰ ਨਾਮ ਸਿਮਰਨ ਤੋਂ ਬਿਨਾ = ਬਗ਼ੈਰ ਹੈ ਤਾਂ ਉਹ ਕੁਬਜ = ਕੁੱਬੇ ਦੀ ਨਿਆਈਂ ਕੁਰੂਪ = ਭੈੜੇ ਰੂਪ ਵਾਲਾ ਹੀ ਕਿਹਾ ਜਾਵੇਗਾ ॥੩॥੨੫॥

## ਗਉੜੀ ਕਬੀਰ ਜੀ ॥

ਭਗਤ ਕਬੀਰ ਜੀ ਦੇ ਤਾਈਂ ਕਿਸੇ ਨੇ ਸਵਾਲ ਕੀਤਾ ਕਿ ਕਬੀਰ ਜੀ ! ਤੁਸੀਂ ਕਿਸ ਨੂੰ ਚੰਗਾ ਸਮਝਦੇ ਹੋ ਤਾਂ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

**ਜੋ ਜਨ ਲੇਹਿ; ਖਸਮ ਕਾ ਨਾਉ ॥ ਤਿਨ ਕੈ; ਸਦ ਬਲਿਹਾਰੈ ਜਾਉ ॥੧॥**

ਹੇ ਭਾਈ ! ਜੋ = ਜਿਹੜਾ ਜਨ = ਪੁਰਸ਼ ਖਸਮ = ਮਾਲਕ ਅਕਾਲ ਪੁਰਖ ਕਾ = ਦਾ ਨਾਉ = ਨਾਮ ਲੇਹਿ = ਲੈਣਾ, ਉਚਾਰਨਾ ਕਰਦਾ ਹੈ। ਅਸੀਂ ਤਿਨ = ਉਸ ਕੈ = ਦੇ ਉੱਪਰੋਂ ਸਦ = ਹਮੇਸ਼ਾ, ਸੈਂਕੜੇ ਵਾਰੀ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ ॥੧॥

**ਸੋ ਨਿਰਮਲੁ; ਨਿਰਮਲ ਹਰਿ ਗੁਨ ਗਾਵੈ ॥**
**ਸੋ ਭਾਈ; ਮੇਰੈ ਮਨਿ ਭਾਵੈ ॥੧॥ਰਹਾਉ॥**

ਜਿਹੜਾ ਨਿਰਮਲ = ਉੱਜਲ ਹਰਿ = ਪਰਮੇਸ਼ਰ ਦੇ ਗੁਨ = ਸਿਫ਼ਤਾਂ ਤਾਈਂ ਗਾਵੈ = ਗਾਉਂਦਾ ਹੈ, ਸੋ = ਉਹ ਅਸੱਤ, ਜੜ, ਦੁਖ ਰੂਪ ਮਾਇਆ ਦੀ ਇੱਛਾ ਰੂਪ **ਵਾ:** ਵਿਸ਼ਿਆਂ ਦੀ ਨਿਰਮਲ = ਮੈਲ ਤੋਂ ਰਹਿਤ ਹੋ ਜਾਂਦਾ ਹੈ। ਹੇ ਭਾਈ = ਭਰਾਵੋ ! ਸੋ = ਉਹੋ ਹੀ ਉੱਜਲ ਪੁਰਸ਼ ਮੇਰੈ = ਸਾਡੇ ਮਨਿ = ਚਿਤ ਵਿਚ ਭਾਵੈ = ਭਾਉਂਦਾ ਹੈ, ਚੰਗਾ ਲੱਗਦਾ ਹੈ ॥੧॥ਰਹਾਉ॥

**ਜਿਹ ਘਟ; ਰਾਮੁ ਰਹਿਆ ਭਰਪੂਰਿ ॥ ਤਿਨ ਕੀ; ਪਗ ਪੰਕਜ ਹਮ ਧੂਰਿ ॥੨॥**

ਜਿਹ = ਜਿਸ ਦੇ ਘਟ = ਹਿਰਦੇ ਵਿਚ ਰਾਮੁ = ਪਰਮੇਸ਼ਰ ਭਰਪੂਰਿ = ਵਿਆਪਕ, ਲਬਾ ਲਬ ਭਰ ਰਹਿਆ = ਰਿਹਾ ਹੈ। ਤਿਨ = ਉਸ ਪਿਆਰੇ ਦੇ ਪਗ = ਚਰਨਾਂ ਪੰਕਜ = ਕਮਲਾਂ ਕੀ = ਦੀ ਹਮ = ਅਸੀਂ ਧੂਰਿ = ਧੂੜੀ ਦੀ ਨਿਆਈ ਹਾਂ ॥੨॥

**ਜਾਤਿ ਜੁਲਾਹਾ; ਮਤਿ ਕਾ ਧੀਰੁ ॥ ਸਹਜਿ ਸਹਜਿ; ਗੁਣ ਰਮੈ ਕਬੀਰੁ ॥੩॥੨੬॥**

ਹੇ ਭਾਈ ! ਜਾਤਿ = ਜਾਤੀ ਦਾ ਭਾਵੇਂ ਮੈਂ ਜੁਲਾਹਾ = ਬਸਤਰ ਬੁਣਨ ਵਾਲਾ ਹਾਂ, ਪ੍ਰੰਤੂ ਮਤਿ = ਬੁੱਧੀ ਕਾ = ਦਾ ਬੜਾ ਧੀਰੁ = ਧੀਰਜਵਾਨ ਹਾਂ **ਵਾ:** (ਜੁ+ਲਾਹਾ) ਜੁ = ਜਿਹੜਾ ਬ੍ਰਹਮ ਦੀ ਪ੍ਰਾਪਤੀ ਰੂਪੀ ਲਾਹਾ = ਲਾਭ ਸੀ, ਉਸ ਨੂੰ ਜਾਤਿ = ਜਾਣ ਕੇ ਮੈਂ ਮਤੀ ਦਾ ਧੀਰੁ = ਧੀਰਜਵਾਨ ਹੋਇਆ ਹਾਂ। ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਅਸੀਂ ਸਹਜਿ ਸਹਜਿ = ਧੀਰਜ ਅਤੇ ਸ਼ਾਂਤੀ ਨਾਲ **ਵਾ:** ਸਹਜਿ = ਗਿਆਨ ਕਰਕੇ ਸਹਜਿ = ਸੁਭਾਵਿਕ ਹੀ ਗੁਣ = ਸਿਫ਼ਤਾਂ ਤਾਈਂ ਰਮੈ = ਉਚਾਰਨਾ ਕਰਦੇ ਹਾਂ ॥੩॥੨੬॥

# ਗਉੜੀ ਕਬੀਰ ਜੀ ॥

**ਉਥਾਨਕਾ :** ਭਗਤ ਕਬੀਰ ਜੀ ਦੇ ਪਾਸ ਇਕ ਜੋਗੀ ਆਇਆ, ਆ ਕੇ ਕਹਿਣ ਲੱਗਾ ਕਿ ਹੇ ਕਬੀਰ ਜੀ! ਤੁਸੀਂ ਕਦੇ ਸ਼ਰਾਬ ਵੀ ਪੀਤੀ ਹੈ ਕਿ ਨਹੀਂ ? (ਕਿਉਂਕਿ ਜੋਗੀਆਂ ਦੇ ਮਤ ਵਿਚ ਬਹੁਤ ਸਾਰੇ ਜੋਗੀ ਨਸ਼ਿਆਂ ਦਾ ਸੇਵਨ ਆਪ ਹੀ ਕਰਦੇ ਹਨ) ਮੈਂ ਤਾਂ ਆਪਣੀ ਘਰ ਦੀ ਕੱਢ ਕੇ ਪੀਂਦਾ ਹਾਂ, ਤੁਸੀਂ ਵੀ ਕਦੇ ਪੀ ਕੇ ਵੇਖ ਲਉ ਜਿਸ ਨਾਲ ਇਕ-ਰਸ ਸਮਾਧੀ ਲੱਗ ਜਾਵੇਗੀ। ਭਗਤ ਕਬੀਰ ਜੀ ਅੱਗੋਂ ਕਹਿਣ ਲੱਗੇ ਕਿ ਹੇ ਜੋਗੀ! ਅਸੀਂ ਤਾਂ ਅੱਗੇ ਹੀ ਦੋ ਤਰੀਕਿਆਂ ਨਾਲ ਸ਼ਰਾਬ ਪੀਂਦੇ ਹਾਂ। ਜੋਗੀ ਕਹਿਣ ਲੱਗਾ ਕਿ ਉਹ ਕਿਹੜੇ ਤਰੀਕੇ ਹਨ, ਤਾਂ ਭਗਤ ਜੀ ਕਹਿਣ ਲੱਗੇ ਕਿ ਇਕ ਜੋਗ ਦੇ ਤਰੀਕੇ ਨਾਲ ਤੇ ਇਕ ਗਿਆਨ ਦੇ ਤਰੀਕੇ ਨਾਲ ਪੀਂਦੇ ਹਾਂ। ਪਹਿਲਾਂ ਤੈਨੂੰ ਜੋਗ ਦੇ ਤਰੀਕੇ ਨਾਲ ਸ਼ਰਾਬ ਆਦਿ ਨਸ਼ੇ ਦਾ ਨਿਖੇਧ ਕਰਕੇ ਸ਼ਰਾਬ ਦੇ ਅਲੰਕਾਰ ਦੁਆਰਾ ਅੰਤ੍ਰੀਵ ਭਾਵ ਵਿਚ ਦੱਸਦੇ ਹਾਂ, ਸੁਣਨਾ ਕਰ।

## ਗਗਨਿ ਰਸਾਲ; ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ; ਤਨੁ ਭਇਆ ਕਾਠੀ ॥੧॥

ਹੇ ਜੋਗੀ! ਰਸਾਲ = ਰਸਦਾਇਕ, ਜੋ ਗਗਨਿ = ਦਸਵਾਂ ਦੁਆਰ ਹੈ, ਇਸ ਵਿੱਚੋਂ ਜੋ ਰਸ ਚੁਐ = ਚੋਣਾ ਹੈ, ਇਹ ਮੇਰੀ ਭਾਠੀ = ਭੱਠੀ ਬਣੀ ਹੋਈ ਹੈ, ਭਾਵ ਇੜਾ, ਪਿੰਗਲਾ ਨਾੜੀਆਂ ਦੁਆਰਾ ਸੂਰਜ, ਚੰਦ੍ਰਮਾ ਦੀ ਸੂਰ ਦੁਆਰਾ ਪ੍ਰਾਣਾਯਾਮ ਕਰ ਕੇ ਸੁਖਮਨਾ ਵਿਚ ਟਿਕਾਉਣਾ ਕਰਦੇ ਹਾਂ, ਇਸ ਤਰ੍ਹਾਂ ਜੋਗਾਨੰਦ ਤੋਂ ਰਸ ਧਾਤੂ ਪ੍ਰਾਪਤ ਕਰਦੇ ਹਾਂ ਅਤੇ ਮਹਾ ਰਸੁ = ਜੋਗਾ ਰਸ ਨੂੰ ਸੰਚਿ = ਇਕੱਤਰ ਕੀਤਾ ਅਤੇ ਭੁਜੰਗਮਾਂ ਨਾੜੀ ਦੁਆਰਾ ਪ੍ਰਾਣਾਯਾਮ ਕਰਕੇ ਤਨੁ = ਸਰੀਰ ਕਾਠੀ = ਲੱਕੜ ਦੀ ਨਿਆਈਂ ਸੁੱਕਾ ਭਇਆ = ਹੋ ਗਿਆ ਹੈ ॥੧॥

## ਉਆ ਕਉ ਕਹੀਐ; ਸਹਜ ਮਤਵਾਰਾ ॥
## ਪੀਵਤ ਰਾਮ ਰਸੁ; ਗਿਆਨ ਬੀਚਾਰਾ ॥੧॥ਰਹਾਉ॥

ਹੇ ਜੋਗੀ! ਜਿਹੜੀ ਤੁਹਾਡੀ ਬਾਹਰਲੀ ਸ਼ਰਾਬ ਹੈ, ਉਆ = ਉਹ ਸ਼ਰਾਬ ਪੀਣ ਵਾਲੇ ਕਉ = ਨੂੰ ਸਹਜ = ਸੁਭਾਵਿਕ ਹੀ ਮਤਵਾਰਾ = ਕਮਲਾ ਕਹੀਐ = ਕਹੀਦਾ ਹੈ ਅਤੇ **ਵਾ:** ਜੋ ਇਹ ਸਾਡੇ ਵਾਲੀ ਅੰਤ੍ਰੀਵ ਸ਼ਰਾਬ ਪੀਂਦਾ ਹੈ, ਉਸ ਨੂੰ ਸਹਜ = ਸੁਭਾਵਿਕ ਹੀ (ਮਤ+ਵਾਰਾ) ਸ੍ਰੇਸ਼ਟ ਬੁੱਧੀ ਵਾਰਾ = ਵਾਲਾ ਕਹੀਐ = ਕਹੀਦਾ ਹੈ। ਇਸ ਪ੍ਰਕਾਰ ਜੋ ਰਾਮ = ਪਰਮੇਸ਼ਰ ਦੇ ਰਸੁ = ਸਵਾਦ ਦੇ ਤਾਈਂ ਪੀਵਤ = ਪੀਂਦਾ ਹੈ, ਉਸ ਨੂੰ ਗਿਆਨ ਦੀ ਬੀਚਾਰਾ = ਵੀਚਾਰ ਪ੍ਰਾਪਤ ਹੋ ਜਾਂਦੀ ਹੈ **ਵਾ:** ਉਹ ਗਿਆਨ ਨੂੰ ਵਿਚਾਰਨ ਵਾਲਾ ਹੋ ਜਾਂਦਾ ਹੈ ॥੧॥ਰਹਾਉ॥

ਏਸੇ ਪ੍ਰਕਾਰ ਹੁਣ ਭਗਤ ਜੀ ਦੂਸਰਾ ਗਿਆਨ ਦੇ ਤਰੀਕੇ ਨਾਲ ਦੱਸਦੇ ਹਨ।

### ਦੂਸਰਾ ਅਰਥ

**ਗਗਨਿ ਰਸਾਲ ਚੁਐ ਮੇਰੀ ਭਾਠੀ ॥ ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥੧॥**

ਗਗਨਿ = ਚਿਦਾਕਾਸ਼ ਰੂਪੀ ਪਰਮੇਸ਼ਰ ਜੋ ਸਾਰਿਆਂ ਰਸਾਲ = ਰਸਾਂ ਦਾ ਘਰ ਹੈ, ਉਹ ਮੇਰੀ ਭਾਠੀ = ਭੱਠੀ ਹੈ, ਉਸ ਵਿੱਚੋਂ ਬ੍ਰਹਮਾਨੰਦ ਰੂਪੀ ਸ਼ਰਾਬ ਦੀ ਧਾਰ ਚੁਐ = ਚੋਅ ਰਹੀ ਹੈ। ਤਨੁ = ਦੇਹ ਅਧਿਆਸ ਨੂੰ ਬ੍ਰਹਮ ਅਭਿਆਸ ਰੂਪੀ ਕਾਠੀ = ਲੱਕੜਾਂ ਜਲਾ ਕੇ **ਵਾ:** ਕਾਮ ਕ੍ਰੋਧਾਦਿ ਰੂਪੀ ਲੱਕੜਾਂ ਜਲਾ ਕੇ ਸਾੜ ਦਿੱਤਾ ਹੈ ਅਤੇ ਦੈਵੀ ਸੰਪਦਾ ਨੂੰ ਧਾਰਨ ਕਰਨਾ, ਆਸੁਰੀ ਸੰਪਦਾ ਦਾ ਤਿਆਗ ਰੂਪ ਦੋ ਨਾਲੀਆਂ ਹਨ, ਇਨ੍ਹਾਂ ਦੇ ਨਾਲ ਇਸ ਸਰੀਰ ਦੇ ਵਿੱਚੋਂ ਹੀ ਬ੍ਰਹਮਾ ਨੰਦ ਰੂਪੀ ਮਹਾਂ ਰਸ ਨੂੰ ਸੰਚਿ = ਇਕੱਠਾ ਕੀਤਾ ਹੈ ॥੧॥

**ਉਆ ਕਉ ਕਹੀਐ ਸਹਜ ਮਤਵਾਰਾ ॥ ਪੀਵਤ ਰਾਮ ਰਸੁ ਗਿਆਨ ਬੀਚਾਰਾ ॥੧॥ਰਹਾਉ॥**

ਹੇ ਜੋਗੀ ! ਜੋ ਬਾਹਰਲੀ ਕੱਢੀ ਹੋਈ ਸ਼ਰਾਬ ਪੀਂਦੇ ਹਨ, ਉਆ = ਉਨ੍ਹਾਂ ਕਉ = ਨੂੰ ਸਹਜ = ਸੁਭਾਵਿਕ ਹੀ ਮਤਵਾਰਾ = ਝੱਲਾ ਕਿਹਾ ਜਾਂਦਾ ਹੈ। ਜਿਹੜੇ ਰਾਮ = ਪਰਮੇਸ਼ਰ ਦੇ ਰਸੁ = ਅਨੰਦ ਨੂੰ ਪੀਵਤ = ਪੀਂਦੇ ਹਨ, ਉਨ੍ਹਾਂ ਨੂੰ ਸਰੂਪ ਦੇ ਗਿਆਨ ਦੀ **ਵਾ:** ਪ੍ਰੋਖ ਅਤੇ ਅਪ੍ਰੋਖ ਗਿਆਨ ਦੀ ਬੀਚਾਰਾ = ਵਿਚਾਰ ਪ੍ਰਾਪਤ ਹੁੰਦੀ ਹੈ ॥੧॥ਰਹਾਉ॥

## ਸਹਜ ਕਲਾਲਨਿ[੧]; ਜਉ ਮਿਲਿ ਆਈ ॥
## ਆਨੰਦਿ ਮਾਤੇ; ਅਨਦਿਨੁ ਜਾਈ ॥੨॥

ਜਿਵੇਂ ਸ਼ਰਾਬੀ ਨੂੰ ਜਦੋਂ ਸਹਜੇ ਹੀ ਕਲਾਲਨਿ = ਸ਼ਰਾਬ ਪਿਲਾਉਣ ਵਾਲੀ ਭਾਵ ਵੇਸਵਾ ਆ ਕੇ ਮਿਲਦੀ ਹੈ ਤਾਂ ਉਸ ਦੇ ਵਿਸ਼ੇ ਅਨੰਦ ਵਿਚ ਮਾਤੇ = ਮਸਤ ਹੋਏ ਦੀ ਅਨਦਿਨੁ = ਇਕ ਰਸ ਸਾਰੀ ਰਾਤ ਵਿਸ਼ੇ ਭੋਗਣ ਵਿਚ ਪ੍ਰਵਿਰਤ ਹੋਏ ਦੀ ਲੰਘ ਜਾਂਦੀ ਹੈ।

ਏਸੇ ਪ੍ਰਕਾਰ ਅੰਤ੍ਰੀਵ ਭਾਵ ਵਿਚ ਜਉ = ਜਦੋਂ ਸਹਜ = ਸ਼ਾਂਤੀ ਰੂਪੀ ਕਲਾਲਨਿ = ਸ਼ਰਾਬ ਪਿਲਾਉਣ ਵਾਲੀ ਆ ਕੇ ਮਿਲੀ ਤਦ ਤੋਂ ਬ੍ਰਹਮਾਨੰਦ ਦੇ ਵਿਚ ਮਸਤ ਹੋਇਆਂ ਦਾ ਅਨਦਿਨੁ = ਰਾਤ ਦਿਨ ਲੰਘਦਾ ਜਾ ਰਿਹਾ ਹੈ।

**ਅਥਵਾ** ਬ੍ਰਹਮਾਨੰਦ ਰੂਪੀ ਸ਼ਰਾਬ ਪਿਲਾਉਣ ਲਈ ਜੋ ਸਹਜ ਰੂਪੀ ਸਾਕੀ ਆ ਕੇ ਮਿਲਦਾ ਹੈ ਤਦ ਉਸ ਦੇ ਹੱਥੋਂ ਇਹ ਬ੍ਰਹਮਾਨੰਦ ਰੂਪੀ ਸ਼ਰਾਬ ਪੀਂਦਿਆਂ ਦਿਨ ਰਾਤ ਅਨੰਦ ਵਿਚ ਮਸਤ ਹੋਇਆ ਬਤੀਤ ਹੁੰਦਾ ਹੈ।

ਅਰਥਾਤ ਮਦਰਾਂ ਖ਼ਾਨਿਆਂ ਵਿਚ ਸਰਾਬ ਪਿਲਾਉਣ ਵਾਲੇ ਨੂੰ 'ਫ਼ਾਰਸੀ' ਵਿਚ 'ਸਾਕੀ' ਆਖਦੇ ਹਨ, ਇਹ 'ਸਾਕੀ' ਪਦ ਸੂਫ਼ੀ ਲੋਕ ਅਕਸਰ ਆਪਣੇ ਮੁਰਸ਼ਦ ਲਈ ਵਰਤਦੇ ਹਨ, ਏਥੇ ਭਗਤ ਜੀ ਨੇ 'ਕਲਾਲਨਿ' ਪਦ ਵਰਤਿਆ ਹੈ, 'ਸਹਜ ਕਲਾਲਨਿ' ਕਹਿਣ ਤੋਂ ਭਾਵ ਸਹਿਜ ਮਾਰਗ ਤੇ ਜਾਣੂ ਸਾਕੀ (ਮੁਰਸ਼ਦ) ਤੋਂ ਹੋ ਸਕਦਾ ਹੈ, ਜਦੋਂ ਉਹ ਮਿਲਿਆ ਤਦੋਂ ਅਨੰਦ ਪ੍ਰਾਪਤ ਹੋ ਗਿਆ ॥੨॥

## ਚੀਨਤ ਚੀਤੁ; ਨਿਰੰਜਨ ਲਾਇਆ ॥ ਕਹੁ ਕਬੀਰ; ਤੌ ਅਨਭਉ ਪਾਇਆ ॥੩॥੨੭॥

ਏਸ ਪ੍ਰਕਾਰ ਚੀਨਤ = ਜਾਣਦਿਆਂ, ਖੋਜ ਕਰਦਿਆਂ ਕਰਦਿਆਂ ਆਪਣਾ ਚੀਤੁ = ਚਿਤ ਸਤਿਸੰਗਤ ਦੁਆਰਾ ਨਿਰੰਜਨ = ਸ਼ੁਧ ਬ੍ਰਹਮ ਵਿਚ ਲਾਇਆ = ਲਾ ਦਿੱਤਾ ਹੈ ॥੩॥੨੭॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਤੌਂ = ਤਦੋਂ ਤੋਂ ਅਸੀਂ ਅਨਭਉ = ਭੈ ਤੋਂ ਰਹਿਤ ਸਰੂਪ ਨੂੰ ਪਾਇਆ = ਪ੍ਰਾਪਤ ਕਰ ਲਿਆ ਹੈ।

## ਗਉੜੀ ਕਬੀਰ ਜੀ ॥

ਭਗਤ ਕਬੀਰ ਜੀ ਦੇ ਪਾਸ ਇਕ ਵਿਦਵਾਨ ਪੰਡਿਤ ਆਇਆ ਤੇ ਕਹਿਣ ਲੱਗਾ ਕਿ ਕਬੀਰ ਜੀ ਕੀ ਮਨ ਮਾਰੇ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ ? ਤਾਂ ਸੁਣ ਕੇ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

## ਮਨ ਕਾ ਸੁਭਾਉ; ਮਨਹਿ ਬਿਆਪੀ ॥ ਮਨਹਿ ਮਾਰਿ; ਕਵਨ ਸਿਧਿ ਥਾਪੀ ॥੧॥

ਹੇ ਭਾਈ ! ਮਨ ਕਾ = ਮਨ ਦਾ ਸੁਭਾਉ = ਸੁਭਾਅ ਮਨਹਿ = ਮਨ ਵਿਚ ਹੀ ਬਿਆਪੀ = ਵਿਆਪ ਰਿਹਾ ਹੈ, ਮਿਲ ਰਿਹਾ ਹੈ। ਅਸੀਂ ਪੁੱਛਦੇ ਹਾਂ ਕਿ ਜਦੋਂ ਮਨਹਿ = ਮਨ ਨੂੰ ਹੀ ਮਾਰਿ = ਮਾਰ ਦਿੱਤਾ ਤਾਂ ਫਿਰ ਕਵਨ = ਕਿਹੜੀ ਸਿਧਿ = ਸਿਧੀ, ਥਾਪੀ = ਸਥਾਪਤ ਕਰੋਗੇ ॥੧॥

੧. ਕਲਾਲਨਿ = ਸ਼ਰਾਬ ਦੇ ਕੱਢਣ ਵਾਲਾ।

**[ਅੰਗ ੩੨੯]**

## ਕਵਨੁ ਸੁ ਮੁਨਿ; ਜੋ ਮਨੁ ਮਾਰੈ ॥ ਮਨ ਕਉ ਮਾਰਿ; ਕਹਹੁ ਕਿਸੁ ਤਾਰੈ ॥੧॥ਰਹਾਉ॥

ਸੁ = ਉਹ ਕਵਨੁ = ਕਿਹੜਾ ਸੁ = ਉਹ ਮੁਨਿ = ਮੁਨੀ ਹੈ, ਜੋ = ਜਿਹੜਾ ਕਹਿੰਦਾ ਕਿ ਮਨ = ਮਨ ਨੂੰ ਮਾਰੈ = ਮਾਰਨਾ ਚਾਹੀਦਾ ਹੈ। ਮਨ ਕਉ = ਨੂੰ ਮਾਰਿ = ਮਾਰ ਕਰਕੇ, ਕਿਸ = ਕਿਸ ਦੇ ਤਾਈਂ ਤਾਰੈ = ਤਾਰਨਾ ਕਰੋਗੇ, ਸਾਨੂੰ ਇਹ ਕਹਹੁ = ਦੱਸਣਾ ਕਰੋ, ਇਹ ਉੱਤਰ ਦੱਸੋ ਸਾਨੂੰ ॥੧॥ਰਹਾਉ॥

## ਮਨ ਅੰਤਰਿ; ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ; ਭਗਤਿ ਨ ਹੋਈ ॥੨॥

ਮਨ ਦੇ ਅੰਤਰਿ = ਅੰਦਰ ਹੀ ਸਭੁ = ਸਾਰੇ ਕੋਈ ਬੋਲੈ = ਬੋਲ-ਚਾਲ ਕਰ ਰਹੇ ਹਨ, ਮਨ ਦੇ ਮੰਦੇ ਸੁਭਾਅ ਮਾਰੇ ਤੋਂ ਬਿਨੁ = ਬਗ਼ੈਰ ਭਗਤਿ = ਭਗਤੀ ਨ = ਨਹੀਂ ਹੋਈ = ਹੁੰਦੀ **ਵਾ:** ਅੰਨਵੈ ਕਰਕੇ : ਬਿਨੁ ਭਗਤਿ ਮਨ ਮਾਰੇ ਨ ਹੋਈ॥ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ ਮਨ ਦਾ ਮੰਦਾ ਸੁਭਾਅ ਮਾਰੇ = ਮਰਨਾ ਨ = ਨਹੀਂ ਹੋਈ = ਹੁੰਦਾ ॥੨॥

## ਕਹੁ ਕਬੀਰ; ਜੋ ਜਾਨੈ ਭੇਉ ॥ ਮਨੁ ਮਧੁਸੂਦਨੁ; ਤ੍ਰਿਭਵਣ ਦੇਉ ॥੩॥੨੮॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਇਸ ਭੇਉ = ਭੇਦ ਨੂੰ ਜਾਨੈ = ਜਾਣ ਲਵੇ। ਕਿ ਮਨ ਤਾਂ (ਮਧੁ+ਸੂਦਨ) ਮਧੁ = ਮਧੂ ਦੈਂਤ ਦੀ ਨਿਆਈਂ ਸਭਨਾਂ ਦੇ ਜਪ ਤਪ ਨੂੰ ਸੂਦਨੁ = ਕੱਟਣ ਵਾਲਾ ਹੈ ਤੇ ਤ੍ਰਿਭਵਣ = ਤਿੰਨਾਂ ਭਵਣਾਂ ਦਾ ਦੇਉ = ਦੇਵਤਾ, ਰਾਜਾ ਬਣੀ ਬੈਠਾ ਹੈ ॥੩॥੨੮॥

### ਦੂਸਰਾ ਅਰਥ

**ਮਨ ਕਾ ਸੁਭਾਉ ਮਨਹਿ ਬਿਆਪੀ ॥ ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥**

ਇਹ ਮਨ = ਜੀਵ (ਸੁ+ਭਾਉ) ਸੁ = ਸਾਖੀ ਚੇਤਨ ਦਾ ਭਾਉ = ਪ੍ਰਕਾਸ਼ ਰੂਪ ਹੈ ਅਤੇ ਮਨਹਿ = ਜੀਵ ਸਾਰਿਆਂ ਦੇ ਅੰਦਰ ਬਿਆਪੀ = ਵਿਆਪਕ ਰੂਪ ਹੈ। ਜੇ ਮਨਹਿ = ਜੀਵਾਤਮਾ ਦੇ ਤਾਈਂ ਮਾਰ = ਮਾਰ ਦਿੱਤਾ ਤਾਂ ਫਿਰ ਸਿਧਿ = ਮੁਕਤੀ ਕਵਨ = ਕਿਸ ਨੂੰ ਥਾਪੀ = ਸਥਾਪਨ ਕਰੋਗੇ ॥੧॥ ਅਤੇ :

**ਕਵਨੁ ਸੁ ਮੁਨਿ ਜੋ ਮਨੁ ਮਾਰੈ ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ਰਹਾਉ॥**

ਐਸਾ ਕਵਨੁ = ਕਿਹੜਾ ਸੁ = ਉਹ ਮੁਨਿ = ਮੁਨੀ ਹੈ ਜੋ = ਜਿਹੜਾ ਮਨੁ = ਜੀਵ ਨੂੰ ਮਾਰੈ = ਮਾਰਨਾ ਚਾਹੁੰਦਾ। ਮਨ = ਜੀਵ ਆਤਮਾ ਕਉ = ਨੂੰ ਮਾਰਿ = ਮਾਰ ਕਰਕੇ, ਫਿਰ ਕਹਹੁ = ਦੱਸੋ ਕਿ ਕਿਸੁ = ਕਿਸ ਨੂੰ ਤਾਰੈ = ਤਾਰੇਗਾ ?॥੧॥ਰਹਾਉ॥

**ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥**

ਸਭ ਸਰੀਰਾਂ ਦੇ ਅੰਤਰਿ = ਅੰਦਰ ਮਨ = ਜੀਵ ਆਤਮਾ ਹੋਣ ਕਰਕੇ ਸਭੁ = ਸਾਰੇ ਕੋਈ ਬੋਲੈ = ਬੋਲ-ਚਾਲ ਕਰਦੇ ਹਨ। ਮਨ = ਜੀਵਤ-ਭਾਵ ਮਾਰੇ = ਮਾਰਨ ਤੋਂ ਬਿਨੁ = ਬਗ਼ੈਰ ਕਿਸੇ ਪਾਸੋਂ ਭਗਤਿ = ਭਗਤੀ ਨ = ਨਹੀਂ ਹੋਈ = ਹੋ ਸਕਦੀ ਹੈ ॥੨॥

**ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਇਸ ਭੇਉ = ਭੇਦ ਨੂੰ ਜਾਨੈ = ਜਾਣ ਲਵੇਗਾ। ਜਿਹੜਾ ਮਧੁਸੂਦਨੁ = ਮਧੂ ਦੈਂਤ ਨੂੰ ਕੱਟਣ ਵਾਲਾ ਭਾਵ ਪਰਮੇਸ਼ਰ ਜੋ ਤ੍ਰਿਭਵਣ = ਤਿੰਨਾਂ ਭਵਣਾਂ ਵਿਚ ਦੇਉ = ਪ੍ਰਕਾਸ਼ ਰੂਪ ਹੈ, ਇਹ ਮਨੁ = ਜੀਵ ਆਤਮਾ ਉਸੇ ਦਾ ਸਰੂਪ ਹੈ ॥੩॥੨੮॥

## ਤੀਸਰਾ ਅਰਥ

### ਮਨ ਕਾ ਸੁਭਾਉ ਮਨਹਿ ਬਿਆਪੀ ॥

***ਪ੍ਰਸ਼ਨ :*** *ਹੇ ਕਬੀਰ ਜੀ! ਮਨ ਕਾ = ਦਾ ਸੁਭਾਅ ਕੀ ਚੀਜ਼ ਹੈ?*

***ਉੱਤਰ :*** ਹੇ ਭਾਈ! ਜੋ ਮਨ ਦਾ ਸੁਭਾਉ = ਸੁਭਾਅ ਭਾਵ ਚੰਗਾ ਮੰਦਾ ਫੁਰਨਾ (ਸੰਕਲਪ, ਵਿਕਲਪ) ਹਨ, ਇਹੋ ਹੀ ਮਨ ਹੈ।

***ਪ੍ਰਸ਼ਨ :*** *ਕਬੀਰ ਜੀ! ਮਨ ਇਕ ਦੇਸੀ ਹੈ ਜਾਂ ਵਿਆਪਕ ਹੈ?*

***ਉੱਤਰ :*** ਹੇ ਭਾਈ! ਸਾਰੇ ਪਦਾਰਥਾਂ, ਸੰਸਾਰ ਵਿਚ ਮਨ ਦਾ ਸਮਾਨ ਰੂਪ ਹੋ ਕੇ ਬਿਆਪੀ = ਵਿਆਪਣਾ ਹੋ ਰਿਹਾ ਹੈ, ਭਾਵ ਸਾਰੇ ਖੰਡ ਬ੍ਰਹਮੰਡ ਮਨ ਦੇ ਨਾਲ ਹੀ ਪੈਦਾ ਹੋਏ ਹਨ ਤੇ ਮਨ ਦੇ ਲੀਨ ਹੋਣ ਤੋਂ ਸਾਰੇ ਵਿਚੇ ਹੀ ਸਮਾ ਜਾਂਦੇ ਹਨ।

### ਮਨਹਿ ਮਾਰਿ ਕਵਨ ਸਿਧਿ ਥਾਪੀ ॥੧॥

ਜਿਨ੍ਹਾਂ ਨੇ ਮਨਹਿ = ਮਨ ਦੇ ਮੰਦੇ ਸੁਭਾਅ ਨੂੰ ਮਾਰਿ = ਮਾਰ ਲੈਣਾ ਕੀਤਾ ਹੈ, ਫਿਰ ਉਨ੍ਹਾਂ ਨੂੰ ਕਵਨ = ਕਿਹੜੀ ਸਿਧਿ = ਸਿਧੀ ਥਾਪੀ = ਸਥਾਪਨ ਕਰਨ ਵਾਲੀ ਰਹਿ ਗਈ। ਭਾਵ ਸਭ ਰਿਧੀਆਂ, ਸਿਧੀਆਂ ਸਮਾਨ ਰੂਪ ਕਰ ਕੇ ਪ੍ਰਾਪਤ ਹੋ ਗਈਆਂ ਹਨ ਤੇ ਵਿਸ਼ੇਸ਼ ਕਰਕੇ ਕੈਵਲ ਸਿਧਿ = ਮੋਖ ਵਿਚ ਮਨ ਨੂੰ ਸਥਾਪਿਤ ਕੀਤਾ ਹੈ ॥੧॥

### ਕਵਨੁ ਸੁ ਮੁਨਿ ਜੋ ਮਨੁ ਮਾਰੈ ॥

***ਪ੍ਰਸ਼ਨ :*** *ਹੇ ਕਬੀਰ ਜੀ! ਸੁ = ਸ੍ਰੇਸ਼ਟ ਮੁਨਿ = ਮੁਨੀ ਕਵਨੁ = ਕਿਹੜਾ ਹੁੰਦਾ ਹੈ?*

***ਉੱਤਰ :*** ਹੇ ਭਾਈ! ਜੋ = ਜਿਹੜਾ ਸੀਲ ਪੁਰਖ ਆਪਣੇ ਮਨ ਦੇ ਮੰਦੇ ਸੁਭਾਅ, ਸੰਕਲਪਾਂ, ਵਿਕਲਪਾਂ ਨੂੰ ਮਾਰੈ = ਮਾਰ ਦੇਵੇ।

### ਮਨ ਕਉ ਮਾਰਿ ਕਹਹੁ ਕਿਸੁ ਤਾਰੈ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਜੀ! ਜਿਨ੍ਹਾਂ ਨੇ ਮਨ ਦੇ ਮੰਦੇ ਸੁਭਾਅ ਨੂੰ ਮਾਰਿ = ਮਾਰ ਦਿੱਤਾ ਹੈ, ਫਿਰ ਕਹਹੁ = ਦੱਸੋ ਕਿ ਉਹ ਕੀ ਕਰਦੇ ਹਨ?*

***ਉੱਤਰ :*** ਉਹ ਕਿਸੁ = ਕਿਸੇ ਦੇ ਤਾਈਂ ਉਪਦੇਸ਼ ਬਖ਼ਸ਼ ਕੇ ਤਾਰੈ = ਤਾਰ ਦਿੰਦੇ ਹਨ **ਅਥਵਾ** ਜਿਨ੍ਹਾਂ ਨੇ ਮਨ ਦੇ ਮੰਦੇ ਸੁਭਾਅ ਨੂੰ ਮਾਰ ਦਿੱਤਾ ਹੈ, ਫਿਰ ਕਹਹੁ = ਦੱਸੋ ਕਿ ਉਹ ਕਿਸੁ = ਕਿਸ ਨੂੰ ਤਾਰੈ = ਤਾਰੇਗਾ? ਭਾਵ ਕਿਸੇ ਨੂੰ ਵੀ ਨਹੀਂ ਤਾਰਦਾ, ਸਭ ਨੂੰ ਬ੍ਰਹਮ ਰੂਪ ਕਰਕੇ ਹੀ ਸਮਝ ਲੈਂਦਾ ਹੈ ॥੧॥ਰਹਾਉ॥

***ਪ੍ਰਸ਼ਨ :*** *ਹੇ ਕਬੀਰ ਜੀ! ਮਨ ਸਮਾਨ ਰੂਪ ਕਰਕੇ ਅਤੇ ਵਿਸ਼ੇਸ਼ ਰੂਪ ਕਰਕੇ ਕੀ ਹੈ?*

***ਉੱਤਰ :***

### ਮਨ ਅੰਤਰਿ ਬੋਲੈ ਸਭੁ ਕੋਈ ॥

ਹੇ ਭਾਈ! ਮਨ ਸਮਾਨ ਰੂਪ ਕਰਕੇ ਤਾਂ ਸਾਰਿਆਂ 'ਚ ਹੀ ਵਿਆਪਕ ਹੈ ਤੇ ਵਿਸ਼ੇਸ਼ ਰੂਪ ਕਰਕੇ ਮਨ ਸਾਰਿਆਂ ਦੇ ਅੰਤਰਿ = ਅੰਦਰ ਸੰਕਲਪ ਵਿਕਲਪ ਰੂਪ ਹੈ।

***ਪ੍ਰਸ਼ਨ :*** *ਇਸ ਗੱਲ ਨੂੰ ਤੁਸੀਂ ਹੀ ਜਾਣਦੇ ਹੋ ਜਾਂ ਹੋਰ ਭੀ ਕੋਈ ਜਾਣਦਾ ਹੈ?*

***ਉੱਤਰ :*** (ਬੋਲੈ ਸਭੁ ਕੋਈ) ਸਭੁ = ਸਾਰੇ ਵੇਦ, ਸ਼ਾਸਤਰ ਭੀ ਬੋਲੈ = ਬੋਲ ਕਰਕੇ ਕਹਿ ਰਹੇ ਹਨ ਕਿ ਜੋ ਸਭ ਕਿਸੇ ਦੇ ਅੰਦਰ ਬੋਲ-ਚਾਲ ਹੋ ਰਹੀ ਹੈ, ਇਹ ਮਨ ਦੇ ਅੰਦਰ ਹੀ ਹੋ ਰਹੀ ਹੈ।

### ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥

ਇਸ ਕਰਕੇ ਮਨ ਦੇ ਸੰਕਲਪ, ਵਿਕਲਪ, ਵਿਕਾਰ, ਹੰਕਾਰ ਆਦਿਕ ਮਾਰੇ ਤੋਂ ਬਿਨੁ = ਬਗ਼ੈਰ ਪਰਮੇਸ਼ਰ ਦੀ ਭਗਤਿ = ਭਗਤੀ ਨ = ਨਹੀਂ ਹੋਈ = ਹੋ ਸਕਦੀ **ਅਥਵਾ**

***ਪ੍ਰਸ਼ਨ :*** *ਕਬੀਰ ਜੀ! ਮਨ ਕਿਵੇਂ ਮਰਦਾ ਹੈ?*
***ਉੱਤਰ :*** ਪਰਮੇਸ਼ਰ ਦੀ ਭਗਤੀ ਕਰ ਕੇ।

***ਪ੍ਰਸ਼ਨ :*** *ਭਗਤੀ ਕਿਸ ਨੂੰ ਕਹਿੰਦੇ ਹਨ?*
***ਉੱਤਰ :*** ਜੋ ਬਿਨੁ = ਬੇਨਤੀਆਂ ਪਾ ਪਾ ਕੇ ਪਰਮੇਸ਼ਰ ਅੱਗੇ ਬਚਨ ਕਰਨੇ ਹਨ, ਇਹ ਭਗਤੀ ਹੈ। ਜਿਸ ਕਰਕੇ ਫੇਰ ਸੰਸਾਰ ਵਿਚ ਆਵਾਗਵਣ ਨ = ਨਹੀਂ ਹੋਈ = ਹੁੰਦਾ, ਭਾਵ ਮੁਕਤ ਹੋ ਜਾਈਦਾ ਹੈ॥੨॥

**ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਕੋਈ ਇਸ ਭੇਉ = ਭੇਦ ਦੇ ਤਾਈਂ ਜਾਨੈ = ਜਾਣੇਗਾ ਕਿ ਮਨ ਤਾਂ ਮਧੁ = ਮੱਧੂ ਦੈਂਤ ਦੀ ਨਿਆਈਂ ਹੰਕਾਰੀ ਹੈ, ਇਸ ਨੂੰ ਗੁਰੂ ਸਾਹਿਬ ਜੀ ਦੀ ਭਗਤੀ ਰੂਪੀ ਕਿਰਪਾਨ ਲੈ ਕੇ ਸੂਦਨੁ = ਕੱਟਣਾ ਕਰੇ। ਜਦੋਂ ਕੱਟ ਲਵੇਗਾ ਤਾਂ ਇਸ ਨੂੰ ਤ੍ਰਿਭਵਣ = ਤਿੰਨਾਂ ਭਵਣਾਂ ਵਿਚ ਦੇਉ = ਪ੍ਰਕਾਸ਼ ਰੂਪ ਜੋ ਚੇਤਨ ਹੈ, ਉਹ ਪ੍ਰਾਪਤ ਹੋ ਜਾਵੇਗਾ **ਅਥਵਾ**
***ਪ੍ਰਸ਼ਨ :*** *ਮਨ ਕਿਥੋਂ ਪੈਦਾ ਹੋਇਆ ਹੈ?*
***ਉੱਤਰ :*** ਜੋ ਮਧੁ = ਮੱਧੂ ਕੈਟਭ ਆਦਿਕ ਦੈਂਤਾਂ ਨੂੰ ਕੱਟਣ ਵਾਲਾ ਪਰਮੇਸ਼ਰ ਹੈ, ਉਸ ਤੋਂ ਮਨ ਦੀ ਉਤਪਤੀ ਹੋਈ ਹੈ ਅਤੇ ਤਿੰਨ ਭਵਣਾਂ ਦੀ ਨਿਆਈਂ ਮਨ, ਪ੍ਰਾਣ, ਇੰਦ੍ਰੇ ਆਦਿਕ ਭੀ ਉਸੇ ਤੋਂ ਪ੍ਰਕਾਸ਼ ਹੋਏ ਹਨ **ਵਾ:** ਜੋ ਭਗਤ ਜਨਾਂ ਦਾ ਮਨ ਜਾਗਰਤ, ਸੁਪਨ, ਸੁਖੋਪਤ ਰੂਪ ਤਿੰਨਾਂ ਭਵਣਾਂ ਵਿਚ ਭਰਮਣਾ ਸੀ, ਇਸ ਨੂੰ ਮਧੂ ਦੈਂਤ ਦਾ ਬਧ ਕਰਨ ਵਾਲੇ ਪਰਮੇਸ਼ਰ ਨੇ ਸੂਦਨੁ = ਕੱਟ ਦਿੱਤਾ ਹੈ, ਜਿਸ ਕਰਕੇ ਉਨ੍ਹਾਂ ਭਗਤਾਂ ਨੂੰ ਬ੍ਰਹਮ ਦਾ ਦੇਉ = ਪ੍ਰਕਾਸ਼ ਹੋ ਗਿਆ ਹੈ॥੩॥੨੮॥

## ਗਉੜੀ ਕਬੀਰ ਜੀ ॥

ਭਗਤ ਕਬੀਰ ਸਾਹਿਬ ਜੀ ਦੇ ਪਾਸ ਸੰਧਿਆ ਸਮੇਂ ਇਕ ਅਨੀਸ਼ਰਵਾਦੀ ਨਾਸਤਿਕ ਪੰਡਿਤ ਆਇਆ ਤੇ ਕਹਿਣ ਲੱਗਾ ਕਿ ਭਗਤ ਜੀ ਤੁਸੀਂ ਐਵੇਂ ਵਿਅਰਥ ਹੀ ਰੱਬ ਦੀਆਂ ਗੱਲਾਂ ਕਰਦੇ ਰਹਿੰਦੇ ਹੋ, ਕੋਈ ਰੱਬ ਨਹੀਂ ਹੈ, ਜੇ ਹੈ ਤਾਂ ਮੈਨੂੰ ਦਿਖਾਉ ਕਿ ਕਿਥੇ ਹੈ? ਤਾਂ ਭਗਤ ਜੀ ਕਾਰਜ ਦੁਆਰਾ ਕਾਰਣ ਦਾ ਅਨੁਮਾਨ ਕਰਾ ਕੇ ਦਿਖਾਉਂਦੇ ਹਨ:

## ਓਇ ਜੁ ਦੀਸਹਿ; ਅੰਬਰਿ ਤਾਰੇ ॥ ਕਿਨਿ ਓਇ ਚੀਤੇ; ਚੀਤਨਹਾਰੇ ॥੧॥

ਹੇ ਪੰਡਿਤ! ਓਇ = ਉਹ ਜੁ = ਜਿਹੜੇ ਅੰਬਰਿ = ਅਕਾਸ਼ ਵਿਚ ਤਾਰੇ ਦੀਸਹਿ = ਦਿਖ ਰਹੇ ਹਨ। ਓਇ = ਉਹ ਕਿਨਿ = ਕਿਸ ਚੀਤਨਹਾਰੇ = ਚਿਤ੍ਰਨਵਾਲੇ ਨੇ ਚੀਤੇ = ਚਿਤਰੇ ਹਨ, ਚਿਤਰਕਾਰੀ ਬਣਾਈ ਹੈ॥੧॥ ਅੱਗੋਂ ਪੰਡਿਤ ਕਹਿਣ ਲੱਗਾ ਕਿ ਜੀ ਇਹ ਤਾਂ ਅਕਾਸ਼ ਵਿਚ ਹੀ ਲੱਗੇ ਹੋਏ ਹਨ, ਤਾਂ ਅੱਗੋਂ ਭਗਤ ਜੀ ਕਹਿਣ ਲੱਗੇ:

## ਕਹੁ ਰੇ ਪੰਡਿਤ; ਅੰਬਰੁ ਕਾ ਸਿਉ ਲਾਗਾ ॥
## ਬੂਝੈ; ਬੂਝਨਹਾਰੁ ਸਭਾਗਾ ॥੧॥ਰਹਾਉ॥

ਰੇ = ਹੇ ਆਪਣੇ ਆਪ ਨੂੰ ਪੰਡਿਤ = ਵਿਦਵਾਨ ਕਹਾਉਣ ਵਾਲੇ! ਤੂੰ ਕਹੁ = ਕਹਿਣਾ ਕਰ ਕਿ ਅੰਬਰੁ = ਆਕਾਸ਼ ਕਾ = ਕਿਸ ਦੇ ਸਿਉ = ਨਾਲ ਲਾਗਾ = ਲੱਗਾ ਹੈ, ਇਹ ਵੀ ਤਾਂ ਕਿਸੇ ਦੇ ਆਸਰੇ ਹੀ ਖੜਾ ਹੈ, ਨਿਰਆਸਰੇ ਤਾਂ ਨਹੀਂ। ਪੰਡਿਤ ਕਹਿਣ ਲੱਗਾ ਕਿ ਮੈਨੂੰ ਤਾਂ ਨਹੀਂ ਪਤਾ ਕਿ ਕਿਸ ਦੇ ਆਸਰੇ ਖੜਾ ਹੈ? ਤਾਂ ਭਗਤ ਜੀ ਕਹਿਣ ਲੱਗੇ ਕਿ ਜਿਹੜਾ ਇਸ ਗੱਲ ਨੂੰ ਗੁਰਾਂ ਦੁਆਰਾ ਅਧਿਕਾਰੀ ਬਣ ਕੇ

ਬੂਝਨਹਾਰੁ = ਬੁਝਣ ਵਾਲਾ ਬਣ ਕੇ ਤੂੰ ਪਦ ਦਾ ਲਖ ਅਰਥ ਰੂਪ ਅਤੇ ਤੱਤ ਪਦ ਦਾ ਲਖ ਅਰਥ ਰੂਪ ਬੂਝੈ = ਬੁੱਝ ਲੈਂਦਾ ਹੈ, ਸਮਝ ਲੈਂਦਾ ਹੈ, ਉਹੋ ਹੀ ਸਭਾਗਾ = ਸ੍ਰੇਸ਼ਟ ਭਾਗਾਂ ਵਾਲਾ ਹੈ ॥੧॥ਰਹਾਉ॥

## ਸੂਰਜ ਚੰਦੁ; ਕਰਹਿ ਉਜੀਆਰਾ ॥ ਸਭ ਮਹਿ ਪਸਰਿਆ; ਬ੍ਰਹਮ ਪਸਾਰਾ ॥੨॥

ਜਿਹੜਾ ਸੂਰਜ ਤੇ ਚੰਦੁ = ਚੰਦ੍ਰਮਾ ਉਜੀਆਰਾ = ਪ੍ਰਕਾਸ਼ ਕਰਹਿ = ਕਰ ਰਹੇ ਹਨ, ਇਨ੍ਹਾਂ ਸਭ = ਸਾਰਿਆਂ, ਖਟ ਜੋਤੀਆਂ ਆਦਿ ਮਹਿ = ਵਿਚ ਬ੍ਰਹਮ = ਪਰਮੇਸ਼ਰ ਦਾ ਹੀ ਪਸਾਰਾ ਪਸਰਿਆ = ਫੈਲਿਆ ਹੋਇਆ ਹੈ।

ਪੰਡਿਤ ਨੇ ਕਿਹਾ ਕਿ ਮੈਨੂੰ ਤਾਂ ਸਮਝ ਨਹੀਂ ਪੈਂਦੀ ? ਤਾਂ ਭਗਤ ਜੀ ਕਹਿਣ ਲੱਗੇ ਕਿ ਸੂਰਜ ਦੀ ਨਿਆਈਂ ਗਿਆਨ ਚੰਦ ਦੀ ਨਿਆਈਂ ਵੈਰਾਗ ਭਾਵ ਵਿਵੇਕ ਤੇ ਵੈਰਾਗ ਸਾਧਨਾਂ ਦੇ ਸਮੇਤ ਹੋ ਕੇ ਜਦੋਂ ਅਪਰੋਖ ਗਿਆਨ ਦਾ ਉਜੀਆਰਾ = ਉਜਾਲਾ ਹੋਵੇਗਾ ਤਾਂ ਤੈਨੂੰ ਦਰਸ਼ਨ ਹੋਣਗੇ ॥੨॥

### ਦੂਸਰਾ ਅਰਥ

**ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥੧॥**

ਓਇ = ਉਹ ਜੁ = ਜਿਹੜੇ ਹਿਰਦੇ ਰੂਪੀ ਅੰਬਰਿ = ਅਕਾਸ਼ ਵਿਚ ਸ਼ੁਭ ਗੁਣਾਂ ਰੂਪੀ ਤਾਰੇ ਦੀਸਹਿ = ਦਿਸ ਰਹੇ ਹਨ। ਓਇ = ਉਹ ਸ਼ੁਭ ਗੁਣਾਂ ਦੀ ਚੀਤੇ = ਚਿਤਰਕਾਰੀ ਕਿਨਿ = ਕਿਸ ਨੇ ਕੀਤੀ ਹੈ, ਭਾਵ ਚੀਤਨਹਾਰੇ = ਚਿੱਤਰਕਾਰੀ ਕਰਨ ਵਾਲੇ ਪਰਮੇਸ਼ਰ ਨੇ ਹੀ ਚਿਤਰਕਾਰੀ ਕੀਤੀ ਹੈ ॥੧॥

**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥੧॥ਰਹਾਉ॥**

ਰੇ = ਹੇ ਪੰਡਿਤ = ਵਿਦਵਾਨ ਕਹੁ = ਕਹਿਣਾ ਕਰ, ਦੱਸਣਾ ਕਰ ਕਿ ਹਿਰਦਾ ਰੂਪੀ ਅੰਬਰੁ = ਅਕਾਸ਼ ਕਾ = ਕਿਸ ਚੀਜ਼ ਦੇ ਆਸਰੇ ਲਾਗਾ = ਲੱਗਾ ਹੋਇਆ ਹੈ। ਪੰਡਿਤ ਨੇ ਕਿਹਾ ਕਿ ਕਬੀਰ ਜੀ ਮੈਨੂੰ ਨਹੀਂ ਪਤਾ, ਤਾਂ ਭਗਤ ਜੀ ਕਹਿਣ ਲੱਗੇ ਕਿ ਜਿਹੜੇ ਗੁਰਮੁਖ ਜਨ ਪਰਮੇਸ਼ਰ ਨੂੰ ਬੂਝਨਹਾਰਾ = ਬੁਝਾਉਣ ਵਾਲੇ ਹਨ, ਉਨ੍ਹਾਂ ਤੋਂ ਬੂਝੈ = ਪੁੱਛਣਾ ਕਰੇ, ਜਿਹੜਾ ਪੁੱਛਦਾ ਹੈ ਤੇ ਉਹ ਤਤ ਤੂੰ ਪਦ ਦੇ ਲਖ ਅਰਥ ਨੂੰ ਸਮਝਣ ਵਾਲਾ ਸਭਾਗਾ = ਸ੍ਰੇਸ਼ਟ ਭਾਗਾਂ ਵਾਲਾ ਹੋ ਜਾਂਦਾ ਹੈ ॥੧॥ਰਹਾਉ॥

**ਸੂਰਜ ਚੰਦੁ ਕਰਹਿ ਉਜੀਆਰਾ ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ ॥੨॥**

ਸੂਰਜ = ਅਪ੍ਰੋਖ ਗਿਆਨ ਚੰਦੁ = ਪ੍ਰੋਖ ਗਿਆਨ, ਇਨ੍ਹਾਂ ਦੋਨਾਂ ਨੂੰ ਜੋ ਉਜੀਆਰਾ = ਪ੍ਰਕਾਸ਼ ਕਰਹਿ = ਕਰਨ ਵਾਲਾ ਪਰਮੇਸ਼ਰ ਹੈ। ਉਸ ਬ੍ਰਹਮ ਦਾ ਹੀ ਸਭ = ਸਾਰਿਆਂ ਮਹਿ = ਵਿਚ ਪਸਾਰਾ ਹੈ ਤੇ ਉਹ ਬ੍ਰਹਮ ਆਪ ਹੀ ਸਾਰੇ ਪਸਰਿਆ ਹੋਇਆ ਹੈ ॥੨॥

## ਕਹੁ ਕਬੀਰ; ਜਾਨੈਗਾ ਸੋਇ ॥ ਹਿਰਦੈ ਰਾਮੁ; ਮੁਖਿ ਰਾਮੈ ਹੋਇ ॥੩॥੨੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਭੇਤ ਨੂੰ ਸੋਇ = ਉਹੋ ਹੀ ਜਾਨੈਗਾ = ਜਾਣ ਸਕੇਗਾ।

ਜਿਨ੍ਹਾਂ ਦੇ ਹਿਰਦੈ = ਅੰਤਸ਼ਕਰਣ ਵਿਚ ਰਾਮੁ = ਪਰਮੇਸ਼ਰ ਦਾ ਨਾਮ ਵਸਿਆ ਹੋਇਆ ਹੈ ਤੇ ਮੁਖਿ = ਮੁਖ ਵਿਚ ਰਸਨਾ ਕਰਕੇ ਵੀ ਰਾਮੈ = ਰਾਮ ਦਾ ਨਾਮ ਉਚਾਰਨ ਹੋਇ = ਹੋਵੇਗਾ ॥੩॥੨੯॥ ਜੈਸਾ ਕਿ :

**ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ ॥** *(ਸੋਰਠਿ ਮ: ੫, ਅੰਗ ੬੧੧)*

## ਗਉੜੀ ਕਬੀਰ ਜੀ ॥

ਕੋਈ ਪੰਡਿਤ ਭਗਤ ਜੀ ਦੇ ਪਾਸ ਆ ਕੇ ਵੇਦਾਂ ਸਿੰਮ੍ਰਿਤੀਆਂ ਦੀ ਉਸਤਤੀ ਕਰਨ ਲੱਗਾ ਤਾਂ ਸੁਣ ਕਰ ਕੇ ਅੱਗੋਂ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ :

## ਬੇਦ ਕੀ ਪੁਤ੍ਰੀ; ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ; ਲੈ ਹੈ ਆਈ ॥੧॥

ਹੇ ਭਾਈ = ਭਰਾਵਾ ! ਬੇਦ = ਚਾਰੇ ਵੇਦਾਂ ਕੀ = ਦੀਆਂ ਪੁਤ੍ਰੀ = ਪੁੱਤ੍ਰੀਆਂ ਜੋ ਸਿੰਮ੍ਰਿਤੀਆਂ ਹਨ, ਭਾਵ ਜੋ ਵੇਦਾਂ ਦੇ ਅਰਥ ਨੂੰ ਯਾਦ ਕਰਵਾ ਦੇਵੇ, ਉਹ ਵੇਦਾਂ ਦੀਆਂ ਪੁੱਤਰੀਆਂ ਹਨ।

ਵੇਦਾਂ ਵਿੱਚੋਂ ਜੋ ਜਗ ਆਦਿਕ ਕਰਮ ਕਹੇ ਹਨ, ਇਹ ਤਾਂ ਸਾਂਕਲ = ਸੰਗਲਾਂ ਦੀ ਨਿਆਈਂ ਹਨ ਅਤੇ ਜੋ ਨਿਤ, ਨਮਿਤ, ਪ੍ਰਾਸਚਿਤ, ਕਾਮਕ, ਨਖਿਧ ਆਦਿਕ ਕਰਮਾਂ ਦੀਆਂ ਜੋ ਵਿਧੀਆਂ ਹਨ, ਉਹ ਜੇਵਰੀ = ਰੱਸੀ ਦੀ ਨਿਆਈਂ ਹਨ, ਇਨ੍ਹਾਂ ਨੂੰ ਸਿੰਮ੍ਰਿਤੀਆਂ ਲੈ ਕੇ ਆਈ = ਆਈਆਂ ਹੈ = ਹਨ, ਭਾਵ ਕਥਨ ਕਰਦੀਆਂ ਹਨ ॥੧॥

## ਆਪਨ ਨਗਰੁ; ਆਪ ਤੇ ਬਾਧਿਆ ॥
## ਮੋਹ ਕੈ ਫਾਧਿ; ਕਾਲ ਸਰੁ ਸਾਂਧਿਆ ॥੧॥ਰਹਾਉ॥

ਇਹ ਬ੍ਰਹਮਾ ਜੀ ਦਾ ਆਪਨ = ਆਪਣਾ ਹੀ ਨਗਰੁ = ਸੰਸਾਰ ਬਣਾਇਆ ਹੋਇਆ ਹੈ ਤੇ ਆਪ ਤੇ = ਆਪਣੇ ਤੋਂ ਹੀ ਇਸ ਨੇ ਕਰਮ ਕਾਂਡ ਵਿਚ ਸਾਰਿਆਂ ਨੂੰ ਬਾਧਿਆ = ਬੰਨ੍ਹ ਲਿਆ ਹੈ। ਜਿਹੜੇ ਸਰੀਰਾਂ ਦੇ ਮੋਹ, ਕਰਮਾਂ ਦੇ ਮੋਹ = ਸਨੇਹ ਕੈ = ਦੇ ਵਿਚ ਫਾਧਿ = ਫਸਿਆਂ ਹੋਇਆਂ ਨੂੰ ਕਾਲ, ਮੌਤ ਰੂਪੀ ਸਰੁ = ਤੀਰ ਸਾਂਧਿਆ = ਸਿੰਧ ਕੇ ਮਾਰੀ ਜਾਂਦਾ ਹੈ ॥੧॥ਰਹਾਉ॥

## ਕਟੀ ਨ ਕਟੈ; ਤੂਟਿ ਨਹ ਜਾਈ ॥
## ਸਾ ਸਾਪਨਿ ਹੋਇ; ਜਗ ਕਉ ਖਾਈ ॥੨॥

ਜਿਹੜੀ ਇਹ ਕਰਮ ਕਾਂਡਾਂ ਦੀ ਫਾਹੀ ਬ੍ਰਹਮਾ ਨੇ ਪਾਈ ਹੈ, ਇਹ ਤਲਵਾਰ ਨਾਲ ਕੱਟੀ ਹੋਈ ਨ ਕਟੈ = ਕੱਟੀ ਨਹੀਂ ਜਾਂਦੀ ਤੇ ਜਪ ਤਪ ਆਦਿ ਦੇ ਜ਼ੋਰ ਨਾਲ ਤੂਟਿ = ਤੋੜੀ ਭੀ ਨਹੀਂ ਜਾਈ = ਜਾਂਦੀ। ਸਾ = ਇਹ ਕਰਮ ਕਾਂਡਾਂ ਦੀ ਵਿਧੀ ਸਾਪਨਿ = ਸਪਨੀ ਦੀ ਨਿਆਈਂ ਹੋਇ = ਹੋ ਕੇ ਜਗ = ਸੰਸਾਰ ਕਉ = ਤਾਈਂ ਖਾਈ = ਖਾ ਰਹੀ ਹੈ ॥੨॥

## ਹਮ ਦੇਖਤ; ਜਿਨਿ ਸਭੁ ਜਗੁ ਲੂਟਿਆ ॥
## ਕਹੁ ਕਬੀਰ; ਮੈ ਰਾਮ ਕਹਿ ਛੂਟਿਆ ॥੩॥੩੦॥

ਹਮ = ਸਾਡੇ ਦੇਖਤ = ਵੇਖਦਿਆਂ ਵੇਖਦਿਆਂ ਹੀ ਜਿਨਿ = ਜਿਸ ਕਰਮ ਕਾਂਡਾਂ ਨੇ ਸਭੁ = ਸਾਰਾ ਜਗੁ = ਸੰਸਾਰ ਲੂਟਿਆ = ਲੁੱਟ ਲਿਆ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹਮ = ਅਸੀਂ ਰਾਮ = ਪਰਮੇਸ਼ਰ ਦਾ ਨਾਮ ਕਹਿ = ਆਖ ਕਰਕੇ ਛੂਟਿਆ = ਛੁੱਟ ਗਏ ਹਾਂ ॥੩॥੩੦॥

### ਦੂਸਰਾ ਅਰਥ

ਇਕ ਵਾਰ ਮਾਇਆ ਇਕ ਬੀਬੀ ਦਾ ਰੂਪ ਧਾਰ ਕੇ ਹੱਥ ਵਿਚ ਸੰਗਲ ਤੇ ਰੱਸੀ ਲਗਾਮ ਲੈ ਕੇ ਆ ਰਹੀ ਸੀ ਕਿ ਰਸਤੇ ਵਿਚ ਇਕ ਵਿਰਕਤ ਸਾਧੂ ਮਿਲ ਪਿਆ, ਕਹਿਣ ਲੱਗਾ ਕਿ ਬੀਬੀ ਤੂੰ ਉਜਾੜ ਵਿਚ ਇਹ ਕੀ ਲਈ ਫਿਰਦੀ ਹੈਂ ? ਉਹ ਕਹਿਣ ਲੱਗੀ ਕਿ ਮੈਂ ਮਾਇਆ ਹਾਂ, ਜਿਹੜੇ ਤਾਂ ਵੱਡੇ ਵੱਡੇ ਵਿਰਕਤ ਹਨ ਉਨ੍ਹਾਂ ਨੂੰ ਫੜਨ ਵਾਸਤੇ ਸੰਗਲ ਲਿਆਂਦਾ ਹੈ ਤੇ ਜਿਹੜੇ ਛੋਟੇ ਮੋਟੇ ਹਨ, ਉਨ੍ਹਾਂ ਨੂੰ ਕੰਡਿਆਲੀ ਰੱਸੀ ਪਾ ਕੇ ਉਨ੍ਹਾਂ ’ਤੇ ਅਸਵਾਰੀ ਕਰਦੀ ਹਾਂ। ਉਹ ਕਹਿਣ ਲੱਗਾ ਕਿ ਮੇਰੇ ਵਰਗੇ ਨੂੰ ਕੀ ਕਰਦੀ ਹੈਂ, ਤਾਂ ਕਹਿਣ

ਲੱਗੀ ਕਿ ਤੇਰੇ ਵਰਗੇ ਨੂੰ ਬਿਨਾਂ ਲਗਾਮ, ਸੰਗਲ ਤੋਂ ਹੀ ਤੇਰੇ ਉੱਤੇ ਅਸਵਾਰੀ ਕਰ ਸਕਦੀ ਹਾਂ। ਉਹ ਕਹਿਣ ਲੱਗਾ ਕਿ ਤੈਨੂੰ ਅਜੇ ਕੋਈ ਮੇਰਾ ਵਰਗਾ ਵਿਰਕਤ ਸਾਧ ਨਹੀਂ ਮਿਲਿਆ ਹੋਣਾ, ਇਹ ਕਹਿ ਕੇ ਮਾਇਆ ਆਪਣੇ ਰਸਤੇ ਹੋ ਗਈ ਤੇ ਸਾਧ ਆਪਣੀ ਕੁਟੀਆ ਵਿਚ ਚਲਾ ਗਿਆ, ਤਾਂ ਦੁਪਹਿਰ ਵੇਲੇ ਉਹ ਮਾਇਆ ਇਕ ਹੋਰ ਨੌਜਵਾਨ ਲੜਕੀ ਦਾ ਰੂਪ ਧਾਰ ਕੇ ਹੱਥ ਵਿਚ ਦੁੱਧ ਦੀ ਗੜਵੀ ਫੜ ਕੇ ਉਸੇ ਸਾਧ ਦੀ ਕੁਟੀਆ ਵਿਚ ਆਈ, ਦੁੱਧ ਪਿਲਾ ਕੇ ਵਾਪਸ ਨਗਰ ਵਿਚ ਚਲੀ ਜਾਇਆ ਕਰੇ, ਇਸ ਪ੍ਰਕਾਰ ਇਕ ਮਹੀਨਾ ਗੁਜ਼ਰ ਗਿਆ, ਫਿਰ ਇਕ ਦਿਨ ਬਰਸਾਤ ਹੋ ਰਹੀ ਸੀ ਤੇ ਇਹ ਦੁੱਧ ਲੈ ਕੇ ਸਾਧੂ ਦੇ ਕੋਲ ਆਈ, ਰਸਤੇ ਵਿਚ ਸਾਰੇ ਪਾਣੀ ਪਾਣੀ ਹੋਣ ਕਰਕੇ ਸ਼ਾਮ ਤੱਕ ਉਥੇ ਹੀ ਬੈਠੀ ਰਹੀ। ਸੰਤ ਕਹਿਣ ਲੱਗੇ ਕਿ ਦੇਵੀ ਜਾਓ, ਉਹ ਕਹਿਣ ਲੱਗੀ ਕਿ ਮੈਂ ਤਾਂ ਕਦੇ ਪਾਣੀ ਵਿਚ ਪੈਰ ਨਹੀਂ ਪਾਇਆ, ਤਾਂ ਸੰਤ ਕਹਿਣ ਲੱਗੇ ਪਾਣੀ ਥੋੜ੍ਹਾ ਥੋੜ੍ਹਾ ਹੀ ਹੈ, ਚੱਲ ਅਸੀਂ ਤੈਨੂੰ ਅਗਾਂਹ ਕਰ ਆਉਂਦੇ ਹਾਂ। ਜਦੋਂ ਨਦੀ ਦੇ ਕਿਨਾਰੇ ਗਏ ਤਾਂ ਕਹਿਣ ਲੱਗੀ ਕਿ ਮੈਂ ਤਾਂ ਨਹੀਂ ਇਸ ਵਿੱਚੋਂ ਲੰਘਣਾ, ਤਾਂ ਸੰਤ ਕਹਿਣ ਲੱਗੇ ਥੋੜ੍ਹਾ ਹੀ ਪਾਣੀ ਹੈ, ਪ੍ਰੰਤੂ ਉਹ ਨਾ ਮੰਨੀ, ਫਿਰ ਸੰਤਾਂ ਨੇ ਆਪਣੇ ਘਨੇੜੇ ਚੁੱਕ ਲਈ ਤੇ ਜਦੋਂ ਨਦੀ ਦੇ ਅੱਧ ਵਿਚਾਲੇ ਆਏ ਤਾਂ ਉਹ ਲੱਤਾਂ ਮਾਰਨ ਲੱਗ ਪਈ। ਸੰਤ ਕਹਿਣ ਲੱਗੇ ਕੀ ਕਰ ਰਹੀ ਹੈਂ, ਕਹਿੰਦੀ ਕਿ ਬਿਨਾਂ ਕੰਢਿਆਲੀ ਰੱਸੀ ਤੋਂ ਸਵਾਰੀ ਕਰ ਰਹੀ ਹਾਂ, ਤਾਂ ਸਾਧ ਨੇ ਪਰ੍ਹੇ ਸੁੱਟ ਦਿੱਤੀ ਜਦ ਸੁੱਟੀ ਤਾਂ ਉਹ ਅਲੋਪ ਹੋ ਗਈ ਤੇ ਨਾ ਹੀ ਉਥੇ ਕੋਈ ਬਰਸਾਤ ਰਹੀ ਨਾ ਕੋਈ ਨਦੀ ਤੇ ਨਾ ਹੀ ਕੋਈ ਪਾਣੀ ਰਿਹਾ ਤੇ ਹੈਰਾਨ ਹੋ ਗਿਆ, ਕਹਿੰਦਾ ਕਿ ਓਹੋ ਬਹੁਤ ਹੀ ਤੇਜ਼ ਮਾਇਆ ਦਾ ਪ੍ਰਭਾਵ ਹੈ।

**ਬੇਦ ਕੀ ਪੁਤ੍ਰੀ; ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ; ਲੈ ਹੈ ਆਈ ॥੧॥**

ਇਹ ਮਾਇਆ ਵਿਕਾਰਾਂ ਰੂਪੀ ਸੰਗਲ ਤੇ ਵਾਸ਼ਨਾ ਰੂਪੀ ਰੱਸੀ ਲੈ ਕੇ ਆਈ ਹੋਈ ਹੈ ॥੧॥

**ਆਪਨ ਨਗਰੁ ਆਪ ਤੇ ਬਾਧਿਆ ॥ ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥੧॥ਰਹਾਉ॥**

ਇਸ ਮਾਇਆ ਦਾ ਸੰਸਾਰ ਰੂਪੀ ਨਗਰ ਆਪਨ = ਆਪਣਾ ਹੈ ਤੇ ਆਪ ਤੇ = ਆਪਣੇ ਆਪ ਤੋਂ ਇਸ ਨੂੰ ਬਾਧਿਆ = ਬੰਨ੍ਹਣਾ ਕੀਤਾ ਹੈ **ਵਾ:** ਆਪ ਹੀ ਇਸ ਸੰਸਾਰ ਨੇ ਜੀਵਾਂ ਨੂੰ ਮੋਹ ਦੇ ਵਿਚ ਬਾਧਿਆ = ਬੰਨ੍ਹਣਾ ਕੀਤਾ ਹੈ। ਜਿਹੜੇ ਇਸ ਦੇ ਮੋਹ = ਸਨੇਹ ਵਿਚ ਫਾਧਿ = ਫਸੇ ਹੋਏ ਹਨ, ਉਨ੍ਹਾਂ ਨੂੰ ਕਾਲ ਨੇ ਮ੍ਰਿਤੂ ਕਰਨ ਵਾਸਤੇ ਸਰੁ = ਤੀਰ ਦਾ ਸਾਂਧਿਆ = ਨਿਸ਼ਾਨਾ ਜੋੜਨਾ ਕੀਤਾ ਹੈ ॥੧॥ਰਹਾਉ॥

**ਕਟੀ ਨ ਕਟੈ ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥੨॥**

ਇਹ ਮਾਇਆ ਦੇ ਮੋਹ ਦੀ ਅਜਿਹੀ ਫਾਂਸੀ ਹੈ ਜੋ ਕਿਸੇ ਤੋਂ ਸ਼ਾਸਤਰ ਦੁਆਰਾ ਕੱਟੀ ਹੋਈ ਨ ਕਟੈ = ਕੱਟੀ ਨਹੀਂ ਜਾਂਦੀ ਤੇ ਧਾਗਿਆਂ ਦੀ ਨਿਆਈਂ ਤੂਟਿ = ਟੁੱਟ ਨਹੀਂ ਜਾਈ = ਜਾਂਦੀ। ਸਾ = ਉਹ ਮਾਇਆ ਸਾਪਨਿ = ਸਪਨੀ ਦੀ ਨਿਆਈਂ ਹੋਇ = ਹੋ ਕਰ ਕੇ ਆਪਣੇ ਹੀ ਪੈਦਾ ਕੀਤੇ ਹੋਏ ਜਗ = ਸੰਸਾਰ ਕਉ = ਨੂੰ ਖਾਈ = ਖਾ ਰਹੀ ਹੈ ॥੨॥

**ਹਮ ਦੇਖਤ ਜਿਨਿ ਸਭੁ ਜਗੁ ਲੂਟਿਆ ॥**

ਹਮ = ਸਾਡੇ ਦੇਖਤ = ਦੇਖਦਿਆਂ ਦੇਖਦਿਆਂ ਹੀ ਜਿਨਿ = ਜਿਸ ਨੇ ਸਭੁ = ਸਾਰੇ ਜਗੁ = ਸੰਸਾਰ ਨੂੰ ਲੂਟਿਆ = ਲੁੱਟ ਲਿਆ ਹੈ।

***ਪ੍ਰਸ਼ਨ :*** *ਕੌਣ ਕਹਿੰਦਾ ਹੈ ?*
***ਉੱਤਰ :***

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥**

ਹੇ ਭਾਈ ਬੇਦ = ਵੇਦਾਂ ਕੀ = ਦੀਆਂ ਜਿਹੜੀਆਂ ਪੁਤ੍ਰੀ = ਪੁਤ੍ਰੀਆਂ ਸਿੰਮ੍ਰਿਤਿ = ੨੭ ਸਿੰਮ੍ਰਿਤੀਆਂ ਹਨ

ਉਹ ਵੀ ਇਹ ਅਰਥ ਕਹਿ ਰਹੀਆਂ ਹਨ ਤੇ ਭਗਵਾਨ ਕ੍ਰਿਸ਼ਨ ਭੀ ਕਹਿੰਦੇ ਹਨ ਕਿ ਮਾਇਆ ਪ੍ਰਬਲ ਪ੍ਰਤਾਪ ਵਾਲੀ ਹੈ :

**ਦੈਵੀ ਹੀ ਏਸ਼ਾ ਗੁਣਮਈ ਮਮ ਮਾਇਆ ਦਰੱਤਿਆ।**
**ਮਾਮੇਵ ਯੇ "ਪ੍ਰਪਦਯੰਤੇ" ਮਾਇਆ ਮੇਤਾਂਙ ਤਰੰਤੀ ਤੇ।**

**ਕਹੁ ਕਬੀਰ ਮੈ ਰਾਮ ਕਹਿ ਛੂਟਿਆ ॥੩॥੩੦॥**

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਮੈ = ਅਸੀਂ ਰਾਮ = ਪਰਮੇਸ਼ਰ ਦੇ ਨਾਮ ਨੂੰ ਕਹਿ = ਆਖ ਕੇ ਛੂਟਿਆ = ਮੁਕਤ ਹੋ ਗਏ ਹਾਂ ॥੩॥੩੦॥

# ਗਉੜੀ ਕਬੀਰ ਜੀ ॥

**ਉਥਾਨਕਾ :** ਭਗਤ ਕਬੀਰ ਜੀ ਦਾ ਸਰੀਰ ਬਹੁਤ ਬਿਰਧ ਹੋ ਗਿਆ ਸੀ, ਇਹ ਪੰਚਕੋਸ਼ੀ ਦੇ ਜੋੜ ਮੇਲੇ ਦੀ ਯਾਤਰਾ 'ਤੇ ਹਰ ਸਾਲ ਜਾਇਆ ਕਰਦੇ ਸਨ, ਇਕ ਦਿਨ ਤੁਰੇ ਜਾ ਰਹੇ ਸੀ, ਤਾਂ ਰਸਤੇ ਵਿਚ ਇਨ੍ਹਾਂ ਦਾ ਇਕ ਸ਼ਰਧਾਲੂ ਰਾਜਾ ਮਿਲ ਗਿਆ, ਕਹਿਣ ਲੱਗਾ ਕਿ ਕਬੀਰ ਜੀ ਮੈਂ ਤੁਹਾਡੇ ਵਾਸਤੇ ਇਕ ਘੋੜਾ ਲਿਆਇਆ ਹਾਂ, ਤੁਸੀਂ ਹੁਣ ਇਸ ਘੋੜੇ 'ਤੇ ਅਸਵਾਰੀ ਕਰਿਆ ਕਰੋ, ਸੁਣ ਕੇ ਕਬੀਰ ਜੀ ਨੇ ਕਿਹਾ ਕਿ ਅਸੀਂ ਤਾਂ ਪਹਿਲਾਂ ਹੀ ਘੋੜੇ 'ਤੇ ਅਸਵਾਰ ਰਹਿੰਦੇ ਹਾਂ, ਚੱਲ ਤੈਨੂੰ ਵੀ ਦੱਸੀਏ ਕਿ ਇਸ ਪ੍ਰਕਾਰ ਕਿਹੜੇ ਘੋੜੇ ਉੱਪਰ ਚੜ੍ਹਨਾ ਚਾਹੀਦਾ ਹੈ, ਤਾਂ ਇਹ ਪਾਵਨ ਉਪਦੇਸ਼ ਬਖ਼ਸ਼ਿਸ਼ ਕੀਤਾ :

**ਦੇਇ ਮੁਹਾਰ; ਲਗਾਮੁ ਪਹਿਰਾਵਉ ॥ ਸਗਲ ਤਜੀਨੁ; ਗਗਨ ਦਉਰਾਵਉ ॥੧॥**

ਹੇ ਭਾਈ! ਜੋ ਮੁਹਾਰ = ਮੋਹ ਨੂੰ ਹਾਰ ਦੇਇ = ਦੇਣੀ ਹੈ ਅਤੇ ਜੋ ਪਰਮੇਸ਼ਰ ਦੀ ਭਗਤੀ ਦੀ ਹਿਰਦੇ ਅੰਦਰ ਲਗਨ ਲੱਗਣੀ ਹੈ, ਮਨ ਰੂਪੀ ਘੋੜੇ ਨੂੰ ਇਹ ਲਗਾਮ ਪਹਿਰਾਵਉ = ਪਹਿਰਾਉਣਾ ਕਰੋ। ਸਗਲ = ਸਾਰੇ ਪਦਾਰਥਾਂ, ਸੰਬੰਧੀਆਂ ਆਦਿਕਾਂ ਦਾ ਤਜੀਨੁ = ਤਿਆਗਣਾ ਕਰਨ ਰੂਪ ਕਾਠੀ ਪਾ ਕੇ ਮਨ ਰੂਪੀ ਘੋੜੇ ਨੂੰ ਗਗਨ = ਚਿਦਾ ਆਕਾਸ਼ ਵਿਚ ਦਉਰਾਵਉ = ਦੁੜਾਉਣਾ, ਭਜਾਉਣਾ ਕਰੋ ॥੧॥

**ਅਪਨੈ ਬੀਚਾਰਿ; ਅਸਵਾਰੀ ਕੀਜੈ ॥**
**ਸਹਜ ਕੈ ਪਾਵੜੈ; ਪਗੁ ਧਰਿ ਲੀਜੈ ॥੧॥ਰਹਾਉ॥**

ਅਪਨੈ = ਆਪਣੇ ਨਿਜ ਸਰੂਪ ਭਾਵ ਆਤਮਾ ਪਰਮਾਤਮਾ ਰੂਪ ਅਤੇ ਪਰਮਾਤਮਾ, ਆਤਮਾ ਰੂਪ ਹੈ ਅਜਿਹੀ ਸ੍ਵਰੂਪ ਦੀ ਜੋ ਬੀਚਾਰਿ = ਵੀਚਾਰ ਕਰਕੇ ਇਸਥਿਤ ਹੋਣ ਰੂਪ ਅਸਵਾਰੀ = ਸਵਾਰੀ ਕੀਜੈ = ਕਰਨੀ ਹੈ। ਅਤੇ ਜਿਹੜੀ ਹਿਰਦੇ ਤੇ ਬਾਣੀ ਵਿਚ **ਵਾ:** ਚਿਤ ਤੇ ਮਨ ਦੇ ਅੰਦਰ ਸਹਜ = ਸ਼ਾਂਤੀ ਧਾਰਨ ਕਰਨੀ ਹੈ, ਇਹ ਦੋ ਪਾਵੜੈ = ਪੈੜੇ, ਰਕਾਬਾਂ ਹਨ, ਇਨ੍ਹਾਂ ਵਿਚ ਸਮ ਦਮ ਸਾਧਨ ਰੂਪ ਪਗ = ਪੈਰ ਧਰਿ = ਰੱਖ ਲੀਜੈ = ਲੈਣਾ ਕਰੀਏ ॥੧॥ਰਹਾਉ॥

**ਚਲੁ ਰੇ ਬੈਕੁੰਠ; ਤੁਝਹਿ ਲੇ ਤਾਰਉ ॥**
**ਹਿਚਹਿ; ਤ ਪ੍ਰੇਮ ਕੈ ਚਾਬੁਕ ਮਾਰਉ ॥੨॥**

ਅਤੇ ਇਸ ਮਨੁ ਰੂਪੀ ਘੋੜੇ 'ਤੇ ਸਵਾਰ ਹੋ ਕੇ ਇਉਂ ਕਹੀਏ ਕਿ ਰੇ = ਹੇ ਮਨਾਂ ਚਲੁ = ਚੱਲਣਾ ਕਰ, ਤੁਝਹਿ = ਤੈਨੂੰ ਬੈਕੁੰਠ = ਸਾਧ ਸੰਗਤ ਵਿਚ ਲੈ ਜਾਈਏ, ਉਥੇ ਪਰਮੇਸ਼ਰ ਦਾ ਕੀਰਤਨ, ਭਜਨ ਸੁਣਾ ਕੇ ਤੈਨੂੰ ਤਾਰਉ = ਤਾਰਨਾ ਕਰੀਏ, ਮੁਕਤ ਕਰ ਦੇਈਏ **ਵਾ:** (ਬੈ+ਕੁੰਠ) ਜਿਥੇ ਬੈ = ਦ੍ਵੈਤ ਕੁੰਠ = ਰੁਕ ਜਾਵੇ, ਐਸਾ

ਜੋ ਅਨੰਦ ਹੈ, ਉਸ ਬੈਕੁੰਠ ਵਿਚ ਲੈ ਚੱਲੀਏ ਤੇ ਤੈਨੂੰ ਸੰਸਾਰ-ਸਮੁੰਦਰ ਤੋਂ ਤਾਰਨਾ ਕਰੀਏ। ਜੇਕਰ ਹਿਚਹਿ = ਰੁਕਾਵਟ ਪਾਵੇਂਗਾ, ਅੜੀ ਕਰੇਂਗਾ ਤ = ਤਾਂ ਤੈਨੂੰ ਪਰਮੇਸ਼ਰ ਦੇ ਪ੍ਰੇਮ = ਪਿਆਰ ਕੈ = ਦੇ ਚਾਬੁਕ = ਕੋਰੜੇ ਮਾਰਉ = ਮਾਰ ਕਰ ਕੇ ਪ੍ਰਮਾਰਥ ਵਲ ਸਿੱਧਾ ਕਰ ਲਵਾਂਗੇ ॥੨॥

## ਕਹਤ ਕਬੀਰ; ਭਲੇ ਅਸਵਾਰਾ ॥
## ਬੇਦ ਕਤੇਬ ਤੇ; ਰਹਹਿ ਨਿਰਾਰਾ ॥੩॥੩੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮਨ ਰੂਪੀ ਘੋੜੇ ’ਤੇ ਅਸਵਾਰਾ = ਸਵਾਰ ਹੋਣ ਵਾਲੇ ਉਹ ਪੁਰਖ ਭਲੇ = ਚੰਗੇ, ਸ੍ਰੇਸ਼ਟ ਹਨ। ਜਿਹੜੇ ਬੇਦ = ਚਾਰੇ ਵੇਦਾਂ ਅਤੇ ਕਤੇਬ = ਚਾਰੇ ਕਤੇਬਾਂ ਤੇ = ਤੋਂ ਨਿਰਾਰਾ = ਨਿਰਾਲੇ ਰਹਹਿ = ਰਹਿੰਦੇ ਹਨ, ਭਾਵ ਵੇਦਾਂ ਵਿਚ ਜ਼ਿਆਦਾ ਕਰਮ ਕਾਂਡ ਕਥਨ ਕੀਤਾ ਹੈ ਤੇ ਕਤੇਬਾਂ ਵਿਚ ਸ਼ਰ੍ਹਾ ਦੱਸੀ ਹੈ, ਜੇਕਰ ਇਨ੍ਹਾਂ ਕਰਮ ਕਾਂਡਾਂ ਤੇ ਸ਼ਰ੍ਹਾ ਰੂਪ ਝਾੜੀਆਂ ਵਿਚ ਫਸ ਗਿਆ ਤਾਂ ਪਰਮੇਸ਼ਰ ਦੀ ਭਗਤੀ ਨਹੀਂ ਹੋਵੇਗੀ। ਇਸ ਕਰਕੇ ਇਨ੍ਹਾਂ ਤੋਂ ਨਿਆਰਾ ਹੋ ਕੇ ਹੀ ਬੰਦਗੀ ਕਰ ਤਾਂ ਤੂੰ ਉੱਤਮ ਹੋਵੇਂਗਾ ॥੩॥੩੧॥

## ਗਉੜੀ ਕਬੀਰ ਜੀ ॥

ਕਾਂਸ਼ੀ ਵਿਚ ਕੋਈ ਪ੍ਰਾਣੀ ਚੜ੍ਹਾਈ ਕਰ ਗਿਆ, ਤਾਂ ਕਬੀਰ ਜੀ ਉਸ ਦੇ ਸਸਕਾਰ ’ਤੇ ਗਏ, ਜਦੋਂ ਸਸਕਾਰ ਕਰ ਹਟੇ ਤਾਂ ਭਗਤ ਕਬੀਰ ਜੀ ਨੇ ਇਹ ਵੈਰਾਗਮਈ ਸ਼ਬਦ ਉਚਾਰਨ ਕੀਤਾ :

## ਜਿਹ ਮੁਖਿ; ਪਾਂਚਉ ਅੰਮ੍ਰਿਤ ਖਾਏ ॥ ਤਿਹ ਮੁਖ ਦੇਖਤ; ਲੂਕਟ ਲਾਏ ॥੧॥

ਜਿਹ = ਜਿਹੜੇ ਮੁਖਿ = ਮੂੰਹ ਦੁਆਰਾ ਜੀਵ ਪਾਂਚਉ ਅੰਮ੍ਰਿਤ = ਪੰਜ ਅੰਮ੍ਰਿਤ ਰੂਪ ਪਦਾਰਥ ਭਾਵ ਸ਼ਹਿਦ, ਖੰਡ, ਦਹੀਂ, ਦੁੱਧ, ਘਿਓ ਆਦਿਕ ਅਨੇਕਾਂ ਪਦਾਰਥ ਖਾਏ = ਖਾਂਦੇ ਸੀ। ਤਿਹ = ਉਸੇ ਮੁਖ = ਮੂੰਹ ਨੂੰ ਅੱਜ ਲੂਕਟ = ਲਾਂਬੂ, ਚੁਆਤੀ ਲਾਏ = ਲਾਉਂਦੇ ਦੇਖਤ = ਵੇਖਿਆ ਗਿਆ ਹੈ **ਵਾ:** ਉਸ ਮੂੰਹ ਨੂੰ ਦੇਖਤ = ਵੇਖਦਿਆਂ-ਵੇਖਦਿਆਂ ਹੀ ਲੂਕਟ = ਚੁਆਤੀ ਲਾਏ = ਲਾ ਦਿੱਤੀ ਹੈ ॥੧॥

## ਇਕੁ ਦੁਖੁ ਰਾਮਰਾਇ; ਕਾਟਹੁ ਮੇਰਾ ॥
## ਅਗਨਿ ਦਹੈ; ਅਰੁ ਗਰਭ ਬਸੇਰਾ ॥੧॥ਰਹਾਉ॥

ਹੇ ਰਾਮ = ਰਮੇ ਹੋਏ ਰਾਇ = ਪ੍ਰਕਾਸ਼ ਰੂਪ ਪਰਮੇਸ਼ਰ ਮੇਰਾ = ਸਾਡਾ ਇਕ ਦੁਖੁ = ਕਸ਼ਟ ਕਾਟਹੁ = ਕੱਟਣਾ ਕਰੋ ॥੧॥ਰਹਾਉ॥

***ਪ੍ਰਸ਼ਨ :*** *ਕਿਹੜਾ ਦੁਖ ਹੈ ?*

***ਉੱਤਰ :*** ਮੈਨੂੰ ਕਾਲ ਦੀ ਅਗਨਿ = ਅੱਗ ਦਹੈ = ਸਾੜਦੀ ਹੈ, ਅਰੁ = ਅਤੇ ਮਾਤਾ ਦੇ ਗਰਭ ਵਿਚ ਬਸੇਰਾ = ਵਾਸਾ ਹੁੰਦਾ ਹੈ, ਇਸ ਕਰਕੇ ਮੇਰਾ ਇਕ ਜੰਮਣ ਮਰਣ ਦਾ ਦੁੱਖ ਕੱਟਣਾ ਕਰੋ।

## ਕਾਇਆ ਬਿਗੂਤੀ; ਬਹੁ ਬਿਧਿ ਭਾਤੀ ॥ ਕੋ ਜਾਰੇ; ਕੋ ਗਡਿਲੇ ਮਾਟੀ ॥੨॥

(**ਗਡਿ-ਲੇ** ਡੈਸ਼ ਲੱਗਾ ਕੇ ਉਚਾਰੋ)

ਹੇ ਭਾਈ ! ਜਦੋਂ ਇਹ ਕਾਇਆ = ਦੇਹੀ ਛੁੱਟ ਜਾਂਦੀ ਹੈ, ਤਾਂ ਬਹੁ = ਅਨੇਕਾਂ ਬਿਧਿ = ਪ੍ਰਕਾਰ ਦੇ ਭਾਤੀ = ਢੰਗਾਂ ਨਾਲ ਬਿਗੂਤੀ = ਖ਼ਰਾਬ ਹੁੰਦੀ ਹੈ, ਨਸ਼ਟ ਹੁੰਦੀ ਹੈ। ਕੋ = ਕੋਈ ਹਿੰਦੂ ਤਾਂ ਚਿਖਾ ਬਣਾ ਕੇ

ਜਾਰੇ = ਸਾੜ ਦਿੰਦੇ ਹਨ ਤੇ ਕੋ = ਕੋਈ ਮੁਸਲਮਾਨ ਮਾਟੀ = ਮਿੱਟੀ ਵਿਚ ਗਡਿਲੇ = ਗੱਡ ਦਿੰਦੇ ਹਨ ॥੨॥ ਜੈਸਾ ਕਿ :

**ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥** *(ਸੋਰਠਿ ਕੀ ਵਾਰ, ਅੰਗ ੬੪੮)*

**ਵਾ:** **ਓਇ ਲੇ ਜਾਰੇ ਓਇ ਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥੧॥** *(ਰਾਗੁ ਸੋਰਠਿ ਕਬੀਰ ਜੀ, ਅੰਗ ੬੫੪)*

## ਕਹੁ ਕਬੀਰ; ਹਰਿ ਚਰਣ ਦਿਖਾਵਹੁ ॥
## ਪਾਛੈ ਤੇ; ਜਮੁ ਕਿਉ ਨ ਪਠਾਵਹੁ ॥੩॥੩੨॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਆਪਣੇ ਚਰਣ = ਚਰਨ ਕਮਲਾਂ ਦਾ ਸਾਨੂੰ ਧਿਆਨ ਬਖ਼ਸ਼ ਕੇ ਇਨ੍ਹਾਂ ਵਿੱਚੋਂ ਆਪਣਾ ਦਰਸ਼ਨ ਦਿਖਾਵਹੁ = ਦਿਖਾਉਣਾ ਕਰੋ **ਵਾ:** ਸਾਨੂੰ ਆਪਣੇ ਚਰਣਾਂ ਕਮਲਾਂ ਦਾ ਦਰਸ਼ਨ ਦਿਖਾਉਣਾ ਕਰੋ। ਹੇ ਪਰਮੇਸ਼ਰ ! ਜੋ ਜਨਮਾਂ ਜਨਮਾਂ ਦਾ ਜਮ = ਜਮਰਾਜ ਸਾਡੇ ਪਾਛੈ = ਪਿੱਛੇ ਪਿਆ ਹੋਇਆ ਹੈ, ਇਸ ਨੂੰ ਪਿੱਛੇ ਹੀ ਕਿਉਂ ਨ = ਨਹੀਂ ਪਠਾਵਹੁ = ਭੇਜ ਦਿੰਦੇ **ਵਾ:** ਜਦੋਂ ਤੁਹਾਡੇ ਚਰਣਾਂ ਕਮਲਾਂ ਦਾ ਦਰਸ਼ਨ ਹੋ ਗਿਆ ਤਾਂ ਪਾਛੈ = ਪਿੱਛੋਂ ਭਾਵੇਂ ਜਮ ਨੂੰ ਹੀ ਕਿਉਂ ਨਾ ਪਠਾਵਹੁ = ਭੇਜ ਦਿਉ, ਫਿਰ ਕੋਈ ਪਰਵਾਹ ਨਹੀਂ ਹੈ, ਭਾਵ ਫਿਰ ਜਮ ਨਹੀਂ ਆ ਸਕਦਾ ॥੩॥੩੨॥

## ਗਉੜੀ ਕਬੀਰ ਜੀ ॥

**ਉਥਾਨਕਾ :** ਜਿਥੇ ਕਾਂਸ਼ੀ ਵਿਚ ਭਗਤ ਕਬੀਰ ਜੀ ਦਾ ਘਰ ਸੀ, ਉਥੇ ਸਾਹਮਣੇ ਹੀ ਇਕ ਵੇਸ਼ਵਾ ਦਾ ਘਰ ਸੀ, ਭਗਤ ਕਬੀਰ ਜੀ ਦੇ ਘਰ ਵਿਚ ਹਮੇਸ਼ਾ ਸਤਿਸੰਗਤ ਹੁੰਦੀ ਰਹਿੰਦੀ, ਭਜਨ ਕੀਰਤਨ ਚੱਲਦੇ ਰਹਿੰਦੇ, ਜਿਸ ਕਰਕੇ ਵੇਸ਼ਵਾ ਦੇ ਪਾਸ ਜਿਹੜੇ ਵੀ ਵਿਸ਼ਈ ਪੁਰਖ ਆਉਂਦੇ ਸੀ, ਉਨ੍ਹਾਂ ਨੂੰ ਹਰੀ ਦਾ ਜਸ ਚੰਗਾ ਨਹੀਂ ਲੱਗਦਾ ਸੀ ਤੇ ਵੇਸ਼ਵਾ ਦੀ ਗਾਹਕੀ ਹਟ ਗਈ। ਉਹ ਇਹ ਕੁਝ ਦੇਖ ਕੇ ਬਹੁਤ ਔਖੀ ਹੋਈ। ਵੇਸ਼ਵਾ ਨੇ ਖੋਟੀ ਸੋਚ ਕਰਕੇ ਆਪਣੇ ਇਕ ਸੱਜਣ ਨੂੰ ਕਿਹਾ ਕਿ ਮੇਰਾ ਤਾਂ ਪੇਸ਼ਾ ਨਹੀਂ ਚੱਲਦਾ ਤੇ ਤੂੰ ਜਾ ਕੇ ਕਬੀਰ ਦੇ ਘਰ ਨੂੰ ਅੱਗ ਲਗਾ ਦੇ। ਉਸ ਨੇ ਚੋਰੀ ਛਿਪੇ ਭਗਤ ਜੀ ਦੇ ਘਰ ਨੂੰ ਅੱਗ ਲਗਾ ਦਿੱਤੀ, ਤਾਂ ਭਗਤ ਜੀ ਉਸ ਵੇਲੇ ਆਪਣੇ ਅਨੰਦ ਵਿਚ ਬੈਠੇ ਸਨ। ਜਿਥੇ ਕੋਈ ਉਨ੍ਹਾਂ ਨੂੰ ਫੁਰਨਾ ਤਕ ਵੀ ਨਹੀਂ ਫੁਰ ਰਿਹਾ ਸੀ, ਅੱਗ ਵਧਦੀ ਗਈ। ਸੇਵਕਾਂ ਨੇ ਅਵਾਜ਼ ਦੇ ਕੇ ਕਿਹਾ ਕਿ ਕਬੀਰ ਜੀ ਵੇਸ਼ਵਾ ਨੇ ਘਰ ਨੂੰ ਅੱਗ ਲਗਵਾ ਦਿੱਤੀ ਹੈ, ਆਪ ਆਪਣਾ ਬਚਾਅ ਕਰੋ, ਭਗਤ ਜੀ ਨੇ ਅਨੰਦ ਵਿਚ ਮਗਨ ਹੋਇਆਂ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ :

## ਆਪੇ ਪਾਵਕੁ; ਆਪੇ ਪਵਨਾ ॥ ਜਾਰੈ ਖਸਮੁ; ਤ ਰਾਖੈ ਕਵਨਾ ॥੧॥

ਹੇ ਭਾਈ ! ਪਾਵਕੁ = ਅਗਨ ਰੂਪ ਵੀ ਉਹ ਪਰਮੇਸ਼ਰ ਆਪੇ = ਆਪ ਹੀ ਹੈ ਤੇ ਪਵਨਾ = ਹਵਾ ਰੂਪ ਵੀ ਆਪੇ = ਆਪ ਹੀ ਹੈ।

***ਪ੍ਰਸ਼ਨ*** *: ਹੇ ਕਬੀਰ ਜੀ ! ਸਭ ਕੁਝ ਸੜਦਾ ਜਾ ਰਿਹਾ ਹੈ, ਤਾਂ ਕਹਿੰਦੇ ਹਨ ?*

***ਉੱਤਰ :*** ਹੇ ਭਾਈ ! ਜੇਕਰ ਖਸਮੁ = ਮਾਲਕ ਪਰਮਾਤਮਾ ਹੀ ਜਾਰੈ = ਸਾੜਨਾ ਚਾਹੁੰਦਾ ਹੈ ਤ = ਤਾਂ ਫਿਰ ਬਚਾ ਕੇ ਕਵਨਾ = ਕੌਣ ਰਾਖੈ = ਰੱਖ ਸਕਦਾ ਹੈ ॥੧॥

ਸੇਵਕ ਕਹਿਣ ਲੱਗੇ ਕਿ ਮਹਾਰਾਜ ਤੁਸੀਂ ਹੀ ਉੱਠ ਖੜੋ ਤੇ ਆਪਣੇ ਸਰੀਰ ਦਾ ਬਚਾਅ ਕਰ ਲਵੋ, ਨਹੀਂ ਤਾਂ ਤੁਹਾਡੇ ਤਾਂ ਸਰੀਰ ਨੂੰ ਵੀ ਅੱਗ ਲੱਗ ਜਾਵੇਗੀ, ਸੁਣ ਕੇ ਕਬੀਰ ਜੀ ਕਹਿਣ ਲੱਗੇ :

## ਰਾਮ ਜਪਤ; ਤਨੁ, ਜਰਿ ਕੀ ਨ ਜਾਇ ॥
## ਰਾਮ ਨਾਮ; ਚਿਤੁ ਰਹਿਆ ਸਮਾਇ ॥੧॥ਰਹਾਉ॥

ਹੇ ਭਾਈ ! ਰਾਮ = ਪਰਮੇਸ਼ਰ ਦਾ ਨਾਮ ਜਪਤ = ਜਪਦਿਆਂ ਹੋਇਆਂ ਭਾਵੇਂ ਤਨੁ = ਸਰੀਰ ਵੀ ਕੀ = ਕਿਉਂ ਨ = ਨਾ ਜਰਿ = ਸੜ ਜਾਇ = ਜਾਵੇ, ਮੈਨੂੰ ਕੋਈ ਸੰਸਾ ਨਹੀਂ। ਸਾਡਾ ਤਾਂ ਚਿਤੁ = ਹਿਰਦਾ ਰਾਮ = ਪਰਮੇਸ਼ਰ ਦੇ ਨਾਮ ਵਿਚ ਸਮਾਇ = ਸਮਾ ਰਹਿਆ = ਰਿਹਾ ਹੈ, ਮਿਲ ਰਿਹਾ ਹੈ ॥੧॥ਰਹਾਉ॥

***ਪ੍ਰਸ਼ਨ :*** *ਕਬੀਰ ਜੀ ! ਘਰ ਦਾ ਤਾਂ ਕੁਝ ਬਚਾਅ ਕਰ ਲਉ ?*

***ਉੱਤਰ :***

## ਕਾ ਕੋ ਜਰੈ; ਕਾਹਿ ਹੋਇ ਹਾਨਿ ॥ ਨਟ ਵਟ ਖੇਲੈ; ਸਾਰਿਗਪਾਨਿ ॥੨॥

ਹੇ ਭਾਈ ! ਕਾ = ਕਿਸ ਦਾ ਕੋ = ਕੁਝ ਜਰੈ = ਸੜ ਰਿਹਾ ਹੈ ਅਤੇ ਕਾਹਿ = ਕਿਸ ਦੀ ਕੋਈ ਹਾਨਿ = ਹਾਨੀ ਹੋਇ = ਹੋ ਰਹੀ ਹੈ ॥੨॥

ਇਸ ਪ੍ਰਕਾਰ ਜਦੋਂ ਕਬੀਰ ਜੀ ਨਾ ਉੱਠੇ ਤਾਂ ਪਰਮੇਸ਼ਰ ਨੇ ਪ੍ਰਤਾਵਾ ਲੈ ਕੇ ਪਉਣ ਦੇਵਤੇ ਨੂੰ ਹੁਕਮ ਦਿੱਤਾ, ਜਿਸ ਨੇ ਉਹ ਅੱਗ ਕਬੀਰ ਜੀ ਦੇ ਛੱਪਰ ਵੱਲੋਂ ਉਡਾ ਕੇ ਵੇਸਵਾ ਦੇ ਘਰ ਨੂੰ ਲੱਗਾ ਦਿੱਤੀ। ਉਹ ਅੱਗ ਦਾ ਚਮਕਾਰਾ ਵਿਖਾ ਕੇ ਕਬੀਰ ਜੀ ਦਾ ਬਿਨਾਂ ਕੁਝ ਸਾੜੇ ਹੋਏ ਉਹ ਅੱਗ ਜਾ ਕੇ ਵੇਸ਼ਵਾ ਦੇ ਘਰ ਨੂੰ ਲੱਗ ਗਈ। ਐਸਾ ਕੌਤਕ ਵੇਖ ਕੇ ਵੇਸ਼ਵਾ ਡਰ ਗਈ ਤੇ ਭੱਜੀ ਹੋਈ ਭਗਤ ਕਬੀਰ ਜੀ ਦੇ ਪਾਸ ਆਈ ਤੇ ਕਹਿਣ ਲੱਗੀ ਕਿ ਮਹਾਰਾਜ ਮੈਨੂੰ ਬਚਾ ਲਉ, ਮੇਰੇ ਪਾਸ ਤਾਂ ਇਕ ਘਰ ਹੀ ਹੈ, ਇਹ ਵੀ ਸੜ ਗਿਆ ਤਾਂ ਮੈਂ ਭੁੱਖੀ ਮਰ ਜਾਵਾਂਗੀ, ਤਾਂ ਇਨ੍ਹਾਂ ਪੰਗਤੀਆਂ ਦੁਆਰਾ ਭਗਤ ਜੀ ਵੇਸ਼ਵਾ ਨੂੰ ਕਹਿੰਦੇ ਹਨ ਕਿ ਹੇ ਵੇਸ਼ਵਾ ! ਕਿਸਦਾ ਕੁਝ ਸੜ ਰਿਹਾ ਹੈ, ਕਿਹਦੀ ਕੋਈ ਹਾਨੀ ਹੋਈ ਹੈ। ਇਹ ਸਭ ਤਾਂ ਸਾਰਿਗਪਾਨਿ = ਸਾਰਿਗ ਨਾਮੇ ਧਨੁਖ ਨੂੰ ਹੱਥਾਂ ਵਿਚ ਪਕੜਨ ਵਾਲਾ ਪਰਮੇਸ਼ਰ ਨਟ ਵਟ = ਬਾਜ਼ੀਗਰ ਵਾਂਗ ਖੇਲ ਖੇਲੈ = ਖੇਡ ਰਿਹਾ ਹੈ, ਭਾਵ ਕਦੇ ਮੇਰੇ ਘਰ ਨੂੰ ਅੱਗ ਲਗਾ'ਤੀ, ਕਦੇ ਤੇਰੇ ਘਰ ਨੂੰ ਲਗਾ ਦਿੱਤੀ, ਇਹ ਤਾਂ ਨਟ ਦੇ ਵੱਟੇ ਵਾਂਗੂੰ ਪਰਮੇਸ਼ਰ ਖੇਲ ਰਿਹਾ ਹੈ। ਵੇਸ਼ਵਾ ਕਹਿਣ ਲੱਗੀ ਕਿ ਮਹਾਰਾਜ ਤੁਸੀਂ ਦਇਆਲੂ ਹੋ, ਕਿਰਪਾ ਕਰੋ, ਮੈਨੂੰ ਮਰਦੀ ਹੋਈ ਨੂੰ ਬਚਾ ਲਵੋ, ਇਸ ਪ੍ਰਕਾਰ ਇਹ ਮਿੰਨਤਾਂ ਤਰਲੇ ਕਰਨ ਲੱਗ ਪਈ, ਤਾਂ ਭਗਤ ਜੀ ਨੇ ਕਿਹਾ ਕਿ ਬੀਬੀ ! ਤੇਰਾ ਤੇ ਮੇਰਾ ਝਗੜਾ ਹੀ ਕੋਈ ਨਹੀਂ ਹੈ, ਇਹ ਤਾਂ ਆਪਣੇ ਮਿੱਤਰਾਂ-ਮਿੱਤਰਾਂ ਦਾ ਝਗੜਾ ਹੈ, ਤੇਰੇ ਮਿੱਤਰਾਂ ਨੇ ਮੇਰੇ ਘਰ ਨੂੰ ਅੱਗ ਲੱਗਾ ਦਿੱਤੀ ਹੈ ਤੇ ਮੇਰੇ ਮਿੱਤਰ ਨੇ ਮੇਰੇ ਘਰ ਤੋਂ ਬੁਝਾ ਕੇ ਤੇਰੇ ਘਰ ਨੂੰ ਅੱਗ ਲੱਗਾ ਦਿੱਤੀ ਹੈ। ਮੇਰਾ ਮਿੱਤਰ ਸਮਰਥ ਸਰਬ ਸ਼ਕਤੀਮਾਨ ਹੈ, ਮੇਰੀ ਤਰ੍ਹਾਂ ਤੂੰ ਵੀ ਉਸਦੀ ਸ਼ਰਨ ਵਿਚ ਆ ਅਤੇ ਇਹ ਵੇਸ਼ਵਾ ਵਾਲਾ ਪੇਸ਼ਾ ਛੱਡ ਦੇ, ਤਾਂ ਉਸ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਅੱਜ ਤੋਂ ਹੀ ਛੱਡਿਆ। ਤਾਂ ਭਗਤ ਜੀ ਨੇ ਕਿਹਾ ਕਿ ਜਾ ਤੂੰ ਨਹੀਂ ਸੜੇਂਗੀ ਤੇ ਘਰ ਵੀ ਬਚ ਜਾਵੇਗਾ। ਪਰ ਤੂੰ ਇਨ੍ਹਾਂ ਬਚਨਾਂ ਨੂੰ ਕਮਾਉਣਾ ਕਰ।

## ਕਹੁ ਕਬੀਰ; ਅਖਰ ਦੁਇ ਭਾਖਿ ॥
## ਹੋਇਗਾ ਖਸਮੁ; ਤ ਲੇਇਗਾ ਰਾਖਿ ॥੩॥੩੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਦੁਇ = ਦੋ ਅਖਰ = ਅੱਖਰਾਂ ਨੂੰ (ਰਾਮ, ਹਰਿ) ਭਾਖਿ = ਉਚਾਰਨ ਕਰ। ਹੇ ਵੇਸ਼ਵਾ ! ਜੇਕਰ ਤੇਰਾ ਖਸਮੁ = ਮਾਲਕ ਪਰਮੇਸ਼ਰ 'ਤੇ ਨਿਸਚਾ ਹੋਇਆ = ਹੋਵੇਗਾ ਤਾ = ਤਾਂ ਉਹ ਜ਼ਰੂਰ ਹੀ ਤੈਨੂੰ ਰਾਖ = ਰੱਖ ਲੇਇਗਾ = ਲਵੇਗਾ, ਤਦੋਂ ਇਕ ਦਮ ਬਾਰਸ਼ ਹੋਈ ਤੇ ਅੱਗ ਬੁੱਝ ਗਈ ਇਸ ਪ੍ਰਕਾਰ ਵੇਸ਼ਵਾ ਦੀ ਰੱਖਿਆ ਹੋਈ ॥੩॥੩੩॥

**ਨੋਟ :** ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਨ੍ਹਾਂ ਪੰਗਤੀਆਂ ਦਾ ਅਰਥ ਕੀਤਾ ਕਿ ਜੇਕਰ ਕੋਈ ਅਕਾਰਣ ਵੈਰੀ ਹੋਵੇਗਾ ਤਾਂ ਰਾਮ ਰਖੵਾ ਕਰੇਗਾ। ਉਨ੍ਹਾਂ ਨੇ ਖ਼ਸਮ ਦਾ ਅਰਥ ਦੁਸ਼ਮਣ, ਵੈਰੀ ਕੀਤਾ ਹੈ, ਫ਼ਾਰਸੀ ਵਿਚ 'ਖ਼ਸਮ' ਦਾ ਅਰਥ ਵੈਰੀ ਦੁਸ਼ਮਣ ਹੈ। ਪ੍ਰੰਤੂ ਇਥੇ ਪ੍ਰਕਰਣ ਅਨੁਸਾਰ ਉਨ੍ਹਾਂ ਦਾ ਇਹ ਅਰਥ ਨਹੀਂ ਢੁਕਦਾ। ਇਸ ਅਰਥ ਨਾਲ ਕਬੀਰ ਜੀ ਦਾ ਪਰਮਾਤਮਾ ਤੋਂ ਹੀਣ, ਨਿਸਚਾ ਸਿੱਧ ਹੁੰਦਾ ਹੈ ਕਿ ਜੇਕਰ ਖ਼ਸਮ ਹੋਵੇਗਾ, ਤਾਂ ਰੱਖ ਲਵੇਗਾ। ਅਰਥ ਤਾਂ ਭਾਵੇਂ ਠੀਕ ਹੈ ਪਰ ਇਸ ਅਰਥ ਨਾਲ ਕਬੀਰ ਜੀ ਦੇ ਨਿਸਚੇ 'ਤੇ ਸ਼ੰਕਾ ਪੈਦਾ ਹੋ ਜਾਂਦਾ ਹੈ ਕਿਉਂਕਿ ਕਬੀਰ ਜੀ ਦਾ ਨਿਸ਼ਚਾ ਤਾਂ ਅਰੰਭ ਵਾਲੀਆਂ ਪੰਗਤੀਆਂ ਤੋਂ ਹੀ ਸਿੱਧ ਹੋ ਜਾਂਦਾ ਹੈ। ਇਥੇ ਭਗਤ ਜੀ ਵੇਸ਼ਵਾ ਨੂੰ ਉਪਦੇਸ਼ ਦਿੰਦੇ ਹੋਏ ਕਹਿੰਦੇ ਹਨ ਕਿ ਹੇ ਵੇਸ਼ਵਾ ਜੇਕਰ ਤੇਰਾ ਪਰਮਾਤਮਾ ਖ਼ਸਮ 'ਤੇ ਭਰੋਸਾ ਬੱਝ ਗਿਆ ਤਾਂ ਉਹ ਤੇਰੀ ਰਖਿਆ ਕਰੇਗਾ, ਇਸ ਕਰਕੇ ਜੋ ਸੰਪਰਦਾ ਦਾ ਅਰਥ ਉਪਰੋਕਤ ਕੀਤਾ ਹੈ, ਉਹੋ ਹੀ ਠੀਕ ਸਮਝਣਾ।

# ਗਉੜੀ ਕਬੀਰ ਜੀ ਦੁਪਦੇ੍॥

ਦੁਪਦੇ ਦੇ ਹੇਠਾਂ ੨ ਅੰਕ ਤੋਂ ਭਾਵ ਹੈ ਕਿ ਹੁਣ ਭਗਤ ਕਬੀਰ ਜੀ ਦੇ ਦੋ ਪਦਿਆਂ ਵਾਲੇ ਦੋ ਸ਼ਬਦ ਆਉਣਗੇ। ਇਸ ਪਾਵਨ ਸ਼ਬਦ ਵਿਚ ਕਬੀਰ ਸਾਹਿਬ ਜੀ ਪਰਮੇਸ਼ਰ ਦੇ ਅੱਗੇ ਬੇਨਤੀ ਪੂਰਵਕ ਬਚਨ ਕਹਿੰਦੇ ਹਨ :

## ਨਾ ਮੈ; ਜੋਗ ਧਿਆਨ ਚਿਤੁ ਲਾਇਆ ॥ ਬਿਨੁ ਬੈਰਾਗ; ਨ ਛੂਟਸਿ ਮਾਇਆ ॥੧॥

ਹੇ ਪਰਮੇਸ਼ਰ! ਪਤੰਜਲੀਆਂ ਦਾ ਮੱਤ ਹੈ ਕਿ "ਜੋਗਾਸ ਚਿਤ ਬਿਰਤੀ ਨਿਰੋਧਾ" ਅਰ ਮੈਂ ਨਾ ਤਾਂ ਜੋਗ ਧਾਰਨ ਕਰਨ ਵਾਲਾ ਬਣਿਆ ਹਾਂ ਤੇ ਨਾ ਹੀ ਮੈਂ ਤੁਹਾਡੇ ਸਰੂਪ ਦੇ ਧਿਆਨ = ਖ਼ਿਆਲ ਵਿਚ ਚਿਤੁ = ਮਨ ਨੂੰ ਲਾਇਆ = ਲਾਉਣਾ ਕੀਤਾ ਹੈ। ਅਤੇ ਵੇਦਾਂਤੀਆਂ ਦਾ ਮਤ ਹੈ ਕਿ ਬੈਰਾਗ = ਮੋਹ ਦੇ ਤਿਆਗਣ ਤੋਂ **ਵਾ:** ਉਪਰਾਮਤਾ ਧਾਰੇ ਤੋਂ ਬਿਨੁ = ਬਗ਼ੈਰ ਮਾਇਆ ਨ = ਨਹੀਂ ਛੂਟਸਿ = ਛੁੱਟ ਸਕਦੀ। ਮੈਂ ਤਾਂ ਕੁਝ ਭੀ ਨਹੀਂ ਧਾਰਨ ਕੀਤਾ ਮੈਂ ਤਾਂ ਤੁਹਾਡੇ ਨਾਮ ਨੂੰ ਹੀ ਜੋਗ, ਵੈਰਾਗ ਆਦਿ ਸਮਝਿਆ ਹੈ॥੧॥

## ਕੈਸੇ; ਜੀਵਨੁ ਹੋਇ ਹਮਾਰਾ ॥ ਜਬ ਨ ਹੋਇ; ਰਾਮ ਨਾਮ ਅਧਾਰਾ ॥੧॥ਰਹਾਉ॥

ਫਿਰ ਹੇ ਮਹਾਰਾਜ! ਹਮਾਰਾ = ਸਾਡਾ ਜੀਵਨੁ = ਜਿਉਣਾ ਕੈਸੇ = ਕਿਸ ਪ੍ਰਕਾਰ ਹੋਇ = ਹੋਵੇਗਾ। ਜਬ = ਜਿੰਨਾ ਚਿਰ ਤਕ ਰਾਮ = ਪਰਮੇਸ਼ਰ ਜੀ! ਆਪ ਦੇ ਨਾਮ ਦਾ ਅੰਦਰ ਅਧਾਰਾ = ਆਸਰਾ ਨਾ ਹੋਵੇ, ਉਤਨਾ ਚਿਰ ਅਸੀਂ ਜ਼ਿੰਦਗੀ 'ਚ ਮਰਨਾ ਹੀ ਸਮਝਦੇ ਹਾਂ॥੧॥ਰਹਾਉ॥

**[ਅੰਗ ੩੩੦]**

## ਕਹੁ ਕਬੀਰ; ਖੋਜਉ ਅਸਮਾਨ ॥ ਰਾਮ ਸਮਾਨ; ਨ ਦੇਖਉ ਆਨ ॥੨॥੩੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਅਸਮਾਨ = ਅਕਾਸ਼ ਤਕ ਭਾਵ ਸਵਰਗ ਲੋਕ, ਬ੍ਰਹਮ ਲੋਕ ਆਦਿ ਤਕ ਖੋਜਉ = ਖੋਜ ਕੇ ਵੇਖਿਆ ਹੈ। ਪ੍ਰੰਤੂ ਰਾਮ = ਪਰਮੇਸ਼ਰ ਦੇ ਨਾਮ ਦੇ ਸਮਾਨ = ਬਰਾਬਰ ਵੈਰਾਗ, ਯੋਗ ਸਾਧਨ ਆਦਿਕ ਆਨ = ਹੋਰ ਕਿਸੇ ਨੂੰ ਦੇਖਉ = ਵੇਖਦਾ ਤਕ ਨ = ਨਹੀਂ ਹਾਂ **ਵਾ:** ਦੇਖਉ = ਵੇਖਿਆ ਹੈ ਕਿ ਸਭ ਆਨ = ਦ੍ਵੈਤ ਵਿਚ ਹੀ ਲੱਗੇ ਹਨ, ਪਰਮੇਸ਼ਰ ਦੇ ਨਾਮ ਤੁਲ ਹੋਰ ਕੋਈ ਚੀਜ਼ ਨਹੀਂ ਹੈ॥੨॥੩੪॥ ਜੈਸਾ ਕਿ :

**ਨਾਮ ਤੁਲਿ ਕਛੁ ਅਵਰੁ ਨ ਹੋਇ ॥**
**ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

# ਗਉੜੀ ਕਬੀਰ ਜੀ ॥

**ਉਥਾਨਕਾ :** ਭਗਤ ਕਬੀਰ ਜੀ ਇਕ ਦਿਨ ਸੰਗਤ ਦੇ ਨਾਲ ਮਿਲ ਕਰਕੇ ਭਜਨ ਕੀਰਤਨ, ਹਰੀ ਜਸ ਕਰਦੇ ਹੋਏ ਤੁਰੇ ਆ ਰਹੇ ਸੀ। ਰਸਤੇ ਵਿਚ ਇਕ ਬੜੇ ਹੰਕਾਰ ਵਾਲਾ ਪੁਰਸ਼ ਮੰਜੇ ਪਰ ਬੈਠਾ, ਪੋਚ ਪੋਚ ਕੇ ਪੱਗ ਦੇ ਲੜ ਸਵਾਰ ਰਿਹਾ ਸੀ, ਸੰਗਤਾਂ ਕੀਰਤਨ ਕਰਦੀਆਂ ਹੋਈਆਂ ਉਸ ਦੇ ਲਾਗੋਂ ਦੀ ਲੰਘ ਗਈਆਂ, ਪ੍ਰੰਤੂ ਉਹ ਪਰਮੇਸ਼ਰ ਦੇ ਜਸ ਦਾ, ਸੰਗਤ ਦਾ ਸਤਿਕਾਰ ਕਰਨ ਲਈ ਮੰਜੇ ਤੋਂ ਉੱਠਿਆ ਹੀ ਨਾ। ਸੋ ਕੁਝ ਸਮੇਂ ਬਾਅਦ ਉਸ ਦੀ ਮੌਤ ਹੋ ਗਈ, ਲੋਕਾਂ ਨੇ ਉਸ ਦਾ ਸਸਕਾਰ ਹੀ ਨਾ ਕੀਤਾ (ਕਿਉਂਕਿ ਇਹ ਦੁਰਾਚਾਰੀ ਪੁਰਸ਼ ਲੋਕਾਂ ਵੱਲੋਂ ਧਿਰਕਾਰਿਆ ਹੋਇਆ ਸੀ) ਤੇ ਲੋਕ ਚੁੱਕ ਕਰਕੇ ਬਾਹਰ ਜੰਗਲ ਵਿਚ ਸੁੱਟ ਆਏ। ਜਿਥੇ ਜਾਨਵਰਾਂ ਨੇ ਉਸ ਦੇ ਸਰੀਰ ਨੂੰ ਖਾ ਲਿਆ, ਸਾਰਾ ਪਿੰਜਰ ਖਿਲਰਿਆ ਪਿਆ ਸੀ ਤੇ ਸਿਰ ਦੀ ਖੋਪੜੀ ਵਿਚ ਵਿਸ਼ਟਾ ਭਰੀ ਹੋਈ ਸੀ ਅਤੇ ਕਾਂ ਆਪਣੀ ਚੁੰਝ ਸਵਾਰਦਾ ਪਿਆ ਸੀ। ਕਬੀਰ ਜੀ ਉਥੋਂ ਦੀ ਲੰਘ ਰਹੇ ਸੀ, ਜਦ ਇਨ੍ਹਾਂ ਦੀ ਦ੍ਰਿਸ਼ਟੀ ਉਸ ਖੋਪੜੀ 'ਤੇ ਪਈ ਤਾਂ ਇਨ੍ਹਾਂ ਨੇ ਅੰਤਰ ਦ੍ਰਿਸ਼ਟੀ ਕਰਕੇ ਵੇਖਿਆ ਕਿ ਇਹ ਤਾਂ ਉਸੇ ਹੰਕਾਰੀ ਦੀ ਖੋਪੜੀ ਹੈ ਜਿਹੜਾ ਸੰਗਤ ਅਤੇ ਹਰੀ ਜਸ ਦੇ ਸਤਿਕਾਰ ਵਜੋਂ ਉੱਠਿਆ ਨਹੀਂ ਸੀ ਤੇ ਮੱਥਾ ਨਹੀਂ ਟੇਕਿਆ ਸੀ, ਅੱਜ ਇਸ ਦੀ ਇਹ ਹਾਲਤ ਹੋਈ ਪਈ ਹੈ। ਸੋ ਉਦੋਂ ਭਗਤ ਜੀ ਇਹ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ :

## ਜਿਹ ਸਿਰਿ; ਰਚਿ ਰਚਿ ਬਾਧਤ ਪਾਗ ॥
## ਸੋ ਸਿਰੁ; ਚੁੰਚ ਸਵਾਰਹਿ ਕਾਗ॥੧॥

ਹੇ ਭਾਈ! ਜਿਹ = ਜਿਸ ਸਿਰਿ = ਸਿਰ ਉੱਪਰ ਰਚਿ ਰਚਿ = ਸਵਾਰ ਸਵਾਰ ਕੇ ਪਾਗ = ਪੱਗ ਬਾਧਤ = ਬੰਨ੍ਹਦਾ ਸੀ। ਸੋ = ਉਸ ਸਿਰੁ = ਸਿਰ ਦੇ ਵਿਸ਼ਟਾ ਭਰੇ ਹੋਏ ਕਰੰਗ ਵਿਚ ਅੱਜ ਕਾਗ = ਕਾਂ ਉਸ ਵਿਸ਼ਟਾ ਨੂੰ ਖਾਣ ਲਈ ਆਪਣੀ ਚੁੰਝ ਨੂੰ ਸਵਾਰਹਿ = ਸਵਾਰ ਰਿਹਾ ਹੈ **ਅਥਵਾ** ਹੇ ਜੀਵ! ਤੂੰ ਜਿਸ ਸਿਰ ਉੱਪਰ ਬੜੀਆਂ ਪੋਚ ਪੋਚ ਕੇ ਪੱਗਾਂ ਬੰਨ੍ਹਦਾ ਹੈਂ, ਉਸ ਸਿਰ ਨੂੰ ਕਾਲ ਰੂਪੀ ਕਾਗ = ਕਾਂ ਆਪਣੀ ਇੱਛਾ ਰੂਪੀ ਚੁੰਝ ਦੇ ਤਾਈਂ ਮ੍ਰਿਤੂ ਕਰਨ ਰੂਪ ਸਵਾਰਹਿ = ਸਵਾਰੇਗਾ, ਭਾਵ ਤੇਰਾ ਨਾਸ਼ ਕਰੇਗਾ॥੧॥

## ਇਸੁ ਤਨ ਧਨ ਕੋ; ਕਿਆ ਗਰਬਈਆ ॥
## ਰਾਮ ਨਾਮੁ; ਕਾਹੇ ਨ ਦ੍ਰਿੜੀਆ ॥੧॥ਰਹਾਉ॥

ਹੇ ਭਾਈ! ਫਿਰ ਇਸ ਤਨ = ਸਰੀਰ ਅਤੇ ਧਨ = ਬਿਭੂਤੀ ਦਾ ਕਿਆ = ਕੀ ਗਰਬਈਆ = ਹੰਕਾਰ ਕਰਦਾ ਹੈਂ। ਰਾਮ = ਪਰਮੇਸ਼ਰ ਦੇ ਨਾਮ ਨੂੰ ਕਾਹੇ = ਕਿਉਂ ਨ = ਨਹੀਂ ਦ੍ਰਿੜੀਆ = ਦ੍ਰਿੜ੍ਹ ਕਰਦਾ। ***ਨੋਟ :*** "ਦ੍ਰਿੜਈਆ ਪਾਠ ਨਹੀਂ ਕਰਨਾ" ॥੧॥ਰਹਾਉ॥

## ਕਹਤ ਕਬੀਰ; ਸੁਨਹੁ ਮਨ ਮੇਰੇ ॥ ਇਹੀ ਹਵਾਲ; ਹੋਹਿਗੇ ਤੇਰੇ ॥੨॥੩੫॥

ਭਗਤ ਕਬੀਰ ਸਾਹਿਬ ਜੀ ਆਪਣੇ ਮਨ ਨੂੰ ਕਹਿੰਦੇ ਹਨ ਕਿ ਹੇ ਮੇਰੇ = ਸਾਡੇ ਪਿਆਰੇ ਮਨ = ਮਨਾਂ! ਸੁਨਹੁ = ਸੁਣਨਾ ਕਰ। ਜੇਕਰ ਨਾਮ ਨਹੀਂ ਜਪੇਂਗਾ ਤਾਂ ਅੰਤ ਨੂੰ ਤੇਰੇ ਸਿਰ ਦੇ ਵੀ ਇਹੀ = ਇਹੋ ਹੀ ਉਪਰੋਕਤ ਹਵਾਲ = ਹਾਲ ਹੋਹਿਗੇ = ਹੋਣਗੇ॥੨॥੩੫॥ ਜੈਸਾ ਕਿ :

**ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥** *(ਸਲੋਕ ਸੇਖ਼ ਫ਼ਰੀਦ ਕੇ, ਅੰਗ ੧੩੮੧)*

# ਗਉੜੀ ਗੁਆਰੇਰੀ ਕੇ ਪਦੇ ਪੈਤੀਸ ॥

ਇਥੋਂ ਤਕ ਭਗਤ ਕਬੀਰ ਸਾਹਿਬ ਜੀ ਦੇ ਗਉੜੀ ਦੀ ਗੁਆਰੇਰੀ ਜਾਤੀ ਕੇ = ਦੇ ਪੈਤੀਸ = ਪੈਂਤੀ ਪਦੇ = ਸ਼ਬਦ ਆ ਚੁੱਕੇ ਹਨ। ਅੱਗੇ ਅਸਟਪਦੀ ਸ਼ੁਰੂ ਕਰਦੇ ਹਨ :

# ਰਾਗੁ ਗਉੜੀ ਗੁਆਰੇਰੀ, ਅਸਟਪਦੀ, ਕਬੀਰ ਜੀ ਕੀ, ੧ੴ ਸਤਿਗੁਰ ਪ੍ਰਸਾਦਿ ॥

ਰਾਗ ਗਉੜੀ ਦੀ ਗੁਆਰੇਰੀ ਜਾਤੀ ਵਿਚ ਭਗਤ ਕਬੀਰ ਸਾਹਿਬ ਜੀ ਕੀ = ਦੀ ਅਸਟਪਦੀ = ਅੱਠ ਪਦਿਆਂ ਵਾਲੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਦਰਜ ਕਰਦੇ ਹਨ, ੧ = ਅਦ੍ਵੈਤ ਸਰੂਪ ਬ੍ਰਹਮ, ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਕਬੀਰ ਜੀ ਪਾਸ ਇਕ ਵਿਸ਼ਈ ਪੁਰਸ਼ ਆਇਆ, ਕਹਿਣ ਲੱਗਾ ਕਿ ਮਹਾਰਾਜ ਤੁਸੀਂ ਐਵੇਂ ਹੀ ਇਤਨੇ ਔਖੇ ਹੋ ਕੇ ਰੱਬ ਦਾ ਨਾਮ ਜਪਦੇ ਰਹਿੰਦੇ ਹੋ, ਜੋ ਵਿਸ਼ੇ ਸੁਖ ਵਿਚ ਅਨੰਦ ਹੈ ਹੋਰ ਕਿਤੋਂ ਨਹੀਂ ਪ੍ਰਾਪਤ ਹੁੰਦਾ, ਇਸ ਤਰ੍ਹਾਂ ਉਸ ਨੇ ਵਿਸ਼ਿਆਂ ਦੀ ਉਸਤਤੀ ਕੀਤੀ ਤਾਂ ਭਗਤ ਕਬੀਰ ਜੀ ਇਹ ਵੈਰਾਗਮਈ ਉਪਦੇਸ਼ ਦਿੰਦੇ ਹਨ :

## ਸੁਖੁ ਮਾਂਗਤ; ਦੁਖੁ ਆਗੈ ਆਵੈ ॥ ਸੋ ਸੁਖੁ; ਹਮਹੁ ਨ ਮਾਂਗਿਆ ਭਾਵੈ ॥੧॥

ਹੇ ਭਾਈ! ਜਿਹੜਾ ਸੁਖੁ = ਵਿਸ਼ੇ ਸੁਖ ਤੂੰ ਮਾਂਗਤ = ਮੰਗਦਾ ਹੈਂ, ਇਸ ਦੇ ਨਾਲ ਜੰਮਣ ਮਰਣ ਰੂਪੀ ਦੁਖ ਆਗੈ = ਅੱਗੇ ਆਵੈ = ਆਵੇਗਾ, ਭਾਵ ਜੰਮਣ ਮਰਣ ਦਾ ਦੁਖ ਪ੍ਰਾਪਤ ਹੋਵੇਗਾ। ਸੋ = ਉਹ ਸੁਖੁ = ਵਿਸ਼ੇ ਸੁਖ ਹਮਹੁ = ਸਾਨੂੰ ਮਾਂਗਿਆ = ਮੰਗਣਾ ਭਾਵੈ = ਭਾਉਂਦਾ ਨ = ਨਹੀਂ ਹੈ, ਭਾਵ ਚੰਗਾ ਨਹੀਂ ਲੱਗਦਾ ॥੧॥

## ਬਿਖਿਆ ਅਜਹੁ ਸੁਰਤਿ; ਸੁਖ ਆਸਾ ॥
## ਕੈਸੇ ਹੋਈ ਹੈ; ਰਾਜਾ ਰਾਮ ਨਿਵਾਸਾ ॥੧॥ਰਹਾਉ॥

ਅਜਹੁ = ਅਜੇ ਸੁਰਤਿ = ਸੁਰਤੀ ਤਾਂ ਬਿਖਿਆ = ਵਿਸ਼ਿਆਂ **ਵਾ:** ਜ਼ਹਿਰ ਰੂਪੀ ਮਾਇਆ ਵਿਚ ਲੱਗੀ ਹੋਈ ਤੇ ਆਸਾ = ਇੱਛਾ ਸੁਖ ਦੀ ਰੱਖਦੇ ਹੋ। ਫਿਰ ਇਨ੍ਹਾਂ ਵਿਸ਼ਿਆਂ ਵਿਚ ਲੱਗਣ ਕਰ ਕੇ ਉਸ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਦੇ ਵਿਚ ਨਿਵਾਸਾ = ਇਸਥਿਤੀ ਕੈਸੇ = ਕਿਵੇਂ ਹੋਈ = ਹੋਵੇਗੀ ॥੧॥ਰਹਾਉ॥

## ਇਸੁ ਸੁਖ ਤੇ; ਸਿਵ ਬ੍ਰਹਮ ਡਰਾਨਾ ॥

ਇਸੁ = ਇਨ੍ਹਾਂ ਵਿਸ਼ਿਆਂ ਦੇ ਸੁਖ ਤੇ = ਤੋਂ ਤਾਂ ਸਿਵ = ਸ਼ਿਵਜੀ ਅਤੇ ਬ੍ਰਹਮ = ਬ੍ਰਹਮਾ ਵਰਗੇ ਵੱਡੇ ਦੇਵਤੇ ਭੀ ਡਰਾਨਾ = ਡਰਦੇ ਹਨ।

ਜਿਸ ਵੇਲੇ ਸਮੁੰਦਰ ਰਿੜਕਿਆ ਗਿਆ ਤਾਂ ਉਸ ਵੇਲੇ ਵਿਸ਼ਨੂੰ ਨੇ ਸ਼ਿਵਜੀ ਨੂੰ ਜ਼ਹਿਰ ਧਾਰਨ ਲਈ ਕਿਹਾ, ਤਾਂ ਇਸ ਨੇ ਨਾਮ ਭਜਨ ਦੇ ਪ੍ਰਤਾਪ ਕਰਕੇ ਉਸ ਜ਼ਹਿਰ ਨੂੰ ਆਪਣੇ ਕੰਠ ਵਿਚ ਧਾਰਨ ਕਰ ਲਿਆ ਅਤੇ ਧਾਰਨ ਕਰਨ ਤੋਂ ਬਾਅਦ ਸ਼ਿਵਜੀ ਨੇ ਕਿਹਾ ਕਿ ਹੇ ਭਗਵਾਨ ਜੀ! ਜੋ ਤੁਸੀਂ ਮੋਹਣੀ ਅਵਤਾਰ ਧਾਰਨ ਕੀਤਾ ਸੀ, ਕਿਰਪਾ ਕਰਕੇ ਇਕ ਵਾਰ ਉਸ ਸਰੂਪ ਦੇ ਦਰਸ਼ਨ ਜ਼ਰੂਰ ਕਰਾਉ ਤਾਂ ਵਿਸ਼ਨੂੰ ਨੇ ਕਿਹਾ ਕਿ ਤੇਰਾ ਚਿੱਤ ਸਥਿਰ ਨਹੀਂ ਰਹੇਗਾ, ਤੂੰ ਕੀ ਕਰਨਾ ਹੈ, ਰਹਿਣ ਦੇ। ਪਰ ਸ਼ਿਵਜੀ ਨਾ ਮੰਨਿਆ, ਉਸ ਨੇ ਕਿਹਾ ਕਿ ਜ਼ਰੂਰ ਦਰਸ਼ਨ ਦਿਖਾਉ ਤਾਂ ਵਿਸ਼ਨੂੰ ਨੇ ਉਸ ਵੇਲੇ ਮੋਹਣੀ ਅਵਤਾਰ ਧਾਰਨ ਕੀਤਾ, ਜਿਸ ਨੂੰ ਦੇਖ ਕੇ ਸ਼ਿਵਜੀ ਦਾ ਚਿੱਤ ਸਥਿਰ ਨਾ ਰਿਹਾ ਤੇ ਇਨ੍ਹਾਂ ਵਿਸ਼ਿਆਂ ਦੇ ਸੁਖ ਵਾਸਤੇ ਕਾਮ ਦੀ ਵਾਸ਼ਨਾ ਦੇ ਅਧੀਨ ਹੋ ਕੇ ਮੋਹਣੀ ਅਵਤਾਰ ਦੇ ਪਿੱਛੇ ਲੱਗ ਗਿਆ। ਉਹ ਅੱਗੇ ਅੱਗੇ ਜਾਈ ਜਾਵੇ, ਸੋ ਵਾਸ਼ਨਾ ਦੇ ਅਧੀਨ

ਹੋਣ ਕਰਕੇ ਇਸ ਦਾ ਵੀਰਯ ਪਾਤ ਹੋ ਗਿਆ। ਉਸ ਦੀ ਇਕ ਬੂੰਦ ਗੋਹੇ ਵਿਚ ਡਿੱਗੀ, ਜਿਥੋਂ ਗੋਰਖ ਨਾਥ ਦੀ ਉਤਪਤੀ ਹੋਈ, ਇਕ ਸਮੁੰਦਰ ਵਿਚ ਡਿੱਗੀ, ਜਿਸ ਨੂੰ ਮਛਲੀ ਨਿਗਲ ਗਈ। ਬਾਅਦ ਵਿਚ ਉਸ ਮੱਛੀ ਦੇ ਪੇਟੋਂ ਮਛੰਦਰ ਨਾਥ ਦੀ ਉਤਪਤੀ ਹੋਈ। ਇਕ ਬੂੰਦ ਇਸ ਦੀ ਖੂਹ ਵਿਚ ਡਿੱਗੀ, ਜਿਥੋਂ ਪਾਰਾ ਬਣਿਆ ਹੈ। ਇਸ ਪ੍ਰਕਾਰ ਮੋਹਣੀ ਅਵਤਾਰ ਸ਼ਿਵਜੀ ਨੂੰ ਮਗਰ ਮਗਰ ਲਿਆ ਕੇ ਇਸ ਦੇ ਸਾਰੇ ਉਪਾਸ਼ਕਾਂ ਕੋਲ ਲਈ ਫਿਰਦਾ ਰਿਹਾ, ਫਿਰ ਜਦੋਂ ਸ਼ਿਵਜੀ ਨੂੰ ਹੋਸ਼ ਆਈ ਤਾਂ ਆਪਣੇ ਆਪ ਵਿਚ ਬੜਾ ਸ਼ਰਮਿੰਦਾ ਹੋਇਆ। ਵਿਸ਼ਨੂੰ ਨੂੰ ਕਹਿੰਦਾ ਕਿ ਤੂੰ ਮੋਹਣੀ ਅਵਤਾਰ ਧਾਰ ਕੇ ਮੇਰਾ ਸਾਰਾ ਜਪ ਤਪ ਗੁਆ ਦਿੱਤਾ ਹੈ, ਸੋ ਉਦੋਂ ਦਾ ਸ਼ਿਵਜੀ ਵੀ ਇਸ ਵਿਸ਼ੇ ਸੁਖ ਤੋਂ ਬਹੁਤ ਡਰਦਾ ਹੈ।

**ਸਾਖੀ—ਬ੍ਰਹਮਾ ਦੀ :** ਜਗਤ ਕਰਤੇ ਬ੍ਰਹਮਾ ਜੀ ਦੀ ਜੀਵਨੀ ਵਿਚ ਵੀ ਮਿਲਦਾ ਹੈ ਕਿ ਜਦੋਂ ਸੁੰਧ ਅਤੇ ਬਸੁੰਧ ਨਾਮੇ ਦੈਂਤਾਂ ਨੇ ਬ੍ਰਹਮਾ ਤੋਂ ਵਰ ਮੰਗਿਆ ਕਿ ਬ੍ਰਹਮਾ ਭਗਵਾਨ ਜੀ ਸਾਨੂੰ ਵਰ ਬਖ਼ਸ਼ੋ ਕਿ ਸਾਨੂੰ ਕੋਈ ਵੀ, ਕਦੇ ਵੀ ਮਾਰ ਨਾ ਸਕੇ। ਤਾਂ ਬ੍ਰਹਮਾ ਨੇ ਕਿਹਾ ਕਿ 'ਤਥਾਸਤੂ' ਤੁਹਾਨੂੰ ਕੋਈ ਭੀ ਮਾਰ ਨਹੀਂ ਸਕੇਗਾ, ਪ੍ਰੰਤੂ ਜਦੋਂ ਤੁਸੀਂ ਦੋਵੇਂ ਆਪਸ ਵਿਚ ਲੜੋਗੇ ਤਾਂ ਤੁਹਾਡੀ ਮੌਤ ਹੋਵੇਗੀ। ਇਨ੍ਹਾਂ ਨੇ ਕਿਹਾ ਕਿ ਅਸੀਂ ਕਦੇ ਭੀ ਦੋਵੇਂ ਲੜਾਂਗੇ ਹੀ ਨਹੀਂ, ਫਿਰ ਅਸੀਂ ਮਰਨਾ ਕੀ ਹੈ ਭਾਵ ਅਸੀਂ ਅਮਰ ਹੋ ਗਏ ਹਾਂ। ਇਸ ਪ੍ਰਕਾਰ ਇਹ ਦੇਵਤਿਆਂ ਨੂੰ ਦੁਖ ਦੇਣ ਲੱਗ ਪਏ, ਸਾਰੀ ਖ਼ਲਕਤ ਦੇ ਨੱਕ ਵਿਚ ਜਾਨ ਲਿਆ ਦਿੱਤੀ, ਦੇਵਤਿਆਂ ਨੇ ਤੰਗ ਹੋ ਕੇ ਵਿਸ਼ਨੂੰ ਭਗਵਾਨ ਅੱਗੇ ਬੇਨਤੀ ਕੀਤੀ ਕਿ ਤੁਸੀਂ ਸਾਡੀ ਰੱਖਿਆ ਕਰੋ ਤਾਂ ਵਿਸ਼ਨੂੰ ਨੇ ਬ੍ਰਹਮਾ ਨੂੰ ਕਿਹਾ ਕਿ ਬ੍ਰਹਮਾ ਜੀ ਜੋ ਤੁਸੀਂ ਇਨ੍ਹਾਂ ਨੂੰ ਵਰ ਦਿੱਤਾ ਹੈ, ਉਸ ਕਰਕੇ ਇਹ ਜਿੱਤੇ ਨਹੀਂ ਜਾਂਦੇ, ਹੁਣ ਤੁਸੀਂ ਹੀ ਕੋਈ ਉਪਾਅ ਕਰੋ ਤਾਂ ਬ੍ਰਹਮਾ ਨੇ ਸਾਰੀ ਦੁਨੀਆਂ ਦੀ ਸੁੰਦਰਤਾ ਖਿੱਚ ਕੇ ਇਕ ਤਲੋਤਮਾ (ਸੁਰਸਤੀ) ਨਾਮੇ ਲੜਕੀ ਦੀ ਰਚਨਾ ਕੀਤੀ ਤੇ ਇਸ ਨੂੰ ਉਨ੍ਹਾਂ ਦੈਂਤਾਂ ਕੋਲ ਭੇਜਿਆ। ਦੋਵੇਂ ਦੈਂਤ ਕਹਿੰਦੇ ਕਿ ਤੂੰ ਕਿਸ ਨੂੰ ਵਰੇਂਗੀ, ਤਾਂ ਕਹਿੰਦੀ ਜਿਹੜਾ ਤੁਹਾਡੇ ਵਿੱਚੋਂ ਜ਼ਿਆਦਾ ਬਲ ਵਾਲਾ ਹੋਵੇਗਾ, ਉਸ ਨੂੰ ਵਰਾਂਗੀ। ਇਸ ਤਰ੍ਹਾਂ ਉਹ ਦੋਵੇਂ ਆਪਸ ਵਿਚ ਲੜ ਕੇ ਮਰ ਗਏ। ਜਦੋਂ ਇਹ ਤਲੋਤਮਾ (ਸੁਰਸਤੀ) ਵਾਪਸ ਆਈ ਤਾਂ ਇਸ ਦੇ ਰੂਪ ਨੂੰ ਦੇਖ ਬ੍ਰਹਮਾ ਦਾ ਚਿੱਤ ਡੋਲ ਗਿਆ ਤੇ ਉਹ ਭੱਜ ਕੇ ਦੂਸਰੇ ਪਾਸੇ ਹੋਈ ਤਾਂ ਇਸ ਨੇ ਦੂਜਾ ਮੂੰਹ ਲਗਾ ਲਿਆ। ਜਦ ਪਿਛਲੇ ਪਾਸੇ ਗਈ ਤਾਂ ਉਸ ਨੇ ਤੀਸਰਾ ਮੂੰਹ ਲਗਾ ਲਿਆ। ਇਸ ਪ੍ਰਕਾਰ ਚਾਰੇ ਪਾਸੇ ਮੂੰਹ ਲਗਾ ਲਏ। ਫਿਰ ਜਦੋਂ ਉਹ ਉਤਾਂਹ ਨੂੰ ਉੱਡੀ ਤਾਂ ਇਸ ਨੇ ਸਿਰ ਵੱਲ ਪੰਜਵਾਂ ਮੂੰਹ ਲਗਾ ਲਿਆ, ਜੋ ਸ਼ਿਵਜੀ ਨੇ ਤ੍ਰਿਸ਼ੂਲ ਮਾਰ ਕੇ ਲਾਹ ਦਿੱਤਾ ਸੀ।

ਇਸ ਤਰ੍ਹਾਂ ਬ੍ਰਹਮਾ ਵੀ ਬੜਾ ਸ਼ਰਮਿੰਦਾ ਹੋਇਆ, ਇਉਂ ਉਦੋਂ ਦਾ ਬ੍ਰਹਮਾ ਭੀ ਇਨ੍ਹਾਂ ਵਿਸ਼ੇ ਸੁੱਖਾਂ ਤੋਂ ਡਰਦਾ ਹੈ।

## ਸੋ ਸੁਖੁ; ਹਮਹੁ ਸਾਚੁ ਕਰਿ ਜਾਨਾ ॥੨॥

ਸੋ = ਉਤਨਾ ਦੁਖਦਾਇਕ ਵਿਸ਼ਿਆਂ ਸੁਖ ਨੂੰ ਹਮਹੁ = ਅਸੀਂ ਸਾਚੁ = ਸੱਚਾ ਕਰਿ = ਕਰਕੇ ਜਾਨਾ = ਜਾਣਿਆ ਹੋਇਆ ਹੈ ॥੨॥

## ਸਨਕਾਦਿਕ; ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ; ਮਨੁ ਨਹੀ ਪੇਖਾ ॥੩॥

ਇਹ ਸਨਕਾਦਿਕ = ਬ੍ਰਹਮਾ ਦੇ ਚਾਰ ਪੁੱਤਰ ਸਨਕ, ਸਨੰਦਨ, ਸਨਾਤਨ, ਸਨਤ ਕੁਮਾਰ ਅਤੇ ਨਾਰਦ ਮੁਨਿ = ਮੁਨੀ ਜੀ ਸੇਖਾ = ਸ਼ੇਖ ਨਾਗ **ਵਾ:** ਸੇਖਾ ਬਾਕੀ ਹੋਰ ਭੀ ਜੋ ਮੁਨਿ = ਮੁਨੀ ਜਨ ਹਨ। ਤਿਨ = ਤਿਨ੍ਹਾਂ ਸਾਰਿਆਂ ਨੇ ਭੀ = ਵੀ ਤਨ = ਸਰੀਰ ਮਹਿ = ਵਿੱਚੋਂ ਮਨ = ਅੰਤਸ਼ਕਰਣ ਨੂੰ ਇਕਾਗਰ ਨਹੀਂ ਪੇਖਾ = ਵੇਖਿਆ ॥੩॥

## ਇਸੁ ਮਨ ਕਉ; ਕੋਈ ਖੋਜਹੁ ਭਾਈ ॥ ਤਨ ਛੂਟੇ; ਮਨੁ ਕਹਾ ਸਮਾਈ ॥੪॥

ਹੇ ਭਾਈ = ਭਰਾਵੋ ! ਇਸ ਮਨ = ਅੰਤਸ਼ਕਰਣ **ਵਾ:** ਮਨ = ਸ਼ਿਰੋਮਣੀ ਪਰਮੇਸ਼ਰ ਕਉ = ਨੂੰ ਕੋਈ

ਖੋਜਹੁ = ਲੱਭਣਾ ਕਰੋ। ਅਤੇ ਇਹ ਦੱਸੋ ਕਿ ਜਦੋਂ ਤਨ = ਸਰੀਰ ਛੂਟੇ = ਛੁੱਟ ਜਾਂਦਾ ਹੈ, ਉਦੋਂ ਇਹ ਮਨ ਕਹਾ = ਕਿਥੇ ਸਮਾਈ = ਸਮਾਉਂਦਾ ਹੈ ॥੪॥ ਤਾਂ ਅੱਗੋਂ ਉਹ ਵਿਸ਼ਈ ਪੁਰਸ਼ ਕਹਿਣ ਲੱਗਾ ਕਿ ਭਗਤ ਜੀ ਤੁਸੀਂ ਆਪ ਹੀ ਦੱਸਣਾ ਕਰੋ, ਤਾਂ ਕਬੀਰ ਜੀ ਕਹਿਣ ਲੱਗੇ :

**ਗੁਰ ਪਰਸਾਦੀ; ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ; ਇਨ ਹੀ ਹੈ ਜਾਨਾਂ ॥੫॥**

ਹੇ ਭਾਈ ! ਜਿਹੜੇ ਭਗਤ ਜੈ ਦੇਉ = ਜੈਦੇਵ ਜੀ ਅਤੇ ਨਾਮਾ = ਨਾਮਦੇਵ ਆਦਿਕ ਭਗਤ ਹਨ, ਇਨ੍ਹਾਂ ਨੂੰ ਗੁਰ = ਗੁਰਾਂ ਦੀ ਪਰਸਾਦੀ = ਕਿਰਪਾ ਕਰਕੇ ਭਗਤਿ = ਭਗਤੀ ਦਾ ਪ੍ਰੇਮਿ = ਪਿਆਰ ਪੈਦਾ ਹੋਇਆ ਹੈ, ਇਸ ਪ੍ਰੇਮਾ-ਭਗਤੀ ਦੁਆਰਾ ਮਨ ਦੀ ਮੱਤ ਛੱਡ ਕੇ, ਭਾਵ ਇਕਾਗਰ ਚਿੱਤ ਹੋ ਕੇ ਬ੍ਰਹਮ ਵਿਚ ਲੀਨ ਹੋਣਾ ਇਨ ਹੀ = ਇਨ੍ਹਾਂ ਨੇ ਹੀ ਜਾਨਾਂ = ਜਾਨਣਾ ਕੀਤਾ ਹੈ ॥੫॥

**ਇਸੁ ਮਨ ਕਉ; ਨਹੀ ਆਵਨ ਜਾਨਾ ॥**
**ਜਿਸ ਕਾ ਭਰਮੁ ਗਇਆ; ਤਿਨਿ ਸਾਚੁ ਪਛਾਨਾ ॥੬॥**

ਇਸੁ = ਇਹ ਜੋ ਮਨ = ਜੀਵ ਚੇਤਨ ਸਰੂਪ ਹੈ **ਵਾ:** ਮਨ = ਸ਼ਿਰੋਮਣੀ ਪਰਮਾਤਮਾ ਵਿਚ ਇਸ ਕਉ = ਨੂੰ ਆਵਨ ਜਾਨਾ = ਆਉਣਾ ਜਾਣਾ ਭਾਵ ਜੰਮਣਾ ਮਰਣਾ ਨਹੀਂ ਹੈ। ਜਿਸ ਕਾ = ਦਾ ਹਿਰਦੇ ਵਿੱਚੋਂ ਪੰਜ ਪ੍ਰਕਾਰ ਦਾ ਭਰਮੁ = ਸੰਸਾ ਗਇਆ = ਨਵਿਰਤ ਹੋ ਗਿਆ ਹੈ, ਤਿਨਿ = ਉਸ ਨੇ ਹੀ ਸਾਚੁ = ਸੱਚ ਸਰੂਪ ਨੂੰ ਪਛਾਨਾ = ਪਛਾਨਣਾ ਕੀਤਾ ਹੈ ॥੬॥

**ਇਸੁ ਮਨ ਕਉ; ਰੂਪੁ ਨ ਰੇਖਿਆ ਕਾਈ ॥**
**ਹੁਕਮੇ ਹੋਇਆ; ਹੁਕਮੁ ਬੂਝਿ ਸਮਾਈ ॥੭॥**

ਇਸ ਮਨ ਕਉ = ਦਾ ਕਾਈ = ਕੋਈ ਭੀ ਰੂਪੁ = ਅਕਾਰ ਤੇ ਰੇਖਿਆ = ਰੇਖਾ ਨ = ਨਹੀਂ ਹੈ। ਇਹ ਤਾਂ ਹੁਕਮੇ = ਹੁਕਮ ਦੁਆਰਾ ਹੀ ਸ੍ਰਿਸ਼ਟੀ ਦੇ ਰਚਣ ਵਾਸਤੇ ਪੈਦਾ ਹੋਇਆ ਹੈ ਤੇ ਗੁਰਾਂ ਦੁਆਰਾ ਹੁਕਮੁ = ਹੁਕਮ ਨੂੰ ਬੂਝਿ = ਬੁੱਝ ਕਰ ਕੇ ਸਾਰੇ ਜੋਤੀ ਸਰੂਪ ਸਮਝ ਕੇ ਉਸ ਪਰਮੇਸ਼ਰ ਵਿਚ ਹੀ ਸਮਾਈ = ਸਮਾ ਜਾਵੇਗਾ ॥੭॥

**ਇਸ ਮਨ ਕਾ; ਕੋਈ ਜਾਨੈ ਭੇਉ ॥ ਇਹ ਮਨਿ ਲੀਣ ਭਏ; ਸੁਖਦੇਉ ॥੮॥**

(ਦੂਸਰਾ ਪਾਠ **ਸੁਖ ਦੇਉ**)

ਇਸ ਮਨ ਦੇ ਅੰਦਰ ਹੀ ਸਾਰਾ ਸੰਸਾਰ ਹੈ ਅਤੇ ਉਸ ਸ਼ਿਰੋਮਣੀ ਪਰਮੇਸ਼ਰ ਦੀ ਜੋਤ ਹੈ, ਇਸ ਮਨ = ਅੰਤਸ਼ਕਰਣ ਕਾ = ਦਾ ਭੇਉ = ਭੇਦ ਜੇ ਕੋਈ ਜਾਨੈ = ਜਾਣ ਲਵੇ। ਤਦੋਂ ਇਹ ਮਨਿ ਇਕਾਗਰ ਹੋ ਕੇ ਗਿਆਨ ਦੁਆਰਾ ਬ੍ਰਹਮ ਵਿਚ ਲੀਣ = ਅਭੇਦ ਹੋ ਜਾਵੇਗਾ, ਮਿਲ ਜਾਵੇਗਾ। ਜਿਸ ਪ੍ਰਕਾਰ ਸੁਖਦੇਉ = ਸੁਖਦੇਵ ਰਿਸ਼ੀ ਆਦਿ ਦਾ ਮਨਿ = ਹਿਰਦੇ ਸ਼ਿਰੋਮਣੀ ਪਰਮੇਸ਼ਰ ਵਿਚ ਲੀਨ ਹੋ ਗਿਆ ਸੀ **ਵਾ:** ਤੇ (ਸੁਖ+ਦੇਉ) ਸੁੱਖ ਸਰੂਪ ਦਾ ਦੇਉ = ਪ੍ਰਕਾਸ਼ ਹੋ ਜਾਵੇਗਾ, ਸਰੂਪ ਦੀ ਸਿਖਿਆਤਤਾ ਹੋਵੇਗੀ ॥੮॥

**ਸਾਖੀ—ਸੁਖਦੇਵ ਮੁਨੀ ਦੀ :** ਸੁਖਦੇਵ ਰਿਸ਼ੀ ਬਿਆਸ ਦਾ ਪੁੱਤਰ ਸੀ ਤੇ ਇਹ ਬ੍ਰਾਹਮਣਪੁਣੇ ਦਾ ਹੰਕਾਰ ਕਰਦਾ ਸੀ। ਇਸ ਦੇ ਪਿਤਾ ਨੇ ਕਿਹਾ ਕਿ ਤੂੰ ਮੇਰਾ ਉਪਦੇਸ਼ ਤਾਂ ਮੰਨਦਾ ਨਹੀਂ ਹੈਂ, ਜਾਹ ਪਹਿਲਾਂ ਕਿਸੇ ਨੂੰ ਆਪਣਾ ਗੁਰੂ ਧਾਰਨ ਕਰ। ਤਾਂ ਇਹ ਰਾਜਾ ਜਨਕ ਜੀ ਦੇ ਪਾਸ ਉਪਦੇਸ਼ ਲੈਣ ਲਈ ਗਿਆ। ਰਾਜਾ ਜਨਕ ਉਸ ਸਮੇਂ ਜਗ ਕਰਾ ਰਿਹਾ ਸੀ। ਇਸ ਨੇ ਆਪਣੇ ਮਨ ਵਿਚ ਸੰਕਲਪ ਕੀਤਾ ਕਿ ਇਹ ਤਾਂ ਰਾਜ ਭਾਗ ਦੇ ਵਿਚ ਹੀ ਮਸਤ ਹੈ। ਮਹਿਲਾਂ ਵਿਚ ਤਾਂ ਸੋਨੇ ਦੇ ਥੰਮ੍ਹ ਗੱਡੇ ਹੋਏ ਹਨ, ਇਸ ਨੂੰ ਕਾਹਦਾ

ਗਿਆਨ ਹੋਵੇਗਾ। ਤਾਂ ਜਨਕ ਜੀ ਕਹਿੰਦੇ ਕਿ ਥਮਲੇ ਤਾਂ ਜ਼ਮੀਨ ਵਿਚ ਗੱਡੇ ਹੋਏ ਹਨ ਇਹ ਮੇਰੀ ਛਾਤੀ ਵਿਚ ਤਾਂ ਨਹੀਂ ਗੱਡੇ ਹੋਏ, ਤੈਨੂੰ ਇਹ ਸੰਕਲਪ ਕਿਉਂ ਫੁਰਿਆ। ਜਾਹ ਅਜੇ ਨਹੀਂ ਤੈਨੂੰ ਉਪਦੇਸ਼ ਦੇਣਾ, ਜਦ ਅਸੀਂ ਵਿਹਲੇ ਹੋਵਾਂਗੇ ਉਦੋਂ ਆਵੀਂ, ਫਿਰ ਦੁਬਾਰਾ ਗਿਆ ਤਾਂ ਰਾਜੇ ਜਨਕ ਨੇ ਕਿਹਾ ਕਿ ਪਹਿਲਾਂ ਤੈਨੂੰ ਪਰਖਾਂਗੇ ਕਿ ਤੂੰ ਉਪਦੇਸ਼ ਲੈਣ ਦੇ ਕਾਬਿਲ ਵੀ ਹੈਂ ਜਾਂ ਨਹੀਂ। ਰਾਜੇ ਨੇ ਕਿਹਾ ਕਿ ਇਕ ਥਾਲੀ ਵਿਚ ਤੇਲ ਭਰ ਕੇ ਲੈ ਜਾਹ ਤੇ ਸਾਡੀ ਪੁਰੀ ਦੇ ਦੁਆਲੇ ਚੱਕਰ ਕੱਢ ਕੇ ਆ, ਜੇਕਰ ਤੇਲ ਡੁੱਲ੍ਹ ਗਿਆ ਤਾਂ ਅਸੀਂ ਉਪਦੇਸ਼ ਨਹੀਂ ਦੇਣਾ। ਤਾਂ ਸੁਖਦੇਵ ਮੁਨੀ ਉਹ ਤੇਲ ਦੀ ਭਰੀ ਥਾਲੀ ਲੈ ਕੇ ਤੁਰ ਪਿਆ, ਉਥੋਂ ਰਾਜੇ ਜਨਕ ਨੇ ਪੁਰੀ ਦੇ ਚਾਰੇ ਪਾਸੇ ਤਮਾਸ਼ੇ ਬਣਾ ਦਿੱਤੇ, ਕਿਤੇ ਕੋਈ ਕੁਸ਼ਤੀ ਲੜ ਰਹੇ ਹਨ, ਕਿਤੇ ਨਟ ਆਦਿਕ ਖੇਡ ਰਹੇ ਹਨ, ਕਿਤੇ ਵੇਸ਼ਵਾ ਦਾ ਬਜ਼ਾਰ ਆਦਿਕ ਕੌਤਕ ਵਰਤਾ ਦਿੱਤਾ, ਪ੍ਰੰਤੂ ਸੁਖਦੇਵ ਮੁਨੀ ਨੇ ਤੇਲ ਦੇ ਉੱਪਰੋਂ ਨਿਗ੍ਹਾ ਨਾ ਚੁੱਕੀ। ਸੋਚਦਾ ਹੈ ਕਿ ਜੇਕਰ ਤੇਲ ਡੁਲ੍ਹ ਗਿਆ ਤਾਂ ਰਾਜੇ ਜਨਕ ਨੇ ਉਪਦੇਸ਼ ਨਹੀਂ ਦੇਣਾ। ਸੋ ਇਹ ਥਾਲੀ ਬਚਾ ਕੇ ਰਾਜੇ ਜਨਕ ਦੇ ਪਾਸ ਆ ਗਿਆ ਤੇ ਕਹਿੰਦਾ ਕਿ ਮਹਾਰਾਜ ਇਹ ਲਉ ਤੇਲ ਦੀ ਥਾਲੀ, ਰਾਜੇ ਨੇ ਕਿਹਾ ਕਿ ਤੇਲ ਡੁੱਲ੍ਹਿਆ ਤਾਂ ਨਹੀਂ, ਕਹਿੰਦਾ ਨਹੀਂ ਮਹਾਰਾਜ ਜੀ। ਫਿਰ ਰਾਜੇ ਨੇ ਕਿਹਾ ਕਿ ਤੇਰੇ ਦੁਆਲੇ ਕੀ ਹੁੰਦਾ ਸੀ, ਕਹਿੰਦਾ ਮਹਾਰਾਜ ਰੰਗ ਤਮਾਸ਼ੇ ਆਦਿਕ ਹੋ ਰਹੇ ਸੀ, ਉਹ ਨਹੀਂ ਵੇਖੇ, ਕਹਿੰਦਾ ਜੇਕਰ ਵੇਖਦਾ ਤਾਂ ਤੇਲ ਵੱਲੋਂ ਧਿਆਨ ਹਟ ਜਾਣਾ ਸੀ ਤੇ ਤੇਲ ਨੇ ਡੁੱਲ੍ਹ ਜਾਣਾ ਸੀ। ਤਾਂ ਰਾਜੇ ਨੇ ਕਿਹਾ ਕਿ ਐਸੇ ਪ੍ਰਕਾਰ ਅਸੀਂ ਦੁਨੀਆਂ ਦੇ ਰਾਗ ਰੰਗ ਵਿਚ ਰਹਿੰਦੇ ਹੋਏ ਵੀ ਨਿਰਲੇਪ ਰਹਿੰਦੇ ਹਾਂ ਤਾਂ ਇਹ ਪੈਰੀਂ ਪੈ ਗਿਆ। ਰਾਜੇ ਨੇ ਕਿਹਾ ਕਿ ਅਜੇ ਮੇਰੇ ਘਰ ਮਹਿਮਾਨ, ਰਿਸ਼ੀ ਮੁਨੀ ਆਦਿਕ ਆਏ ਹਨ, ਉਨ੍ਹਾਂ ਨੂੰ ਭੋਜਨ ਖੁਆਉਣ ਤੋਂ ਬਾਅਦ ਤੈਨੂੰ ਉਪਦੇਸ਼ ਦੇਵਾਂਗੇ ਤੇ ਤੂੰ ਉਤਨਾ ਚਿਰ ਇਥੇ ਬਾਹਰ ਇਕ ਕਿਨਾਰੇ ਖੜਾ ਰਹਿ।

ਤਾਂ ਇਹ ਹੁਕਮ ਮੰਨ ਕੇ ਖੜਾ ਰਿਹਾ ਤੇ ਇਸ ਦੇ ਉੱਪਰ ਹੀ ਜੂਠੀਆਂ ਪੱਤਲਾਂ ਡਿੱਗਦੀਆਂ ਰਹੀਆਂ ਤੇ ਇਹ ਪੱਤਲਾਂ ਦੇ ਹੇਠਾਂ ਹੀ ਦੱਬਿਆ ਗਿਆ। ਪਰ ਮਨ ਨੂੰ ਖਿਨ ਭਰ ਵੀ ਡੋਲਾਇਆ ਨਹੀਂ। ਜੈਸਾ ਕਿ :

**ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥** *(ਅੰਗ ੧੩੦੯)*

ਰਾਜੇ ਨੇ ਆਣ ਕੇ ਪੁੱਛਿਆ ਕਿ ਇਥੇ ਇਕ ਸੁਖਦੇਉ ਮੁਨੀ ਖੜਾ ਸੀ, ਕਹਿੰਦੇ ਜੀ ਉਹ ਤਾਂ ਇਨ੍ਹਾਂ ਦੇ ਵਿਚ ਹੀ ਦੱਬਿਆ ਗਿਆ। ਤਾਂ ਰਾਜੇ ਨੇ ਉਸ ਨੂੰ ਕਢਵਾ ਕੇ ਉਸ ਦਾ ਇਸ਼ਨਾਨ ਕਰਾਇਆ। ਉਸ ਦੇ ਅੰਦਰੋਂ ਹੁਣ ਬ੍ਰਾਹਮਣਪੁਣੇ ਦਾ ਹੰਕਾਰ ਮਿਟ ਚੁੱਕਾ ਸੀ ਤੇ ਇਸ ਦਾ ਮਨ ਇਕਾਗਰ ਹੋ ਚੁੱਕਾ ਸੀ। ਉਸ ਵੇਲੇ ਰਾਜੇ ਜਨਕ ਨੇ ਇਸ ਨੂੰ ਉਪਦੇਸ਼ ਦਿੱਤਾ ਸੀ। ਇਸ ਪ੍ਰਕਾਰ ਸੁਖਦੇਵ ਮੁਨੀ ਵੀ ਪਰਮੇਸ਼ਰ ਦੇ ਰੰਗ ਵਿਚ ਮਨ ਕਰਕੇ ਲੀਨ ਹੋ ਗਿਆ ਸੀ।

## ਜੀਉ ਏਕੁ; ਅਰੁ ਸਗਲ ਸਰੀਰਾ ॥
## ਇਸੁ ਮਨ ਕਉ; ਰਵਿ ਰਹੇ ਕਬੀਰਾ ॥੯॥੧॥੩੬॥

ਹੇ ਭਾਈ ! ਅਰੁ = ਔਰ ਸਗਲ = ਸਾਰੇ ਸਰੀਰਾ = ਦੇਹਾਂ ਵਿਚ ਜੀਉ = ਜੀਵ ਚੇਤਨ ਏਕੁ = ਇੱਕੋ ਹੀ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸੁ = ਇਸ ਨੂੰ ਅਸੀਂ ਮਨ ਕਹਿੰਦੇ ਹਾਂ ਤੇ ਇਸ ਦੇ ਕਉ = ਤਾਈਂ ਹੀ ਅਸੀਂ ਰਵਿ = ਉਚਾਰਣ ਕਰ ਰਹੇ ਹਾਂ। ਭਾਵ ਜਿਵੇਂ ਸੂਰਜ ਇਕ ਹੁੰਦਾ ਹੈ ਤੇ ਉਸ ਦਾ ਪ੍ਰਤੀਬਿੰਬ ਲੱਖਾਂ ਪਾਣੀ ਨਾਲ ਭਰੇ ਘੜਿਆਂ ਵਿਚ ਪੈਣ ਕਰਕੇ, ਲੱਖਾਂ, ਸੂਰਜ ਦਿਸਦੇ ਹਨ। ਇਸੇ ਪ੍ਰਕਾਰ ਦੇਹਾਂ ਰੂਪੀ ਘੜਿਆਂ ਵਿਚ ਪਾਣੀ ਰੂਪੀ ਅੰਤਸ਼ਕਰਣਾਂ ਵਿਚ ਸੂਰਜ ਦੀ ਨਿਆਈਂ ਇਕ ਹੀ ਬ੍ਰਹਮ ਦਾ ਪ੍ਰਤੀਬਿੰਬ (ਅਭਾਸ) ਪੈ ਰਿਹਾ ਹੈ, ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਉਸ ਮਨ = ਸ਼ਿਰੋਮਣੀ ਪਰਮਾਤਮਾ ਨੂੰ ਅਸੀਂ ਉਚਾਰਨ ਕਰ ਰਹੇ ਹਾਂ ॥੯॥੧॥੩੬॥

# ਗਉੜੀ ਗੁਆਰੇਰੀ ॥

## ਅਹਿਨਿਸਿ; ਏਕ ਨਾਮ ਜੋ ਜਾਗੇ ॥ ਕੇਤਕ ਸਿਧ ਭਏ; ਲਿਵ ਲਾਗੇ ॥੧॥ਰਹਾਉ॥

ਹੇ ਭਾਈ! ਜਿਨ੍ਹਾਂ ਦੀ ਅਵਿਦਿਆ ਦੀ ਨੀਂਦ ਹਟ ਗਈ ਹੈ, ਉਹ ਜੋ = ਜਿਹੜੇ ਅਹਿਨਿਸਿ = ਰਾਤ ਦਿਨ ਏਕ = ਅਦ੍ਵੈਤ ਸਰੂਪ ਪਰਮੇਸ਼ਰ ਦੇ ਨਾਮ ਵਿਚ ਜਾਗੇ = ਜਾਗਦੇ ਹਨ। ਉਹ ਲਿਵ = ਬਿਰਤੀ ਦੇ ਲਾਗੇ = ਲੱਗ ਜਾਣ ਕਰ ਕੇ ਕੇਤਕ = ਕਿਤਨੇ ਹੀ ਸਿਧ = ਸਿੱਧੀਆਂ ਆਦਿ ਦੇ ਮਾਲਕ ਭਏ = ਹੋ ਗਏ **ਵਾ:** ਸਿਧ = ਮੁਕਤੀ ਨੂੰ ਪ੍ਰਾਪਤ ਭਏ = ਹੋਏ ਹਨ ॥੧॥ਰਹਾਉ॥

## ਸਾਧਕ ਸਿਧ; ਸਗਲ ਮੁਨਿ ਹਾਰੇ ॥ ਏਕ ਨਾਮ; ਕਲਿਪਤਰ ਤਾਰੇ ॥੧॥

(**ਕਲਿਪ-ਤਰ** ਬੋਲੋ)

ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾਂ ਸਾਧਕ = ਸਾਧਨਾ ਕਰਨ ਵਾਲੇ ਆਪਣੇ ਸਾਧਕਪੁਣੇ ਦਾ ਹੰਕਾਰ ਕਰਨ ਵਾਲੇ ਸਿਧ = ਸਿਧੀਆਂ ਦੇ ਬਲ ਕਰਕੇ ਸਗਲ = ਸਾਰੇ ਮੁਨਿ = ਮੁਨੀ ਜਨ, ਆਪਣੇ ਜ਼ੋਰ ਵੱਲੋਂ ਹਾਰੇ = ਹਾਰ ਚੁੱਕੇ ਹਨ। ਪ੍ਰੰਤੂ ਇਕ ਪਰਮੇਸ਼ਰ ਦਾ ਨਾਮ ਹੀ ਕਲਿਪਤਰ = ਕਲਪ ਬ੍ਰਿਛ ਦੀ ਨਿਆਈਂ ਸਭ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ ਅਤੇ ਜਹਾਜ਼ ਦੀ ਨਿਆਈਂ ਹੋ ਕੇ ਤਾਰੇ = ਤਾਰਨ ਵਾਲਾ ਹੈ **ਵਾ:** (ਕਲਿ+ਪਤਰ) ਉੱਚੇ ਸਰੂਪ ਵਿਚ ਚੜ੍ਹਾਉਣ ਦੀ ਨਿਆਈਂ ਕਲਿ = ਸੁੰਦਰ ਪਤਰ = ਵਿਮਾਨ ਦੀ ਨਿਆਈਂ ਹੈ ॥੧॥ (ਪਾਠ "ਕਲਿਪ-ਤਰ" ਹੀ ਕਰਨਾ ਹੈ)

## ਜੋ ਹਰਿ ਹਰੇ; ਸੁ ਹੋਹਿ ਨ ਆਨਾ ॥
## ਕਹਿ ਕਬੀਰ; ਰਾਮ ਨਾਮ ਪਛਾਨਾ ॥੨॥੩੭॥

ਜੋ = ਜਿਹੜੇ ਹਰਿ = ਹਰੀ ਦੇ ਨਾਮ ਕਰ ਕੇ ਹਰੇ = ਹਰੇ ਭਰੇ ਹੋਏ ਹਨ **ਵਾ:** ਜੋ ਹਰਿ = ਪਰਮੇਸ਼ਰ ਦੇ ਨਾਮ ਕਰ ਕੇ ਹਰੇ = ਹਰੀ ਦਾ ਸਰੂਪ ਹੀ ਹੋ ਗਏ ਹਨ, ਸੁ = ਉਹ ਆਨਾ = ਦ੍ਵੈਤ ਰੂਪ ਪ੍ਰਪੰਚ ਵਿਚ ਜੰਮਣ ਮਰਣ ਵਾਲੇ ਜੀਵ ਭਾਵ ਨੂੰ ਪ੍ਰਾਪਤ ਨ = ਨਹੀਂ ਹੋਹਿ = ਹੁੰਦੇ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਅਸੀਂ ਰਾਮ = ਪਰਮੇਸ਼ਰ ਦੇ ਨਾਮ ਨੂੰ ਪਛਾਨਾ = ਸਿਆਨਣਾ ਕੀਤਾ ਹੈ ॥੨॥੩੭॥

# ਗਉੜੀ ਭੀ ਸੋਰਠਿ ਭੀ ॥

ਇਹ ਸ਼ਬਦ ਗਉੜੀ ਰਾਗਣੀ ਵੀ ਅਤੇ ਨਾਲ ਸੋਰਠਿ ਰਾਗਣੀ ਦੋਹਾਂ ਨੂੰ ਮੇਲ ਕਰ ਕੇ ਇਕੱਠਾ ਹੀ ਉਚਾਰਨ ਕਰਦੇ ਹਨ, ਭਾਵ ਇਹ ਸ਼ਬਦ ਗਉੜੀ ਰਾਗ ਵਿਚ ਭੀ ਗਾਇਆ ਜਾਂਦਾ ਹੈ ਅਤੇ ਸੋਰਠਿ ਰਾਗ ਵਿਚ ਵੀ ਗਾਇਆ ਜਾਂਦਾ ਹੈ।

**ਉਥਾਨਕਾ :** ਕਾਂਸ਼ੀ ਵਿਚ ਭਗਤ ਕਬੀਰ ਜੀ ਦਾ ਕੋਈ ਇਕ ਸੇਵਕ ਸੀ, ਉਹ ਭਗਤ ਜੀ ਨਾਲ ਮਿਲ ਕੇ ਪ੍ਰਭੂ ਦੀ ਭਗਤੀ ਕਰਿਆ ਕਰਦਾ ਸੀ। ਪ੍ਰਾਲਬਧ ਅਨੁਸਾਰ ਉਹ ਕੁਝ ਗ਼ਰੀਬ ਹੋ ਗਿਆ, ਤਾਂ ਉਸ ਨੇ ਪਰਮੇਸ਼ਰ ਦੀ ਭਗਤੀ ਕਰਨੀ ਛੱਡ ਦਿੱਤੀ। ਕਿਸੇ ਨੇ ਕਿਹਾ ਕਿ ਤੂੰ ਸ਼ਿਵਜੀ ਦੀ ਉਪਾਸ਼ਨਾ ਕਰਿਆ ਕਰ, ਤੈਨੂੰ ਸਾਰੇ ਪਦਾਰਥ ਪ੍ਰਾਪਤ ਹੋ ਜਾਣਗੇ। ਤਾਂ ਫਿਰ ਉਹ ਸ਼ਿਵਜੀ ਦਾ ਉਪਾਸ਼ਕ ਹੋ ਗਿਆ ਤੇ ਪ੍ਰਾਲਬਧ ਅਨੁਸਾਰ ਕੁਝ ਪਦਾਰਥ ਆ ਕੇ ਪ੍ਰਾਪਤ ਹੋ ਗਏ। ਫਿਰ ਇਕ ਦਿਨ ਉਹ ਭਗਤ ਕਬੀਰ ਜੀ ਦੇ ਪਾਸ ਗਿਆ ਤੇ ਕਹਿਣ ਲੱਗਾ ਕਿ ਭਗਤ ਜੀ ਮੈਂ ਹੁਣ ਪਰਮੇਸ਼ਰ ਦੀ ਭਗਤੀ ਛੱਡ ਦਿੱਤੀ ਹੈ ਤੇ ਸ਼ਿਵਾ ਦੀ ਉਪਾਸ਼ਨਾ ਕਰਦਾ ਹਾਂ, ਜਿਸ ਕਰਕੇ ਮੈਨੂੰ ਬਹੁਤ ਸਾਰੇ ਪਦਾਰਥ ਵੀ ਪ੍ਰਾਪਤ ਹੋਏ ਹਨ, ਇਹ ਸੁਣ ਕਰਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਰੇ ਜੀਅ ਨਿਲਜ; ਲਾਜ ਤੁੋਹਿ ਨਾਹੀ ॥**
**ਹਰਿ ਤਜਿ; ਕਤ ਕਾਹੂ ਕੇ ਜਾਂਹੀ ॥੧॥ਰਹਾਉ॥**

(**ਨਿੱਲਜ** ਬੋਲੋ)

ਰੇ = ਹੇ ਨਿਲਜ = ਲੱਜਿਆ ਤੋਂ ਰਹਿਤ ਜੀਅ = ਜੀਵ **ਵਾ:** ਹੇ ਜੀਵ ਤੂੰ ਬੜਾ ਨਿਲਜ = ਸ਼ਰਮ ਤੋਂ ਰਹਿਤ ਹੈਂ, ਤੁੋਹਿ = ਤੈਨੂੰ ਲਾਜ = ਸ਼ਰਮ ਨਾਹੀ = ਨਹੀਂ ਆਉਂਦੀ, ਜੋ ਉਸ ਪਰਮੇਸ਼ਰ ਨੂੰ ਛੱਡ ਦਿੱਤਾ ਹੈ। ਹਰਿ = ਪਰਮੇਸ਼ਰ ਅਕਾਲ ਪੁਰਖ ਨੂੰ ਤਜਿ = ਤਿਆਗ ਕੇ ਕਤ = ਕਿਸ ਵਾਸਤੇ ਕਾਹੂ = ਕਿਸੇ ਦੇਵੀ ਦੇਵਤੇ ਦੀ ਉਪਾਸ਼ਨਾ ਕਰਨ ਲਈ ਜਾਂਹੀ = ਜਾਂਦਾ ਹੈਂ ॥੧॥ਰਹਾਉ॥

**ਜਾ ਕੋ ਠਾਕੁਰੁ; ਊਚਾ ਹੋਈ ॥ ਸੋ ਜਨੁ; ਪਰ ਘਰ ਜਾਤ ਨ ਸੋਹੀ ॥੧॥**

ਹੇ ਭਾਈ! ਜਾ ਕੋ = ਜਿਸ ਦਾ ਠਾਕੁਰੁ = ਮਾਲਕ ਸਭ ਤੋਂ ਊਚਾ = ਉੱਚਾ ਹੋਈ = ਹੋਵੇ। ਸੋ = ਉਹ ਜਨੁ = ਪੁਰਸ਼ ਪਰ = ਪਰਾਏ ਘਰ = ਘਰਾਂ ਵਿਚ ਭਾਵ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਲਈ ਜਾਤ = ਜਾਂਦਾ ਨ ਸੋਹੀ = ਸੋਭਦਾ ਨਹੀਂ ਹੈ ॥੧॥

**ਸੋ ਸਾਹਿਬੁ; ਰਹਿਆ ਭਰਪੂਰਿ ॥ ਸਦਾ ਸੰਗਿ; ਨਾਹੀ ਹਰਿ ਦੂਰਿ ॥੨॥**

ਸੋ = ਉਹ ਸਾਹਿਬੁ = ਮਾਲਕ ਅਕਾਲ ਪੁਰਖ ਤਾਂ ਸਭ ਥਾਈਂ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ। ਫਿਰ ਉਹ ਸਦਾ = ਹਮੇਸ਼ਾ ਆਪਣੇ ਸੰਗਿ = ਸਾਥ ਹੈ ਅਤੇ ਉਹ ਹਰਿ = ਪਰਮੇਸ਼ਰ ਆਪਣੇ ਤੋਂ ਕਦਾਚਿਤ ਭੀ ਦੂਰਿ = ਦੂਰ ਨਾਹੀ = ਨਹੀਂ ਹੈ ॥੨॥

**ਕਵਲਾ; ਚਰਨ ਸਰਨ ਹੈ ਜਾ ਕੇ ॥**
**ਕਹੁ ਜਨ; ਕਾ ਨਾਹੀ ਘਰ ਤਾ ਕੇ ॥੩॥**

ਹੇ ਭਾਈ! ਜਾ = ਜਿਸ ਪਰਮੇਸ਼ਰ ਕੇ = ਦੇ ਚਰਨ = ਚਰਣ ਕਮਲਾਂ ਦੀ ਸਰਨ = ਓਟ, ਪਨਾਹ ਵਿਚ ਸਦਾ ਕਵਲਾ = ਲਛਮੀ, ਮਾਇਆ ਬੈਠੀ ਦਾਸੀ ਹੋ ਕੇ ਰਹਿੰਦੀ ਹੈ। ਹੇ ਜਨ = ਪੁਰਸ਼ਾ! ਫਿਰ ਕਹੁ = ਕਹਿਣਾ ਕਰ ਕਿ ਤਾ = ਉਸ ਪਰਮੇਸ਼ਰ ਕੇ = ਦੇ ਘਰ = ਗ੍ਰਿਹਿ ਵਿਚ ਕਾ ਨਾਹੀ = ਕੀ ਨਹੀਂ ਹੈ? ਭਾਵ ਸਭ ਧਰਮ, ਅਰਥ, ਕਾਮ, ਮੋਖ ਆਦਿਕ ਪਦਾਰਥ ਉਸ ਦੇ ਚਰਣਾਂ ਵਿਚ ਹੀ ਹਨ ॥੩॥

**ਸਭੁ ਕੋਊ ਕਹੈ; ਜਾਸੁ ਕੀ ਬਾਤਾ ॥**
**ਸੋ ਸੰਮ੍ਰਥੁ; ਨਿਜ ਪਤਿ ਹੈ ਦਾਤਾ ॥੪॥**

ਜਾਸੁ = ਜਿਸ ਪਰਮੇਸ਼ਰ ਦੇ ਜਸ ਕੀ = ਦੀਆਂ ਬਾਤਾ = ਗੱਲਾਂ ਨੂੰ ਸਾਰੇ ਵੇਦ, ਸ਼ਾਸਤਰ, ਰਿਖੀ, ਮੁਨੀ, ਪੈਗ਼ੰਬਰ, ਦੇਵਤੇ ਆਦਿਕ ਸਭੁ = ਕੋਊ = ਸਾਰੇ ਕੋਈ ਕਹੈ = ਕਹਿੰਦੇ ਹਨ। ਹੇ ਭਾਈ! ਸੋ = ਉਹ ਪਰਮੇਸ਼ਰ ਸੰਮ੍ਰਥੁ = ਸਰਬ ਸ਼ਕਤੀਮਾਨ ਹੈ ਤੇ ਫਿਰ ਨਿਜ = ਆਪ ਹੀ ਸਾਰਿਆਂ ਦਾ ਪਤਿ = ਪਤੀ ਹੈ ਅਤੇ ਸਭਨਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਹੈ ॥੪॥

**ਕਹੈ ਕਬੀਰੁ; ਪੂਰਨ ਜਗ ਸੋਈ ॥ ਜਾ ਕੇ ਹਿਰਦੈ; ਅਵਰੁ ਨ ਹੋਈ ॥੫॥੩੮॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਹ ਪੁਰਖ ਜਗ = ਸੰਸਾਰ ਦੇ ਵਿਚ

ਪੂਰਨੁ = ਪੂਰੇ ਹਨ। ਜਾ = ਜਿਨ੍ਹਾਂ ਕੈ = ਦੇ ਹਿਰਦੈ = ਅੰਤਸ਼ਕਰਣ ਵਿਚ ਇਕ ਪਰਮੇਸ਼ਰ ਦੀ ਓਟ ਤੋਂ ਬਿਨਾਂ ਅਵਰੁ = ਹੋਰ ਕਿਸੇ ਦੀ ਪੂਜਾ ਆਦਿਕ ਨ = ਨਹੀਂ ਹੋਈ = ਹੁੰਦੀ ॥੫॥੩੮॥

**ਉਥਾਨਕਾ :** ਭਗਤ ਕਬੀਰ ਜੀ ਦੇ ਘਰ ਦੇ ਪਾਸ ਹੀ ਇਕ ਪਰਿਵਾਰ ਵਿੱਚੋਂ ਉਨ੍ਹਾਂ ਦਾ ਬੱਚਾ ਗੁਜ਼ਰ ਗਿਆ, ਜਿਸ ਕਰਕੇ ਉਸ ਮੋਏ ਹੋਏ ਬੱਚੇ ਦਾ ਪਿਤਾ ਮੋਹ ਕਰਕੇ ਬਹੁਤ ਹੀ ਵਿਰਲਾਪ ਕਰ ਰਿਹਾ ਸੀ, ਕਿਸੇ ਦੇ ਕਹਿਣ ਤੋਂ ਵੀ ਚੁੱਪ ਨਾ ਕਰੇ, ਤਾਂ ਅਖ਼ੀਰ ਲੋਕਾਂ ਨੇ ਭਗਤ ਕਬੀਰ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਕਬੀਰ ਜੀ ਆਪ ਹੀ ਕਿਰਪਾ ਕਰੋ। ਤਾਂ ਭਗਤ ਕਬੀਰ ਜੀ ਇਹ ਵੈਰਾਗਮਈ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

**[ਅੰਗ ੩੩੧]**

## ਕਉਨੁ ਕੋ, ਪੂਤੁ; ਪਿਤਾ ਕੋ, ਕਾ ਕੋ ॥
## ਕਉਨੁ ਮਰੈ; ਕੋ ਦੇਇ ਸੰਤਾਪੋ ॥੧॥

ਹੇ ਭਾਈ ! ਕਉਨੁ = ਕਿਹੜਾ ਕੋ = ਕਿਸੇ ਦਾ ਪੂਤੁ = ਪੁੱਤਰ ਹੈ ਕੋ = ਕੌਣ ਕੋ = ਕਿਸੇ ਕਾ = ਦਾ ਕੋਈ ਪਿਤਾ = ਬਾਪ ਹੈ। ਅਤੇ ਕਉਨੁ = ਕਿਹੜਾ ਮਰੈ = ਮਰਦਾ ਹੈ, ਕੋ = ਕਿਹੜਾ ਸੰਤਾਪੋ = ਭਲੀ ਪ੍ਰਕਾਰ ਦੁਖ ਦੇਇ = ਦਿੰਦਾ ਹੈ, ਭਾਵ ਸਾਰੇ ਪ੍ਰਾਲਬਧ ਅਨੁਸਾਰ ਹੀ ਇਕੱਠੇ ਹੋਏ ਹਨ ਅਤੇ ਮੋਹ ਦਾ ਹੀ ਸਾਰਿਆਂ ਨੂੰ ਦੁਖ ਚਿੰਬੜਿਆ ਹੋਇਆ ਹੈ ॥੧॥

## ਹਰਿ ਠਗ; ਜਗ ਕਉ ਠਗਉਰੀ ਲਾਈ ॥
## ਹਰਿ ਕੇ ਬਿਓਗ; ਕੈਸੇ ਜੀਅਉ ਮੇਰੀ ਮਾਈ ॥੧॥ਰਹਾਉ॥

ਮਾਇਆ ਦੀ ਸ਼ਕਤੀ ਕਰਕੇ ਠਗ = ਠੱਗਣ ਵਾਲੇ ਹਰਿ = ਪਰਮੇਸ਼ਰ ਨੇ ਸਾਰੇ ਜਗ = ਜਗਤ ਕਉ = ਨੂੰ ਮਾਇਆ ਦੀ ਮੋਹ ਰੂਪੀ ਠਗਉਰੀ = ਠੱਗ ਬੂਟੀ ਲਾਈ = ਲਾ ਛੱਡੀ ਹੈ। ਹੇ ਮੇਰੀ ਮਾਈ = ਮੇਰੇ ਮਾਤਾ ਪਿਤਾ ਰੂਪ ਸੰਤ ਜਨੋਂ ! ਹਰਿ = ਪਰਮੇਸ਼ਰ ਕੇ = ਦੇ ਬਿਓਗ = ਵਿਛੋੜੇ ਕਰਕੇ ਮੈਥੋਂ ਕੈਸੇ = ਕਿਸ ਪ੍ਰਕਾਰ ਜੀਅਉ = ਜੀਵਿਆ ਜਾਵੇ, ਭਾਵ ਪਰਮੇਸ਼ਰ ਨਾਲ ਪ੍ਰੇਮ ਪਾ ਕੇ ਹੁਣ ਸਾਥੋਂ ਉਸ ਤੋਂ ਬਗ਼ੈਰ ਜੀਵਿਆ ਨਹੀਂ ਜਾਂਦਾ ॥੧॥ਰਹਾਉ॥

## ਕਉਨ ਕੋ ਪੁਰਖੁ; ਕਉਨ ਕੀ ਨਾਰੀ ॥
## ਇਆ ਤਤ; ਲੇਹੁ ਸਰੀਰ ਬਿਚਾਰੀ ॥੨॥

ਹੇ ਜੀਵ ! ਨਿਸਚੇ ਕਰ ਕਿ ਕਉਨ = ਕਿਹੜਾ ਕੋ = ਕਿਸੇ ਦਾ ਪੁਰਖੁ = ਪਤੀ ਹੈ ਅਤੇ ਕਉਨ = ਕਿਹੜੀ ਕਿਸੇ ਕੀ = ਦੀ ਨਾਰੀ = ਇਸਤਰੀ ਹੈ। ਇਆ = ਇਸ ਤਤ = ਸਿਧਾਂਤ **ਵਾ:** ਯਥਾਰਥ ਬਾਤ ਨੂੰ ਆਪਣੇ ਸਰੀਰ = ਤਨ ਵਿਚ ਬਿਚਾਰੀ = ਵਿਚਾਰ ਲੇਹੁ = ਲੈਣਾ ਕਰੋ ॥੨॥

## ਕਹਿ ਕਬੀਰ; ਠਗ ਸਿਉ ਮਨੁ ਮਾਨਿਆ ॥
## ਗਈ ਠਗਉਰੀ; ਠਗੁ ਪਹਿਚਾਨਿਆ ॥੩॥੩੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪਰਮੇਸ਼ਰ ਨੇ ਮਾਇਆ ਰੂਪੀ ਠੱਗ ਬੂਟੀ ਪਾਈ ਹੈ, ਉਸ ਪਰਮੇਸ਼ਰ ਰੂਪ ਠੱਗ ਦੇ ਸਿਉ = ਸਾਥ ਸਾਡਾ ਮਨੁ = ਹਿਰਦਾ ਮਾਨਿਆ = ਮੰਨ ਗਿਆ ਹੈ। ਜਦ ਸਾਡੇ

ਅੰਦਰੋਂ ਮਾਇਆ ਦੇ ਮੋਹ ਰੂਪੀ ਠਗਉਰੀ = ਠੱਗਬੂਟੀ ਗਈ = ਚਲੀ ਗਈ ਹੈ ਅਤੇ ਤਦ ਤੋਂ ਅਸੀਂ ਉਸ ਪਰਮੇਸ਼ਰ ਰੂਪ ਠੱਗ ਨੂੰ ਪਹਿਚਾਨਿਆ = ਪਛਾਣ ਲਿਆ ਹੈ, ਸਮਝ ਲਿਆ ਹੈ ॥੩॥੩੯॥

## ਦੂਸਰਾ ਅਰਥ

ਪ੍ਰਸ਼ਨਾਂ-ਉੱਤਰਾਂ ਰਾਹੀਂ ਫ਼ੁਰਮਾਉਂਦੇ ਹਨ :

**ਕਉਨੁ ਕੋ ਪੂਤੁ ਪਿਤਾ ਕੋ ਕਾ ਕੋ ॥ ਕਉਨੁ ਮਰੈ ਕੋ ਦੇਇ ਸੰਤਾਪੋ ॥੧॥**

***ਪ੍ਰਸ਼ਨ :*** *ਹੇ ਮਹਾਰਾਜ ! ਦੁਨੀਆਂ ਵਿਚ ਕਉਨੁ ਕੋ = ਕਿਹੜਾ ਕਿਹੜਾ ਪੂਤੁ = ਪਵਿੱਤਰ ਹੈ ?*

***ਉੱਤਰ :*** ਹੇ ਭਾਈ ! ਜਿਹੜਾ ਸਭਨਾਂ ਦਾ ਪਿਤਾ = ਬਾਪ, ਪਰਮੇਸ਼ਰ ਹੈ, ਜਿਸ ਨੂੰ ਉਸ ਦੇ ਮਿਲਣ ਦੀ ਕਾਕੋ = ਕਾਂਖਾ ਭਾਵ ਇੱਛਾ ਲੱਗੀ ਹੋਈ ਹੈ, ਉਹੋ ਕੋ ਕੋ = ਕੋਈ ਕੋਈ ਹੀ ਪਵਿੱਤਰ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ! ਮਰੈ = ਮਰਦਾ ਕਉਨੁ = ਕਿਹੜਾ ਹੈ ?*

***ਉੱਤਰ :*** ਜਿਹੜਾ ਕੋ = ਕਿਸੇ ਨੂੰ ਸੰਤਾਪੈ = ਦੁਖ ਦੇਇ = ਦਿੰਦਾ ਹੈ, ਉਹੋ ਜੰਮਦਾ ਮਰਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਤੁਸੀਂ ਹਰੀ ਨੂੰ ਠੱਗ ਕਿਉਂ ਕਿਹਾ ਹੈ ?*

***ਉੱਤਰ :***

**ਹਰਿ ਠਗ ਜਗ ਕਉ ਠਗਉਰੀ ਲਾਈ ॥ ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ ॥੧॥ਰਹਾਉ॥**

ਹੇ ਭਾਈ ! ਉਸ ਨੇ ਜਗ = ਜਗਤ ਕਉ = ਨੂੰ ਮਾਇਆ ਦੇ ਮੋਹ ਰੂਪੀ ਠਗਉਰੀ = ਠੱਗਬੂਟੀ ਲਾਈ = ਲਾ ਦਿੱਤੀ ਹੈ, ਜੀਵ ਲੁੱਟੇ ਜਾ ਰਹੇ ਹਨ, ਫਿਰ ਉਸ ਹਰਿ = ਪਰਮੇਸ਼ਰ ਨੂੰ ਠੱਗ = ਠੱਗੀ ਕਰਨ ਵਾਲਾ ਨਾ ਕਹੀਏ ਤਾਂ ਹੋਰ ਕੀ ਕਹੀਏ ?

***ਪ੍ਰਸ਼ਨ :*** *ਹੇ ਮਹਾਰਾਜ ! ਪਰਮੇਸ਼ਰ ਕੇ = ਦੇ ਨਾਲੋਂ ਬਿਓਗ = ਵਿਛੋੜਾ ਕੈਸੇ = ਕਿਵੇਂ ਹੋ ਗਿਆ ਹੈ ?*

***ਉੱਤਰ :*** ਹੇ ਭਾਈ ! ਇਹ ਮਾਈ = ਮਾਇਆ ਈਸ਼ਰ ਦੀ ਸੀ, ਪ੍ਰੰਤੂ ਜੀਅਉ = ਜੀਵਾਂ ਨੇ ਮੇਰੀ = ਆਪਣੀ ਸਮਝ ਲਈ ਹੈ, ਇਸ ਕਰਕੇ ਹਰੀ ਨਾਲੋਂ ਵਿਛੜ ਚੁੱਕੇ ਹਨ ॥੧॥ਰਹਾਉ॥

**ਕਉਨ ਕੋ ਪੁਰਖੁ ਕਉਨ ਕੀ ਨਾਰੀ ॥ ਇਆ ਤਤ ਲੇਹੁ ਸਰੀਰ ਬਿਚਾਰੀ ॥੨॥**

***ਪ੍ਰਸ਼ਨ :*** *ਹੇ ਮਹਾਰਾਜ ! ਸੰਸਾਰ ਵਿਚ ਕਉਨ = ਕਿਹੜਾ ਕੋ = ਕੋਈ ਪੁਰਖੁ = ਮਰਦ, ਸੂਰਬੀਰ, ਬਹਾਦਰ ਹੈ ?*

***ਉੱਤਰ :*** ਜਿਨ੍ਹਾਂ ਨੇ ਇਹ ਮਾਇਆ ਨੂੰ ਅਗਨੀ ਦੀ ਨਿਆਈਂ ਦਗਧ ਕਰਨ ਵਾਲੀ ਭਾਵ ਦੁੱਖ ਦੇਣ ਵਾਲੀ ਸਮਝ ਕੇ ਤਿਆਗ ਦਿੱਤਾ ਉਹ ਸੂਰਬੀਰ, ਬਹਾਦਰ ਹਨ ॥੨॥

***ਪ੍ਰਸ਼ਨ :*** *ਹੇ ਮਹਾਰਾਜ ! ਇਹ ਮਨੁੱਖਾ ਸਰੀਰ ਧਾਰਨ ਦਾ ਕੀ ਫਲ ਹੈ ?*

***ਉੱਤਰ :*** ਇਆ = ਇਸ ਸਰੀਰ = ਤਨ ਧਾਰੇ ਦਾ ਇਹੋ ਫਲ ਹੈ ਜੋ ਤਤ = ਸਿਧਾਂਤ ਸਰੂਪ ਨੂੰ ਹਿਰਦੇ ਵਿਚ ਤਤ ਮਿਥਿਆ ਦਾ ਵਿਵੇਚਨ ਕਰਕੇ ਅਤੇ ਆਤਮਾ ਨੂੰ ਚੇਤਨ ਸਰੂਪ ਕਰਕੇ ਬੀਚਾਰੀ = ਵਿਚਾਰ ਲੈਹੁ = ਲੈਣਾ ਹੈ, ਇਹੀ ਅਸਲੀ ਸਿਧਾਂਤ ਰੂਪੀ ਫਲ ਹੈ।

**ਕਹਿ ਕਬੀਰ ਠਗ ਸਿਉ ਮਨੁ ਮਾਨਿਆ ॥ ਗਈ ਠਗਉਰੀ ਠਗੁ ਪਹਿਚਾਨਿਆ ॥੩॥੩੯॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਈਸ਼ਰ ਨੇ ਮਾਇਆ ਦਾ ਮੋਹ ਪਾ ਕੇ ਠੱਗੀ ਮਾਰਨੀ ਕੀਤੀ ਹੈ, ਸਾਡਾ ਉਸ ਠੱਗ ਰੂਪ ਈਸ਼ਰ ਦੇ ਸਿਉ = ਨਾਲ ਮਨ = ਹਿਰਦਾ ਮਾਨਿਆ = ਮੰਨ ਗਿਆ ਹੈ। ਇਸ ਕਰਕੇ ਮਾਇਆ ਦੇ ਮੋਹ ਵਾਲੀ ਠਗਉਰੀ = ਠੱਗ ਬੂਟੀ ਸਾਡੇ ਸਰੀਰ ਵਿੱਚੋਂ ਗਈ = ਨਵਿਰਤ ਹੋ ਗਈ ਹੈ ਤੇ ਅਸੀਂ ਪਰਮੇਸ਼ਰ ਰੂਪ ਠੱਗ ਦੇ ਤਾਈਂ ਪਹਿਚਾਨਿਆ = ਪਛਾਣ ਲਿਆ ਹੈ ਕਿ ਇਹ ਉਸੇ ਦੀ ਇਕ ਬਾਜ਼ੀ ਪਾਈ ਹੋਈ ਹੈ ॥੩॥੩੯॥

## ਅਬ ਮੋਕਉ; ਭਏ ਰਾਜਾ ਰਾਮ ਸਹਾਈ ॥
## ਜਨਮ ਮਰਨ ਕਟਿ; ਪਰਮ ਗਤਿ ਪਾਈ ॥੧॥ਰਹਾਉ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਬ = ਹੁਣ ਮੋ ਕਉ = ਮੇਰੇ ਤਾਈਂ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਜੀ, ਸਹਾਈ = ਸਹਾਇਕ ਭਏ = ਹੋਏ ਹਨ ਅਤੇ ਸਾਡਾ ਜਨਮ ਮਰਨ = ਜੰਮਣ ਮਰਣ (ਆਵਾਗਵਨ) ਕਟਿ = ਕੱਟ ਦਿੱਤਾ ਹੈ ਤੇ ਅਸੀਂ ਪਰਮ ਗਤਿ = ਕੈਵਲ ਮੋਖ ਪਾਈ = ਪਾ ਲਈ ਹੈ ॥੧॥ਰਹਾਉ॥

## ਸਾਧੂ ਸੰਗਤਿ; ਦੀਓ ਰਲਾਇ ॥ ਪੰਚ ਦੂਤ ਤੇ; ਲੀਓ ਛਡਾਇ ॥

ਉਸ ਪਰਮੇਸ਼ਰ ਨੇ ਸਾਨੂੰ ਸਾਧੂ = ਮਹਾਂਪੁਰਖਾਂ ਦੇ ਸੰਗਤਿ = ਸੰਗ ਨਾਲ ਰਲਾਇ = ਰਲਾ, ਮੇਲ ਦੀਓ = ਦਿੱਤਾ ਹੈ। ਫਿਰ ਸੰਗਤ ਦੇ ਪ੍ਰਤਾਪ ਕਰਕੇ ਪੰਚ = ਪੰਜ ਦੂਤ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਕੁਸੰਗਤ ਤੇ = ਤੋਂ ਸਾਨੂੰ ਛਡਾਇ = ਛਡਾ ਲੀਓ = ਲਿਆ ਹੈ।

***ਪ੍ਰਸ਼ਨ :*** *ਮਹਾਰਾਜ ਸੰਗਤ ਵਿੱਚੋਂ ਤੁਹਾਨੂੰ ਕੀ ਉਪਾਅ ਮਿਲਿਆ ?*
***ਉੱਤਰ :***

## ਅੰਮ੍ਰਿਤ ਨਾਮੁ; ਜਪਉ ਜਪੁ ਰਸਨਾ ॥ ਅਮੋਲ ਦਾਸੁ; ਕਰਿ ਲੀਨੋ ਅਪਨਾ ॥੧॥

ਹੇ ਭਾਈ ! ਸਾਨੂੰ ਸੰਗਤ ਵਿਚ ਗੁਰੂ ਨੇ ਇਹ ਉਪਾਅ ਦੱਸਿਆ ਕਿ ਪਰਮੇਸ਼ਰ ਦੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਨੂੰ ਰਸਨਾ = ਜੀਭਾ ਦੁਆਰਾ ਜਪਉ = ਜਪਣਾ ਕਰੋ ਤੇ ਅਸੀਂ ਜਪੁ = ਜਪਦੇ ਹਾਂ। ਤੇ ਗੁਰੂ ਜੀ ਨੇ ਸਾਨੂੰ ਅਮੋਲ = ਬੇਕੀਮਤਾ ਦਾਸੁ = ਸੇਵਕ ਸਮਝ ਕੇ ਅਪਨਾ = ਆਪਣਾ ਸਰੂਪ ਹੀ ਕਰ ਲੀਨੋ = ਲਿਆ ਹੈ ॥੧॥

## ਸਤਿਗੁਰ ਕੀਨੋ; ਪਰਉਪਕਾਰੁ ॥ ਕਾਢਿ ਲੀਨ; ਸਾਗਰ ਸੰਸਾਰ ॥

(**ਪਰ-ਉਪਕਾਰ** ਉਚਾਰੋ)

ਸਤਿਗੁਰ = ਰਾਮਾਨੰਦ ਜੀ **ਵਾ:** ਗੁਰੂ ਨਾਨਕ ਦੇਵ ਜੀ ਨੇ ਇਹ ਬੜਾ ਭਾਰੀ (ਪਰ+ਉਪਕਾਰ) ਪਰ = ਵਿਸ਼ੇਸ਼ ਕਰ ਕੇ ਭਲਾ ਕੀਨੋ = ਕੀਤਾ ਹੈ। ਜਿਹੜਾ ਸਾਨੂੰ ਸੰਸਾਰ ਸਾਗਰ = ਸਮੁੰਦਰ ਤੋਂ ਕ੍ਰਿਪਾ ਦ੍ਰਿਸ਼ਟੀ ਕਰਕੇ ਮੁਕਤੀ ਰੂਪੀ ਕਿਨਾਰੇ ਤੇ ਕਾਢਿ = ਕੱਢ ਲੀਨ = ਲਿਆ ਹੈ।

## ਚਰਨ ਕਮਲ ਸਿਉ; ਲਾਗੀ ਪ੍ਰੀਤਿ ॥
## ਗੋਬਿੰਦੁ ਬਸੈ; ਨਿਤਾ ਨਿਤ ਚੀਤ ॥੨॥

ਮਹਾਰਾਜ ਜੀ ਦੇ ਚਰਨ = ਪੂਜਨੀਕ ਜੋ ਕਮਲ = ਕੌਲ ਫੁੱਲ ਵਾਂਗ ਨਿਰਲੇਪ ਹਨ, ਉਨ੍ਹਾਂ ਦੇ ਸਿਉ = ਨਾਲ ਸਾਡੀ ਪ੍ਰੀਤਿ = ਪ੍ਰੀਤੀ ਲਾਗੀ = ਲੱਗ ਗਈ ਹੈ ਇਸੇ ਕਰਕੇ ਹੀ ਨਿਤਾ ਨਿਤ = ਨਿਤਾ ਪ੍ਰਤੀ ਹੀ ਸਾਡੇ ਚੀਤ = ਚਿਤ ਵਿਚ ਗੋਬਿੰਦੁ = ਪਰਮੇਸ਼ਰ ਬਸੈ = ਵਸਦਾ ਹੈ ॥੨॥

## ਮਾਇਆ ਤਪਤਿ; ਬੁਝਿਆ ਅੰਗਿਆਰੁ ॥ ਮਨਿ ਸੰਤੋਖੁ; ਨਾਮੁ ਆਧਾਰੁ ॥

ਅਗਨੀ ਰੂਪੀ ਮਾਇਆ ਕਰਕੇ ਜੋ ਪਦਾਰਥਾਂ ਨੂੰ ਭੋਗਣ ਦੀ ਇੱਛਾ ਰੂਪੀ ਤਪਤਿ = ਤਪਸ਼ ਅਤੇ ਪਾਪਾਂ ਰੂਪੀ ਅੰਗਿਆਰੁ = ਅੱਗ ਦਾ ਗੋਲਾ ਨਾਮ ਰੂਪੀ ਜਲ ਦੇ ਪੈਣੇ ਕਰਕੇ ਬੁਝਿਆ = ਬੁਝ ਗਿਆ ਹੈ। ਅਤੇ ਪਰਮੇਸ਼ਰ ਦੇ ਨਾਮ ਦਾ ਆਧਾਰੁ = ਆਸਰਾ ਲੈਣ ਕਰਕੇ ਮਨਿ = ਹਿਰਦੇ ਵਿਚ ਸੰਤੋਖੁ = ਸਬਰ ਆ ਗਿਆ ਹੈ।

## ਜਲਿ ਥਲਿ ਪੂਰਿ ਰਹੇ; ਪ੍ਰਭ ਸੁਆਮੀ ॥ ਜਤ ਪੇਖਉ; ਤਤ ਅੰਤਰਜਾਮੀ ॥੩॥

ਜਲਿ = ਜਲਾਂ ਵਿਚ ਥਲਿ = ਥਲਾਂ ਵਿਚ ਆਦਿ ਸਭ ਥਾਈਂ **ਵਾ:** ਜਲ ਦੀ ਨਿਆਈਂ ਪ੍ਰੇਮੀਆਂ ਵਿਚ ਥਲ ਦੀ ਨਿਆਈਂ ਖ਼ੁਸ਼ਕ, ਸਕਾਮੀਆਂ ਵਿਚ ਉਹ ਸੁਆਮੀ ਮਾਲਕ ਪ੍ਰਭ = ਪਰਮੇਸ਼ਰ ਪੂਰਿ = ਪੂਰਨ ਹੋ ਰਹੇ = ਰਿਹਾ ਹੈ। ਅਸੀਂ ਤਾਂ ਜਤ = ਜਿਥੇ ਪੇਖਉ = ਵੇਖਦੇ ਹਾਂ, ਤਤ = ਉਥੇ ਹੀ ਅੰਤਰਜਾਮੀ = ਅੰਦਰ ਦਾ ਪ੍ਰੇਰਕ ਪਰਮੇਸ਼ਰ ਆਪ ਹੀ ਹੈ ॥੩॥

## ਅਪਨੀ ਭਗਤਿ; ਆਪ ਹੀ ਦ੍ਰਿੜਾਈ ॥
## ਪੂਰਬ ਲਿਖਤੁ ਮਿਲਿਆ; ਮੇਰੇ ਭਾਈ ॥

ਪਰਮੇਸ਼ਰ ਨੇ ਕਿਰਪਾ ਕਰਕੇ ਅਪਨੀ = ਆਪਣੀ ਪ੍ਰੇਮਾ ਭਗਤਿ = ਭਗਤੀ ਆਪ = ਆਪੇ ਹੀ ਨਿਸਚੇ ਕਰਕੇ ਸਾਨੂੰ ਦ੍ਰਿੜਾਈ = ਦ੍ਰਿੜ੍ਹ ਕਰਾ ਦਿੱਤੀ, ਪੱਕੀ ਤਰ੍ਹਾਂ ਵਸਾ ਦਿੱਤੀ ਹੈ। ਹੇ ਮੇਰੇ = ਸਾਡੇ ਭਾਈ = ਭਰਾਵੋ ! ਇਹ ਤਾਂ ਪੂਰਬ = ਪੂਰਬਲੇ ਲਿਖਤੁ = ਲਿਖੇ ਹੋਏ ਨਿਸ਼ਕਾਮ ਕਰਮਾਂ ਅਨੁਸਾਰ ਹੀ ਸਾਨੂੰ ਇਸ ਜਨਮ ਵਿਚ ਪਰਮੇਸ਼ਰ ਮਿਲਿਆ = ਮਿਲ ਗਿਆ ਹੈ।

## ਜਿਸੁ ਕ੍ਰਿਪਾ ਕਰੇ; ਤਿਸੁ ਪੂਰਨ ਸਾਜ ॥
## ਕਬੀਰ ਕੋ ਸੁਆਮੀ; ਗਰੀਬ ਨਿਵਾਜ ॥੪॥੪੦॥

ਹੇ ਭਾਈ ! ਜਿਸ ਉੱਪਰ ਪਰਮੇਸ਼ਰ ਆਪ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸੁ = ਉਸ ਪੁਰਸ਼ ਨੂੰ ਹੀ ਪੂਰਨ = ਪੂਰੇ ਗਿਆਨ ਦੀ ਸ਼ੁਭ ਗੁਣਾਂ, ਸਾਧਨ ਰੂਪੀ ਸਾਜ = ਸਮੱਗਰੀ ਦੇਣਾ ਕਰਦਾ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਸਾਡਾ ਸੁਆਮੀ = ਮਾਲਕ ਹੈ, ਜੋ ਗਰੀਬ = ਦੀਨਾਂ ਨੂੰ ਨਿਵਾਜ = ਨਿਵਾਜਣ ਵਾਲਾ ਹੈ ॥੪॥੪੦॥

**ਉਥਾਨਕਾ :** ਕਾਂਸ਼ੀ ਵਿਚ ਕਿਸੇ ਨੇ ਘਰ ਵਿਚ ਭੋਜਨ ਤਿਆਰ ਕੀਤਾ ਤੇ ਬਹੁਤ ਸਾਰੇ ਸਾਧੂ ਮਹਾਤਮਾ ਤੇ ਪੰਡਿਤਾਂ ਨੂੰ ਬੁਲਾਇਆ ਗਿਆ। ਉਨ੍ਹਾਂ ਨੇ ਭਗਤ ਕਬੀਰ ਜੀ ਨੂੰ ਵੀ ਕਿਹਾ ਕਿ ਮਹਾਰਾਜ ਘਰ ਵਿਚ ਆ ਕੇ ਦਰਸ਼ਨ ਦਿਓ, ਤਾਂ ਭਗਤ ਕਬੀਰ ਜੀ ਉਨ੍ਹਾਂ ਦੀ ਬੇਨਤੀ ਮੰਨ ਕੇ ਉਨ੍ਹਾਂ ਦੇ ਘਰ ਵਿਚ ਚਲੇ ਗਏ। ਜਿਸ ਵੇਲੇ ਪ੍ਰਸ਼ਾਦਾ ਛਕਣ ਲਈ ਐਨ ਪੰਗਤਾਂ ਸਜ ਗਈਆਂ ਤਾਂ ਉਸ ਵੇਲੇ ਦਾਈ ਨੇ ਆ ਕੇ ਵਧਾਈ ਦਿੱਤੀ ਕਿ ਹੇ ਸੰਤ ਮਹਾਂਪੁਰਸ਼ੋਂ ਬੜੀ ਖ਼ੁਸ਼ੀ ਦੀ ਗੱਲ ਹੈ, ਜਿਸ ਘਰ ਵਿਚ ਤੁਸੀਂ ਪ੍ਰਸ਼ਾਦਾ ਛਕ ਰਹੇ ਹੋ, ਉਸ ਘਰ ਵਿਚ ਪੁੱਤਰ ਪੈਦਾ ਹੋਇਆ ਹੈ। ਇਹ ਸੁਣਦਿਆਂ ਸਾਰ ਹੀ ਸਾਰੇ ਬ੍ਰਾਹਮਣ "ਸੂਤਕ ਹੋ ਗਿਆ, ਸੂਤਕ ਹੋ ਗਿਆ" ਇਉਂ ਕਹਿ ਕੇ ਉੱਠ ਖਲੋਤੇ ਤੇ ਪ੍ਰਸ਼ਾਦਾ ਸਾਰਾ ਉਸੇ ਤਰ੍ਹਾਂ ਹੀ ਪਰੋਸਿਆ ਹੋਇਆ ਰਹਿਣ ਦਿੱਤਾ। ਭਗਤ ਕਬੀਰ ਜੀ ਉੱਥੇ ਬੈਠੇ ਰਹੇ ਤੇ ਅਨੰਦ ਨਾਲ ਪ੍ਰਸ਼ਾਦਾ ਛਕਿਆ ਤਾਂ ਪੰਡਿਤ ਇਕ ਤਾਂ ਭੁੱਖੇ ਸੀ ਤੇ ਦੂਜਾ ਕ੍ਰੋਧ ਵਿਚ ਆਣ ਕੇ ਭਗਤ ਕਬੀਰ ਜੀ ਨੂੰ ਕਹਿਣ ਲੱਗੇ ਕਿ ਹੇ ਕਬੀਰ ਤੂੰ ਉਵੇਂ ਤਾਂ ਏਡਾ ਵੱਡਾ ਸਾਧੂ ਹੈਂ, ਚਰਚਾ ਵਿਚ ਕਿਸੇ ਨੂੰ ਜਿੱਤਣ ਨਹੀਂ ਦਿੰਦਾ ਤਾਂ ਭੋਜਨ ਖਾਣ ਲੱਗਿਆਂ ਸੂਤਕ ਹੋਇਆ ਵੇਖਿਆ ਹੀ ਨਹੀਂ। ਤਾਂ ਭਗਤ ਕਬੀਰ ਜੀ ਨੇ ਕਿਹਾ ਕਿ ਹੇ ਪੰਡਿਤੋਂ ਤੁਸੀਂ ਹੀ ਦੱਸੋ ਕਿ ਸਾਰੇ ਬ੍ਰਹਮੰਡ ਵਿਚ ਸੂਤਕ ਕਿਥੇ ਨਹੀਂ ਹੈ ? ਸੂਤ ਨਾਮ ਹੈ ਪੁੱਤਰ ਦਾ ਤੇ 'ਕ' ਨਾਮ ਹੈ ਪੈਦਾ ਹੋਣ ਦਾ, ਭਾਵ ਜਦੋਂ ਬੱਚੇ ਦਾ ਜਨਮ ਹੁੰਦਾ ਹੈ, ਉਸ ਅਪਵਿੱਤਰਤਾ ਨੂੰ ਤੁਸੀਂ ਪੰਡਿਤ ਲੋਕ ਸੂਤਕ ਕਹਿੰਦੇ ਹੋ। ਇਸ ਪ੍ਰਕਾਰ ਤੁਹਾਡੇ ਕਹਿਣ ਅਨੁਸਾਰ ਸਾਰੇ ਹੀ ਸੂਤਕ ਹੈ ਤਾਂ ਪੰਡਿਤਾਂ ਨੇ ਕਿਹਾ ਕਿ ਤੁਸੀਂ ਸਿੱਧ ਕਰਕੇ ਦਿਖਾਉ ਤਾਂ ਉਸ ਵੇਲੇ ਭਗਤ ਕਬੀਰ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਜਲਿ ਹੈ ਸੂਤਕੁ, ਥਲਿ ਹੈ ਸੂਤਕੁ; ਸੂਤਕ ਓਪਤਿ ਹੋਈ ॥

ਹੇ ਪੰਡਿਤੋ ! ਜਲਿ = ਜਲਾਂ ਵਿਚ ਭੀ ਸੂਤਕੁ = ਅਸ਼ੁੱਧੀ ਹੈ, ਥਲਿ = ਥਲਾਂ ਵਿਚ ਭੀ ਸੂਤਕੁ = ਅਸ਼ੁੱਧੀ ਹੈ ਅਤੇ ਖੇਤੀ ਦੀ ਓਪਤਿ = ਉਤਪਤੀ ਸਮੇਂ ਭੀ ਸੂਤਕ = ਅਸ਼ੁੱਧੀ ਹੋਈ = ਹੁੰਦੀ ਹੈ। ਭਾਵ ਜਦੋਂ ਜਲਾਂ ਵਿਚ ਡੱਡੀਆਂ ਮੱਛੀਆਂ ਦੇ ਬੱਚੇ ਪੈਦਾ ਹੁੰਦੇ ਹਨ, ਉਸ ਵੇਲੇ ਜਲ ਵਿਚ ਸੂਤਕ ਹੋ ਜਾਂਦਾ ਹੈ ਅਤੇ ਨਾਲੇ ਸਾਰੀ ਸ੍ਰਿਸ਼ਟੀ ਜਲ ਤੋਂ ਪੈਦਾ ਹੁੰਦੀ ਹੈ। ਇਸ ਕਰਕੇ ਜਲ ਵਿਚ ਭੀ ਸੂਤਕ ਹੈ, ਥਲਾਂ ਵਿਚ ਟਿੱਡੀਆਂ, ਕਿਰਲੀਆਂ ਆਦਿ ਬੱਚੇ ਦਿੰਦੀਆਂ ਹਨ, ਇਉਂ ਥਲਾਂ ਵਿਚ ਭੀ ਸੂਤਕ ਹੈ ਅਤੇ ਜੋ ਉਤਭੁਜ ਖਾਣੀ ਦੁਆਰਾ ਸਾਰੀ ਖੇਤੀ ਪੈਦਾ ਹੋ ਰਹੀ ਹੈ, ਉਥੇ ਭੀ ਫਿਰ ਸੂਤਕ ਹੀ ਹੈ।

## ਜਨਮੇ ਸੂਤਕੁ, ਮੂਏ ਫੁਨਿ ਸੂਤਕੁ; ਸੂਤਕ ਪਰਜ ਬਿਗੋਈ ॥੧॥

ਇਸ ਪ੍ਰਕਾਰ ਤੁਸੀਂ ਜਨਮੇ = ਜੰਮਣ ਵਾਲੇ ਨੂੰ ਸੂਤਕ ਸਮਝਦੇ ਹੋ, ਫੁਨਿ = ਪੁਨਾ ਤੁਸੀਂ ਮੂਏ = ਮਰੇ ਹੋਏ ਨੂੰ ਭੀ ਸੂਤਕ ਪਾਤਕ ਸਮਝਦੇ ਹੋ, ਇਸ ਪ੍ਰਕਾਰ ਤੁਸੀਂ ਸੂਤਕ ਸੂਤਕ ਕਹਿ ਕੇ ਸਾਰੀ ਪਰਜ = ਪਰਜਾ ਭਾਵ ਦੁਨੀਆ ਬਿਗੋਈ = ਖ਼ਰਾਬ ਕਰ ਛੱਡੀ ਹੈ ॥੧॥

## ਕਹੁ ਰੇ ਪੰਡੀਆ; ਕਉਨ ਪਵੀਤਾ ॥
## ਐਸਾ ਗਿਆਨੁ; ਜਪਹੁ ਮੇਰੇ ਮੀਤਾ ॥੧॥ਰਹਾਉ॥

ਰੇ = ਹੇ ਪੰਡੀਆ = ਪੰਡਿਤੋ, ਵਿਦਵਾਨੋਂ, ਇਸ ਪ੍ਰਕਾਰ ਕਹੋ = ਦੱਸਣਾ ਕਰੋ ਕਿ ਸੂਤਕ ਤੋਂ ਬਿਨਾਂ ਕਉਨ = ਕਿਹੜਾ ਥਾਂ ਪਵੀਤਾ = ਪਵਿੱਤਰ ਹੈ। ਹੇ ਮੇਰੇ = ਸਾਡੇ ਮੀਤਾ = ਮਿੱਤਰੋ ! ਐਸਾ = ਅਜਿਹਾ ਗਿਆਨੁ = ਬੋਧ ਜਾਣ ਕਰਕੇ ਇਕ ਪਰਮੇਸ਼ਰ ਨੂੰ ਜਪਹੁ = ਜਪਣਾ ਕਰੋ ॥੧॥ਰਹਾਉ॥

## ਨੈਨਹੁ ਸੂਤਕੁ, ਬੈਨਹੁ ਸੂਤਕੁ; ਸੂਤਕੁ ਸ੍ਰਵਨੀ ਹੋਈ ॥

ਇਹ ਜੋ ਨੈਨਹੁ = ਅੱਖਾਂ ਨਾਲ ਬੇਗਾਨਾ ਰੂਪ ਦੇਖਦੇ ਹੋ, ਇਹ ਅੱਖਾਂ ਦਾ ਸੂਤਕ ਹੈ, ਜੋ ਬੈਨਹੁ = ਬਚਨਾਂ ਨਾਲ ਆਪਣੀ ਉਸਤਤੀ ਤੇ ਕਿਸੇ ਦੀ ਨਿੰਦਿਆ ਕਰੀ ਜਾਣੀ, ਇਹ ਬਚਨਾਂ ਦਾ ਸੂਤਕ ਹੈ, ਸ੍ਰਵਨੀ = ਕੰਨਾਂ ਨਾਲ ਜੋ ਅਵਾਜ਼ ਸੁਣਦੇ ਹੋ, ਇਹ ਭੀ ਸੂਤਕ = ਅਸ਼ੁੱਧੀ ਪੈਦਾ ਹੋਈ = ਹੁੰਦੀ ਹੈ, ਭਾਵ ਅੱਖਾਂ ਦੀਆਂ ਪਲਕਾਂ ਹਿੱਲਣ ਨਾਲ ਦ੍ਰਿਸ਼ਟੀ ਪੈਦਾ ਹੁੰਦੀ ਹੈ, ਬਚਨਾਂ ਨਾਲ ਵਾਕ ਪੈਦਾ ਹੁੰਦੇ ਹਨ, ਕੰਨਾਂ ਵਿਚ ਅਵਾਜ਼ ਪੈਦਾ ਹੁੰਦੀ ਹੈ, ਇਹ ਸਭ ਸੂਤਕ ਹੀ ਹੈ। ਜੈਸਾ ਕਿ :

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**
**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥**
**ਕੰਨੀ ਸੂਤਕੁ ਕੰਨਿ ਪੈ ਲਾਇਤਬਾਰੀ ਖਾਹਿ ॥** *(ਆਸਾ ਦੀ ਵਾਰ ਮ: ੧, ਅੰਗ ੪੭੨)*

## ਊਠਤ ਬੈਠਤ ਸੂਤਕੁ ਲਾਗੈ; ਸੂਤਕੁ ਪਰੈ ਰਸੋਈ ॥੨॥

ਊਠਤ = ਉੱਠਣ ਲੱਗਿਆਂ ਤੇ ਬੈਠਤ = ਬੈਠਣ ਲੱਗਿਆਂ ਅਨੇਕਾਂ ਸੂਖਮ ਕੀੜੀ ਆਦਿ ਜੀਵ ਜੰਤ ਮਰ ਜਾਂਦੇ ਹਨ, ਉਦੋਂ ਭੀ ਸੂਤਕ ਲਾਗੈ = ਲੱਗਦਾ ਹੈ ਤੇ ਰਸੋਈ ਵਿਚ ਭੀ ਗੋਹਾ ਆਦਿਕ ਫੇਰਨ ਕਰਕੇ ਸੂਤਕ ਹੀ ਪਰੈ = ਪੈ ਰਿਹਾ ਹੈ ॥੨॥

## ਫਾਸਨ ਕੀ ਬਿਧਿ, ਸਭੁ ਕੋਊ ਜਾਨੈ; ਛੂਟਨ ਕੀ ਇਕੁ ਕੋਈ ॥

ਸੰਸਾਰ ਵਿਚ ਕਰਮ ਕਾਂਡਾਂ ਵਿਚ ਫਾਸਨ = ਫਸਣ ਕੀ = ਦੀ ਬਿਧਿ = ਵਿਧੀ ਨੂੰ ਤਾਂ ਸਭੁ = ਸਾਰੇ

ਕੋਊ = ਕੋਈ ਹੀ ਜਾਨੈ = ਜਾਣਦੇ ਹਨ, ਪ੍ਰੰਤੂ ਸੰਸਾਰ ਬੰਧਨਾਂ ਤੋਂ ਛੂਟਨ = ਛੁੱਟਣ ਭਾਵ ਮੁਕਤ ਹੋਣ ਕੀ = ਦੀ ਵਿਧੀ ਨੂੰ ਕੋਈ ਇਕੁ = ਇਕ ਅੱਧਾ ਹੀ ਜਾਣਦਾ ਹੈ।

## ਕਹਿ ਕਬੀਰ, ਰਾਮੁ ਰਿਦੈ ਬਿਚਾਰੈ; ਸੂਤਕੁ ਤਿਨੈ ਨ ਹੋਈ ॥੩॥੪੧॥

ਭਗਤ ਕਬੀਰ ਸਾਹਿਬ ਜੀ ਕਹਿ = ਕਥਨ ਕਰਦੇ ਹਨ ਕਿ ਹੇ ਭਾਈ! ਜਿਹੜੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਆਪਣੇ ਰਿਦੈ = ਹਿਰਦੇ ਵਿਚ ਬਿਚਾਰੈ = ਵਿਚਾਰਦੇ ਹਨ, ਤਿਨੈ = ਉਨ੍ਹਾਂ ਗੁਰਮੁਖਾਂ ਨੂੰ ਕਦੇ ਭੀ ਸੂਤਕੁ = ਅਸ਼ੁੱਧੀ, ਅਪਵਿੱਤਰਤਾ ਨ = ਨਹੀਂ ਹੋਈ = ਹੁੰਦੀ ॥੩॥੪੧॥

## ਗਉੜੀ ॥

**ਉਥਾਨਕਾ :** ਇਕ ਵਾਰ ਦੀ ਗੱਲ ਹੈ ਕਿ ਭਗਤ ਕਬੀਰ ਜੀ ਆਪਣੇ ਗੁਰੂ ਰਾਮਾਨੰਦ ਜੀ ਦੇ ਪਾਸ ਦਰਸ਼ਨ ਕਰਨ ਲਈ ਗਏ। ਅੱਗੋਂ ਰਾਮਾਨੰਦ ਜੀ ਬੜੇ ਪ੍ਰਸੰਨ ਹੋ ਕੇ ਮਿਲੇ ਤੇ ਕਹਿਣ ਲੱਗੇ ਕਿ ਹੇ ਕਬੀਰ! ਅਸੀਂ ਤੇਰੇ 'ਤੇ ਬਹੁਤ ਪ੍ਰਸੰਨ ਹਾਂ, ਤੂੰ ਜੋ ਕੁਝ ਪੁੱਛਣਾ ਹੈ, ਪੁੱਛ ਲੈ ਤਾਂ ਅੱਗੋਂ ਕਬੀਰ ਜੀ ਸਵਾਲ ਕਰਦੇ ਹਨ :

**ਦੂਜੀ ਉਥਾਨਕਾ :** ਭਗਤ ਕਬੀਰ ਸਾਹਿਬ ਜੀ ਨੂੰ ਪਰਮੇਸ਼ਰ ਨੇ ਸਾਖਸ਼ਾਤ ਹੋ ਕੇ ਦਰਸ਼ਨ ਦਿੱਤੇ ਤਾਂ ਉਸ ਵੇਲੇ ਭਗਤ ਜੀ ਪਰਮੇਸ਼ਰ ਨੂੰ ਪ੍ਰਸ਼ਨ ਕਰਦੇ ਹਨ। ਇਸ ਪ੍ਰਕਾਰ ਰਾਮਾਨੰਦ ਜੀ ਪਾਸ ਤੇ ਪਰਮੇਸ਼ਰ ਪਾਸ ਦੋਨੇਂ ਪਾਸੇ ਇਕੱਠੇ ਹੀ ਹਨ। ਸੋ ਭਗਤ ਜੀ ਪ੍ਰਸ਼ਨ ਕਰਦੇ ਹੋਏ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਝਗਰਾ ਏਕੁ ਨਿਬੇਰਹੁ; ਰਾਮ ॥ ਜਉ ਤੁਮ; ਅਪਨੇ ਜਨ ਸੌ ਕਾਮੁ ॥੧॥ਰਹਾਉ॥

ਹੇ ਰਾਮ = ਰਾਮਾਨੰਦ ਜੀ **ਵਾ:** ਪਰਮੇਸ਼ਰ ਜੀ! ਮੇਰਾ ਸੰਸਾਰ ਦੇ ਅੰਦਰ ਏਕੁ = ਇਕ ਝਗਰਾ = ਝਗੜਾ ਤੁਸੀਂ ਨਿਬੇਰਹੁ = ਨਿਬੇੜਨਾ ਕਰੋ। ਜਉ = ਜੇ ਤੁਮ = ਤੁਹਾਨੂੰ ਅਪਨੇ = ਆਪਣੇ ਜਨ = ਦਾਸਾਂ ਦੇ ਸੌ = ਸਾਥ ਮੁਕਤੀ ਕਰਨ ਦਾ ਕਾਮ = ਕੰਮ ਹੈ **ਵਾ:** ਜੇ ਤੁਹਾਨੂੰ ਇਹ ਕੰਮ ਹੈ ਕਿ ਮੇਰੇ ਜਨ ਮੇਰਾ ਹੀ ਰੂਪ ਹਨ, ਮੇਰੇ ਜਨਾਂ ਦੀ ਵਡਿਆਈ ਹੀ ਮੇਰੀ ਵਡਿਆਈ ਹੈ, ਇਸ ਪ੍ਰਕਾਰ ਤੁਹਾਨੂੰ ਆਪਣੇ ਜਨਾਂ ਦੀ ਦੁਨੀਆਂ ਦੇ ਵਿਚ ਪ੍ਰਭੁਤਾ, ਸ਼ੋਭਾ ਕਰਾਉਣ ਦਾ ਕੰਮ ਹੈ ॥੧॥ਰਹਾਉ॥

ਇਹ ਸੁਣ ਕੇ ਅੱਗੋਂ ਰਾਮਾਨੰਦ ਜੀ **ਵਾ:** ਪਰਮੇਸ਼ਰ ਜੀ ਕਹਿੰਦੇ ਕਿ ਹੇ ਕਬੀਰ ਤਾਂ ਝਗੜਾ ਕੀ ਹੈ? ਤੂੰ ਆਪਣਾ ਪ੍ਰਸ਼ਨ ਕਹਿਣਾ ਕਰ ਤਾਂ ਅੱਗੋਂ ਕਹਿੰਦੇ ਹਨ :

## ਇਹੁ ਮਨੁ ਬਡਾ; ਕਿ ਜਾ ਸਉ ਮਨੁ ਮਾਨਿਆ ॥
## ਰਾਮੁ ਬਡਾ; ਕੈ ਰਾਮਹਿ ਜਾਨਿਆ ॥੧॥

***ਪ੍ਰਸ਼ਨ :*** *ਹੇ ਮਹਾਰਾਜ! ਇਹੁ = ਇਹ ਮਨ = ਚਿਤ ਬਡਾ = ਵੱਡਾ ਹੈ ਕਿ ਜਾ = ਜਿਸ ਪਦਾਰਥ ਦੇ ਸਉ = ਨਾਲ ਮਨ = ਚਿਤ ਮਾਨਿਆ = ਮੰਨ ਗਿਆ ਹੈ, ਉਹ ਵੱਡਾ ਹੈ?*

***ਉੱਤਰ :*** (ਇਸੇ ਪੰਗਤੀਆਂ ਵਿਚ ਨਾਲ ਹੀ ਉੱਤਰ ਦਿੰਦੇ ਹਨ) ਹੇ ਭਾਈ! ਉਹ ਪਦਾਰਥ ਹੀ ਵੱਡੇ ਹਨ ਜੋ ਮਨ ਦੇ ਤਾਈਂ ਆਪਣੇ ਵਿਚ ਮਨਾ ਲੈਂਦੇ ਹਨ।

***ਪ੍ਰਸ਼ਨ :*** *ਹੇ ਮਹਾਰਾਜ! ਰਾਮ = ਪਰਮੇਸ਼ਰ ਬਡਾ = ਵੱਡਾ ਹੈ ਕਿ ਉਸ ਰਾਮਹਿ = ਪਰਮੇਸ਼ਰ ਦੇ ਤਾਈਂ ਜਾਨਿਆ = ਜਾਨਣ ਵਾਲੇ ਵੱਡੇ ਹਨ?*

***ਉੱਤਰ :*** ਰਾਮਹਿ ਜਾਨਿਆ = ਰਾਮ ਨੂੰ ਜਾਨਣ ਵਾਲੇ ਹੀ ਵੱਡੇ ਹਨ। ਜੈਸਾ ਕਿ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥** *(ਅੰਗ ੧੨੫੨-੫੩)*

ਕਿਉਂਕਿ ਰਾਮ ਨੂੰ ਜਾਨਣ ਵਾਲਿਆਂ ਕਰਕੇ ਹੀ ਉਸ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ, ਰਾਮ ਵੀ ਵੱਡਾ ਆਪਣੇ ਪਿਆਰਿਆਂ ਕਰਕੇ ਹੀ ਜਾਣਿਆ ਜਾਂਦਾ ਹੈ, ਇਸ ਕਰਕੇ ਰਾਮ ਨੂੰ ਜਾਨਣ ਵਾਲੇ ਹੀ ਵੱਡੇ ਹਨ ॥੧॥ ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੧)*

## ਬ੍ਰਹਮਾ ਬਡਾ; ਕਿ ਜਾਸੁ ਉਪਾਇਆ ॥ ਬੇਦੁ ਬਡਾ; ਕਿ ਜਹਾਂ ਤੇ ਆਇਆ ॥੨॥

***ਪ੍ਰਸ਼ਨ :*** *ਹੇ ਮਹਾਰਾਜ ! ਬ੍ਰਹਮਾ ਬਡਾ = ਵੱਡਾ ਹੈ ਕਿ ਜਾਸੁ = ਜਿਸ ਪਰਮੇਸ਼ਰ ਨੇ ਉਪਾਇਆ = ਪੈਦਾ ਕੀਤਾ ਹੈ, ਉਹ ਵੱਡਾ ਹੈ ?*

***ਉੱਤਰ :*** ਜਾਸੁ ਉਪਾਇਆ = ਜਿਸ ਪਰਮੇਸ਼ਰ ਨੇ ਪੈਦਾ ਕੀਤਾ ਹੈ, ਉਹੋ ਹੀ ਵੱਡਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਬੇਦੁ = ਵੇਦ ਬਡਾ = ਵੱਡਾ ਹੈ ਕਿ ਜਾਂ ਫਿਰ ਜਹਾ ਤੇ = ਜਿਥੋਂ ਇਹ ਆਇਆ ਹੈ ਉਹ ਵੱਡਾ ਹੈ ?*

***ਉੱਤਰ :*** ਜਹਾ ਤੇ ਆਇਆ = ਜਿਥੋਂ ਵੇਦ ਆਇਆ ਹੈ, ਉਹ ਪਰਮੇਸ਼ਰ ਹੀ ਵੱਡਾ ਹੈ ॥੨॥

## ਕਹਿ ਕਬੀਰ; ਹਉ ਭਇਆ ਉਦਾਸੁ ॥
## ਤੀਰਥੁ ਬਡਾ; ਕਿ ਹਰਿ ਕਾ ਦਾਸੁ ॥੩॥੪੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਚੰਗਾ ਮਹਾਰਾਜ ਮੇਰੇ ਇਤਨੇ ਹੀ ਪ੍ਰਸ਼ਨ ਸਨ, ਹੁਣ ਹਉ = ਮੈਂ ਉਦਾਸੁ = ਉਪਰਾਮ ਭਇਆ = ਹੋ ਗਿਆ ਹਾਂ, ਤਾਂ ਅੱਗੋਂ ਰਾਮਾਨੰਦ ਜੀ ਜਾਂ ਰਾਮ ਪਰਮੇਸ਼ਰ ਜੀ ਕਹਿੰਦੇ ਕਿ ਨਹੀਂ ਕਬੀਰ ! ਇਕ ਤਾਂ ਹੋਰ ਪ੍ਰਸ਼ਨ ਪੁੱਛ ਲੈ ਤਾਂ ਕਬੀਰ ਜੀ ਕਹਿੰਦੇ ਕਿ ਠੀਕ ਹੈ, ਫਿਰ ਇਹ ਦੱਸੋ।

***ਪ੍ਰਸ਼ਨ :*** *ਤੀਰਥ ਬਡਾ = ਵੱਡਾ ਹੈ ਕਿ ਹਰਿ = ਪਰਮੇਸ਼ਰ ਕਾ = ਦਾ ਦਾਸੁ = ਸੇਵਕ ਵੱਡਾ ਹੈ ਤਾਂ ਕਹਿੰਦੇ ?*

***ਉੱਤਰ :*** ਤੀਰਥਾਂ ਨਾਲੋਂ ਹਰਿ = ਹਰੀ ਕਾ = ਦਾ ਦਾਸੁ = ਸੇਵਕ ਹੀ ਵੱਡਾ ਹੈ ॥੩॥੪੨॥ ਜੈਸਾ ਕਿ :

**ਜਨ ਕੇ ਚਰਨ ਤੀਰਥ ਕੋਟਿ ਗੰਗਾ ॥** *(ਅੰਗ ੮੨੮)*

## ਰਾਗੁ ਗਉੜੀ ਚੇਤੀ ॥

**ਉਥਾਨਕਾ :** ਇਕ ਵਾਰ ਕਾਂਸ਼ੀ ਵਿਚ ਬਹੁਤ ਭਾਰੀ ਹਨੇਰੀ ਆਈ, ਜਿਸ ਕਰਕੇ ਬਹੁਤ ਸਾਰੇ ਰੁੱਖ ਆਦਿਕ ਲੋਕਾਂ ਦੀਆਂ ਛਪਰੀਆਂ ਉੱਡ ਗਈਆਂ, ਤਾਂ ਲੋਕੀਂ ਰੋਈ ਜਾਣ, ਬੜਾ ਵਿਰਲਾਪ ਕਰਨ। ਇਨ੍ਹਾਂ ਵੱਲ ਵੇਖ ਕੇ ਕਬੀਰ ਜੀ ਹੱਸੀ ਜਾਣ, ਲੋਕ ਕਹਿੰਦੇ ਕਿ ਹੇ ਕਬੀਰ ! ਤੇਰਾ ਕੁਝ ਡਿੱਗਿਆ ਨਹੀਂ ਹੈ ਤਾਂ ਤੂੰ ਸਾਡੇ 'ਤੇ ਹੱਸਦਾ ਹੈਂ। ਭਗਤ ਜੀ ਨੇ ਕਿਹਾ ਕਿ ਨਹੀਂ ਭਾਈ ਮੇਰਾ ਭੀ ਬਹੁਤ ਨੁਕਸਾਨ ਹੋਇਆ ਹੈ, ਮੇਰੀ ਭੀ ਸਾਰੀ ਆਸੁਰੀ ਸੰਪਦਾ ਨਾਸ ਹੋ ਗਈ ਹੈ, ਤੁਸੀਂ ਸੁਣਨਾ ਕਰੋ ਜੋ ਮੇਰਾ ਨੁਕਸਾਨ ਹੋਇਆ, ਮੈਂ ਤੁਹਾਨੂੰ ਦੱਸਦਾ ਹਾਂ। ਇਉਂ ਬਾਹਰ ਦੀ ਹਨੇਰੀ ਦਾ ਪ੍ਰਮਾਣ ਲੈ ਕੇ ਅੰਤਰੀਵ ਭਾਵ ਵਿਚ ਗਿਆਨ ਦੀ ਸਿੱਖਿਆ ਦਿੰਦੇ ਹਨ, ਕਿ

## ਦੇਖੌ ਭਾਈ; ਗ੍ਯ੍ਾਨ ਕੀ ਆਈ ਆਂਧੀ ॥
## ਸਭੈ ਉਡਾਨੀ ਭ੍ਰਮ ਕੀ ਟਾਟੀ; ਰਹੈ ਨ ਮਾਇਆ ਬਾਂਧੀ ॥੧॥ਰਹਾਉ॥

(**ਗਿਆਨ** ਉਚਾਰੋ)

ਹੇ ਮੇਰੇ ਭਾਈ = ਭਰਾਵੋ ਦੇਖੌ = ਦੇਖਣਾ ਕਰੋ ਸਾਡੇ ਅੰਤਸ਼ਕਰਣ ਰੂਪੀ ਕਾਂਸ਼ੀ ਨਗਰ ਵਿਚ ਗ੍ਯ੍ਾਨ = ਗਿਆਨ ਕੀ = ਦੀ ਆਂਧੀ = ਹਨੇਰੀ ਆਈ = ਆਉਣਾ ਕੀਤੀ ਹੈ। ਜਿਸ ਦੇ ਨਾਲ ਸਾਡੇ ਅੰਦਰੋਂ

ਭ੍ਰਮ = ਭਰਮ ਕੀ = ਦੀ ਟਾਟੀ = ਖਸ, ਬਾਂਸ, ਸਰਕੜੇ ਆਦਿ ਦੀ ਕੰਧ, ਪੜਦਾ, ਫਿਰਕੀਆਂ ਸਭੈ = ਸਾਰੀਆਂ ਹੀ ਗਿਆਨ ਦੀ ਹਨੇਰੀ ਕਰਕੇ ਉਡਾਨੀ = ਉੱਡ ਗਈਆਂ ਹਨ ਤੇ ਹੁਣ ਮਾਇਆ ਰੂਪੀ ਰੱਸੀਆਂ ਨਾਲ ਬਾਂਧੀ = ਬੰਨ੍ਹੀਆਂ ਹੋਈਆਂ ਰਹੈ = ਰਹਿੰਦੀਆਂ ਨ = ਨਹੀਂ ਹਨ, ਭਾਵ ਜਿਸ ਨੂੰ ਭਰਮ ਦੀਆਂ ਫਿਰਕੀਆਂ ਸਫ਼ਾਂ ਨੂੰ ਮਾਇਆ ਆਪ ਹੀ ਆਸਾ ਰੂਪੀ ਰੱਸੀ ਨਾਲ ਬੰਨ੍ਹੀ ਰੱਖਦੀ ਸੀ, ਉਹ ਹੁਣ ਬੰਨ੍ਹੀਆਂ ਨਹੀਂ ਰਹਿੰਦੀਆਂ ॥੧॥ਰਹਾਉ॥

## ਦੁਚਿਤੇ ਕੀ, ਦੁਇ ਥੂਨਿ ਗਿਰਾਨੀ; ਮੋਹ ਬਲੇਂਡਾ ਟੂਟਾ ॥

(**ਦੁਚਿੱਤੇ** ਉਚਾਰੋ)

ਦੁਚਿਤੇ = ਚਿੱਤ ਦੀਆਂ ਜੋ ਦੋ ਬਿਰਤੀਆਂ ਸਨ ਕਿ ਸੇਵਾ ਕਰੀਏ ਜਾਂ ਦੁਨੀਆਂ ਦੇ ਕਾਰ-ਵਿਹਾਰ ਕਰੀਏ, ਸੰਗਤ ਕਰੀਏ ਜਾਂ ਕੁਸੰਗਤ ਕਰੀਏ, ਇਹ ਦੁਚਿਤਾਪੁਣੇ ਕੀ = ਦੀ ਦੁਇ = ਦੋ ਥੂਨਿ = ਥੰਮ੍ਹੀਆਂ ਵੀ ਸਾਡੇ ਅੰਦਰੋਂ ਗਿਰਾਨੀ = ਡਿੱਗ ਪਈਆਂ ਅਤੇ ਮੋਹ = ਸਨੇਹ ਰੂਪੀ ਬਲੇਂਡਾ = ਵਲਾ (ਜੋ ਛਪਰੀ ਦੇ ਵਿਚਾਲੇ ਪਾਇਆ ਸੀ) ਭੀ ਟੂਟਾ = ਟੁੱਟ ਗਿਆ ਹੈ।

## ਤਿਸਨਾ ਛਾਨਿ ਪਰੀ ਧਰ ਊਪਰਿ; ਦੁਰਮਤਿ ਭਾਂਡਾ ਫੂਟਾ ॥੧॥

ਤਿਸਨਾ = ਤ੍ਰਿਸ਼ਨਾ ਰੂਪੀ ਛਾਨਿ = ਛੰਨ ਭੀ ਧਰ = ਧਰਤੀ ਊਪਰਿ = ਉੱਤੇ ਪਰੀ = ਡਿੱਗ ਪਈ, ਭਾਵ ਬੁੱਧੀ ਰੂਪੀ ਧਰਤੀ ਦੇ ਉੱਪਰ ਗਿਰ ਪਈ, ਨਾਸ਼ ਹੋ ਗਈ ਅਤੇ ਦੁਰਮਤਿ = ਖੋਟੀ ਮੱਤ ਰੂਪੀ ਭਾਂਡਾ = ਬਰਤਨ ਭੀ ਫੂਟਾ = ਟੁੱਟ ਭੱਜ ਗਿਆ ॥੧॥

**[ਅੰਗ ੩੩੨]**

## ਆਂਧੀ ਪਾਛੈ ਜੋ ਜਲੁ ਬਰਖੈ; ਤਿਹਿ ਤੇਰਾ ਜਨੁ ਭੀਨਾਂ ॥

ਜਿਸ ਪ੍ਰਕਾਰ ਪ੍ਰਤੱਖ ਹਨੇਰੀ ਆਉਣ ਤੋਂ ਬਾਅਦ ਬੱਦਲ ਭੀ ਵਰਸਦੇ ਹਨ, ਏਸੇ ਪ੍ਰਕਾਰ ਗਿਆਨ ਰੂਪੀ ਆਂਧੀ = ਹਨੇਰੀ ਦੇ ਆਉਣ ਤੋਂ ਪਾਛੈ = ਪਿੱਛੋਂ ਜੋ = ਜਿਹੜੀ ਗੁਰੂ ਰੂਪ ਬੱਦਲ ਨੇ ਕਿਰਪਾ ਕਰਕੇ ਨਾਮ ਰੂਪੀ ਜਲੁ = ਪਾਣੀ ਦੀ ਬਰਖੈ = ਵਰਖਾ ਕੀਤੀ ਹੈ, ਤਿਹਿ = ਤਿਸ ਨਾਮ ਰੂਪੀ ਜਲ ਵਿਚ ਤੇਰਾ = ਤੁਹਾਡਾ ਜਨੁ = ਸੇਵਕ ਭਾਵ ਮੇਰਾ ਮਨ ਭੀਨਾਂ = ਭਿੱਜ ਗਿਆ ਹੈ।

## ਕਹਿ ਕਬੀਰ ਮਨਿ ਭਇਆ ਪ੍ਰਗਾਸਾ;
## ਉਦੈ ਭਾਨੁ ਜਬ ਚੀਨਾ ॥੨॥੪੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਵੇਲੇ ਸਾਡੇ ਮਨਿ = ਹਿਰਦੇ ਵਿਚ ਗਿਆਨ ਦਾ ਪ੍ਰਗਾਸਾ = ਪ੍ਰਕਾਸ਼ ਹੋ ਗਿਆ ਹੈ, ਜਬ = ਜਦੋਂ ਅਸੀਂ ਅਪ੍ਰੋਖ ਗਿਆਨ ਰੂਪੀ ਭਾਨੁ = ਸੂਰਜ ਨੂੰ ਉਦੈ = ਪ੍ਰਗਟ ਹੋਇਆ ਚੀਨਾ = ਜਾਣ ਲਿਆ ॥੨॥੪੩॥

## ਗਉੜੀ ਚੇਤੀ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਪਾਸ ਕੁਝ ਸਤਿਪੁਰਸ਼ ਆਏ, ਉਨ੍ਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ ! ਸਾਨੂੰ ਕੁਸੰਗੀਆਂ ਅਤੇ ਸਤਸੰਗੀਆਂ ਬਾਬਤ ਦੱਸੋ, ਤਾਂ ਭਗਤ ਕਬੀਰ ਜੀ ਇਸ ਇੱਕੋ ਸ਼ਬਦ ਵਿਚ ਦੋਨਾਂ ਬਾਰੇ ਦੱਸਦੇ ਹਨ, ਪਹਿਲਾਂ ਕੁਸੰਗੀਆਂ ਬਾਰੇ ਦੱਸਣਗੇ।

ਗਉੜੀ ਰਾਗ ਦੀ 'ਚੇਤੀ' ਜਾਤੀ ਹੈ, ੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਜਸੁ ਸੁਨਹਿ; ਨ ਹਰਿ ਗੁਨ ਗਾਵਹਿ ॥ ਬਾਤਨ ਹੀ; ਅਸਮਾਨੁ ਗਿਰਾਵਹਿ ॥੧॥

(ਦੂਸਰਾ ਪਾਠ **ਬਾਤ ਨਹੀ**)

ਉਹ ਨਾ ਤਾਂ ਕਦੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੇ ਨਾਲ ਹਰਿ = ਪਰਮੇਸ਼ਰ ਦਾ ਜਸ = ਭਜਨ, ਵਡਿਆਈ ਸੁਨਹਿ = ਸੁਣਦੇ ਹਨ ਤੇ ਨਾ ਹੀ ਪ੍ਰੀਤੀ ਰੂਪ ਰਸਨਾ ਦੇ ਨਾਲ ਹਰਿ = ਪਰਮੇਸ਼ਰ ਦੇ ਗੁਨ = ਸਿਫ਼ਤਾਂ ਤਾਈਂ ਗਾਵਹਿ = ਗਾਉਂਦੇ ਹਨ। ਅਤੇ ਬਾਤਨ = ਗੱਲਾਂ ਦੇ ਨਾਲ ਤਾਂ ਅਸਮਾਨੁ = ਅਕਾਸ਼ ਨੂੰ ਵੀ ਗਿਰਾਵਹਿ = ਹੇਠਾਂ ਡੇਗਦੇ ਹਨ **ਵਾ:** ਅਸਮਾਨੁ = ਸਵਰਗ ਆਦਿ ਦੇ ਸੁੱਖਾਂ ਨੂੰ ਹੰਕਾਰ ਸਹਿਤ ਹੋ ਕੇ ਕਹਿੰਦੇ ਹਨ ਕਿ ਇਹ ਕੀ ਚੀਜ਼ ਹੈ, ਅਸੀਂ ਤਾਂ ਬ੍ਰਹਮ ਰੂਪ ਹਾਂ, ਇਉਂ ਗੱਲਾਂ ਮਾਰਦੇ ਹਨ ॥੧॥

**ਵਾ:** (ਬਾਤ ਨਹੀ) ਇਹ ਕੋਈ ਸੌਖੀ ਬਾਤ = ਗੱਲ ਨਹੀਂ ਹੈ ਕਿ ਕੋਈ ਅਸਮਾਨ ਨੂੰ ਹੇਠਾਂ ਡੇਗ ਲਵੇ ਕਿਉਂਕਿ ਅਸਮਾਨ ਡਿੱਗਣ ਵਾਲੀ ਵਸਤੂ ਨਹੀਂ ਹੈ **ਵਾ:** (ਬਾ+ਤਨ+ਹੀ) ਬਾ = ਉਹ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲਾ ਤਨ = ਸਰੀਰ, ਅੰਤਸ਼ਕਰਣ ਹੀ ਬੈਕੁੰਠ ਵਾਸੀ ਪਰਮੇਸ਼ਰ ਵਿਚ ਸਮਾ ਜਾਂਦਾ ਹੈ।

## ਐਸੇ ਲੋਗਨ ਸਿਉ; ਕਿਆ ਕਹੀਐ ॥
## ਜੋ ਪ੍ਰਭ ਕੀਏ ਭਗਤਿ ਤੇ ਬਾਹਜ; ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥

ਐਸੇ = ਅਜਿਹੇ ਹੰਕਾਰੀ ਲੋਗਨ = ਲੋਕਾਂ ਦੇ ਸਿਉ = ਨਾਲ ਕਿਆ = ਕੀ ਕਹੀਐ = ਕਹਿਣਾ ਕਰੀਏ, ਭਾਵ ਕੁਝ ਕਹਿਣਾ ਬਣਦਾ ਹੀ ਨਹੀਂ ਹੈ। ਜੋ = ਜਿਹੜੇ ਪ੍ਰਭ = ਪਰਮੇਸ਼ਰ ਨੇ ਆਪਣੀ ਭਗਤਿ = ਭਗਤੀ ਤੇ = ਤੋਂ ਬਾਹਜ = ਬਾਹਰ, ਵਾਂਝੇ ਕੀਏ = ਕਰ ਦਿੱਤੇ ਹਨ, ਤਿਨ = ਉਨ੍ਹਾਂ ਤੇ = ਤੋਂ ਤਾਂ ਸਦਾ = ਹਮੇਸ਼ਾਂ ਹੀ ਡਰਾਨੇ = ਡਰਦੇ ਰਹੀਐ = ਰਹਿਣਾ ਕਰੀਏ, ਭਾਵ ਕਿ ਸਾਨੂੰ ਕਿਤੇ ਉਨ੍ਹਾਂ ਦੀ ਲਾਗ ਨ ਲੱਗ ਜਾਵੇ ਤੇ ਸਾਡਾ ਮਨ ਵਿਗੜ ਕੇ ਉਹੋ ਜਿਹਾ ਨਾ ਹੋ ਜਾਵੇ ॥੧॥ਰਹਾਉ॥

## ਆਪਿ ਨ ਦੇਹਿ; ਚੁਰੂ ਭਰਿ ਪਾਨੀ ॥
## ਤਿਹ ਨਿੰਦਹਿ; ਜਿਹ ਗੰਗਾ ਆਨੀ ॥੨॥

ਉਹ ਆਪਿ = ਆਪ ਤਾਂ ਕਿਸੇ ਪਿਆਸੇ ਨੂੰ ਚੁਰੂ = ਚੁਲੀ ਭਰਿ = ਭਰ ਕੇ ਵੀ ਪਾਨੀ = ਜਲ ਨ = ਨਹੀਂ ਦੇਹਿ = ਦਿੰਦੇ। ਅਤੇ ਉਹ ਤਿਹ = ਉਨ੍ਹਾਂ ਪੁਰਸ਼ਾਂ ਨੂੰ ਨਿੰਦਹਿ = ਨਿੰਦਣਾ ਕਰਦੇ ਹਨ, ਜਿਹ = ਜਿਨ੍ਹਾਂ ਨੇ ਗੰਗਾ = ਦੇਵ ਨਦੀ ਹੇਠਾਂ ਧਰਤੀ ਪਰ ਆਨੀ = ਲਿਆਂਦੀ ਹੈ, ਭਾਵ ਭਗੀਰਥ ਵਰਗਿਆਂ ਦੀ ਨਿੰਦਿਆ ਕਰਦੇ ਹਨ **ਵਾ:** ਜਿਨ੍ਹਾਂ ਸਤਿਪੁਰਸ਼ਾਂ ਦੇ ਕੋਲ ਆਪ ਗੰਗਾ ਚੱਲ ਕੇ ਆਨੀ = ਆਉਂਦੀ ਹੈ, ਉਨ੍ਹਾਂ ਦੀ ਨਿੰਦਿਆ ਕਰਦੇ ਹਨ ॥੨॥

**ਸਾਖੀ—ਭਗੀਰਥ ਦੀ :** ਮਹਾਂਭਾਰਤ ਆਦਿ ਗ੍ਰੰਥਾਂ ਅਨੁਸਾਰ ਭਗੀਰਥ ਦਲੀਪ ਦਾ ਪੁੱਤਰ ਤੇ ਸੂਰਯਵੰਸ਼ੀ ਅੱਯੁਧਿਆ ਦਾ ਰਾਜਾ ਸੀ। ਇਸ ਦੇ ਸੱਤਵੇਂ ਥਾਂ ਭਾਵ ਪਹਿਲਾ ਰਾਜਾ ਸਗਰ ਹੋਇਆ, ਉਸ ਦੀ ਇਕ ਰਾਣੀ ਦੇ ਇਕ ਲਾਇਕ ਪੁੱਤਰ ਸੀ ਤੇ ਦੂਜੀ ਦੇ ਬਹੁਤ ਜ਼ਿਆਦਾ ੬੦੦੦੦ (ਸੱਠ ਹਜ਼ਾਰ) ਪੁੱਤਰ ਸਨ। ਜਦ ਇਹ ਥੋੜ੍ਹੇ ਜਿਹੇ ਵੱਡੇ ਹੋਏ ਤਾਂ ਨਗਰ ਦੇ ਹੋਰਨਾਂ ਛੋਟੇ ਬੱਚਿਆਂ ਨੂੰ ਫੜ ਕੇ ਦਰਿਆ ਵਿਚ ਡੋਬ ਦਿਆ ਕਰਨ। ਲੋਕਾਂ ਨੇ ਰਾਜੇ ਨੂੰ ਕਿਹਾ ਕਿ ਤੇਰੇ ਪੁੱਤਰ ਤਾਂ ਬੜੇ ਉਪੱਦ੍ਰਵੀ ਹਨ, ਉਹ ਤਾਂ ਆਮ ਪਰਜਾ ਨੂੰ ਪਾਣੀ ਵਿਚ ਡੋਬੀ ਜਾ ਰਹੇ ਹਨ। ਰਾਜੇ ਨੇ ਕਿਹਾ ਕਿ ਪਹਿਲਾਂ ਮੈਂ ਇਕ ਜੱਗ ਕਰ ਲਵਾਂ ਫਿਰ ਇਨ੍ਹਾਂ ਨਾਲ ਗੱਲ ਕਰਾਂਗਾ। ਜੱਗ ਕਰਨ ਲਈ

ਇਸ ਨੇ ਇਕ ਘੋੜਾ ਛੱਡਿਆ ਤੇ ਉਸ ਘੋੜੇ ਨੂੰ ਵੇਖਣ ਲਈ ਇਸ ਨੇ ਆਪਣੇ ਸੱਠ ਹਜ਼ਾਰ ਪੁੱਤਰ ਸੈਨਾ ਸਮੇਤ ਮਗਰ ਲਾ ਦਿੱਤੇ। ਉਧਰ ਜਦੋਂ ਇੰਦਰ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਸੋਚਿਆ ਕਿ ਜੇਕਰ ਜੱਗ ਪੂਰਾ ਹੋ ਗਿਆ ਤਾਂ ਕਿਤੇ ਰਾਜਾ ਸਗਰ ਮੇਰੀ ਪਦਵੀ ਵੀ ਨਾ ਖੋਹ ਲਵੇ, ਇਸ ਤਰ੍ਹਾਂ ਵਿਚਾਰ ਕੇ ਇਸ ਨੇ ਇਹ ਘੋੜਾ ਅਲੋਪ ਕਰਕੇ, ਜਿਥੇ ਕਪਲ ਮੁਨੀ ਤਪੱਸਿਆ ਕਰਦਾ ਸੀ (ਜੋ ਕਲਕੱਤੇ ਤੋਂ ਅੱਗੇ ੩੫ ਮੀਲ ਸਮੁੰਦਰ ਲਾਗੇ ਕਪਲਮੁਨੀ ਦੀ ਸਮਾਧ ਹੈ) ਉਥੇ ਪਤਾਲ ਪੁਰੀ ਵਿਚ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਤਾਂ ਇੰਦ੍ਰ ਨੇ ਉਹ ਘੋੜਾ ਛੁਪ ਕਰਕੇ ਛਲ ਨਾਲ ਕਪਲ ਮੁਨੀ ਦੇ ਪਿਛਲੇ ਪਾਸੇ ਜਾ ਕੇ ਬੰਨ੍ਹ ਦਿੱਤਾ ਤੇ ਕਪਲ ਮੁਨੀ ਨੂੰ ਕੁਝ ਪਤਾ ਨਾ ਚੱਲਣ ਦਿੱਤਾ। ਉਹ ਰਾਜੇ ਦੇ ਸਾਰੇ ਪੁੱਤਰ ਘੋੜਾ ਭਾਲਦੇ ਭਾਲਦੇ ਹੰਭ ਗਏ, ਅਖ਼ੀਰ ਉਹ ਥਾਂ ਨੂੰ ਪੁੱਟਦੇ ਪੁੱਟਦੇ ਸੌ ਯੋਜਨ ਜਦੋਂ ਹੇਠਾਂ ਤਕ ਗਏ ਤਾਂ ਉਥੇ ਕਪਲ ਮੁਨੀ ਸਮਾਧੀ ਲਾਈ ਬੈਠਾ ਸੀ। ਇਹ ਕਪਲ ਮੁਨੀ ਦੇ ਪਿੱਛੇ ਘੋੜਾ ਬੱਝਾ ਦੇਖ ਕੇ ਉਸ ਨੂੰ ਲੱਤਾਂ ਮਾਰਨ ਲੱਗ ਪਏ, ਕਹਿੰਦੇ ਤੂੰ ਸਾਡਾ ਘੋੜਾ ਚੁਰਾ ਲਿਆਂਦਾ ਹੈ, ਉਸੇ ਵੇਲੇ ਕਪਲ ਮੁਨੀ ਦੀ ਸਮਾਧੀ ਖੁੱਲ੍ਹੀ ਤੇ ਅੱਖਾਂ ਵਿੱਚੋਂ ਅਜਿਹੀ ਅੱਗ ਨਿਕਲੀ ਜਿਸ ਕਰਕੇ ਉਹ ਸੱਠ ਹਜ਼ਾਰ ਸਾਰੇ ਦੇ ਸਾਰੇ ਹੀ ਸੜ ਕੇ ਸੁਆਹ ਹੋ ਗਏ। ਉਸ ਵੇਲੇ ਬਾਅਦ ਵਿਚ ਰਿਖੀਆਂ ਨੇ ਬੈਠ ਕੇ ਵਿਚਾਰ ਕੀਤੀ ਕਿ ਜੇਕਰ ਗੰਗਾ ਹੇਠਾਂ ਆ ਜਾਏ ਤਾਂ ਇਨ੍ਹਾਂ ਬੇਗਤ ਹੋਇਆਂ ਦੀ ਕਲਿਆਣ ਹੋ ਸਕਦੀ ਹੈ। ਉਹ ਗੰਗਾ ਬ੍ਰਹਮਾ ਜੀ ਦੇ ਪਾਸ ਹੈ, ਜਿਸ ਵੇਲੇ ਵਿਸ਼ਨੂੰ ਜੀ ਨੇ ਬਾਵਨ ਅਵਤਾਰ ਧਾਰਿਆ ਤਾਂ ਉਦੋਂ ਬ੍ਰਹਮਾ ਨੇ ਵਿਸ਼ਨੂੰ ਦੇ ਚਰਣ ਧੋ ਕੇ ਉਹ ਜਲ ਕਰਮੰਡਲ ਵਿਚ ਪਾ ਲਿਆ ਸੀ। ਇਸ ਖ਼ਿਆਲ ਨਾਲ ਗੰਗਾ ਨੂੰ ਬ੍ਰਹਮ ਪੁਰੀ ਤੋਂ ਪ੍ਰਿਥਵੀ ਪਰ ਲਿਆਉਣ ਲਈ ਰਾਜੇ ਸਗਰ ਨੇ ਆਪਣੇ ਦੂਜੇ ਪੁੱਤਰ ਨੂੰ ਰਾਜ ਦੇ ਕੇ ਤਪੱਸਿਆ ਕੀਤੀ। ਇਉਂ ਤਪੱਸਿਆ ਕਰਦੇ ਕਰਦੇ ਸਤਵੇਂ ਪਰ ਭਗੀਰਥ ਹੋਇਆ, ਇਸ ਨੇ ਗੰਗਾ ਨੂੰ ਪ੍ਰਿਥਵੀ ਪਰ ਲਿਆਉਣ ਵਾਸਤੇ ਹਿਮਾਲਯ ਦੇ ਗੋਕਰਣ ਅਸਥਾਨ 'ਤੇ ਘੋਰ ਤਪ ਕੀਤਾ ਤੇ ਬ੍ਰਹਮਾ ਨੂੰ ਪ੍ਰਸੰਨ ਕਰ ਲਿਆ ਤੇ ਬ੍ਰਹਮਾ ਨੇ ਕਿਹਾ ਕਿ ਤੂੰ ਗੰਗਾ ਤਾਂ ਲੈ ਜਾ ਪ੍ਰੰਤੂ ਇਹ ਸਾਂਭੀ ਨਹੀਂ ਜਾਣੀ। ਭਗੀਰਥ ਨੇ ਕਿਹਾ ਕਿ ਫਿਰ ਮੈਂ ਕੀ ਕਰਾਂ, ਤਾਂ ਬ੍ਰਹਮਾ ਜੀ ਕਹਿਣ ਲੱਗੇ ਕਿ ਜੇਕਰ ਤੂੰ ਸ਼ਿਵਜੀ ਨੂੰ ਪ੍ਰਸੰਨ ਕਰ ਲਵੇਂ ਤਾਂ ਉਹ ਇਸ ਗੰਗਾ ਨੂੰ ਗ੍ਰਹਿਣ ਕਰ ਸਕਦਾ ਹੈ ਤੇ ਫਿਰ ਇਹ ਧਾਰਾ ਬਣ ਕੇ ਚੱਲ ਸਕਦੀ ਹੈ।

ਫਿਰ ਭਗੀਰਥ ਨੇ ਛੇ ਮਹੀਨੇ ਸ਼ਿਵਜੀ ਦੀ ਅਰਾਧਨਾ ਕੀਤੀ ਤਾਂ ਸ਼ਿਵਜੀ ਨੇ ਖ਼ੁਸ਼ ਹੋ ਕੇ ਕਿਹਾ ਕਿ ਚਲੋ ਠੀਕ ਹੈ, ਵਿਸ਼ਨੂੰ ਜੀ ਦੇ ਚਰਣਾਂ ਦਾ ਪਵਿੱਤਰ ਜਲ ਮੇਰੀਆਂ ਜਟਾਵਾਂ ਵਿਚ ਪਾ ਦੇਵੋ, ਜਦ ਬ੍ਰਹਮਾ ਨੇ ਅਕਾਸ਼ ਤੋਂ ਗੰਗਾ ਭੇਜੀ, ਤਦ ਸ਼ਿਵ ਨੇ ਆਪਣਾ ਜਟਾ ਜੂਟ ਇਤਨਾ ਫੈਲਾ ਦਿੱਤਾ ਕਿ ਹਜ਼ਾਰ ਵਰ੍ਹਾ ਗੰਗਾ ਨੂੰ ਨਿਕਲਣ ਦਾ ਰਾਹ ਨਾ ਲੱਭਾ। ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵ ਨੇ ਜਟਾਂ ਵਿੱਚੋਂ ਗੰਗਾ ਕੱਢੀ, ਜਿਸ ਦੇ ਸੱਤ ਪ੍ਰਵਾਹ ਹੋਏ—ਹ੍ਰਾਦਿਨੀ, ਪਾਵਿਨੀ ਅਤੇ ਨਲਿਨੀ ਨਾਮਕ ਤਿੰਨ ਪ੍ਰਵਾਹ ਪੂਰਬ ਦੀ ਤਰਫ਼ ਵਹੇ, ਵੰਕਸ਼, ਸੀਤਾ ਅਤੇ ਸਿੰਧੁ ਨਾਮਕ ਤਿੰਨ ਪ੍ਰਵਾਹ ਪੱਛਮ ਵੱਲ ਵਹੇ ਅਤੇ ਇਕ ਭਗੀਰਥ ਦੇ ਰੱਥ ਪਿੱਛੇ ਤੁਰਿਆ, ਜਿਥੋਂ ਦੀ ਭਗੀਰਥ ਦਾ ਰਥ ਗਿਆ, ਉਸ ਪਿੱਛੇ ਹੀ ਗੰਗਾ ਦਾ ਪ੍ਰਵਾਹ ਵਹਿਣ ਲੱਗਾ। ਇਉਂ ਭਗੀਰਥ ਨੇ ਆਪਣੇ ਪਿਤਰਾਂ ਦਾ ਉਧਾਰ ਕੀਤਾ ਤੇ ਲੋਕ ਕਹਿਣ ਲੱਗੇ ਕਿ ਇਸ ਨੇ ਤਾਂ ਆਪਣੇ ਵਾਸਤੇ ਹੀ ਗੰਗਾ ਲਿਆਂਦੀ ਹੈ, ਕਿਹੜਾ ਸਾਡੇ ਖੇਤਾਂ ਨੂੰ ਪਾਣੀ ਦੇਣ ਲਈ ਲਿਆਂਦੀ ਹੈ, ਇਉਂ ਉਸ ਗੰਗਾ ਲਿਆਉਣ ਵਾਲੇ ਦੀ ਨਿੰਦਿਆ ਕਰਦੇ ਹਨ।

## ਬੈਠਤ ਉਠਤ; ਕੁਟਿਲਤਾ ਚਾਲਹਿ ॥
## ਆਪੁ ਗਏ; ਅਉਰਨ ਹੂ ਘਾਲਹਿ ॥੩॥

ਬੈਠਤ = ਬਹਿੰਦਿਆਂ ਉਠਤ = ਉਠਦਿਆਂ ਹਰ ਵਕਤ ਹੀ ਕੁਟਿਲਤਾ = ਟੇਢੇਪਣ ਵਿਚ ਹੀ ਚਾਲਹਿ = ਚੱਲਦੇ ਹਨ, ਭਾਵ ਉਠਦਿਆਂ ਬੈਠਦਿਆਂ ਨਿੰਦਿਆ ਚੁਗ਼ਲੀ ਆਦਿ ਕਰ ਕੇ ਟੇਢੇ ਸੁਭਾਅ ਵਿਚ ਹੀ ਚੱਲਦੇ ਹਨ। ਉਹ ਆਪੁ = ਆਪ ਤਾਂ ਸਾਧਸੰਗਤ ਵੱਲੋਂ ਗਏ = ਚਲੇ ਗਏ ਹਨ ਤੇ ਅਉਰਨ = ਹੋਰਨਾਂ ਹੂ = ਨੂੰ ਭੀ ਘਾਲਹਿ = ਬਰਬਾਦ ਕਰੀ ਜਾ ਰਹੇ ਹਨ ॥੩॥

## ਛਾਡਿ ਕੁਚਰਚਾ; ਆਨ ਨ ਜਾਨਹਿ ॥ ਬ੍ਰਹਮਾ ਹੂ ਕੋ; ਕਹਿਓ ਨ ਮਾਨਹਿ ॥੪॥

(**ਕੁਚੱਰਚਾ** ਬੋਲੋ)

ਉਨ੍ਹਾਂ ਦਾ ਐਸਾ ਸੁਭਾਅ ਹੈ ਕਿ ਇਕ ਕੁਚਰਚਾ = ਖੋਟੀ ਚਰਚਾ ਤੋਂ ਛਾਡਿ = ਛੁੱਟ ਆਨ = ਹੋਰ ਕੁਝ ਭੀ ਸਤਿਸੰਗਤ, ਸਿਮਰਨ ਭਜਨ ਆਦਿ ਕਰਨਾ ਨਹੀਂ ਜਾਨਹਿ = ਜਾਣਦੇ। ਅਤੇ ਸਗੋਂ ਇਹ ਹੂ = ਤਾਂ ਬ੍ਰਹਮਾ ਦਾ ਕਹਿਓ = ਕਿਹਾ ਹੋਇਆ ਭੀ ਨ = ਨਹੀਂ ਮਾਨਹਿ = ਮੰਨਦੇ **ਵਾ:** ਬ੍ਰਹਮਾ ਦੁਆਰਾ ਕਹੇ ਹੋਏ ਵੇਦਾਂ ਨੂੰ ਭੀ ਨਹੀਂ ਮੰਨਦੇ। ਫਿਰ ਹੋਰ ਆਮ ਲੋਕਾਂ ਦੀ ਕੀ ਗੱਲ ਮੰਨਣਗੇ ॥੪॥

## ਆਪੁ ਗਏ; ਅਉਰਨ ਹੂ ਖੋਵਹਿ ॥ ਆਗਿ ਲਗਾਇ; ਮੰਦਰ ਮੈ ਸੋਵਹਿ ॥੫॥

ਇਓਂ ਇਹ ਆਪੁ = ਆਪ ਤਾਂ ਪਰਮੇਸ਼ਰ ਵੱਲੋਂ ਬੇਮੁੱਖ ਹੋਣ ਕਰਕੇ ਗਏ ਗੁਜਰੇ ਹਨ ਤੇ ਅਉਰਨ = ਹੋਰਨਾਂ ਹੂ = ਨੂੰ ਭੀ ਲੋਕ ਪਰਲੋਕ ਵੱਲੋਂ ਖੋਵਹਿ = ਗਵਾਈ ਜਾ ਰਹੇ ਹਨ। ਕਿਸੇ ਦੇ ਘਰ ਵਿਚ ਜਾ ਕੇ ਆਗਿ = ਅੱਗ ਲਗਾਏ = ਲਗਾ ਆਉਣੀ ਤੇ ਚੁੱਪ ਕਰ ਕੇ ਆਪ ਆਪਣੇ ਮੰਦਰ = ਘਰ ਮੈ = ਵਿਚ ਸੋਵਹਿ = ਸੌਂ ਜਾਣਾ ਤੇ ਸਵੇਰ ਨੂੰ ਕਹਿਣਾ ਕਿ ਮੈਨੂੰ ਤਾਂ ਪਤਾ ਹੀ ਨਹੀਂ ਲੱਗਾ ਕਿ ਅੱਗ ਕਦੋਂ ਤੇ ਕਿਵੇਂ ਲੱਗ ਗਈ ॥੫॥

## ਅਵਰਨ ਹਸਤ; ਆਪ ਹਹਿ ਕਾਂਨੇ ॥
## ਤਿਨ ਕਉ ਦੇਖਿ; ਕਬੀਰ ਲਜਾਨੇ ॥੬॥੧॥੪੪॥

(**ਅ-ਵਰਨ** ਨਹੀਂ ਬੋਲਣਾ, **ਲੱਜਾਨੇ** ਬੋਲੋ)

ਅਵਰਨ = ਹੋਰਨਾਂ ਨੂੰ ਤਾਂ ਹਸਤ = ਹਾਸੀ, ਮਖ਼ੌਲ ਕਰਦੇ ਹਨ ਕਿ ਇਹ ਟੀਰਾ ਦੇਖਦਾ ਹੈ, ਵਿੰਗਾ ਦੇਖਦਾ ਹੈ ਤੇ ਆਪ ਪਾਪਾਂ ਕਰਕੇ ਕਾਂਨੇ = ਕਾਣੇ ਹਨ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਨੂੰ ਦੇਖਿ = ਵੇਖ ਕਰਕੇ ਸਾਨੂੰ ਤਾਂ ਲਜਾਨੇ = ਸ਼ਰਮ ਆਉਂਦੀ ਹੈ ॥੬॥੧॥੪੪॥

### ਦੂਸਰਾ ਅਰਥ

**ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ ॥ ਬਾਤਨ ਹੀ ਅਸਮਾਨੁ ਗਿਰਾਵਹਿ ॥੧॥**

ਜਿਹੜੇ ਨ = ਪੁਰਸ਼ ਹਰਿ = ਹਰੀ ਦੇ ਜਸੁ = ਕੀਰਤਨ ਨੂੰ ਸੁਨਹਿ = ਸੁਣਦੇ ਹਨ ਤੇ ਹਰਿ = ਹਰੀ ਦੇ ਗੁਨ = ਗੁਣਾਂ ਨੂੰ ਗਾਵਹਿ = ਗਾਉਂਦੇ ਹਨ, ਉਹ ਬਾਤਨ = ਬਚਨ ਹੀ ਅਜਿਹੇ ਕਰਦੇ ਹਨ ਕਿ ਜੋ ਸਰੀਰ ਅੰਦਰ (ਅਸ+ਮਾਨੁ) ਮਾਨੁ = ਹੰਕਾਰ ਅਸ = ਹੈ, ਉਸ ਨੂੰ ਗਿਰਾਵਹਿ = ਗੇਰ ਦਿੰਦੇ ਹਨ, ਤੋੜ ਦਿੰਦੇ ਹਨ, ਇਸ ਪ੍ਰਕਾਰ ਦੇ ਬਚਨ ਕਰਦੇ ਹਨ :

**ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥**
**ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲੁ ਖੋਹੁ ॥**
**ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥**
**ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥**
**ਸਤਿਗੁਰ ਕੈ ਭਾਣੈ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥**
**ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥੭॥** *(ਆਸਾ ਮ: ੩, ਅੰਗ ੪੪੧)*

**ਅਥਵਾ** ਜੋ ਅਸਮਾਨੁ = ਸਵਰਗ ਆਦਿ ਦੇ ਸੁੱਖਾਂ ਦੀ ਇੱਛਾ ਫੁਰਦੀ ਸੀ, ਉਸ ਨੂੰ ਬਾਤਨ = ਬਚਨਾਂ ਨਾਲ ਹੀ ਗੇਰ ਦਿੰਦੇ ਹਨ, ਭਾਵ ਸਾਰੀ ਵਾਸ਼ਨਾ ਮੇਟ ਦਿੰਦੇ ਹਨ **ਅਥਵਾ** ਉਨ੍ਹਾਂ ਦੇ ਬਚਨ ਹੀ ਅਜਿਹੇ ਹਨ ਕਿ ਉਨ੍ਹਾਂ ਨੂੰ ਕਿਸੇ ਪ੍ਰਕਾਰ ਦੀ (ਬਾਤ+ਨਹੀ) ਬਾਤ = ਵਾਸ਼ਨਾ ਨਹੀਂ ਰਹਿੰਦੀ ਤੇ ਅਸਮਾਨੁ = ਚਿਦਾਕਾਸ਼, ਬ੍ਰਹਮ ਵਿਚ ਜਗਿਆਸੂ ਦੀ ਬਿਰਤੀ ਨੂੰ ਗਿਰਾਵਹਿ = ਗੇਰ ਦਿੰਦੇ ਹਨ, ਟਿਕਾ ਦਿੰਦੇ ਹਨ ॥੧॥

**ਐਸੇ ਲੋਗਨ ਸਿਉ ਕਿਆ ਕਹੀਐ ॥**
**ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ ॥੧॥ਰਹਾਉ॥**

ਐਸੇ = ਅਜਿਹੇ ਸੰਤ ਮਹਾਤਮਾ ਲੋਗਨ = ਲੋਕਾਂ ਦੇ ਸਿਉ = ਸਾਥ ਕਿਆ = ਕੀ ਬਚਨ ਕਹੀਐ = ਕਹਿਣਾ ਕਰੀਏ, ਭਾਵ ਆਪਣੇ ਗੁਣ, ਸੁੰਦਰਤਾ, ਵਿੱਦਿਆ ਆਦਿ ਦਾ ਹੰਕਾਰ ਸਹਿਤ ਕੀ ਬਚਨ ਕਹਿਣਾ ਕਰੀਏ, ਭਾਵ ਨਹੀਂ ਕਹਿਣਾ ਚਾਹੀਦਾ। ਜੋ = ਜਿਹੜੇ ਪ੍ਰਭ = ਪਰਮੇਸ਼ਰ ਨੇ ਆਪਣੇ ਭਗਤਿ = ਭਗਤੀ ਵਾਲੇ ਕੀਏ = ਕਰ ਲਏ, ਬਣਾ ਲਏ ਹਨ ਤੇ = ਉਹ ਸੰਸਾਰ ਵਿਚ ਜੰਮਣ ਮਰਣ ਤੋਂ ਬਾਹਜ = ਬਾਹਰ ਹੋ ਜਾਂਦੇ ਹਨ, ਭਾਵ ਜੰਮਣ ਮਰਣ ਵਿਚ ਨਹੀਂ ਪੈਂਦੇ, ਇਸ ਕਰਕੇ ਤਿਨ = ਉਨ੍ਹਾਂ ਮਹਾਂਪੁਰਖਾਂ ਤੇ = ਤੋਂ ਸਦਾ = ਹਮੇਸ਼ਾਂ ਹੀ ਆਪਣੇ ਹਿਰਦੇ ਵਿਚ ਡਰਾਨੇ = ਡਰਦੇ ਰਹੀਐ = ਰਹਿਣਾ ਚਾਹੀਦਾ ਹੈ, ਕਿ ਸਾਡੇ ਕੋਲੋਂ ਕਿਤੇ ਕੋਈ ਬੇਅਦਬੀ ਵਾਲਾ ਬਚਨ ਨਾ ਨਿਕਲ ਜਾਵੇ ਜਾਂ ਉਨ੍ਹਾਂ ਕੋਲੋਂ ਕੋਈ ਸਰਾਪ ਵਾਲਾ ਬਚਨ ਨਾ ਨਿਕਲ ਜਾਵੇ ॥੧॥ਰਹਾਉ॥

**ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥੨॥**

ਉਹ ਮਹਾਤਮਾ ਆਪਿ = ਆਪਣਾ ਜਾਣ ਕਰਕੇ ਚੁਰੂ = ਚੁਲੀ ਭਰ ਵੀ ਪਾਨੀ ਨ = ਨਹੀਂ ਦੇਹਿ = ਦਿੰਦੇ ਭਾਵ ਸਭ ਕੁਝ ਪਰਮੇਸ਼ਰ ਦਾ ਹੀ ਸਮਝਦੇ ਹਨ **ਵਾ:** ਉਨ੍ਹਾਂ ਨੇ ਆਪਿਨ ਦੇਹਿ = ਆਪਣੀ ਦੇਹੀ ਦੀ ਹੰਗਤਾ ਪਾਨੀ = ਪਾਣੀ ਦੀ ਚੁਰੂ = ਚੁਲੀ ਭਰ ਕੇ ਛੱਡਣ ਵਾਂਗ ਛੱਡ ਦਿੱਤੀ ਹੈ, ਭਾਵ ਜਿਵੇਂ ਕੋਈ ਪਾਣੀ ਦੀ ਚੁਲੀ ਲੈ ਕੇ ਕੋਈ ਚੀਜ਼ ਛੱਡ ਦੇਵੇ ਤਾਂ ਫਿਰ ਉਸ ਨੂੰ ਅੰਗੀਕਾਰ ਨਹੀਂ ਕਰਦਾ, ਇਵੇਂ ਮਹਾਤਮਾ ਜਨਾਂ ਨੇ ਆਪਣੀ ਦੇਹ ਦੀ ਹੰਗਤਾ ਨੂੰ ਚੁਲੀ ਭਰ ਕੇ ਤਿਆਗ ਦਿੱਤਾ ਹੈ **ਵਾ:** ਉਨ੍ਹਾਂ ਨੇ ਆਪਣੇ ਅੰਦਰ ਆਪਿ = ਆਪਾ-ਭਾਵ ਹੰਕਾਰ ਨ = ਨਹੀਂ ਰਹਿਣ ਦਿੱਤਾ ਤੇ ਆਪਣੀ ਬਿਰਤੀ ਵਿਚ ਪ੍ਰੇਮ ਰੂਪੀ ਜਲ ਭਰ ਲਿਆ ਹੈ। ਤਿਹ = ਤਿਸ ਪੁਰਸ਼ ਦੀ ਨਿੰਦਹਿ = ਨਿੰਦਿਆ ਕਰਦੇ ਹਨ, ਜਿਹ = ਜਿਸ ਨੇ ਗੰਗਾ ਭਾਵ ਸ਼ੁੱਧ ਬੁੱਧੀ ਨੂੰ ਸੰਸਾਰਾਕਾਰ ਬਣਾ ਕੇ ਵਿਸ਼ਿਆਂ ਵਿਚ ਆਨੀ = ਲਿਆਉਣਾ ਕੀਤਾ ਹੈ ॥੨॥

**ਬੈਠਤ ਉਠਤ ਕੁਟਿਲਤਾ ਚਾਲਹਿ ॥ ਆਪੁ ਗਏ ਅਉਰਨ ਹੂ ਘਾਲਹਿ ॥੩॥**

ਉਹ ਮਹਾਤਮਾ ਜਦੋਂ ਬੈਠਤ = ਬੈਠਦੇ ਹਨ ਅਤੇ ਜਦੋਂ ਉਠਤ = ਉੱਠਦੇ ਹਨ ਤਾਂ ਸਦਾ ਹੀ ਕੁਟਿਲਤਾ = ਟੇਢਤਾਈ ਦੇ ਪਾਸੇ ਵੱਲੋਂ ਚਾਲਹਿ = ਚੱਲਦੇ ਹਨ, ਕਦੇ ਕੁਟਿਲਤਾਈ ਨਹੀਂ ਕਰਦੇ **ਵਾ:** ਜਦੋਂ ਨਿਰਵਿਕਲਪ ਸਮਾਧੀ ਵਿਚ ਬੈਠਤ = ਬੈਠਦੇ ਹਨ ਤੇ ਸੰਸਾਰ ਵੱਲੋਂ ਉੱਠਦੇ ਭਾਵ ਉਪਰਾਮ ਹੁੰਦੇ ਹਨ। ਤਦੋਂ ਵੀ ਕੁਟਲਤਾਈ = ਟੇਢਤਾਈ ਵੱਲੋਂ ਚਾਲਹਿ = ਚੱਲਦੇ ਹਨ, ਭਾਵ ਕਦੇ ਭੀ ਬੁਰੀ ਸੰਗਤ ਨਹੀਂ ਕਰਦੇ ॥੩॥

**ਛਾਡਿ ਕੁਚਰਚਾ ਆਨ ਨ ਜਾਨਹਿ ॥ ਬ੍ਰਹਮਾ ਹੂ ਕੋ ਕਹਿਓ ਨ ਮਾਨਹਿ ॥੪॥**

ਉਨ੍ਹਾਂ ਨੇ ਕੁਚਰਚਾ = ਖੋਟੀ ਚਰਚਾ ਛਾਡਿ = ਛੱਡ ਦਿੱਤੀ ਹੈ ਤੇ ਆਨ = ਦ੍ਵੈਤ ਨੂੰ ਭੀ ਉੱਕਾ ਹੀ ਨ = ਨਹੀਂ ਜਾਨਹਿ = ਜਾਣਦੇ ਅਤੇ ਬ੍ਰਹਮਾ ਭਾਵ ਮਨ (ਜਿਸ ਪ੍ਰਕਾਰ ਬ੍ਰਹਮਾ ਸ੍ਰਿਸ਼ਟੀ ਰਚਦਾ ਹੈ, ਇਵੇਂ ਮਨ ਭੀ ਸੰਕਲਪਾਂ ਵਿਕਲਪਾਂ ਦੁਆਰਾ ਸ੍ਰਿਸ਼ਟੀ ਰਚਦਾ ਹੈ, ਇਹ ਗਉਣੀ ਬਿਰਤੀ ਕਰਕੇ ਅਰਥ ਹੈ) ਦਾ ਕਹਿਓ = ਕਹਿਆ ਹੋਇਆ ਉੱਕਾ ਹੀ ਨਹੀਂ ਮਾਨਹਿ = ਮੰਨਦੇ **ਵਾ:** ਬ੍ਰਹਮਾ ਦਾ ਕਿਹਾ ਹੋਇਆ (ਅੱਸੀ ਹਜ਼ਾਰ ਸੁਰਤੀ) ਕਰਮ ਕਾਂਡ, ਉਪਾਸ਼ਨਾ ਆਦਿ ਨੂੰ ਨਹੀਂ ਮੰਨਦੇ, ਉਹ ਹਮੇਸ਼ਾਂ ਪਰਮੇਸ਼ਰ ਦੀ ਭਗਤੀ ਜਾਂ ਗਿਆਨ ਵਿਚ ਇਸਥਿਤ ਰਹਿੰਦੇ ਹਨ ॥੪॥

**ਆਪੁ ਗਏ ਅਉਰਨ ਹੂ ਖੋਵਹਿ ॥ ਆਗਿ ਲਗਾਇ ਮੰਦਰ ਮੈ ਸੋਵਹਿ ॥੫॥**

ਉਹ ਆਪੁ = ਆਪ ਤਾਂ ਜੰਮਣ ਮਰਣ ਵੱਲੋਂ ਗਏ = ਰਹਿਤ ਹੋ ਗਏ ਹਨ ਤੇ ਅਉਰਨ = ਹੋਰਨਾਂ ਦਾ ਭੀ ਜੰਮਣ ਮਰਣ ਖੋਵਹਿ = ਗਵਾਈ ਜਾਂਦੇ ਹਨ। ਉਹ ਮਹਾਤਮਾ ਦੇਹ ਅਭਿਮਾਨ ਨੂੰ ਮੇਟ ਕਰ ਕੇ **ਵਾ:** ਦੇਹ

ਅਭਿਮਾਨ ਰੂਪ ਲੱਕੜਾਂ ਲੈ ਕੇ ਬ੍ਰਹਮ ਅਭਿਆਸ ਰੂਪੀ ਆਗਿ = ਅੱਗ ਲਾਏ = ਲਗਾ ਕੇ ਮੰਦਰ = ਅਧਿਸ਼ਠਾਨ ਮੈ = ਵਿਚ ਨਿਰਵਿਕਲਪ ਸਮਾਧੀ ਅੰਦਰ ਇਸਥਿਤ ਹੋਣ ਰੂਪ ਸੋਵਹਿ = ਵਿਰਾਜਦੇ ਹਨ ॥੫॥

**ਅਵਰਨ ਹਸਤ ਆਪ ਹਹਿ ਕਾਂਨੇ ॥ ਤਿਨ ਕਉ ਦੇਖਿ ਕਬੀਰ ਲਜਾਨੇ ॥੬॥੧॥੪੪॥**

ਉਹ (ਅਵਰ+ਨ) ਅਵਰ = ਹੋਰਨਾਂ ਵੱਲ ਵੇਖ ਕੇ ਹਸਤ = ਹੱਸਦੇ ਨਹੀਂ ਹਨ, ਨਿਮਰਤਾ ਵਿਚ ਆਪ = ਆਪਣੇ ਆਪ ਨੂੰ ਕਹਿੰਦੇ ਕਿ ਅਸੀਂ ਕਾਂਨੇ = ਕਾਣੇ ਹਾਂ, ਭਾਵ ਸਾਡੇ ਵਿਚ ਔਗੁਣ ਹੀ ਔਗੁਣ ਹਨ, ਕੋਈ ਗੁਣ ਨਹੀਂ ਹੈ **ਵਾ:** ਹੋਰਨਾਂ ਨੂੰ ਹਾਸੀ ਮਖ਼ੌਲ ਨਹੀਂ ਕਰਦੇ ਤੇ ਆਪ ਸੰਸਾਰ ਵੱਲੋਂ ਹਮੇਸ਼ਾਂ ਉਪਰਾਮਤਾ ਰੂਪ ਕਾਂਨੇ = ਕਿਨਾਰਾ ਕਰਕੇ ਰਹਿੰਦੇ ਹਨ। ਭਗਤ ਕਬੀਰ ਜੀ ਨਿਮਰਤਾ ਵਿਚ ਕਹਿੰਦੇ ਹਨ ਕਿ ਤਿਨ = ਉਨ੍ਹਾਂ ਕਉ = ਨੂੰ ਦੇਖਿ = ਵੇਖ ਕਰਕੇ ਮੈਨੂੰ ਲਜਾਨੇ = ਸ਼ਰਮ ਆਉਂਦੀ ਹੈ ਕਿ ਸੰਤ ਤਾਂ ਅਜਿਹੇ ਹੁੰਦੇ ਹਨ ਪ੍ਰੰਤੂ ਮੇਰੇ ਵਿਚ ਸੰਤਾਂ ਵਾਲਾ ਕੋਈ ਲੱਛਣ ਨਹੀਂ ਹੈ ਫਿਰ ਭੀ ਲੋਕ ਮੈਨੂੰ ਸੰਤ ਕਹੀ ਜਾਂਦੇ ਹਨ ॥੬॥੧॥੪੪॥

## ਰਾਗੁ ਗਉੜੀ ਬੈਰਾਗਣਿ ਕਬੀਰ ਜੀ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਜਦੋਂ ਭਗਤ ਕਬੀਰ ਜੀ ਕਾਂਸ਼ੀ ਵਿਚ ਨਿਵਾਸ ਕਰਦੇ ਸਨ, ਉਸ ਵੇਲੇ ਇਨ੍ਹਾਂ ਦੇ ਗਵਾਂਢ ਵਿਚ ਇਕ ਬਿਰਧ ਪੁਰਖ ਸੀ, ਉਸ ਦੇ ਪੁੱਤਰ ਤੇ ਨੂੰਹ ਆਦਿਕ ਉਸ ਦੀ ਸੇਵਾ ਨਾ ਕਰਿਆ ਕਰਦੇ, ਨਾ ਰਜਵਾਂ ਅੰਨ ਆਦਿ ਦਿੰਦੇ ਸਗੋਂ ਉਸ ਨੂੰ ਮਾਰਦੇ ਕੁੱਟਦੇ ਤੇ ਗਾਲ੍ਹਾਂ ਕੱਢਦੇ ਸਨ। ਕੁਝ ਦਿਨਾਂ ਬਾਅਦ ਉਹ ਬਜ਼ੁਰਗ ਚੜ੍ਹਾਈ ਕਰ ਗਿਆ, ਉਸ ਦੇ ਮਰਨ ਪਿੱਛੋਂ ਉਸ ਦੇ ਪੁੱਤਰਾਂ ਨੇ ਉਸ ਦੇ ਸ਼ਰਾਧ ਕੀਤੇ ਤੇ ਆਸੋਂ ਪਾਸੋਂ ਹੋਰਨਾਂ ਲੋਕਾਂ ਨੂੰ ਬੁਲਾਇਆ ਤੇ ਭਗਤ ਕਬੀਰ ਜੀ ਦੇ ਪਾਸ ਭੀ ਗਏ, ਤਾਂ ਭਗਤ ਜੀ ਕਹਿਣ ਲੱਗੇ ਕਿ ਕਿਸ ਦਾ ਸ਼ਰਾਧ ਕਰਦੇ ਹੋ, ਕਹਿੰਦੇ ਕਿ ਸਾਡਾ ਪਿਤਾ ਸਰੀਰ ਛੱਡ ਗਿਆ ਸੀ। ਉਸ ਦੇ ਨਮਿੱਤ ਅਸੀਂ ਸ਼ਰਾਧ ਕੀਤਾ ਹੈ, ਤੁਸੀਂ ਕਿਰਪਾ ਕਰਕੇ ਘਰ ਚੱਲਣਾ ਕਰੋ, ਤਾਂ ਉਸ ਵੇਲੇ ਭਗਤ ਜੀ ਉਨ੍ਹਾਂ ਨੂੰ ਉਪਦੇਸ਼ ਦਿੰਦੇ ਹੋਏ ਉਚਾਰਨ ਕਰਦੇ ਹਨ। ਗਉੜੀ ਰਾਗਣੀ ਦੀ ਬੈਰਾਗਣਿ ਜਾਤੀ ਵਿਚ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ, ੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜੀਵਤ ਪਿਤਰ ਨ ਮਾਨੈ ਕੋਊ; ਮੂਏਂ ਸਿਰਾਧ ਕਰਾਹੀ ॥

ਹੇ ਭਾਈ ! ਜਦੋਂ ਤੁਹਾਡੇ ਪਿਤਰ = ਬਜ਼ੁਰਗ ਜੀਵਤ = ਜਿਊਂਦੇ ਸੀ, ਉਦੋਂ ਤਾਂ ਉਨ੍ਹਾਂ ਨੂੰ ਕੋਊ = ਕੋਈ ਮਾਨੈ = ਮੰਨਦਾ ਨ = ਨਹੀਂ ਸੀ **ਵਾ:** ਉਨ੍ਹਾਂ ਪਿਤਰਾਂ ਦੇ ਕੋਈ ਬਚਨਾਂ ਨੂੰ ਮੰਨਦਾ ਨਹੀਂ ਸੀ ਤੇ ਮੂਏਂ = ਮਰਨ ਤੋਂ ਬਾਅਦ ਤੁਸੀਂ ਹੁਣ ਸ਼ਰਾਧ ਕਰਾਹੀ = ਕਰਾਉਂਦੇ ਫਿਰਦੇ ਹੋ।

## ਪਿਤਰ ਭੀ ਬਪੁਰੇ, ਕਹੁ ਕਿਉ ਪਾਵਹਿ; ਕਊਆ ਕੂਕਰ ਖਾਹੀ ॥੧॥

ਫਿਰ ਕਹੁ = ਦੱਸੋ ਕਿ ਤੁਹਾਡੇ ਬਪੁਰੇ = ਵਿਚਾਰੇ ਪਿਤਰ = ਬਜ਼ੁਰਗ ਭੀ = ਵੀ ਕਿਉ = ਕਿਵੇਂ ਸ਼ਰਾਧ ਨੂੰ ਪਾਵਹਿ = ਪ੍ਰਾਪਤ ਕਰਨਗੇ, ਕਿਉਂਕਿ ਉਨ੍ਹਾਂ ਦਾ ਜੋ ਭੋਜਨ ਕੱਢਿਆ ਜਾਂਦਾ ਹੈ, ਉਸ ਨੂੰ ਤਾਂ ਕਊਆ = ਕਾਂ ਕੂਕਰ = ਕੁੱਤੇ ਹੀ ਖਾਹੀ = ਖਾ ਜਾਂਦੇ ਹਨ ॥੧॥

## ਮੋਕਉ; ਕੁਸਲੁ ਬਤਾਵਹੁ ਕੋਈ ॥

ਜਿਸ ਵੇਲੇ ਸ਼ਰਾਧ ਖਵਾਉਂਦੇ ਹਨ ਤਾਂ ਪੰਡਿਤ ਲੋਕ ਚੰਗੀ ਤਰ੍ਹਾਂ ਖੀਰ, ਕੜਾਹ ਆਦਿਕ ਪਦਾਰਥ ਖਾ ਕੇ ਕਹਿੰਦੇ ਹਨ ਕਿ ਬੜਾ ਕੁਸਲ ਹੈ, ਬਹੁਤ ਕੁਸਲ ਹੈ। ਭਗਤ ਜੀ ਕਹਿਣ ਲੱਗੇ ਕਿ ਪੰਡਤੋ ਮੋ = ਮੇਰੇ ਕਉ = ਤਾਈਂ ਕੋਈ ਇਕ ਬਤਾਵਹੁ = ਕਹਿਣਾ ਕਰੋ ਕਿ ਕੁਸਲ = ਸੁੱਖ ਕਿਸ ਪ੍ਰਕਾਰ ਹੁੰਦਾ ਹੈ।

## ਕੁਸਲੁ ਕੁਸਲੁ ਕਰਤੇ ਜਗੁ ਬਿਨਸੈ; ਕੁਸਲੁ ਭੀ ਕੈਸੇ ਹੋਈ ॥੧॥ਰਹਾਉ॥

ਚੰਗਾ ਚੰਗਾ ਭੋਜਨ ਖਾ ਕੇ ਅੱਜ ਕੁਸਲ = ਸੁਖ ਹੈ, ਅੱਜ ਕੁਸਲ = ਅਨੰਦ ਹੈ, ਇਸ ਤਰ੍ਹਾਂ ਕਰਤੇ = ਕਰਦਾ ਹੋਇਆ ਸਾਰਾ ਜਗੁ = ਸੰਸਾਰ ਬਿਨਸੈ = ਨਾਸ ਹੋ ਰਿਹਾ ਹੈ, ਫਿਰ ਇਹ ਕੁਸਲ = ਸੁਖ ਭੀ = ਵੀ ਕੈਸੇ = ਕਿਸ ਪ੍ਰਕਾਰ ਪ੍ਰਾਪਤ ਹੋਈ = ਹੋ ਸਕਦਾ ਹੈ, ਭਾਵ ਇਹ ਸੁਖ ਕਿਸੇ ਪ੍ਰਕਾਰ ਨਹੀਂ ਹੋਵੇਗਾ ॥੧॥ਰਹਾਉ॥

## ਮਾਟੀ ਕੇ ਕਰਿ ਦੇਵੀ ਦੇਵਾ; ਤਿਸੁ ਆਗੈ ਜੀਉ ਦੇਹੀ ॥

ਫਿਰ ਤੁਸੀਂ ਮਾਟੀ = ਮਿੱਟੀ ਕੇ = ਦੇ ਦੇਵੀ ਦੇਵਾ = ਦੇਵੀਆਂ ਦੇਵਤੇ ਆਦਿਕ ਦੇ ਆਕਾਰ ਕਰਿ = ਕਰ ਲੈਂਦੇ ਹੋ, ਭਾਵ ਮੂਰਤਾਂ ਬਣਾ ਲੈਂਦੇ ਹੋ ਤੇ ਫਿਰ ਤਿਸੁ = ਉਨ੍ਹਾਂ ਜੜ ਮੂਰਤੀਆਂ ਆਗੈ = ਅੱਗੇ ਜਿਉਂਦੇ ਜੀਉ = ਜੀਵਾਂ, ਭਾਵ ਬੱਕਰੇ ਆਦਿ ਦੀ ਬਲੀ ਦੇਹੀ = ਦਿੰਦੇ ਹੋ।

## ਐਸੇ ਪਿਤਰ ਤੁਮਾਰੇ ਕਹੀਅਹਿ; ਆਪਨ ਕਹਿਆ ਨ ਲੇਹੀ ॥੨॥

(ਦੂਸਰਾ ਪਾਠ **ਆਪਨ ਕਹਿ ਆਨ ਲੇਹੀ**)

ਅਤੇ ਐਸੇ = ਅਜਿਹੇ ਤੁਮਾਰੇ = ਤੁਹਾਡੇ ਪਿਤਰ = ਬਜ਼ੁਰਗ ਕਹੀਅਹਿ = ਕਹੀਦੇ ਹਨ, ਜੋ ਪਾਂਧੇ ਦੇ ਮੂੰਹ ਰਾਹੀਂ ਬੋਲ ਕੇ ਸਭ ਪਦਾਰਥ ਆਦਿ ਲੈਂਦੇ ਹਨ। ਪ੍ਰੰਤੂ ਆਪਨ = ਆਪਣਾ ਕਹਿਆ = ਕਿਹਾ ਹੋਇਆ ਭੋਜਨ ਆਦਿ ਨ = ਨਹੀਂ ਲੇਹੀ = ਲੈਂਦੇ, ਭਾਵ ਜਿਵੇਂ ਪਹਿਲਾਂ ਮੰਗ ਕੇ ਪ੍ਰਸ਼ਾਦਾ ਛਕਦੇ ਸੀ, ਇਉਂ ਤੁਹਾਨੂੰ ਆਪ ਕਹਿ ਕੇ ਕਿਉਂ ਨਹੀਂ ਲੈਂਦੇ ॥੨॥

**ਸਾਖੀ—ਇਕ ਲਾਲਚੀ ਬ੍ਰਾਹਮਣ ਦੀ :** ਇਕ ਪਰਿਵਾਰ ਦਾ ਬਜ਼ੁਰਗ ਚੜ੍ਹਾਈ ਕਰ ਗਿਆ। ਪ੍ਰਚੱਲਤ ਰਿਵਾਜ਼ ਅਨੁਸਾਰ ਉਸ ਦੇ ਨਮਿੱਤ ਪਰਿਵਾਰ ਨੇ ਸ਼ਰਾਧ ਕੀਤਾ। ਬਾਸਮਤੀ ਚੌਲਾਂ ਦੀ ਖੀਰ ਦੁੱਧ ਵਿਚ ਰਿੰਨ੍ਹ ਕੇ ਬਣਾਈ ਅਤੇ ਪਿਸਤੇ, ਬਦਾਮ, ਸੋਗੀ ਆਦਿ ਪਾ ਕੇ ਦੇਸੀ ਘਿਉ ਦਾ ਕੜਾਹ ਬਣਾਇਆ। ਫਿਰ ਪਿਤਾ ਦੇ ਨਮਿੱਤ ਇਕ ਬ੍ਰਾਹਮਣ ਨੂੰ ਸ਼ਰਾਧ ਛਕਾਉਣ ਲੱਗੇ। ਬ੍ਰਾਹਮਣ ਲਾਲਚੀ ਸੀ। ਪਦਾਰਥ ਖਾ ਕੇ ਲਾਲਚ ਜਾਗਿਆ। ਦੂਜੇ ਦਿਨ ਆ ਕੇ ਕਹਿਣ ਲੱਗਾ ਕਿ ਤੁਹਾਡਾ ਪਿਤਾ ਮੈਨੂੰ ਰਾਤ ਮਿਲਿਆ ਸੀ, ਉਹ ਕਹਿੰਦਾ ਸੀ ਭੁੱਖ ਤਾਂ ਮੇਰੀ ਮਿੱਟ ਗਈ ਕਿਉਂਕਿ ਮੇਰੇ ਬੱਚਿਆ ਨੇ ਖੀਰ, ਕੜਾਹ ਬਹੁਤ ਸਵਾਦ ਬਣਾਇਆ ਸੀ। ਜਿਵੇਂ ਮੇਰੀ ਭੁੱਖ ਦਾ ਦੁੱਖ ਦੂਰ ਕੀਤਾ ਹੈ, ਮੇਰੇ ਬੱਚਿਆਂ ਨੂੰ ਕਹੋ ਕਿ ਮੈਨੂੰ ਬਿਰਧ ਹੋਣ ਕਰਕੇ ਤੁਰਨਾ ਔਖਾ ਲੱਗ ਰਿਹਾ ਹੈ ਇਸ ਲਈ ਚੜ੍ਹਨ ਲਈ ਘੋੜੀ ਚਾਹੀਦੀ ਹੈ। ਪੁੱਤਰਾਂ ਨੇ ਭਾਵਨਾ ਵਿਚ ਆ ਕੇ ਬ੍ਰਾਹਮਣ ਨੂੰ ਘੋੜੀ ਦੇ ਦਿੱਤੀ ਤੇ ਪਿੱਛੋਂ ਸਵਾਰੀ ਤੋਂ ਬਿਨਾਂ ਆਪ ਬਹੁਤ ਤੰਗ ਹੋਏ। ਕਿਸੇ ਅਕਲ ਵਾਲੇ ਨੇ ਸਿੱਖਿਆ ਦਿੱਤੀ ਕਿ ਬ੍ਰਾਹਮਣ ਨੂੰ ਘਰ ਬੁਲਾਉ। ਉਹ ਘੋੜੀ 'ਤੇ ਚੜ ਕੇ ਜਦੋਂ ਤੁਹਾਡੇ ਘਰ ਆ ਜਾਵੇ ਤਾਂ ਉਸ ਨੂੰ ਕਹਿਣਾ ਕਿ ਸਾਡੇ ਪਿਤਾ ਦੀ ਘੋੜੀ ਤੋਂ ਡਿੱਗ ਕੇ ਲੱਤ ਟੁਟ ਗਈ ਹੈ। ਪਿਤਾ ਜੀ ਨੇ ਕਿਹਾ ਕਿ ਮੈਨੂੰ ਬ੍ਰਾਹਮਣ ਦੀ ਲੱਤ ਵੱਢ ਕੇ ਦਿਉ। ਉਨ੍ਹਾਂ ਨੇ ਐਸਾ ਹੀ ਕੀਤਾ। ਜਦੋਂ ਬ੍ਰਾਹਮਣ ਨੂੰ ਬੁਲਵਾ ਕੇ ਸੁਪਨੇ ਦੀ ਗੱਲ ਸੁਣਾਈ ਕਿ ਸਾਡੇ ਪਿਤਾ ਨੇ ਐਸਾ ਕਿਹਾ ਹੈ ਕਿ ਮੇਰੀ ਘੋੜੀ ਤੋਂ ਡਿੱਗ ਕੇ ਲੱਤ ਟੁੱਟ ਗਈ ਹੈ। ਹੁਣ ਉਹ ਲੱਤ ਚੱਲਣ ਯੋਗ ਨਹੀਂ ਰਹੀ। ਬ੍ਰਾਹਮਣ ਨੂੰ ਕਹੋ ਕਿ ਮੈਨੂੰ ਆਪਣੀ ਲੱਤ ਵੱਢ ਕੇ ਦੇਵੇ ਕਿਉਂਕਿ ਇਹ ਸਮੱਰਥਾ ਬ੍ਰਾਹਮਣ ਕੋਲ ਹੀ ਹੈ। ਜਿਸ ਤਰ੍ਹਾਂ ਮੈਨੂੰ ਭੋਜਨ ਅਤੇ ਘੋੜੀ ਪਹੁੰਚੀ ਹੈ, ਉਸੇ ਤਰ੍ਹਾਂ ਮੇਰੇ ਕੋਲ ਲੱਤ ਵੀ ਪਹੁੰਚ ਜਾਵੇਗੀ ਤਾਂ ਬ੍ਰਾਹਮਣ ਘਬਰਾ ਕੇ ਕਹਿਣ ਲੱਗਾ ਕਿ ਵੱਢੀ ਹੋਈ ਲੱਤ ਕਿਵੇਂ ਪਹੁੰਚ ਸਕਦੀ ਹੈ ? ਤਾਂ ਬੁੱਧੀਵਾਨ ਰੱਬ ਦਾ ਪਿਆਰਾ ਬੋਲਿਆ, ਜੇਕਰ ਲੱਤ ਨਹੀਂ ਪਹੁੰਚ ਸਕਦੀ ਤਾਂ ਭੋਜਨ ਅਤੇ ਘੋੜੀ ਕਿਵੇਂ ਪਹੁੰਚ ਗਈ ? ਤੂੰ ਇਸ ਪਰਿਵਾਰ ਨਾਲ ਠੱਗੀ ਮਾਰੀ ਹੈ। ਤਾਂ ਬ੍ਰਾਹਮਣ ਸ਼ਰਮਿੰਦਾ ਹੋਇਆ ਅਤੇ ਮੁਆਫ਼ੀ ਮੰਗੀ ਤੇ ਘੋੜੀ ਵਾਪਸ ਕੀਤੀ।

## ਸਰਜੀਉ ਕਾਟਹਿ, ਨਿਰਜੀਉ ਪੂਜਹਿ; ਅੰਤ ਕਾਲ ਕਉ ਭਾਰੀ ॥

ਅਤੇ ਹੋਰ ਤੁਸੀਂ ਸਰਜੀਉ = ਜੀਵ ਦੇ ਸਹਿਤ ਬੱਕਰੇ, ਛਤਰੇ ਕਾਟਹਿ = ਕੱਟਦੇ ਹੋ ਤੇ ਨਿਰਜੀਉ = ਜੀਵਤ ਤੋਂ ਰਹਿਤ ਜੋ ਪੱਥਰ ਆਦਿਕਾਂ ਦੀਆਂ ਮੂਰਤਾਂ ਹਨ, ਉਨ੍ਹਾਂ ਨੂੰ ਪੂਜਹਿ = ਪੂਜਦੇ ਹੋ, ਇਸ ਜੀਵ ਘਾਤ ਨਾਲ ਅੰਤ ਕਾਲ = ਅਖ਼ੀਰਲੇ ਸਮੇਂ ਵਿਚ ਤੁਸਾਂ ਕਉ = ਨੂੰ ਭਾਰੀ = ਬਹੁਤਾ ਦੁਖ ਲੱਗੇਗਾ।

## ਰਾਮ ਨਾਮ ਕੀ ਗਤਿ ਨਹੀ ਜਾਨੀ; ਭੈ ਡੂਬੇ ਸੰਸਾਰੀ ॥੩॥

ਜੋ ਰਾਮ = ਪਰਮੇਸ਼ਰ ਦਾ ਨਾਮ ਹੈ, ਉਸ ਕੀ = ਦੀ ਗਤਿ = ਪ੍ਰਾਪਤੀ ਕਰਨੀ ਤੁਸੀਂ ਜਾਨੀ = ਜਾਣੀ ਹੀ ਨਹੀਂ ਹੈ, ਇਸ ਪ੍ਰਕਾਰ ਤੁਸੀਂ ਭੈ = ਡਰ ਵਾਲੇ ਸੰਸਾਰੀ = ਸੰਸਾਰ-ਸਮੁੰਦਰ ਵਿਚ ਡੂਬੇ = ਡੁੱਬ ਰਹੇ ਹੋ ॥੩॥

## ਦੇਵੀ ਦੇਵਾ ਪੂਜਹਿ ਡੋਲਹਿ; ਪਾਰਬ੍ਰਹਮੁ ਨਹੀ ਜਾਨਾ ॥

ਦੇਵੀ = ਨੌਂ ਕਰੋੜ ਦੇਵੀਆਂ ਅਤੇ ਦੇਵਾ = ਤੇਤੀ ਕਰੋੜ ਦੇਵਤੇ ਨੂੰ ਪੂਜਹਿ = ਪੂਜਦੇ ਹੋਏ ਡੋਲਹਿ = ਭਟਕਦੇ ਫਿਰਦੇ ਹੋ ਅਤੇ ਪਾਰਬ੍ਰਹਮੁ = ਪਰਮੇਸ਼ਰ ਨੂੰ ਉੱਕਾ ਹੀ ਨਹੀਂ ਜਾਨਾ = ਜਾਣਿਆ।

## ਕਹਤ ਕਬੀਰ ਅਕੁਲੁ ਨਹੀ ਚੇਤਿਆ; ਬਿਖਿਆ ਸਿਉ ਲਪਟਾਨਾ ॥੪॥੧॥੪੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਕੁਲੁ = ਕੁਲਾਂ ਤੋਂ ਰਹਿਤ ਪਰਮੇਸ਼ਰ ਨੂੰ ਚੇਤਿਆ = ਯਾਦ ਨਹੀਂ ਕਰਦੇ ਹੋ ਤੇ ਬਿਖਿਆ = ਜ਼ਹਿਰ ਰੂਪੀ ਮਾਇਆ **ਵਾ:** ਵਿਸ਼ਿਆਂ ਵਿਕਾਰਾਂ ਦੇ ਸਿਉ = ਨਾਲ ਹਰ ਵੇਲੇ ਲਪਟਾਨਾ = ਲਪਟੇ ਰਹਿੰਦੇ ਹੋ ॥੪॥੧॥੪੫॥

### ਦੂਸਰਾ ਅਰਥ

ਇਸ ਅਰਥ ਵਿਚ ਹੁਣ ਅਕਾਲ ਪੁਰਖ ਦੇ ਪੂਜਨ ਵਾਸਤੇ ਕਹਿੰਦੇ ਹਨ।

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**

ਹੇ ਭਾਈ ! ਜਿਹੜਾ ਸਦਾ ਸਤ ਚੇਤਨ ਅਨੰਦ ਰੂਪ ਜੀਵਤ = ਜਿਊਂਦਾ ਪਿਤਰ = ਪਿਤਾ ਪਰਮੇਸ਼ਰ ਹੈ, ਉਸ ਨੂੰ ਤੁਸੀਂ ਕੋਊ = ਕੋਈ ਮਾਨੈ = ਮੰਨਦੇ ਨ = ਨਹੀਂ ਹੋ ਤੇ ਮੂਏਂ = ਮਰੇ ਹੋਇਆਂ ਉਪਰ ਸਿਰਾਧ = ਸ਼ਰਧਾ ਕਰਾਹੀ = ਕਰਦੇ ਫਿਰਦੇ ਹੋ।

**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥**

ਇਸ ਪ੍ਰਕਾਰ ਭੀ = ਬਹੁੜੋ ਤੁਸੀਂ ਬਪੁਰੇ = ਵਿਚਾਰੇ ਜੀਵ, ਕਹੁ = ਦੱਸੋ ਖ਼ਾਂ ਭਲਾ ਕਿਉ = ਕਿਵੇਂ ਉਸ ਪਿਤਰ = ਪਿਤਾ ਰੂਪ ਪਰਮੇਸ਼ਰ ਨੂੰ ਪਾਵਹਿ = ਪਾ ਲਵੋਗੇ, ਤੁਹਾਡੇ ਤਾਈਂ ਤਾਂ ਕਊਆ = ਕਾਂ ਦੀ ਨਿਆਈਂ ਕਾਮ ਕ੍ਰੋਧ ਅਤੇ ਕੂਕਰ = ਕੁੱਤੇ ਦੀ ਨਿਆਈਂ ਲੋਭ ਆਦਿਕ ਖਾਹੀ = ਖਾ ਰਹੇ ਹਨ ॥੧॥

**ਮੋਕਉ ਕੁਸਲੁ ਬਤਾਵਹੁ ਕੋਈ ॥ ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ ॥੧॥ਰਹਾਉ॥**

ਹੇ ਭਾਈ ! ਕੋਈ ਮੋ = ਮੇਰੇ ਕਉ = ਤਾਈਂ ਬਤਾਵਹੁ = ਦੱਸਣਾ ਕਰੋ ਕਿ ਕੁਸਲੁ = ਸੁਖ ਕਿਵੇਂ ਹੋ ਸਕਦਾ ਹੈ। ਕਹਿੰਦੇ ਕਿ ਖਾਣ ਵਿਚ ਬੜਾ ਕੁਸਲ = ਸੁਖ ਹੈ, ਪਹਿਰਨ ਵਿਚ ਬੜਾ ਕੁਸਲੁ = ਸੁਖ ਹੈ, ਇਉਂ ਕਰਤੇ = ਕਰਦਿਆਂ ਕਰਦਿਆਂ ਸਾਰਾ ਜਗੁ = ਸੰਸਾਰ ਬਿਨਸੈ = ਨਾਸ ਹੋ ਰਿਹਾ ਹੈ। ਫਿਰ ਭੀ = ਬਹੁਤੋ ਕੁਸਲੁ = ਸੁਖ ਕੈਸੇ = ਕਿਸ ਪ੍ਰਕਾਰ ਹੋਈ = ਹੋ ਸਕਦਾ ਹੈ, ਭਾਵ ਨਹੀਂ ਸੁਖ ਪ੍ਰਾਪਤ ਹੋ ਸਕਦਾ **ਅਥਵਾ** ਕੋਈ ਕੁਸਲੁ = ਸੁਖ ਨੂੰ ਬਾਲਕ ਅਵਸਥਾ ਵਿਚ ਕਹਿੰਦਾ ਹੈ, ਕੋਈ ਕੁਸਲੁ = ਸੁਖ ਜਵਾਨੀ ਵਿਚ ਕਹਿੰਦਾ ਹੈ, ਕੋਈ

ਢਲਦੀ ਜਵਾਨੀ ਵਿਚ ਕਹਿੰਦਾ ਹੈ **ਵਾ:** ਕਿਸੇ ਨੇ ਜਾਗਰਤੀ, ਕਿਸੇ ਨੇ ਸੁਪਨੇ ਵਿਚ ਕਿਸੇ ਨੇ ਸੁਖੋਪਤੀ ਵਿਚ ਕੁਸਲੁ = ਅਨੰਦ ਮੰਨਿਆ ਹੈ, ਪ੍ਰੰਤੂ ਤੁਰੀਆ ਪਦ ਤੋਂ ਬਿਨਾਂ ਕਿਸ ਪ੍ਰਕਾਰ ਸੁਖ ਹੋ ਸਕਦਾ ਹੈ ॥੧॥ਰਹਾਉ॥

**ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥**

ਫਿਰ ਤੁਸੀਂ ਮਾਟੀ = ਮਿੱਟੀ ਕੇ = ਦੇ ਦੇਵੀ = ਦੇਵੀਆਂ ਦੇਵਾ = ਦੇਵਤੇ ਕਰ = ਕਰਕੇ, ਬਣਾ ਕੇ, ਤਿਸੁ = ਉਨ੍ਹਾਂ ਆਗੈ = ਅੱਗੇ ਜੀਉ = ਜ਼ਿੰਦਗੀ ਦੀ ਤਸਵੀਰ ਖ਼ਰਾਬ ਕਰੀ ਜਾਂਦੇ ਹੋ।

**ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥**

ਐਸੇ = ਅਜਿਹਾ ਜੋ ਪਿਤਰ = ਅਕਾਲ ਪੁਰਖ ਪਿਤਾ ਹੈ, ਉਹ ਤੁਮਾਰੇ = ਤੁਹਾਡੇ ਸਾਰਿਆਂ ਦਾ ਪਿਤਾ ਕਹੀਅਹਿ = ਕਹੀਦਾ ਹੈ, ਉਸ ਪਰਮੇਸ਼ਰ ਨੇ ਵੇਦ ਸ਼ਾਸਤਰਾਂ ਵਿਚ ਆਪਣੀ ਪ੍ਰਾਪਤੀ ਵਾਸਤੇ ਅੰਮ੍ਰਿਤ ਨਾਮ ਦਾ ਉਪਦੇਸ਼ ਆਪ ਕਹਿਆ = ਕਿਹਾ ਹੈ, ਪ੍ਰੰਤੂ ਉਸ ਨੂੰ ਤੁਸੀਂ ਲੇਹੀ = ਲੈਣਾ ਨ = ਨਹੀਂ ਕੀਤਾ ॥੨॥

**ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥**

ਅਰ ਸਰਜੀਉ = ਜੀਵਤਾ ਦੇ ਸਹਿਤ ਬੱਕਰੇ ਆਦਿ ਨੂੰ ਕਾਟਹਿ = ਕੱਟ ਕੇ ਕੁਰਬਾਨੀਆਂ ਦਿੰਦੇ ਹੋ ਤੇ ਨਿਰਜੀਉ = ਪੱਥਰਾਂ ਆਦਿ ਦੀ ਪੂਜਹਿ = ਪੂਜਾ ਕਰਦੇ ਹੋ **ਵਾ:** ਸਰਜੀਉ = ਸਹਿਤ ਜੀਵਨ ਚੇਤਨ ਦੇ ਜੋ ਬ੍ਰਹਮ ਹੈ, ਉਸ ਨਾਲੋਂ ਪ੍ਰੇਮ ਕਾਟਹਿ = ਕੱਟ ਲੈਂਦੇ ਹੋ ਤੇ ਨਿਰਜੀਉ = ਚੇਤਨਤਾ ਤੋਂ ਰਹਿਤ ਜੜ੍ਹ ਪਦਾਰਥਾਂ **ਵਾ:** ਪੱਥਰ ਦਾ ਪੂਜਨ ਕਰਦੇ ਹੋ, ਇਸ ਨਾਲ ਤੁਹਾਡੇ ਤਾਈਂ ਅੰਤ = ਅਖ਼ੀਰਲੇ ਕਾਲ = ਸਮੇਂ ਕਉ = ਨੂੰ ਬੜੀ ਭਾਰੀ ਬਿਪਤਾ ਪਵੇਗੀ।

**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥**

ਰਾਮ = ਪਰਮੇਸ਼ਰ ਦੇ ਨਾਮ ਕੀ = ਦੀ ਗਤਿ = ਪ੍ਰਾਪਤੀ ਦੀ ਮਰਿਆਦਾ ਗੁਰਾਂ ਦੁਆਰਾ ਨਹੀਂ ਜਾਨੀ = ਜਾਣੀ ਤੇ ਭੈ = ਡਰ ਵਾਲੇ ਸੰਸਾਰੀ = ਸੰਸਾਰ-ਸਮੁੰਦਰ ਵਿਚ ਡੂਬੇ = ਡੁੱਬੇ ਰਹਿੰਦੇ ਹੋ ॥੩॥

**ਦੇਵੀ ਦੇਵਾ ਪੂਜਹਿ ਡੋਲਹਿ ਪਾਰਬ੍ਰਹਮੁ ਨਹੀ ਜਾਨਾ ॥**

ਦੇਵੀ ਦੇਵਾ = ਦੇਵੀਆਂ ਦੇਵਤਿਆਂ ਦੀ ਪੂਜਹਿ = ਪੂਜਨ ਕਰਦੇ ਹੋ ਤੇ ਪਦਾਰਥਾਂ ਨੂੰ ਪਾਉਣ ਵਾਸਤੇ ਡੋਲਹਿ = ਡੋਲਦੇ ਰਹਿੰਦੇ ਹੋ, ਜੋ ਪਾਰਬ੍ਰਹਮੁ = ਪਰਮੇਸ਼ਰ ਜੋ ਸਰਬ ਦਾ ਆਤਮਾ ਹੈ, ਉਸ ਨੂੰ ਤੁਸੀਂ ਜਾਨਾ = ਜਾਣਿਆ ਹੀ ਨਹੀਂ।

**ਕਹਤ ਕਬੀਰ ਅਕੁਲੁ ਨਹੀ ਚੇਤਿਆ ਬਿਖਿਆ ਸਿਉ ਲਪਟਾਨਾ ॥੪॥੧॥੪੫॥**

ਭਗਤ ਕਬੀਰ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਜੋ ਅਕੁਲੁ = ਕੁਲਾਂ ਤੋਂ ਰਹਿਤ ਪਰਮੇਸ਼ਰ ਹੈ, ਉਸ ਨੂੰ ਕਦੇ ਭੀ ਚੇਤਿਆ = ਯਾਦ ਨਹੀਂ ਕੀਤਾ, ਸਿਮਰਨ ਨਹੀਂ ਕੀਤਾ, ਇਸ ਪ੍ਰਕਾਰ ਬਿਖਿਆ = ਮਾਇਆ ਦੇ ਸਿਉ = ਨਾਲ ਹੀ ਲਪਟਾਨਾ = ਲਪਟੇ ਰਹਿੰਦੇ ਹੋ ॥੪॥੧॥੪੫॥

# ਗਉੜੀ ॥

ਇਕ ਜਗਿਆਸੂ ਨੇ ਭਗਤ ਕਬੀਰ ਜੀ ਪਾਸ ਬੇਨਤੀ ਕੀਤੀ ਕਿ ਕਬੀਰ ਜੀ ਪਰਮਾਤਮਾ ਦੇ ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ ? ਤਾਂ ਭਗਤ ਕਬੀਰ ਜੀ ਦੁੱਧ ਰਿੜਕਨ ਦੇ ਪ੍ਰਕਰਣ ਅਨੁਸਾਰ ਉਸ ਨੂੰ ਸਮਝਾਉਂਦੇ ਹੋਏ ਪਾਵਨ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

## ਜੀਵਤ ਮਰੈ, ਮਰੈ ਫੁਨਿ ਜੀਵੈ; ਐਸੇ ਸੁੰਨਿ ਸਮਾਇਆ ॥

ਹੇ ਭਾਈ ! ਜਿਸ ਪਾਸੇ ਪਹਿਲਾਂ ਸੰਸਾਰ ਵੱਲ ਜੀਵ ਜੀਵਤ = ਜਿਊਂਦਾ ਹੈ, ਉਸ ਪਾਸੇ ਵੱਲੋਂ ਮਰੈ = ਮਰਨਾ

ਕਰੇ ਤੇ ਫੁਨਿ = ਪੁਨਾ ਜਿੱਧਰ ਪਰਮੇਸ਼ਰ ਵਾਲੇ ਪਾਸਿਓਂ ਮਰੈ = ਮਰਿਆ ਪਿਆ ਹੈ, ਭਾਵ ਸਿਮਰਨ ਨਹੀਂ ਕਰਦਾ, ਉਸ ਪਾਸੇ ਵੱਲ ਜੀਵੈ = ਜਿਊਂਦਾ ਹੋਵੇ, ਐਸੇ = ਇਸ ਪ੍ਰਕਾਰ ਦਾ ਸਾਧਨ ਕਰਨ ਵਾਲਾ ਜਿਹੜਾ ਪੁਰਖ ਹੈ, ਉਹ ਸੁੰਨਿ = ਅਫੁਰ ਰੂਪ ਬ੍ਰਹਮ ਵਿਚ ਸਮਾਇਆ = ਸਮਾ ਜਾਂਦਾ ਹੈ।

## ਅੰਜਨ ਮਾਹਿ ਨਿਰੰਜਨਿ ਰਹੀਐ; ਬਹੁੜਿ ਨ ਭਵਜਲਿ ਪਾਇਆ ॥੧॥

ਅੰਜਨ = ਕਾਲਖ ਰੂਪ ਮਾਇਆ ਮਾਹਿ = ਵਿਚ ਰਹਿੰਦੇ ਹੋਏ ਭੀ ਨਿਰੰਜਨਿ = ਸ਼ੁੱਧ ਸਰੂਪ ਬ੍ਰਹਮ ਵਿਚ ਇਕ ਚਿੱਤ ਹੋ ਕੇ ਜੁੜੇ ਰਹੀਐ = ਰਹਿਣਾ ਕਰੀਏ, ਭਾਵ ਸੰਸਾਰ, ਪਰਿਵਾਰ ਵਿਚ ਰਹਿੰਦੇ ਹੋਏ ਚਿੱਤ ਨੂੰ ਸਭਨਾਂ ਤੋਂ ਉਪਰਾਮ ਹੋ ਕੇ ਨਿਰਲੇਪ ਰਹੋਗੇ ਤਾਂ ਬਹੁੜਿ = ਮੁੜ ਕੇ ਫਿਰ ਭਵਜਲਿ = ਸੰਸਾਰ-ਸਮੁੰਦਰ ਵਿਚ ਨ = ਨਹੀਂ ਪਾਇਆ = ਪਾਏ ਜਾਓਗੇ ॥੧॥

## ਮੇਰੇ ਰਾਮ; ਐਸਾ ਖੀਰੁ ਬਿਲੋਈਐ ॥

ਹੇ ਮੇਰੇ = ਸਾਡੇ ਰਾਮ = ਪਰਮੇਸ਼ਰ ਦੇ ਪਿਆਰੇ ਸੰਤ ਜਨੋਂ ! ਐਸਾ = ਅਜਿਹਾ ਨਿਸ਼ਕਾਮ ਕਰਮਾਂ ਰੂਪੀ ਖੀਰੁ = ਦੁੱਧ ਬਿਲੋਈਐ = ਰਿੜਕਣਾ ਕਰੀਏ। ਜਿਤਨੇ ਵੀ ਵੇਦ ਸ਼ਾਸਤਰ ਹਨ, ਇਹ ਗਊਆਂ ਦੀ ਨਿਆਈਂ ਹਨ, ਉਨ੍ਹਾਂ ਵਿਚ ਨਿਸ਼ਕਾਮ ਕਰਮਾਂ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਰੂਪੀ ਦੁੱਧ ਹੈ, ਤਪ ਰੂਪੀ ਅਗਨੀ ਨਾਲ ਕਾਹੜਨਾ ਹੈ, ਜੋ ਸਾਧਸੰਗਤ ਦੁਆਰਾ ਪਰਮੇਸ਼ਰ ਦੀ ਸਿੱਖਿਆ ਪ੍ਰਾਪਤ ਕਰਨ ਰੂਪ ਜਾਗ ਲਗਾ ਕੇ ਇੰਦ੍ਰੀਆਂ ਨੂੰ ਦਮਨ ਕਰਨ ਰੂਪ ਕੱਜ ਕੇ ਵਿਸ਼ਿਆਂ ਰੂਪੀ ਬਿੱਲੀਆਂ ਤੋਂ ਬਚਾ ਕੇ ਰੱਖੇ, ਫਿਰ ਦਹੀਂ ਦੀ ਨਿਆਈਂ ਤੱਤ ਮਿਥਿਆ ਦੀ ਵੀਚਾਰ ਨੂੰ ਅੰਤਹਕਰਣ ਰੂਪੀ ਚਾਟੀ ਵਿਚ ਬਿਬੇਕ ਰੂਪੀ ਮਧਾਣੀ ਪਾ ਕਰਕੇ ਅਵਿਦਿਆ ਰੂਪੀ ਨੀਂਦ ਤੋਂ ਬਚਾਉਣ ਲਈ ਨੇਤਰਾ ਪਾ ਕੇ, ਸਮ ਦਮ ਸਾਧਨ ਰੂਪੀ ਗੁੱਲੀਆਂ ਪਕੜ ਕੇ ਰਿੜਕਣਾ ਕਰੇ। ਫਿਰ ਦੁਨੀਆਂ ਦੇ ਸੁਖ, ਵਿਸ਼ੇ ਸੁਖ ਰੂਪੀ ਲੱਸੀ ਦਾ ਤਿਆਗ ਕਰਕੇ ਬ੍ਰਹਮਾਨੰਦ ਰੂਪੀ ਮੱਖਣ ਗ੍ਰਹਿਣ ਕਰੇ, ਸੋ ਇਸ ਪ੍ਰਕਾਰ ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਰਿੜਕਣਾ ਕਰੇ।

## ਗੁਰਮਤਿ ਮਨੂਆ ਅਸਥਿਰੁ ਰਾਖਹੁ; ਇਨ ਬਿਧਿ ਅੰਮ੍ਰਿਤੁ ਪੀਓਈਐ ॥੧॥ਰਹਾਉ॥

ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਮਨੂਆ = ਮਨ ਨੂੰ ਅਸਥਿਰੁ = ਇਸਥਿਤ ਕਰਕੇ ਰਾਖਹੁ = ਰੱਖਣਾ ਕਰੋ, ਇਨ = ਇਸ ਬਿਧਿ = ਤਰੀਕੇ ਨਾਲ ਅੰਮ੍ਰਿਤੁ = ਬ੍ਰਹਮਾਨੰਦ ਨੂੰ ਪੀਓਈਐ = ਪੀਣਾ ਕਰੀਏ ਤੇ ਹੋਰਨਾਂ ਨੂੰ ਪਿਲਾਉਣਾ ਕਰੀਏ ॥੧॥ਰਹਾਉ॥

## ਗੁਰ ਕੈ ਬਾਣਿ ਬਜਰ ਕਲ ਛੇਦੀ; ਪ੍ਰਗਟਿਆ ਪਦੁ ਪਰਗਾਸਾ ॥

ਗੁਰ = ਸਤਿਗੁਰਾਂ ਕੈ = ਦੇ ਪ੍ਰੇਮ ਰੂਪੀ ਬਾਣਿ = ਤੀਰਾਂ ਨਾਲ ਬਜਰ = ਕਰੜੀ, ਸਖ਼ਤ ਕਲ = ਅਵਿਦਿਆ ਛੇਦੀ = ਕੱਟਣਾ ਕੀਤੀ ਹੈ ਤੇ ਪਰਗਾਸਾ = ਪ੍ਰਕਾਸ਼ ਰੂਪ ਪਦੁ = ਪਦਵੀ, ਦਰਜਾ ਭਾਵ ਬ੍ਰਹਮ ਪ੍ਰਗਟਿਆ = ਪ੍ਰਗਟ ਹੋ ਗਿਆ ਹੈ, ਸਾਖਸ਼ਾਤ ਹੋ ਗਿਆ ਹੈ। ***ਨੋਟ :*** ਪ੍ਰਕਾਸ਼ ਵਿਚ ਭੀ ਫ਼ਰਕ ਹੈ, ਜਿਹੜਾ ਨੇਤਰਾਂ ਦੇ ਨਾਲ ਸੂਰਜ ਚੰਦ੍ਰਮਾ ਆਦਿਕ ਪ੍ਰਕਾਸ਼ ਦੇਖਣਾ ਹੈ, ਇਹ ਤਾਮਸੀ ਪ੍ਰਕਾਸ਼ ਹੈ, ਜਿਹੜਾ ਬਿਰਤੀ ਟਿਕਾ ਕੇ ਅੰਦਰ ਦਸਵੇਂ ਦੁਆਰ ਵਿਚ ਪ੍ਰਕਾਸ਼ ਪ੍ਰਤੀਤ ਹੁੰਦਾ ਹੈ, ਇਹ ਰਾਜਸੀ ਪ੍ਰਕਾਸ਼ ਹੈ। ਜਿਹੜਾ ਵੇਦਾਂ ਸ਼ਾਸਤਰਾਂ ਦਾ ਤੱਤ ਗਿਆਨ ਪ੍ਰਾਪਤ ਹੋਣਾ ਹੈ, ਇਹ ਸਾਂਤਕੀ ਪ੍ਰਕਾਸ਼ ਹੈ, ਇਨ੍ਹਾਂ ਸਾਰਿਆਂ ਪ੍ਰਕਾਸ਼ਾਂ ਦੇ ਅੰਦਰ ਸ੍ਵੈ ਪ੍ਰਕਾਸ਼ ਰੂਪ ਜੋ ਬ੍ਰਹਮ ਹੈ, ਉਹ ਆਪਣੇ ਆਪ ਤੋਂ ਆਪ ਪ੍ਰਕਾਸ਼ਵਾਨ ਹੈ, ਉਹ ਕਿਸੇ ਪ੍ਰਕਾਸ਼ ਦਾ ਮੁਥਾਜ ਨਹੀਂ ਕਿ ਕਿਸੇ ਪ੍ਰਕਾਸ਼ ਕਰਕੇ ਪ੍ਰਕਾਸ਼ਿਆ ਜਾਵੇ। ਜਿਵੇਂ ਰਤਨ ਨੂੰ ਹਨੇਰੇ ਵਿਚ ਰੱਖ ਦੇਈਏ ਤਾਂ ਹਨੇਰੇ ਵਾਲੀਆਂ ਚੀਜ਼ਾਂ ਨੂੰ ਰੌਸ਼ਨੀ ਕਰਦਾ ਹੈ ਤੇ ਆਪ ਪ੍ਰਕਾਸ਼ ਰੂਪ ਹੁੰਦਾ ਹੈ, ਇਉਂ ਸਾਡੇ ਅੰਦਰ ਅਗਿਆਨ ਦਾ ਹਨੇਰਾ

ਹੈ। ਜਦੋਂ ਗੁਰੂ ਸਾਹਿਬ ਜੀ ਦੇ ਸ਼ਬਦ ਦੇ ਪ੍ਰਕਾਸ਼ ਕਰ ਕੇ ਸਾਨੂੰ ਸ੍ਵੈ ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਹੋਵੇਗੀ, ਸਾਰਾ ਅਵਿਦਿਆ ਰੂਪੀ ਹਨੇਰਾ ਦੂਰ ਹੋ ਜਾਵੇਗਾ ਅਤੇ ਪਰ = ਵਿਸ਼ੇਸ਼ ਕਰਕੇ ਗਾਸਾ = ਪ੍ਰਕਾਸ਼ ਵਾਲੀ ਪਦਵੀ ਪ੍ਰਾਪਤ ਹੋ ਜਾਵੇਗੀ।

## ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ; ਨਿਹਚਲੁ ਸਿਵ ਘਰਿ ਬਾਸਾ ॥੨॥

ਮਾਇਆ, ਅਵਿਦਿਆ ਰੂਪੀ ਸਕਤਿ = ਸ਼ਕਤੀ ਦੇ ਭਰਮ ਦੇ ਅਧੇਰ = ਹਨੇਰੇ ਕਰ ਕੇ ਜੇਵੜੀ = ਰੱਸੀ ਭਾਵ ਸਤ ਬ੍ਰਹਮ ਦੇ ਅੰਦਰ ਅਸੱਤ ਜੜ ਦੁਖ ਰੂਪ ਜਗਤ ਪੁਣਾ ਭ੍ਰਮ = ਸੰਸਾ ਸਾਰਾ ਚੂਕਾ = ਚੁੱਕਿਆ ਗਿਆ ਤੇ ਹੁਣ ਨਿਹਚਲੁ = ਅਚੱਲ ਅਤੇ ਸਿਵ = ਕਲਿਆਣ ਸਰੂਪ ਦੇ ਸਰੂਪ ਰੂਪੀ ਘਰ ਵਿਚ ਬਾਸਾ = ਵਸਣਾ, ਇਸਥਿਤ ਹੋਣਾ ਪਾ ਲਿਆ ਹੈ ॥੨॥

**[ਅੰਗ ੩੩੩]**

## ਤਿਨਿ ਬਿਨੁ ਬਾਣੈ ਧਨਖੁ ਚਢਾਈਐ; ਇਹੁ ਜਗੁ ਬੇਧਿਆ ਭਾਈ ॥

ਹੇ ਭਾਈ = ਭਰਾਵੋ ! ਇਹ ਮਾਇਆ ਐਸੀ ਸ਼ਕਤੀ ਹੈ, ਤਿਨਿ = ਤਿਸ ਨੇ ਬਾਹਰਲੇ ਪ੍ਰਤੱਖ ਬਾਣੈ = ਬਾਣ ਧਨਖੁ = ਧਨੁੱਸ਼ ਚਢਾਈਐ = ਚੜ੍ਹਾਏ ਤੋਂ ਬਿਨੁ = ਬਗ਼ੈਰ ਹੀ ਇਹੁ = ਇਸ ਸਾਰੇ ਜਗੁ = ਸੰਸਾਰ ਨੂੰ ਬੇਧਿਆ = ਵਿੰਨ੍ਹ ਲਿਆ ਹੈ **ਅਥਵਾ** ਮਹਾਂਪੁਰਖਾਂ ਨੇ ਆਪਣੀ ਬੁੱਧ ਰੂਪੀ ਕਮਾਨ ਵਿਚ ਕਾਮਾਦਿਕ ਤੀਰ ਚਢਾਈਐ = ਚੜ੍ਹਾਏ ਤੋਂ ਬਿਨੁ = ਬਗ਼ੈਰ ਅੰਤ੍ਰੀਵ ਧਰਮ ਰੂਪੀ ਧਨੁੱਖ ਦੁਆਰਾ ਪ੍ਰੇਮ ਰੂਪੀ ਤੀਰਾਂ ਨਾਲ ਇਸ ਜਗੁ = ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਬੇਧਿਆ = ਵਿੰਨ੍ਹ ਦਿੱਤਾ ਹੈ।

## ਦਹ ਦਿਸ ਬੂਡੀ ਪਵਨੁ ਝੁਲਾਵੈ; ਡੋਰਿ ਰਹੀ ਲਿਵ ਲਾਈ ॥੩॥

ਉਨ੍ਹਾਂ ਮਹਾਂਪੁਰਸ਼ਾਂ ਦੀ ਦੇਹ ਰੂਪੀ ਬੂਡੀ = ਗੁੱਡੀ ਦੇ ਤਾਈਂ ਪ੍ਰਾਲਬਧ ਰੂਪੀ ਪਵਨੁ = ਹਵਾ ਝੁਲਾਵੈ = ਹਿਲਾਉਂਦੀ ਹੈ ਤਾਂ ਉਹ ਦਹ ਦਿਸ = ਦਸਾਂ ਦਿਸ਼ਾਵਾਂ ਵਿਚ ਭੀ ਵਿਚਰਦੇ ਹਨ, ਪ੍ਰੰਤੂ ਉਨ੍ਹਾਂ ਦੀ ਲਿਵ = ਬਿਰਤੀ ਰੂਪੀ ਡੋਰਿ = ਡੋਰੀ ਪਰਮੇਸ਼ਰ ਵਿਚ ਲਾਈ = ਲੱਗੀ ਰਹੀ = ਰਹਿੰਦੀ ਹੈ **ਅਥਵਾ** ਸੰਸਾਰ ਦੀ ਦੇਹ ਰੂਪੀ ਬੂਡੀ = ਗੁੱਡੀ ਨੂੰ ਵਾਸ਼ਨਾ ਰੂਪੀ ਪਵਨੁ = ਪਾਉਣ ਝੁਲਾਵੈ = ਝੁਲਾ ਰਹੀ ਹੈ, ਜਿਹੜੇ ਮਹਾਂਪੁਰਖ ਹਨ, ਉਹ ਡੋਰਿ = ਡੋਰੀ ਦੀ ਨਿਆਈਂ ਪਰਮਾਤਮਾ ਵਿਚ ਇਕ-ਰਸ ਲਿਵ = ਬਿਰਤੀ ਲਾਈ = ਲਾ ਕੇ ਰੱਖਦੇ ਹਨ ॥੩॥

## ਉਨਮਨਿ ਮਨੂਆ ਸੁੰਨਿ ਸਮਾਨਾ; ਦੁਬਿਧਾ ਦੁਰਮਤਿ ਭਾਗੀ ॥

ਉਨ੍ਹਾਂ ਦਾ ਉਨਮਨਿ = ਵਿਆਕੁਲ ਹੋਇਆ ਮਨੂਆ = ਅੰਤਸ਼ਕਰਣ ਉਲਟ ਕੇ ਸੁੰਨਿ = ਅਫੁਰ ਰੂਪ ਬ੍ਰਹਮ ਵਿਚ ਸਮਾਨਾ = ਸਮਾ ਗਿਆ ਹੈ **ਵਾ:** ਸੁੰਨਿ ਸਰੂਪ ਉਨਮਨਿ = ਤੁਰੀਆ ਅਵਸਤਾਂ ਵਿਚ ਸਮਾਨਾ = ਸਮਾਇਆ ਹੋਇਆ ਹੈ ਅਤੇ ਦੁਬਿਧਾ = ਦੋਚਿਤਾ ਪਣ, ਦ੍ਵੈਸ਼ ਅਤੇ ਦੁਰਮਤਿ = ਖੋਟੀ ਮੱਤ ਭਾਗੀ = ਭੱਜ, ਨਵਿਰਤ ਹੋ ਗਈ ਹੈ।

## ਕਹੁ ਕਬੀਰ ਅਨਭਉ ਇਕੁ ਦੇਖਿਆ ਰਾਮ ਨਾਮਿ ਲਿਵ ਲਾਗੀ ॥੪॥੨॥੪੬॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਅਨਭਉ = ਭੈ ਤੋਂ ਰਹਿਤ ਇਕੁ = ਅਦ੍ਵੈਤ ਸਰੂਪ ਬ੍ਰਹਮ ਨੂੰ ਦੇਖਿਆ = ਵੇਖ ਲਿਆ ਹੈ, ਇਸ ਕਰਕੇ ਰਾਮ = ਪਰਮਾਤਮਾ ਦੇ ਨਾਮਿ = ਨਾਮ ਵਿਚ ਹਰ ਵਕਤ ਹੀ ਲਿਵ = ਬਿਰਤੀ ਲਾਗੀ = ਲੱਗੀ ਰਹਿੰਦੀ ਹੈ ॥੪॥੨॥੪੬॥

# ਗਉੜੀ ਬੈਰਾਗਣਿ ਤਿਪਦੇ॥

**ਉਥਾਨਕਾ :** ਕੋਈ ਸਾਧੂ ਭਗਤ ਕਬੀਰ ਜੀ ਦੇ ਪਾਸ ਆਇਆ, ਆ ਕੇ ਕਹਿੰਦਾ ਕਿ ਕਬੀਰ ਸਾਹਿਬ ਜੀ ਆਪ ਜੀ ਦੱਸਣਾ ਕਰੋ ਕਿ ਜਿਹੜਾ ਮਨ ਹੈ, ਇਹ ਦਸਵੇਂ ਦੁਆਰ ਵਿਚ ਕਿਸ ਪ੍ਰਕਾਰ ਪਹੁੰਚਦਾ ਹੈ, ਛੇ ਚੱਕਰ ਕਿਸ ਪ੍ਰਕਾਰ ਵਿੰਨ੍ਹੀਦੇ ਹਨ ? ਇਹ ਸੁਣ ਕੇ ਭਗਤ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ। ਗਉੜੀ ਰਾਗਣੀ ਦੀ ਬੈਰਾਗਣਿ ਜਾਤੀ ਹੈ ਤਿਪਦੇ=ਤਿੰਨ-ਤਿੰਨ ਪਦਿਆਂ ਵਾਲੇ ਸ਼ਬਦ ਆਉਣਗੇ।

## ਉਲਟਤ ਪਵਨ ਚਕ੍ਰ ਖਟੁ ਭੇਦੇ; ਸੁਰਤਿ ਸੁੰਨ ਅਨਰਾਗੀ॥

ਹੇ ਮਹਾਤਮਾ ਜੀ ! ਜਿਹੜੀ ਗੁਦਾ ਰਾਹੀਂ ਬਾਹਰ ਜਾ ਰਹੀ ਉਪਾਨ ਵਾਯੂ ਹੈ, ਉਸ ਪਵਨ=ਹਵਾ ਨੂੰ ਉਲਟ ਕਰ ਕੇ ਭਾਵ ਪ੍ਰਾਣਾਯਾਮ ਸਾਧਨ ਕਰਕੇ ਨਾਸਾਂ ਰਾਹੀਂ ਬਾਹਰ ਕੱਢਿਆ ਜਾਵੇ ਤਾਂ ਜਿਵੇਂ ਰਬੜ ਵਿਚ ਫੂਕ ਮਾਰ ਕੇ ਹਵਾ ਭਰੀ ਜਾਵੇ ਤਾਂ ਉਹ ਸਿੱਧੀ ਹੋ ਜਾਂਦੀ ਹੈ, ਇਵੇਂ ਜਦੋਂ ਉਪਾਨ ਵਾਯੂ ਉਲਟ ਹੋ ਕੇ ਚੱਲਦੀ ਹੈ ਤਾਂ ਚਕ੍ਰ ਖਟੁ=ਛੇ ਚੱਕ੍ਰ ਭੇਦੇ=ਵਿੰਨ੍ਹੇ ਜਾਂਦੇ ਹਨ ਅਤੇ ਸੁਰਤਿ=ਬਿਰਤੀ ਸੁੰਨ=ਅਫੁਰ ਪਦ (ਦਸਵੇਂ ਦੁਆਰ) ਵਿਚ ਅਨਰਾਗੀ=ਪ੍ਰੇਮਣ ਹੋ ਕੇ ਇਸਥਿਤ ਹੋ ਜਾਂਦੀ ਹੈ **ਅਥਵਾ** ਜਦੋਂ ਚਿਤ ਦੀ ਪਵਨ=ਵਾਸ਼ਨਾ ਉਲਟਤ=ਉਲਟਦੀ ਹੈ, ਭਾਵ ਪਰਮੇਸ਼ਰ ਵਾਲੇ ਪਾਸੇ ਹੁੰਦੀ ਹੈ ਤਾਂ ਚਕ੍ਰ ਖਟੁ=ਛੇ ਚੱਕ੍ਰ ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ, ਇਨ੍ਹਾਂ ਨੂੰ ਵਿਸ਼ਿਆਂ ਦੀ ਵਾਸ਼ਨਾ ਵੱਲੋਂ ਵਿੰਨ੍ਹ ਲਿਆ ਜਾਂਦਾ ਹੈ **ਵਾ:** ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਛੇਵਾਂ ਮਨ ਦੇ ਫੁਰਨੇ, ਇਨ੍ਹਾਂ ਛਿਆਂ ਦੇ ਤਾਈਂ ਵਿੰਨ੍ਹ ਲਿਆ ਜਾਂਦਾ ਹੈ **ਵਾ:** ਚਕ੍ਰ ਖਟੁ=ਪੰਜ ਤੱਤ ਤੇ ਛੇਵਾਂ ਇਨ੍ਹਾਂ ਵਿਚ ਜੋ ਅਗਿਆਨ ਹੈ, ਇਨ੍ਹਾਂ ਨੂੰ ਜਦੋਂ ਗੁਰੂ ਜੀ ਦੇ ਬਚਨਾਂ ਰੂਪੀ ਬਾਣਾਂ ਨਾਲ ਵਿੰਨ੍ਹ ਦਿੱਤਾ ਤਾਂ ਉਸ ਵੇਲੇ ਸਾਰੀ ਪਵਨ=ਵਾਸ਼ਨਾ ਮਿਟ ਗਈ ਅਤੇ ਸੁਰਤਿ=ਚਿਤ ਦੀ ਬਿਰਤੀ ਸੁੰਨ=ਅਫੁਰ ਸਰੂਪ ਬ੍ਰਹਮ ਦੀ ਅਨਰਾਗੀ=ਪ੍ਰੇਮਣ ਹੋ ਕੇ ਉਸ ਦੇ ਵਿਚ ਹੀ ਜੁੜ ਗਈ।

**ਤਨ ਦੇ ਛੇ ਚੱਕਰ :**

| ਚੱਕਰ ਦਾ ਨਾਮ | ਸਥਾਨ | ਪਤਰੇ | ਰੰਗ | ਵਾਸਾ |
|---|---|---|---|---|
| ੧. ਮੂਲਾਧਾਰ ਚੱਕਰ | ਗੁਦਾ ਵਿਚ | ਚਾਰ ਪਤਰੇ | ਪੀਲਾ | ਗਣੇਸ਼ |
| ੨. ਸ੍ਵਾਧਿਸ਼ਠਾਨ ਚੱਕਰ | ਲਿੰਗ ਵਿਚ | ਛੇ ਪਤਰੇ | ਲਾਲ | ਬ੍ਰਹਮਾ |
| ੩. ਮਣੀਪੂਰਕ ਚੱਕਰ | ਨਾਭੀ ਵਿਚ | ਦਸ ਪਤਰੇ | ਨੀਲਾ | ਵਿਸ਼ਨੂੰ |
| ੪. ਅਨਾਹਦ ਚੱਕਰ | ਹਿਰਦੇ ਵਿਚ | ਬਾਰ੍ਹਾਂ ਪਤਰੇ | ਸੋਨੇ ਰੰਗਾ | ਸ਼ਿਵਜੀ |
| ੫. ਵਿਸ਼ੁੱਧ ਚੱਕਰ | ਕੰਠ ਵਿਚ | ਸੋਲ੍ਹਾਂ ਪਤਰੇ | ਲਾਲ ਰੰਗ | ਜੀਵ |
| ੬. ਆਗਿਆ ਚੱਕਰ | ਭਰਵੱਟਿਆਂ ਵਿਚ | ਦੋ ਪਤਰੇ | ਚਿੱਟਾ | ਗੁਰੂ |

## ਆਵੈ ਨ ਜਾਇ ਮਰੈ ਨ ਜੀਵੈ; ਤਾਸੁ ਖੋਜੁ ਬੈਰਾਗੀ॥੧॥

ਹੇ ਜੋਗੀ ! ਜਿਹੜਾ ਜਨਮ ਧਾਰ ਕੇ ਆਵੈ=ਆਉਂਦਾ ਨ=ਨਹੀਂ ਹੈ ਤੇ ਮਰ ਕੇ ਕਿਤੇ ਜਾਇ=ਜਾਂਦਾ ਨਹੀਂ ਹੈ, ਨਾ ਹੀ ਸਰੀਰ ਕਰਕੇ ਮਰੈ=ਮਰਦਾ ਹੈ ਤੇ ਨਾ ਹੀ ਸਰੀਰ ਕਰਕੇ ਕੋਈ ਜੀਵੈ=ਜੀਵਤ ਹੈ, ਕੇਵਲ ਅਦ੍ਵੈਤ ਅਨੰਦ ਰੂਪ ਹੈ, ਤਾਸੁ=ਤਿਸ ਨੂੰ ਬੈਰਾਗੀ=ਵੈਰਾਗਵਾਨ ਹੋ ਕੇ, ਪ੍ਰੇਮੀ ਬਣ ਕੇ ਦਸਮ ਦੁਆਰ ਵਿਚ ਜੋ ਚੇਤਨ ਦੀ ਲਾਟ ਹੈ, ਉਸ ਨੂੰ ਖੋਜ=ਖੋਜਣਾ ਕਰ॥੧॥

## ਮੇਰੇ ਮਨ; ਮਨ ਹੀ ਉਲਟਿ ਸਮਾਨਾ॥

ਹੇ ਜੋਗੀ ! ਹੁਣ ਮੇਰੇ ਮਨ=ਹਿਰਦੇ ਨੇ ਹੀ=ਨਿਸ਼ਚੇ ਕਰਕੇ ਮਨ=ਮਨੌਤ ਵੱਲੋਂ ਉਲਟਿ=ਉਲਟ ਕੇ

ਪਰਮੇਸ਼ਰ ਵਿਚ ਸਮਾਨਾ = ਸਮਾਉਣਾ ਕੀਤਾ ਹੈ **ਵਾ:** ਹੇ ਮੇਰੇ ਪਿਆਰੇ ! ਮੇਰਾ ਮਨ ਗੁਰਾਂ ਦੇ ਮਨ = ਮੰਤਰ ਕਰਕੇ ਸੰਸਾਰਾਕਾਰ ਬਿਰਤੀ ਵੱਲੋਂ ਉਲਟ ਕੇ ਭਾਵ ਬ੍ਰਹਮਾਕਾਰ ਹੋ ਕੇ ਆਤਮਿਕ ਅਨੰਦ ਵਿਚ ਸਮਾਨਾ = ਸਮਾ ਗਿਆ ਹੈ।

## ਗੁਰ ਪਰਸਾਦਿ ਅਕਲਿ ਭਈ ਅਵਰੈ; ਨਾ ਤਰੁ ਥਾ ਬੇਗਾਨਾ ॥੧॥ਰਹਾਉ॥

ਜਦੋਂ ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਹੋਈ ਤਾਂ ਉਦੋਂ ਜੋ ਪਹਿਲਾਂ ਵਿਸ਼ੇ ਵਿਸ਼ੈਣੀ ਬੁੱਧੀ ਸੀ, ਉਹ ਅਕਲਿ = ਬੁੱਧ ਹੁਣ ਅਵਰੈ = ਹੋਰ ਦੀ ਹੋਰ ਹੀ ਭਈ = ਹੋ ਗਈ, ਭਾਵ ਮੈਨੂੰ ਸੰਸਾਰ ਨਾਸ਼ਵਾਨ ਦਿਖਾ ਕੇ ਅਬਿਨਾਸੀ ਪਦ ਵਿਚ ਲੈ ਗਈ ਨਾ = ਨਹੀਂ ਤਰੁ = ਤਾਂ ਗੁਰਾਂ ਦੀ ਕਿਰਪਾ ਤੋਂ ਪਹਿਲਾਂ ਮੈਂ ਇਸ ਉੱਚੀ ਸੋਝੀ ਤੋਂ ਬੇਗਾਨਾ = ਬੇਗਿਆਤ ਥਾ = ਸੀ **ਵਾ:** ਉਦੋਂ ਬੇਗਾਨਾ = ਬੇਗਿਆਤਾ ਹੋਇਆ ਫਿਰਦਾ ਸੀ **ਵਾ:** ਬੇਗਾਨਾ = ਬੇਗਿਆਨਿਆਂ ਦਾ ਭਾਵ ਜਮਦੂਤਾਂ, ਕਾਮ ਕ੍ਰੋਧ ਆਦਿ ਦਾ ਬਣਿਆ ਫਿਰਦਾ ਸੀ **ਵਾ:** ਬੇਗਾਨਾ (ਬੇ+ਗਾਨਾ) ਬੇ = ਦ੍ਵੈਤ ਦੇ ਗਾਨਾ = ਗਾਉਣ ਵਾਲਾ ਬਣ ਰਿਹਾ ਸੀ ॥੧॥ਰਹਾਉ॥

## ਨਿਵਰੈ ਦੂਰਿ, ਦੂਰਿ ਫੁਨਿ ਨਿਵਰੈ; ਜਿਨਿ ਜੈਸਾ ਕਰਿ ਮਾਨਿਆ ॥

ਨਿਵਰੈ = ਨੇੜੇ ਜੋ ਸੰਸਾਰ ਸੱਤ ਪ੍ਰਤੀਤ ਹੋ ਰਿਹਾ ਸੀ, ਉਹ ਦੂਰਿ = ਦੂਰ ਪ੍ਰਤੀਤ ਹੋਣ ਲੱਗ ਪਿਆ ਭਾਵ ਇਸ ਦਾ ਮੋਹ ਟੁੱਟ ਗਿਆ ਤੇ ਅਸੱਤ ਜੜ੍ਹ, ਦੁਖ ਰੂਪ ਪ੍ਰਤੀਤ ਹੋਣ ਲੱਗ ਪਿਆ ਅਤੇ ਦੂਰਿ = ਦੂਰ ਜੋ ਸਤ ਚਿਤ ਅਨੰਦ ਸਰੂਪ ਬ੍ਰਹਮ ਮੰਨਿਆ ਸੀ, ਉਹ ਫੁਨਿ = ਪੁਨਾ ਨਿਵਰੈ = ਨੇੜੇ ਪ੍ਰਤੀਤ ਹੋਣ ਲੱਗ ਪਿਆ, ਜਿਨਿ = ਜਿਸ ਨੇ ਗੁਰੂ, ਪਰਮੇਸ਼ਰ ਨੂੰ ਜੈਸਾ = ਜਿਹੋ ਜਿਹਾ ਕਰਕੇ ਮਾਨਿਆ = ਮੰਨਣਾ ਕੀਤਾ ਹੈ ਉਹੋ ਜਿਹਾ ਫਲ ਪ੍ਰਾਪਤ ਹੋਇਆ ਹੈ **ਵਾ:** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਹ ਸ਼ਬਦ ਵਿਚ ਇਹ ਜੈਸਾ ਅਸੀਂ ਕਥਨ ਕੀਤਾ, ਇਸ ਨੂੰ ਜਿਨਿ = ਜਿਨ੍ਹਾਂ ਨੇ ਜੈਸਾ = ਜਿਸ ਪ੍ਰਕਾਰ ਕਰਿ = ਕਰਕੇ ਮਾਨਿਆ = ਮੰਨਿਆ ਹੈ, ਉਹ ਜੈਸਾ ਸਰੂਪ ਹੈ ਵੈਸਾ ਹੀ ਮੰਨਣ ਵਾਲੇ ਦਾ ਸਰੂਪ ਹੋ ਜਾਂਦਾ ਹੈ **ਅਥਵਾ** ਜਿਨ੍ਹਾਂ ਨੇ ਗੁਰਾਂ ਦਾ ਸਰੂਪ ਪਰਮੇਸ਼ਰ ਜਿਹਾ ਜਿਹਾ ਕਰਕੇ ਮੰਨਿਆ ਹੈ ਉਨ੍ਹਾਂ ਦਾ ਪਹਿਲਾਂ ਜੋ ਅਗਿਆਨ ਨੇੜੇ ਸੀ ਉਹ ਦੂਰ ਹੋ ਗਿਆ ਤੇ ਜੋ ਗਿਆਨ ਦੂਰ ਸੀ ਉਹ ਨੇੜੇ ਹੋ ਗਿਆ।

## ਅਲਉਤੀ ਕਾ ਜੈਸੇ ਭਇਆ ਬਰੇਡਾ; ਜਿਨਿ ਪੀਆ ਤਿਨਿ ਜਾਨਿਆ ॥੨॥

ਜੈਸੇ = ਜਿਸ ਪ੍ਰਕਾਰ ਅਲਉਤੀ = ਗਲੋਅ ਕਾ = ਦਾ ਬਰੇਡਾ = ਸਤ ਭਇਆ = ਹੁੰਦਾ ਹੈ, ਜਿਨਿ = ਜਿਨ੍ਹਾਂ ਨੇ ਉਹ ਪੀਆ = ਪੀਤਾ ਹੈ, ਤਿਨਿ = ਤਿਨ੍ਹਾਂ ਨੇ ਹੀ ਜਾਨਿਆ = ਜਾਣਿਆ ਹੈ ਕਿ ਇਸ ਦੇ ਪੀਣ ਦਾ ਕੀ ਫਲ ਹੈ, ਲਾਭ ਹੈ ਭਾਵ ਖ਼ੂਨ ਆਦਿ ਵਿਚ ਵਿਗਾੜ ਹੋਵੇ ਤਾਂ ਉਸ ਨੂੰ ਪੀਣ ਕਰ ਕੇ ਅਰੋਗਤਾ ਪ੍ਰਾਪਤ ਹੁੰਦੀ ਹੈ, ਇਉਂ ਜਿਨ੍ਹਾਂ ਨੇ ਪੀਤਾ ਹੈ ਉਹੀ ਜਾਣਦੇ ਹਨ **ਅਥਵਾ** ਜਿਸ ਪ੍ਰਕਾਰ ਅਲਉਤੀ = ਮਿਸ਼ਰੀ ਕਾ = ਦਾ ਬਰੇਡਾ = ਸ਼ਰਬਤ ਤਿਆਰ ਭਇਆ = ਹੁੰਦਾ ਹੈ, ਜਦੋਂ ਵਰਖਾ ਪੈਂਦੀ ਹੋਵੇ ਤਾਂ ਦੂਜਾ ਮਿਸ਼ਰੀ ਨੂੰ ਇਕ ਕੁੱਜੇ ਦੇ ਉੱਪਰ ਕੱਪੜਾ ਬੰਨ੍ਹ ਕੇ ਵਿਚ ਰੱਖ ਦੇਵੇ, ਉਹ ਵਰਖਾ ਦੇ ਪਾਣੀ ਨਾਲ ਮਿਸ਼ਰੀ ਖੁਰ ਕੇ ਵਿਚ ਚਲੀ ਜਾਵੇਗੀ ਤੇ ਉਸ ਦਾ ਸ਼ਰਬਤ ਤਿਆਰ ਹੋ ਜਾਵੇਗਾ, ਉਹ ਬਹੁਤ ਹੀ ਠੰਢਾ ਤੇ ਰਸਦਾਇਕ ਹੁੰਦਾ ਹੈ। ਜਿਸ ਨੇ ਉਹ ਰਸ ਦੇ ਤਾਈਂ ਪੀਤਾ ਹੈ ਉਸ ਦੀ ਠੰਡਕ ਤੇ ਰਸ ਨੂੰ ਉਨ੍ਹਾਂ ਨੇ ਹੀ ਜਾਣਿਆ ਹੈ **ਅਥਵਾ** ਅਲਉਤੀ ਦੀ ਨਿਆਈਂ ਜੋ ਸਤਿਸੰਗਤ ਹੈ, ਜਿਸ ਵਿਚ ਪਰਮੇਸ਼ਰ ਦਾ ਜਸ ਅਲਾਪ ਹੁੰਦਾ ਹੈ, ਉਸ ਸਤਿਸੰਗਤ ਦਾ ਉਪਦੇਸ਼ ਰੂਪ ਸ਼ਰਬਤ ਜਿਨ੍ਹਾਂ ਤਾਈਂ ਪ੍ਰਾਪਤ ਹੋਇਆ ਹੈ, ਜਿਨ੍ਹਾਂ ਨੇ ਇਸ ਅੰਮ੍ਰਿਤ ਤਾਈਂ ਪੀਤਾ ਹੈ, ਉਨ੍ਹਾਂ ਨੇ ਹੀ ਅੰਮ੍ਰਿਤ ਦੇ ਸੁਆਦ ਨੂੰ ਜਾਣਿਆ ਹੈ ॥੨॥

## ਤੇਰੀ ਨਿਰਗੁਨ ਕਥਾ ਕਾਇ ਸਿਉ ਕਹੀਐ; ਐਸਾ ਕੋਇ ਬਿਬੇਕੀ ॥

ਹੇ ਸੱਚੇ ਪਾਤਿਸ਼ਾਹ ! ਤੇਰੀ = ਤੁਹਾਡੀ ਕਥਾ ਨੂੰ ਨਿਰਗੁਨ = ਗੁਣਾਂ ਤੋਂ ਰਹਿਤ ਕਾਇ = ਕਿਹੜੇ ਜੀਵਾਂ ਸਿਉ = ਕੋਲ ਕਹੀਐ = ਕਹਿ ਦੇਈਏ, ਭਾਵ ਉਨ੍ਹਾਂ ਵਿਚ ਤਾਂ ਕਥਾ ਸ੍ਵਨ ਕਰਨ ਦੇ, ਧਾਰਨ ਕਰਨ ਦੇ ਗੁਣ ਹੀ ਨਹੀਂ ਹਨ **ਵਾ:** ਹੇ ਨਿਰਗੁਣ = ਤਿੰਨਾਂ ਗੁਣਾਂ ਤੋਂ ਅਤੀਤ ਪਰਮੇਸ਼ਰ ਜੀ ! ਤੇਰੀ = ਤੁਹਾਡੀ ਕਥਾ ਕਾਇ = ਕਿਸ ਅਧਿਕਾਰੀ ਸਿਉ = ਪਾਸ ਕਹੀਐ = ਕਹਿਣਾ ਕਰੀਏ, ਐਸਾ = ਅਜਿਹਾ ਕੋਇ = ਕੋਈ ਬਿਬੇਕੀ = ਗਿਆਨਵਾਨ ਪੁਰਸ਼ ਹੋਏ ਤਾਂ ਉਸ ਪਾਸ ਕਹਿਣਾ ਕਰੀਏ।

## ਕਹੁ ਕਬੀਰ ਜਿਨਿ ਦੀਆ ਪਲੀਤਾ; ਤਿਨਿ ਤੈਸੀ ਝਲ ਦੇਖੀ ॥੩॥੩॥੪੭॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਤੋਪਾਂ ਹੁੰਦੀਆਂ ਹਨ ਤੇ ਉਨ੍ਹਾਂ ਤੋਪਾਂ ਨੂੰ ਜਦੋਂ ਪਲੀਤਾ = ਅੱਗ ਲਾਉਣ ਵਾਲੀ ਬੱਤੀ ਲਾਉਂਦੇ ਹਨ ਤਾਂ ਉਸ ਵਿਚਲੇ ਬਰੂਦ ਨੂੰ ਅੱਗ ਲੱਗ ਜਾਂਦੀ ਹੈ, ਜਿਨਿ = ਜਿਸ ਨੇ ਉਹ ਅੱਗ ਦੀ ਵੱਟੀ ਦੀਆ = ਦਿੱਤੀ ਹੁੰਦੀ ਹੈ, ਤਿਨਿ = ਉਸ ਨੇ ਹੀ ਉਸ ਬਰੂਦ ਵਿੱਚੋਂ ਨਿਕਲੀ ਹੋਈ ਅਨੇਕਾਂ ਤਰ੍ਹਾਂ ਦੀ ਅੱਗ ਦੇ ਚਮਕਾਰੇ ਦੀ ਝਲ = ਝਲਕ ਨੂੰ ਤੈਸੀ = ਤਿਸ ਪ੍ਰਕਾਰ ਹੀ ਦੇਖ = ਦੇਖਣਾ ਕੀਤਾ ਹੈ। ਇਸੇ ਪ੍ਰਕਾਰ ਸੁਰਤ ਰੂਪੀ ਹਵਾਈ ਤੋਪ ਹੈ, ਇਸ ਵਿਚ ਜਿਨ੍ਹਾਂ ਨੇ ਪਰਮੇਸ਼ਰ ਦੇ ਪ੍ਰੇਮ ਦਾ ਪਲੀਤਾ ਦੀਆ = ਦਿੱਤਾ ਹੈ, ਲਾਇਆ ਹੈ, ਤਿਨ੍ਹਾਂ ਨੂੰ ਹੀ ਖੰਡਾਂ ਬ੍ਰਹਿਮੰਡਾਂ ਤੱਤਾਂ ਆਦਿਕ ਵਿਚ ਪਰਮੇਸ਼ਰ ਦੇ ਅਨੰਦ ਦੀ ਝਲ = ਝਲਕ ਪੈਂਦੀ ਹੈ ਤੇ ਉਨ੍ਹਾਂ ਨੇ ਹੀ ਉਸ ਝਲਕ ਦੇ ਲਿਸ਼ਕਾਰੇ ਨੂੰ ਵੇਖਿਆ ਹੈ ॥੩॥੩॥੪੭॥

## ਗਉੜੀ ॥

**ਉਥਾਨਕਾ :** ਜਿਸ ਵੇਲੇ ਭਗਤ ਕਬੀਰ ਸਾਹਿਬ ਜੀ ਦੇ ਗੁਰੂ ਰਾਮਾਨੰਦ ਜੀ ਸਮਾਧੀ ਵਿਚ ਲੀਨ ਹੋਏ ਸਮਾ ਗਏ, ਤਾਂ ਉਸ ਵੇਲੇ ਕਾਂਸ਼ੀ ਦੇ ਲੋਕਾਂ ਨੇ ਕਬੀਰ ਜੀ ਨੂੰ ਪੁੱਛਿਆ ਕਿ ਮਹਾਰਾਜ ਤੁਹਾਡੇ ਗੁਰੂ ਰਾਮਾਨੰਦ ਜੀ ਦਾ ਨਿਵਾਸ ਕਿਥੇ ਹੋਇਆ ਹੈ ? ਜਾਂ ਜਦੋਂ ਪੰਜ ਕੋਸੀ ਤੋਂ ਆਉਂਦੇ ਹੋਏ ਭਗਤ ਕਬੀਰ ਜੀ ਨੂੰ ਇਕ ਸੌ ਛੇ (੧੦੬) ਸਾਲ ਦੀ ਉਮਰ ਵਿਚ ਕਾਂਸ਼ੀ ਤੋਂ ਬਾਹਰ ਸ੍ਰੀ ਗੁਰੂ ਨਾਨਕ ਦੇਵ ਜੀ ਮਿਲੇ ਸਨ ਤਾਂ ਬਾਅਦ ਵਿਚ ਭਗਤ ਜੀ ਦੇ ਚੇਲਿਆਂ ਨੇ ਪੁੱਛਿਆ ਕਿ ਗੁਰੂ ਸਾਹਿਬ ਜੀ ਕਿਸ ਅਵਸਥਾ ਵਿਚ ਰਹਿੰਦੇ ਹਨ, ਤਾਂ ਉਸ ਵੇਲੇ ਭਗਤ ਕਬੀਰ ਸਾਹਿਬ ਜੀ ਗੁਰੂ ਸਾਹਿਬ ਜੀ ਦੇ ਸਰੂਪ ਬਾਬਤ ਕਥਨ ਕਰਦੇ ਹਨ। (**ਨੋਟ :** ਇਹ ਦੋ ਉਥਾਨਕਾ ਹਨ)

## ਤਹ ਪਾਵਸ ਸਿੰਧੁ, ਧੂਪ ਨਹੀ ਛਹੀਆ; ਤਹ ਉਤਪਤਿ ਪਰਲਉ ਨਾਹੀ ॥

ਹੇ ਭਾਈ ! ਤਹ = ਉਥੇ ਸਾਵਣ ਭਾਦਰੋਂ ਦੀ ਪਾਵਸ = ਵਰਖਾ ਰੁੱਤ ਆਦਿਕ ਛੇ ਰੁੱਤਾਂ, ਸਿੰਧ = ਸੱਤ ਸਮੁੰਦਰ, ਧੂਪ = ਧੁੱਪ ਅਤੇ ਛਹੀਆ = ਛਾਂ ਆਦਿਕ ਕੁਝ ਭੀ ਨਹੀਂ ਹੈ। ਤਹ = ਉਥੇ ਸ੍ਰਿਸ਼ਟੀ ਦੀ ਉਤਪਤਿ = ਪੈਦਾਇਸ਼ ਅਤੇ ਪਰਲਉ = ਪਰਲੋ ਆਦਿਕ ਭੀ ਨਾਹੀ = ਨਹੀਂ ਹੈ, ਜਿਸ ਅਵਸਥਾ ਵਿਚ ਮੇਰੇ ਗੁਰੂ ਸਾਹਿਬ ਜੀ ਬਿਰਾਜਦੇ ਹਨ **ਅਥਵਾ** ਸਤਿਗੁਰੂ ਨੂੰ ਮੋਹ ਰੂਪੀ ਬੱਦਲ ਪਦਾਰਥਾਂ ਰੂਪੀ ਪਾਵਸ = ਵਰਖਾ ਭੀ ਨਹੀਂ ਕਰਦੇ, ਸਿਧਿ = ਸੰਸਾਰ-ਸਮੁੰਦਰ ਤੋਂ ਨਿਆਰੇ ਹਨ, ਕਿਸੇ ਨੂੰ ਸਰਾਪ ਦੇਣ ਰੂਪੀ ਧੁੱਪ ਵੀ ਨਹੀਂ ਕੱਢਦੇ **ਵਾ:** ਤਮੋਗੁਣੀ, ਅਗਿਆਨ ਰੂਪੀ ਸੂਰਜ ਵਿੱਚੋਂ ਤ੍ਰਿਸ਼ਨਾ ਰੂਪੀ ਧੁੱਪ ਅਤੇ ਰਾਗ ਦ੍ਵੈਖ ਰੂਪ ਕਿਰਣਾਂ ਆਦਿਕ ਭੀ ਨਹੀਂ ਹਨ। ਬਿਰਤੀ ਦੇ ਜੜ੍ਹ ਹੋਣ ਰੂਪ ਛਹੀਆ = ਛਾਂ ਹੀ ਨਹੀਂ ਹੈ ਅਤੇ ਤਹ = ਉਥੇ ਨਾ ਹੀ ਕੋਈ ਸੰਕਲਪ ਦੀ ਉਤਪਤੀ ਹੈ ਤੇ ਨਾ ਹੀ ਨਵਿਰਤੀ ਹੈ **ਵਾ:** ਜਗਤ ਦੀ ਉਤਪਤੀ ਬ੍ਰਹਮਾ ਕਾਲ ਤਕ ਰਹਿੰਦੀ ਹੈ ਤੇ ਬ੍ਰਹਮਾ ਦੇ ਮਰਣ ਨਾਲ ਜਗਤ ਦਾ ਸਮਾਉਣਾ ਹੁੰਦਾ ਹੈ, ਪ੍ਰੰਤੂ ਉਥੇ ਇਹ ਦੋਵੇਂ ਹੀ ਨਹੀਂ ਹਨ, ਜਿਥੇ ਸਤਿਗੁਰੂ ਸਾਹਿਬ ਜੀ ਬਿਰਾਜਮਾਨ ਹਨ।

## ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ; ਸੁੰਨ ਸਮਾਧਿ ਦੋਊ ਤਹ ਨਾਹੀ ॥੧॥

ਜੀਵਤ ਮਿਰਤੁ = ਜਿਊਣਾ ਮਰਣਾ ਅਤੇ ਦੁਖੁ = ਕਸ਼ਟ ਸੁਖੁ = ਅਨੰਦ ਭੀ ਉਥੇ ਨ = ਨਹੀਂ ਬਿਆਪੈ = ਵਿਆਪਦਾ, ਸੁੰਨ ਸਮਾਧਿ = ਨਿਰਵਿਕਲਪ ਸਮਾਧੀ ਅਤੇ ਸਾਵਿਕਲਪ ਸਮਾਧੀ **ਵਾ:** ਦਸਵੇਂ ਦੁਆਰ ਵਿਚ ਬਿਰਤੀ ਚੜ੍ਹਾ ਕੇ ਸਮਾਧੀ ਲਾ ਲਈ ਜਾਂ ਮਨ ਸੁੰਨ = ਖ਼ਾਲੀ ਜਿਹਾ ਹੋਣਾ, ਇਹ ਦੋਊ = ਦੋਵੇਂ ਦੁੰਦ ਵਾਦ ਤਹ = ਉਥੇ ਨਾਹੀ = ਨਹੀਂ ਹਨ ॥੧॥

## ਸਹਜ ਕੀ; ਅਕਥ ਕਥਾ ਹੈ ਨਿਰਾਰੀ ॥

ਇਸ ਤਰ੍ਹਾਂ ਸਤਿਗੁਰਾਂ ਦੇ ਸਹਜ = ਗਿਆਨ ਸਰੂਪ ਕੀ = ਦੀ ਅਕਥ = ਕਥਨ ਤੋਂ ਰਹਿਤ ਕਥਾ ਨਿਰਾਰੀ = ਨਿਰਾਲੀ ਹੈ।

## ਤੁਲਿ ਨਹੀ ਚਢੈ, ਜਾਇ ਨ ਮੁਕਾਤੀ; ਹਲੁਕੀ ਲਗੈ ਨ ਭਾਰੀ ॥੧॥ਰਹਾਉ॥

ਇਹ ਬੁੱਧੀ ਰੂਪੀ ਤੁਲਿ = ਤਰਾਜੂ ਤੇ ਚਢੈ = ਚੜ੍ਹਾਈ ਨਹੀਂ ਜਾ ਸਕਦੀ ਤੇ ਨਾ ਹੀ ਕਿਤੇ ਜਾਇ = ਜਾਂਦੀ ਹੈ ਤੇ ਨਾ ਹੀ ਮੁਕਾਤੀ = ਮੁੱਕਦੀ ਹੈ ਅਤੇ ਅਨ ਅਧਿਕਾਰੀਆਂ ਨੂੰ ਹਲੁਕੀ = ਹੌਲੀ ਨਹੀਂ ਲੱਗਦੀ ਕਿਉਂਕਿ ਉਨ੍ਹਾਂ ਦੇ ਮਨ ਫੁਰਨਿਆਂ ਵਿਚ ਹੀ ਦੌੜੇ ਰਹਿੰਦੇ ਹਨ, ਇਸ ਕਰਕੇ ਸਮਝ ਨਹੀਂ ਸਕਦੇ ਤੇ ਅਧਿਕਾਰੀ ਪੁਰਸ਼ਾਂ ਨੂੰ ਭਾਰੀ ਨ = ਨਹੀਂ ਲੱਗਦੀ, ਕਿਉਂਕਿ ਉਨ੍ਹਾਂ ਦਾ ਜੀਵਨ ਬਣ ਜਾਂਦੀ ਹੈ, ਇਸ ਕਰਕੇ ਦੂੰਦਵਾਦ ਤੋਂ ਰਹਿਤ ਹੈ ॥੧॥ਰਹਾਉ॥

## ਅਰਧ ਉਰਧ ਦੋਊ ਤਹ ਨਾਹੀ; ਰਾਤਿ ਦਿਨਸੁ ਤਹ ਨਾਹੀ ॥

ਅਰਧ = ਜੀਵ ਉਰਧ = ਈਸ਼ਵਰ ਆਦਿ ਦੋਊ = ਦੋਵੇਂ ਹੀ ਤਹ = ਉਥੇ ਨਾਹੀ = ਨਹੀਂ ਹਨ **ਵਾ:** ਜਿਹੜਾ ਅਰਧ = ਹੇਠਾਂ ਨੂੰ ਸਾਹ ਆਉਂਦਾ ਹੈ ਤੇ ਉਰਧ = ਬਾਹਰ ਨੂੰ ਸਾਹ ਜਾਂਦਾ ਹੈ, ਇਹ ਜੋਗਾ ਅਭਿਆਸ ਦੁਆਰਾ ਪ੍ਰਾਣਾਂ ਨੂੰ ਚੜ੍ਹਾਉਣਾ ਉਤਾਰਨਾ ਆਦਿ ਕੋਈ ਭੀ ਉਥੇ ਨਹੀਂ ਹੈ ਅਤੇ ਨਾਹੀ = ਨਾ ਹੀ ਤਹ = ਉਥੇ ਰਾਤਿ = ਰਾਤ੍ਰੀ ਹੈ ਤੇ ਨਾ ਹੀ ਦਿਨਸੁ = ਦਿਨ ਹੈ **ਵਾ:** ਨਾ ਹੀ ਉਥੇ ਦਿਨਸੁ = ਗਿਆਨਵਾਨ ਹੈ ਤੇ ਨਾ ਹੀ ਅਵਿਦਿਆ ਰੂਪੀ ਰਾਤ ਵਾਲੇ ਜੀਵ ਉਥੇ ਹਨ, ਇਹ ਦੂੰਦਵਾਦ ਤੋਂ ਰਹਿਤ ਹਨ।

## ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ; ਸਤਿਗੁਰ ਤਹਾ ਸਮਾਹੀ ॥੨॥

ਨਹੀ = ਨਾ ਹੀ ਉਥੇ ਜਲੁ = ਪਾਣੀ ਹੈ, ਨਾ ਹੀ ਪਵਨੁ = ਹਵਾ ਹੈ, ਫੁਨਿ = ਪੁਨਾ ਨਾ ਹੀ ਉਥੇ ਪਾਵਕੁ = ਅੱਗ ਹੈ, ਸਤਿਗੁਰ = ਗੁਰੂ ਸਾਹਿਬ ਜੀ ਤਹਾ = ਉਥੇ ਸਮਾਹੀ ਸਮਾਉਂਦੇ ਹਨ, ਐਸਾ ਸਤਿਗੁਰਾਂ ਦਾ ਸਰੂਪ ਹੈ **ਅਥਵਾ** ਜਲੁ = ਜਲਨਤਾ ਭੀ ਉਥੇ ਨਹੀਂ ਹੈ, ਪਵਨੁ = ਵਾਸ਼ਨਾ ਭੀ ਕੋਈ ਨਹੀਂ ਹੈ, ਕ੍ਰੋਧ ਰੂਪੀ ਤ੍ਰਿਸ਼ਨਾ ਰੂਪੀ ਕੋਈ ਪਾਵਕ = ਅੱਗ ਭੀ ਨਹੀਂ ਹੈ, ਜਿਥੇ ਗੁਰੂ ਜੀ ਸਮਾਏ ਹੋਏ ਹਨ **ਅਥਵਾ** ਪਦਾਰਥਾਂ ਰੂਪੀ ਜਲ = ਪਾਣੀ ਜੋ ਮਨ ਨੂੰ ਮੋਹ ਪਾਉਣ ਰੂਪੀ ਸਿੱਲ੍ਹਾ ਕਰਨ ਵਾਲਾ ਭੀ ਉਥੇ ਨਹੀਂ ਹੈ, ਕਿਸੇ ਪ੍ਰਕਾਰ ਦੀ ਉਥੇ ਪਵਨ ਦੀ ਨਿਆਈਂ ਚੰਚਲਤਾਈ ਭੀ ਨਹੀਂ ਹੈ, ਕਾਲ ਰੂਪੀ ਪਾਵਕੁ = ਅਗਨੀ ਭੀ ਉਥੇ ਨਹੀਂ ਹੈ **ਅਥਵਾ** ਗੁਰੂ ਜੀ ਜਲ ਦੀ ਨਿਆਈਂ ਸਤੋਗੁਣੀ ਵੀ ਨਹੀਂ ਹਨ, ਪਵਨ ਦੀ ਨਿਆਈਂ ਰਜੋ ਗੁਣੀ ਭੀ ਨਹੀਂ ਹਨ, ਪਾਵਕ ਦੀ ਨਿਆਈਂ ਤਮੋਗੁਣੀ ਭੀ ਨਹੀਂ ਹਨ, ਉਹ ਤ੍ਰਿਗੁਣ ਅਤੀਤ ਸਰੂਪ ਵਿਚ ਅਭੇਦ ਹਨ ਅਤੇ ਸਿੱਖ ਨੂੰ ਭੀ ਉਥੇ ਸਮਾਹੀ = ਅਭੇਦ ਕਰ ਦਿੰਦੇ ਹਨ ॥੨॥

## ਅਗਮ ਅਗੋਚਰੁ ਰਹੈ ਨਿਰੰਤਰਿ; ਗੁਰ ਕਿਰਪਾ ਤੇ ਲਹੀਐ ॥

ਜੋ ਅਗਮ = ਮਨ ਦੀ ਗੰਮਤਾ ਤੋਂ ਪਰ੍ਹੇ ਹੈ, ਅਗੋਚਰੁ = ਇੰਦ੍ਰੀਆਂ ਦੀ ਪਕੜ ਤੋਂ ਪਰ੍ਹੇ ਨਿਰੰਤਰਿ = ਇਕ-

ਰਸ ਰਹੈ = ਰਹਿੰਦਾ ਹੈ, ਐਸਾ ਸਰੂਪ ਗੁਰੂ ਜੀ ਉਥੇ ਬਖ਼ਸ਼ਦੇ ਹਨ ਅਤੇ ਗੁਰ = ਸਤਿਗੁਰਾਂ ਦੀ ਕਿਰਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਇਸ ਸਰੂਪ ਨੂੰ ਲਹੀਐ = ਜਾਣ ਸਕੀਦਾ ਹੈ।

## ਕਹੁ ਕਬੀਰ ਬਲਿ ਜਾਉ ਗੁਰ ਅਪੁਨੇ; ਸਤਸੰਗਤਿ ਮਿਲਿ ਰਹੀਐ ॥੩॥੪॥੪੮॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਅਪੁਨੇ = ਆਪਣੇ ਗੁਰ = ਗੁਰੂ ਰਾਮਾਨੰਦ ਜੀ, ਗੁਰੂ ਨਾਨਕ ਦੇਵ ਜੀ ਤੋਂ ਬਲਿ = ਬਲਿਹਾਰ, ਕੁਰਬਾਨ ਜਾਉ = ਜਾਂਦਾ ਹਾਂ, ਉਨ੍ਹਾਂ ਦੀ ਸਤਿਸੰਗਤਿ ਵਿਚ ਹੀ ਮਿਲਿ = ਮਿਲੇ ਰਹੀਐ = ਰਹਿਣਾ ਚਾਹੀਦਾ ਹੈ ॥੩॥੪॥੪੮॥

## ਗਉੜੀ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਕੋਲ ਇਕ ਵਪਾਰੀ ਆਇਆ ਤੇ ਭਗਤ ਜੀ ਪਾਸ ਸੰਗਤਾਂ ਦਾ ਇਕੱਠ ਵੇਖ ਕੇ ਲੰਗਰ ਚੱਲਦਾ ਵੇਖ ਕੇ ਭਗਤ ਜੀ ਨੂੰ ਕਹਿਣ ਲੱਗਾ ਕਿ ਕਬੀਰ ਜੀ ਇਥੇ ਲੰਗਰ ਉੱਪਰ ਤਾਂ ਬਹੁਤ ਖ਼ਰਚ ਆ ਜਾਂਦਾ ਹੋਵੇਗਾ, ਤੁਸੀਂ ਕਿਰਪਾ ਕਰੋ, ਮੈਂ ਬਲਦਾਂ 'ਤੇ ਵਪਾਰ ਕਰਨ ਜਾਂਦਾ ਹਾਂ, ਜੇਕਰ ਤੁਸੀਂ ਆਗਿਆ ਕਰ ਦੇਵੋ ਤਾਂ ਮੈਂ ਤੁਹਾਡੇ ਨਾਮ ਦਾ ਇਕ ਬਲਦ ਖ਼ਰੀਦ ਲੈਂਦਾ ਹਾਂ, ਇਸ ਦਾ ਜਿਹੜਾ ਵਪਾਰ ਕਰਕੇ ਆਇਆ ਕਰਾਂਗਾ, ਉਹ ਪੂੰਜੀ ਤੁਹਾਡੇ ਲੰਗਰ ਵਿਚ ਪਾ ਦਿਆ ਕਰਾਂਗਾ, ਜਿਸ ਨਾਲ ਤੁਹਾਡਾ ਲੰਗਰ ਬਹੁਤ ਸੋਹਣਾ ਚੱਲਦਾ ਰਹੇਗਾ। ਉਸ ਦੀ ਗੱਲ ਸੁਣ ਕੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਕਿ ਭਾਈ ! ਅਸੀਂ ਤਾਂ ਪਹਿਲਾਂ ਹੀ ਵਣਜ ਕਰਨ ਲਈ ਬਲਦ ਖ਼ਰੀਦੇ ਹੋਏ ਹਨ, ਅਸੀਂ ਤਾਂ ਇਹੋ ਜਿਹਾ ਵਣਜ ਕਰਦੇ ਹਾਂ ਇਉਂ ਅੰਤਰੀਵ ਭਾਵ ਉਪਦੇਸ਼ ਦਿੰਦਿਆਂ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥

ਹੇ ਭਾਈ ! ਜਿਹੜੇ ਪਾਪੁ = ਦੁਸ਼ਟ ਕਰਮ ਤੇ ਪੁੰਨੁ = ਚੰਗਾ ਕਰਮ ਕਰਨੇ ਹਨ, ਇਨ੍ਹਾਂ ਦੁਇ = ਦੋਵਾਂ ਕਰਕੇ ਸਾਰਿਆਂ ਜੀਵਾਂ ਨੇ ਸਰੀਰਾਂ ਰੂਪੀ ਬੈਲ = ਬਲਦ ਬਿਸਾਹੇ = ਖ਼ਰੀਦੇ ਹੋਏ ਹਨ, ਭਾਵ ਪਾਪਾਂ ਪੁੰਨਾਂ ਕਰਕੇ ਹੀ ਜੂਨਾਂ ਦੀ ਪ੍ਰਾਪਤੀ ਹੁੰਦੀ ਹੈ, ਜੇਕਰ ਪੁੰਨ ਥੋੜ੍ਹੇ ਤੇ ਪਾਪ ਜ਼ਿਆਦਾ ਹਨ ਤਾਂ ਪਸ਼ੂਆਂ ਆਦਿਕ ਦੀਆਂ ਜੂਨਾਂ ਵਿਚ ਜੀਵ ਜਾਂਦੇ ਹਨ, ਜੇਕਰ ਪੁੰਨ ਜ਼ਿਆਦਾ ਤੇ ਪਾਪ ਥੋੜ੍ਹੇ ਹਨ ਤਾਂ ਜੀਵ ਦੇਵ ਦੇਹੀ ਨੂੰ ਪ੍ਰਾਪਤ ਹੁੰਦੇ ਹਨ, ਜੇਕਰ ਪਾਪ ਅਤੇ ਪੁੰਨ ਦੋਵੇਂ ਮਿਸ਼ਰਤ ਹਨ, ਇੱਕੋ ਜਿਹੇ ਹਨ ਤਾਂ ਮਨੁੱਖਾ ਸਰੀਰ ਪ੍ਰਾਪਤ ਹੁੰਦਾ ਹੈ ਅਤੇ ਸ਼ੁਭ ਅਸ਼ੁਭ ਪਦਾਰਥਾਂ ਨੂੰ ਖ਼ਰੀਦਣ ਵਾਸਤੇ ਪਵਨੁ = ਸਵਾਸਾਂ ਰੂਪੀ ਪੂਜੀ = ਰਾਸ਼ੀ ਸਾਰਿਆਂ ਦੇ ਪਾਸ ਪਰਗਾਸਿਓ = ਪ੍ਰਗਟ ਹੀ ਹੈ **ਵਾ:** ਸਰੀਰਾਂ ਨੂੰ ਚਲਾਉਣ ਵਾਲੀ ਸਵਾਸਾਂ ਰੂਪੀ ਪੂੰਜੀ ਦਾ ਅੰਦਰ ਪਰਗਾਸਿਓ = ਪ੍ਰਕਾਸ਼ ਹੋ ਰਿਹਾ ਹੈ।

## ਤ੍ਰਿਸਨਾ ਗੂਣਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥

ਸਾਰਿਆਂ ਜੀਵਾਂ ਨੇ ਘਟ = ਸਰੀਰ ਰੂਪੀ ਗੂਣਿ = ਬੋਰੀ ਭੀਤਰਿ = ਵਿਚ ਤ੍ਰਿਸਨਾ = ਇੱਛਾ, ਪਿਆਸਾ ਰੂਪੀ ਵਸਤੂ ਭਰੀ = ਲੱਦੀ ਹੋਈ ਹੈ, ਇਨ = ਇਸ ਬਿਧਿ = ਤਰੀਕੇ ਨਾਲ ਸੂਖਮ ਅਸਥੂਲ ਦੇਹਾਂ ਰੂਪੀ ਟਾਂਡ = ਬੈਲਾਂ ਦੇ ਸਮੁਦਾਇ ਨੂੰ ਬਿਸਾਹਿਓ = ਖ਼ਰੀਦਿਆ ਹੈ ॥੧॥

## ਐਸਾ ਨਾਇਕੁ; ਰਾਮੁ ਹਮਾਰਾ ॥
## ਸਗਲ ਸੰਸਾਰੁ; ਕੀਓ ਬਨਜਾਰਾ ॥੧॥ਰਹਾਉ॥

ਹੇ ਭਾਈ ! ਐਸਾ = ਅਜਿਹਾ ਨਾਇਕ = ਪ੍ਰੇਰਕ ਹਮਾਰਾ = ਸਾਡਾ ਰਾਮ = ਪਰਮੇਸ਼ਰ ਹੈ। ਜਿਸ ਨੇ ਸਗਲ = ਸਾਰੇ ਸੰਸਾਰੁ = ਜਗਤ ਨੂੰ ਬਨਜਾਰਾ = ਵਪਾਰ ਕਰਨ ਵਾਲਾ ਕੀਓ = ਕਰ ਦਿੱਤਾ ਹੈ ॥੧॥ਰਹਾਉ॥

## ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥

ਜੋ ਜੀਵਾਂ ਨੇ ਬਿਧ ਨਿਖੇਧ, ਸਕਾਮ ਕਰਮ ਕੀਤੇ ਹਨ, ਉਨ੍ਹਾਂ ਦੀ ਮਸੂਲੀ ਲੈਣ ਲਈ ਕਾਮੁ = ਵਿਕਾਰ ਦ੍ਰਿਸ਼ਟੀ ਤੇ ਕ੍ਰੋਧੁ = ਗ਼ੁੱਸਾ ਦੁਇ = ਦੋਵੇਂ ਜਗਾਤੀ = ਮਸੂਲੀਏ ਭਏ = ਹੋਏ ਹਨ ਤੇ ਮਨ = ਅੰਤਸ਼ਕਰਣ ਵਿਚ ਜੋ ਅਨੇਕਾਂ ਤਰੰਗ = ਫੁਰਨਿਆਂ ਦੀਆਂ ਲਹਿਰਾਂ ਹਨ, ਇਹ ਬਟਵਾਰਾ = ਰਾਹਮਾਰ ਹਨ।

## ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥

ਹੇ ਭਾਈ ਜਿਨ੍ਹਾਂ ਨੇ ਪੰਚ = ਸੰਤ ਮਹਾਤਮਾ ਦੇ ਨਾਲ ਮਿਲਿ = ਮਿਲ ਕਰਕੇ ਤਤੁ = ਸਿਧਾਂਤ ਸਰੂਪ ਨੂੰ ਜਾਣ ਲਿਆ ਹੈ, ਉਨ੍ਹਾਂ ਨੇ ਰਾਜ ਦੰਡ, ਲੋਕ ਦੰਡ ਆਦਿਕ ਨੂੰ ਨਿਬੇਰਹਿ = ਨਿਬੇੜ ਦਿੱਤਾ ਹੈ ਤੇ ਉਨ੍ਹਾਂ ਦਾ ਹੀ ਦੇਹਾਂ ਰੂਪੀ ਟਾਂਡਾ = ਬੈਲਾਂ ਦਾ ਸਮੁਦਾਇ ਸੰਸਾਰ-ਸਮੁੰਦਰ ਤੋਂ ਪਾਰਾ = ਪਾਰ ਉਤਰਿਓ = ਉਤਰਿਆ ਹੈ ॥੨॥

## ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸੰਤ ਜਨੋਂ ! ਸੁਨਹੁ = ਸੁਣਨਾ ਕਰੋ, ਇਸ ਹਾਲਤ ਵਿਚ ਅਬ = ਹੁਣ ਸਾਡੀ ਐਸੀ = ਅਜਿਹੀ ਪ੍ਰੀਤੀ ਬਨਿ = ਬਣ ਆਈ ਹੈ।

## ਘਾਟੀ ਚਢਤ ਬੈਲੁ ਇਕੁ ਥਾਕਾ;
## ਚਲੋ ਗੋਨਿ ਛਿਟਕਾਈ ॥੩॥੫॥੪੯॥

ਪਰਲੋਕ ਦੀ ਘਾਟੀ = ਪਹਾੜੀ ਰਸਤਾ ਚਢਤ = ਚੜ੍ਹਦਾ ਹੋਇਆ ਇਹ ਇਕ ਸਰੀਰ ਰੂਪੀ ਬੈਲੁ = ਬਲਦ ਥਾਕਾ = ਥੱਕ ਗਿਆ ਹੈ, ਇਸ ਕਰਕੇ ਹੁਣ ਤ੍ਰਿਸ਼ਨਾ ਰੂਪੀ ਗੋਨਿ = ਬੋਰੀ ਨੂੰ ਛਿਟਕਾਈ = ਛਿੜਕਾ ਕੇ ਚਲੋ = ਚੱਲਣਾ ਕਰੋ ਤਾਂ ਹੀ ਪਹੁੰਚ ਸਕੋਗੇ ॥੩॥੫॥੪੯॥

### ਦੂਸਰਾ ਅਰਥ

### ਪਾਪੁ ਪੁੰਨੁ ਦੁਇ ਬੈਲ ਬਿਸਾਹੇ; ਪਵਨੁ ਪੂਜੀ ਪਰਗਾਸਿਓ ॥

ਪਾਪ ਅਤੇ ਪੁੰਨਾਂ ਦੁਇ = ਦੋਵਾਂ ਕਰ ਕੇ ਜੋ ਦੇਹਾਂ ਰੂਪੀ ਬੈਲ = ਬਲਦ ਖ਼ਰੀਦੇ ਹਨ, ਇਹ (ਬਿ+ਸਾਹੇ) ਸਾਹ ਤੋਂ ਬਿ = ਬਿਨਾਂ ਹਨ, ਭਾਵ ਝੱਟ ਹੀ ਮ੍ਰਿਤੂ ਹੋ ਜਾਂਦੇ ਹਨ ਜੀਵ ਤਾਂ ਹੰਕਾਰ ਰੂਪੀ ਪੂਜੀ = ਰਾਸ਼ੀ ਪਵਨੁ = ਪਉਣ ਦੇ ਨਾਲ ਪਰਗਾਸਿਓ = ਪ੍ਰਕਾਸ਼ ਰਹੇ ਹਨ, ਭਾਵ ਬਹੁਤ ਹੀ ਜ਼ਿਆਦਾ ਸਰੀਰਾਂ ਦਾ ਮਾਨ ਕਰਦੇ ਹਨ।

### ਤ੍ਰਿਸਨਾ ਗੂਣਿ ਭਰੀ ਘਟ ਭੀਤਰਿ; ਇਨ ਬਿਧਿ ਟਾਂਡ ਬਿਸਾਹਿਓ ॥੧॥

ਹੇ ਭਾਈ ! ਆਪਣੇ ਘਟ = ਹਿਰਦੇ ਭੀਤਰਿ = ਵਿਚ ਤ੍ਰਿਸ਼ਨਾ ਰੂਪੀ ਗੂਣਿ = ਬੋਰੀ ਭਰੀ ਹੋਈ ਹੈ, ਇਨ = ਇਸ ਬਿਧਿ = ਤਰੀਕੇ ਨਾਲ ਤੁਸੀਂ ਬਿਸਾਹਿਓ = ਸਾਹ ਤੋਂ ਬਿਨਾਂ ਹੋ ਜਾਣ ਵਾਲਾ ਸਰੀਰ ਰੂਪ ਟਾਂਡਾ = ਬੈਲਾਂ ਦਾ ਸਮੁਦਾਇ = ਖ਼ਰੀਦਣਾ ਕੀਤਾ ਹੈ ॥੧॥

### ਐਸਾ ਨਾਇਕੁ; ਰਾਮੁ ਹਮਾਰਾ ॥ ਸਗਲ ਸੰਸਾਰੁ; ਕੀਓ ਬਨਜਾਰਾ ॥੧॥ਰਹਾਉ॥

ਅਸੀਂ ਤਾਂ ਹਮਾਰਾ = ਆਪਣਾ ਐਸਾ = ਅਜਿਹਾ ਨਾਇਕੁ = ਸ਼ਿਰੋਮਣੀ ਰਾਮੁ = ਪਰਮੇਸ਼ਰ ਨੂੰ ਬਣਾਇਆ ਹੈ ਤੇ ਸਗਲ = ਸਾਰਾ ਸੰਸਾਰੁ = ਜਗਤ ਉਸ ਪਰਮੇਸ਼ਰ ਦਾ ਬਨਜਾਰਾ = ਵਪਾਰੀ ਕੀਓ = ਕੀਤਾ ਹੋਇਆ ਹੈ ॥੧॥ਰਹਾਉ॥

**ਕਾਮੁ ਕ੍ਰੋਧੁ ਦੁਇ, ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਜਿਹੜੇ ਕਾਮ ਅਤੇ ਕ੍ਰੋਧ ਦੁਇ = ਦੋਵਾਂ ਦੇ ਜਗਾਤੀ = ਮਸੂਲੀਏ ਭਏ = ਹੋ ਗਏ ਹਨ, ਉਨ੍ਹਾਂ ਦੇ ਮਨ ਦਾ ਤਰੰਗ = ਫੁਰਨਾ ਹੀ ਬਟਵਾਰਾ = ਰਾਹਮਾਰ ਹੈ, ਭਾਵ ਮਨ ਦੇ ਫੁਰਨੇ ਕਰ ਕੇ ਰਾਹ ਦੇ ਵਿਕਾਰਾਂ ਵਿਚ ਮਾਰੇ ਜਾਂਦੇ ਹਨ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥**

ਜਿਹੜੇ ਪੰਚ = ਸੰਤ ਮਹਾਤਮਾ ਨਾਲ ਮਿਲਿ = ਮਿਲ ਕਰਕੇ ਤਤੁ = ਤੱਤਾਂ ਦਾ ਗਿਆਨ ਪਾਉਂਦੇ ਹਨ, ਉਹ ਦਾਨੁ = ਲੋਕ ਦੰਡ, ਪਿਤਰ ਦੰਡ, ਦੇਵ ਦੰਡ ਆਦਿਕ ਸਾਰਿਆਂ ਦੰਡਾਂ ਨੂੰ ਨਿਬੇਰਹਿ = ਨਿਬੇੜ ਲੈਂਦੇ ਹਨ, ਉਨ੍ਹਾਂ ਦਾ ਦੇਹਾ ਰੂਪੀ ਟਾਂਡਾ = ਬੈਲਾਂ ਦਾ ਸਮੁਦਾਇ ਹੈ, ਇਸ ਤੋਂ ਉਹ ਪਾਰਾ = ਪਾਰ ਉਤਰਿਓ = ਉਤਰ ਗਏ ਹਨ, ਭਾਵ ਮੁਕਤ ਹੋ ਗਏ ਹਨ ॥੨॥

**ਕਹਤ ਕਬੀਰੁ ਸੁਨਹੁ ਰੇ ਸੰਤਹੁ ਅਬ ਐਸੀ ਬਨਿ ਆਈ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸ਼ਾਂਤ ਚਿਤ ਮਹਾਤਮਾ ਜਨੋਂ ! ਇਸ ਵਿਚਾਰ ਦੇ ਤਾਈਂ ਸੁਨਹੁ = ਸੁਣ ਲੈਣਾ ਕਰੋ, ਅਬ = ਹੁਣ ਤਾਂ ਸਾਡੀ ਐਸੀ = ਅਜਿਹੀ ਹੀ ਬਨਿ ਆਈ = ਬਣ ਆਈ ਹੈ।

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਗਿਆਨ ਰੂਪੀ ਘਾਟੀ ਤੇ ਚਢਤ = ਚੜ੍ਹਾਉਂਦਿਆਂ ਸਾਡਾ ਇਹ ਸਰੀਰ ਰੂਪੀ ਇਕ ਬੈਲੁ = ਬਲਦ ਵਿਸ਼ਿਆਂ ਵੱਲੋਂ ਥਾਕਾ = ਥੱਕ ਗਿਆ ਹੈ। ਹੁਣ ਤਾਂ ਅਸੀਂ ਦੇਹ ਅਭਿਮਾਨ ਰੂਪੀ ਗੋਨਿ = ਬੋਰੀ ਨੂੰ ਛਿਟਕਾਈ = ਸੁੱਟ ਕਰਕੇ ਸੰਤਾਂ ਨਾਲ ਮਿਲ ਕਰਕੇ ਚਲੋ = ਚੱਲੇ ਹਾਂ ॥੩॥੫॥੪੯॥

## ਤੀਸਰਾ ਅਰਥ

**ਪਾਪੁ ਪੁੰਨੁ ਦੁਇ ਬੈਲ ਬਿਸਾਹੇ ਪਵਨੁ ਪੂਜੀ ਪਰਗਾਸਿਓ ॥**

ਇਨ੍ਹਾਂ ਪਾਪਾਂ ਪੁੰਨਾਂ ਦੁਇ = ਦੋਵਾਂ ਦੇਹਾਂ ਰੂਪੀ ਬੈਲਾਂ ਦੇ ਬਿਸਾਹੇ = ਭਰੋਸੇ ਤੋਂ ਵਿਹਾਝਣ ਤੋਂ ਜਿਹੜੇ ਰਹਿਤ ਹੋ ਗਏ ਹਨ, ਉਨ੍ਹਾਂ ਦੇ ਹਿਰਦੇ ਵਿਚ ਪਵਨੁ = ਪਵਿੱਤਰ ਪਰਮੇਸ਼ਰ ਨੇ ਨਾਮ ਦੀ ਪੂਜੀ = ਰਾਸ਼ੀ ਦਾ ਪਰਗਾਸਿਓ = ਪ੍ਰਕਾਸ਼ ਕੀਤਾ ਹੈ।

**ਤ੍ਰਿਸਨਾ ਗੂਣਿ ਭਰੀ ਘਟ ਭੀਤਰਿ ਇਨ ਬਿਧਿ ਟਾਂਡ ਬਿਸਾਹਿਓ ॥੧॥**

ਉਨ੍ਹਾਂ ਦੇ ਹਿਰਦੇ ਵਿੱਚੋਂ ਰਸਾਂ ਕਸਾਂ ਦੀ ਤ੍ਰਿਸ਼ਨਾ ਦੀ ਗੂਣਿ = ਬੋਰੀ ਭਰੀ ਹੋਈ ਘਟ = ਘਟਾ ਦਿੱਤੀ ਹੈ, ਇਸ ਬਿਧਿ = ਵਿਧੀ ਦੁਆਰਾ ਦੇਹਾਂ ਰੂਪੀ ਟਾਂਡ = ਬੈਲਾਂ ਦੇ ਸਮੁਦਾਏ ਦੇ ਬਿਸਾਹਿਓ = ਭਰੋਸੇ ਤੋਂ ਰਹਿਤ ਹੋ ਗਏ ਹਨ, ਭਾਵ ਉਹ ਦੇਹ ਨੂੰ ਸੱਤ ਨਹੀਂ ਮੰਨਦੇ, ਅਸੱਤ ਮੰਨਦੇ ਹਨ ॥੧॥

**ਐਸਾ ਨਾਇਕੁ; ਰਾਮੁ ਹਮਾਰਾ ॥ ਸਗਲ ਸੰਸਾਰੁ; ਕੀਓ ਬਨਜਾਰਾ ॥੧॥ਰਹਾਉ॥**

ਉਹ ਜਾਣਦੇ ਹਨ ਕਿ ਐਸਾ = ਅਜਿਹਾ ਨਾਇਕੁ = ਸ਼ਿਰੋਮਣੀ, ਪ੍ਰੇਰਕ ਈਸ਼ਰ ਦਾ ਰੂਪ ਗੁਰੂ ਸਾਹਿਬ ਰਾਮ ਦਾ ਨਾਮ ਦੇਣ ਵਾਲਾ ਹੀ ਹਮਾਰਾ = ਸਾਡਾ ਹੈ, ਇਹ ਸਗਲ = ਸਾਰਾ ਸੰਸਾਰੁ = ਜਗਤ ਰੂਪੀ ਬਨ = ਜੰਗਲ ਸਤਿਗੁਰਾਂ ਨੇ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਜਾਰਾ = ਸਾੜਨਾ ਕੀਓ = ਕੀਤਾ ਹੈ ॥੧॥ਰਹਾਉ॥

**ਕਾਮੁ ਕ੍ਰੋਧੁ ਦੁਇ ਭਏ ਜਗਾਤੀ; ਮਨ ਤਰੰਗ ਬਟਵਾਰਾ ॥**

ਇਹ ਕਾਮ ਅਤੇ ਕ੍ਰੋਧ ਦੁਇ = ਦੋਵਾਂ ਨੂੰ ਜ = ਪੈਦਾ ਹੋਣ ਤੋਂ ਗਾਤੀ = ਨਾਸ਼ ਕਰ ਦਿੱਤਾ ਹੈ ਭਾਵ ਕਾਮ ਨੂੰ ਨਾਸ਼ ਕਰਨ ਲਈ ਵਸਤ ਵਿਚਾਰ ਪ੍ਰਾਪਤ ਕੀਤਾ ਤੇ ਕ੍ਰੋਧ ਨੂੰ ਨਾਸ਼ ਕਰਨ ਲਈ ਖਿਮਾ ਪ੍ਰਾਪਤ ਕੀਤੀ ਹੈ ਅਤੇ ਮਨ ਦਾ ਜੋ ਤਰੰਗ = ਫੁਰਨਾ ਸੀ, ਉਸ ਨੂੰ ਬਟ = ਰਸਤੇ ਵਿਚ ਹੀ ਵਾਰਾ = ਵਰਜ ਦਿੱਤਾ ਭਾਵ ਮੇਟ ਦਿੱਤਾ ਹੈ।

**ਪੰਚ ਤਤੁ ਮਿਲਿ ਦਾਨੁ ਨਿਬੇਰਹਿ; ਟਾਂਡਾ ਉਤਰਿਓ ਪਾਰਾ ॥੨॥**

ਜੋ ਤਤੁ = ਸਾਰ ਰੂਪ ਪੰਚ = ਚੇਤਨ ਬ੍ਰਹਮ ਹੈ ਉਸ ਦੀ ਵੀਚਾਰ ਵਾਲੀ ਸਾਧਸੰਗਤ ਵਿਚ ਮਿਲ ਕੇ ਜੋ ਗਿਆਨ ਰੂਪੀ ਦਾਨ ਪ੍ਰਾਪਤ ਕੀਤਾ ਹੈ, ਉਸ ਕਰਕੇ ਜੰਮਣ ਮਰਣ ਦਾ ਨਿਬੇਰਹਿ = ਨਿਬੇੜਾ ਹੋ ਗਿਆ ਹੈ ਅਤੇ ਤਿੰਨਾਂ ਦੇਹਾਂ ਰੂਪੀ ਟਾਂਡਾ = ਬੈਲਾਂ ਦੇ ਸਮੁਦਾਇ ਤੋਂ ਪਾਰ ਉਤਰ ਗਏ ਹਾਂ ॥੨॥

**ਕਹਤ ਕਬੀਰੁ ਸੁਨਹੁ ਰੇ ਸੰਤਹੁ; ਅਬ ਐਸੀ ਬਨਿ ਆਈ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸੰਤਹੁ = ਸ਼ਾਂਤ ਆਤਮਾ, ਸ੍ਰੇਸ਼ਟ ਜਨੋਂ ! ਇਸ ਵੀਚਾਰ ਨੂੰ ਆਪ ਸੁਨਹੁ = ਸੁਣੋ ! ਅਬ = ਹੁਣ ਏਸ ਸਮੇਂ ਵਿਚ ਪਰਮੇਸ਼ਰ ਨਾਲ ਸਾਡੀ ਐਸੀ = ਅਜਿਹੀ ਬਨਿ ਆਈ = ਬਣ ਆਈ ਹੈ।

**ਘਾਟੀ ਚਢਤ ਬੈਲੁ ਇਕੁ ਥਾਕਾ; ਚਲੋ ਗੋਨਿ ਛਿਟਕਾਈ ॥੩॥੫॥੪੯॥**

ਇਹ ਤੁਰੀਆ ਪਦ ਰੂਪੀ ਘਾਟੀ ਤੇ ਚਢਤ = ਚੜ੍ਹਦਾ ਹੋਇਆ ਇਕ ਮਨ ਰੂਪੀ ਬੈਲੁ = ਬਲਦ ਥਾਕਾ = ਥੱਕ ਗਿਆ ਹੈ, ਇਸ ਕਰਕੇ ਹੁਣ ਇਹ ਦੇਹ ਅਭਿਮਾਨ ਰੂਪੀ ਗੋਨਿ = ਬੋਰੀ ਨੂੰ ਛਿਟਕਾਈ = ਛੰਡ ਕੇ ਆਪਣੇ ਤੁਰੀਆ ਅਤੀਤ ਰੂਪ ਬ੍ਰਹਮ ਦੀ ਪ੍ਰਾਪਤੀ ਵਾਲੇ ਮਾਰਗ ਤੇ ਚਲੋ = ਚਲੇ ਗਏ ਹਾਂ ॥੩॥੫॥੪੯॥

## ਗਉੜੀ ਪੰਚਪਦਾ ॥

ਇਸ ਪਾਵਨ ਸ਼ਬਦ ਵਿਚ ਭਗਤ ਕਬੀਰ ਜੀ ਪਹਿਲਾਂ ਇਸਤਰੀ ਦਾ ਦ੍ਰਿਸ਼ਟਾਂਤ ਦੇ ਕੇ ਜਿਸ ਪ੍ਰਕਾਰ ਇਕ ਲੜਕੀ ਦੇ ਮੁਕਲਾਵੇ ਵਾਲੇ ਆਏ ਸਨ ਤੇ ਲੜਕੀ ਦੇ ਪੇਕੇ ਤੋਰਦੇ ਨਹੀਂ ਸਨ, ਤਾਂ ਉਹ ਸੰਬੰਧੀਆਂ ਨੇ ਭਗਤ ਕਬੀਰ ਜੀ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਮੁਕਲਾਵਾ ਲੈਣ ਆਏ ਹਾਂ ਤੇ ਇਹ ਲੜਕੀ ਦੇ ਮਾਪੇ ਲੜਕੀ ਨੂੰ ਤੋਰਦੇ ਨਹੀਂ ਹਨ, ਤੁਸੀਂ ਹੀ ਕਿਰਪਾ ਕਰੋ ਤਾਂ ਕਬੀਰ ਜੀ ਨੇ ਆਪਣੇ ਸੇਵਕ ਨੂੰ ਭੇਜਿਆ ਤੇ ਕਹਿਣ ਲੱਗੇ ਕਿ ਜਾਹ ਉਸ ਦੀ ਲੜਕੀ ਨੂੰ ਸੱਦ ਕੇ ਲਿਆ, ਸਿੱਖਿਆ ਦੇਣਾ ਕਰੀਏ। ਫਿਰ ਜੀਵ ਨੂੰ ਅੰਤਰੀਵ ਭਾਵ ਦਾ ਦ੍ਰਿਸ਼ਟਾਂਤ ਦੇ ਕੇ ਪਰਲੋਕ ਰੂਪੀ ਪੇਕੇ ਘਰ ਵਿਚ ਜਾਣਾ ਦੱਸ ਕੇ ਵੈਰਾਗਮਈ ਸ਼ਬਦ ਉਚਾਰਦੇ ਹਨ :

## ਪੇਵਕੜੈ ਦਿਨ ਚਾਰਿ ਹੈ; ਸਾਹੁਰੜੈ ਜਾਣਾ ॥
## ਅੰਧਾ ਲੋਕੁ ਨ ਜਾਣਈ; ਮੂਰਖੁ ਏਆਣਾ ॥੧॥

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਇਕ ਲੜਕੀ ਦਾ ਪੇਵਕੜੈ = ਪੇਕੇ ਘਰ ਵਿਚ ਰਹਿਣਾ ਚਾਰ ਕੁ ਦਿਨ = ਦਿਨਾਂ ਦਾ ਹੁੰਦਾ ਹੈ, ਅਖ਼ੀਰ ਨੂੰ ਸਾਰੀਆਂ ਨੇ ਸਾਹੁਰੜੈ = ਸਹੁਰੇ ਘਰ ਵਿਚ ਹੀ ਜਾਣਾ ਹੁੰਦਾ ਹੈ। ਪ੍ਰੰਤੂ ਅੰਧਾ = ਅਗਿਆਨੀ ਜਗਤ ਇਸ ਗੱਲ ਨੂੰ ਜਾਣਈ = ਜਾਣਦਾ ਨ = ਨਹੀਂ ਹੈ, ਐਵੇਂ ਵਿਅਰਥ ਹੀ ਉਸ ਨਾਲ ਮੋਹ ਕਰਦਾ ਹੈ, ਜਿਸ ਕਰਕੇ ਜੀਵ ਸ਼ਾਸਤਰ ਗਿਆਨ ਵੱਲੋਂ ਮੂਰਖੁ = ਬੇਸਮਝ ਤੇ ਏਆਣਾ = ਬੇਗਿਆਤ ਹੋ ਰਿਹਾ ਹੈ ॥੧॥ ਤਾਂ ਸੇਵਕ ਕਹਿਣ ਲੱਗਾ ਕਿ ਮਹਾਰਾਜ ਉਹ ਲੜਕੀ ਕਿਹੜੀ ਹੈ ਤਾਂ :

# ਕਹੁ ਡਡੀਆ; ਬਾਧੈ ਧਨ ਖੜੀ ॥
# ਪਾਹੂ ਘਰਿ ਆਏ; ਮੁਕਲਾਊ ਆਏ ॥੧॥ਰਹਾਉ॥

(**ਡੱਡੀਆ** ਨਹੀਂ ਬੋਲਣਾ)

ਭਗਤ ਜੀ ਕਹੁ = ਕਥਨ ਕਰਦੇ ਹਨ ਕਿ ਉਹ ਜਿਹੜੀ ਧਨ = ਇਸਤਰੀ ਡਡੀਆ = ਪੋਸ਼ਾਕ, ਸਾੜ੍ਹੀ ਬਾਧੈ = ਬੰਨ੍ਹੀ ਖੜ੍ਹੀ = ਖਲੋਤੀ ਹੈ। ਉਸ ਦੇ ਘਰਿ = ਘਰ ਵਿਚ ਪਾਹੂ = ਪ੍ਰਾਹੁਣੇ ਭੀ ਆਏ = ਆ ਗਏ ਹਨ, ਉਹ ਪ੍ਰਾਹੁਣੇ ਕਿਸ ਤਰ੍ਹਾਂ ਆਏ ਹਨ? ਉਹ ਮੁਕਲਾਊ = ਮੁਕਲਾਵਾ ਲੈਣ ਵਾਲੇ ਆਏ = ਆ ਗਏ ਹਨ ॥੧॥ਰਹਾਉ॥ ਉਹ ਸੇਵਕ ਫਿਰ ਵਾਪਸ ਆ ਗਿਆ ਤੇ ਕਹਿਣ ਲੱਗਾ ਕਿ ਭਗਤ ਜੀ ਮੈਨੂੰ ਸਮਝ ਨਹੀਂ ਆਈ ਤਾਂ ਫਿਰ "ਉਂਗਲ ਨਿਰਦੇਸ਼" ਅਨੁਸਾਰ ਕਥਨ ਕਰਦੇ ਹਨ:

# ਓਹ ਜਿ ਦਿਸੈ ਖੂਹੜੀ; ਕਉਨ ਲਾਜੁ ਵਹਾਰੀ ॥

ਓਹ = ਔਹ ਜਿ = ਜਿਹੜੀ ਖੂਹੜੀ = ਖੂਹੀ ਉੱਪਰ ਖੜੀ ਦਿਸੈ = ਦਿਸ ਰਹੀ ਹੈ, ਸੇਵਕ ਕਹਿਣ ਲੱਗਾ ਭਗਤ ਜੀ ਉਥੇ ਤਾਂ ਬਹੁਤ ਇਸਤਰੀਆਂ ਹਨ, ਤੁਸੀਂ ਫਿਰ ਦੱਸੋ ਕਉਨ = ਕਿਹੜੀ ਹੈ? ਤਾਂ ਕਹਿੰਦੇ ਜਿਹੜੀ ਲਾਜ = ਲੱਜ ਰੱਸੀ ਨੂੰ ਵਹਾਰੀ = ਵਗਾ ਰਹੀ ਹੈ। ਇਤਨੇ ਚਿਰ ਨੂੰ ਉਸ ਨੂੰ ਸੱਦਾ ਆ ਗਿਆ ਕਿ ਘਰ ਚੱਲ, ਉਸ ਵੇਲੇ ਛੇਤੀ ਕਰਕੇ।

# ਲਾਜੁ ਘੜੀ ਸਿਉ ਤੂਟਿ ਪੜੀ; ਉਠਿ ਚਲੀ ਪਨਿਹਾਰੀ ॥੨॥

ਉਸ ਦੀ ਲਾਜ = ਲੱਜ ਭਾਵ ਰੱਸੀ ਘੜੀ = ਘੜੇ ਦੇ ਸਿਉ = ਸਮੇਤ ਤੂਟਿ = ਟੁੱਟ ਪੜੀ = ਪਈ ਤੇ ਉਹ ਪਨਿਹਾਰੀ = ਪਾਣੀ ਭਰਨ ਵਾਲੀ ਇਸਤਰੀ ਖ਼ਾਲੀ ਹੱਥ ਹੀ ਉਠਿ = ਉਠ ਕੇ ਚਲੀ = ਚੱਲ ਪਈ, ਇਥੋਂ ਤਕ ਦ੍ਰਿਸ਼ਟਾਂਤ ਹੈ, ਹੁਣ ਅੱਗੇ ਦਾ ਦ੍ਰਿਸ਼ਟਾਂਤ ਵਿਚ ਦੱਸਦੇ ਹਨ ॥੨॥

## ਦੂਸਰਾ ਅਰਥ

**ਪੇਵਕੜੈ ਦਿਨ ਚਾਰਿ ਹੈ; ਸਾਹੁਰੜੈ ਜਾਣਾ ॥ ਅੰਧਾ ਲੋਕੁ ਨ ਜਾਣਈ; ਮੂਰਖੁ ਏਆਣਾ ॥੧॥**

ਹੇ ਭਾਈ! ਇਸ ਸੰਸਾਰ ਰੂਪੀ ਪੇਵਕੜੈ = ਪੇਕੇ ਘਰ ਵਿਚ ਦਿਨ ਚਾਰਿ = ਚੰਦ ਰੋਜ਼, ਥੋੜੇ ਦਿਨ ਲਈ ਹੀ ਰਹਿਣਾ ਹੈ, ਸਾਰਿਆਂ ਨੇ ਪਰਲੋਕ ਰੂਪੀ ਸਾਹੁਰੜੈ = ਸਹੁਰੇ ਘਰ ਹੀ ਜਾਣਾ ਹੈ। ਅੰਧਾ = ਅਗਿਆਨੀ ਲੋਕੁ = ਜੀਵ ਇਸ ਵਿਚਾਰ ਨੂੰ ਜਾਣਈ = ਜਾਣਦਾ ਨ = ਨਹੀਂ ਹੈ, ਏਸੇ ਕਰਕੇ ਸ਼ਾਸਤਰ ਗਿਆਨ ਵੱਲੋਂ ਮੂਰਖੁ = ਬੇਸਮਝ ਅਤੇ ਪਰਮਾਰਥ ਵੱਲੋਂ ਏਆਣਾ = ਅਨਜਾਣ ਹੈ ॥੧॥

**ਕਹੁ ਡਡੀਆ; ਬਾਧੈ ਧਨ ਖੜੀ ॥ ਪਾਹੂ ਘਰਿ ਆਏ; ਮੁਕਲਾਊ ਆਏ ॥੧॥ਰਹਾਉ॥**

ਭਗਤ ਜੀ ਕਹੁ = ਕਥਨ ਕਰਦੇ ਹਨ ਕਿ ਇਸ ਜੀਵ ਰੂਪ ਧਨ = ਇਸਤਰੀ ਨੂੰ ਡਡੀਆ = ਦੰਡ ਦੇਣ ਵਾਲੇ ਜਮਦੂਤ ਬਾਧੈ = ਬੰਨ੍ਹ ਕੇ ਖੜੀ = ਖੜਨਗੇ, ਲੈ ਜਾਣਗੇ ॥੧॥ਰਹਾਉ॥

***ਪ੍ਰਸ਼ਨ :*** *ਹੇ ਭਗਤ ਜੀ! ਕਿਸ ਜੀਵ ਰੂਪ ਇਸਤਰੀ ਨੂੰ ਜਮਦੂਤ ਬੰਨ੍ਹ ਕੇ ਲੈ ਜਾਣਗੇ?*

***ਉੱਤਰ :*** **ਅਥਵਾ** ਜਿਹੜੀ ਜੀਵ ਰੂਪ ਧਨ = ਇਸਤਰੀ ਪਾਪਾਂ, ਸਕਾਮ ਕਰਮਾਂ ਰੂਪੀ ਡਡੀਆ = ਸਾੜ੍ਹੀ, ਪੋਸ਼ਾਕ ਬਾਧੈ = ਬੰਨ੍ਹ ਰਹੀ ਹੈ, ਉਸ ਨੂੰ ਖੜੀ = ਖੜਨਗੇ। ਇਸ ਦੇ ਦੇਹ ਰੂਪੀ ਘਰਿ = ਘਰ ਵਿਚ ਜਮਦੂਤਾਂ ਰੂਪੀ ਪਾਹੁ = ਪ੍ਰਾਹੁਣੇ ਆਏ = ਆ ਗਏ ਹਨ, ਉਹ ਮੁਕਲਾਊ = ਮੁਕਾ ਕੇ ਹੀ ਲੈ ਜਾਣ ਵਾਸਤੇ ਆਏ ਹਨ।

***ਪ੍ਰਸ਼ਨ :*** *ਹੇ ਭਗਤ ਜੀ ! ਆਪ ਜੀ ਫਿਰ ਦੱਸੋ ਕਿ ਉਹ ਕਿਹੜੀ ਇਸਤਰੀ ਹੈ ਜਿਸ ਨੂੰ ਜਮਦੂਤ ਲੈ ਜਾਣ ਵਾਸਤੇ ਆਏ ਹਨ ?*

***ਉੱਤਰ :***

**ਓਹ ਜਿ ਦਿਸੈ ਖੂਹੜੀ; ਕਉਨ ਲਾਜੁ ਵਹਾਰੀ ॥**

ਓਹ = ਔਹ ਜਿ = ਜਿਹੜੀ ਸੰਸਾਰ ਰੂਪੀ ਖੂਹੜੀ = ਖੂਹੀ 'ਤੇ ਖੜੀ ਦਿਸੈ = ਦਿਸ ਰਹੀ ਹੈ।

***ਪ੍ਰਸ਼ਨ :*** *ਹੇ ਭਗਤ ਜੀ ! ਸੰਸਾਰ ਰੂਪੀ ਖੂਹੀ 'ਤੇ ਤਾਂ ਬਹੁਤ ਸਾਰੀਆਂ ਹਨ, ਤੁਸੀਂ ਹੀ ਦੱਸੋ ਕਉਨ = ਕਿਹੜੀ ਹੈ ?*

***ਉੱਤਰ :*** (ਲਾਜ ਵਹਾਰੀ) ਜਿਹੜੀ ਆਪਣੀ ਉਮਰਾ ਰੂਪੀ ਲਾਜੁ = ਰੱਸੀ ਨੂੰ ਵਹਾਰੀ = ਵਿਹਾ ਰਹੀ ਹੈ **ਵਾ:** ਵਿਸ਼ਿਆਂ, ਪਦਾਰਥਾਂ ਰੂਪੀ ਪਾਣੀ ਵਿਚ ਵਹਾਰੀ = ਵਗਾ ਰਹੀ ਹੈ।

**ਲਾਜੁ ਘੜੀ ਸਿਉ ਤੂਟਿ ਪੜੀ; ਉਠਿ ਚਲੀ ਪਨਿਹਾਰੀ ॥੨॥**

ਜਿਸ ਦੀ ਦੇਹ ਰੂਪੀ ਘੜੀ = ਮੱਘੀ, ਕਲਸੀ ਉਮਰ ਰੂਪੀ ਲਾਜੁ = ਰੱਸੀ ਸਿਉ = ਨਾਲੋਂ ਤੂਟਿ = ਟੁੱਟ ਪੜੀ = ਪਈ ਹੈ, ਉਹ ਸਕਾਮ ਕਰਮਾਂ ਰੂਪੀ, ਕਰਮਕਾਂਡਾਂ ਰੂਪੀ, ਪਾਪ ਪੁੰਨ ਰੂਪੀ ਪਨਿਹਾਰੀ = ਪਾਣੀ ਨੂੰ ਭਰਨ ਵਾਲੀ ਜਿੰਦ ਸੰਸਾਰ ਰੂਪੀ ਪੇਕੇ ਘਰ ਤੋਂ ਉਠਿ = ਉਠ ਕਰ ਕੇ ਪਰਲੋਕ ਰੂਪੀ ਸਹੁਰੇ ਘਰ ਵਿਚ ਚਲੀ = ਚੱਲ ਪਈ ਹੈ ॥੨॥

***ਪ੍ਰਸ਼ਨ :*** *ਹੇ ਭਗਤ ਜੀ ! ਫਿਰ ਚੰਗੀ ਕਿਵੇਂ ਹੋ ਸਕਦੀ ਹੈ ?*

***ਉੱਤਰ :***

## ਸਾਹਿਬੁ ਹੋਇ ਦਇਆਲੁ, ਕ੍ਰਿਪਾ ਕਰੇ; ਅਪੁਨਾ ਕਾਰਜੁ ਸਵਾਰੇ ॥

ਜੇਕਰ ਸਾਹਿਬੁ = ਮਾਲਕ ਪਰਮੇਸ਼ਰ ਦਇਆਲੁ = ਦਿਆਲੂ ਹੋਇ = ਹੋ ਜਾਵੇ ਤੇ ਸਤਿਗੁਰੂ ਸਾਹਿਬ ਜੀ ਭੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਨ ਤਾਂ ਜੀਵ ਅਪੁਨਾ = ਆਪਣਾ ਪਰਮਾਰਥ ਵਾਲਾ ਕਾਰਜੁ = ਕੰਮ ਸਵਾਰੇ = ਸਵਾਰ ਲੈਂਦਾ ਹੈ।

**[ਅੰਗ ੩੩੪]**

## ਤਾ ਸੋਹਾਗਣਿ ਜਾਣੀਐ; ਗੁਰ ਸਬਦੁ ਬੀਚਾਰੇ ॥੩॥

ਹੇ ਭਾਈ ! ਜੇਕਰ ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਹਿਰਦੇ ਵਿਚ ਬੀਚਾਰੇ = ਵਿਚਾਰਨਾ ਕਰੇ, ਧਾਰਨ ਕਰੇ ਤਾਂ ਹੀ ਜੀਵ ਰੂਪੀ ਇਸਤਰੀ ਸੁਹਾਗਣਿ = ਸੁਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਜਾਣੀਐ = ਜਾਣੀਦੀ ਹੈ ॥੩॥

## ਕਿਰਤ ਕੀ ਬਾਂਧੀ ਸਭ ਫਿਰੈ; ਦੇਖਹੁ ਬੀਚਾਰੀ ॥

ਕਿਰਤ = ਕਰਮਾਂ ਕੀ = ਦੀ ਬਾਂਧੀ = ਬੰਨ੍ਹੀ ਸਭ = ਸਾਰੀ ਸ੍ਰਿਸ਼ਟੀ ਚੰਗੇ ਮੰਦੇ ਕਰਮਾਂ ਦੀ ਕੈਦਣ ਕੀਤੀ ਹੋਈ ਫਿਰੈ = ਫਿਰਦੀ ਹੈ, ਇਸ ਗੱਲ ਨੂੰ ਤੁਸੀਂ ਵੇਦਾਂ ਸ਼ਾਸਤਰਾਂ ਦੁਆਰਾ ਬੀਚਾਰੀ = ਵਿਚਾਰ ਕੇ ਦੇਖਹੁ = ਵੇਖ ਲੈਣਾ ਕਰੋ।

## ਏਸ ਨੋ ਕਿਆ ਆਖੀਐ; ਕਿਆ ਕਰੇ ਵਿਚਾਰੀ ॥੪॥

ਫਿਰ ਏਸ = ਇਹ ਅਗਿਆਨੀ ਜੀਵਾਂ ਨੋ = ਨੂੰ ਕਿਆ = ਕੀ ਆਖੀਐ = ਕਥਨ ਕਰੀਏ, ਇਹ ਜੀਵ ਰੂਪੀ ਇਸਤਰੀ ਵਿਚਾਰੀ ਕਿਆ = ਕੀ ਕਰੇ = ਕਰ ਸਕਦੀ ਹੈ, ਕਿਉਂਕਿ ਅਲਪਗ ਪੁਣੇ ਕਰਕੇ ਕਰਮਾਂ ਵਿਚ ਬੰਨ੍ਹੀ ਹੋਈ ਹੈ ॥੪॥

## ਭਈ ਨਿਰਾਸੀ ਉਠਿ ਚਲੀ; ਚਿਤ ਬੰਧਿ ਨ ਧੀਰਾ ॥

ਇਸ ਪ੍ਰਕਾਰ ਸੰਸਾਰ ਵੱਲੋਂ ਨਿਰਾਸੀ = ਨਿਰਾਸ ਹੋ ਕੇ ਜਿੰਦ ਉਠਿ = ਉੱਠ ਕੇ ਚਲੀ = ਚੱਲ ਪੈਂਦੀ ਹੈ, ਕੂਚ ਕਰ ਜਾਂਦੀ ਹੈ ਤੇ ਕਿਸੇ ਪ੍ਰਕਾਰ ਭੀ ਇਸ ਦਾ ਚਿਤ = ਮਨ ਧੀਰਾ = ਧੀਰਜਤਾ ਵਿਚ ਨ = ਨਹੀਂ ਬੰਧਿ = ਬੱਝਦਾ।

## ਹਰਿ ਕੀ ਚਰਣੀ ਲਾਗਿ ਰਹੁ; ਭਜੁ ਸਰਣਿ ਕਬੀਰਾ ॥੫॥੬॥੫੦॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਜੇਕਰ ਮੁਕਤ ਹੋਣਾ ਹੈ ਤਾਂ ਸਦਾ ਹੀ ਹਰਿ = ਪਰਮੇਸ਼ਰ ਕੀ = ਦੀ ਚਰਣੀ = ਚਰਣਾਂ ਕਮਲਾਂ ਦੀ ਸਰਣਿ = ਓਟ ਵਿਚ ਲਾਗਿ = ਲੱਗ ਕਰ ਕੇ ਉਸ ਦਾ ਭਜੁ = ਭਜਨ ਕਰਦੇ ਰਹੁ = ਰਹੋ ॥੫॥੬॥੫੦॥

## ਗਉੜੀ ॥

**ਉਥਾਨਕਾ :** ਇਕ ਵਿਧਵਾ ਮਾਈ ਕੁੰਭ ਦੇ ਮੇਲੇ 'ਤੇ ਗਈ, ਉਥੇ ਉਸ ਦੀ ਨਿਉਂਦਾ ਕਰਨ ਵਾਸਤੇ ਰੁਚੀ ਹੋਈ ਕਿ ਮੈਂ ਸ੍ਰੇਸ਼ਟ ਸਾਧੂਆਂ ਨੂੰ ਭੋਜਨ ਛਕਾਵਾਂ, ਉਹ ਸਭ ਤੋਂ ਪਹਿਲਾਂ ਸੰਨਿਆਸੀਆਂ ਕੋਲ ਗਈ ਤੇ ਪੁੱਛਿਆ ਕਿ ਮਹਾਰਾਜ ਮੈਂ ਸਭ ਤੋਂ ਉੱਤਮ ਸਾਧੂਆਂ ਨੂੰ ਭੋਜਨ ਛਕਾਉਣਾ ਹੈ, ਤੁਸੀਂ ਦੱਸੋ ਕਿ ਸਭ ਤੋਂ ਸ੍ਰੇਸ਼ਟ ਮਹਾਤਮਾ ਜਨ ਕਿਹੜੇ ਹਨ, ਤਾਂ ਸੰਨਿਆਸੀ ਕਹਿਣ ਲੱਗੇ ਕਿ ਹੇ ਮਾਈ! ਸਾਥੋਂ ਬਗ਼ੈਰ ਹੋਰ ਸਭ ਪਖੰਡੀ ਹੀ ਹਨ, ਤੂੰ ਸਾਡਾ ਹੀ ਪੂਜਨ ਕਰ, ਇਹ ਸੁਣ ਕੇ ਉਹ ਆ ਗਈ ਤੇ ਫਿਰ ਜੋਗੀਆਂ ਕੋਲ ਗਈ। ਜੋਗੀ ਕਹਿੰਦੇ ਕਿ ਸਾਡਾ ਹੀ ਪੰਥ ਸਭ ਤੋਂ ਉੱਤਮ ਹੈ। ਇਸ ਤਰ੍ਹਾਂ ਉਸ ਮਾਈ ਨੇ ਵਿਚਾਰਿਆ ਕਿ ਇਹ ਤਾਂ ਆਪਣੇ ਹੀ ਮਤ ਨੂੰ ਵੱਡਾ ਮੰਨਦੇ ਹਨ, ਆਪਣੇ ਆਪ ਨੂੰ ਹੀ ਉੱਤਮ ਸਾਧੂ ਆਖਦੇ ਹਨ, ਫਿਰ ਮੈਂ ਵੀ ਆਪਣੇ ਵਿਧਵਾ ਮਾਈਆਂ ਦੇ ਭੇਖ ਨੂੰ ਹੀ ਭੋਜਨ ਛਕਾਉਂਦੀ ਹਾਂ, ਇਉਂ ਉਸ ਨੇ ਉਥੇ ਕੁੰਭ ਵਿਚ ਕੁਝ ਮਾਈਆਂ ਨੂੰ ਇਕੱਠੀਆਂ ਕਰਕੇ ਉਨ੍ਹਾਂ ਨੂੰ ਭੋਜਨ ਛਕਾ ਦਿੱਤਾ। ਫਿਰ ਜਦ ਉਹ ਭਗਤ ਕਬੀਰ ਜੀ ਦੇ ਪਾਸ ਆਈ ਤਾਂ ਕਿਹਾ ਕਿ ਮਹਾਰਾਜ ਸਾਰੇ ਆਪੋ-ਆਪਣੇ ਮਤ ਦੀ ਹੀ ਉਸਤਤੀ ਕਰਦੇ ਹਨ ਤੇ ਦੂਸਰੇ ਦੀ ਨਿੰਦਿਆ ਕਰਦੇ ਹਨ, ਕਿਰਪਾ ਕਰ ਕੇ ਤੁਸੀਂ ਦੱਸੋ ਕਿ ਸ੍ਰੇਸ਼ਟ ਕੌਣ ਹੈ? ਤਾਂ ਸੁਣ ਕੇ ਕਬੀਰ ਜੀ ਫ਼ੁਰਮਾਉਂਦੇ ਹਨ:

## ਜੋਗੀ ਕਹਹਿ ਜੋਗੁ ਭਲ ਮੀਠਾ; ਅਵਰੁ ਨ ਦੂਜਾ ਭਾਈ ॥

ਜੋਗੀ = ਗੋਰਖ ਨਾਥ ਦੇ ਮੱਤ ਵਾਲੇ ਕਹਹਿ = ਕਹਿੰਦੇ ਹਨ ਕਿ ਜੋਗੁ = ਜੋਗ ਮਤ (ਭੇਖ) ਹੀ ਸਾਰਿਆਂ ਭੇਖਾਂ ਨਾਲੋਂ ਭਲ = ਸ੍ਰੇਸ਼ਟ ਅਤੇ ਮੀਠਾ = ਪਿਆਰਾ ਹੈ, ਇਸ ਕਰਕੇ ਕਹਿੰਦੇ ਹਨ ਕਿ ਹੇ ਭਾਈ = ਭਰਾਵੋ! ਜੋਗ ਤੋਂ ਬਿਨਾਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਮੱਤ ਪਰਮਾਰਥ ਦੀ ਪ੍ਰਾਪਤੀ ਦਾ ਨਹੀਂ ਹੈ।

## ਰੁੰਡਿਤ ਮੁੰਡਿਤ ਏਕੈ ਸਬਦੀ; ਏਇ ਕਹਹਿ ਸਿਧਿ ਪਾਈ ॥੧॥

ਰੁੰਡਿਤ = ਸਰੇਵੜੇ **ਵਾ:** ਜਿਨ੍ਹਾਂ ਨੇ ਇੰਦ੍ਰੀ ਕੱਟ ਦਿੱਤੀ ਹੈ, ਮੁੰਡਿਤ = ਮੁੰਨਿਆ ਹੋਇਆ, ਕੈਂਚੀ ਜਾਂ ਉਸਤਰੇ ਨਾਲ ਕੇਸ ਕਟਵਾਉਣ ਵਾਲਾ, ਏਕੈ ਸਬਦੀ = ਇਕ ਵੇਰ 'ਅਲੱਖ' ਸ਼ਬਦ ਕਹਿ ਕੇ ਘਰਾਂ ਤੋਂ ਭਿਖਿਆ ਮੰਗਣ ਵਾਲੇ ਫ਼ਕੀਰ **ਵਾ:** ਵਿਆਕਰਣੀਏ, ਆਦਿ ਕਹਿੰਦੇ ਹਨ ਕਿ ਸ਼ਬਦ ਦੀ ਸ਼ੁੱਧੀ ਅਸ਼ੁੱਧੀ ਤੋਂ ਬਗ਼ੈਰ ਗਿਆਨ, ਬੋਧ ਨਹੀਂ ਹੁੰਦਾ ਆਦਿਕ ਏਇ = ਇਹ ਸਾਰੇ ਇਉਂ ਕਹਹਿ = ਕਹਿੰਦੇ ਹਨ ਕਿ ਅਸਾਂ ਨੇ ਹੀ ਸਿਧਿ = ਮੁਕਤੀ ਪਾਈ = ਪਾਉਣਾ ਕੀਤੀ ਹੈ ॥੧॥

## ਹਰਿ ਬਿਨੁ; ਭਰਮਿ ਭੁਲਾਨੇ ਅੰਧਾ ॥

ਹੇ ਭਾਈ! ਇਕ ਹਰਿ = ਹਰੀ ਦੇ ਭਜਨ ਤੋਂ ਬਿਨੁ = ਬਗ਼ੈਰ, ਇਹ ਅੰਧਾ = ਅਗਿਆਨੀ ਜੀਵ ਭਰਮਿ = ਭੁਲੇਖੇ ਵਿਚ ਹੀ ਭੁਲਾਨੇ = ਭੁੱਲੇ ਫਿਰਦੇ ਹਨ।

## ਜਾ ਪਹਿ ਜਾਉ, ਆਪੁ ਛੁਟਕਾਵਨਿ; ਤੇ ਬਾਧੇ ਬਹੁ ਫੰਧਾ ॥੧॥ਰਹਾਉ॥

ਜਾ = ਜਿਨ੍ਹਾਂ ਦੇ ਪਹਿ = ਪਾਸ ਆਪੁ = ਆਪਾ-ਭਾਵ ਹੰਕਾਰ **ਵਾ:** ਦੇਹ ਅਧਿਆਸ, ਜਮਾਂ ਦੇ ਬੰਧਨਾਂ ਤੋਂ ਛੁਟਕਾਵਨਿ = ਛੁਡਾਉਣ ਜਾਉ = ਜਾਈਏ ਤੇ = ਉਹ ਸਗੋਂ ਆਪ ਹੀ ਬਹੁ = ਬਹੁਤ ਸਾਰੇ ਕਾਮਾਦਿਕ ਵਿਕਾਰਾਂ ਦੇ ਫੰਧਾ = ਬੰਧਨਾਂ ਵਿਚ ਬਾਧੇ = ਬੱਧੇ ਹੋਏ ਹਨ ॥੧॥ਰਹਾਉ॥

## ਜਹ ਤੇ ਉਪਜੀ, ਤਹੀ ਸਮਾਨੀ; ਇਹ ਬਿਧਿ ਬਿਸਰੀ ਤਬ ਹੀ ॥
## ਪੰਡਿਤ ਗੁਣੀ ਸੂਰ ਹਮ ਦਾਤੇ; ਏਹਿ ਕਹਹਿ ਬਡ ਹਮ ਹੀ ॥੨॥

ਜਹ = ਜਿਥੇ ਤੇ = ਤੋਂ ਜੀਵ ਕਲਾ ਉਪਜੀ = ਪੈਦਾ ਹੋਈ ਸੀ ਤਹੀ = ਉਸੇ ਵਿਚ ਹੀ ਸਮਾਨੀ = ਸਮਾਉਣੀ ਹੈ, ਇਹ ਬਿਧਿ = ਵਿਧੀ ਤਬ = ਤਦੋਂ ਹੀ ਬਿਸਰੀ = ਭੁੱਲਦੀ ਹੈ।

ਜਦੋਂ ਏਹਿ = ਇਹ ਜੀਵ ਕਹਹਿ = ਕਹਿੰਦੇ ਹਨ ਕਿ ਹਮ = ਅਸੀਂ ਹੀ ਸਭ ਤੋਂ ਬਡ = ਵੱਡੇ ਹਾਂ ਅਤੇ ਹਮ = ਅਸੀਂ ਹੀ ਪੰਡਿਤ = ਵਿਦਵਾਨ, ਗੁਣੀ = ਗੁਣਵਾਨ ਸੂਰ = ਸੂਰਮੇ, ਦਾਤੇ = ਦਾਨੀ ਹਾਂ **ਅਥਵਾ** ਪੰਡਿਤਾਂ ਕੋਲ ਜਾਈਏ ਤਾਂ ਕਹਿੰਦੇ ਕਿ ਅਸੀਂ ਹੀ ਸਭ ਤੋਂ ਵੱਡੇ ਪੰਡਿਤ = ਵਿਦਵਾਨ ਹਾਂ, ਗਵੱਈਆਂ ਕੋਲ ਜਾਈਏ ਤਾਂ ਕਹਿੰਦੇ ਕਿ ਅਸੀਂ ਹੀ ਸ੍ਰੇਸ਼ਟ ਗੁਣੀ = ਗੁਣਵਾਨ ਹਾਂ, ਸਾਡੇ ਵਰਗਾ ਕੋਈ ਗਵੱਈਆ ਹੀ ਨਹੀਂ ਹੈ, ਜੇਕਰ ਕੋਈ ਚਾਰ ਕੁ ਸ਼ਸਤਰ ਚਲਾਉਣੇ ਸਿੱਖ ਲਵੇ ਤਾਂ ਕਹਿੰਦਾ ਕਿ ਮੈਂ ਹੀ ਸਭ ਤੋਂ ਵੱਡਾ ਸੂਰ = ਸੂਰਮਾ ਹਾਂ, ਜੇਕਰ ਕੋਈ ਪਾਣੀ ਦੀ ਚੁਲੀ ਪਿਆ ਦੇਵੇ ਤਾਂ ਕਹਿੰਦੇ ਹਨ ਕਿ ਹਮ = ਅਸੀਂ ਹੀ ਦਾਤੇ = ਦਾਨ ਦੇਣ ਵਾਲੇ ਹਾਂ, ਇਸ ਪ੍ਰਕਾਰ ਏਹਿ = ਇਹ ਸਾਰੇ ਹੰਕਾਰ ਦੇ ਮਾਰੇ ਹੋਏ ਕਹਹਿ = ਕਹਿੰਦੇ ਹਨ ਕਿ ਹਮ = ਅਸੀਂ ਹੀ = ਨਿਸਚੇ ਕਰ ਕੇ ਸਭ ਨਾਲੋਂ ਬਡ = ਵੱਡੇ ਹਾਂ।

"ਇਹ ਬਿਧਿ ਬਿਸਰੀ ਤਬਹੀ" = ਇਹ ਜੋ ਅੰਦਰ ਬਿਧਿ = ਵਿਧੀ ਹੈ ਕਿ ਮੈਂ ਵਿਦਵਾਨ ਹਾਂ, ਮੈਂ ਜੋਗੀ ਹਾਂ, ਮੈਂ ਸਰੇਵੜਾ ਹਾਂ, ਮੈਂ ਪਰਮਹੰਸ ਹਾਂ, ਮੈਂ ਸੂਰਮਾ ਹਾਂ ਆਦਿ ਹੰਗਤਾ ਜਦੋਂ ਬਿਸਰੀ = ਵਿਸਰ ਗਈ, ਤਬ ਹੀ = ਤਦੋਂ ਉਸ ਵੇਲੇ (ਜਹ ਤੇ ਉਪਜੀ) ਜਹ = ਜਿਸ ਵਾਹਿਗੁਰੂ ਦੇ ਸਰੂਪ ਤੇ = ਤੋਂ ਅਗਿਆਨ ਕਰਕੇ ਇਹ ਸੰਸਾਰਾਕਾਰ ਬਿਰਤੀ ਉਪਜੀ = ਪੈਦਾ ਹੋਈ ਸੀ, (ਤਹੀ ਸਮਾਨੀ) ਤਹੀ = ਉਸੇ ਜੋਤੀ ਸਰੂਪ ਪਰਮੇਸ਼ਰ ਵਿਚ ਸਮਾਨੀ = ਅਭੇਦ ਹੋ ਜਾਂਦੀ ਹੈ ॥੨॥

## ਜਿਸਹਿ ਬੁਝਾਏ ਸੋਈ ਬੂਝੈ; ਬਿਨੁ ਬੂਝੇ ਕਿਉ ਰਹੀਐ ॥

ਜਿਸਹਿ = ਜਿਸ ਤਾਈਂ ਪਰਮੇਸ਼ਰ ਗੁਰਾਂ ਦੁਆਰਾ ਤੱਤ ਪਦ ਦਾ ਲਖ ਅਰਥ ਬੁਝਾਏ = ਸਮਝਾ ਦਿੰਦਾ ਹੈ, ਸੋਈ = ਉਹੋ ਹੀ ਤ੍ਵੰ ਪਦ ਦੇ ਲਖ ਅਰਥ ਨੂੰ ਬੂਝੈ = ਸਮਝਦਾ ਹੈ **ਵਾ:** ਜਿਸਹਿ = ਜਿਸ ਨੂੰ ਗੁਰੂ ਸਾਹਿਬ ਜੀ ਉਪਦੇਸ਼ ਦੁਆਰਾ ਬੁਝਾਏ = ਸਮਝਾਉਂਦੇ ਹਨ, ਸੋਈ = ਉਹੀ ਸ੍ਰਵਣ ਕਰਕੇ ਫਿਰ ਮੰਨਣ ਕਰਦਾ ਹੈ ਤੇ ਫਿਰ ਨਿਧਿਆਸਣ ਕਰ ਕੇ ਤੱਤ ਤ੍ਵੰ ਦਾ ਸੰਸ਼ੋਧਨ ਕਰ ਕੇ ਸਾਖਿਆਤ ਨੂੰ ਬੂਝੈ = ਸਮਝਦਾ ਹੈ। ਗੁਰਾਂ ਤੋਂ ਬੂਝੈ = ਪੁੱਛੇ ਤੋਂ ਬਿਨੁ = ਬਗ਼ੈਰ ਆਤਮਾ ਅਨੰਦ ਵਿਚ ਕਿਉ = ਕਿਵੇਂ ਰਹੀਐ = ਰਹਿ ਸਕੀਦਾ ਹੈ **ਵਾ:** ਜੰਮਣ ਮਰਣ ਤੋਂ ਰਹਿਤ **ਵਾ:** ਹੰਕਾਰ ਆਦਿਕ ਵਿਸ਼ਿਆਂ ਤੋਂ ਰਹਿਤ ਕਿਉ = ਕਿਵੇਂ ਰਹੀਐ = ਰਹਿਣਾ ਹੋਵੇਗਾ, ਭਾਵ ਨਹੀਂ ਰਿਹਾ ਜਾਂਦਾ।

## ਸਤਿਗੁਰੁ ਮਿਲੈ ਅੰਧੇਰਾ ਚੂਕੈ; ਇਨ ਬਿਧਿ ਮਾਣਕੁ ਲਹੀਐ ॥੩॥

ਜੇਕਰ ਸਤਿਗੁਰੁ = ਗੁਰੂ ਸਾਹਿਬ ਜੀ ਦੇ ਨਾਲ ਇਹ ਜੀਵ ਮਿਲੈ = ਮਿਲ ਪਵੇ ਤਾਂ ਜਨਮਾਂ ਜਨਮਾਂਤਰਾਂ ਦਾ ਇਸ ਦਾ ਅਵਰਨ, ਅਗਿਆਨ ਦਾ ਅੰਧੇਰਾ = ਹਨੇਰਾ ਚੂਕੈ = ਚੁੱਕਿਆ ਜਾਂਦਾ ਹੈ, ਇਨ = ਇਸ ਬਿਧਿ = ਤਰੀਕੇ ਨਾਲ ਸ਼੍ਰਵਣ, ਮੰਨਣ, ਨਿਧਿਆਸਣ ਦੁਆਰਾ ਸਾਰਿਆਂ ਦਾ ਆਤਮਾ ਰੂਪ ਮਾਣਕੁ = ਰਤਨ ਰੂਪ ਪਰਮੇਸ਼ਰ ਲਹੀਐ = ਪ੍ਰਾਪਤ ਕਰੀਦਾ ਹੈ ॥੩॥

## ਤਜਿ ਬਾਵੇ ਦਾਹਨੇ ਬਿਕਾਰਾ; ਹਰਿ ਪਦੁ ਦ੍ਰਿੜੁ ਕਰਿ ਰਹੀਐ ॥

ਹੇ ਭਾਈ ! ਬਾਵੇ ਦਾਹਨੇ = ਖੱਬੇ ਸੱਜੇ ਬਿਕਾਰਾ = ਵਿਕਾਰਾਂ (ਕਾਮਾਦਿਕ) ਨੂੰ ਤਜਿ = ਛੱਡਣਾ ਕਰ **ਵਾ:** ਜੋ ਤੂੰ ਕਹਿੰਦਾ ਹੈਂ ਕਿ ਕਦੇ ਮੇਰੀ ਬਾਵੇ = ਖੱਬੀ ਅੱਖ ਫੜਕਦੀ ਕਦੇ ਦਾਹਨੇ = ਸੱਜਾ ਕੰਨ ਫੜਕਦਾ ਆਦਿਕ ਇਸ ਭਰਮ ਨੂੰ ਤਜਿ = ਛੱਡਣਾ ਕਰ **ਵਾ:** ਬਾਵੇ ਦੀ ਨਿਆਈਂ ਪਾਪ ਦਾਹਨੇ ਦੀ ਨਿਆਈਂ ਪੁੰਨ ਭਾਵ ਖੱਬੇ ਸੱਜੇ ਪਾਪ ਪੁੰਨਾਂ ਦੋਹਾਂ ਦਾ ਅਧਿਆਸ ਛੱਡਣਾ ਕਰ, ਕਿਉਂਕਿ ਜਿਹੜੇ ਪੁੰਨ ਹਨ, ਇਹ ਸੋਨੇ ਦੀ ਬੇੜੀ ਹਨ ਤੇ ਜੋ ਪਾਪ ਹਨ, ਇਹ ਲੋਹੇ ਦੀ ਬੇੜੀ ਹਨ, ਦੋਨਾਂ ਵਿਚ ਇਕ ਰੂਪ ਹੀ ਬੰਧਨ ਹਨ, ਇਸ ਕਰਕੇ ਇਨ੍ਹਾਂ ਨੂੰ ਛੱਡ ਕੇ ਹਰਿ = ਪਰਮੇਸ਼ਰ ਦੀ ਪਦੁ = ਪਦਵੀ ਜੋ ਆਤਮਾਨੰਦ ਦੀ ਪ੍ਰਾਪਤੀ ਹੈ **ਵਾ:** ਹਰਿ = ਪਰਮੇਸ਼ਰ ਦੇ ਪਦੁ = ਚਰਣ ਕਮਲਾਂ ਨੂੰ ਹਿਰਦੇ ਵਿਚ ਦ੍ਰਿੜੁ = ਇਸਥਿਤ ਕਰਿ = ਕਰ ਕੇ ਰਹੀਐ = ਰਹਿਣਾ ਕਰੀਏ, ਫਿਰ ਅਨੰਦ ਪ੍ਰਾਪਤ ਹੋਵੇਗਾ।

## ਕਹੁ ਕਬੀਰ, ਗੂੰਗੈ ਗੁੜੁ ਖਾਇਆ;
## ਪੂਛੇ ਤੇ ਕਿਆ ਕਹੀਐ ॥੪॥੭॥੫੧॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਇਕ ਗੂੰਗੈ = ਬੋਲਣ ਤੋਂ ਅਸਮਰਥ ਆਦਮੀ ਨੇ ਗੁੜ ਨੂੰ ਖਾਇਆ = ਖਾ ਲਿਆ ਹੋਵੇ ਤੇ ਫਿਰ ਉਸ ਨੂੰ ਗੁੜ ਦੀ ਮਿਠਾਸ ਬਾਰੇ ਪੂਛੇ = ਪੁੱਛੀਏ ਤਾਂ ਉਹ ਕਿਆ = ਕੀ ਕਹੀਐ = ਕਹੇਗਾ। ਏਸੇ ਪ੍ਰਕਾਰ ਜੋ ਪਰਮੇਸ਼ਰ ਦਾ ਅਨੰਦ ਹੈ, ਉਹ ਰਸਨਾ ਕਰਕੇ ਦੱਸਿਆ ਨਹੀਂ ਜਾ ਸਕਦਾ, ਜਿਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ, ਉਹ ਸ੍ਵੈ-ਅਨੁਭਵ ਕਰ ਕੇ ਜਾਣਦੇ ਹਨ ॥੪॥੭॥੫੧॥

## ਰਾਗੁ ਗਉੜੀ ਪੂਰਬੀ ਕਬੀਰ ਜੀ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਇਕ ਬਹੁਤ ਹੀ ਵਿਚਾਰਵਾਨ ਯੋਗੀ ਭਗਤ ਕਬੀਰ ਸਾਹਿਬ ਜੀ ਦਾ ਸਤਸੰਗੀ ਸੀ, ਭਗਤ ਜੀ ਨੇ ਵੀ ਉਸ ਜੋਗੀ ਕੋਲੋਂ ਜੋਗਾ ਅਭਿਆਸ ਸਿਖਿਆ ਸੀ, ਉਸ ਜੋਗੀ ਦੇ ਅੰਦਰ ਬੜੀ ਭਾਵਨਾ ਸੀ ਕਿ ਇਕ ਮਹਾਂਪੁਰਖ ਦਾ ਮਿਲਾਪ ਹੋਇਆ ਹੈ। ਜੋਗਾ ਅਭਿਆਸ ਤਾਂ ਭਾਵੇਂ ਜ਼ਰੂਰ ਮੈਥੋਂ ਸਿੱਖਦੇ ਹਨ ਪ੍ਰੰਤੂ ਕਰਣੀ ਕਮਾਈ ਕਰਕੇ ਮੁਕਤ ਹਨ, ਉੱਚੇ ਹਨ, ਇਸ ਪ੍ਰਕਾਰ ਉਹ ਜੋਗੀ ਭਗਤ ਜੀ ਦਾ ਬਹੁਤ ਮਿਲਾਪੀ ਸੀ, ਕੁਝ ਸਮਾਂ ਪਾ ਕੇ ਉਹ ਜੋਗੀ ਚੜ੍ਹਾਈ ਕਰ ਗਿਆ, ਜੋਗੀ ਦੇ ਚੇਲਿਆਂ ਨੇ ਆਣ ਕੇ ਭਗਤ ਕਬੀਰ ਸਾਹਿਬ ਜੀ ਨੂੰ ਉਸ ਦੇ ਮ੍ਰਿਤੂ ਬਾਰੇ ਦੱਸਿਆ, ਤਾਂ ਕਬੀਰ ਜੀ ਉਸ ਦੇ ਘਰ ਵਿਚ ਗਏ ਤੇ ਉਥੇ ਹੀ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ। ਏਸੇ ਪ੍ਰਥਾਏ ਦੂਜਾ ਸ਼ਬਦ ਆਸਾ ਰਾਗ ਵਿਚ "ਗਗਨ ਨਗਰ ਇਕ ਬੂੰਦ ਨ ਵਰਖੈ" ਵਾਲਾ ਸ਼ਬਦ ਉਚਾਰਨ ਕੀਤਾ ਹੈ।

ਰਾਗੁ ਗਉੜੀ ਦੀ ਪੂਰਬੀ ਦੀ ਪਹਿਲੀ ਜਾਤੀ ਵਿਚ ਭਗਤ ਕਬੀਰ ਸਾਹਿਬ ਜੀ ਪਾਵਨ ਸ਼ਬਦ ਉਚਾਰਦੇ ਹਨ, ੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਹ ਕਛੁ ਅਹਾ ਤਹਾ ਕਿਛੁ ਨਾਹੀ; ਪੰਚ ਤਤੁ ਤਹ ਨਾਹੀ ॥

ਜਹ = ਜਿਥੇ ਕਛੁ = ਕੁਝ, ਤਨਿਕ ਮਾਤ੍ਰ ਜੋਗੀ ਦਾ ਬੋਲਣਾ, ਵਿਵਹਾਰ ਆਦਿਕ ਹੋ ਰਿਹਾ ਅਹਾ = ਸੀ, ਤਹਾ = ਉਥੇ ਹੁਣ ਕਿਛੁ = ਕੁਝ ਭੀ ਨਹੀਂ ਦਿਸ ਰਿਹਾ, ਭਾਵ ਜੋਗੀ ਕਹਿੰਦਾ ਸੀ ਕਿ ਮੈਨੂੰ ਬ੍ਰਹਿਮੰਡ ਦੀਆਂ ਖ਼ਬਰਾਂ ਪ੍ਰਾਪਤ ਹੁੰਦੀਆਂ ਹਨ, ਦੂਰਦਰਸ਼ਨ ਹੁੰਦਾ ਹੈ ਆਦਿਕ ਹੁਣ ਕੁਝ ਭੀ ਨਹੀਂ ਹੈ, ਪਹਿਲਾਂ ਜੋਗੀ ਕਹਿੰਦਾ ਸੀ ਕਿ ਮੈਨੂੰ ਪੰਚ = ਪੰਜ ਤਤੁ = ਤੱਤਾਂ ਦਾ ਰੰਗ[੧] ਪ੍ਰਤੀਤ ਹੁੰਦਾ ਹੈ, ਹੁਣ ਤਹ = ਉਥੇ ਕੁਝ ਭੀ ਨਾਹੀ = ਨਹੀਂ ਹੁੰਦਾ।

## ਇੜਾ ਪਿੰਗੁਲਾ ਸੁਖਮਨ ਬੰਦੇ; ਏ ਅਵ ਗਨ ਕਤ ਜਾਹੀ ॥੧॥

ਪਹਿਲਾਂ ਕਹਿੰਦਾ ਸੀ ਇੜਾ = ਚੰਦ੍ਰਮਾ ਦੀ ਸੂਰ ਨਾਲ ਜਦੋਂ ਗਰਮਾਇਸ਼ ਵਧੀ ਹੋਵੇ ਉਦੋਂ ਪ੍ਰਾਣ ਚੜ੍ਹਾਉਣਾ ਹੈ। ਪਿੰਗੁਲਾ = ਸੂਰਜ ਦੀ ਸੂਰ ਦੁਆਰਾ ਜਦੋਂ ਠੰਢ ਵਧੀ ਹੋਵੇ, ਉਦੋਂ ਪ੍ਰਾਣ ਚੜ੍ਹਾਉਣੇ ਹਨ ਤੇ ਸੁਖਮਨ = ਸੁਖਮਨਾ ਨਾੜੀ ਵਿਚ ਪ੍ਰਾਣਾਂ ਨੂੰ ਠਹਿਰਾਉਣਾ ਹੈ, ਇਹ ਬੰਦੇ = ਬੰਧਾਨ ਭਾਵ ਮਰਿਆਦਾ ਸੀ ਤੇ ਫਿਰ ਕਹਿੰਦਾ ਕਿ ਮੇਰਾ ਓਅੰ ਸ਼ਬਦ ਉਚਾਰਦਿਆਂ ਹੋਇਆ ਬਾਰ੍ਹਾਂ (੧੨) ਵਾਰੀ ਸੁਆਸ ਉਪਰ ਨੂੰ ਜਾਂਦਾ ਹੈ ਤੇ ਓਅੰ ਹੀ ਉਚਾਰਦੇ ਹੋਏ ਬਾਰ੍ਹਾਂ ਵਾਰੀ ਸੁਆਸ ਹੇਠਾਂ ਨੂੰ ਆਉਂਦੇ ਹਨ, ਇਉਂ ਰੇਚਕ ਕੁੰਭਕ ਕਰਦਾ ਗਿਣਤੀ ਕਰਦਾ ਸੀ, ਏ = ਇਹ ਅਵ = ਅਬ ਭਾਵ ਹੁਣ ਨਿਸਚੇ ਕਰਕੇ ਗਨ = ਗਿਣਤੀ ਕਤ = ਕਿਥੇ ਜਾਹੀ = ਚਲੀ ਗਈ ਹੈ, ਭਾਵ ਕੁਝ ਭੀ ਨਹੀਂ ਰਿਹਾ॥੧॥

## ਤਾਗਾ ਤੂਟਾ ਗਗਨੁ ਬਿਨਸਿ ਗਇਆ; ਤੇਰਾ ਬੋਲਤੁ ਕਹਾ ਸਮਾਈ ॥

ਹੇ ਭਾਈ ! ਤੇਰਾ ਸੁਆਸਾਂ ਰੂਪੀ ਤਾਗਾ = ਧਾਗਾ ਤੂਟਾ = ਟੁੱਟ ਗਿਆ, ਗਗਨ = ਦਸਵਾਂ ਦੁਆਰ ਜਿਸ ਰਾਹੀਂ ਪ੍ਰਾਣ ਕੱਢੇ ਹਨ, ਉਹ ਵੀ ਬਿਨਸਿ = ਨਾਸ ਹੋ ਗਇਆ = ਗਿਆ ਹੈ ਤੇ ਪਹਿਲਾਂ ਜੋ ਤੇਰਾ ਬੋਲਤੁ = ਬੋਲ ਚਾਲ ਸੀ, ਭਾਵ ਕਹਿੰਦਾ ਸੀ ਕਿ ਆਉ ਸੰਤ ਜੀ, ਆਉ ਮਹਾਤਮਾ ਜੀ, ਆਉ ਪਰਮੇਸ਼ਰ ਜੀ, ਆਦਿ ਕਹਿੰਦਾ ਸੀ, ਉਹ ਹੁਣ ਕਹਾ = ਕਿਥੇ ਸਮਾਈ = ਸਮਾ ਗਿਆ ਹੈ, ਭਾਵ ਜੋਗੀ ਹੁਣ ਕੁਝ ਭੀ ਨਹੀਂ ਬੋਲ ਰਿਹਾ।

## ਏਹ ਸੰਸਾ ਮੋਕਉ ਅਨਦਿਨੁ ਬਿਆਪੈ;
## ਮੋਕਉ ਕੋ ਨ ਕਹੈ ਸਮਝਾਈ ॥੧॥ਰਹਾਉ॥

ਭਗਤ ਕਬੀਰ ਜੀ ਕਹਿੰਦੇ ਹਨ ਕਿ ਏਹ = ਇਹ ਸੰਸਾ = ਭਰਮ ਮੋਕਉ = ਮੈਨੂੰ ਅਨਦਿਨੁ = ਰਾਤ ਦਿਨ ਬਿਆਪੈ = ਵਿਆਪਦਾ ਹੈ ਕਿ ਪਹਿਲਾਂ ਤਾਂ ਜੋਗੀ ਮੈਨੂੰ ਹਠ ਯੋਗ ਦੀ ਪ੍ਰਕਿਰਿਆ ਦੱਸਦਾ ਸੀ ਤੇ ਹੁਣ ਮੋਕਉ = ਮੈਨੂੰ ਕੋ = ਕੋਈ ਭੀ ਸਮਝਾਈ = ਸਮਝਾ ਕੇ ਕਹੈ = ਦੱਸ ਨ = ਨਹੀਂ ਰਿਹਾ॥੧॥ਰਹਾਉ॥

## ਜਹ ਬਰਭੰਡੁ ਪਿੰਡੁ ਤਹ ਨਾਹੀ; ਰਚਨਹਾਰੁ ਤਹ ਨਾਹੀ ॥

ਹੇ ਜੋਗੀ ! ਅੱਗੇ ਤੂੰ ਜਹ = ਜਿਥੇ ਬਰਭੰਡੁ = ਬ੍ਰਹਿਮੰਡ ਦੀਆਂ ਖ਼ਬਰਾਂ ਦੱਸਦਾ ਹੁੰਦਾ ਸੀ ਤੇ ਤਹ = ਤਿਥੇ ਹੁਣ ਤੈਨੂੰ ਆਪਣੇ ਪਿੰਡੁ = ਸਰੀਰ ਦੀ ਵੀ ਖ਼ਬਰ ਨਹੀਂ **ਵਾ:** ਪਿੰਡੁ = ਨਗਰ ਦੀ ਵੀ ਖ਼ਬਰ ਨਹੀਂ, ਪਹਿਲਾਂ ਤੇਰਾ ਮਨ ਸੰਕਲਪ ਵਿਕਲਪ ਰਚਦਾ ਸੀ, ਪ੍ਰੰਤੂ ਤਹ = ਤਿਥੇ ਹੁਣ ਰਚਨਹਾਰੁ = ਰਚਣਾ ਬਨਾਉਣ ਵਾਲਾ ਤੇਰਾ ਮਨ ਭੀ ਨਾਹੀ = ਨਹੀਂ ਹੈ।

ਜੋਗੀ ਦੇ ਚੇਲੇ ਭਗਤ ਕਬੀਰ ਜੀ ਨੂੰ ਕਹਿਣ ਲੱਗੇ ਕਿ ਭਗਤ ਜੀ ਸਾਡਾ ਗੁਰੂ ਕਿਥੇ ਹੈ ਤਾਂ ਭਗਤ ਜੀ ਕਹਿੰਦੇ ਹਨ :

---

੧. ਅਕਾਸ਼ ਦਾ ਨੀਲਾ, ਹਵਾ ਦਾ ਹਰਾ, ਅੱਗ ਦਾ ਲਾਲ, ਪਾਣੀ ਦਾ ਚਿੱਟਾ, ਧਰਤੀ ਦਾ ਪੀਲਾ।

## ਜੋੜਣਹਾਰੋ ਸਦਾ ਅਤੀਤਾ; ਇਹ ਕਹੀਐ ਕਿਸੁ ਮਾਹੀ ॥੨॥

ਹੇ ਭਾਈ! ਜਿਹੜੀ ਬਿਰਤੀ ਨੂੰ ਜੋੜਣਹਾਰੋ = ਜੋੜਨਵਾਲਾ ਸੀ, ਉਹ ਤਾਂ ਸਦਾ = ਹਮੇਸ਼ਾ ਹੀ ਅਤੀਤਾ = ਅਸੰਗ ਹੈ, ਫਿਰ ਇਹ ਗੱਲ ਕਿਸ = ਕਿਸ ਦੇ ਮਾਹੀ = ਵਿਚ ਕਹੀਐ = ਦੱਸਣਾ ਕਰੀਏ ਕਿ ਜੋਗੀ ਕਿਧਰ ਨੂੰ ਚਲਾ ਗਿਆ ਹੈ ?॥੨॥

## ਜੋੜੀ ਜੁੜੈ ਨ ਤੋੜੀ ਤੂਟੈ; ਜਬ ਲਗੁ ਹੋਇ ਬਿਨਾਸੀ ॥

ਪਹਿਲਾਂ ਜੋਗੀ ਜਦੋਂ ਜੋਗਾ ਅਭਿਆਸ ਕਰਨਾ ਨਹੀਂ ਸਿਖਿਆ ਸੀ, ਉਦੋਂ ਇਸ ਦੀ ਬਿਰਤੀ ਜੋੜੀ = ਲਾਈ ਹੋਈ ਨ = ਨਹੀਂ ਜੁੜੈ = ਜੁੜਦੀ ਸੀ, ਜਦੋਂ ਜੋਗ ਕਲਾ ਸਿੱਖ ਲਈ ਤਾਂ ਫਿਰ ਤੋੜੀ = ਟੁੱਟੀ ਹੋਈ ਨਹੀਂ ਤੂਟੈ = ਟੁੱਟਦੀ ਸੀ ਅਤੇ ਜਬ = ਜਦ ਲਗੁ = ਤਕ ਬਿਨਾਸੀ = ਬਿਨਾਂ ਆਸਾਂ ਤੋਂ ਹੋਇ = ਹੋ ਰਿਹਾ ਸੀ, ਤਦ ਤੱਕ ਦਸਮ ਦੁਆਰ ਵਿਚ ਪ੍ਰਾਣ ਟਿਕੇ ਰਹੇ ਸਨ। ਹੇ ਭਾਈ ਜਦੋਂ ਹੁਣ ਬਿਨਾਸੀ = ਨਾਸ ਹੋ ਗਿਆ ਹੈ ਤਾਂ :

## ਕਾ ਕੋ ਠਾਕੁਰੁ, ਕਾ ਕੋ ਸੇਵਕੁ; ਕੋ ਕਾਹੂ ਕੈ ਜਾਸੀ ॥੩॥

ਕੋ = ਕੌਣ ਕਾ = ਕਿਸੇ ਦਾ ਠਾਕੁਰੁ = ਸੁਆਮੀ ਹੈ ਤੇ ਕੋ = ਕੌਣ ਕਾ = ਕਿਸੇ ਦਾ ਸੇਵਕੁ = ਦਾਸ ਹੈ ਅਤੇ ਕੋ = ਕੌਣ ਕਾਹੂ = ਕਿਸੇ ਕੈ = ਦੇ ਜਾਸੀ = ਜਾਵੇਗਾ, ਭਾਵ ਜਦੋਂ ਜੋਗੀ ਹੀ ਨਹੀਂ ਰਿਹਾ ਤਾਂ ਫਿਰ ਕੀ ਆਉਣ ਦੀ ਲੋੜ ਪਵੇਗੀ ॥੩॥

## ਕਹੁ ਕਬੀਰ ਲਿਵ ਲਾਗਿ ਰਹੀ ਹੈ; ਜਹਾ ਬਸੇ ਦਿਨ ਰਾਤੀ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੋਗੀ ਦੇ ਚੇਲਿਓ! ਆਓ ਮੈਂ ਤੁਹਾਨੂੰ ਦੱਸਦਾ ਹਾਂ ਕਿ ਜੋਗੀ ਕਿਥੇ ਗਿਆ ਹੈ, ਇਸ ਦੀ ਲਿਵ = ਬਿਰਤੀ ਲਾਗ = ਲੱਗ ਰਹੀ ਹੈ, ਜਹਾ = ਜਿਥੇ ਇਹ ਦਿਨ ਰਾਤੀ = ਰਾਤ ਨੂੰ ਬਸੇ = ਵਸਦਾ ਸੀ, ਭਾਵ ਜੋਗੀਆਂ ਨੂੰ ਬ੍ਰਹਮ ਲੋਕ ਦੀ ਇੱਛਾ ਹੁੰਦੀ ਹੈ, ਇਸ ਕਰਕੇ ਇਸ ਨੂੰ ਬ੍ਰਹਮ ਲੋਕ ਦੀ ਪ੍ਰਾਪਤੀ ਹੋ ਗਈ ਹੈ।

## ਉਆ ਕਾ ਮਰਮੁ ਓਹੀ ਪਰੁ ਜਾਨੈ; ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥

ਹੇ ਮਹਾਰਾਜ! ਉਆ = ਉਸ ਜੋਗੀ ਕਾ = ਦਾ ਮਰਮੁ = ਭੇਦ ਤਾਂ ਓਹੀ = ਉਹੋ ਹੀ ਪਰ = ਵਿਸ਼ੇਸ਼ ਕਰਕੇ ਜਾਨੈ = ਜਾਣਦਾ ਹੈ, ਪ੍ਰੰਤੂ ਤੁਸੀਂ ਓਹ = ਉਹ ਕਿਸ ਨੂੰ ਕਿਹਾ ਹੈ ? *ਉੱਤਰ :* ਓਹ = ਉਹ ਤਉ = ਤਾਂ ਅਸੀਂ ਪਰਮੇਸ਼ਰ ਨੂੰ ਕਹਿੰਦੇ ਹਾਂ, ਜਿਹੜਾ ਸਦਾ = ਹਮੇਸ਼ਾ ਹੀ ਅਬਿਨਾਸੀ = ਨਾਸ ਤੋਂ ਰਹਿਤ ਹੈ ॥੪॥੧॥੫੨॥

ਸੋ ਇਸ ਸ਼ਬਦ ਦੇ ਅੰਦਰ ਭਗਤ ਕਬੀਰ ਜੀ ਜੋਗੀ ਦੇ ਅੰਤ ਸਮੇਂ ਦੀ ਹਾਲਤ ਦਰਸਾ ਕੇ ਕਹਿੰਦੇ ਹਨ ਕਿ ਭਾਵੇਂ ਕੋਈ ਕਿੰਨਾ ਜੋਗ ਕਮਾ ਲਵੇ, ਪ੍ਰੰਤੂ ਅੰਤ ਨੂੰ ਉਸ ਨੂੰ ਕੋਈ ਸੋਝੀ ਨਹੀਂ ਰਹਿੰਦੀ, ਇਸ ਪ੍ਰਕਾਰ ਪਹਿਲਾਂ ਜੋਗਾ ਅਭਿਆਸ ਦੱਸ ਕਰ ਕੇ ਹੁਣ ਗਿਆਨ ਕਾਂਡ ਦੁਆਰਾ ਜੋ ਦਾਤ ਪ੍ਰਾਪਤ ਹੁੰਦੀ ਹੈ, ਉਹ ਕਥਨ ਕਰਦੇ ਹਨ।

### ਦੂਸਰਾ ਅਰਥ

### ਜਹ ਕਛੁ ਅਹਾ ਤਹਾ ਕਿਛੁ ਨਾਹੀ; ਪੰਚ ਤਤੁ ਤਹ ਨਾਹੀ ॥

ਹੇ ਭਾਈ! ਜਹ = ਜਿਸ ਅਗਿਆਨ ਕਾਲ ਵਿਚ ਇਹ ਸੰਸਾਰ ਕਛੁ = ਕੁਝ ਸੱਤ ਭਾਸਦਾ ਸੀ, ਪ੍ਰਤੀਤ ਹੁੰਦਾ ਸੀ, ਤਹਾ = ਉਥੇ ਹੁਣ ਗਿਆਨ ਕਾਲ ਵਿਚ ਕਿਛੁ = ਕੁਝ ਭੀ ਨਾਹੀ = ਨਹੀਂ ਪ੍ਰਤੀਤ ਹੋ ਰਿਹਾ, ਸਭ

ਮਿਥਿਆ ਪ੍ਰਤੀਤ ਹੋ ਰਿਹਾ ਹੈ, ਪਹਿਲਾਂ ਜੋ ਪੰਜਾਂ ਤੱਤਾਂ ਦੇ ਧਿਆਨ ਵਿਚ ਜੁੜੇ ਰਹਿੰਦੇ ਸੀ, ਤਹ = ਤਿੱਥੇ ਹੁਣ ਬ੍ਰਹਮ ਗਿਆਨ ਵਿਚ ਇਨ੍ਹਾਂ ਪੰਜਾਂ ਤੱਤਾਂ ਦੀ ਵੀ ਪ੍ਰਤੀਤੀ ਨਾਹੀ = ਨਹੀਂ ਹੁੰਦੀ।

**ਇੜਾ ਪਿੰਗੁਲਾ ਸੁਖਮਨ ਬੰਦੇ; ਏ ਅਵ ਗਨ ਕਤ ਜਾਹੀ ॥੧॥**

ਜਿਹੜਾ ਇੜਾ = ਖੱਬੀ ਸੂਰ ਦੁਆਰਾ ਪ੍ਰਾਣਾਂ ਨੂੰ ਚੜ੍ਹਾਉਣਾ ਸੀ ਤੇ ਪਿੰਗਲਾ = ਸੱਜੀ ਸੂਰ ਦੁਆਰਾ ਉਤਾਰਨਾ ਜਾਂ ਚੜ੍ਹਾਉਣਾ ਸੀ ਅਤੇ ਸੁਖਮਨ = ਸੁਖਮਨਾ ਵਿਚ ਪੌਣ ਨੂੰ ਅਡੀ ਆਦਿਕ ਬੰਦੇ = ਬੰਨ੍ਹ ਲਗਾ ਕੇ ਰੋਕ ਕੇ ਰੱਖਣਾ ਸੀ, ਏ = ਇਹ ਅਵ = ਅਬ ਭਾਵ ਹੁਣ ਵਿਸ਼ੇਸ਼ ਕਰ ਕੇ ਗਨ = ਗਿਣਤੀ ਕਿਥੇ ਚਲੀ ਗਈ **ਵਾ:** ਅਵਗਨ = ਅਉਗੁਣ ਆਦਿਕ ਕਿਥੇ ਚਲੇ ਗਏ, ਭਾਵ ਬ੍ਰਹਮ ਗਿਆਨੀ ਨੂੰ ਕਿਸੇ ਪ੍ਰਕਾਰ ਦੀ ਗਿਣਤੀ ਮਿਣਤੀ **ਵਾ:** ਯੋਗਾ ਅਭਿਆਸ ਦੀ ਲੋੜ ਨਹੀਂ ਰਹਿੰਦੀ ਅਤੇ ਉਥੇ ਕੋਈ ਔਗੁਣ ਭੀ ਨਹੀਂ ਰਹਿੰਦਾ, ਉਹ ਆਪਣੇ ਅਨੰਦ ਵਿਚ ਲੀਨ ਰਹਿੰਦੇ ਹਨ ॥੧॥

**ਤਾਗਾ ਤੂਟਾ ਗਗਨੁ ਬਿਨਸਿ ਗਇਆ; ਤੇਰਾ ਬੋਲਤੁ ਕਹਾ ਸਮਾਈ ॥**

ਬ੍ਰਹਮ ਗਿਆਨੀ ਦਾ ਮੋਹ ਰੂਪੀ ਤਾਗਾ = ਧਾਗਾ ਭੀ ਟੁੱਟ ਗਿਆ ਤੇ ਗਗਨੁ = ਅਕਾਸ਼ ਭਾਵ ਖ਼ਾਲੀ ਰਹਿਣਾ, ਜਿਸ ਪ੍ਰਕਾਰ ਲੋਭੀ ਦਾ ਹਿਰਦਾ ਕਿਸੇ ਪਦਾਰਥਾਂ ਨਾਲ ਭਰਦਾ ਨਹੀਂ, ਏਸੇ ਪ੍ਰਕਾਰ ਉਨ੍ਹਾਂ ਦਾ ਲੋਭ ਰੂਪੀ ਗਗਨੁ = ਅਕਾਸ਼ ਬਿਨਸਿ = ਵਿਸ਼ੇਸ਼ ਕਰਕੇ ਨਾਸ ਹੋ ਗਇਆ = ਗਿਆ ਹੈ ਅਤੇ ਪਹਿਲਾਂ ਜੋ ਤੇਰਾ = ਮੇਰ ਤੇਰ ਦੇ ਬੋਲਤੁ = ਬੋਲ-ਚਾਲ ਸੀ, ਉਹ ਹੁਣ ਕਹਾ = ਕਿਥੇ ਹਨ, ਤਾਂ ਕਹਿੰਦੇ ਕਿ ਉਹ ਆਤਮ ਦਰਸ਼ੀ ਦੇ ਵਿਚ ਸਮਾਈ = ਸਮਾ ਗਏ ਹਨ।

**ਏਹ ਸੰਸਾ ਮੋਕਉ ਅਨਦਿਨੁ ਬਿਆਪੈ; ਮੋਕਉ ਕੋ ਨ ਕਹੈ ਸਮਝਾਈ ॥੧॥ਰਹਾਉ॥**

ਅਗਿਆਨ ਕਾਲ ਵਿਚ ਮੋ ਕਉ = ਮੈਨੂੰ ਏਹ = ਇਹ ਸੰਸਾ = ਪ੍ਰਮਾਣਗਤ, ਪ੍ਰਮੇਯ ਗਤ, ਆਦਿਕ ਸੰਸੇ ਅਨਦਿਨੁ = ਰਾਤ ਦਿਨ ਬਿਆਪੈ = ਵਿਆਪਦੇ ਸਨ, ਹੁਣ ਕਹੈ = ਕਹਿੰਦੇ ਕਿ ਗੁਰੂ ਸਾਹਿਬ ਜੀ ਦੇ ਸਮਝਾਈ = ਸਮਝਾਉਣ ਕਰ ਕੇ ਮੋ ਕਉ = ਮੈਨੂੰ ਸਮਝ ਆ ਗਈ ਤੇ ਸਾਡਾ ਕੋ = ਕੋਈ ਭੀ ਸੰਸਾ ਨ = ਨਹੀਂ ਰਿਹਾ ॥੧॥ਰਹਾਉ॥

**ਜਹ ਬਰਭੰਡੁ ਪਿੰਡੁ ਤਹ ਨਾਹੀ; ਰਚਨਹਾਰੁ ਤਹ ਨਾਹੀ ॥**

ਪਹਿਲਾਂ ਜਹ = ਜਿਥੇ ਬਰਭੰਡੁ = ਬ੍ਰਹਿਮੰਡਾਂ ਦੀ ਕਲਪਨਾ ਕਰਦੇ ਸੀ, ਤਹ = ਉਥੇ ਹੁਣ ਪਿੰਡੁ = ਸਰੀਰ ਦਾ ਅਧਿਆਸ ਭੀ ਨਾਹੀ = ਨਹੀਂ ਰਿਹਾ, ਇਹ ਭੀ ਮਿਟ ਗਿਆ, ਤਹ = ਉਸ ਨੂੰ ਰਚਨਹਾਰ = ਰਚਣ ਵਾਲਾ ਅਗਿਆਨ ਸੀ, ਉਹ ਭੀ ਨਾਹੀ = ਨਾ ਰਿਹਾ।

**ਜੋੜਣਹਾਰੋ ਸਦਾ ਅਤੀਤਾ; ਇਹ ਕਹੀਐ ਕਿਸੁ ਮਾਹੀ ॥੨॥**

ਜਿਹੜੇ ਬ੍ਰਹਮਾਕਾਰ ਬਿਰਤੀ ਨੂੰ ਜੋੜਣਹਾਰੋ = ਜੋੜਨ ਵਾਲੇ ਹਨ, ਉਹ ਸਦਾ = ਹਮੇਸ਼ਾ ਅਤੀਤਾ = ਅਸੰਗ ਹਨ, ਫਿਰ ਇਹ ਜਗਤ ਕਿਸੁ = ਕਿਸ ਦੇ ਮਾਹੀ = ਵਿਚ ਕਹੀਐ = ਕਹਿਣਾ ਕਰੀਏ ? ***ਉੱਤਰ :*** ਜਿਨ੍ਹਾਂ ਨੇ ਅਗਿਆਨ ਦੇ ਵਿਚ ਸੁਰਤ ਨਹੀਂ ਜੋੜੀ ਉਨ੍ਹਾਂ ਦੇ ਵਿਚ ॥੨॥

**ਜੋੜੀ ਜੁੜੈ ਨ ਤੋੜੀ ਤੂਟੈ; ਜਬ ਲਗੁ ਹੋਇ ਬਿਨਾਸੀ ॥**

ਪਹਿਲਾਂ ਤਾਂ ਦੇਹ ਅਧਿਆਸ, ਹੰਗਤਾ ਹੋਣ ਕਰਕੇ, ਅਗਿਆਨ ਦੀ ਅੰਸ਼ ਰਹਿਣ ਕਰਕੇ ਬਿਰਤੀ ਜੋੜੀ ਹੋਈ ਭੀ ਜੁੜੈ = ਜੁੜਦੀ ਨ = ਨਹੀਂ ਸੀ ਤੇ ਜਦੋਂ ਸਤਿਗੁਰਾਂ ਦੀ ਕਿਰਪਾ ਹੋ ਜਾਂਦੀ ਤਾਂ ਫਿਰ ਤੋੜੀ ਹੋਈ ਭੀ ਤੂਟੈ = ਟੁੱਟਦੀ ਨਹੀਂ ਹੈ **ਵਾ:** ਜਿੰਨਾ ਚਿਰ ਚਿਤ ਦੀ ਬਿਰਤੀ ਮਾਇਆ ਦੇ ਮੋਹ ਵਿਚ ਲੱਗੀ ਹੈ, ਉਤਨਾ

ਚਿਰ ਜੋੜੀ ਹੋਈ ਜੁੜਦੀ ਨਹੀਂ ਤੇ ਜਦੋਂ ਮਹਾਰਾਜ ਕਿਰਪਾ ਦ੍ਰਿਸ਼ਟੀ ਕਰਕੇ ਮਾਇਆ ਦਾ ਮੋਹ ਤੋੜ ਦੇਣ, ਹੰਗਤਾ ਮਮਤਾ ਮੇਟ ਦੇਣ ਤਾਂ ਫਿਰ ਤੋੜੀ ਹੋਈ ਟੁੱਟਦੀ ਨਹੀਂ ਹੈ, ਜਬ = ਜਿੰਨਾ ਚਿਰ ਲਗੁ = ਤਕ ਪ੍ਰਾਲਬਧ ਹੈ ਤਾਂ ਸਰੀਰ ਕਰਕੇ ਖੜ੍ਹੇ ਰਹਿੰਦੇ ਹਨ, ਪ੍ਰੰਤੂ ਦੇਹ ਦੀ ਬਿਨਾਸੀ = ਆਸਾਂ ਤੋਂ ਬਿਨਾਂ ਹੁੰਦੇ ਹਨ, ਕਿਉਂਕਿ ਜਦੋਂ ਬ੍ਰਹਮ ਗਿਆਨ ਹੋ ਗਿਆ, ਉਸ ਦਿਨ ਤੋਂ ਉਨ੍ਹਾਂ ਨੇ ਦੇਹ ਨੂੰ ਨਾਸਵੰਤ ਜਾਣ ਲਿਆ ਹੈ।

**ਕਾ ਕੋ ਠਾਕੁਰੁ ਕਾ ਕੋ ਸੇਵਕੁ; ਕੋ ਕਾਹੂ ਕੈ ਜਾਸੀ ॥੩॥**

ਬ੍ਰਹਮ ਗਿਆਨ ਦੀ ਅਵਸਥਾ ਵਿਚ ਕੋ = ਕੌਣ ਕਿਸੇ ਕਾ = ਦਾ ਕੋਈ ਠਾਕੁਰੁ = ਮਾਲਕ ਹੈ ਜਿਸ ਦੀ ਉਪਾਸ਼ਨਾ ਕਰਨੀ ਹੈ ਤੇ ਕੋ = ਕੌਣ ਕਿਸੇ ਕਾ = ਦਾ ਸੇਵਕੁ = ਨੌਕਰ ਹੈ, ਜਿਸ ਨੇ ਉਪਾਸ਼ਨਾ ਕਰਨੀ ਹੈ ਤੇ ਕੋ = ਕੌਣ ਉਥੇ ਕੋਈ ਮੁਰਸ਼ਦ ਹੈ ਤੇ ਕਿਹੜਾ ਉਥੇ ਕਿਸੇ ਕੈ = ਦੇ ਕੋਲ ਚੇਲਾ ਬਣ ਕੇ ਜਾਸੀ = ਜਾਂਦਾ ਹੈ, ਭਾਵ ਉਥੇ ਇਹ ਕੁਝ ਭੀ ਨਹੀਂ ਰਹਿੰਦਾ॥੩॥

**ਕਹੁ ਕਬੀਰ ਲਿਵ ਲਾਗਿ ਰਹੀ ਹੈ; ਜਹਾ ਬਸੇ ਦਿਨ ਰਾਤੀ ॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਬ੍ਰਹਮ ਬੇਤਿਆਂ ਦੀ ਉਥੇ ਉਸ ਸਰੂਪ ਵਿਚ ਲਿਵ = ਬਿਰਤੀ ਲਾਗਿ = ਲੱਗ ਰਹੀ ਹੈ, ਜਹਾ = ਜਿਥੇ ਦਿਨ ਅਤੇ ਰਾਤ ਦੀ ਬਸੇ = ਬਸ ਹੈ **ਵਾ:** ਦਿਨ ਦੀ ਨਿਆਈਂ ਕਿ ਮੈਂ ਤੱਤ ਗਿਆਨੀ ਹਾਂ, ਮੈਨੂੰ ਚੌਥੀ ਭੂਮਿਕਾ ਦੀ ਪ੍ਰਾਪਤੀ ਹੈ ਤੇ ਅਵਿਦਿਆ ਰੂਪੀ ਰਾਤ ਦੋਵਾਂ ਦੀ ਬਸ ਹੋ ਜਾਂਦੀ ਹੈ **ਵਾ:** ਜਿਥੇ ਦਿਨ ਭਾਵ ਗਿਆਨ ਸਰੂਪ ਵਿਚ ਵਸੀਦਾ ਹੈ ਅਪ੍ਰੋਖ ਗਿਆਨ ਦੇ ਅਨੰਦ ਵਿਚ ਲੀਨ ਰਹੀਦਾ ਹੈ ਤੇ ਅਵਿਦਿਆ ਰੂਪੀ ਰਾਤ ਦੀ ਬਸ ਹੋ ਗਈ ਹੈ।

**ਉਆ ਕਾ ਮਰਮੁ ਓਹੀ ਪਰੁ ਜਾਨੈ; ਓਹੁ ਤਉ ਸਦਾ ਅਬਿਨਾਸੀ ॥੪॥੧॥੫੨॥**

ਉਆ = ਉਸ ਬ੍ਰਹਮ ਕਾ = ਦਾ ਮਰਮੁ = ਭੇਦ ਓਹੀ = ਉਹ ਆਪ ਹੀ ਪਰੁ = ਵਿਸ਼ੇਸ਼ ਕਰਕੇ ਜਾਨੈ = ਜਾਣਦਾ ਹੈ, ਓਹੁ = ਉਹ ਬ੍ਰਹਮ ਗਿਆਨੀ ਤਉ = ਤਾਂ ਸਦਾ = ਹਮੇਸ਼ਾਂ ਹੀ ਅਬਿਨਾਸੀ = ਨਾਸ ਤੋਂ ਰਹਿਤ ਸਰੂਪ ਵਿਚ ਇਸਥਿਤ ਹਨ॥੪॥੧॥੫੨॥

# ਗਉੜੀ ॥

**ਉਥਾਨਕਾ :** ਉਸ ਜੋਗੀ ਦੇ ਮਰਨ ਮਗਰੋਂ ਉਸ ਦੇ ਚੇਲਿਆਂ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਭਗਤ ਜੀ ਤੁਸੀਂ ਆਪਣੇ ਕੰਨਾਂ ਵਿਚ ਮੁੰਦਰਾਂ ਪਾ ਲਓ ਆਦਿਕ ਜੋਗ ਭੇਖ ਧਾਰਨ ਕਰ ਲਓ ਤੇ ਅਸੀਂ ਤੁਹਾਨੂੰ ਜੋਗੀ ਦੀ ਗੱਦੀ ਦੇ ਦਿੰਦੇ ਹਾਂ ਤੇ ਤੁਸੀਂ ਸਾਡੇ ਗੁਰੂ ਬਣ ਕੇ ਇਸ ਜੋਗੀ ਦੇ ਅਸਥਾਨ ਪਰ ਬੈਠ ਜਾਵੋ, ਅਸੀਂ ਤੁਹਾਡੀ ਪੂਜਾ ਕਰਿਆ ਕਰਾਂਗੇ। ਇਹ ਸੁਣ ਕੇ ਭਗਤ ਕਬੀਰ ਜੀ ਕਹਿੰਦੇ ਕਿ ਹੇ ਭਾਈ! ਅਸੀਂ ਤਾਂ ਪਹਿਲਾਂ ਹੀ ਯੋਗੀ ਹਾਂ, ਅੱਗੋਂ ਉਸ ਦੇ ਚੇਲੇ ਕਹਿੰਦੇ ਕਿ ਭਗਤ ਜੀ ਜੋਗੀ ਤਾਂ ਕੰਨਾਂ ਵਿਚ ਮੁੰਦਰਾਂ ਪਾਉਂਦੇ ਹਨ, ਤੁਹਾਡੀਆਂ ਮੁੰਦਰਾਂ ਕਿਹੜੀਆਂ ਹਨ, ਤਾਂ ਭਗਤ ਕਬੀਰ ਸਾਹਿਬ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ:

## ਸੁਰਤਿ ਸਿਮ੍ਰਿਤਿ ਦੁਇ, ਕੰਨੀ ਮੁੰਦਾ; ਪਰ ਮਿਤਿ ਬਾਹਰਿ ਖਿੰਥਾ ॥

ਹੇ ਭਾਈ! ਜੋ ਪਰਮੇਸ਼ਰ ਦੇ ਨਾਮ ਨੂੰ ਸੁਰਤਿ = ਸ਼੍ਰਵਣ ਕਰਨਾ ਹੈ ਤੇ ਸਿਮ੍ਰਿਤਿ = ਸਿਮਰਨ ਕਰਨਾ ਹੈ, ਇਹ ਅਸੀਂ ਆਪਣੇ ਮਨ ਬੁਧ ਰੂਪੀ ਜਾਂ ਮਨ ਦੇ ਸੰਕਲਪ ਵਿਕਲਪ ਰੂਪੀ ਦੁਇ = ਦੋਹਾਂ ਕੰਨੀ = ਕੰਨਾਂ ਨੂੰ ਚੀਰ ਕੇ ਦੋ ਮੁੰਦਾ = ਮੁੰਦਰਾਂ ਪਾਈਆਂ ਹੋਈਆਂ ਹਨ ਅਤੇ ਪਰ = ਪ੍ਰਕਿਰਤੀ ਦੀ ਮਿਤਿ = ਮਰਿਆਦਾ ਤੋਂ ਜੋ ਬਾਹਰ = ਪਰ੍ਹੇ ਹੋ ਜਾਣਾ ਹੈ, ਇਹ ਅਸੀਂ ਖਿੰਥਾ = ਗੋਦੜੀ ਪਾਈ ਹੋਈ ਹੈ।

## ਸੁੰਨ ਗੁਫਾ ਮਹਿ, ਆਸਣੁ ਬੈਸਣੁ; ਕਲਪ ਬਿਬਰਜਿਤ ਪੰਥਾ ॥੧॥

ਸੁੰਨ = ਅਫੁਰ, ਫੁਰਨਿਆਂ ਤੋਂ ਰਹਿਤ ਗੁਫ਼ਾ ਮਹਿ = ਵਿਚ ਬੈਸਣੁ = ਬੈਠਣ ਰੂਪ ਆਸਣ = ਇਸਥਿਤੀ, ਬੈਠਣ ਦਾ ਬਸਤਰ ਹੈ ਅਤੇ ਕਲਪ = ਕਲਪਨਾ ਤੋਂ ਬਿਬਰਜਿਤ = ਰਹਿਤ ਹੋਣ ਰੂਪ ਸਾਡਾ ਪੰਥਾ = ਪੰਥ ਹੈ ॥੧॥

## ਮੇਰੇ ਰਾਜਨ; ਮੈ ਬੈਰਾਗੀ ਜੋਗੀ ॥
## ਮਰਤ ਨ; ਸੋਗ ਬਿਓਗੀ ॥੧॥ਰਹਾਉ॥

ਹੇ ਮੇਰੇ = ਸਾਡੇ ਰਾਜਨ = ਪ੍ਰਕਾਸ਼ ਸਰੂਪ ਬ੍ਰਹਮ **ਵਾ:** ਸਮ ਬਿਰਤੀ ਕਰ ਕੇ ਕਹਿੰਦੇ ਹਨ ਕਿ ਹੇ ਮੇਰੇ ਰਾਜਨ! ਹੇ ਮੇਰੇ ਸੰਤ ਜਨੋਂ ਪਿਆਰ ਵਾਲਿਓ ਇਸ ਤਰ੍ਹਾਂ ਮੈਂ ਬੈਰਾਗੀ = ਵੈਰਾਗਵਾਨ **ਵਾ:** ਰਾਗ = ਮੋਹ ਦਾ ਬੈ = ਤਿਆਗ ਕਰ ਕੇ ਜੋਗੀ ਬਨਿਆ ਹਾਂ। ਹੁਣ ਨ = ਨਾ ਮੈਨੂੰ ਮਰਤ = ਮਰਨ ਦਾ ਸੋਗ = ਫ਼ਿਕਰ ਹੈ ਤੇ ਨਾ ਹੀ ਚੇਤਨ ਬ੍ਰਹਮ ਤੋਂ ਬਿਓਗੀ = ਵਿਛੋੜਾ ਹੈ **ਵਾ:** ਕਿਸੇ ਦੇ ਮਰਤ = ਮਰਨ ਤੋਂ ਮੈਨੂੰ ਨਾ ਕੋਈ ਸੋਗ = ਚਿੰਤਾ ਹੈ ਤੇ ਨਾ ਹੀ ਉਸ ਦਾ ਬਿਓਗੀ = ਵਿਛੋੜੇ ਦਾ ਦੁਖ ਹੈ ॥੧॥ਰਹਾਉ॥

## ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ; ਸਭੁ ਜਗੁ ਭਸਮਾਧਾਰੀ ॥

ਖੰਡ = ਨੌਂ ਖੰਡਾਂ ਬ੍ਰਹਿਮੰਡਾਂ ਮਹਿ = ਵਿਚ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤ ਮੇਰੀ ਸਿੰਙੀ = ਯੋਗੀਆਂ ਵਾਲੀ ਤੁਰੀ ਹੈ ਅਤੇ ਜੋ ਮਨ ਨੂੰ ਸਾਰੇ ਪਦਾਰਥਾਂ ਦੀ ਖਿੱਚ ਵੱਲੋਂ ਵੱਟਣਾ ਕੀਤਾ ਹੈ, ਰੋਕਿਆ ਹੈ, ਇਹੋ ਮੇਰਾ = ਸਾਡਾ ਬਟੂਆ = ਛੋਟਾ ਥੈਲਾ ਹੈ, ਸਭੁ = ਸਾਰੇ ਜਗੁ = ਸੰਸਾਰ ਨੂੰ ਜੋ ਭਸਮਾਧਾਰੀ = ਸੁਆਹ ਦੀ ਢੇਰੀ ਸਮਝਿਆ ਹੈ, ਇਹੋ ਅਸੀਂ ਹੱਥ ਵਿਚ ਅਧਾਰੀ = ਝੋਲੀ ਫੜੀ ਹੋਈ ਹੈ **ਵਾ:** ਸਾਰੇ ਜਗ ਨੂੰ ਜੋ ਭਸਮਾਧਾਰੀ = ਖਾਕ ਦੀ ਢੇਰੀ ਜਾਨਣਾ ਹੈ, ਇਹੋ ਮੇਰਾ ਬਟੂਆ = ਛੋਟਾ ਥੈਲਾ ਹੈ।

## ਤਾੜੀ ਲਾਗੀ ਤ੍ਰਿਪਲੁ ਪਲਟੀਐ; ਛੂਟੈ ਹੋਇ ਪਸਾਰੀ ॥੨॥

ਤ੍ਰਿਕੁਟੀਆਂ ਆਦਿ ਦੀ ਤ੍ਰਿਪਲੁ = ਅਭਿਲਾਖਾ, ਇੱਛਾ ਤੋਂ ਬਿਰਤੀ ਪਲਟੀਐ = ਉਲਟ ਕੇ ਤਾੜੀ = ਨਿਰ ਵਿਕਲਪ ਸਮਾਧੀ ਲਾਗੀ = ਲੱਗੀ ਰਹਿੰਦੀ ਹੈ, ਇਸ ਪ੍ਰਕਾਰ ਅਸੀਂ ਇਸ ਬਾਹਰਲੇ ਪਸਾਰੀ = ਪਸਾਰੇ ਵੱਲੋਂ ਛੂਟੈ = ਛੁੱਟੇ ਹੋਇ = ਹੋਏ ਹਾਂ ॥੨॥

## ਮਨੁ ਪਵਨੁ ਦੁਇ ਤੂੰਬਾ ਕਰੀ ਹੈ; ਜੁਗ ਜੁਗ ਸਾਰਦ ਸਾਜੀ ॥

ਮਨ = ਅੰਤਸ਼ਕਰਣ ਅਤੇ ਪਵਨੁ = ਸੁਆਸ ਦੁਇ = ਦੋਵੇਂ ਅਸੀਂ ਤੂੰਬਾ = ਵਾਜਾ ਕਰੀ = ਕੀਤਾ ਹੈ, ਬਣਾਇਆ ਹੈ ਤੇ ਜੁਗ ਜੁਗ = ਜੁਗਾਂ ਜੁਗਾਂ ਤਕ ਜੋ ਪਰਮੇਸ਼ਰ ਦੀ ਜੋਤ ਜਾਣੀ ਹੈ, ਇਹ ਤੂੰਬਿਆਂ ਵਿਚ ਦੇਣ ਵਾਲੀ ਸਾਰਦ = ਡੰਡੀ ਸਾਜੀ = ਸਾਜਣਾ ਕੀਤੀ ਹੈ।

**[ਅੰਗ ੩੩੫]**

## ਥਿਰੁ ਭਈ ਤੰਤੀ ਤੂਟਸਿ ਨਾਹੀ; ਅਨਹਦ ਕਿੰਗੁਰੀ ਬਾਜੀ ॥੩॥

ਜਿਹੜੀ ਬ੍ਰਹਮਾਕਾਰ ਬਿਰਤੀ ਥਿਰੁ = ਇਸਥਿਤ ਭਈ = ਹੋ ਗਈ ਹੈ, ਇਹੀ ਸਾਡੀ ਤੰਤੀ = ਤਾਰ ਹੈ ਜੋ ਕਦਾਚਿਤ ਭੀ ਤੂਟਸਿ = ਟੁੱਟਦੀ ਨਾਹੀ = ਨਹੀਂ ਹੈ ਅਤੇ ਜੋ ਅਨਹਦ = ਹੱਦ ਤੋਂ ਰਹਿਤ ਬ੍ਰਹਮ ਨੂੰ ਚਿੰਤਨ ਕਰਨਾ ਹੈ, ਇਹ ਸਾਡੀ ਕਿੰਗੁਰੀ = ਵੀਣਾ, ਦੋ ਤੂੰਬਿਆਂ ਵਾਲੀ ਤੰਤ੍ਰੀ ਬਾਜੀ = ਵੱਜ ਰਹੀ ਹੈ ॥੩॥

# ਸੁਨਿ ਮਨ, ਮਗਨ ਭਏ ਹੈ ਪੂਰੇ; ਮਾਇਆ ਡੋਲ ਨ ਲਾਗੀ ॥

(ਦੂਸਰਾ ਪਾਠ **ਡੋਲਨ** ਹੈ)

ਅਜਿਹੀ ਧੁਨੀ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਿ = ਸੁਣਿ ਕੇ ਮਨ = ਹਿਰਦੇ ਵਿਚ ਪੂਰੇ = ਪੂਰਨ ਮਗਨ = ਮਸਤ ਭਏ = ਹੋ ਗਏ ਹਾਂ ਤੇ ਮਾਇਆ ਦੀ ਡੋਲ = ਡੋਲਣੀ ਨ = ਨਹੀਂ ਲਾਗੀ = ਲੱਗਦੀ, ਭਾਵ ਸਾਡੇ ਚਿਤ ਦੀ ਬਿਰਤੀ ਨੂੰ ਹੁਣ ਮਾਇਆ ਡੁਲਾਉਂਦੀ ਨਹੀਂ ਹੈ **ਵਾ:** ਮਾਇਆ ਗਿਆਨਵਾਨ ਨੂੰ ਛੱਡ ਗਈ ਹੈ ਤੇ ਅਗਿਆਨੀਆਂ ਦੇ ਦੁਆਲੇ ਡੋਲਨ = ਭਟਕਣ ਲੱਗ ਪਈ ਹੈ। ***ਨੋਟ :*** ਸੰਪ੍ਰਦਾਈ ਪਾਠ "ਮਾਇਆ ਡੋਲ ਨ ਲਾਗੀ" ਵੱਖਰਾ ਵੱਖਰਾ ਸ਼ੁੱਧ ਹੈ।

# ਕਹੁ ਕਬੀਰ ਤਾ ਕਉ ਪੁਨਰਪਿ ਜਨਮੁ ਨਹੀ;
# ਖੇਲਿ ਗਇਓ ਬੈਰਾਗੀ ॥੪॥੨॥੫੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ ਕਉ = ਉਨ੍ਹਾਂ ਨੂੰ ਪੁਨਰਪਿ = ਫਿਰ ਕਦੀ **ਵਾ:** (ਪੁਨਰ+ਅਪ) ਪੁਨਰ = ਪੁਨਾ, ਫਿਰ ਅਪ = ਨਿਸਚੇ ਕਰਕੇ ਜਨਮ ਨਹੀਂ ਲੈਣਾ ਪੈਂਦਾ, ਜਿਹੜਾ ਪੁਰਸ਼ ਬੈਰਾਗੀ = ਵੈਰਾਗਵਾਨ ਹੋ ਕੇ ਅਗਿਆਨ ਦੇ ਖੇਲਿ = ਖੇਡ ਸੰਸਾਰ ਵਿੱਚੋਂ ਗਇਓ = ਚਲਾ ਗਿਆ **ਵਾ:** ਜਿਹੜਾ ਇਸ ਸੰਸਾਰ ਰੂਪੀ ਖੇਲ ਵਿੱਚੋਂ ਗਿਆਨਵਾਨ ਹੋ ਕੇ ਆਤਮਾ ਸਰੂਪ ਵਿਚ ਗਇਓ = ਚਲਿਆ ਗਿਆ ਹੈ, ਉਹ ਫੇਰ ਜਨਮਾਂ ਵਿਚ ਨਹੀਂ ਆਵੇਗਾ ॥੪॥੨॥੫੩॥

# ਗਉੜੀ ॥

**ਉਥਾਨਕਾ :** ਇਸ ਸ਼ਬਦ ਦੀ ਬਾਕੀ ਸਾਰੀ ਉਥਾਨਕਾ ਪਿੱਛੇ (੩੨੪ ਅੰਗ ਉੱਪਰ) "ਗਉੜੀ ਕਬੀਰ ਜੀ, ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ" ਆ ਚੁੱਕੀ ਹੈ, ਭਗਤ ਜੀ ਦੁਆਰਾ ਉਹ ਸ਼ਬਦ ਉਚਾਰਨ ਤੋਂ ਬਾਅਦ ਪੰਡਿਤ ਨੇ ਸਵਾਲ ਕੀਤਾ ਕਿ ਕਬੀਰ ਜੀ, ਤੁਸੀਂ ਤਾਂ ਜੁਲਾਹੇ ਹੋ, ਜੋ ਇਕ ਨੀਵੀਂ ਜਾਤੀ ਹੈ ਤਾਂ ਭਗਤ ਕਬੀਰ ਜੀ ਕਹਿਣ ਲੱਗੇ ਕਿ ਹੇ ਪੰਡਿਤ ਜੀ! ਤੁਸੀਂ ਭੀ ਜੁਲਾਹੇ ਹੋ, ਤੁਹਾਡਾ ਪਿਤਾ ਭੀ ਜੁਲਾਹਾ ਹੈ, ਤੁਹਾਡਾ ਦਾਦਾ ਪੜਦਾਦਾ ਆਦਿਕ ਈਸ਼ਵਰ ਵੀ ਜੁਲਾਹਾ ਹੈ, ਖ਼ੁਦ ਬ੍ਰਹਮਾ ਭੀ ਜੁਲਾਹਾ ਹੈ, ਕਿਉਂਕਿ ਉਹ ਹਰ ਵੇਲੇ ਸੰਸਾਰ ਦੀ ਤਾਣੀ ਨੂੰ ਤਣਦਾ ਰਹਿੰਦਾ ਹੈ, ਪਹਿਲਾਂ ਇਹ ਬਾਹਜ ਅਰਥ ਕਰ ਕੇ ਫਿਰ ਅੰਤ੍ਰੀਵ ਕਰਨਗੇ। ਸੋ ਇਕ ਜੁਲਾਹਾ ਸੀ, ਜਿਸ ਨੂੰ ਜੂਆ ਖੇਡਣ ਦੀ ਬੜੀ ਭੈੜੀ ਆਦਤ ਪਈ ਸੀ, ਕਿਸੇ ਸ਼ਾਹੂਕਾਰ ਦੇ ਘਰੋਂ ਤਾਣੀ ਬੁਣਨ ਵਾਸਤੇ ਆਈ ਹੋਈ ਸੀ, ਇਸ ਜੁਲਾਹੇ ਨੇ ਉਹ ਤਾਣੀ ਨਾ ਬੁਣੀ ਤਾਂ ਇਸ ਦੀ ਘਰਵਾਲੀ ਜੁਲਾਹੀ, ਜਿਥੇ ਇਹ ਜੂਆ ਖੇਡ ਰਿਹਾ ਸੀ, ਉਥੇ ਗਈ। (ਰਹਾਉ ਵਾਲੀਆਂ ਪੰਗਤੀਆਂ ਦੇ ਅਰਥ ਪਹਿਲਾਂ ਕਰਨੇ ਹਨ)।

### ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥

ਮਾਹੋ ਨਾਮ ਦੀ ਜੁਲਾਹੀ ਤਾਣੀ ਬੁਨਾਵਨ = ਬੁਨਾਉਣ, ਤਨਾਉਣ ਵਾਸਤੇ ਜੁਲਾਹੇ ਕੋਲ ਗਈ। ਤਾਂ ਕਹਿਣ ਲੱਗੀ! ਹੇ ਜੁਲਾਹੋ = ਜੁਲਾਹੇ ਤੂੰ ਆਪਣਾ ਘਰ ਛੋਡਿਐ = ਛੱਡ ਕਰ ਕੇ ਬਾਹਰ ਜਾਇ = ਜਾ ਕੇ ਬੈਠਾ ਹੈਂ ॥੧॥ਰਹਾਉ॥ ਘਰ ਵਿਚ ਤਾਣੀ ਕੌਣ ਤਣੂੰਗਾ ? ਅੱਗੋਂ ਜੁਲਾਹਾ ਕਹਿੰਦਾ ਕਿ ਮੈਂ ਅਜੇ ਤਾਣੀ ਮਿਣੀ ਨਹੀਂ ਹੈ ਤੇ ਫਿਰ ਬੁਣਾਂ ਕੀ ? ਤਾਂ ਅੱਗੋਂ ਜੁਲਾਹੀ ਉਸ ਨੂੰ ਕਹਿੰਦੀ ਹੈ :

# ਗਜ ਨਵ, ਗਜ ਦਸ, ਗਜ ਇਕੀਸ; ਪੁਰੀਆ ਏਕ ਤਨਾਈ ॥

ਹੇ ਜੁਲਾਹੇ! ਨਵ = ਨੌਂ ਗਜ਼ ਇਕ ਹੈ, ਦਸ ਗਜ਼ ਇਕ ਹੈ, ਇਕੀਸ = ਇੱਕੀ ਗਜ਼ ਇਕ ਤਾਣੀ ਹੈ, ਇਉਂ ਚਾਲੀ ਗਜ਼ ਦੀ ਪੁਰੀਆ = ਪੂਰੀ ਏਕ = ਇਕ ਤਨਾਈ = ਤਾਣੀ ਹੈ।

## ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥

(**ਬਹੱਤਰਿ** ਦਾ ਉਚਾਰਣ ਅੱਧਕ ਸਹਿਤ ਹੈ)

ਸਾਠ = ਸੱਠ ਪਾਜੇ ਸੂਤ = ਧਾਗੇ ਹਨ, ਇਸ ਦੇ ਨਾਲ ਨਵ ਖੰਡ = ਨੌਂ ਤਾਨਿਆਂ ਵਿਚ ਤਨਿਆ ਹੋਇਆ ਹੈ, ਬਹਤਰਿ = ਬਹੱਤਰ ਤਰ੍ਹਾਂ ਦਾ ਨਾਲ ਅਧਿਕਾਈ = ਅੱਧਕ ਤੋਂ ਅੱਧਕ ਪਾਟੁ = ਪੇਟਾ ਲਾਗੋ = ਲੱਗਿਆ ਹੋਇਆ ਹੈ ॥੧॥

## ਗਈ ਬੁਨਾਵਨ; ਮਾਹੋ ॥ ਘਰ ਛੋਡਿਐ; ਜਾਇ ਜੁਲਾਹੋ ॥੧॥ਰਹਾਉ॥

(ਇਨ੍ਹਾਂ ਪੰਗਤੀਆਂ ਦੇ ਉੱਪਰ ਅਰਥ ਹੋ ਚੁੱਕੇ ਹਨ।)

## ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥

ਜੇ ਤੂੰ ਕਹੇ ਕਿ ਗਜ਼ਾਂ ਨਾਲ ਨ = ਨਹੀਂ ਮਿਨੀਐ = ਮਿਣੀ ਹੈ, ਤਾਂ ਚਾਲ਼ੀ ਗਜ਼ ਪੂਰੀ ਹੈ, ਜੇ ਕਹੇਂ ਕਿ ਤੋਲਿ = ਤੋਲ ਵਿਚ ਪੂਰੀ ਨਹੀਂ ਤੋਲੀ ਹੋਈ ਤਾਂ ਤੋਲਣ ਵਿਚ ਵੀ ਸੂਤ ਉਤਨਾ ਪੂਰਾ ਹੀ ਹੈ, ਫਿਰ ਕਹਿੰਦਾ ਕਿ ਪਾਣ ਪੂਰੀ ਨਹੀਂ ਮਿਣੀ ਤਾਂ ਕਹਿੰਦੀ ਅਢਾਈ = ਢਾਈ ਸੇਰ ਪਾਚਨੁ = ਪਾਣ ਭੀ ਆ ਗਈ ਹੈ।

## ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥

(**ਪਾਂਚਨ** ਨਹੀਂ ਕਰਨਾ)

ਜੌ = ਜੇ ਕਰਿ = ਕਰਕੇ ਪਾਚਨੁ = ਪਾਨ ਨੂੰ ਬੇਗਿ = ਕਾਹਲੀ ਨਾਲ ਨ = ਨਹੀਂ ਪਾਵੈ = ਪਾਵੇਂਗਾ ਤਾਂ ਫਿਰ ਉਹ ਸ਼ਾਹੂਕਾਰ ਜਿਸ ਦੀ ਇਹ ਤਾਣੀ ਹਾਈ = ਹੈ ਉਹ ਘਰ ਵਿਚ ਆ ਕੇ ਝਗਰੁ = ਝਗੜਾ ਕਰੈ = ਕਰੇਗਾ ॥੨॥

## ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥

ਉਸ ਨਾਲ ਇਕਰਾਰ ਸੀ ਕਿ ਤਾਣੀ ਛੇਤੀ ਬਨਾਉਣੀ ਹੈ, ਹੁਣ ਇਕਰਾਰ ਵਿਚ ਦਿਨ ਕੀ ਰਹਿ ਗਏ ਹਨ ਤੇ ਤੂੰ ਇਥੇ ਬਰਕਸ = ਉਲਟਾ ਖਸਮ = ਮਾਲਕ ਕੀ ਬਣ ਬੈਠ = ਬੈਠਾ ਹੈਂ, ਚਲੋ ਘਰ ਜਾ ਕੇ ਤਾਣੀ ਬੁਣ ਫਿਰ ਇਹ ਬੇਲਾ = ਸਮਾਂ ਕਤ = ਕਦੋਂ ਆਈ = ਆਵੇਗਾ।

## ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥

ਛੂਟੇ = ਛੋਟੇ ਕੂੰਡੇ ਵਿਚ ਪੁਰੀਆ = ਨਲੀਆਂ ਭੀ ਭੀਗੈ = ਭਿਉਂਤੀਆਂ ਹੋਈਆਂ ਹਨ, ਇਹ ਗੱਲ ਸੁਣ ਕੇ ਜੁਲਾਹੋ = ਜੁਲਾਹਾ ਰੀਸਾਈ = ਤੇਜ਼ੀ ਨਾਲ ਚਲਿਓ = ਚੱਲ ਪਿਆ ॥੩॥

## ਛੋਛੀ ਨਲੀ, ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥

(ਦੂਸਰਾ ਪਾਠ **ਨਤਰ**)

ਛੇਤੀ ਛੇਤੀ ਸਾਰੀਆਂ ਨਲੀਆਂ ਵਾਹ ਕੇ ਜੁਲਾਹੀ ਨੂੰ ਕਹਿੰਦਾ ਆਹ ਲੈ ਇਹ ਨਲੀ = ਨਲੀਆਂ ਤਾਂ ਛੋਛੀ = ਖ਼ਾਲੀ ਪਈਆਂ ਹਨ, ਹੁਣ ਮੈਥੋਂ ਤੰਤੁ = ਤਾਣੇ ਦਾ ਤੰਦ ਨਹੀਂ ਨਿਕਸੈ = ਨਿਕਲੇਗਾ ਜਾਂ ਤਾਂ ਆ ਕੇ ਨਲੀਆਂ ਵੱਟ ਨ ਤਰ = ਨਹੀਂ ਤਾਂ ਇਹ ਇਵੇਂ ਹੀ ਉਰਝਾਈ ਉਲਝੀਆਂ ਰਹਿਣਗੀਆਂ।

## ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥

ਹੋਰ ਸਾਰੇ ਪਸਾਰੁ = ਪਸਾਰੇ ਨੂੰ ਛੋਡਿ = ਛੱਡ ਕੇ ਹੇ ਬਪੁਰੀ = ਝੱਲੀਏ ਜੁਲਾਹੀਏ ! ਈਹਾ = ਇਥੇ ਨਲੀਆਂ

ਵੱਟਣ ਵਾਸਤੇ ਰਹੁ = ਰਹਿਣਾ ਕਰ, ਇਸ ਤਰੀਕੇ ਨਾਲ ਭਗਤ ਕਬੀਰ ਜੀ ਨੇ ਉਸ ਪੰਡਿਤ ਨੂੰ ਕਿਹਾ ਕਿ ਹੇ ਪੰਡਿਤ ਜੀ ਸਮਝਾਈ = ਸਮਝ ਆ ਗਈ ॥੪॥੩॥੫੪॥ ਤਾਂ ਕਹਿੰਦਾ ਕਿ ਇਹ ਤਾਂ ਤੁਸੀਂ ਜੁਲਾਹੀ, ਜੁਲਾਹੇ ਦੀਆਂ ਹੀ ਗੱਲਾਂ ਕਰੀ ਗਏ ਹੋ ਕੋਈ ਸਿਧਾਂਤ ਨਹੀਂ ਨਿਕਲਿਆ ਤਾਂ ਭਗਤ ਜੀ ਕਹਿੰਦੇ ਹਨ ਕਿ ਇਹ ਤਾਂ ਤੈਨੂੰ ਸਮਝਾਉਣ ਲਈ ਬਾਹਜ਼ ਦ੍ਰਿਸ਼ਟਾਂਤ ਦਿੱਤਾ ਹੈ, ਹੁਣ ਇਸਦਾ ਅੰਤ੍ਰੀਵ ਭਾਵ ਸਮਝ ਕਿ ਕਿਸ ਪ੍ਰਕਾਰ ਸਾਰੇ ਜੀਵ ਜੁਲਾਹੇ ਹਨ।

## ਦੂਸਰਾ ਅਰਥ

**ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥**

ਮਾਹੋ = ਚੰਦ੍ਰਮਾ, ਚੰਦ੍ਰਮਾ ਤੋਂ ਭਾਵ ਸੀਤਲਤਾ ਦਾ, ਸੀਤਲਤਾ ਤੋਂ ਭਾਵ ਲੈਣਾ ਸੀਤਲ ਸੁਭਾਅ ਕਰਨ ਵਾਲੀ ਨਿਰਮਲ ਬੁੱਧੀ, ਜਦੋਂ ਇਹ ਸਰੀਰ ਰੂਪ ਤਾਣੇ ਨੂੰ ਬੁਨਾਵਨ = ਬਨਾਉਣ ਲਈ, ਸਫਲਾ ਕਰਨ ਲਈ ਜੀਵਾਤਮਾ ਦੇ ਪਾਸ ਗਈ। ਤਾਂ ਅੱਗੋਂ ਜੀਵਆਤਮਾ ਰੂਪੀ ਜੁਲਾਹੋ = ਜੁਲਾਹਾ ਸਰੂਪ ਰੂਪੀ ਘਰ ਦੀ ਜਾਇ = ਜਗ੍ਹਾ ਨੂੰ ਛੋਡਿਐ = ਛੱਡ ਕਰ ਕੇ ਅਲਪਗਪੁਣੇ ਵਿਚ ਆਪਣੇ ਆਪ ਨੂੰ ਜੀਵ ਕਹਾਉਣ ਲੱਗ ਪਿਆ **ਵਾ:** ਸੰਸਾਰਾਕਾਰ ਬਿਰਤੀ ਵਿਚ ਗਿਆ ਹੋਇਆ ਸੀ ॥੧॥ਰਹਾਉ॥ ਪ੍ਰੰਤੂ ਫਿਰ ਭੀ ਨਿਰਮਲ ਬੁੱਧ ਦੇ ਆਖੇ ਲੱਗ ਕੇ ਜੀਵ-ਆਤਮਾ ਕਹਿਣ ਲੱਗਾ ਕਿ ਜਿਸ ਤਾਣੀ (ਦੇਹੀ) ਨੂੰ ਤੂੰ ਸਫਲਾ ਕਰਨਾ ਚਾਹੁੰਦੀ ਹੈਂ, ਉਹ ਕਿਤਨੀ ਕੁ ਹੈ ਤਾਂ ਸ਼ੁਧ, ਨਿਰਮਲ ਬੁੱਧੀ ਕਹਿੰਦੀ ਹੈ :

**ਗਜ ਨਵ ਗਜ ਦਸ ਗਜ ਇਕੀਸ; ਪੁਰੀਆ ਏਕ ਤਨਾਈ ॥**

ਗਜ ਨਵ = ਨੌਂ ਇੰਦ੍ਰੀਆਂ ਦੀਆਂ ਗੋਲਕਾਂ ਗਜ ਦਸ = ਦਸ ਇੰਦ੍ਰੇ (ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ) ਗਜ ਇਕੀਸ = ਇੱਕੀ ਗਜ਼ (ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਪੰਜ ਪ੍ਰਾਣ, ਪੰਜ ਪੌਣਾਂ ਤੇ ਇਕੀਵਾਂ ਮਨ) ਇਹ ਇੱਕੀ ਗਜ਼ ਹਨ, ਇਉਂ ਪੁਰੀਆ = ਪੂਰੀ ਚਾਲੀ ਗਜ਼ਾਂ ਦੀ ਏਕ = ਇਕ ਦੇਹ ਰੂਪੀ ਤਨਾਈ = ਤਾਣੀ ਬਣ ਗਈ ਹੈ।

**ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਸਰੀਰ ਅੰਦਰ ਸਾਠ = ਸੱਠ ਮੋਟੀਆਂ (ਅਸਥੂਲ) ਪਸਲੀਆਂ ਆਦਿਕ ਦੀਆਂ ਨਾੜਾਂ ਹਨ, ਇਹ ਸੂਤ = ਸੂਤਰ ਹੈ, ਸਰੀਰ ਦੇ ਨਵ = ਨੌਂ ਖੰਡ = ਟੁਕੜੇ ਹਨ, ਚਾਰ ਬਾਹਾਂ ਦੇ, ਚਾਰ ਲੱਤਾਂ ਦੇ, ਇਕ ਵਿਚਾਲਾ ਧੜ ਇਹ ਨੌਂ ਟੁਕੜੇ ਹਨ ਤੇ ਬਹਤਰਿ = ਬਹੱਤਰ ਕਰੋੜ, ਬਹੱਤਰ ਲੱਖ, ਦਸ ਹਜ਼ਾਰ ਦੋ ਸੌ ਇਕ ਨਾੜੀਆਂ ਹਨ, ਇਹ ਅਧਿਕਾਈ = ਅੱਧਕ ਤੋਂ ਅਧਿਕ ਪਾਟ = ਪੇਟਾ ਲਗੋ = ਲੱਗਾ ਹੋਇਆ ਹੈ ॥੧॥

**ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥**

ਇਨ੍ਹਾਂ ਪੰਗਤੀਆਂ ਦੇ ਉੱਪਰ ਅਰਥ ਹੋ ਚੁੱਕੇ ਹਨ।

**ਗਜੀ ਨ ਮਿਨੀਐ ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਗਜੀ = ਗਜ਼ਾਂ ਨਾਲ ਇਹ ਦੇਹ ਰੂਪੀ ਤਾਣੀ ਭਲਾ ਨ = ਨਹੀਂ ਮਿਨੀਐ = ਮਿਣੀ ਹੋਈ ? ਭਾਵ ਮਿਣੀ ਹੋਈ ਹੈ, ਤੇ ਤੋਲਿ = ਤੋਲ ਕਰ ਕੇ ਭਲਾ ਨ = ਨਹੀਂ ਤੁਲੀਐ = ਤੁਲੀ ਹੋਈ ? ਭਾਵ ਤੁਲੀ ਹੋਈ ਹੈ **ਅਥਵਾ** ਗਜ਼ਾਂ ਕਰ ਕੇ ਮਿਣੀ ਹੈ, ਸਾਢੇ ਤਿੰਨ ਹੱਥ ਸਾਰਿਆਂ ਦੀ ਆਪੋ-ਆਪਣੀ ਦੇਹ ਹੈ, ਕਈਆਂ ਦੀ ਪੌਣੇ ਕੁ ਚਾਰ ਹੱਥ ਹੈ, ਇਉਂ ਮਿਣੀ ਹੋਈ ਹੈ। ਜੈਸਾ ਕਿ :

**ਸਾਢੇ ਤੀਨਿ ਹਾਥ ਤੇਰੀ ਸੀਵਾਂ ॥੨॥** *(ਸੋਰਠਿ ਰਵਿਦਾਸ ਜੀ, ਅੰਗ ੬੫੯)*

ਤੋਲ ਕਰ ਕੇ ਤੁਲੀ ਹੋਈ ਹੈ, ਜੋ ਦਰਮਿਆਨਾ ਸਰੀਰ ਹੈ, ਉਹ ਸਾਢੇ ਤਿੰਨ ਮਣ ਭਾਰਾ ਹੁੰਦਾ ਹੈ, ਕਈ ਜ਼ਿਆਦਾ ਭਾਰੇ ਜਾਂ ਪਤਲੇ ਹੁੰਦੇ ਹਨ, ਪ੍ਰੰਤੂ ਦਰਮਿਆਨੇ ਸਰੀਰ ਦਾ ਇਤਨਾ ਹੀ ਭਾਰ ਮੰਨਿਆ ਹੈ। ਜੈਸਾ ਕਿ :

**ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ ॥** *(ਸਲੋਕ ਸੇਖ ਫਰੀਦ, ਅੰਗ ੧੩੮੩)*

ਅਤੇ ਅੱਠਾਂ ਪਹਿਰਾਂ ਵਿਚ ਸੇਰ ਅਢਾਈ = ਢਾਈ ਸੇਰ ਕੱਚੀ ਪਾਚਨ = ਖ਼ੁਰਾਕ ਮਿਲ ਰਹੀ ਹੈ, ਕਈ ਥਾਈਂ ਤਿੰਨ ਸੇਰ ਭੀ ਕਹੀ ਹੈ। ਜੈਸਾ ਕਿ :

**ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥**
**ਅਵਰ ਵਸਤੁ ਤੁਝ ਪਾਹਿ ਅਮਾਨ ॥੨॥** *(ਆਸਾ ਮ: ੫, ਅੰਗ ੩੭੪)*

**ਜੌ ਕਰਿ ਪਾਚਨੁ ਬੇਗਿ ਨ ਪਾਵੈ ਝਗਰੁ ਕਰੈ ਘਰ ਹਾਈ ॥੨॥**

ਹੇ ਜੀਵਾਤਮਾ ! ਜੌ ਕਰਿ = ਜੇਕਰ ਤੈਨੂੰ ਖਾਣੇ ਨੂੰ ਬੇਗਿ = ਛੇਤੀ ਪਾਚਨੁ = ਖ਼ੁਰਾਕ ਨਾ ਪਾਵੈ = ਪਾਈ ਜਾਵੇ ਤਾਂ ਤੂੰ ਸਰੂਪ ਰੂਪੀ ਘਰ ਨੂੰ ਹਾਈ = ਨਾਸ ਕਰਨ ਵਾਲੇ ਜੀਵ ! ਫਿਰ ਤੂੰ ਝਗਰੁ = ਝਗੜਾ ਕਰੈ = ਕਰਦਾ ਹੈਂ ਕਿ ਮੈਨੂੰ ਹੁਣੇ ਹੀ ਖਾਣ ਨੂੰ ਕੁਝ ਦੇਵੋ ॥੨॥

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਹੇ ਜੀਵ ! ਤੇਰੀ ਉਮਰ ਦੇ ਕੀ = ਕਿਹੜੇ ਦਿਨ ਰਹਿ ਗਏ ਹਨ ਤੇ ਤੂੰ ਚੁੱਪ ਕਰ ਕੇ ਬੈਠ = ਬੈਠਾ ਹੈਂ, ਖਸਮ = ਮਾਲਕ ਪਰਮੇਸ਼ਰ ਕੀ = ਦੀ ਪ੍ਰਾਪਤੀ ਤੋਂ ਬਰਕਸ = ਉਲਟ ਹੈਂ **ਵਾ:** ਜਦੋਂ ਪ੍ਰਾਲਬਧ ਰੂਪੀ ਅਵਸਥਾ ਬੈਠ = ਬਹਿ ਗਈ, ਦਿਨ ਪੂਰੇ ਹੋ ਗਏ ਤਾਂ ਉਸ ਵੇਲੇ ਖਸਮ = ਮਾਲਕ ਕੀ = ਦੀ ਬਰਕਸ = ਉਲਟੀ ਨਿਗ੍ਹਾ ਪਵੇਗੀ। ਫਿਰ ਤੇਰੇ ਕੋਲ ਇਸ ਮਨੁੱਖਾ ਜਨਮ ਨੂੰ ਸਫਲ ਕਰਨ ਦਾ ਵੇਲਾ = ਸਮਾਂ ਕਤ = ਕਦੋਂ ਆਈ = ਆਵੇਗਾ, ਭਾਵ ਬਾਅਦ ਵਿਚ ਇਹ ਸਮਾਂ ਨਹੀਂ ਮਿਲਣਾ।

**ਛੂਟੇ ਕੂੰਡੇ ਭੀਗੈ ਪੁਰੀਆ ਚਲਿਓ ਜੁਲਾਹੋ ਰੀਸਾਈ ॥੩॥**

ਅੰਤ ਵੇਲੇ ਤੇਰੇ ਇਹ ਪਦਾਰਥ ਰੂਪੀ ਕੁੰਡੇ ਭੀ ਛੂਟੇ = ਛੁੱਟ ਜਾਣਗੇ ਤੇ ਪੁਰੀਆ = ਨਲੀਆਂ ਰੂਪੀ ਵਾਸ਼ਨਾ **ਵਾ:** ਇੱਛਾ ਵਿਚ ਭੀਗੈ = ਭਿੱਜੀਆਂ ਹੀ ਰਹਿਣਗੀਆਂ, ਇਸ ਪ੍ਰਕਾਰ ਹੇ ਜੀਵ ਰੂਪ ਜੁਲਾਹੇ ! ਤੂੰ ਪ੍ਰਾਲਬਧ ਪੂਰੀ ਹੋਣ ਤੋਂ ਰੀਸਾਈ = ਸੋਗ ਦੇ ਅਧੀਨ ਹੋ ਕੇ ਚਲਿਓ = ਚਲਿਆ ਜਾਵੇਂਗਾ ॥੩॥

**ਛੋਛੀ ਨਲੀ ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਸ ਵੇਲੇ ਤੇਰੀ ਜ਼ੁਬਾਨ ਰੂਪੀ ਨਲੀ ਛੋਛੀ = ਖ਼ਾਲੀ ਰਹਿ ਜਾਵੇਗੀ ਅਤੇ ਉਸ ਵਿੱਚੋਂ ਕੋਈ ਭੀ ਵਾਕ ਰੂਪੀ ਤੰਤੁ = ਧਾਗਾ ਨਹੀਂ ਨਿਕਸੈ = ਨਿਕਲੇਗਾ **ਵਾ:** ਸਾਹ ਰਗ ਰੂਪੀ ਨਲੀ ਖ਼ਾਲੀ ਹੋ ਗਈ ਤਾਂ ਸੁਆਸਾਂ ਰੂਪੀ ਤੰਤੁ = ਧਾਗਾ ਨਹੀਂ ਨਿਕਲੇਗਾ ਅਤੇ ਪਾਨ ਤੇ ਅਪਾਨ ਰੂਪ ਵਾਯੂ ਰੂਪੀ ਤਰ = ਤੁਰ (ਜੁਲਾਹੇ ਦੀ ਲੱਠ) ਦੀ ਜੋ ਅੰਦਰ ਗੰਢ ਪਈ ਹੈ, ਇਹ ਭੀ ਉਰਝਾਈ = ਉਲਝੀ ਨ = ਨਹੀਂ ਰਹੀ = ਰਹੇਗੀ, ਇਹ ਗੰਢ ਭੀ ਖੁੱਲ੍ਹ ਜਾਵੇਗੀ।

**ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਪੁਰੀ = ਬਿਪਰੀ ਬੁੱਧੀ ਵਾਲੇ ਪੰਡਿਤ ਇਉਂ ਸਾਰਾ ਪਸਾਰੁ = ਪਸਾਰਾ ਛੋਡਿ = ਛੱਡ ਕਰ ਕੇ ਈਹਾ = ਇਸ ਵਿਚਾਰ ਵਿਚ ਰਹੁ = ਰਹਿਣਾ ਕਰ ਅਤੇ ਕਹੁ = ਦੱਸ ਤੈਨੂੰ ਸਮਝਾਈ = ਸਮਝ ਆ ਗਈ ਕਿ ਜੀਵ ਜੁਲਾਹਾ ਹੈ ਜੋ ਦੇਹ ਰੂਪੀ ਤਾਣੀ ਨੂੰ ਬੁਣਦਾ ਹੈ ॥੪॥੩॥੫੪॥ ਪੰਡਿਤ ਕਹਿੰਦਾ ਜੀ ਇਹ ਤਾਂ ਸਮਝ ਆ ਗਈ ਕਿ ਜੀਵ ਜੁਲਾਹਾ ਹੈ, ਪ੍ਰੰਤੂ ਤੁਸੀਂ ਈਸ਼ਵਰ ਨੂੰ ਵੀ ਜੁਲਾਹਾ ਕਿਹਾ ਸੀ, ਫਿਰ ਇਹ ਦੱਸੋ ਕਿ ਈਸ਼ਰ ਜੁਲਾਹਾ ਕਿਵੇਂ ਹੈ, ਤਾਂ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

## ਤੀਸਰਾ ਅਰਥ

**ਗਈ ਬੁਨਾਵਨ ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥**

ਹੇ ਪੰਡਿਤ ! ਜਦੋਂ ਮਾਹੋ = ਮਾਇਆ ਬ੍ਰਹਿਮੰਡ ਰੂਪੀ ਤਾਣੀ ਨੂੰ ਬੁਨਾਵਨ = ਬੁਨਾਉਣ ਵਾਸਤੇ ਪਰਮੇਸ਼ਰ ਦੇ ਕੋਲ ਗਈ, ਸਨਮੁਖ ਹੋਈ, ਉਸ ਵੇਲੇ ਪਰਮੇਸ਼ਰ ਨੇ ਆਪਣਾ ਘਰ ਭਾਵ ਸ਼ੁੱਧ ਅਕ੍ਰਿਯਾ ਨੂੰ ਛੱਡ ਕੇ ਮਾਇਆ ਸਬਲ ਪੁਣਾ ਰੂਪ ਜੁਲਾਹੋ = ਜੁਲਾਹਾ ਪੁਣਾ ਈਸ਼ਰਪੁਣਾ ਆਪਣੇ ਆਪ ਵਿਚ ਜਾਇ = ਪੈਦਾ ਕਰ ਲਿਆ ॥੧॥ਰਹਾਉ॥

**ਗਜ ਨਵ ਗਜ ਦਸ ਗਜ ਇਕੀਸ; ਪੁਰੀਆ ਏਕ ਤਨਾਈ ॥**

ਈਸ਼ਰ ਨੇ ਕਿਹਾ ਕਿ ਬ੍ਰਹਿਮੰਡ ਦੀ ਤਾਣੀ ਕਿੰਨੀ ਕੁ ਹੈ, ਤਾਂ ਮਾਇਆ ਗਿਣਤੀ ਕਰਕੇ ਦੱਸਦੀ ਹੈ ਕਿ ਗਜ ਨਵ = ਨੌਂ ਗਜ ੧. ਪੁਰਖ; ੨. ਪ੍ਰਕਿਰਤੀ; ੩. ਮਹਿਤਤ; ੪. ਤ੍ਰਿਧਾ ਹੰਕਾਰ ਤੇ ਪੰਜ ਤਨ ਮਾਤ੍ਰਾ (ਸ਼ਬਦ, ਸਪਰਸ਼, ਰੂਪ, ਰਸ, ਗੰਧ) **ਅਥਵਾ** ਪੁਰਖ ਤੇ ਪ੍ਰਕਿਰਤੀ ਦਾ ਆਪਸ ਵਿਚ ਸੰਬਾਦ ਹੋਣ ਕਰਕੇ ਇਹ ਦੋਵੇਂ ਨਹੀਂ ਗਿਣਨੇ ਇਨ੍ਹਾਂ ਤੋਂ ਬਿਨਾਂ ਮਹਿਤਤ ਤ੍ਰਿਧਾ ਹੰਕਾਰ ਨੂੰ ਤਿੰਨ ਥਾਈਂ ਮੰਨਣਾ ਤੇ ਪੰਜ ਤਨ ਮਾਤ੍ਰਾ ਵਿੱਚੋਂ ਪੰਜ ਲੈਣੇ, ਇਹ ਸਾਰੇ ਨੌਂ ਗਜ ਹਨ। ਗਜ ਦਸ = ਦਸੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ ਚਾਰ ਇਨ੍ਹਾਂ ਦੇ ਕੋਣ ਅਗਨ ਕੋਣ, ਨੈਰਿਤੀ ਕੋਣ, ਵਾਯਵੀ ਕੋਣ, ਈਸ਼ਾਨ ਕੋਣ, ਆਕਾਸ਼ ਤੇ ਪਾਤਾਲ) ਗਜ ਇਕੀਸ = ਸੱਤ ਪਤਾਲ, ਸੱਤ ਅਕਾਸ਼, ਸੱਤ ਦੀਪ **ਵਾ:** ਸੱਤ ਸਮੁੰਦਰ ਇਸ ਤਰ੍ਹਾਂ ਬ੍ਰਹਿਮੰਡ ਰੂਪ ਇਕੀ ਪੁਰੀਆ = ਪੁਰੀਆਂ ਦੀ ਏਕ = ਇਕ ਤਨਾਈ = ਤਾਣੀ ਬਣ ਗਈ।

**ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਸਾਠ ਸੂਤ = ਸੱਠ ਸੰਮਤੀ ਜਿਸ ਵਿਚ ਵੀਹ ਵਰ੍ਹੇ ਬ੍ਰਹਮਾ, ਵੀਹ ਵਰ੍ਹੇ ਵਿਸ਼ਨੂੰ, ਵੀਹ ਵਰ੍ਹੇ ਸ਼ਿਵਜੀ ਰਾਜ ਕਰਦਾ ਹੈ, ਜਿਸ ਵੇਲੇ ਬ੍ਰਹਮਾ ਦੀ ਬੀਸੀ ਆਉਂਦੀ ਹੈ, ਉਦੋਂ ਬਹੁਤ ਸਾਰੇ ਲੋਕਾਂ ਦੀ ਪੈਦਾਇਸ਼ ਹੁੰਦੀ ਹੈ, ਜਦੋਂ ਵਿਸ਼ਨੂੰ ਦੀ ਬੀਸੀ ਆਉਂਦੀ ਹੈ ਉਦੋਂ ਜਗਤ ਦੀ ਪਾਲਣਾ ਬਹੁਤ ਹੁੰਦੀ ਹੈ, ਲੋਕ ਭੋਜਨ ਆਦਿਕ ਬਹੁਤ ਛਕਾਉਂਦੇ ਹਨ, ਜਦੋਂ ਸ਼ਿਵਜੀ ਦੀ ਬੀਸੀ ਆਉਂਦੀ ਹੈ, ਉਦੋਂ ਜੀਵਾਂ ਵਿਚ ਲੜਾਈ ਝਗੜੇ ਬਹੁਤੇ ਹੁੰਦੇ ਹਨ ਤੇ ਜੀਵ ਬਹੁਤ ਮਰਦੇ ਹਨ। ਇਹ ਤਿੰਨ ਬੀਸੀਆਂ ਬ੍ਰਹਿਮੰਡ ਰੂਪੀ ਤਾਣੀ ਦੇ ਸੱਠ ਸੂਤ ਹਨ। ਨਵਖੰਡ = ਪ੍ਰਿਥਵੀ ਦੇ ਨੌਂ ਵਿਭਾਗ (ਇਲਾਵ੍ਰਿਤ, ਕਿੰਪੁਰਸ਼, ਭਦ੍ਰ, ਕੇਤਮਾਲ, ਹਰਿ, ਹਿਰਣਯ, ਰਮਯ ਅਤੇ ਕੁਸ਼) ਬਹਤਰਿ = ਬਹੱਤਰ ਚੌਕੜੀਆਂ, ਜੋ ਮਨੂ ਦੀਆਂ ਬਹੱਤਰ ਚੌਕੜੀਆਂ ਬ੍ਰਹਮਾ ਦੇ ਇਕ ਦਿਨ ਤੇ ਰਾਤ ਵਿਚ ਬੀਤ ਜਾਂਦੀਆਂ ਹਨ ਤੇ ੧੪ ਇੰਦ੍ਰ ਰਾਜੇ ਰਾਜ ਕਰਕੇ ਸਮਾਪਤ ਹੋ ਜਾਂਦੇ ਹਨ। ਇਹ ਅਧਿਕਾਈ = ਅਧਿਕਤਾ ਕਰਕੇ ਪਾਟੁ = ਪੇਟਾ ਲਗੋ = ਲੱਗਾ ਹੋਇਆ ਹੈ ॥੧॥

**ਗਈ ਬੁਨਾਵਨ; ਮਾਹੋ ॥ ਘਰ ਛੋਡਿਐ; ਜਾਇ ਜੁਲਾਹੋ ॥੧॥ਰਹਾਉ॥**

ਇਨ੍ਹਾਂ ਪੰਗਤੀਆਂ ਦੇ ਉੱਪਰ ਅਰਥ ਹੋ ਚੁੱਕੇ ਹਨ।

**ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥**

ਹੇ ਭਾਈ ! ਗਜ਼ਾਂ ਨਾਲ ਭਲਾ ਨ = ਨਹੀਂ ਮਿਨੀਐ = ਮਿਣੀ ਹੋਈ ਭਾਵ ਮਿਣੀ ਹੋਈ ਹੈ ਤੇ ਤੋਲਿ = ਤੋਲ ਕਰਕੇ ਭਲਾ ਨ = ਨਹੀਂ ਤੁਲੀਐ = ਤੁਲੀ ਹੋਈ ? ਭਾਵ ਤੁਲੀ ਹੋਈ ਭਾਵ ਉਨੰਜਾ ਕਰੋੜ ਜੋਜਨ ਧਰਤੀ ਮਿਣੀ ਹੋਈ ਹੈ ? ਇਕ ਵਾਰੀ ਪਰਮੇਸ਼ਰ ਨੇ ਦੇਵਤਿਆਂ ਨੂੰ ਕਿਹਾ ਕਿ ਜਾਉ ਪ੍ਰਿਥਵੀ ਮਿਣ ਕੇ ਆਉ ਤਾਂ ਦੇਵਤਿਆਂ ਨੇ ਉਨੰਜਾ ਕਰੋੜ ਜੋਜਨ ਧਰਤੀ ਮਿਣ ਲਈ ਤੇ ਪੰਜਾਹਵਾਂ ਕਰੋੜ ਜੋਜਨ ਸੋਹਣੀ ਧਰਤੀ ਵੇਖ ਕੇ ਆਪਣੀ ਅਬਾਦੀ ਵਾਸਤੇ ਰੱਖ ਲਈ ਤੇ ਵਾਪਸ ਆ ਕੇ ਕਹਿੰਦੇ ਕਿ ਧਰਤੀ ਤਾਂ ਉਨੰਜਾ (੪੯) ਕਰੋੜ

ਜੋਜਨ ਹੈ, ਤਾਂ ਪਰਮੇਸ਼ਰ ਨੇ ਕਿਹਾ ਕਿ ਸਾਨੂੰ ਪਤਾ ਹੈ ਪੰਜਾਹਵਾਂ ਕਰੋੜ ਤੁਸੀਂ ਲੁਕੋ ਕੇ ਰੱਖ ਲਈ, ਜਾਉ ਉਹ ਤਾਂਬੇ ਵਰਗੀ ਕਠੋਰ ਬਣ ਜਾਵੇਗੀ ਤੇ ਜਿਹੜੇ ਨਾਮ ਨਹੀਂ ਜਪਣਗੇ ਉਹ ਉਸ ਧਰਤੀ 'ਤੇ ਜਾ ਕੇ ਸਪ ਬਣ ਕੇ ਤਪਿਆ ਕਰਨਗੇ, ਇਉਂ ਉਹ ਪੰਜਾਹ ਕਰੋੜ ਜੋਜਨ ਧਰਤੀ ਗਜ਼ਾਂ ਨਾਲ ਮਿਣੀ ਹੋਈ ਹੈ ਅਤੇ ਧਰਮ ਰੂਪੀ ਧੌਲੇ ਦੇ ਸਿਰ 'ਤੇ ਚੁੱਕੀ ਹੋਈ ਹੈ ਜਾਂ ਸ਼ੇਸ਼ਨਾਗ ਧਰਤੀ ਦੇ ਭਾਰ ਨੂੰ ਸਹਾਰ ਰਿਹਾ ਹੈ, ਉਹ ਨਾਮ ਦੇ ਪ੍ਰਤਾਪ ਕਰਕੇ ਚੁੱਕੀ ਹੋਈ ਹੈ, ਇਉਂ ਤੋਲੀ ਹੋਈ ਹੈ, ਪਾਚਨੁ ਸੇਰ ਅਢਾਈ = ਢਾਈ ਮਾਤਰਾ ਰੂਪ ਜੋ ਓਅੰਕਾਰ ਸ਼ਬਦ ਉਚਾਰਿਆ ਹੈ, ਇਹ ਢਾਈ ਸੇਰ ਰੂਪ ਪਾਚਨੁ = ਪਾਣ ਪਾਈ ਹੋਈ ਹੈ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਹੇ ਈਸ਼ਰ ! ਜੌ ਕਰਿ = ਜੇਕਰ ਆਪ ਨੂੰ ਉਸ ਓਅੰਕਾਰ ਮੰਤ੍ਰ ਦੇ ਲਖ਼ਸ਼ ਭਾਗ ਦੀ ਸੱਤਾ ਸਫੁਰਤੀ ਰੂਪੀ ਪਾਚਨੁ = ਪਾਣ ਬੇਗਿ = ਛੇਤੀ ਨਾ ਪਾਵੈ = ਪ੍ਰਾਪਤ ਹੋਵੇ, ਤਾਂ ਸਰੂਪ ਰੂਪੀ ਘਰ ਵਾਲੇ ਆਪ ਬੇਸ਼ੱਕ ਮੇਰੇ ਨਾਲ ਝਗਰ ਕਰੈ = ਝਗੜਾ ਕਰੋ ਕਿ ਮੈਂ ਸ੍ਰਿਸ਼ਟੀ ਦੀ ਰਚਨਾ ਨਹੀਂ ਕਰਦਾ ਪ੍ਰੰਤੂ ਜਦੋਂ ਤੁਹਾਨੂੰ ਪਾਣ ਮਿਲ ਰਹੀ ਹੈ ਤਾਂ ਫਿਰ ਸ੍ਰਿਸ਼ਟੀ ਰਚਣ ਲਈ ਉੱਦਮ ਕਿਉਂ ਨਹੀਂ ਕਰਦੇ ॥੨॥

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਪੰਡਿਤ ਕਹਿੰਦਾ ਕਿ ਕਬੀਰ ਜੀ ! ਫਿਰ ਇਹ ਪਰਲੋ ਦਾ ਬੇਲਾ = ਸਮਾਂ ਕਤ = ਕਦੋਂ ਆਈ = ਆਵੇਗਾ ਤਾਂ ਕਹਿੰਦੇ ਜਿਸ ਦਿਨ ਬ੍ਰਹਮਾ ਦੀ ਸੌ ਸਾਲ ਉਮਰ ਪੂਰੀ ਹੋਵੇਗੀ (ਚਾਰ ਜੁਗ ਬੀਤਣ ਤੋਂ ਇਕ ਚੌਕੜੀ ਬਣਦੀ ਹੈ, ਇਸ ਤਰ੍ਹਾਂ ਹਜ਼ਾਰ ਚੌਕੜੀਆਂ ਬੀਤਣ ਤੋਂ ਬ੍ਰਹਮਾ ਦਾ ਇਕ ਦਿਨ ਬਣਦਾ ਹੈ ਤੇ ਇਤਨੀ ਹੀ ਉਸ ਦੀ ਰਾਤ ਮੰਨੀ ਹੈ) ਇਸ ਤੋਂ ਅੱਗੇ ਜ਼ਿਆਦਾ ਵਿਸ਼ਨੂੰ ਦੀ ਉਮਰ ਮੰਨੀ ਹੈ, ਇਸ ਤੋਂ ਅੱਗੇ ਸ਼ਿਵਜੀ ਦੀ ਜ਼ਿਆਦਾ ਉਮਰ ਮੰਨੀ ਹੈ, ਇਨ੍ਹਾਂ ਤਿੰਨਾਂ ਦੇਵਤਿਆਂ ਦੀ ਉਮਰ ਜਦੋਂ ਪੂਰੀ ਹੋ ਗਈ ਤਾਂ ਉਦੋਂ ਮਾਇਆ ਦਾ ਨਿਮਖ ਬਣਦਾ ਹੈ, ਉਦੋਂ ਹੀ ਖਸਮ = ਅਕਾਲ ਪੁਰਖ ਕੀ = ਦੀ (ਬਰ+ਕਸ) ਬਰ = ਸ੍ਰੇਸ਼ਟ ਕਸ = ਖਿੱਚ ਪਵੇਗੀ ਤੇ ਮਹਾਂ ਪਰਲੋ ਆਵੇਗੀ, ਪੰਡਿਤ ਕਹਿਣ ਲੱਗਾ ਕਿ ਕਬੀਰ ਜੀ ਉਸ ਵੇਲੇ (ਪਰਲੋ ਕਾਲ ਸਮੇਂ) ਸ੍ਰਿਸ਼ਟੀ ਦੀ ਕੀ ਹਾਲਤ ਹੋਵੇਗੀ ਤਾਂ ਭਗਤ ਕਬੀਰ ਸਾਹਿਬ ਜੀ ਕਹਿੰਦੇ ਹਨ :

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਉਸ ਵੇਲੇ ਇਹ ਸਮੁੰਦਰ ਰੂਪੀ ਕੁੰਡੇ ਆਪਣੀ ਮਰਿਆਦਾ ਤੋਂ ਛੂਟੈ = ਛੁੱਟ ਕਰ ਕੇ ਇਤਨੇ ਉਛਲਣਗੇ ਕਿ ਉਪਰ ਪੁਰੀਆ = ਸ਼ਿਵ ਪੁਰੀ, ਬ੍ਰਹਮ ਪੁਰੀ, ਵਿਸ਼ਨ ਪੁਰੀ, ਇੰਦ੍ਰ ਪੁਰੀ ਆਦਿਕ ਸਭ ਪੁਰੀਆ ਭੀਗੈ = ਭਿੱਜ ਜਾਣਗੀਆਂ, ਡੁੱਬ ਜਾਣਗੀਆਂ ਤੇ ਈਸ਼ਰ ਰੂਪ ਜੁਲਾਹਾ ਰੀਸਾਈ = ਤੇਜ਼ੀ ਨਾਲ ਆਪਣੇ ਸ਼ੁਧ ਸਰੂਪ ਵਿਚ ਚਲਿਓ = ਚਲਿਆ ਜਾਵੇਗਾ ॥੩॥

**ਛੋਛੀ ਨਲੀ ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਸ ਵੇਲੇ ਨਲੀ = ਨਲੀਆਂ ਦੀ ਨਿਆਈਂ ਚੰਦ ਤੇ ਸੂਰਜ ਦਾ ਪ੍ਰਕਾਸ਼ ਭੀ ਛੋਛੀ = ਤੁੱਛ ਹੋ ਜਾਵੇਗਾ ਤੇ ਇਨ੍ਹਾਂ ਵਿਚ ਤੰਤੁ = ਧਾਗੇ ਰੂਪੀ ਕਿਰਣਾਂ ਭੀ ਨਹੀਂ ਨਿਕਸੈ = ਨਿਕਲਣੀਆਂ ਅਤੇ ਤਰ = ਤੁਰ ਜੋ ਪਰ੍ਹਾ ਬਾਣੀ ਦੀ ਗੰਢ ਹੈ, ਜਿਥੇ ਬ੍ਰਹਿਮੰਡ ਵਿਚ ਹਵਾ ਵਿਚ ਉਪਰਲੀ ਚੀਜ਼ ਉੱਪਰ ਤੇ ਹੇਠਲੀ ਚੀਜ਼ ਹੇਠਾਂ ਆਉਂਦੀ ਹੈ, ਇਹ ਸਿਸਮਾਰ ਚੱਕਰ ਦੀ ਗੰਢ ਭੀ ਨਹੀਂ ਰਹੇਗੀ, ਇਹ ਬ੍ਰਹਿਮੰਡ ਦੀ ਗੰਢ ਵੀ ਖੁੱਲ੍ਹ ਜਾਵੇਗੀ।

**ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਪੁਰੀ = ਬਿਪਰੀ ਬੁੱਧੀ ਵਾਲੇ ਪੰਡਿਤ ਇਸ ਤਰ੍ਹਾਂ ਹੋਰ ਸਭ ਪਸਾਰੁ = ਪਸਾਰਾ ਛੋਡਿ = ਛੱਡ ਕਰ ਕੇ, ਈਹਾ = ਇਥੇ ਈਸ਼ਵਰ ਦੇ ਜੁਲਾਹਾ ਰੂਪ ਬਣਨ ਦੀ ਵੀਚਾਰ

ਵਿਚ ਰਹਿਣਾ ਕਰ, ਇਹ ਅਸੀਂ ਤੈਨੂੰ ਸਮਝਾਈ = ਸਮਝਾ ਦਿੱਤਾ ਹੈ **ਅਥਵਾ** ਹੇ ਮਾਇਆ ! ਤੂੰ ਇਸ ਇੱਛਿਆ ਰੂਪ ਪਸਾਰੇ ਨੂੰ ਛੱਡ ਛੱਡ ਕੇ ਮੇਰੇ ਵਿਚ ਰਹਿਣਾ ਕਰ ਕਿਉਂਕਿ ਤੂੰ ਮੇਰੇ ਬਿਨਾਂ ਕੁਝ ਵੀ ਨਹੀਂ ਕਰ ਸਕਦੀ। ਜਦੋਂ ਇਸ ਪ੍ਰਕਾਰ ਸਮਝਾਇਆ ਤਾਂ ਮਾਇਆ ਨੂੰ ਸਮਝ ਆਈ ਕਿਉਂਕਿ ਇਹ ਇਕ ਨਿਯਮ ਹੈ ਕਿ ਮਾਤਾ ਪਿਤਾ ਤੋਂ ਬਗ਼ੈਰ ਬਾਲ ਨਹੀਂ ਹੁੰਦਾ। ਇਸ ਤਰੀਕੇ ਨਾਲ ਹੇ ਪੰਡਤ ਜੀ ! ਨਿਰੰਕਾਰ ਆਪ ਸਭ ਤੋਂ ਵੱਡਾ ਜੁਲਾਹਾ ਹੈ। ਕਿਉਂਕਿ ਉਹ ਮਾਇਆ ਨਾਲ ਮਿਲ ਕੇ ਜਗਤ ਰੂਪੀ ਤਾਣੀ ਨੂੰ ਤਣਦਾ ਅਤੇ ਬੁਣਦਾ ਹੈ ॥੪॥੩॥੫੪॥

(***ਨੋਟ :*** ਇਹ ਦੋ ਅਰਥ (ਅਰਥ ਨੰ: ੨ ਤੇ ਅਰਥ ਨੰ: ੩) ਪੁਰਾਤਨ ਸੰਪ੍ਰਦਾਈ ਚੱਲੇ ਆ ਰਹੇ ਹਨ ਬਾਕੀ ਮਹਾਂਪੁਰਸ਼ ਸੰਤ ਬਾਬਾ ਗੁਰਬਚਨ ਸਿੰਘ ਜੀ ਨੇ ਆਪਣੇ ਅਨੁਭਵ ਦੁਆਰਾ ਹੋਰ ਭੀ ਅਰਥ ਕੀਤੇ ਹਨ ਜੋ ਇਸ ਪ੍ਰਕਾਰ ਹਨ) :

ਇਹ ਬਚਨ ਸੁਣ ਕੇ ਪੰਡਿਤ ਭਗਤ ਜੀ ਦੇ ਚਰਨਾਂ ਉਪਰ ਡਿੱਗ ਪਿਆ ਤੇ ਕਹਿਣ ਲੱਗਾ ਕਿ ਕਬੀਰ ਜੀ ਆਪ ਜੀ ਮੈਨੂੰ ਕੋਈ ਉਪਦੇਸ਼ ਦੇਣਾ ਕਰੋ, ਤਾਂ ਭਗਤ ਜੀ ਕਹਿੰਦੇ ਹਨ :

## ਚੌਥਾ ਅਰਥ

**ਗਜ ਨਵ ਗਜ ਦਸ ਗਜ ਇਕੀਸ; ਪੁਰੀਆ ਏਕ ਤਨਾਈ ॥**

ਗਜ ਨਵ = ਨੌਂ ਗੋਲਕਾਂ, ਗਜ ਦਸ = ਦਸ ਇੰਦ੍ਰੇ ਗਜ ਇਕੀਸ = ਪੰਜ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਪੰਜ—ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ੇ, ਪੰਜ—ਪ੍ਰਾਣ, ਪੰਜ ਪੌਣਾਂ ਇੱਕੀਵਾਂ ਮਨ, ਇਹ ਸਾਰੇ ਉਸ ਏਕ = ਅਦ੍ਵੈਤ ਸਰੂਪ ਪੁਰੀਆ = ਪੂਰਨ ਪਰਮੇਸ਼ਰ ਦੀ ਤਨਾਈ = ਤਾਣੀ ਵਿਚ **ਵਾ:** ਉਸ ਦੇ ਬਲ ਕਰਕੇ ਚੱਲ ਰਹੇ ਹਨ, ਇਉਂ ਜਾਨਣਾ ਕਰ।

**ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਇਹ ਤੇਰਾ ਸਰੀਰ ਜਿਸ ਵਿਚ ਸਾਠ ਸੂਤ = ਸੱਠ ਮੋਟੀਆਂ ਨਾੜਾਂ ਹਨ, ਨਵਖੰਡ = ਨੌਂ ਇਸ ਦੇ ਟੁਕੜੇ ਹਨ, ਬਹਤਰਿ = ੭੨ ਇਸ ਦੀਆਂ ਕੋਠੜੀਆਂ ਹਨ, ਹੇ ਪੰਡਿਤ ਤੈਨੂੰ ਇਹ ਸਰੀਰ ਰੱਬ ਦੀ ਬੰਦਗੀ ਵਾਸਤੇ ਦਿੱਤਾ ਸੀ, ਪ੍ਰੰਤੂ ਤੂੰ ਇਸ ਸਰੀਰ ਰੂਪੀ ਪਾਟੁ = ਤਖ਼ਤੇ ਦੀ ਪੋਚਾ ਪਾਚੀ ਵਿਚ ਹੀ ਲਾਗੋ = ਲੱਗਿਆ ਰਹਿੰਦਾ ਹੈਂ ॥੧॥

**ਗਈ ਬੁਨਾਵਨ; ਮਾਹੋ ॥ ਘਰ ਛੋਡਿਐ ਜਾਇ ਜੁਲਾਹੋ ॥੧॥ਰਹਾਉ॥**

ਜਦੋਂ ਤੇਰੀ ਉਮਰਾ ਰੂਪੀ ਮਾਹੋ = ਸੂਤ, ਤਾਣਾ (ਬੁਨ+ਆਵ+ਨ) ਬੁਨ = ਮੁੱਢ ਤੋਂ ਗਈ = ਚਲਿਆ ਗਿਆ, ਭਾਵ ਸਾਰੀ ਉਮਰਾ ਖ਼ਤਮ ਹੋ ਗਈ ਤਾਂ ਫਿਰ ਦੁਬਾਰਾ ਇਸ ਮਨੁੱਖਾ ਜਨਮ ਵਿਚ ਆਵ+ਨ = ਆਉਣਾ ਨਹੀਂ ਹੋਵੇਗਾ ਤੇ ਤੂੰ ਸਾਧਸੰਗਤ ਰੂਪੀ ਘਰ ਨੂੰ ਛੋਡਿਐ = ਛੱਡੀ ਬੈਠਾ ਹੈਂ, ਜਿਥੇ ਜਾਇ = ਜਾ ਕੇ ਤੈਨੂੰ ਜੁਲਾਹੋ (ਜੁ+ਲਾਹੋ) ਜੁ = ਜੋ ਪਰਮੇਸ਼ਰ ਦੇ ਨਾਮ ਦਾ ਲਾਹੋ = ਲਾਹਾ ਪ੍ਰਾਪਤ ਹੋਣਾ ਹੈ ॥੧॥ਰਹਾਉ॥

***ਪ੍ਰਸ਼ਨ :*** *ਕਬੀਰ ਜੀ ! ਕਿੰਨਾ ਕੁ ਸੁਖ ਦਾ ਲਾਹਾ ਹੈ ?*
***ਉੱਤਰ :***

**ਗਜੀ ਨ ਮਿਨੀਐ ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਹੇ ਪੰਡਿਤ ਜੀ ! ਸਤਿਸੰਗਤ ਵਿਚ ਜਿੰਨਾ ਕੁ ਸੁਖ ਹੈ ਉਹ ਗਜੀ = ਗਜ਼ਾਂ ਨਾਲ ਮਿਨੀਐ = ਮਿਣਿਆ ਨਹੀਂ ਜਾ ਸਕਦਾ ਤੇ ਤਰਾਜੂ ਉੱਪਰ ਰੱਖ ਕੇ ਤੋਲਿ = ਤੋਲ ਕਰਕੇ ਨ ਤੁਲੀਐ = ਤੋਲਿਆ ਨਹੀਂ ਜਾ ਸਕਦਾ ਤੇ ਪਾਚਨੁ = ਪੰਜ ਸੇਰ ਜਾਂ ਅਢਾਈ = ਢਾਈ ਸੇਰ ਵੀ ਨਹੀਂ ਕਿਹਾ ਜਾ ਸਕਦਾ ਭਾਵ ਬੇਅੰਤ ਸੁਖ ਹੈ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਜੌ ਕਰਿ = ਜੇਕਰ ਤੂੰ ਪਾਚਨੁ = ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਬੇਗਿ = ਵੇਗ ਵਿਚ ਆਪਣੇ ਆਪ ਨੂੰ ਨਾ ਪਾਵੈ = ਪਾਵੇਂ, ਸਗੋਂ ਇਨ੍ਹਾਂ ਨਾਲ ਝਗਰ = ਝਗੜਾ ਕਰੈ = ਕਰਕੇ ਇਨ੍ਹਾਂ ਨੂੰ ਰੋਕਣ ਦਾ ਯਤਨ ਕਰ, ਕਿਉਂਕਿ ਇਨ੍ਹਾਂ ਨੇ ਤੇਰੇ ਘਰ = ਸਰੀਰ ਨੂੰ ਹਾਈ = ਨਾਸ਼ ਕਰ ਦਿੱਤਾ ਹੈ ॥੨॥

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਫਿਰ ਤੇਰੇ ਅੰਦਰ ਦਿਨ ਭਾਵ ਗਿਆਨ ਕੀ = ਦੀ ਬੈਠ = ਇਸਥਿਤੀ ਹੋਵੇਗੀ ਅਤੇ ਖਸਮ = ਅਕਾਲ ਪੁਰਖ ਦੇ ਮਿਲਣ ਕੀ = ਦੀ ਤੈਨੂੰ ਬਰ = ਸ੍ਰੇਸ਼ਟ ਕਸ = ਖਿੱਚ ਪਵੇਗੀ, ਇਸ ਪ੍ਰਕਾਰ ਇਹ ਮਨੁੱਖਾ ਜਨਮ ਦਾ ਬੇਲਾ = ਸਮਾਂ ਫਿਰ ਕਤ = ਕਦੋਂ ਆਈ = ਆਵੇਗਾ ਭਾਵ ਨਹੀਂ ਆਉਣਾ, ਜਦੋਂ ਤੂੰ ਇਹ ਸਮਝ ਕੇ ਲੱਗੇਂਗਾ ਅਤੇ ਜਦੋਂ :

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਤੇਰਾ ਪਦਾਰਥਾਂ ਰੂਪੀ ਕੂੰਡੇ ਦਾ ਮੋਹ ਛੂਟੇ = ਛੁੱਟ ਜਾਵੇਗਾ, ਉਸ ਵੇਲੇ ਤੇਰਾ ਚਿਤ ਪੁਰੀਆ = ਪੂਰਨ ਪਰਮੇਸ਼ਰ ਵਿਚ ਭੀਗੈ = ਭਿੱਜ ਜਾਵੇਗਾ, ਅਰ ਜੋ ਅਲਪਗਤਾ ਵਿਚ ਜੀਵ ਰੂਪ ਜੁਲਾਹਾ ਬਣਿਆ ਬੈਠਾ ਹੈਂ, ਇਸ ਨੂੰ ਮਹਾਤਮਾ ਵਾਲੀ ਰੀਸਾਈ = ਰੀਸ ਆ ਜਾਵੇਗੀ ਤੇ ਇਹ ਜੀਵ ਵੀ ਤੁਰੀਆ ਪਦ ਵਿਚ ਚਲਿਓ = ਚਲਿਆ ਜਾਵੇਗਾ ॥੩॥

**ਛੋਛੀ ਨਲੀ ਤੰਤੁ ਨਹੀ ਨਿਕਸੈ ਨ ਤਰ ਰਹੀ ਉਰਝਾਈ ॥**

ਫਿਰ ਤੇਰੀ ਜ਼ਬਾਨ ਝੂਠ ਬੋਲਣ ਵੱਲੋਂ ਨਲੀ = ਨਾਲੀ ਦੀ ਨਿਆਈਂ, ਛੋਛੀ = ਖ਼ਾਲੀ ਰਹਿ ਜਾਵੇਗੀ ਤੇ ਤੰਤੁ = ਧਾਗੇ ਦੀ ਨਿਆਈਂ ਇਸ ਵਿੱਚੋਂ ਕੂੜ ਵਾਲਾ ਵਾਕ ਨਹੀਂ ਨਿਕਸੈ = ਨਿਕਲੇਗਾ ਅਤੇ ਨ = ਨਾ ਹੀ ਅਵਿਦਿਆ ਰੂਪੀ ਤਰ = ਤੁਰ ਨਾਲ ਤੇਰੀ ਬਿਰਤੀ ਉਰਝਾਈ = ਉਲਝੀ ਰਹੇਗੀ।

**ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਪੁਰੀ = ਤੁਛ ਬੁੱਧੀ ਵਾਲੇ ਪੰਡਿਤ ! ਹੋਰ ਸਾਰੇ ਪਸਾਰੁ = ਪਸਾਰੇ ਨੂੰ ਛੋਡਿ = ਛੱਡ ਕੇ ਈਹਾ = ਇਥੇ ਸਤਿਸੰਗਤ ਵਿਚ ਰਹੁ = ਰਹਿਣਾ ਕਰ, ਇਹ ਅਸੀਂ ਤੈਨੂੰ ਸਮਝਾਈ = ਸਮਝਾ ਕੇ ਕਿਹਾ ਹੈ ॥੪॥੩॥੫੪॥

## ਪੰਜਵਾਂ ਅਰਥ

**ਗਜ ਨਵ ਗਜ ਦਸ ਗਜ ਇਕੀਸ; ਪੁਰੀਆ ਏਕ ਤਨਾਈ ॥**

ਹੇ ਪੰਡਿਤ ! ਜੋ ਤੇਰੇ ਅੰਦਰ ਹਰਦਮ ਇਹ ਇੰਦ੍ਰੀਆਂ ਦਾ ਸੁਖ ਲੱਗਾ ਰਹਿੰਦਾ ਹੈ, ਇਸ ਦੇ ਵਿਚ ਤੂੰ ਨਵ ਗਜ = ਨਵਧਾ ਭਗਤੀ ਕਰ, ਫਿਰ ਗਜ ਦਸ = ਦਸਦਾ ਭਗਤੀ ਭਾਵ ਅਭੇਦ ਭਗਤੀ ਕਰ ਅਤੇ (ਗ+ਜ) ਜ = ਜਿਹੜਾ ਗ = ਗਿਆਨ ਸਰੂਪ ਹੈ, ਉਸ ਇਕੀਸ = ਇਕ ਈਸ਼ਵਰ ਦੇ ਤਾਈਂ ਉਚਾਰਨਾ ਕਰ, ਇਸ ਪ੍ਰਕਾਰ ਤੇਰੀ ਏਕ = ਇਕ ਦੇਹ ਰੂਪੀ ਤਨਾਈ = ਤਾਣੀ ਪੁਰੀਆ = ਪੂਰਨ ਪਰਮੇਸ਼ਰ ਨੂੰ ਪਾ ਕੇ ਪੂਰੀ ਹੋ ਜਾਵੇਗੀ ਭਾਵ ਤੂੰ ਉਲਟ ਕੇ ਪਰਮੇਸ਼ਰ ਦਾ ਸਰੂਪ ਹੀ ਬਣ ਜਾਵੇਂਗਾ।

**ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਜਿਹੜੀ ਤੇਰੇ ਅੰਦਰ ਸਾਠ = ਮੂਰਖਤਾਈ ਹੈ, ਇਸ ਨੂੰ ਸੂਤ = ਧੂਹ ਸੁੱਟ ਤੇ ਨਵ ਖੰਡ = ਅੱਠਾਂ ਪਹਿਰਾਂ ਵਿਚ ਨੌਵਾਂ ਖੰਡ ਸਰੀਰ ਭਾਵ ਦੇਹ ਅਧਿਆਸ ਤਾਈਂ ਖੰਡਣਾ ਕਰ **ਵਾ:** ਇਸ ਨੂੰ ਨੌਂ ਖੰਡ ਬਣਾ ਲੈ ਇਸ ਤਰ੍ਹਾਂ (ਬਹ+ਤਰਿ) ਤਰਿ = ਅਤਿਸ਼ੇ ਕਰ ਕੇ ਉਹ ਪਰਮੇਸ਼ਰ ਬਹ = ਪ੍ਰਾਪਤ ਹੋ ਜਾਵੇਗਾ ਤੇ ਤੂੰ ਪਾਟੁ = ਚਤੁਰ

ਹੋ ਕੇ ਉਸ ਅਧਿਕਾਈ = ਅਧਿਕਤਾ ਵਾਲੇ ਪਰਮੇਸ਼ਰ ਦੇ ਸਿਮਰਨ ਵਿਚ ਲਗੋ = ਲੱਗ ਜਾਵੇਂਗਾ ॥੧॥ ਜੇਕਰ ਐਸਾ ਤੂੰ ਨਹੀਂ ਕਰਦਾ ਤਾਂ :

**ਗਈ ਬੁਨਾਵਨ; ਮਾਹੋ ॥ ਘਰ ਛੋਡਿਐ; ਜਾਇ ਜੁਲਾਹੋ ॥੧॥ਰਹਾਉ॥**

ਹੇ ਪੰਡਿਤ! ਜਦੋਂ ਤੇਰੀ ਮਾਹੋ = ਉਮਰ ਗਈ = ਚਲੀ ਗਈ ਤਾਂ ਫਿਰ ਇਹ (ਬੁਨ+ਆਵ+ਨ) ਬੁਨ = ਪੁਨਾ ਆਵ = ਆਵੇਗੀ ਨ = ਨਹੀਂ। ਫਿਰ ਜੁਲਾਹੋ (ਜੁ+ਲਾਹੋ) ਜੁ = ਜਿਹੜਾ ਲਾਹੇ ਵਾਲਾ ਘਰ ਹੈ, ਤੂੰ ਉਸ ਨੂੰ ਛੋਡਿਐ = ਛੱਡੀ ਜਾਇ = ਜਾ ਰਿਹਾ ਹੈਂ, ਇਸ ਨਾਲ ਜੋ ਤੈਨੂੰ ਦੁਖ ਹੋਵੇਗਾ ॥੧॥ਰਹਾਉ॥ ਉਹ ਦੁਖ :

**ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ ॥**

ਗਜੀ = ਗਜ਼ਾਂ ਨਾਲ ਮਿਨੀਐ = ਮਿਣ ਕੇ ਦੱਸਿਆ ਨ = ਨਹੀਂ ਜਾਣਾ ਤੇ ਤੋਲਿ = ਤੋਲ ਕੇ ਤੁਲੀਐ = ਤੋਲਿਆ ਨ = ਨਹੀਂ ਜਾਣਾ ਅਤੇ ਪਾਚਨੁ = ਪੰਜ ਜਾਂ ਅਢਾਈ = ਢਾਈ ਸੇਰ ਵੀ ਨਹੀਂ ਕਿਹਾ ਜਾਣਾ **ਵਾ:** ਪਾਚਨੁ = ਪੰਜ ਕਾਮ ਕ੍ਰੋਧ ਆਦਿਕ ਜੋ ਸੇਰ = ਸ਼ੇਰ ਦੀ ਨਿਆਈਂ ਤੈਨੂੰ ਅਢਾਈ = ਢਾਈ ਜਾ ਰਹੇ ਹਨ, ਇਨ੍ਹਾਂ ਤੋਂ ਰਹਿਤ ਨਹੀਂ ਹੋਇਆ ਜਾਣਾ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰ ਹਾਈ ॥੨॥**

ਜੌ ਕਰਿ = ਜੇਕਰ ਇਨ੍ਹਾਂ ਪਾਚਨੁ = ਪੰਜਾਂ ਕਾਮ ਆਦਿਕ ਵਿਕਾਰਾਂ ਦੇ ਬੇਗਿ = ਪ੍ਰਵਾਹ ਵਿਚ ਆਪਣੇ ਆਪ ਨੂੰ ਨਾ ਪਾਵੈ = ਪਾਵੇਂ ਅਤੇ ਇਹ ਨਿਸਚੇ ਕਰ ਇਹ ਵਿਕਾਰ ਤੇਰੇ ਘਰ = ਸਰੂਪ ਦਾ ਅਨੰਦ ਹਾਈ = ਨਾਸ ਕਰਨ ਵਾਲੇ ਹਨ ॥੨॥

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਫਿਰ ਤੇਰੀ ਉਮਰ ਦੇ ਦਿਨ ਵੀ ਕੀ = ਕਿਹੜੇ ਰਹਿ ਗਏ ਹਨ ਤੇ ਤੂੰ ਖਸਮ = ਪਰਮੇਸ਼ਰ ਵੱਲ ਨਿਗ੍ਹਾ ਕਰਨ ਤੋਂ ਬਰਕਸ = ਉਲਟ ਹੋ ਕੇ ਬੈਠ = ਬੈਠਾ ਹੈਂ, ਫਿਰ ਤੈਨੂੰ ਇਹ ਬੇਲਾ = ਸਮਾਂ ਕਤ = ਕਦੋਂ ਆਈ = ਆ ਕੇ ਪ੍ਰਾਪਤ ਹੋਵੇਗਾ।

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਅੰਤ ਨੂੰ ਤੇਰੇ ਪਦਾਰਥਾਂ ਰੂਪੀ ਕੂੰਡੇ ਸਾਰੇ ਛੂਟੇ = ਛੁੱਟ ਜਾਣਗੇ ਤੇ ਵਾਸ਼ਨਾਵਾਂ ਪੁਰੀਆ = ਪੂਰੀਆਂ ਦੀਆਂ ਪੂਰੀਆਂ ਪਦਾਰਥਾਂ ਵਿਚ ਹੀ ਭੀਗੈ = ਭਿੱਜੀਆਂ ਰਹਿਣਗੀਆਂ, ਹੇ ਜੀਵ ਰੂਪ ਜੁਲਾਹੇ! ਤੂੰ ਰੀਸਾਈ = ਕ੍ਰੋਧ ਆਦਿ ਵਿਕਾਰ ਕਰਕੇ ਦੁਖੀ ਹੋ ਕੇ ਪਰਲੋਕ ਨੂੰ ਚਲਿਓ = ਚਲਿਆ ਜਾਵੇਂਗਾ ॥੩॥

**ਛੋਛੀ ਨਲੀ ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਇਹ ਤੇਰੀ ਜ਼ੁਬਾਨ ਨਲੀ = ਨਾਲੀ ਦੀ ਨਿਆਈਂ ਛੋਛੀ = ਖ਼ਾਲੀ ਪਈ ਹੈ, ਭਾਵ ਹੁਣ ਪਰਮੇਸ਼ਰ ਦਾ ਭਜਨ ਨਹੀਂ ਕਰਦੀ, ਜੇਕਰ ਕਹੇ ਕਿ ਅੰਤ ਵੇਲੇ ਨਾਮ ਜਪ ਲਵਾਂਗਾ ਤਾਂ ਉਸ ਵੇਲੇ ਤੇਰੇ ਅੰਦਰੋਂ ਤੰਤੁ = ਸਿਧਾਂਤ ਰੂਪੀ ਵਾਕ ਨਹੀਂ ਨਿਕਸੈ = ਨਿਕਲੇਗਾ, ਇਸ ਤਰ੍ਹਾਂ ਅੰਤ ਵੇਲੇ ਤਰ = ਅਤਿਸ਼ੇ ਕਰ ਕੇ ਤੇਰੇ (ਉਰ+ਰਝਾਈ) ਉਰ = ਹਿਰਦੇ ਵਿਚ ਪਰਮੇਸ਼ਰ ਦੀ ਪ੍ਰੀਤੀ ਦੀ ਰਝਾਈ = ਰੀਝ ਵੀ ਨ = ਨਹੀਂ ਰਹੇਗੀ। ਏਸੇ ਕਰਕੇ :

**ਜਬ ਲਗੁ ਜਰਾ ਰੋਗੁ ਨਹੀ ਆਇਆ ॥ ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ ॥**
**ਜਬ ਲਗੁ ਬਿਕਲ ਭਈ ਨਹੀ ਬਾਨੀ ॥ ਭਜਿ ਲੇਹਿ ਰੇ ਮਨ ਸਾਰਿਗਪਾਨੀ ॥੨॥**
**ਅਬ ਨ ਭਜਸਿ ਭਜਸਿ ਕਬ ਭਾਈ ॥ ਆਵੈ ਅੰਤੁ ਨ ਭਜਿਆ ਜਾਈ ॥**

*(ਭੈਰਉ ਕਬੀਰ ਜੀਉ, ਅੰਗ ੧੧੫੯)*

**ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਬਪੁਰੀ = ਬਿਪਰੀ ਬੁੱਧ ਵਾਲੇ ਪੰਡਿਤ ਇਸ ਪ੍ਰਕਾਰ

ਤੂੰ ਸਾਰੇ ਸੰਸਾਰ ਦੇ ਪਸਾਰੁ = ਪਸਾਰੇ ਨੂੰ ਛੋਡਿ = ਛੱਡ ਕਰ ਕੇ ਈਹਾ = ਇਥੇ ਸਾਡੀ ਵਿਚਾਰ ਦੇ ਵਿਚ ਆਪਣੀ ਮੱਤ ਨੂੰ ਰੱਖਣਾ ਕਰ, ਇਹ ਅਸਾਂ ਨੇ ਤੈਨੂੰ ਸਮਝਾਈ = ਸਮਝਾ ਕੇ ਦੱਸਿਆ ਹੈ ॥੪॥੩॥੫੪॥

ਅੱਗੇ ਅੱਖਰੀ ਅਰਥ ਹਨ :

## ਛੇਵਾਂ ਅਰਥ

**ਗਜ ਨਵ ਗਜ ਦਸ ਗਜ ਇਕੀਸ; ਪੁਰੀਆ ਏਕ ਤਨਾਈ ॥**

ਗਜ (ਗ+ਜ) ਗ = ਗਿਆਨ ਸਰੂਪ ਪਰਮੇਸ਼ਰ ਤੋਂ ਜ = ਪੈਦਾ ਹੋਣ ਵਾਲੇ ਨਵ = ਨੌਂ ਭਾਵ ਪੁਰਖ, ਪ੍ਰਕਿਰਤੀ, ਮਹਿਤਤ, ਤ੍ਰਿਧਾ, ਹੰਕਾਰ, ਪੰਜ ਤਨ ਮਾਤ੍ਰਾ ਜੋ ਹਨ ਅਤੇ (ਗਜ ਦਸ) ਗ = ਗਿਆਨ ਸਰੂਪ ਪਰਮੇਸ਼ਰ ਨੂੰ ਹਿਰਦੇ ਵਿੱਚੋਂ ਜ = ਉਤਪਤ ਕਰਨ ਲਈ ਫਿਰ ਦਸ = ਦਸਦਾ ਭਗਤੀ ਭਾਵ ਅਭੇਦ ਭਗਤੀ ਕਰੇ। ਗਜ (ਗ+ਜ) ਗ = ਗਿਆਨ ਸਰੂਪ ਨੂੰ ਜ = ਪੈਦਾ ਕਰਨ ਵਾਲੇ ਗੁਰੂ ਸਾਹਿਬ ਇਕੀਸ = ਇਕ ਈਸ਼ਵਰ ਦਾ ਰੂਪ ਹਨ, ਜਿਨ੍ਹਾਂ ਨੇ ਸਾਰੇ ਤਨਾਈ = ਸਰੀਰਾਂ ਦੇ ਅੰਦਰ ਏਕ = ਅਦ੍ਵੈਤ ਸਰੂਪ ਪੁਰੀਆ = ਪੂਰਨ ਪਰਮੇਸ਼ਰ ਦੀ ਹੀ ਜੋਤ ਆਈ ਹੋਈ ਜਾਣੀ ਹੈ, ਨਿਸਚੇ ਕੀਤੀ ਹੈ।

**ਸਾਠ ਸੂਤ ਨਵ ਖੰਡ ਬਹਤਰਿ; ਪਾਟੁ ਲਗੋ ਅਧਿਕਾਈ ॥੧॥**

ਜਿਹੜੀ ਸਾਠ = ਮੂਰਖਤਾਈ ਹੈ, ਇਸ ਨੂੰ ਸੂਤ = ਧੂਹ ਦੇਣਾ ਕਰ ਕੇ ਨਵ = ਨੌਂ ਭਾਵ ਚਾਰੇ ਅੰਤਹਰਕਣ ਤੇ ਪੰਜ ਕਾਮ, ਕ੍ਰੋਧ ਆਦਿਕ ਦੇ ਵਿਸ਼ਿਆਂ ਦਾ ਖੰਡ = ਖੰਡਣ ਕਰ ਤੇ ਇਸ ਤਰ੍ਹਾਂ (ਬਹ+ਤਰਿ) ਤਰਿ = ਅਤਿਸ਼ੇ ਕਰਕੇ ਜੋ ਬਹ = ਪ੍ਰਾਪਤ ਰੂਪ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਕਰਨਾ ਕਰ। ਇਸ ਤਰ੍ਹਾਂ ਪਾਟੁ = ਚਤੁਰ ਅਤੇ ਅਧਿਕਾਈ = ਅਧਿਕਤਾ ਵਾਲੇ ਪਰਮੇਸ਼ਰ ਦੇ ਸਿਮਰਨ ਵਿਚ ਲਗੋ = ਲੱਗਾ ਰਹਿਣਾ ਕਰ ॥੧॥

**ਗਈ ਬੁਨਾਵਨ; ਮਾਹੋ ॥ ਘਰ ਛੋਡਿਐ; ਜਾਇ ਜੁਲਾਹੋ ॥੧॥ਰਹਾਉ॥**

ਫਿਰ ਜਦੋਂ ਇਹ (ਬੁਨ+ਆਵ+ਨ) ਬੁਨ = ਬੁਨਿਆਦ **ਵਾ:** ਅਵਿਦਿਆ ਰੂਪੀ ਬੁਨ = ਜੜ੍ਹ ਜੋ ਸੰਸਾਰ ਦੇ ਸੰਸਕਾਰ ਪਾਉਣ ਵਾਲੀ ਹੈ, ਇਹ ਜਦੋਂ ਗਈ = ਨਾਸ ਹੋ ਗਈ ਤਾਂ ਫਿਰ ਦੁਬਾਰਾ ਆਵ+ਨ ਮਾਹੋ = ਆਵੇਗੀ ਨਹੀਂ ਅਤੇ ਫਿਰ ਘਰ = ਸੰਸਾਰ ਦੀ ਇੱਛਾ ਨੂੰ ਛੋਡਿਐ = ਛੱਡ ਕੇ ਜੁਲਾਹੋ = ਜੋ ਲਾਹੇ ਦਾ ਘਰ ਆਪਣਾ ਸ਼ੁਧ ਸਰੂਪ ਹੈ, ਉਸ ਦੇ ਵਿਚ ਚਲਿਆ ਜਾਇ = ਜਾਵੇਂਗਾ ॥੧॥ਰਹਾਉ॥

***ਪ੍ਰਸ਼ਨ :*** *ਕਬੀਰ ਜੀ ! ਉਸ ਸ਼ੁਧ ਸਰੂਪ ਵਿਚ ਕਿੰਨਾ ਕੁ ਅਨੰਦ ਹੈ ?*

***ਉੱਤਰ :***

**ਗਜੀ ਨ ਮਿਨੀਐ ਤੋਲਿ ਨ ਤੁਲੀਐ; ਪਾਚਨੁ ਸੇਰ ਅਢਾਈ ॥**

ਹੇ ਭਾਈ ! ਉਹ ਅਨੰਦ ਸ਼ਾਸਤਰ ਪ੍ਰਮਾਣ ਰੂਪੀ ਗਜੀ = ਗਜ਼ਾਂ ਨਾਲ ਮਿਨੀਐ = ਮਿਣਿਆ ਨਹੀਂ ਜਾਂਦਾ ਅਤੇ ਬੁੱਧੀ ਰੂਪੀ ਤਰਾਜ਼ੂ ਵਿਚ ਯਗ, ਜੋਗ ਆਦਿਕ ਵੱਟੇ ਪਾ ਕੇ ਤੁਲੀਐ = ਤੋਲਿਆ ਨਹੀਂ ਜਾ ਸਕਦਾ।

***ਪ੍ਰਸ਼ਨ :*** *ਹੇ ਕਬੀਰ ਜੀ ! ਉਥੇ ਪਹੁੰਚਣ ਵਾਲੇ ਕਰਦੇ ਕੀ ਹਨ ?*

***ਉੱਤਰ :*** (ਪਾਚਨੁ ਸੇਰ ਅਢਾਈ) ਉਹ ਅਢਾਈ = ਢਾਈ ਮਾਤ੍ਰਾ ਵਾਲੇ ਓਅੰਕਾਰ ਦੀ ਉਪਾਸ਼ਨਾ ਕਰਦੇ ਹਨ, ਫਿਰ ਪਾਚਨੁ = ਪੰਜਾਂ ਕੋਸ਼ਾਂ ਦੇ ਤਾਈਂ ਸੇਰ = ਸ਼ੇਰ ਬਣ ਕੇ ਨਾਸ ਕਰ ਦਿੰਦੇ ਹਨ, ਮੁੜ ਕੇ ਉਹ ਪੰਜ ਕੋਸ਼ ਉਨ੍ਹਾਂ ਨੂੰ (ਅ+ਢਾਈ) ਢਾਹ ਨਹੀਂ ਸਕਦੇ, ਇਉਂ ਉਹ ਸੁਤੰਤਰ ਹੋ ਜਾਂਦੇ ਹਨ।

**ਜੌ ਕਰਿ ਪਾਚਨੁ ਬੇਗਿ ਨ ਪਾਵੈ; ਝਗਰੁ ਕਰੈ ਘਰਹਾਈ ॥੨॥**

ਜੌ ਕਰਿ = ਜੇਕਰ ਇਹ ਪਾਚਨੁ = ਪੰਜ ਕੋਸ਼ **ਵਾ:** ਸਬਦਾਦਿ ਵਿਸ਼ੇ ਉਨ੍ਹਾਂ ਨੂੰ ਤੰਗ ਕਰਨ ਤਾਂ ਉਹ

ਇਸ ਦੇ ਬੇਗਿ = ਪ੍ਰਵਾਹ ਵਿਚ ਆਪਣੇ ਆਪ ਨੂੰ ਨ = ਨਹੀਂ ਪਾਵੈ = ਪਾਉਂਦੇ, ਸਗੋਂ ਇਨ੍ਹਾਂ ਨਾਲ ਝਗਰੁ = ਝਗੜਾ ਕਰੈ = ਕਰਦੇ ਹਨ ਤੇ ਘਰ = ਸਰੀਰ ਨੂੰ ਹਾਈ = ਨਾਸਵੰਤ ਜਾਣਦੇ ਹਨ ॥੨॥

**ਦਿਨ ਕੀ ਬੈਠ ਖਸਮ ਕੀ ਬਰਕਸ; ਇਹ ਬੇਲਾ ਕਤ ਆਈ ॥**

ਫਿਰ ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਦਿਨ ਕੀ = ਦੀ ਬੈਠ = ਇਸਥਿਤੀ ਹੋ ਜਾਂਦੀ ਹੈ, ਭਾਵ ਬ੍ਰਹਮ ਗਿਆਨ ਵਿਚ ਟਿਕ ਜਾਂਦੇ ਹਨ ਤੇ ਖਸਮ = ਅਕਾਲ ਪੁਰਖ ਦੀ ਬਰ = ਸ੍ਰੇਸ਼ਟ, ਵਿਸ਼ੇਸ਼ ਕਰ ਕੇ ਕਸ = ਖਿੱਚ ਪੈ ਜਾਂਦੀ ਹੈ ਅਤੇ ਇਹ ਜੋ ਜੰਮਣ ਮਰਣ ਦਾ ਬੇਲਾ = ਸਮਾਂ ਹੈ, ਫਿਰ ਉਨ੍ਹਾਂ ਨੂੰ ਇਹ ਕਤ = ਕਿਥੇ ਆਈ = ਆਉਣਾ ਹੈ, ਭਾਵ ਉਹ ਜੰਮਣ ਮਰਣ ਤੋਂ ਰਹਿਤ ਹੋ ਜਾਂਦੇ ਹਨ। ਜੈਸਾ ਕਿ :

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥**
**ਆਪਨ ਚਲਿਤੁ ਆਪ ਹੀ ਕਰੈ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੮੧)*

**ਛੂਟੇ ਕੂੰਡੇ ਭੀਗੈ ਪੁਰੀਆ; ਚਲਿਓ ਜੁਲਾਹੋ ਰੀਸਾਈ ॥੩॥**

ਉਨ੍ਹਾਂ ਨੇ ਪਦਾਰਥਾਂ ਰੂਪੀ ਕੂੰਡੇ ਭੀ ਛੂਟੇ = ਛੱਡ ਦਿੱਤੇ ਹਨ ਤੇ ਪੁਰੀਆ = ਪੂਰਨ ਪਰਮੇਸ਼ਰ ਵਿਚ ਚਿੱਤ ਦੀ ਬਿਰਤੀ ਭੀਗੈ = ਭਿੱਜ ਗਈ ਹੈ ਅਤੇ ਉਨ੍ਹਾਂ ਦਾ ਜੁਲਾਹੋ = ਜੀਵ ਪੁਣਾ, ਈਸ਼ਰ ਪੁਣਾ ਚਲਿਓ = ਚਲਿਆ ਗਿਆ ਹੈ **ਵਾ:** ਉਹ (ਜੁ+ਲਾਹੋ) ਜੁ = ਜਿਹੜਾ ਲਾਹੇ ਵਾਲਾ ਸਰੂਪ ਰੂਪੀ ਘਰ ਹੈ, ਉਸ ਵਿਚ ਚਲਿਓ = ਚਲੇ ਗਏ ਹਨ, ਉਨ੍ਹਾਂ ਨੂੰ ਮਹਾਤਮਾ ਵਾਲੀ ਰੀਸਾਈ = ਰੀਸ ਆ ਗਈ ਹੈ ॥੩॥

**ਛੋਛੀ ਨਲੀ ਤੰਤੁ ਨਹੀ ਨਿਕਸੈ; ਨ ਤਰ ਰਹੀ ਉਰਝਾਈ ॥**

ਉਨ੍ਹਾਂ ਨੇ ਮਾਇਆ ਰੂਪੀ ਨਲੀ = ਨਾਲੀ ਛੋਛੀ = ਤੁੱਛ ਸਮਝ ਲਈ ਹੈ, ਇਸ ਦੇ ਵਿਚ ਹੁਣ ਉਹ (ਨ+ਲੀ) ਲੀ = ਲੀਨ ਨਹੀਂ ਹੁੰਦੇ ਤੇ ਮੁਖ ਵਿੱਚੋਂ ਪਦਾਰਥ ਨੂੰ ਪਾਉਣ ਵਾਸਤੇ ਵਾਕ ਰੂਪੀ ਤੰਤੁ = ਧਾਗਾ ਨਹੀਂ ਨਿਕਸੈ = ਨਿਕਲਦਾ, ਫੁਰਨਾ ਭੀ ਨਹੀਂ ਨਿਕਲਦਾ, ਉਨ੍ਹਾਂ ਮਹਾਤਮਾ ਨ = ਪੁਰਸ਼ਾਂ ਦੀ ਬਿਰਤੀ ਤਰ = ਤੁਰੀਆ ਪਦ ਵਿਚ ਉਰਝਾਈ = ਉਲਝ ਗਈ, ਮਿਲ ਗਈ ਭਾਵ ਅਭੇਦ ਹੋ ਗਈ ਹੈ।

**ਛੋਡਿ ਪਸਾਰੁ ਈਹਾ ਰਹੁ ਬਪੁਰੀ; ਕਹੁ ਕਬੀਰ ਸਮਝਾਈ ॥੪॥੩॥੫੪॥**

ਇਸ ਪ੍ਰਕਾਰ ਉਨ੍ਹਾਂ ਨੇ ਸਾਰੇ ਸੰਸਾਰ ਦੇ ਪਸਾਰੁ = ਪਸਾਰੇ ਨੂੰ ਛੋਡਿ = ਛੱਡ ਦਿੱਤਾ ਹੈ ਤੇ ਬਪੁ = ਸਰੀਰ ਅਤੇ ਰੀ = ਇੰਦ੍ਰੀਆਂ ਆਦਿਕ ਦੀ ਈਹਾ = ਇੱਛਾ **ਵਾ:** ਸੁਤ, ਬਿਤ, ਲੋਕ ਈਖਣਾ ਆਦਿਕ ਤੋਂ ਭੀ ਰਹੁ = ਰਹਿਤ ਹੋ ਗਏ ਹਨ, ਸੁਤੰਤਰ ਹੋ ਗਏ ਹਨ, ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਵਿਦਵਾਨ ਪੰਡਿਤ ਤੈਨੂੰ ਸਮਝਾਈ = ਸਮਝ ਆ ਗਈ, ਇਹ ਅਸਾਂ ਨੇ ਤੈਨੂੰ ਸਮਝਾ ਕੇ ਦੱਸਿਆ ਹੈ। ਤਾਂ ਪੰਡਿਤ ਨੇ ਕਿਹਾ ਕਿ ਹਾਂ ਜੀ, ਹੁਣ ਮੈਨੂੰ ਸਮਝ ਆ ਗਈ ਹੈ ॥੪॥੩॥੫੪॥

# ਗਉੜੀ ॥

## ਏਕ ਜੋਤਿ ਏਕਾ ਮਿਲੀ; ਕਿੰਬਾ ਹੋਇ, ਮਹੋਇ ॥

ਫਿਰ ਉਸ ਪੰਡਿਤ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ! ਜੋ ਏਕ = ਇੱਕੋ ਹੀ ਜੋਤਿ = ਜੋਤੀ ਸਰੂਪ, ਅਨੰਦ ਸਰੂਪ ਪਰਮੇਸ਼ਰ ਹੈ, ਉਸ ਦੇ ਨਾਲ ਏਕਾ = ਏਕਤਾ ਕਰਕੇ ਜੀਵਾਂ ਦੀ ਪ੍ਰਤੱਕ ਜੋਤ (ਜੋ ਅੰਤਸ਼ਕਰਣਾਂ ਵਿਚ ਭਿੰਨ ਭਿੰਨ ਵਰਤ ਰਹੀ ਹੈ) ਇਹ ਮਿਲੀ = ਮਿਲ ਜਾਵੇਗੀ, ਕਿੰਬਾ = ਜਾਂ ਨਹੀਂ ਮਿਲੀ ਹੋਇ = ਹੁੰਦੀ ਤਾਂ ਉੱਤਰ ਵਿਚ ਕਹਿੰਦੇ ਹਨ ਕਿ ਹੇ ਪੰਡਿਤ ! ਜਿਹੜੀ ਜੋਤ ਅਗਿਆਨ ਦੀ ਨਵਿਰਤੀ ਕਰਕੇ ਜੀਵ ਪੁਣੇ ਨੂੰ ਛੱਡ ਕੇ ਪਰਮੇਸ਼ਰ ਵਿਚ ਮਿਲ ਗਈ ਹੈ, ਉਹ ਦੁਬਾਰਾ ਵੱਖਰੀ ਮਹੋਇ = ਮਤ ਹੋਵੇਗੀ, ਭਾਵ ਉਹ ਮੁੜ ਕੇ ਵੱਖਰੀ ਨਹੀਂ ਹੁੰਦੀ।

**ਪ੍ਰਸ਼ਨ :** *ਜਦ ਪਰਮੇਸ਼ਰ ਨਾਲ ਜੋਤਿ ਮਿਲ ਗਈ ਤਾਂ ਕੀ ਫਿਰ ਵਿਕਲਪ ਹੋ ਸਕਦਾ ਹੈ ?*
**ਉੱਤਰ :** ਮਹੋਇ = ਨਹੀਂ ਹੁੰਦਾ। ਅਰਥਾਤ ਗਿਆਨ ਨਾਲ ਏਕਤਾ ਹੁੰਦੀ ਹੈ ਤੇ ਗਿਆਨ ਨਾਮ ਦੁਆਰਾ ਹੁੰਦਾ ਹੈ, ਇਸ ਕਰਕੇ

## ਜਿਤੁ ਘਟਿ ਨਾਮੁ ਨ ਊਪਜੈ; ਫੂਟਿ ਮਰੈ ਜਨੁ ਸੋਇ ॥੧॥

ਜਿਤੁ = ਜਿਸ ਘਟਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਨ = ਨਹੀਂ ਊਪਜੈ = ਪੈਦਾ ਹੁੰਦਾ, ਸੋਇ = ਉਹ ਜਨੁ = ਪੁਰਖ ਫੂਟਿ = ਤੜਪ ਤੜਪ ਕੇ ਮਰੈ = ਮਰਦਾ ਹੈ ॥੧॥

## ਸਾਵਲ ਸੁੰਦਰ; ਰਾਮਈਆ ॥ ਮੇਰਾ ਮਨੁ ਲਾਗਾ; ਤੋਹਿ ॥੧॥ਰਹਾਉ॥

ਸਾਵਲ = ਛਾਂ ਆਦਿਕ ਰੁੱਖਾਂ ਨੂੰ ਧਾਰਨ ਵਾਲੇ **ਵਾ:** ਆਪਣੇ ਆਪ ਨੂੰ ਮਾਇਆ ਸਬਲ ਕਹਾਉਣ ਵਾਲੇ **ਵਾ:** ਸਾਵਲ = ਮਨੋਹਰ, ਸੁੰਦਰ = ਸੋਹਣੇ, ਸੱਚੇ ਸਰੂਪ ਵਾਲੇ ਰਾਮਈਆ = ਰਮੇ ਹੋਏ ਪਰਮੇਸ਼ਰ ! ਮੇਰਾ = ਸਾਡਾ ਤਾਂ ਮਨੁ = ਹਿਰਦਾ ਤੋਹਿ = ਤੁਹਾਡੇ ਨਾਮ ਵਿਚ ਲਾਗਾ = ਲੱਗ ਰਿਹਾ ਹੈ ॥੧॥ਰਹਾਉ॥

## ਸਾਧੁ ਮਿਲੈ ਸਿਧਿ ਪਾਈਐ; ਕਿ ਏਹੁ ਜੋਗੁ ਕਿ ਭੋਗੁ ॥

ਜੇਕਰ ਕੋਈ ਸਾਧੁ = ਮਹਾਂਪੁਰਖ ਮਿਲੈ = ਮਿਲ ਪਵੇ ਤਾਂ ਸਿਧਿ = ਮੁਕਤੀ ਪਾਈਐ = ਪਾ ਲਈਦੀ ਹੈ ਕਿ = ਜਾਂ ਉਹ ਜੋਗੁ = ਜੋਗੀ ਹੋਵੇ ਕਿ = ਜਾਂ ਉਹ ਭੋਗੁ = ਭੋਗੀ ਹੋਵੇ **ਅਥਵਾ** ਜਿਹੜੇ ਆਪਣੇ ਨੂੰ ਸਾਧ ਕਰਕੇ ਭਾਵ ਗਿਆਨ ਪ੍ਰਾਪਤ ਕਰਕੇ ਸ੍ਰੇਸ਼ਟ ਮਹਾਂਪੁਰਖ ਬਣੇ ਹਨ, ਉਹ ਭਾਵੇਂ ਜੋਗੁ = ਤਿਆਗੀ ਭਾਵੇਂ ਭੋਗੁ = ਗ੍ਰਿਹਸਥੀ ਹਨ, ਉਨ੍ਹਾਂ ਨਾਲ ਮਿਲ ਕਰਕੇ ਮੁਕਤੀ ਪਾ ਲਈਦੀ ਹੈ **ਅਥਵਾ** ਜੋ ਜਗਿਆਸੂ ਪੁਰਖ ਹੈ, ਉਹ ਭਾਵੇਂ ਜੋਗੁ = ਤਿਆਗੀ ਹੈ, ਭਾਵੇਂ ਭੋਗੁ = ਗ੍ਰਿਹਸਥੀ ਹੈ, ਜਦੋਂ ਉਹ ਸਾਧੁ = ਸ੍ਰੇਸ਼ਟ ਮਹਾਤਮਾ ਜਨਾਂ ਨਾਲ ਮਿਲੈ = ਮਿਲੇਗਾ ਤਾਂ ਸਿਧਿ = ਮੁਕਤੀ ਨੂੰ ਪ੍ਰਾਪਤ ਕਰ ਲੈਂਦਾ ਹੈ **ਅਥਵਾ** ਜਿਹੜਾ ਸਾਧੁ = ਸ੍ਰੇਸ਼ਟ ਸਤਿਗੁਰੂ ਸਾਹਿਬ ਜੀ ਨੂੰ ਅਧਿਕਾਰੀ ਬਣ ਕੇ ਮਿਲਦਾ ਹੈ, ਉਹ ਪਰਮੇਸ਼ਰ ਦੀ ਸਿਧਿ = ਪ੍ਰਾਪਤੀ ਨੂੰ ਪਾ ਲੈਂਦਾ ਹੈ, ਇਹ ਭਾਵੇਂ ਜੋਗੀ ਹੈ, ਭਾਵੇਂ ਭੋਗੀ, ਇਹ ਸਤਿਗੁਰਾਂ ਦੀ ਨਿਗ੍ਹਾ ਵਿਚ ਦੁੰਦਵਾਦ ਨਹੀਂ ਹੁੰਦਾ, ਉਹ ਪਾਰ ਕਰ ਦਿੰਦੇ ਹਨ।

## ਦੁਹੂ ਮਿਲਿ ਕਾਰਜੁ ਊਪਜੈ; ਰਾਮ ਨਾਮ ਸੰਜੋਗੁ ॥੨॥

ਹੇ ਭਾਈ ! ਜਿਸ ਪ੍ਰਕਾਰ ਸੰਸਾਰ ਵਿਚ ਦੁਹੂ = ਦੋਵੇਂ ਪਤੀ ਪਤਨੀ ਦੇ ਮਿਲਿ = ਮਿਲਾਪ ਤੋਂ ਸੰਤਾਨ ਰੂਪੀ ਕਾਰਜੁ = ਕੰਮ ਊਪਜੈ = ਪੈਦਾ ਹੁੰਦਾ ਹੈ, ਏਸੇ ਪ੍ਰਕਾਰ ਬ੍ਰਹਮ ਸੋਤ੍ਰੀ ਬ੍ਰਹਮ ਨੇਸ਼ਟੀ ਪੂਰਨ ਗੁਰੂ ਹੋਵੇ ਤੇ ਚਾਰੇ ਸਾਧਨਾਂ ਸੰਪੰਨ ਸਿੱਖ ਹੋਵੇ ਤਾਂ ਬ੍ਰਹਮ ਗਿਆਨ ਰੂਪੀ ਕਾਰਜ ਪੈਦਾ ਹੁੰਦਾ ਹੈ **ਵਾ:** ਦੁਹੂ = ਦੋ ਅੱਖਰ 'ਰ' ਤੇ 'ਮ' ਨੂੰ ਮਿਲਿ = ਮੇਲ ਕੇ 'ਰਾਮ' ਸ਼ਬਦ ਦਾ ਕਾਰਜ ਪੈਦਾ ਹੁੰਦਾ ਹੈ **ਵਾ:** ਜਦੋਂ ਦੁਹੂ = ਦੋਵੇਂ ਜੀਵ ਤੇ ਈਸ਼ਰ ਦਾ ਮਿਲਾਪ ਹੋ ਜਾਵੇ, ਉਦੋਂ ਕੈਵਲ ਮੋਖ ਰੂਪੀ ਕਾਰਜ ਪੈਦਾ ਹੁੰਦਾ ਹੈ **ਵਾ:** ਸੁਰਤ ਤੇ ਸ਼ਬਦ ਦੁਹੂ = ਦੋਵਾਂ ਦੇ ਮਿਲਾਪ ਕਰ ਕੇ ਬ੍ਰਹਮ ਗਿਆਨ ਰੂਪੀ ਕਾਰਜ ਪੈਦਾ ਹੋ ਜਾਂਦਾ ਹੈ ਤੇ ਰਾਮ = ਪਰਮੇਸ਼ਰ ਦਾ ਨਾਮ ਉਚਾਰਨ ਕਰਕੇ ਉਸ ਨਾਲ ਸੰਜੋਗੁ = ਸੰਬੰਧ ਜੁੜ ਜਾਂਦਾ ਹੈ, ਭਾਵ ਉਸ ਦਾ ਮਿਲਾਪ ਹੋ ਜਾਂਦਾ ਹੈ **ਅਥਵਾ** ਰਾਮ = ਪਰਮੇਸ਼ਰ ਦੇ ਨਾਮ ਨਾਲ ਜਦੋਂ ਸੁਰਤ ਤੇ ਸ਼ਬਦ ਦਾ ਸੰਜੋਗ = ਸੰਬੰਧ ਹੋ ਜਾਂਦਾ ਹੈ, ਉਸ ਵੇਲੇ ਜੀਵ ਤੇ ਈਸ਼ਰ ਦੀ ਏਕਤਾ ਹੋ ਜਾਂਦੀ ਹੈ ਤੇ ਅਪ੍ਰੋਖ ਗਿਆਨ ਰੂਪੀ ਕਾਰਜ ਉਤਪੰਨ ਹੋ ਜਾਂਦਾ ਹੈ ॥੨॥

## ਲੋਗੁ ਜਾਨੈ ਇਹੁ ਗੀਤੁ ਹੈ; ਇਹੁ ਤਉ ਬ੍ਰਹਮ ਬੀਚਾਰ ॥

ਲੋਗੁ = ਲੋਕ ਜਾਨੈ = ਜਾਣਦੇ ਹਨ ਕਿ ਇਹੁ = ਇਹ ਜੋ ਕਬੀਰ ਗਾਉਂਦਾ ਹੈ, ਇਹ ਗੀਤੁ = ਗਾਣੇ

ਹਨ **ਵਾ:** ਜਗਿਆਸੂ ਜਨ ਹਰਿ ਦਾ ਕੀਰਤਨ ਕਰਦੇ ਹਨ ਤਾਂ ਅਨਜਾਣ ਲੋਕ ਕਹਿੰਦੇ ਹਨ ਕਿ ਇਹ ਗੀਤ ਗਾਈ ਜਾ ਰਹੇ ਹਨ, ਪ੍ਰੰਤੂ ਇਹ ਤਉ = ਤਾਂ ਬ੍ਰਹਮ = ਵਿਆਪਕ ਪਰਮੇਸ਼ਰ ਦੀ ਬੀਚਾਰ = ਵਿਚਾਰ ਹੈ।

## ਜਿਉ ਕਾਸੀ ਉਪਦੇਸੁ ਹੋਇ; ਮਾਨਸ ਮਰਤੀ ਬਾਰ ॥੩॥

ਜਿਉ = ਜਿਸ ਪ੍ਰਕਾਰ ਕਹਿੰਦੇ ਹਨ ਕਿ ਕਾਸੀ = ਕਾਂਸ਼ੀ (ਬਨਾਰਸ) ਵਿਚ ਮਾਨਸ = ਮਨੁੱਖ ਦੇ ਮਰਤੀ = ਮਰਨ ਦੇ ਬਾਰ = ਵੇਲੇ ਜੋ ਉਪਦੇਸੁ = ਤਾਰਕ ਮੰਤ੍ਰ ਹੋਇ = ਹੁੰਦਾ ਹੈ, ਸ਼ਿਵਜੀ ਉਸ ਦੇ ਕੰਨ ਵਿਚ ਇਹ ਰਾਮ ਨਾਮ ਤਾਰਕ ਮੰਤ੍ਰ ਦਿੰਦਾ ਹੈ, ਜਿਸ ਨਾਲ ਉਹ ਮੁਕਤ ਹੁੰਦਾ ਹੈ, ਇਉਂ ਉਹ ਰਾਮ ਨਾਮ ਕਰਕੇ ਹੀ ਮੁਕਤ ਹੁੰਦੇ ਹਨ **ਅਥਵਾ** ਜਿਉ = ਜਿਵੇਂ ਜਿਸ ਨੂੰ ਗੁਰਾਂ ਦੇ ਉਪਦੇਸੁ = ਸ਼ਬਦ, ਸਿਖਿਆ ਦੁਆਰਾ ਬ੍ਰਹਮ ਦਾ ਕਾਸੀ = ਪ੍ਰਕਾਸ਼ ਹੋਇ = ਹੋ ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਰੂਪੀ ਬਾਰ = ਦੁਆਰ ਵਿੱਚੋਂ (ਮਾਨ+ਸ) ਮਾਨ = ਹੰਕਾਰ ਦੇ ਸਹਿਤ (ਮਰ+ਤੀ) ਤੀ = ਮਾਇਆ ਵੀ ਮਰ ਜਾਂਦੀ ਹੈ ॥੩॥

## ਕੋਈ ਗਾਵੈ ਕੋ ਸੁਣੈ; ਹਰਿ ਨਾਮਾ ਚਿਤੁ ਲਾਇ ॥

ਹੇ ਭਾਈ! ਭਾਵੇਂ ਕੋਈ ਹਰਿ = ਪਰਮੇਸ਼ਰ ਦੇ ਨਾਮਾ = ਨਾਮ ਤਾਈਂ ਚਿਤੁ = ਮਨ ਲਾਇ = ਲਾ ਕੇ ਗਾਵੈ = ਗਾਉਣਾ ਕਰੇ, ਭਾਵੇਂ ਕੋ = ਕੋਈ ਸੁਣੈ = ਸੁਣਨਾ ਕਰੇ।

## ਕਹੁ ਕਬੀਰ ਸੰਸਾ ਨਹੀ; ਅੰਤਿ ਪਰਮ ਗਤਿ ਪਾਇ ॥੪॥੧॥੪॥੫੫॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਗੱਲ ਵਿਚ ਕੋਈ ਭੀ ਸੰਸਾ = ਸ਼ੰਕਾ, ਭਰਮ ਨਹੀਂ ਹੈ, ਉਹ ਮਨੁੱਖ ਅੰਤਿ = ਅਖ਼ੀਰਲੇ ਸਮੇਂ ਪਰਮਗਤਿ = ਕੈਵਲ ਮੋਖ ਨੂੰ ਪਾਇ = ਪਾ ਲਵੇਗਾ ਭਾਵ ਜੇਕਰ ਜਿਊਂਦੇ ਦੇ ਫੁਰਨੇ ਮਿਟ ਗਏ ਤਾਂ ਜਿਊਂਦੇ-ਜੀਅ ਜੀਵਨ ਮੁਕਤੀ ਦਾ ਅਨੰਦ ਪ੍ਰਾਪਤ ਕਰੇਗਾ, ਨਹੀਂ ਤਾਂ ਮੁਕਤ ਤਾਂ ਜ਼ਰੂਰ ਹੀ ਹੋ ਜਾਵੇਗਾ ॥੪॥੧॥੪॥੫੫॥

## ਗਉੜੀ ॥ ਜੇਤੇ ਜਤਨ ਕਰਤ ਤੇ ਡੂਬੇ; ਭਵ ਸਾਗਰੁ ਨਹੀ ਤਾਰਿਓ ਰੇ ॥

ਰੇ = ਹੇ ਭਾਈ! ਜੋ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਜੇਤੇ = ਜਿਤਨੇ ਭੀ ਜਤਨ = ਉਪਾਇ ਕਰਤ = ਕਰਦੇ ਹਨ ਭਾਵ ਵਿਕਾਰਾਂ ਵਿਚ ਪੈ ਕੇ ਸਕਾਮ ਕਰਮਾਂ ਵਿਚ ਲੱਗੇ ਹੋਏ ਹਨ ਤੇ = ਉਹ ਸਾਰੇ ਯਤਨ ਕਰਦੇ ਸੰਸਾਰ-ਸਮੁੰਦਰ ਵਿਚ ਹੀ ਡੂਬੇ = ਡੁੱਬ ਰਹੇ ਹਨ, ਇਨ੍ਹਾਂ ਵਿਕਾਰਾਂ ਨੇ ਭਵ = ਸੰਸਾਰ ਸਾਗਰੁ = ਸਮੁੰਦਰ ਤੋਂ ਤਾਰਿਓ = ਤਾਰਨਾ ਨਹੀਂ ਕੀਤਾ।

## ਕਰਮ ਧਰਮ ਕਰਤੇ ਬਹੁ ਸੰਜਮ; ਅਹੰਬੁਧਿ ਮਨੁ ਜਾਰਿਓ ਰੇ ॥੧॥

ਰੇ = ਹੇ ਭਾਈ! ਕਈ ਲੋਕ ਕਰਮ = ਕਰਮ ਕਾਂਡ ਕਰਦੇ ਹਨ, ਕਈ ਧਰਮ = ਜੱਗ ਆਦਿਕ ਕਰਤੇ = ਕਰਦੇ ਹਨ ਤੇ ਕਈ ਬਹੁ = ਬਹੁਤ ਤਰੀਕਿਆਂ ਨਾਲ ਸੰਜਮ = ਇੰਦ੍ਰੀਆਂ ਦਾ ਦਮਨ ਕਰਦੇ ਰਹਿੰਦੇ ਹਨ, ਪ੍ਰੰਤੂ ਇਨ੍ਹਾਂ ਦਾ ਮਨੁ = ਹਿਰਦਾ ਅਹੰਬੁਧਿ = ਹੰਕਾਰ ਵਾਲੀ ਬੁੱਧੀ ਨੇ ਜਾਰਿਓ = ਸਾੜਨਾ ਕੀਤਾ ਹੈ ॥੧॥

## ਸਾਸ ਗ੍ਰਾਸ ਕੋ ਦਾਤੋ ਠਾਕੁਰੁ; ਸੋ ਕਿਉ ਮਨਹੁ ਬਿਸਾਰਿਓ ਰੇ ॥

ਰੇ = ਹੇ ਭਾਈ! ਜਿਹੜਾ ਸਭ ਕੋ = ਨੂੰ ਸਾਸ = ਸਾਹ ਦੇਣ ਵਾਲਾ ਗ੍ਰਾਸ = ਗ੍ਰਾਹੀ ਭਾਵ ਰੋਜ਼ੀ ਦੇਣ ਵਾਲਾ ਦਾਤੋ = ਦਾਤਾ ਠਾਕੁਰ = ਮਾਲਕ ਪਰਮੇਸ਼ਰ ਹੈ, ਸੋ = ਉਸ ਪਰਮੇਸ਼ਰ ਨੂੰ ਤੂੰ ਆਪਣੇ ਮਨਹੁ = ਮਨ ਵਿੱਚੋਂ ਕਿਉ = ਕਿਉਂ, ਕਿਹੜੀ ਗੱਲੋਂ ਬਿਸਾਰਿਓ = ਭੁਲਾ ਦਿੱਤਾ ਹੈ।

## ਹੀਰਾ ਲਾਲੁ ਅਮੋਲੁ ਜਨਮੁ ਹੈ; ਕਉਡੀ ਬਦਲੈ ਹਾਰਿਓ ਰੇ ॥੧॥ਰਹਾਉ॥

ਹੀਰਾ = ਹੀਰਿਆਂ ਅਤੇ ਲਾਲੁ = ਲਾਲਾਂ ਨਾਲੋਂ ਭੀ ਅਮੋਲੁ = ਅਮੋਲਕ, ਬੇਕੀਮਤੀ ਤੈਨੂੰ ਮਨੁੱਖਾ ਜਨਮ ਪ੍ਰਾਪਤ ਹੋਇਆ ਹੈ **ਵਾ:** ਹੀਰਾ ਭਾਵ ਪਰਮੇਸ਼ਰ ਦਾ ਨਾਮ, ਲਾਲ = ਪ੍ਰੇਮ ਦੇਣ ਵਾਲਾ ਅਮੋਲੁ = ਬੇਕੀਮਤਾ ਮਨੁੱਖਾ ਜਨਮ ਮਿਲਿਆ ਹੈ, ਰੇ = ਹੇ ਭਾਈ! ਤੂੰ ਇਸ ਨੂੰ ਮਾਇਆ ਰੂਪੀ ਕਉਡੀ = ਵਰਾਟਿਕ ਦੇ ਬਦਲੈ = ਬਦਲੇ ਵਿਚ ਪੈ ਕੇ ਹਾਰਿਓ = ਹਾਰ ਰਿਹਾ ਹੈਂ, ਨਿਸਫਲ ਗੁਆ ਰਿਹਾ ਹੈਂ ॥੧॥ਰਹਾਉ॥ ਜੈਸਾ ਕਿ :

**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥** *(ਅੰਗ ੧੫੬)*

## ਤ੍ਰਿਸਨਾ ਤ੍ਰਿਖਾ ਭੂਖ ਭ੍ਰਮਿ ਲਾਗੀ; ਹਿਰਦੈ ਨਾਹਿ ਬੀਚਾਰਿਓ ਰੇ ॥

ਭ੍ਰਮਿ = ਭਰਮ ਕਰ ਕੇ ਰਸਾਂ ਕਸਾਂ ਦੇ ਭੋਗਣ ਦੀ ਤ੍ਰਿਸਨਾ = ਇੱਛਾ, ਖਾਣ ਪੀਣ ਦੀ ਤ੍ਰਿਖਾ = ਤ੍ਰੇਹ, ਪਿਆਸ ਅਤੇ ਪਦਾਰਥਾਂ ਦੇ ਖਾਣ ਦੀ ਭੂਖ = ਭੁੱਖ ਲਾਗੀ = ਲੱਗੀ ਹੋਈ ਹੈ **ਵਾ:** ਤ੍ਰਿਸ਼ਨਾ ਦੀ ਤ੍ਰਿਖਾ = ਤ੍ਰੇਹ ਅਤੇ ਆਸਾ ਰੂਪੀ ਭੁੱਖ ਲੱਗੀ ਹੈ ਤੇ ਇਸ ਦੇ ਭਰਮ ਵਿਚ ਦਿਨ ਰਾਤ ਫਿਰਦਾ ਰਹਿੰਦਾ ਹੈਂ, ਰੇ = ਹੇ ਭਾਈ ਤੂੰ ਇਨ੍ਹਾਂ ਨੂੰ ਮੇਟਣ ਵਾਸਤੇ ਆਪਣੇ ਹਿਰਦੈ = ਮਨ ਵਿਚ ਬੀਚਾਰਿਓ = ਵੀਚਾਰਨਾ ਨਾਹਿ = ਨਹੀਂ ਕੀਤਾ।

## ਉਨਮਤ ਮਾਨ ਹਿਰਿਓ, ਮਨ ਮਾਹੀ; ਗੁਰ ਕਾ ਸਬਦੁ ਨ ਧਾਰਿਓ ਰੇ ॥੨॥

ਰੇ = ਹੇ ਭਾਈ! ਤੂੰ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਹਿਰਦੇ ਵਿਚ ਨ ਧਾਰਿਓ = ਧਾਰਨ ਹੀ ਨਹੀਂ ਕੀਤਾ, ਜਿਸ ਕਰਕੇ ਉਨਮਤ = ਕਮਲੇਪੁਣੇ ਕਰਕੇ ਮਾਨ = ਹੰਕਾਰ ਆਦਿਕ ਵਿਕਾਰਾਂ ਨੇ ਤੇਰੇ ਮਨ = ਹਿਰਦੇ ਮਾਹੀ = ਵਿੱਚੋਂ ਸ਼ੁਭ ਗੁਣਾਂ ਨੂੰ ਹਿਰਿਓ = ਚੁਰਾ ਲਿਆ ਹੈ ॥੨॥

## ਸੁਆਦ ਲੁਭਤ ਇੰਦ੍ਰੀ ਰਸ ਪ੍ਰੇਰਿਓ; ਮਦ ਰਸ ਲੈਤ ਬਿਕਾਰਿਓ ਰੇ ॥

ਸ਼ਬਦਾਦਿਕ ਵਿਸ਼ਿਆਂ ਦੇ ਸੁਆਦ ਵਿਚ ਜ਼ਬਾਨ ਦੇ ਸੁਆਦਾਂ ਵਿਚ ਲੁਭਤ = ਲੁਭਾਇਮਾਨ ਹੋ ਰਿਹਾ ਹੈਂ, ਇੰਦ੍ਰੀ = ਇੰਦ੍ਰਿਆਂ ਦੇ ਭੋਗਾਂ ਦੇ ਰਸ = ਰਸਾਂ ਨੇ ਤੈਨੂੰ ਪ੍ਰੇਰਿਓ = ਪ੍ਰੇਰ ਛੱਡਿਆ ਹੈ ਤੇ ਮਦ = ਸ਼ਰਾਬ ਆਦਿਕ ਦੇ ਰਸ = ਰਸਾਂ ਨੂੰ ਲੈਤ = ਲੈ ਕਰ ਕੇ ਕਾਮਾਦਿਕ ਬਿਕਾਰਿਓ = ਵਿਕਾਰਾਂ ਨੂੰ ਭੋਗਦਾ ਫਿਰਦਾ ਹੈਂ।

## ਕਰਮ ਭਾਗ ਸੰਤਨ ਸੰਗਾਨੇ; ਕਾਸਟ, ਲੋਹ ਉਧਾਰਿਓ ਰੇ ॥੩॥

ਹੇ ਭਾਈ! ਜੇਕਰ ਤੇਰੇ ਚੰਗੇ ਕਰਮ ਹਨ ਤਾਂ ਤੂੰ ਭਾਗ = ਭੱਜ ਕਰ ਕੇ ਸੰਤਨ = ਮਹਾਂਪੁਰਖਾਂ ਦੇ ਸੰਗਾਨੇ = ਸੰਗ ਵਿਚ ਮਿਲਣਾ ਕਰ ਤੇ ਬੇਨਤੀ ਕਰ ਕਿ ਮਹਾਂਪੁਰਖੋ ਜਿਵੇਂ ਕਾਸਟ = ਲੱਕੜ ਦੀ ਬੇੜੀ ਵਿਚ ਲੋਹ = ਲੋਹਾ ਰੱਖਣ ਨਾਲ ਉਹ ਉਧਾਰਿਓ = ਤਰ ਜਾਂਦਾ ਹੈ, ਪਾਰ ਹੋ ਜਾਂਦਾ ਹੈ, ਏਸ ਪ੍ਰਕਾਰ ਅਸੀਂ ਲੋਹੇ ਵਰਗੇ ਲੋਭੀ, ਲਾਲਚੀ, ਪਾਪੀ ਪੁਰਸ਼ ਹਾਂ ਤੁਸੀਂ ਕਿਰਪਾ ਕਰਕੇ ਆਪਣੀ ਸ਼ਰਨ ਰੂਪੀ ਬੇੜੀ ਵਿਚ ਸਾਨੂੰ ਰੱਖ ਕੇ ਸੰਸਾਰ-ਸਮੁੰਦਰ ਤੋਂ ਪਾਰ ਕਰਨਾ ਕਰੋ ॥੩॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਜੀਵ! ਸੰਤ ਜਨਾਂ ਅੱਗੇ ਇਉਂ ਬੇਨਤੀ ਕਰ :

## ਧਾਵਤ ਜੋਨਿ ਜਨਮ ਭ੍ਰਮਿ ਥਾਕੇ; ਅਬ ਦੂਖ ਕਰਿ ਹਮ ਹਾਰਿਓ ਰੇ ॥

ਰੇ = ਹੇ ਪਿਆਰੇ ਸੰਤ ਜਨੋਂ! ਮੈਂ ਅਨੇਕਾਂ ਜਨਮ ਭ੍ਰਮਿ = ਭਰਮ ਕਰਕੇ ਜੋਨਿ = ਜੂਨਾਂ ਵਿਚ ਧਾਵਤ = ਦੌੜਦਾ ਹੋਇਆ ਥਾਕੇ = ਥੱਕ ਗਿਆ ਹਾਂ, ਅਬ = ਹੁਣ ਦੁਖ = ਦੁੱਖਾਂ ਨੂੰ ਭੋਗ ਕਰਿ = ਕਰਕੇ ਹਮ = ਮੈਂ ਹਾਰਿਓ = ਹਾਰ ਭਾਵ ਥੱਕ ਗਿਆ ਹਾਂ, ਇਸ ਕਰਕੇ ਇਸ ਜਨਮ ਵਿਚ ਤੁਹਾਡੀ ਸ਼ਰਨ ਵਿਚ ਪਿਆ ਹਾਂ।

## ਕਹਿ ਕਬੀਰ ਗੁਰ ਮਿਲਤ ਮਹਾ ਰਸੁ; ਪ੍ਰੇਮ ਭਗਤਿ ਨਿਸਤਾਰਿਓ ਰੇ ॥੪॥੧॥੫॥੫੬॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰਨ ਨਾਲ ਸੰਤ ਗੁਰਾਂ ਨਾਲ ਮੇਲ ਦਿੰਦੇ ਹਨ ਤੇ ਗੁਰ = ਸਤਿਗੁਰੂ ਸਾਹਿਬ ਜੀ ਤਾਈਂ ਮਿਲਤ = ਮਿਲਣ ਨਾਲ ਮਹਾ ਰਸੁ = ਵੱਡਾ ਰਸ ਭਾਵ ਆਤਮਾ ਅਨੰਦ ਪ੍ਰਾਪਤ ਹੁੰਦਾ ਹੈ ਅਤੇ ਰੇ = ਹੇ ਭਾਈ! ਜਿਨ੍ਹਾਂ ਨੇ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕੀਤੀ ਹੈ, ਉਨ੍ਹਾਂ ਨੂੰ ਹੀ ਸੰਸਾਰ-ਸਮੁੰਦਰ ਤੋਂ ਨਿਸਤਾਰਿਓ = ਤਾਰਨਾ ਕੀਤਾ ਹੈ ॥੪॥੧॥੫॥੫੬॥

## ਗਉੜੀ ॥

ਭਗਤ ਕਬੀਰ ਸਾਹਿਬ ਜੀ ਹਮੇਸ਼ਾ ਸਤਿਸੰਗਤ ਕਰਾਇਆ ਕਰਦੇ, ਉਨ੍ਹਾਂ ਦਾ ਇਕ ਸਤਸੰਗੀ ਸੀ, ਜਿਸ ਦਾ ਪੁੱਤਰ ਕੁਸੰਗਤ ਦੇ ਅਧੀਨ ਹੋਣ ਕਰਕੇ ਵਿਕਾਰੀ ਹੋ ਗਿਆ ਸੀ, ਉਹ ਆਪਣੇ ਪੁੱਤਰ ਨੂੰ ਨਾਲ ਲੈ ਕੇ ਭਗਤ ਕਬੀਰ ਸਾਹਿਬ ਜੀ ਦੇ ਪਾਸ ਆਇਆ ਤੇ ਬੇਨਤੀ ਕੀਤੀ ਕਿ ਮਹਾਰਾਜ ਇਹ ਮੇਰਾ ਪੁੱਤਰ ਖੋਟੀ ਸੰਗਤ ਕਰਨ ਕਰਕੇ ਵਿਕਾਰੀ ਹੋ ਗਿਆ ਹੈ, ਹਰਦਮ ਬੁਰੇ ਕੰਮਾਂ ਵਿਚ ਹੀ ਲੱਗਾ ਰਹਿੰਦਾ ਹੈ, ਆਪ ਜੀ ਕਿਰਪਾ ਕਰਕੇ ਇਸ ਨੂੰ ਸਮਝਾਉਣਾ ਕਰੋ ਤਾਂ ਭਗਤ ਕਬੀਰ ਸਾਹਿਬ ਜੀ ਮਨ ਨੂੰ ਸੰਬੋਧਨ ਕਰਦੇ ਹੋਏ ਉਸ ਨੂੰ ਸਿੱਖਿਆ ਦੇਣ ਲਈ ਇਹ ਸ਼ਬਦ ਉਚਾਰਦੇ ਹਨ:

## ਕਾਲਬੂਤ ਕੀ ਹਸਤਨੀ, ਮਨ ਬਉਰਾ ਰੇ; ਚਲਤੁ ਰਚਿਓ ਜਗਦੀਸ ॥

ਰੇ = ਹੇ ਬਉਰਾ = ਕਮਲਿਆ ਮਨ = ਮਨਾਂ ਇਹ ਕਾਲਬੂਤ = ਕਲਬੂਤ, ਸਰੀਰਾਂ ਦੇ ਢਾਂਚੇ ਨੂੰ ਕਾਗ਼ਜ਼ਾਂ ਦੀ ਬਣੀ ਹੋਈ ਹਸਤਨੀ = ਹਥਨੀ ਦੀ ਨਿਆਈਂ ਜਾਨਣਾ ਕਰ, ਇਹ ਤਾਂ ਜਗਦੀਸ = ਜਗਤ ਦੇ ਈਸ਼ਰ ਨੇ ਇਕ ਚਲਤੁ = ਚਲਿੱਤਰ, ਕੌਤਕ ਰਚਿਓ = ਰਚਨਾ ਕੀਤਾ ਹੈ।

ਜਿਸ ਪ੍ਰਕਾਰ ਹਾਥੀ ਨੂੰ ਪਕੜਨ ਵਾਲੇ ਜੰਗਲ ਵਿਚ ਇਕ ਡੂੰਘਾ ਟੋਆ ਪੁੱਟ ਕਰਕੇ ਉਸ ਨੂੰ ਘਾਹ ਆਦਿਕ ਨਾਲ ਢਕ ਕੇ ਉਪਰ ਕਲਬੂਤ, ਭਾਵ ਕਾਗ਼ਜ਼ਾਂ ਦੀ ਹਥਨੀ ਬਣਾ ਕੇ ਖੜੀ ਕਰ ਦਿੰਦੇ ਹਨ, ਤਾਂ ਕਾਮ ਵਿਚ ਮਸਤ ਹਾਥੀ ਉਸ ਨਾਲ ਸਪਰਸ਼ ਕਰਨ ਲਈ ਆਉਂਦਾ ਹੈ ਤੇ ਉਹ ਟੋਏ ਵਿਚ ਡਿੱਗ ਪੈਂਦਾ ਹੈ, ਤਾਂ ਫਿਰ ਉਹ ਆਦਮੀ ਉਸ ਨੂੰ ਭੁੱਖਾ ਰੱਖ ਕੇ, ਕੁੰਡੇ ਮਾਰ ਕੇ, ਉਸ ਨੂੰ ਸਿਖਾ ਕੇ ਆਪਣੇ ਅਧੀਨ ਕਰ ਲੈਂਦੇ ਹਨ।

## ਕਾਮ ਸੁਆਇ ਗਜ ਬਸਿ ਪਰੇ, ਮਨ ਬਉਰਾ ਰੇ; ਅੰਕਸੁ ਸਹਿਓ ਸੀਸ ॥੧॥

ਜਿਸ ਪ੍ਰਕਾਰ ਕਾਮ = ਗੰਦੀ ਵਾਸ਼ਨਾ ਦੇ ਸੁਆਇ = ਸੁਆਦ ਕਰ ਕੇ ਗਜ = ਹਾਥੀ ਬਸਿ = ਵੱਸ ਵਿਚ ਪਰੈ = ਪੈ ਜਾਂਦਾ ਹੈ, ਇਵੇਂ ਰੇ = ਹੇ ਬਉਰਾ = ਝੱਲਿਆਂ ਮਨਾਂ! ਤੂੰ ਵਿਕਾਰਾਂ ਦੀ ਕੁਸੰਗਤ ਕਰਕੇ ਵਸ ਪੈ ਗਿਆ ਹੈਂ, ਜਿਵੇਂ ਹਾਥੀ ਸੀਸ = ਸਿਰ ਉੱਪਰ ਅੰਕਸੁ = ਕੁੰਡੇ ਸਹਿਓ = ਸਹਾਰਦਾ ਹੈ, ਇਵੇਂ ਤੂੰ ਮੋਹ ਰੂਪੀ ਟੋਏ ਵਿਚ, ਡਿੱਗ ਕਰਕੇ ਤਰਕਾਂ ਰੂਪੀ ਕੁੰਡੇ ਆਪਣੇ ਸਿਰ 'ਤੇ ਸਹਾਰਦਾ ਹੈਂ ॥੧॥

**[ਅੰਗ ੩੩੬]**

## ਬਿਖੈ ਬਾਚੁ ਹਰਿ ਰਾਚੁ; ਸਮਝੁ, ਮਨ ਬਉਰਾ ਰੇ ॥

ਰੇ = ਹੇ ਬਉਰਾ = ਕਮਲਿਆ ਮਨ = ਮਨਾਂ! ਸਮਝੁ = ਸਮਝ ਕਰਕੇ, ਵਿਚਾਰ ਕਰਕੇ ਬਿਖੈ = ਵਿਸ਼ਿਆਂ ਦੇ ਵਿੱਚੋਂ ਬਾਚੁ = ਬਚਣਾ ਕਰ ਅਤੇ ਹਰਿ = ਅਕਾਲ ਪੁਰਖ ਦੇ ਨਾਮ ਵਿਚ ਰਾਚੁ = ਰਚਣਾ ਕਰ।

## ਨਿਰਭੈ ਹੋਇ ਨ ਹਰਿ ਭਜੇ, ਮਨ ਬਉਰਾ ਰੇ;
## ਗਹਿਓ ਨ ਰਾਮ ਜਹਾਜੁ ॥੧॥ਰਹਾਉ॥

ਰੇ = ਹੇ ਮੇਰਿਆ ਬਉਰਾ = ਕਮਲਿਆ ਮਨ = ਮਨਾਂ ! ਤੂੰ ਨਿਰਭੈ = ਭੈ ਤੋਂ ਰਹਿਤ ਹੋਇ = ਹੋਣ ਵਾਸਤੇ ਹਰਿ = ਪਰਮੇਸ਼ਰ ਦੇ ਨਾਮ ਨੂੰ ਕਿਉ ਨ = ਨਹੀਂ ਭਜੇ = ਭਜਨਾ, ਸਿਮਰਨਾ ਕੀਤਾ ਅਤੇ ਰਾਮ = ਪਰਮੇਸ਼ਰ ਦੇ ਨਾਮ ਰੂਪੀ ਜਹਾਜੁ = ਬੋਹਿਥ ਨੂੰ ਵੀ ਤੂੰ ਗਹਿਓ = ਗ੍ਰਹਿਣ ਨ = ਨਹੀਂ ਕੀਤਾ ॥੧॥ਰਹਾਉ॥

ਅੱਗੇ ਹੋਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

## ਮਰਕਟ ਮੁਸਟੀ ਅਨਾਜ ਕੀ, ਮਨ ਬਉਰਾ ਰੇ; ਲੀਨੀ ਹਾਥੁ ਪਸਾਰਿ ॥

ਰੇ = ਹੇ ਬਉਰਾ = ਝੱਲਿਆ ਮਨ = ਮਨਾਂ ! ਜਿਸ ਪ੍ਰਕਾਰ ਮਰਕਟ = ਬਾਂਦਰ ਅਨਾਜ = ਛੋਲਿਆਂ ਦੀ ਮੁਸਟੀ = ਮੁੱਠੀ ਹਾਥੁ = ਹੱਥ ਪਸਾਰਿ = ਖੋਲ੍ਹ ਕੇ ਭਰ ਲੀਨੀ = ਲੈਣੀ ਕਰਦਾ ਹੈ।

## ਛੂਟਨ ਕੋ ਸਹਸਾ ਪਰਿਆ, ਮਨ ਬਉਰਾ ਰੇ; ਨਾਚਿਓ ਘਰ ਘਰ ਬਾਰਿ ॥੨॥

ਰੇ = ਹੇ ਬਉਰਾ = ਕਮਲੇ ਮਨ = ਮਨਾਂ ! ਫਿਰ ਕਲੰਦਰ ਆ ਕੇ ਗਰਦਨ ਤੋਂ ਫੜ ਕੇ ਰੱਸੀ ਪਾ ਦਿੰਦਾ ਹੈ, ਤਾਂ ਉਸ ਬਾਂਦਰ ਨੂੰ ਆਪਣੇ ਛੂਟਨ = ਛੁੱਟਣ ਦਾ ਸਹਸਾ = ਸੰਸਾ ਪਰਿਆ = ਪੈ ਜਾਂਦਾ ਹੈ, ਤਾਂ ਫਿਰ ਉਹ ਘਰ ਘਰ = ਘਰਾਂ ਘਰਾਂ ਦੇ ਬਾਰਿ = ਦਰਵਾਜ਼ਿਆਂ ਅੱਗੇ ਜਾ ਕੇ ਨਾਚਿਓ = ਨੱਚਦਾ ਫਿਰਦਾ ਹੈ ॥੨॥

ਏਸੇ ਪ੍ਰਕਾਰ ਜੀਵ ਰੂਪ ਬਾਂਦਰ ਵਿਸ਼ੇ ਸੁੱਖ ਰੂਪੀ ਅਨਾਜ ਨੂੰ ਮਨ ਰੂਪੀ ਹੱਥ ਫੈਲਾ ਕੇ ਬੁੱਧੀ ਰੂਪੀ ਮੁੱਠ ਭਰ ਲੈਂਦਾ ਹੈ ਤੇ ਪਦਾਰਥਾਂ ਨੂੰ ਛੱਡਦਾ ਨਹੀਂ, ਕਹਿੰਦਾ ਹੈ ਕਿ ਮੇਰੇ ਕਮਲਿਆ ਮਨਾਂ ਮੈਂ ਫਸ ਗਿਆ ਹਾਂ, ਛੁੱਟਣ ਦਾ ਸੰਸਾ ਪੈ ਗਿਆ ਹੈ **ਵਾ:** ਜਦੋਂ ਜਮਦੂਤ ਰੂਪੀ ਕਲੰਦਰ ਆਣ ਕੇ ਇਸ ਨੂੰ ਸਿਰੋਂ ਫੜ ਕੇ ਲੈ ਜਾਂਦੇ ਹਨ ਤਾਂ ਇਸ ਜੀਵ ਰੂਪੀ ਬਾਂਦਰ ਨੂੰ ਛੁੱਟਣ ਦਾ ਸੰਸਾ ਪੈ ਜਾਂਦਾ ਹੈ ਤੇ ਚੌਰਾਸੀ ਲੱਖ ਜੂਨਾਂ ਰੂਪੀ ਘਰਾਂ ਘਰਾਂ ਦੇ ਦਰਵਾਜ਼ਿਆਂ ਅੱਗੇ ਨੱਚਦਾ ਫਿਰਦਾ ਹੈ। ਅੱਗੇ ਹੋਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

## ਜਿਉ ਨਲਨੀ ਸੂਅਟਾ ਗਹਿਓ, ਮਨ ਬਉਰਾ ਰੇ; ਮਾਯਾ ਇਹੁ ਬਿਉਹਾਰੁ ॥

ਰੇ = ਹੇ ਬਉਰਾ = ਕਮਲਿਆ ਮਨ = ਮਨਾਂ ! ਜਿਉ = ਜਿਵੇਂ ਸੂਅਟਾ = ਤੋਤਾ ਨਲਨੀ = ਨਲਕੀ, ਨਾਲੀ ਦੁਆਰਾ ਗਹਿਓ = ਫੜਿਆ ਜਾਂਦਾ ਹੈ, ਇਉਂ ਮਾਯਾ = ਮਾਇਆ ਨੇ ਇਹੁ = ਇਹੋ ਜਿਹਾ ਬਿਉਹਾਰੁ = ਵਿਹਾਰ ਪਾ ਛੱਡਿਆ ਹੈ।

**ਦ੍ਰਿਸ਼ਟਾਂਤ :** ਨਲਨੀ = ਤੋਤਾ ਫੜਨ ਦਾ ਇਕ ਯੰਤਰ ਜੋ ਬਾਂਸ ਦੀ ਨਾਲੀ (ਨਲਕੀ) ਤੋਂ ਬਣਦਾ ਹੈ, ਪਾਣੀ ਦਾ ਇਕ ਬੱਠਲ (ਬਾਲਟਾ) ਭਰ ਕੇ, ਪਾਸੇ ’ਤੇ ਦੋ ਕਿੱਲੇ ਗੱਡ ਦਿੱਤੇ ਜਾਂਦੇ ਹਨ, ਵਿਚ ਨਲਕੀ ਰੱਖ ਦਿੰਦੇ ਹਨ ਤੇ ਕੁਝ ਕੁ ਅਨਾਰ ਦੇ ਦਾਣੇ ਰੱਖ ਦਿੰਦੇ ਹਨ, ਜਦੋਂ ਤੋਤਾ ਅਨਾਰ ਦੇ ਦਾਣੇ ਖਾਣ ਲਈ ਨਲਕੀ ਉੱਪਰ ਬੈਠਦਾ ਹੈ ਤਾਂ ਉਹ ਘੁੰਮ ਜਾਂਦੀ ਹੈ ਤੇ ਤੋਤਾ ਪੁੱਠਾ ਲਟਕਣ ਲੱਗ ਜਾਂਦਾ ਹੈ ਤੇ ਉਸ ਦੀਆਂ ਅੱਖਾਂ ਥੱਲੇ ਬੱਠਲ ਵਿਚ ਪਏ ਪਾਣੀ ਦੇ ਨਾਲ ਲੱਗ ਜਾਂਦੀਆਂ ਹਨ, ਨਲੀ ਨੂੰ ਛੱਡਦਾ ਨਹੀਂ ਹੈ। ਉਹ ਸਮਝਦਾ ਹੈ ਕਿ ਥੱਲੇ ਬੜੀ ਵੱਡੀ ਨਦੀ ਹੈ, ਜੇਕਰ ਮੈਂ ਨਲਕੀ ਨਾਲੋਂ ਪੌਂਚੇ ਛੱਡ ਦਿੱਤੇ ਤਾਂ ਇਸ ਵਿਚ ਡੁੱਬ ਕੇ ਮਰ ਜਾਵਾਂਗਾ, ਇਤਨੇ ਚਿਰ ਨੂੰ ਸ਼ਿਕਾਰੀ ਆਣ ਕੇ ਇਸ ਨੂੰ ਫੜ ਲੈਂਦੇ ਹਨ ਤੇ ਪਿੰਜਰੇ ਵਿਚ ਪਾ ਦਿੰਦੇ ਹਨ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਗ੍ਰਹਿ ਰੂਪੀ ਬੱਠਲ ਹੈ, ਪਦਾਰਥਾਂ ਰੂਪੀ ਪਾਣੀ ਹੈ, ਰਾਗ ਦ੍ਵੈਖ ਰੂਪੀ ਦੋ ਕਿੱਲੇ ਗੱਡੇ ਹੋਏ ਹਨ, ਨਲੀ ਦੀ ਨਿਆਈਂ ਇਨ੍ਹਾਂ ਦੀ ਵਾਸ਼ਨਾ ਹੈ, ਜਦੋਂ ਜੀਵ ਰੂਪੀ ਤੋਤਾ ਬਿਧ, ਨਿਖੇਧ ਰੂਪੀ ਖੰਭਾਂ ਨਾਲ ਉਡਾਰੀਆਂ ਮਾਰਦਾ ਹੋਇਆ, ਮਨ ਬੁੱਧ ਰੂਪੀ ਪੌਂਚਿਆਂ ਨਾਲ ਵਾਸ਼ਨਾ ਰੂਪੀ ਨਲੀ ’ਤੇ

ਬੈਠ ਕਰ ਕੇ ਵਿਸ਼ੇ ਸੁਖ ਰੂਪੀ ਅਨਾਰ ਦੇ ਦਾਨਿਆਂ ਨੂੰ ਖਾਣ ਲੱਗਦਾ ਹੈ ਤਾਂ ਵਾਸ਼ਨਾ ਰੂਪੀ ਨਲੀ ਦੇ ਉਲਟਨ ਕਰਕੇ ਇਸ ਦੀਆਂ ਅੱਖਾਂ ਪਦਾਰਥਾਂ ਰੂਪੀ ਪਾਣੀ ਨਾਲ ਲੱਗ ਜਾਂਦੀਆਂ ਹਨ, ਤਾਂ ਇਹ ਜੀਵ ਕਹਿੰਦਾ ਹੈ ਕਿ ਜੇਕਰ ਮੈਂ ਇਸ ਵਾਸ਼ਨਾ ਨੂੰ ਛੱਡ ਗਿਆ ਤਾਂ ਮਰ ਜਾਵਾਂਗਾ, ਇਉਂ ਜਮਰਾਜ ਰੂਪ ਸ਼ਿਕਾਰੀ ਇਸ ਨੂੰ ਫੜ ਕੇ ਲੈ ਜਾਂਦਾ ਹੈ, ਇਹ ਸਾਰਾ ਮਾਇਆ ਦਾ ਹੀ ਵਿਉਹਾਰ ਹੈ, ਫਿਰ ਇਸ ਨੂੰ ਚੌਰਾਸੀ ਲੱਖ ਜੂਨਾਂ ਰੂਪ ਪਿੰਜਰੇ ਵਿਚ ਪਾ ਦਿੱਤਾ ਜਾਂਦਾ ਹੈ।

## ਜੈਸਾ ਰੰਗੁ ਕਸੁੰਭ ਕਾ, ਮਨ ਬਉਰਾ ਰੇ; ਤਿਉ ਪਸਰਿਓ ਪਾਸਾਰੁ ॥੩॥

ਰੇ = ਹੇ ਬਉਰਾ = ਕਮਲਿਆ ਮਨ = ਮਨਾਂ ! ਜੈਸਾ = ਜਿਵੇਂ ਕਸੁੰਭ = ਕਸੁੰਭੇ ਦਾ ਰੰਗ ਬੜਾ ਗਾੜ੍ਹਾ ਹੁੰਦਾ ਹੈ, ਪਰ ਪਾਣੀ ਪਾਏ ਤੋਂ ਝੱਟ ਹੀ ਨਾਸ ਹੋ ਜਾਂਦਾ ਹੈ, ਭਾਵ ਫਿੱਕਾ ਪੈ ਜਾਂਦਾ ਹੈ, ਤਿਉ = ਤਿਵੇਂ ਕਸੁੰਭੇ ਰੰਗ ਦੀ ਨਿਆਈਂ ਇਹ ਸੰਸਾਰ ਦਾ ਝੂਠਾ, ਕੱਚਾ ਪਾਸਾਰੁ = ਪਸਾਰਾ ਪਸਰਿਓ = ਪਸਰਿਆ ਫੈਲਿਆ ਹੋਇਆ ਹੈ **ਵਾ:** ਮਾਇਆ ਦਾ ਰੰਗ ਝੱਟ ਹੀ ਡੱਬ ਖੜੱਬਾ ਪੈ ਜਾਂਦਾ ਹੈ, ਇਸ ਤਰ੍ਹਾਂ ਇਹ ਝੂਠਾ ਪਸਾਰਾ ਹੈ, ਜਿਸ ਵਿਚ ਤੂੰ ਆਪਣੇ ਚਿੱਤ ਨੂੰ ਪਸਾਰਿਆ ਹੋਇਆ ਹੈ ॥੩॥

## ਨਾਵਨ ਕਉ ਤੀਰਥ ਘਨੇ, ਮਨ ਬਉਰਾ ਰੇ; ਪੂਜਨ ਕਉ ਬਹੁ ਦੇਵ ॥

ਰੇ = ਹੇ ਬਉਰਾ = ਝੱਲਿਆ ਮਨ = ਮਨਾਂ ! ਨਾਵਨ = ਨਹਾਉਣ ਕਉ = ਨੂੰ ਘਨੇ = ਬਹੁਤ ਸਾਰੇ ਤੀਰਥ ਹਨ ਤੇ ਪੂਜਨ = ਅਰਚਨ ਕਰਨ ਕਉ = ਨੂੰ ਬਹੁ = ਬਹੁਤ ਸਾਰੇ ਦੇਵ = ਦੇਵਤੇ ਹਨ।

## ਕਹੁ ਕਬੀਰ ਛੂਟਨੁ ਨਹੀ, ਮਨ ਬਉਰਾ ਰੇ; ਛੂਟਨੁ ਹਰਿ ਕੀ ਸੇਵ ॥੪॥੧॥੬॥੫੭॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਬਉਰਾ = ਕਮਲਿਆ ਮਨ = ਮਨਾਂ ਇਨ੍ਹਾਂ ਤੀਰਥਾਂ 'ਤੇ ਨਹਾਉਣ ਤੇ ਦੇਵਤਿਆਂ ਦੀ ਉਪਾਸ਼ਨਾ ਕਰਨ ਨਾਲ ਛੂਟਨ = ਛੁਟਕਾਰਾ ਨਹੀਂ ਹੋਣਾ, ਮੁਕਤੀ ਨਹੀਂ ਪ੍ਰਾਪਤ ਹੋਣੀ, ਕੇਵਲ ਹਰਿ = ਪਰਮੇਸ਼ਰ ਕੀ = ਦੀ ਸੇਵ = ਸੇਵਾ, ਟਹਿਲ ਕਰਕੇ ਹੀ ਛੂਟਨੁ = ਛੁੱਟਣਾ ਹੋਵੇਗਾ ॥੪॥੧॥੬॥੫੭॥

## ਗਉੜੀ ॥

**ਉਥਾਨਕਾ :** ਜਿਸ ਵੇਲੇ ਚਾਰੇ ਪਾਸੇ ਭਗਤ ਕਬੀਰ ਸਾਹਿਬ ਜੀ ਦਾ ਜਸ ਫੈਲ ਗਿਆ, ਤਾਂ ਉਸ ਸਮੇਂ ਭਗਤ ਜੀ ਦੀ ਸੋਭਾ ਸੁਣ ਕਰ ਕੇ ਇਕ ਰਾਜਾ ਉਨ੍ਹਾਂ ਦੇ ਦਰਸ਼ਨ ਕਰਨ ਲਈ ਆਇਆ ਤੇ ਬਹੁਤ ਸਾਰਾ ਧਨ ਉਨ੍ਹਾਂ ਦੇ ਚਰਨਾਂ ਵਿਚ ਭੇਟ ਕੀਤਾ, ਬੇਨਤੀ ਕੀਤੀ ਕਿ ਮਹਾਰਾਜ ਆਪ ਇਸ ਧਨ ਨੂੰ ਅੰਗੀਕਾਰ ਕਰੋ, ਤਾਂ ਭਗਤ ਕਬੀਰ ਸਾਹਿਬ ਜੀ ਕਹਿਣ ਲੱਗੇ ਹਨ ਕਿ ਹੇ ਰਾਜਨ ! ਸਾਡੇ ਪਾਸ ਤਾਂ ਪਹਿਲਾਂ ਹੀ ਅਜਿਹੇ ਧਨ ਦੇ ਖ਼ਜ਼ਾਨੇ ਭਰੇ ਹੋਏ ਹਨ, ਉਸ ਵੇਲੇ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਅਗਨਿ ਨ ਦਹੈ, ਪਵਨੁ ਨਹੀ ਮਗਨੈ; ਤਸਕਰੁ ਨੇਰਿ ਨ ਆਵੈ ॥

ਉਸ ਧਨ ਨੂੰ ਅਗਨਿ = ਅਗਨੀ ਦਹੈ = ਸਾੜ ਨ = ਨਹੀਂ ਸਕਦੀ, ਪਵਨੁ = ਹਵਾ ਮਗਨੈ = ਮਗਨ ਭਾਵ ਮੇਲ ਕਰਕੇ ਉਡਾ ਕੇ ਨਹੀਂ ਲਿਜਾ ਸਕਦੀ **ਵਾ:** ਪਵਨੁ = ਪਾਣੀ ਮਗਣੈ = ਡੋਬ ਨਹੀਂ ਸਕਦਾ। ਅਤੇ ਤਸਕਰੁ = ਚੋਰ ਭੀ ਨੇਰਿ = ਨੇੜੇ ਨ = ਨਹੀਂ ਆਵੈ = ਆ ਸਕਦਾ **ਅਥਵਾ** ਇਸ ਧਨ ਤਾਈਂ ਕਾਲ ਈਰਖਾ, ਤ੍ਰਿਸ਼ਨਾ ਆਦਿ ਰੂਪੀ ਅੱਗ ਭੀ ਨਹੀਂ ਸਾੜ ਸਕਦੀ, ਪਵਨੁ = ਵਾਸ਼ਨਾ ਇਸ ਨੂੰ ਮਗਨੈ = ਮਗਨ ਨਹੀਂ ਕਰ

ਸਕਦੀ **ਵਾ:** ਜਿਨ੍ਹਾਂ ਦੇ ਨਾਮ ਧਨ ਹਿਰਦੇ ਵਿਚ ਵਸਿਆ ਹੈ, ਉਨ੍ਹਾਂ ਦੇ ਮਨ ਨੂੰ ਵਾਸ਼ਨਾ ਉਡਾ ਨਹੀਂ ਸਕਦੀ **ਅਥਵਾ** ਤਮੋ ਗੁਣ ਰੂਪੀ ਅੱਗ ਸਾੜ ਨਹੀਂ ਸਕਦੀ, ਰਜੋ ਗੁਣ ਰੂਪੀ ਪਵਨੁ = ਹਵਾ ਮਗਨੈ = ਉਡਾ ਨਹੀਂ ਸਕਦੀ ਤੇ ਕਾਮ ਕ੍ਰੋਧ ਆਦਿਕ ਰੂਪੀ ਤਸਕਰੁ = ਚੋਰ ਨੇਰਿ = ਨੇੜੇ ਭੀ ਨਹੀਂ ਆਵੈ = ਆ ਸਕਦੇ।

## ਰਾਮ ਨਾਮ ਧਨੁ, ਕਰਿ ਸੰਚਉਨੀ; ਸੋ ਧਨੁ ਕਤ ਹੀ ਨ ਜਾਵੈ ॥੧॥

ਹੇ ਰਾਜਨ! ਅਜਿਹਾ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨੁ = ਰੋਕੜੀ ਨੂੰ ਤੂੰ ਵੀ ਸੰਚਉਨੀ = ਇਕੱਤਰ ਕਰ, ਸੋ = ਉਹ ਨਾਮ ਰੂਪੀ ਧਨ ਹੀ = ਨਿਸਚੇ ਕਰਕੇ ਕਤ = ਕਿਧਰੇ ਭੀ ਨ = ਨਹੀਂ ਜਾਵੈ = ਜਾਂਦਾ ॥੧॥

## ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ; ਇਹੈ ਸਾਰ ਧਨੁ ਕਹੀਐ ॥

ਹੇ ਰਾਜਨ! ਹਮਰਾ = ਸਾਡਾ ਧਨ ਤਾਂ ਮਾਧਉ = ਮਾਇਆ ਦਾ ਪਤੀ, ਗੋਬਿੰਦੁ = ਪ੍ਰਿਥਵੀ ਦਾ ਰੱਖਿਅਕ, ਧਰਣੀਧਰੁ = ਧਰਤੀ ਨੂੰ ਧਾਰਨ ਵਾਲਾ ਆਪ ਨਿਰਾਧਾਰ ਪਰਮੇਸ਼ਰ ਹੈ, ਇਹੈ = ਇਹੋ ਹੀ ਸਾਰ = ਅਸਲ ਧਨ ਕਹੀਐ = ਕਹੀਦਾ ਹੈ।

ਰਾਜਾ ਕਹਿਣ ਲੱਗਾ ਕਿ ਭਗਤ ਜੀ ਅਸੀਂ ਤਾਂ ਇਹੋ (ਦੁਨਿਆਵੀ) ਧਨ ਵਿਚ ਹੀ ਬੜਾ ਸੁਖ ਮਾਣਦੇ ਹਾਂ, ਹਕੂਮਤ ਕਰਦੇ ਹਾਂ ਤਾਂ ਭਗਤ ਕਬੀਰ ਜੀ ਕਹਿਣ ਲੱਗੇ ਹਨ ਕਿ:

## ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ; ਸੋ ਸੁਖੁ ਰਾਜਿ ਨ ਲਹੀਐ ॥੧॥ਰਹਾਉ॥

ਜੋ = ਜਿਹੜਾ ਸੁਖੁ = ਅਨੰਦ ਗੋਬਿੰਦ = ਪ੍ਰਿਥਵੀ ਦੇ ਰਖਿਅਕ ਪ੍ਰਭ ਪਰਮੇਸ਼ਰ ਕੀ = ਦੀ ਸੇਵਾ = ਟਹਿਲ, ਭਗਤੀ ਵਿਚ ਹੈ, ਸੋ = ਉਹ ਸੁਖੁ = ਅਨੰਦ ਰਾਜਿ = ਰਾਜ ਭਾਗ ਰਾਜਸੀ ਸੁੱਖਾਂ ਵਿਚ ਨ = ਨਹੀਂ ਲਹੀਐ = ਪ੍ਰਾਪਤ ਹੋ ਸਕਦਾ ॥੧॥ਰਹਾਉ॥

## ਇਸੁ ਧਨ ਕਾਰਣਿ ਸਿਵ ਸਨਕਾਦਿਕ; ਖੋਜਤ ਭਏ ਉਦਾਸੀ ॥

ਫਿਰ ਇਹ ਅਜਿਹਾ ਵੱਡਾ ਧਨ ਹੈ ਕਿ ਇਸ ਧਨ = ਰੋਕੜੀ ਦੇ ਕਾਰਣਿ = ਵਾਸਤੇ ਸਿਵ = ਸ਼ਿਵਜੀ ਅਤੇ ਸਨਕਾਦਿਕ = ਬ੍ਰਹਮਾ ਦੇ ਚਾਰੇ ਪੁੱਤਰ (ਸਨਕ, ਸਨੰਦ, ਸਨਾਤਨ, ਸਨਤ ਕੁਮਾਰ) ਖੋਜਤ = ਲੱਭਦੇ ਭਏ = ਹੋਏ ਦੁਨੀਆਂ ਤੋਂ ਉਦਾਸੀ = ਉਦਾਸੀਨ ਹੋ ਗਏ ਹਨ।

## ਮਨਿ ਮੁਕੰਦੁ ਜਿਹਬਾ ਨਾਰਾਇਨੁ; ਪਰੈ ਨ ਜਮ ਕੀ ਫਾਸੀ ॥੨॥

ਹੇ ਰਾਜਨ! ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਮੁਕੰਦ = ਮੁਕਤੀ ਦਾ ਦਾਤਾ ਪਰਮੇਸ਼ਰ ਵਸਦਾ ਹੈ, ਤੇ ਜਿਹਬਾ = ਰਸਨਾ ਉਪਰ ਵੀ ਨਾਰਾਇਨੁ = ਨਰਾਂ ਨਰਾਂ ਵਿਚ ਆਇਆ ਪਰਮੇਸ਼ਰ ਵਸਦਾ ਹੈ, ਉਹ ਪੁਰਖ ਜਮ = ਜਮਾਂ ਕੀ = ਦੀ ਫਾਸੀ = ਫਾਹੀ ਵਿਚ ਨ = ਨਹੀਂ ਪਰੈ = ਪੈਣਗੇ **ਵਾ:** ਜਮ = ਜੰਮਣ ਮਰਣ ਦੀ ਫਾਹੀ ਵਿਚ ਨਹੀਂ ਪੈਣਗੇ ॥੨॥

## ਨਿਜ ਧਨੁ, ਗਿਆਨੁ ਭਗਤਿ ਗੁਰਿ ਦੀਨੀ; ਤਾਸੁ ਸੁਮਤਿ ਮਨੁ ਲਾਗਾ ॥

ਹੇ ਰਾਜਨ! ਸਾਨੂੰ ਨਿਜੁ = ਆਪਣੇ ਸਰੂਪ ਦਾ ਗਿਆਨ ਰੂਪੀ ਧਨ ਅਤੇ ਆਪਣੇ ਸਰੂਪ ਵਿਚ ਲਿਵ ਲਾਉਣ ਵਾਸਤੇ ਗੁਰਿ = ਸਤਿਗੁਰਾਂ ਨੇ ਭਗਤਿ = ਭਗਤੀ ਦੀਨੀ = ਦੇਣਾ ਕੀਤੀ ਹੈ, ਬਖ਼ਸ਼ੀ ਹੈ। ਤਾਸੁ = ਉਸ ਗੁਰੂ ਸਾਹਿਬ ਜੀ ਦੀ ਸੁਮਤਿ = ਸ੍ਰੇਸ਼ਟ ਸਿੱਖਿਆ ਨੂੰ ਪਾ ਕੇ ਸਾਡਾ ਮਨ ਆਪਣੇ ਸਰੂਪ ਵਿਚ ਲਾਗਾ = ਲੱਗ ਗਿਆ ਹੈ **ਅਥਵਾ** ਗੁਰਾਂ ਦੀ ਸੁਮਤਿ = ਸ੍ਰੇਸ਼ਟ ਸਿਖਿਆ ਦੁਆਰਾ ਸਾਡਾ ਮਨ ਨਿਜ = ਆਪਣੇ ਸਰੂਪ ਦੇ ਗਿਆਨ ਦੇ ਧਨ ਵਿਚ ਲੱਗਾ ਹੈ ਅਤੇ ਗੁਰਾਂ ਦੀ ਦਿੱਤੀ ਹੋਈ ਭਗਤੀ ਵਿਚ ਲੱਗਾ ਹੈ।

## ਜਲਤ ਅੰਭ, ਥੰਭਿ ਮਨੁ ਧਾਵਤ; ਭਰਮ ਬੰਧਨ ਭਉ ਭਾਗਾ ॥੩॥

ਹੇ ਰਾਜਨ! ਇਹ ਨਾਮ ਰੂਪੀ ਧਨ ਤ੍ਰਿਸ਼ਨਾ ਦੀ ਅੱਗ ਵਿਚ ਜਲਤ = ਸੜਦੇ ਹੋਏ ਹਿਰਦੇ ਨੂੰ ਸੀਤਲ ਕਰਨ ਲਈ ਅੰਭ = ਪਾਣੀ ਦੀ ਨਿਆਈਂ ਹੈ ਅਤੇ ਪਦਾਰਥਾਂ ਵਿਚ ਧਾਵਤ = ਦੌੜਦੇ ਹੋਏ ਮਨੁ = ਮਨ ਨੂੰ ਰੋਕਣ ਵਾਸਤੇ ਥੰਭਿ = ਥਮਲੇ ਦੀ ਨਿਆਈਂ ਹੈ, ਨਾਮ ਦੇ ਪ੍ਰਤਾਪ ਕਰਕੇ ਭਰਮ = ਸੰਸਾ (ਪੰਜ ਪ੍ਰਕਾਰ ਦਾ ਭਰਮ) ਕਰਤਾ ਭੋਗਤਾ ਦੇ ਬੰਧਨ = ਜੰਜਾਲ, ਸੱਤ ਪ੍ਰਕਾਰ ਦਾ ਭਉ = ਡਰ ਸਭ ਭਾਗਾ = ਨੱਸ ਜਾਂਦਾ ਹੈ, ਨਵਿਰਤ ਹੋ ਜਾਂਦਾ ਹੈ ॥੩॥

## ਕਹੈ ਕਬੀਰੁ ਮਦਨ ਕੇ ਮਾਤੇ; ਹਿਰਦੈ ਦੇਖੁ ਬੀਚਾਰੀ ॥

(**ਮਾਤੇ** ਦਾ ਉਚਾਰਣ ਕੱਸ ਕੇ ਹੈ)

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਮਦਨ = ਹੰਕਾਰ, ਕਾਮ ਆਦਿਕ ਵਿਕਾਰਾਂ ਵਿਚ ਮਾਤੇ = ਮਸਤ ਹੋਏ ਰਾਜਨ! ਤੂੰ ਆਪਣੇ ਹਿਰਦੈ = ਮਨ ਵਿਚ ਆਪ ਹੀ ਬੀਚਾਰੀ = ਵਿਚਾਰ ਕਰ ਕੇ ਦੇਖੁ = ਦੇਖਣਾ ਕਰ ਕਿ ਸੁਖ ਕਿਸ ਪਾਸੇ ਹੈ।

## ਤੁਮ ਘਰਿ ਲਾਖ ਕੋਟਿ ਅਸ੍ਵ ਹਸਤੀ; ਹਮ ਘਰਿ ਏਕੁ ਮੁਰਾਰੀ ॥੪॥੧॥੭॥੫੮॥

ਤੁਮ = ਤੇਰੇ ਘਰਿ = ਘਰ ਵਿਚ ਲਾਖ = ਲੱਖਾਂ ਅਸ੍ਵ = ਘੋੜੇ ਹਨ ਅਤੇ ਕੋਟਿ = ਕ੍ਰੋੜਾਂ ਹਸਤੀ = ਹਾਥੀ ਹਨ ਜਾਂ ਲੱਖਾਂ ਕ੍ਰੋੜਾਂ ਘੋੜੇ ਹਾਥੀ ਹਨ **ਵਾ:** ਲੱਖਾਂ ਕ੍ਰੋੜਾਂ ਹਾਥੀ ਘੋੜਿਆਂ ਵਾਲੀ ਫ਼ੌਜ ਹੈ ਤੇ ਹਮ = ਸਾਡੇ ਘਰ ਵਿਚ ਏਕੁ = ਇੱਕੋ ਹੀ ਮੁਰਾਰੀ = ਪਰਮੇਸ਼ਰ ਹੈ, ਇਸ ਕਰਕੇ ਤੈਨੂੰ ਉਹ ਸੁੱਖ ਨਹੀਂ ਪ੍ਰਾਪਤ ਹੁੰਦਾ ਜੋ ਸਾਨੂੰ ਇਸ ਪਰਮੇਸ਼ਰ ਦੇ ਨਾਮ ਕਰ ਕੇ ਸੁਖ ਮਿਲ ਰਿਹਾ ਹੈ ॥੪॥੧॥੭॥੫੮॥ ਜੈਸਾ ਕਿ :

**ਭਾਗਠੁ ਸਚਾ ਸੋਇ ਹੈ ਜਿਸੁ ਹਰਿ ਧਨੁ ਅੰਤਰਿ ॥** *(ਆਸਾ ਮਹਲਾ ੫, ਅੰਗ ੩੯੬)*

## ਗਉੜੀ ॥

ਇਸ ਪਾਵਨ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਮਨੁੱਖਾ ਜਨਮ ਦੇ ਬਾਰੇ ਕਹਿੰਦੇ ਹਨ ਕਿ ਹੇ ਜੀਵ ਤੂੰ ਪਰਮੇਸ਼ਰ ਦੀ ਭਗਤੀ ਕਰੀ ਤੋਂ ਬਗ਼ੈਰ ਆਪਣਾ ਅਮੋਲਕ ਜਨਮ ਵਿਅਰਥ ਹੀ ਗਵਾਈ ਜਾ ਰਿਹਾ ਹੈਂ, ਅਨੇਕਾਂ ਤਰ੍ਹਾਂ ਦੇ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ :

## ਜਿਉ ਕਪਿ ਕੇ ਕਰ, ਮੁਸਟਿ ਚਨਨ ਕੀ; ਲੁਬਧਿ ਨ ਤਿਆਗੁ ਦਇਓ ॥

ਹੇ ਭਾਈ! ਜਿਉ = ਜਿਵੇਂ ਕਪਿ = ਬਾਂਦਰ ਕੇ = ਦੇ ਕਰ = ਹੱਥ ਵਿਚ ਚਨਨ = ਛੋਲਿਆਂ ਕੀ = ਦੀ ਮੁਸਟਿ = ਮੁੱਠੀ ਭਰੀ ਹੁੰਦੀ ਹੈ, ਉਹ ਲੁਬਧਿ = ਲੋਭੀ, ਲਾਲਚੀ ਹੋ ਕੇ ਉਸ ਨੂੰ ਤਿਆਗੁ = ਛੱਡ ਨਹੀਂ ਦਇਓ = ਦਿੰਦਾ ਤੇ ਅਖ਼ੀਰ ਫੜਿਆ ਜਾਂਦਾ ਹੈ।

ਬਾਂਦਰ ਨੂੰ ਪਕੜਨ ਵਾਲੇ ਜੰਗਲ ਵਿਚ ਜਾ ਕੇ ਇਕ ਝੱਜਰ (ਜਿਸ ਦਾ ਮੂੰਹ ਛੋਟਾ ਹੁੰਦਾ ਹੈ) ਨੂੰ ਜ਼ਮੀਨ ਵਿਚ ਗੱਡ ਦਿੰਦੇ ਹਨ, ਵਿਚ ਕੁਝ ਛੋਲੇ ਪਾ ਦਿੰਦੇ ਹਨ ਤੇ ਕੁਝ ਬਾਹਰ ਖਿਲਾਰ ਦਿੰਦੇ ਹਨ, ਜਦੋਂ ਬਾਂਦਰ ਆ ਕਰਕੇ ਉਹ ਛੋਲੇ ਖਾਂਦੇ ਹਨ, ਉਨ੍ਹਾਂ ਵਿੱਚੋਂ ਇਕ ਵੱਡਾ ਬਾਂਦਰ ਜੋ ਘੂਰ ਘੂਰ ਕੇ ਦੂਸਰਿਆਂ ਨੂੰ ਪਰ੍ਹੇ ਕਰ ਦਿੰਦਾ ਹੈ ਤੇ ਆਪ ਛੋਲੇ ਖਾਣ ਲੱਗ ਪੈਂਦਾ ਹੈ, ਜਿਸ ਵੇਲੇ ਉਹ ਝੱਜਰ ਵਿਚ ਹੱਥ ਪਾਉਂਦਾ ਹੈ ਤਾਂ ਸਿੱਧਾ ਤਾਂ ਹੱਥ ਪੈ ਜਾਂਦਾ ਹੈ, ਪ੍ਰੰਤੂ ਜਦੋਂ ਛੋਲਿਆਂ ਦੀ ਮੁੱਠੀ ਭਰਦਾ ਹੈ ਤਾਂ ਫਿਰ ਉਹ ਹੱਥ ਬਾਹਰ ਨਹੀਂ ਨਿਕਲਦਾ ਤੇ ਆਪਣੇ ਆਪ ਵਿਚ ਸੋਚਦਾ ਹੈ ਕਿ ਕਿਸੇ ਨੇ ਮੇਰਾ ਹੱਥ ਫੜ ਲਿਆ ਹੈ, ਇਤਨੇ ਚਿਰ ਨੂੰ ਕਲੰਦਰ ਆਣ ਕੇ ਉਸ ਨੂੰ ਫੜ ਕੇ ਲੈ ਜਾਂਦੇ ਹਨ। ਏਸੇ ਪ੍ਰਕਾਰ ਬਾਂਦਰ ਦੀ ਨਿਆਈਂ ਇਹ ਜੀਵ ਨੇ ਆਪਣੇ ਮਨ ਰੂਪੀ

ਹੱਥ ਨਾਲ ਬੁੱਧੀ ਰੂਪੀ ਮੁੱਠੀ ਵਿਚ ਵਿਸ਼ੇ ਰੂਪੀ ਚਣੇ ਭਰੇ ਹਨ ਤੇ ਅਜਿਹਾ ਲਾਲਚੀ ਹੋ ਗਿਆ ਹੈ, ਉਨ੍ਹਾਂ ਵਿਸ਼ਿਆਂ ਨੂੰ ਛੱਡਦਾ ਤਕ ਵੀ ਨਹੀਂ ਹੈ।

## ਜੋ ਜੋ ਕਰਮ ਕੀਏ ਲਾਲਚ ਸਿਉ; ਤੇ ਫਿਰਿ ਗਰਹਿ ਪਰਿਓ ॥੧॥

ਹੇ ਜੀਵ ! ਏਸੇ ਪ੍ਰਕਾਰ ਜੋ ਜੋ = ਜਿਹੜੇ ਜਿਹੜੇ ਤੂੰ ਲਾਲਚ = ਲੋਭ ਦੇ ਸਿਉ = ਨਾਲ ਕਰਮ ਕੀਏ = ਕੀਤੇ ਹਨ, ਤੇ = ਉਹ ਸਾਰੇ ਫਿਰ ਗਰਹਿ = ਗਲ ਵਿਚ ਫਾਹਾ ਰੂਪ ਹੋ ਕੇ ਪਰਿਓ = ਪੈ ਗਏ ਹਨ ॥੧॥

## ਭਗਤਿ ਬਿਨੁ; ਬਿਰਥੇ ਜਨਮੁ ਗਇਓ ॥

ਇਉਂ ਪਰਮੇਸ਼ਰ ਦੀ ਭਗਤਿ = ਭਗਤੀ ਕੀਤੇ ਤੋਂ ਬਿਨੁ = ਬਗ਼ੈਰ ਇਹ ਅਮੋਲਕ ਮਨੁੱਖਾ ਜਨਮ ਬਿਰਥੇ = ਵਿਅਰਥ ਹੀ ਗਇਓ = ਚਲਾ ਗਿਆ।

## ਸਾਧਸੰਗਤਿ ਭਗਵਾਨ ਭਜਨ ਬਿਨੁ; ਕਹੀ ਨ ਸਚੁ ਰਹਿਓ ॥੧॥ਰਹਾਉ॥

ਸਾਧਸੰਗਤਿ = ਸਾਧੂ ਜਨਾਂ ਦੇ ਸੰਗ **ਵਾ:** ਸਤਿਸੰਗਤ ਅਤੇ ਭਗਵਾਨ = ਪਰਮੇਸ਼ਰ ਦੇ ਭਜਨ = ਸਿਮਰਨ ਕਰੇ ਤੋਂ ਬਿਨੁ = ਬਗ਼ੈਰ ਕਹੀ = ਕਿਤੇ ਭੀ ਸਚੁ = ਸੱਚੇ ਦੀ ਪ੍ਰਾਪਤੀ ਨਹੀਂ ਰਹਿਓ = ਰਹੀ, ਸਾਰੇ ਕੂੜ ਵਿਚ ਪਰਚੇ ਪਏ ਹਨ **ਵਾ:** ਕਿਤੇ ਭੀ ਸਚੁ = ਸੁਖ ਨਹੀਂ ਰਹਿਓ = ਰਿਹਾ ॥੧॥ਰਹਾਉ॥

## ਜਿਉ ਉਦਿਆਨ ਕੁਸਮ ਪਰਫੁਲਿਤ; ਕਿਨਹਿ ਨ ਘ੍ਰਾਉ ਲਇਓ ॥

ਜਿਉ = ਜਿਵੇਂ ਉਦਿਆਨ = ਉਜਾੜ ਵਿਚ ਕੁਸਮ = ਫੁੱਲ ਪਰਫੁਲਿਤ = ਖਿੜੇ ਹੋਏ ਹੁੰਦੇ ਹਨ, ਪ੍ਰੰਤੂ ਉਥੇ ਜਾ ਕੇ ਕਿਨਹਿ = ਕਿਸੇ ਨੇ ਭੀ ਉਨ੍ਹਾਂ ਦੀ ਘ੍ਰਾਉ = ਨਾਸਾਂ ਦੁਆਰਾ ਸੁਗੰਧੀ ਨਹੀਂ ਲਇਓ = ਲੈਣਾ ਕੀਤੀ, ਏਸੇ ਪ੍ਰਕਾਰ ਸੰਸਾਰ ਰੂਪੀ ਉਜਾੜ ਵਿਚ ਖਿੜੇ ਹੋਏ ਫੁੱਲ ਦੀ ਨਿਆਈਂ ਜੁਵਾ ਅਵਸਥਾ ਖਿੜੀ ਹੋਈ ਹੈ, ਪ੍ਰੰਤੂ ਇਸ ਜਵਾਨੀ ਵਾਲੀ ਅਵਸਥਾ ਵਿਚ ਕਿਸੇ ਨੇ ਵੀ ਪਰਮੇਸ਼ਰ ਦੀ ਭਗਤੀ ਰੂਪ ਫੁੱਲਾਂ ਦੀ ਸੁਗੰਧੀ ਨਹੀਂ ਲੈਣਾ ਕੀਤੀ, ਜੁਆਨੀ ਐਵੇਂ ਵਿਸ਼ਿਆਂ ਵਿਕਾਰਾਂ ਵਿਚ ਗੁਆ ਦਿੱਤੀ।

## ਤੈਸੇ ਭ੍ਰਮਤ ਅਨੇਕ ਜੋਨਿ ਮਹਿ; ਫਿਰਿ ਫਿਰਿ ਕਾਲ ਹਇਓ ॥੨॥

ਤੈਸੇ = ਤਿਵੇਂ ਹੀ ਇਹ ਜੀਵ ਨੂੰ ਭਜਨ ਬੰਦਗੀ ਤੋਂ ਬਿਨਾਂ ਅਨੇਕ = ਬਿਅੰਤ ਜੋਨਿ = ਜੂਨਾਂ ਮਹਿ = ਵਿਚ ਭ੍ਰਮਤ = ਭਰਮਦੇ ਹੋਏ ਨੂੰ ਫਿਰਿ ਫਿਰਿ = ਮੁੜ ਮੁੜ ਕਾਲ ਹਇਓ = ਨਾਸ ਕਰਦਾ ਹੈ ॥੨॥

## ਇਆ ਧਨ ਜੋਬਨ ਅਰੁ ਸੁਤ ਦਾਰਾ; ਪੇਖਨ ਕਉ ਜੁ ਦਇਓ ॥

ਇਆ = ਇਹ ਧਨ = ਰੋਕੜੀ, ਜੋਬਨ = ਜਵਾਨੀ ਅਰੁ = ਅਤੇ ਸੁਤ = ਪੁੱਤਰ ਤੇ ਦਾਰਾ = ਇਸਤਰੀ ਆਦਿਕ ਜੁ = ਜੋ ਕੁਝ ਹਨ, ਇਹ ਪਰਮੇਸ਼ਰ ਨੇ ਪੇਖਨ = ਵੇਖਣ ਕਉ = ਵਾਸਤੇ ਭਾਵ ਪਰਖਣ ਨੂੰ ਦਇਓ = ਦਿੱਤਾ ਹੈ ਕਿ ਦੇਖਾਂ ਇਹ ਜੀਵ ਮੇਰੇ ਵਿਚ ਪ੍ਰੇਮ ਕਰਦਾ ਹੈ ਜਾਂ ਦਿੱਤੀਆਂ ਹੋਈਆਂ ਦਾਤਾਂ ਵਿਚ ਫਸ ਜਾਂਦਾ ਹੈ।

## ਤਿਨ ਹੀ ਮਾਹਿ ਅਟਕਿ ਜੋ ਉਰਝੇ; ਇੰਦ੍ਰੀ ਪ੍ਰੇਰਿ ਲਇਓ ॥੩॥

ਪ੍ਰੰਤੂ ਜੀਵ ਤਿਨ = ਉਨ੍ਹਾਂ ਸੰਬੰਧੀਆਂ ਦੇ ਮੋਹ ਮਾਹਿ = ਵਿਚ ਹੀ ਅਟਕਿ = ਰੁਕ ਕਰਕੇ ਉਰਝੇ = ਫਸੇ ਰਹਿੰਦੇ ਹਨ, ਇਉਂ ਉਨ੍ਹਾਂ ਨੂੰ ਇੰਦ੍ਰੀ = ਦਸਾਂ ਇੰਦ੍ਰੀਆਂ ਨੇ ਆਪਣੇ ਵੱਲ ਪ੍ਰੇਰਿ = ਚਲਾ, ਧਕੇਲ ਲਇਓ = ਲਿਆ ਹੈ ॥੩॥

## ਅਉਧ ਅਨਲ, ਤਨੁ ਤਿਨ ਕੋ ਮੰਦਰੁ; ਚਹੁ ਦਿਸ ਠਾਟੁ ਠਇਓ ॥

ਇਹ ਤਨੁ = ਸਰੀਰ ਹੱਡ ਨਾੜੀਆਂ ਆਦਿਕ ਤਿਨ = ਘਾਹ ਫੂਸ ਕੋ = ਦਾ ਮੰਦਰ ਬਣਿਆ ਹੋਇਆ ਹੈ, ਜੋ ਅਉਧ = ਉਮਰ ਗੁਜ਼ਰਦੀ ਜਾਂਦੀ ਹੈ, ਇਹ ਅਨਲ = ਅੱਗ ਬਲ ਰਹੀ ਹੈ, ਇਹ ਸਰੀਰ ਰੂਪੀ ਘਾਹ ਫੂਸ ਦੇ ਮੰਦਰ ਦੇ ਚਹੁ ਦਿਸ = ਚਾਰੇ ਪਾਸੇ ਕਾਮਾਦਿਕ ਵਿਕਾਰਾਂ **ਵਾ:** ਕਾਲ ਦੀ ਅਗਨ ਦਾ ਠਾਟੁ = ਬਨਾਵਟ, ਠਇਓ = ਬਣਿਆ ਹੋਇਆ ਹੈ, ਭਾਵ ਪ੍ਰਬੰਧ ਬਣਿਆ ਹੋਇਆ ਹੈ।

## ਕਹਿ ਕਬੀਰ ਭੈ ਸਾਗਰ ਤਰਨ ਕਉ; ਮੈ ਸਤਿਗੁਰ ਓਟ ਲਇਓ ॥੪॥੧॥੮॥੫੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹੇ ਭੈ = ਡਰ ਵਾਲੇ ਸੰਸਾਰ ਸਾਗਰ = ਸਮੁੰਦਰ ਤੋਂ ਤਰਨ ਕਉ = ਨੂੰ ਮੈ = ਅਸੀਂ ਸਤਿਗੁਰ = ਗੁਰੂ ਸਾਹਿਬ ਜੀ ਦੀ ਓਟ = ਟੇਕ ਲਇਓ = ਲੈਣਾ ਕੀਤੀ ਹੈ ॥੪॥੧॥੮॥੫੯॥

## ਗਉੜੀ ॥

ਭਗਤ ਕਬੀਰ ਜੀ ਪਾਸ ਇਕ ਹੰਕਾਰੀ ਪੁਰਸ਼ ਆਇਆ ਸੀ, ਉਸ ਨੂੰ ਉਪਦੇਸ਼ ਦਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਪਾਨੀ ਮੈਲਾ; ਮਾਟੀ ਗੋਰੀ ॥ ਇਸ ਮਾਟੀ ਕੀ; ਪੁਤਰੀ ਜੋਰੀ ॥੧॥

ਹੇ ਭਾਈ ! ਪਾਨੀ = ਪਿਤਾ ਦੀ ਅੰਸ਼, ਧਾਤੂ ਮੈਲਾ = ਅਪਵਿੱਤਰ ਹੈ ਤੇ ਮਾਂ ਦੀ ਰਕਤ ਰੂਪੀ ਮਾਟੀ = ਮਿੱਟੀ ਗੋਰੀ = ਸੁਰਖ਼ ਹੈ। ਇਸ ਪ੍ਰਕਾਰ ਪਾਨੀ ਅਤੇ ਮਾਟੀ = ਮਿੱਟੀ ਕੀ = ਦੀ ਭਾਵ ਰਕਤ ਬਿੰਦ ਦੀ ਇਹ ਦੇਹ ਰੂਪੀ ਪੁਤਰੀ = ਪੁਤਲੀ ਜੋਰੀ = ਜੋੜੀ ਭਾਵ ਬਣਾਈ ਹੋਈ ਹੈ **ਅਥਵਾ** ਪਾਨੀ = ਜਲ ਇਕ ਤੇ ਮੈਲਾ ਕਰਨ ਵਾਲੀ ਅੱਗ, ਰੰਗ ਨੂੰ ਗੋਰਾ ਕਰਨ ਵਾਲੀ ਮਿੱਟੀ, ਹਰਾ ਭਰਾ ਕਰਨ ਵਾਲੀ ਹਵਾ ਤੇ ਉਪਰੋਂ ਅਕਾਸ਼ ਲੈ ਲੈਣਾ, ਇਉਂ ਇਨ੍ਹਾਂ ਪੰਜਾਂ ਤੱਤਾਂ ਰੂਪੀ ਮਾਟੀ = ਮਿੱਟੀ ਦੀ ਇਹ ਦੇਹ ਰੂਪੀ ਪੁਤਲੀ ਜੋੜੀ ਹੋਈ ਹੈ, ਇਸ ਦੇ ਵਿਚ ਹੰਕਾਰ ਕਾਹਦਾ ਹੈ **ਅਥਵਾ** ਪਾਨੀ = ਪਾਣੀ ਤੱਤ ਕਰ ਕੇ ਸਤੋ ਗੁਣ ਧਾਰਨ ਕਰਨਾ ਸੀ, ਪ੍ਰੰਤੂ ਹੰਕਾਰ ਕਰਕੇ ਆਪਣੇ ਅੰਦਰ ਮੈਲਾ ਪਣ ਕਰ ਲਿਆ ਕਿ ਮੇਰੇ ਵਿਚ ਬਹੁਤ ਗੁਣ ਹਨ ਅਤੇ ਮਾਟੀ = ਮਿੱਟੀ ਵਿੱਚੋਂ ਖਿਮਾ ਧਾਰਨ ਕਰਨੀ ਸੀ, ਪ੍ਰੰਤੂ ਉਸ ਨੂੰ ਛੱਡ ਕੇ ਗੋਰੀ = ਗੌਰਵਤਾ ਧਾਰਨ ਕਰ ਲਈ ਅਤੇ ਪੰਜਾਂ ਤੱਤਾਂ ਦੀ ਇਹ ਦੇਹ ਰੂਪੀ ਪੁਤਲੀ ਪਰਮੇਸ਼ਰ ਨੇ ਜੋ ਜੋੜੀ ਹੈ, ਇਸ ਵਿਚ ਚਾਹੀਦਾ ਸੀ ਕਿ ਜੀਵ ਪਰਮੇਸ਼ਰ ਵਿਚ ਬਿਰਤੀ ਨੂੰ ਜੋਰੀ = ਜੋੜ ਕਰਕੇ (ਪੁ+ਤਰੀ) ਪੁੰ ਆਦਿਕ ਨਰਕਾਂ ਤੋਂ ਤਰੀ = ਤਰ ਜਾਂਦਾ, ਪ੍ਰੰਤੂ ਇਹ ਇਸ ਦੇ ਵਿਚ ਹੀ ਡੁੱਬ ਗਿਆ ॥੧॥

## ਮੈ ਨਾਹੀ ਕਛੁ; ਆਹਿ ਨ ਮੋਰਾ ॥ ਤਨੁ ਧਨੁ ਸਭੁ ਰਸੁ; ਗੋਬਿੰਦ ਤੋਰਾ ॥੧॥ਰਹਾਉ॥

ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਮੈਂ ਆਪਣੇ ਆਪ ਨੂੰ ਕੁਝ ਨਾਹੀ = ਨਹੀਂ ਮੰਨਦਾ ਤੇ ਨਾ ਹੀ ਕਛੁ = ਕੁਝ ਪਦਾਰਥ ਮੋਰਾ = ਮੇਰਾ ਆਹਿ = ਹੈ। ਮੈਂ ਤਾਂ ਇਹ ਜਾਣਦਾ ਹਾਂ ਕਿ ਮੇਰਾ ਤਨੁ = ਸਰੀਰ ਧਨੁ = ਦੌਲਤ ਛੱਤੀ ਪ੍ਰਕਾਰ ਦੇ ਰਸ ਆਦਿਕ ਸਭੁ = ਸਾਰਾ ਕੁਝ ਹੇ ਗੋਬਿੰਦ = ਪਰਮੇਸ਼ਰ ਜੀ ! ਤੋਰਾ = ਤੁਹਾਡਾ

ਹੀ ਬਖ਼ਸ਼ਿਸ਼ ਕੀਤਾ ਹੋਇਆ ਹੈ **ਵਾ:** ਹੇ ਗੋਬਿੰਦ = ਪਰਮੇਸ਼ਰ ਜੀ ਮੇਰਾ ਤਨ ਭੀ ਤੇ ਧਨ ਭੀ ਸਭ ਕੁਝ ਤੋਰਾ = ਤੁਹਾਡਾ ਰਸ = ਪ੍ਰੇਮ ਹੀ ਹੈ ॥੧॥ਰਹਾਉ॥

## ਇਸ ਮਾਟੀ ਮਹਿ; ਪਵਨੁ ਸਮਾਇਆ ॥
## ਝੂਠਾ ਪਰਪੰਚੁ; ਜੋਰਿ ਚਲਾਇਆ ॥੨॥

ਹੇ ਭਾਈ! ਇਸ ਮਾਟੀ = ਮਿੱਟੀ ਦੀ ਬਣੀ ਹੋਈ ਦੇਹੀ ਮਹਿ = ਵਿਚ ਪਵਨੁ = ਪੌਣ, ਸੁਆਸ ਸਮਾਇਆ = ਮਿਲੇ ਹੋਏ ਹਨ, ਇਸ ਹਵਾ ਕਰਕੇ ਆਫਰਿਆ ਫਿਰਦਾ ਹੈਂ **ਵਾ:** ਐਵੇਂ ਝੂਠਾ = ਕੂੜ ਹੀ ਹਰ ਕਿਸੇ ਨਾਲ ਪਰਪੰਚ = ਛਲ ਕਰਦਾ ਰਹਿੰਦਾ ਹੈਂ **ਵਾ:** ਪਰ = ਵਿਸ਼ੇਸ਼ ਕਰਕੇ ਠੱਗੀ ਮਾਰਦਾ ਰਹਿੰਦਾ ਹੈਂ ਤੇ ਜੋਰਿ = ਬਲ ਕਰਕੇ ਹੰਕਾਰ ਸਹਿਤ ਚਲਾਇਆ = ਚੱਲਦਾ ਫਿਰਦਾ ਹੈਂ **ਵਾ:** ਜੋ ਝੂਠਾ ਪਰਪੰਚ = ਛਲ ਰੂਪ ਜਗਤ ਹੈ, ਇਸ ਵਿਚ ਤੂੰ ਆਪਣਾ ਜੋਰਿ = ਬਲ ਚਲਾਇਆ = ਚਲਾਉਣਾ ਕੀਤਾ ਹੈ, ਭਾਵ ਹੰਕਾਰ ਦੇ ਸਹਿਤ ਰਹਿੰਦਾ ਹੈਂ ॥੨॥

**[ਅੰਗ ੩੩੭]**

## ਕਿਨਹੂ; ਲਾਖ ਪਾਂਚ ਕੀ ਜੋਰੀ ॥ ਅੰਤ ਕੀ ਬਾਰ; ਗਗਰੀਆ ਫੋਰੀ ॥੩॥

ਕਿਨਹੂ = ਕਈਆਂ ਨੇ ਤਾਂ ਲਾਖ = ਲੱਖ ਰੁਪਏ ਜੋੜ ਲਏ, ਕਈਆਂ ਨੇ ਪਾਂਚ = ਪੰਜ ਲੱਖ ਕੀ = ਦੀ ਰਕਮ ਜੋਰੀ = ਜੋੜ ਲਈ! ਤਦ ਭੀ ਅੰਤ = ਅਖ਼ੀਰ ਕੀ = ਦੀ ਬਾਰ = ਵਾਰੀ ਨੂੰ ਤਾਂ ਦੋ ਕੁ ਟਕਿਆਂ ਦੀ ਹੀ ਗਗਰੀਆ = ਮਿੱਟੀ ਦੀ ਗਾਗਰ ਫੋਰੀ = ਭੰਨੀ ਜਾਣੀ ਹੈ **ਵਾ:** ਅੰਤ ਦੀ ਵਾਰੀ ਇਹ ਦੇਹ ਰੂਪੀ ਗਗਰੀ ਭੰਨੀ ਜਾਣੀ ਹੈ ॥੩॥

## ਕਹਿ ਕਬੀਰ; ਇਕ ਨੀਵ ਉਸਾਰੀ ॥
## ਖਿਨ ਮਹਿ ਬਿਨਸਿ ਜਾਇ; ਅਹੰਕਾਰੀ ॥੪॥੧॥੯॥੬੦॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਇਕ ਸਰੀਰ ਰੂਪੀ ਨੀਵ = ਨੀਂਹ ਮਾਤਾ ਦੇ ਗਰਭ ਵਿਚ ਰਕਤ ਬਿੰਦ ਕਰਕੇ ਉਸਾਰੀ = ਬਣਾਈ ਗਈ ਹੈ। ਫਿਰ ਇਸ ਵਿਚ ਹੰਕਾਰ ਕੀ ਕਰਦਾ ਹੈਂ? ਹੇ ਅਹੰਕਾਰੀ = ਹੰਕਾਰ ਕਰਨ ਵਾਲੇ ਜੀਵ! ਇਹ ਤਾਂ ਖਿਨ = ਥੋੜੇ ਸਮੇਂ ਮਹਿ = ਵਿਚ ਹੀ ਬਿਨਸਿ = ਨਾਸ ਹੋ ਜਾਇ = ਜਾਣੀ ਹੈ ॥੪॥੧॥੯॥੬੦॥

## ਗਉੜੀ ॥

ਭਗਤ ਕਬੀਰ ਸਾਹਿਬ ਜੀ ਪਾਸ ਕਿਸੇ ਸਤਸੰਗੀ ਨੇ ਆਣ ਕੇ ਬੇਨਤੀ ਕੀਤੀ ਕਿ ਭਗਤ ਜੀ ਪਰਮੇਸ਼ਰ ਦਾ ਨਾਮ ਕਿਸ ਪ੍ਰਕਾਰ ਜਪਣਾ ਚਾਹੀਦਾ ਹੈ, ਤਾਂ ਭਗਤ ਜੀ ਫ਼ੁਰਮਾਉਂਦੇ ਹਨ:

## ਰਾਮ ਜਪਉ ਜੀਅ; ਐਸੇ ਐਸੇ ॥ ਧ੍ਰੂ ਪ੍ਰਹਿਲਾਦ; ਜਪਿਓ ਹਰਿ ਜੈਸੇ ॥੧॥

ਹੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਨੂੰ ਆਪਣੇ ਜੀਅ = ਹਿਰਦੇ ਵਿਚ ਐਸੇ = ਇਸ ਤਰ੍ਹਾਂ ਜਪਉ = ਜਪਣਾ ਕਰੋ, ਐਸੇ = ਇਸ ਤਰ੍ਹਾਂ ਜਪਣਾ ਕਰੋ। ਜੈਸੇ = ਜਿਸ ਪ੍ਰਕਾਰ ਭਗਤ ਧ੍ਰੂ ਜੀ ਨੇ ਹਠ ਕਰਕੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਆ ਸੀ ਤੇ ਜਿਸ ਤਰ੍ਹਾਂ ਭਗਤ ਪ੍ਰਹਿਲਾਦ ਜੀ ਨੇ ਪੂਰਨ ਨਿਸਚਾ ਕਰਕੇ ਪਰਮੇਸ਼ਰ ਦੇ ਨਾਮ ਨੂੰ ਜਪਿਆ ਸੀ **ਅਥਵਾ ਅਨਵੈ ਕਰਕੇ** ਰਾਮ ਨਾਮ ਨੂੰ ਐਸੇ = ਇਸ ਪ੍ਰਕਾਰ ਜਪਣਾ ਕਰੋ ਜਿਵੇਂ ਧ੍ਰੂ ਭਗਤ ਜੀ ਨੇ ਜਪਿਆ ਸੀ, ਰਾਮ ਨਾਮ ਨੂੰ ਐਸੇ = ਇਸ ਪ੍ਰਕਾਰ ਜਪਣਾ ਕਰੋ ਜਿਵੇਂ ਪ੍ਰਹਿਲਾਦ ਭਗਤ ਜੀ ਨੇ ਜਪਿਆ ਸੀ ਅਤੇ ਉਸ ਪਰਮੇਸ਼ਰ ਅੱਗੇ ਇਉਂ ਬੇਨਤੀ ਕਰੋ ॥੧॥

**ਦੀਨ ਦਇਆਲ; ਭਰੋਸੇ ਤੇਰੇ ॥ ਸਭੁ ਪਰਵਾਰੁ; ਚੜਾਇਆ ਬੇੜੇ ॥੧॥ਰਹਾਉ॥**

ਹੇ ਦੀਨ = ਗ਼ਰੀਬਾਂ ਦੇ ਦਇਆਲ = ਦਿਆਲਤਾ ਕਰਨ ਵਾਲੇ ਪਰਮੇਸ਼ਰ ! ਅਸੀਂ ਭੀ ਤੇਰੇ = ਤੁਹਾਡੇ ਭਰੋਸੇ = ਆਸਰੇ ਸਭ = ਸਾਰੀਆਂ ਇੰਦ੍ਰੀਆਂ ਰੂਪ ਪਰਵਾਰੁ = ਪਰਿਵਾਰ ਨੂੰ ਨਾਮ ਰੂਪੀ ਬੇੜੇ = ਜਹਾਜ਼ 'ਤੇ ਚੜਾਇਆ = ਚੜ੍ਹਾ ਦਿੱਤਾ ਹੈ **ਵਾ:** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਹੇ ਦੀਨ = ਗ਼ਰੀਬਾਂ ਤੇ ਦਇਆਲ = ਕਿਰਪਾ ਕਰਨ ਵਾਲੇ ਪ੍ਰਭੂ ! ਤੇ ਦਿਆਲੂ ਪਰਮੇਸ਼ਰ ਆਪ ਜੀ ਦੇ ਭਰੋਸੇ, ਮੈਂ ਆਪਣਾ ਸਾਰਾ ਪਰਿਵਾਰ (ਲੋਈ, ਕਮਾਲਾ, ਕਮਾਲੀ) ਆਪ ਜੀ ਦੀ ਭਗਤੀ ਰੂਪ ਬੇੜੇ = ਜਹਾਜ਼ 'ਤੇ ਚੜਾਇਆ = ਚੜ੍ਹਾ ਦਿੱਤਾ ਹੈ ॥੧॥ਰਹਾਉ॥

**ਜਾ ਤਿਸੁ ਭਾਵੈ; ਤਾ ਹੁਕਮੁ ਮਨਾਵੈ ॥ ਇਸ ਬੇੜੇ ਕਉ; ਪਾਰਿ ਲਘਾਵੈ ॥੨॥**

ਜਾ = ਜੇਕਰ ਤਿਸ = ਉਸ ਪਰਮੇਸ਼ਰ ਨੂੰ ਇਹ ਜੀਵ ਭਾਵੈ = ਭਾ ਜਾਵੇ ਤਾ = ਤਦ ਉਸ ਨੂੰ ਆਪਣਾ ਹੁਕਮੁ = ਭਾਣਾ ਮਨਾਵੈ = ਮਨਾ ਲੈਂਦਾ ਹੈ। ਉਹ ਇਸ ਦੇਹ ਰੂਪੀ ਬੇੜੇ = ਜਹਾਜ਼ ਕਉ = ਨੂੰ ਸੰਸਾਰ-ਸਮੁੰਦਰ ਤੋਂ ਮੁਕਤੀ ਰੂਪ ਪਾਰਿ = ਪਰਲੇ ਕਿਨਾਰੇ 'ਤੇ ਪਾਰ ਲਘਾਵੈ = ਲੰਘਾ ਦਿੰਦਾ ਹੈ ॥੨॥

**ਗੁਰ ਪਰਸਾਦਿ; ਐਸੀ ਬੁਧਿ ਸਮਾਨੀ ॥ ਚੂਕਿ ਗਈ; ਫਿਰਿ ਆਵਨ ਜਾਨੀ ॥੩॥**

ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਐਸੀ = ਅਜਿਹੀ ਨਿਰਮਲ ਬੁਧਿ = ਬੁੱਧੀ ਹਿਰਦੇ ਵਿਚ ਸਮਾਨੀ = ਸਮਾ ਗਈ ਹੈ। ਇਸ ਕਰਕੇ ਫਿਰਿ = ਮੁੜ ਕੇ ਆਵਨ ਜਾਨੀ = ਆਉਣਾ ਜਾਣਾ ਸਾਰਾ ਹੀ ਚੂਕਿ ਗਈ = ਚੁੱਕਿਆ ਗਿਆ ਹੈ ॥੩॥

**ਕਹੁ ਕਬੀਰ; ਭਜੁ ਸਾਰਿਗਪਾਨੀ ॥**
**ਉਰਵਾਰਿ ਪਾਰਿ; ਸਭ ਏਕੋ ਦਾਨੀ ॥੪॥੨॥੧੦॥੬੧॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤੂੰ ਵੀ ਉਸ ਸਾਰਿਗਪਾਨੀ = ਪਰਮੇਸ਼ਰ ਨੂੰ ਭਜੁ = ਜਪਣਾ ਕਰ। ਉਹ ਪਰਮੇਸ਼ਰ ਉਰਵਾਰਿ = ਇਸ ਲੋਕ ਪਾਰਿ = ਪਰਲੋਕ ਸਭ = ਸਾਰੇ ਥਾਈਂ ਏਕੋ = ਇੱਕੋ ਹੀ ਦਾਨੀ = ਦਾਤਾਂ ਦੇਣ ਵਾਲਾ ਹੈ **ਵਾ:** ਜਾਨਣ ਵਾਲਾ ਹੈ ॥੪॥੨॥੧੦॥੬੧॥

**ਗਉੜੀ ੯ ॥**

(ਇਸ ਤਰ੍ਹਾਂ ਦੇ ਅੰਕ ਪੜ੍ਹਨੇ ਹਨ, ਨਾਵੀਂ, ਗਿਆਰਵੀਂ, ਬਾਰ੍ਹਵੀਂ, ਤੇਰ੍ਹਵੀਂ ਆਦਿ)

ਗਉੜੀ ਰਾਗਣੀ ਦੀ ੯ = ਨਾਵੀਂ ਜਾਤੀ ਵਿਚ ਉਚਾਰਨ ਕਰਦੇ ਹਨ।

**ਜੋਨਿ ਛਾਡਿ; ਜਉ ਜਗ ਮਹਿ ਆਇਓ ॥ ਲਾਗਤ ਪਵਨ; ਖਸਮੁ ਬਿਸਰਾਇਓ ॥੧॥**

ਹੇ ਜੀਵ ! ਮਾਤਾ ਦੀ ਗਰਭ ਜੋਨਿ = ਜੂਨੀ ਨੂੰ ਛਾਡਿ = ਛੱਡ ਕਰ ਕੇ ਜਉ = ਜਦੋਂ ਤੂੰ ਜਗ = ਸੰਸਾਰ ਮਹਿ = ਵਿਚ ਆਇਓ = ਆਇਆ ਹੈਂ। ਮਾਇਆ ਦੀ ਵਾਸ਼ਨਾ, ਤ੍ਰਿਸ਼ਨਾ ਰੂਪੀ ਪਵਨ = ਪੌਣ ਲਾਗਤ = ਲੱਗਣ ਨਾਲ ਤੂੰ ਖਸਮੁ = ਮਾਲਕ ਅਕਾਲ ਪੁਰਖ ਨੂੰ ਬਿਸਰਾਇਓ = ਭੁਲਾ ਦਿੱਤਾ ਹੈ ॥੧॥

**ਜੀਅਰਾ; ਹਰਿ ਕੇ ਗੁਨਾ ਗਾਉ ॥੧॥ਰਹਾਉ॥**

ਹੇ ਜੀਅਰਾ = ਜੀਵ ! ਤੂੰ ਹਰਿ = ਹਰੀ ਕੇ = ਦੇ ਗੁਨਾ = ਗੁਣਾਂ ਦੇ ਤਾਈਂ ਗਾਉ = ਗਾਉਣਾ ਕਰ ॥੧॥ਰਹਾਉ॥

**ਗਰਭ ਜੋਨਿ ਮਹਿ; ਉਰਧ ਤਪੁ ਕਰਤਾ ॥ ਤਉ ਜਠਰ ਅਗਨਿ ਮਹਿ; ਰਹਤਾ ॥੨॥**

ਮਾਤਾ ਦੀ ਗਰਭ ਜੋਨਿ = ਜੂਨੀ ਮਹਿ = ਵਿਚ ਤੂੰ ਉਰਧ = ਉਲਟਾ ਹੋ ਕਰਕੇ **ਵਾ:** ਉਰਧ = ਊਰਧ ਰੂਪ ਪਰਮੇਸ਼ਰ ਦੀ ਤਪੁ = ਤਪੱਸਿਆ ਕਰਤਾ = ਕਰਦਾ ਸੀ। ਤਉ = ਤਦ ਤੂੰ ਉਸ ਮਾਤਾ ਦੇ ਜਠਰ ਅਗਨਿ = ਪੇਟ ਦੀ ਅੱਗ ਮਹਿ = ਵਿਚ ਰਹਤਾ = ਰਹਿੰਦਾ ਸੀ ॥੨॥

**ਲਖ ਚਉਰਾਸੀਹ; ਜੋਨਿ ਭ੍ਰਮਿ ਆਇਓ ॥ ਅਬ ਕੇ ਛੁਟਕੇ; ਠਉਰ ਨ ਠਾਇਓ ॥੩॥**

ਇਸ ਪ੍ਰਕਾਰ ਤੂੰ ਲਖ ਚਉਰਾਸੀਹ = ਚੌਰਾਸੀ ਲੱਖ ਜੋਨਿ = ਜੂਨੀਆਂ ਵਿਚ ਭ੍ਰਮਿ = ਭਰਮਦਾ ਹੋਇਆ ਇਸ ਮਨੁੱਖਾ ਜਨਮ ਵਿਚ ਆਇਓ = ਆਇਆ ਹੈਂ। ਅਬ = ਹੁਣ ਕੇ = ਦੇ ਛੁਟਕੇ = ਛੁੱਟੇ ਹੋਇਆਂ ਭਾਵ ਇਸ ਮਨੁੱਖਾ ਜਨਮ ਤੋਂ ਛੁਟਕਾਰਾ ਪੈਣ ਤੋਂ ਬਾਅਦ ਲੋਕ ਪਰਲੋਕ ਵਿਚ ਕਿਤੇ ਭੀ ਠਉਰ = ਇਸਥਿਤੀ ਦੀ ਠਾਇਓ = ਜਗ੍ਹਾ ਨ = ਨਹੀਂ ਮਿਲੇਗੀ ॥੩॥

**ਕਹੁ ਕਬੀਰ; ਭਜੁ ਸਾਰਿਗਪਾਨੀ ॥**
**ਆਵਤ ਦੀਸੈ; ਜਾਤ ਨ ਜਾਨੀ ॥੪॥੧॥੧੧॥੬੨॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜਿਸ ਨੇ ਆਪਣੇ ਪਾਨੀ = ਹੱਥਾਂ ਵਿਚ ਸਾਰਿਗ = ਧਨੁੱਖ ਪਕੜਿਆ ਹੋਇਆ ਹੈ, ਉਸ ਪਰਮੇਸ਼ਰ ਨੂੰ ਭਜੁ = ਜਪਨਾ ਕਰ **ਵਾ:** ਉਸ ਦਾ ਭਜੁ = ਭਜਨ ਕਰਨਾ ਕਰ। ਜੋ ਪਰਮੇਸ਼ਰ ਨਾ ਤਾਂ ਜਨਮ ਧਾਰ ਕੇ ਆਵਤ = ਆਉਂਦਾ ਹੋਇਆ ਦੀਸੈ = ਦਿੱਸਦਾ ਹੈ ਤੇ ਨਾ ਹੀ ਜਾਤ = ਜਾਂਦਾ ਹੋਇਆ ਜਾਨੀ = ਜਾਣਿਆ ਜਾਂਦਾ ਹੈ **ਵਾ:** ਇਹ ਜੀਵ ਜਦੋਂ ਮਰ ਕੇ ਜੰਮ ਕਰ ਕੇ ਆਵਤ = ਆਉਂਦਾ ਹੈ ਤਾਂ ਇਸ ਨੂੰ ਦੀਸੈ = ਦੇਖ ਕਰਕੇ ਸਾਰੇ ਵਧਾਈਆਂ ਦਿੰਦੇ ਹਨ, ਪ੍ਰੰਤੂ ਜਦੋਂ ਮਰ ਕੇ ਜਾਤ = ਜਾਂਦਾ ਹੈ, ਤਾਂ ਕਿਸੇ ਕੋਲੋਂ ਭੀ ਜਾਨੀ = ਜਾਣਿਆ ਨਹੀਂ ਜਾਂਦਾ ਕਿ ਕਿਧਰ ਚਲਾ ਗਿਆ ਹੈ ॥੪॥੧॥੧੧॥੬੨॥

**ਗਉੜੀ ਪੂਰਬੀ ॥**
**ਸੁਰਗ ਬਾਸੁ ਨ ਬਾਛੀਐ; ਡਰੀਐ ਨ ਨਰਕਿ ਨਿਵਾਸੁ ॥**

ਹੇ ਭਾਈ ! ਸੁਰਗ = ਸਵਰਗ ਵਿਚ ਬਾਸੁ = ਵਸਣ ਦੀ ਬਾਛੀਐ = ਇੱਛਾ ਨ = ਨਾ ਕਰੀਏ ਅਤੇ ਪਾਪ ਕਰਮ ਕਰਨ ਤੋਂ ਡਰੀਐ = ਡਰਨਾ ਕਰੀਏ ਕਿ ਕਿਤੇ ਨਰਕਿ = ਨਰਕਾਂ ਵਿਚ ਨਿਵਾਸ = ਵਾਸਾ ਨ = ਨਾ ਹੋ ਜਾਵੇ **ਵਾ:** ਸਵਰਗ ਵਿਚ ਵੱਸਣ ਦੀ ਇੱਛਾ ਨਾ ਕਰੀਏ ਤੇ ਨਾ ਹੀ ਨਰਕ ਵਿਚ ਵਾਸਾ ਮਿਲਣ ਤੋਂ ਡਰੀਏ। ਇਸ ਕਰਕੇ :

**ਹੋਨਾ ਹੈ ਸੋ ਹੋਈ ਹੈ; ਮਨਹਿ ਨ ਕੀਜੈ ਆਸ ॥੧॥**

ਜੋ ਪਰਮੇਸ਼ਰ ਵੱਲੋਂ ਹੋਨਾ = ਹੋਣਾ ਹੈ, ਸੋ = ਉਹੋ ਹੀ ਹੋਈ = ਹੋ ਰਿਹਾ ਹੈ, ਹੋਵੇਗਾ, ਇਨ੍ਹਾਂ ਬਚਨਾਂ 'ਤੇ ਨਿਸਚਾ ਰੱਖੇ ਅਤੇ ਆਪਣੇ ਮਨਹਿ = ਮਨ ਵਿਚ ਕਿਸੇ ਪ੍ਰਕਾਰ ਦੇ ਪਦਾਰਥਾਂ ਦੀ ਆਸ = ਉਮੀਦ ਨ = ਨਾ ਕੀਜੈ = ਕਰਨਾ ਕਰੇ ॥੧॥

**ਰਮਈਆ; ਗੁਨ ਗਾਈਐ ॥ ਜਾ ਤੇ ਪਾਈਐ; ਪਰਮ ਨਿਧਾਨੁ ॥੧॥ਰਹਾਉ॥**

ਹੇ ਭਾਈ ! ਜੋ ਰਮਈਆ = ਰਮਿਆ ਹੋਇਆ ਪਰਮੇਸ਼ਰ ਹੈ, ਉਸ ਦੇ ਗੁਨ = ਸਿਫ਼ਤਾਂ ਤਾਈਂ ਗਾਈਐ = ਗਾਉਣਾ ਕਰੀਏ। ਜਾ ਤੇ = ਜਿਸ ਤੋਂ ਪਰਮੇਸ਼ਰ ਦੀ ਪ੍ਰਾਪਤੀ ਰੂਪ ਪਰਮ = ਵੱਡਾ ਨਿਧਾਨੁ = ਖ਼ਜ਼ਾਨਾ ਪਾਈਐ = ਪਾ ਲਈਦਾ ਹੈ ॥੧॥ਰਹਾਉ॥

## ਕਿਆ ਜਪੁ ਕਿਆ ਤਪੁ ਸੰਜਮੋ; ਕਿਆ ਬਰਤੁ ਕਿਆ ਇਸਨਾਨੁ ॥

ਜੇ ਕਿਸੇ ਨੇ ਕਿਸੇ ਦੇਵਤੇ ਦੇ ਮੰਤ੍ਰ ਦਾ ਜਪੁ = ਜਾਪ ਕਰ ਲਿਆ ਤਾਂ ਕਿਆ = ਕੀ ਹੈ ? ਜੇ ਕਿਸੇ ਨੇ ਧੂਣੀਆਂ ਆਦਿ ਲਾ ਕੇ ਤਪੁ = ਤਪੱਸਿਆ ਆਦਿ ਕਰ ਲਈ ਤਾਂ ਕਿਆ = ਕੀ ਹੈ ? ਜੇ ਕਿਸੇ ਨੇ ਬਗਲੇ ਵਾਂਗੂੰ ਇੰਦ੍ਰੀਆਂ ਨੂੰ ਸੰਜਮੋ = ਰੋਕ ਲਿਆ ਹੈ ਤਾਂ ਕਿਆ = ਕੀ ਹੈ ? ਜੇਕਰ ਕਿਸੇ ਨੇ ੨੪ ਇਕਾਦਸ਼ੀਆਂ ਦੇ ਬਰਤ ਰੱਖ ਲਏ ਅਤੇ ਅਠਾਹਠ ਤੀਰਥਾਂ ਤੇ ਇਸਨਾਨੁ = ਨਹਾਉਣਾ ਕਰ ਲਿਆ ਹੈ ਤਾਂ ਕਿਆ = ਕੀ ਹੋ ਗਿਆ।

## ਜਬ ਲਗੁ ਜੁਗਤਿ ਨ ਜਾਨੀਐ; ਭਾਉ ਭਗਤਿ ਭਗਵਾਨ ॥੨॥

ਜਬ = ਜਦੋਂ ਲਗ = ਤਕ ਭਗਵਾਨ = ਪਰਮੇਸ਼ਰ ਦੀ ਭਾਉ = ਪ੍ਰੇਮਾ ਭਗਤਿ = ਭਗਤੀ ਵਿਚ ਜੁਗਤਿ = ਜੁੜਨਾ ਨ = ਨਹੀਂ ਜਾਨਿਆ = ਜਾਣਿਆ, ਉਤਨਾ ਚਿਰ ਕੋਈ ਲਾਭ ਨਹੀਂ, ਸਭ ਕਰਤੱਬ ਕੀਤੇ ਨਿਸਫਲ ਹੀ ਹਨ ॥੨॥

## ਸੰਪੈ ਦੇਖਿ, ਨ ਹਰਖੀਐ; ਬਿਪਤਿ ਦੇਖਿ ਨ ਰੋਇ ॥

ਸੰਪੈ = ਬਿਭੂਤੀ, ਧਨ ਪਦਾਰਥ ਆਦਿਕ ਦੇਖਿ = ਵੇਖ ਕਰਕੇ ਬਹੁਤ ਹਰਖੀਐ = ਪ੍ਰਸੰਨ ਨ = ਨਹੀਂ ਹੋਣਾ ਚਾਹੀਦਾ ਅਤੇ ਬਿਪਤਿ = ਬਿਪਤਾ ਆਈ ਹੋਈ ਦੇਖਿ = ਵੇਖ ਕਰਕੇ ਨ ਰੋਇ = ਰੋਣਾ ਨਹੀਂ ਚਾਹੀਦਾ, ਭਾਵ ਸੁਖ ਦੁਖ ਦੋਨਾਂ ਹਾਲਤਾਂ ਵਿਚ ਇਕ-ਸਮਾਨ ਚਿੱਤ ਦੀ ਬਿਰਤੀ ਨੂੰ ਰੱਖਣਾ ਕਰੇ।

## ਜਿਉ ਸੰਪੈ, ਤਿਉ ਬਿਪਤਿ ਹੈ; ਬਿਧ ਨੇ ਰਚਿਆ ਸੋ ਹੋਇ ॥੩॥

ਜਿਉ = ਜਿਸ ਪ੍ਰਕਾਰ ਸੰਪੈ = ਮਾਇਆ ਆਉਂਦੀ ਹੈ, ਧਨ ਪਦਾਰਥ ਆਦਿਕ ਮਿਲਦਾ ਹੈ, ਤਿਉ = ਤਿਵੇਂ ਹੀ ਬਿਪਤਿ = ਬਿਪਤਾ ਆਉਂਦੀ ਹੈ, ਇਹ ਤਾਂ ਪ੍ਰਾਲਬਧ ਅਨੁਸਾਰ ਬਿਧ ਨੇ = ਬਿਧਾਤਾ ਨੇ ਜੋ ਰਚਿਆ = ਰਚਣਾ ਕੀਤਾ ਹੈ, ਸੋ = ਉਹੋ ਹੀ ਪ੍ਰਾਪਤ ਹੋਇ = ਹੋਣਾ ਹੈ ॥੩॥

## ਕਹਿ ਕਬੀਰ ਅਬ ਜਾਨਿਆ; ਸੰਤਨ ਰਿਦੈ ਮਝਾਰਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਅਬ = ਹੁਣ ਭਾਵ ਮਨੁੱਖਾ ਜਨਮ ਵਿਚ ਸੰਤਨ = ਸੰਤਾਂ, ਰਾਮਾਨੰਦ ਜੀ ਦੁਆਰਾ ਆਪਣੇ ਰਿਦੈ = ਹਿਰਦੇ ਮਝਾਰਿ = ਵਿਚ ਇਹ ਜਾਨਿਆ = ਜਾਨਣਾ ਕੀਤਾ ਹੈ। ਕਿ :

## ਸੇਵਕ ਸੋ ਸੇਵਾ ਭਲੇ; ਜਿਹ ਘਟ ਬਸੈ ਮੁਰਾਰਿ ॥੪॥੧॥੧੨॥੬੩॥

ਸੋ = ਉਹੀ ਸੇਵਕ = ਦਾਸ ਹੈ ਤੇ ਉਨ੍ਹਾਂ ਦੀ ਹੀ ਸੇਵਾ = ਟਹਿਲ ਕੀਤੀ ਹੋਈ ਭਲੇ = ਚੰਗੀ ਹੈ **ਵਾ:** ਉਹੀ ਸੇਵਕ ਭਲੇ = ਚੰਗੇ ਹਨ, ਜਿਹ = ਜਿਨ੍ਹਾਂ ਦੇ ਘਟ = ਹਿਰਦੇ ਵਿਚ ਮੁਰਾਰਿ = ਮੁਰਾਰੀ ਪਰਮੇਸ਼ਰ ਦਾ ਨਾਮ ਬਸੈ = ਵਸਦਾ ਹੈ ॥੪॥੧॥੧੨॥੬੩॥

## ਗਉੜੀ ॥

ਭਗਤ ਕਬੀਰ ਜੀ ਦੇ ਪਾਸ ਇਕ ਆਦਮੀ ਆਇਆ, ਜਿਸ ਦਾ ਕਿਸੇ ਕਾਰਨ ਕਰਕੇ ਸਾਰਾ ਪਰਿਵਾਰ ਹੀ ਖ਼ਤਮ ਹੋ ਗਿਆ ਸੀ, ਭਗਤ ਜੀ ਦੇ ਪਾਸ ਆਣ ਕੇ ਬਹੁਤ ਸੋਗ ਕਰ ਰਿਹਾ ਸੀ, ਕਹਿੰਦਾ ਮੇਰੇ ਕੋਲੋਂ ਮੇਰੇ ਪਰਿਵਾਰ ਦਾ ਵਿਛੋੜਾ ਦੇਖਿਆ ਨਹੀਂ ਜਾਂਦਾ, ਤਾਂ ਉਸ ਦੇ ਪ੍ਰਥਾਏ ਉਸ ਨੂੰ ਸਮਝਾਉਂਦੇ ਹੋਏ ਭਗਤ ਜੀ ਇਹ ਸ਼ਬਦ ਉਚਾਰਨ ਕਰਦੇ ਹਨ :

## ਰੇ ਮਨ, ਤੇਰੋ ਕੋਇ ਨਹੀ; ਖਿੰਚਿ ਲੇਇ ਜਿਨਿ ਭਾਰੁ ॥

ਰੇ = ਹੇ ਭਾਈ ! ਤੂੰ ਆਪਣੇ ਮਨ = ਹਿਰਦੇ ਵਿਚ ਵਿਚਾਰ ਕੇ ਦੇਖ ਕਿ ਇਸ ਜਗਤ ਵਿਚ ਤੇਰੋ = ਤੇਰਾ ਕੋਇ = ਕੋਈ ਭੀ ਪਦਾਰਥ ਨਹੀਂ ਹੈ, ਐਵੇਂ ਵਿਅਰਥ ਹੀ ਆਪਣੇ ਸਾਕ-ਸੰਬੰਧੀਆਂ ਪਰਿਵਾਰ ਦੇ ਪਾਲਣ ਪੋਸ਼ਣ ਦਾ ਭਾਰ ਜਿਨਿ = ਮਤਾ ਖਿੰਚਿ = ਖਿੱਚ ਲੇਇ = ਲਵੇ, ਭਾਵ ਆਪਣੇ ਮਨ ਵਿੱਚੋਂ ਇਹ ਖ਼ਿਆਲ ਛੱਡ ਦੇ ਕਿ ਮੈਂ ਆਪਣੇ ਪਰਿਵਾਰ ਦਾ ਪਾਲਣ ਪੋਸ਼ਣ ਕਰਦਾ ਸੀ।

## ਬਿਰਖ ਬਸੇਰੋ ਪੰਖਿ ਕੋ; ਤੈਸੋ ਇਹੁ ਸੰਸਾਰੁ ॥੧॥

ਅਤੇ ਜਿਸ ਪ੍ਰਕਾਰ ਰਾਤ ਨੂੰ ਬਿਰਖ = ਰੁੱਖਾਂ ਉਪਰ ਪੰਖਿ ਕੋ = ਪੰਛੀਆਂ ਕੋ = ਦਾ ਬਸੇਰੋ = ਬਸੇਰਾ, ਵਾਸਾ ਹੁੰਦਾ ਹੈ, ਜਦ ਦਿਨ ਚੜ੍ਹਦਾ ਹੈ ਤਾਂ ਆਪੋ-ਆਪਣੇ ਰਾਹੀਂ ਉਡਾਰੀਆਂ ਮਾਰ ਜਾਂਦੇ ਹਨ, ਤੈਸੋ = ਤਿਹੋ ਜਿਹਾ ਹੀ ਇਹੁ = ਇਹ ਸੰਸਾਰ = ਜਗਤ ਹੈ, ਭਾਵ ਪ੍ਰਾਲਬਧ ਕਰਕੇ ਸੰਬੰਧੀ ਜੁੜੇ ਹੋਏ ਹਨ, ਉਮਰਾ ਰੂਪੀ ਰਾਤ ਹੈ, ਸੰਸਾਰ ਰੂਪੀ ਬ੍ਰਿਛ ਉਪਰ ਜੀਵ ਰੂਪ ਪੰਛੀ ਆਣ ਕੇ ਵਾਸਾ ਕਰਦਾ ਹੈ, ਜਦ ਕਾਲ ਰੂਪੀ ਦਿਨ ਚੜ੍ਹਦਾ ਹੈ ਤਾਂ ਆਪਣੇ-ਆਪਣੇ ਕਰਮਾਂ ਅਨੁਸਾਰ ਜੀਵ ਰੂਪੀ ਪੰਛੀ ਉੱਡ ਜਾਂਦੇ ਹਨ ॥੧॥ ਜੈਸਾ ਕਿ :

**ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥**
**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥** *(ਅੰਗ ੧੦੧੯)*

## ਰਾਮ ਰਸੁ; ਪੀਆ ਰੇ ॥
## ਜਿਹ ਰਸ; ਬਿਸਰਿ ਗਏ ਰਸ ਅਉਰ ॥੧॥ਰਹਾਉ॥

ਇਸ ਕਰਕੇ ਰੇ = ਹੇ ਭਾਈ ! ਅਸੀਂ ਤਾਂ ਰਾਮ = ਪਰਮੇਸ਼ਰ ਦਾ ਨਾਮ ਰੂਪੀ ਰਸ ਹੀ ਪੀਆ = ਪੀਣਾ ਕੀਤਾ ਹੈ। ਜਿਹ = ਜਿਸ ਨਾਮ ਰਸ ਦੇ ਪੀਣ ਕਰਕੇ ਅਉਰ = ਹੋਰ ਸ਼ਬਦ, ਸਪਰਸ਼ ਰੂਪ, ਰਸ, ਗੰਧ ਆਇਕ ਵਿਸ਼ੇ ਰਸ, ਸਭ ਬਿਸਰਿ ਗਏ = ਭੁੱਲ ਗਏ ਹਨ ॥੧॥ਰਹਾਉ॥

## ਅਉਰ ਮੁਏ ਕਿਆ ਰੋਈਐ; ਜਉ ਆਪਾ ਥਿਰੁ ਨ ਰਹਾਇ ॥

ਹੇ ਭਾਈ ! ਅਉਰ = ਹੋਰਨਾਂ ਦੇ ਮੁਏ = ਮਰਨ ਤੋਂ ਕਿਆ = ਕੀ ਰੋਈਐ = ਰੋਣਾ ਕਰੀਏ, ਵਿਰਲਾਪ ਕਰੀਏ, ਜਉ = ਜਦੋਂ ਆਪਾ = ਅਸਾਂ ਨੇ ਭੀ ਇਸ ਜਗਤ ਵਿਚ ਥਿਰੁ = ਇਸਥਿਤ ਨ = ਨਹੀਂ ਰਹਾਇ = ਰਹਿਣਾ।

## ਜੋ ਉਪਜੈ, ਸੋ ਬਿਨਸਿ ਹੈ; ਦੁਖੁ ਕਰਿ ਰੋਵੈ ਬਲਾਇ ॥੨॥

ਹੇ ਭਾਈ ! ਇਸ ਸੰਸਾਰ ਵਿਚ ਜੋ = ਜਿਹੜਾ ਕੁਝ ਭੀ ਉਪਜੈ = ਪੈਦਾ ਹੋਇਆ ਹੈ, ਸੋ = ਉਹੋ ਹੀ ਇਕ ਦਿਨ ਬਿਨਸਿ = ਨਾਸ ਹੋ ਜਾਣਾ ਹੈ, ਫਿਰ ਵਿਛੋੜੇ ਦੇ ਦੁਖੁ = ਕਸ਼ਟ ਕਰਿ = ਕਰਕੇ ਤਾਂ ਉਹ ਰੋਵੈ = ਰੋਂਦੇ ਹਨ, ਜਿਨ੍ਹਾਂ ਨੂੰ ਅਵਿਦਿਆ ਰੂਪੀ ਬਲਾਇ = ਬਲਾ ਚਿੰਬੜੀ ਹੈ **ਵਾ:** ਦੁਖ ਕਰਕੇ ਸਾਡੀ ਅਵਿਦਿਆ ਦੀ ਬਲਾ ਰੋਵੇ, ਅਸੀਂ ਕਿਉਂ ਰੋਣਾ ਕਰੀਏ ॥੨॥ ਜੈਸਾ ਕਿ :

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੇ ਕਾਲ ॥** *(ਸਲੋਕ ਮ: ੯, ਅੰਗ ੧੪੨੯)*

## ਜਹ ਕੀ ਉਪਜੀ, ਤਹ ਰਚੀ; ਪੀਵਤ ਮਰਦਨ ਲਾਗ ॥

ਇਹ ਸ੍ਰਿਸ਼ਟੀ ਦਾ ਸੁਭਾਅ ਹੀ ਹੈ ਕਿ ਜਹ = ਜਿਸ ਜੂਨ ਵਿੱਚੋਂ ਉਪਜੀ = ਪੈਦਾ ਹੋਈ ਹੈ, ਤਹ = ਉਸੇ ਜੂਨ ਦੇ ਭੋਗਣ ਵਿਚ ਰਚੀ ਹੋਈ ਹੈ, ਜਿਵੇਂ ਜਦੋਂ ਬਾਲਕ ਅਵਸਥਾ ਸੀ, ਉਦੋਂ ਜਿਨ੍ਹਾਂ ਅਸਥਣਾਂ 'ਚੋਂ ਦੁੱਧ ਪੀਵਤ = ਪੀਂਦਾ ਸੀ, ਜੁਆਨੀ ਅਵਸਥਾ ਵਿਚ ਵਿਸ਼ੇ ਅਧੀਨ ਹੋ ਕੇ ਉਨ੍ਹਾਂ ਅਸਥਣਾਂ ਨੂੰ ਮਰਦਨ = ਮਲਣ

ਲਾਗ = ਲੱਗ ਪਿਆ **ਅਥਵਾ** ਕਾਮਾਦਿਕ ਵਿਕਾਰਾਂ ਨੂੰ ਮਰਦਨ = ਮਲਣ ਵਾਲੇ ਸੂਰਮੇ ਮਰਦ, ਸੰਤ ਮਹਾਤਮਾ ਜਨਾਂ ਦੇ ਚਰਨੀਂ ਲਾਗ = ਲੱਗ ਕਰਕੇ ਜਿਹੜੇ ਪਰਮੇਸ਼ਰ ਦੇ ਨਾਮ ਰਸ ਨੂੰ ਪੀਵਤ = ਪੀਂਦੇ ਹਨ, ਉਨ੍ਹਾਂ ਦੀ ਜੀਵਨ ਕਲਾ ਅਗਿਆਨ ਕਰਕੇ ਜਹ = ਜਿਥੋਂ ਉਪਜੀ = ਉਤਪੰਨ ਹੋਈ ਸੀ, ਉਸ ਪਰਮੇਸ਼ਰ ਦੇ ਗਿਆਨ ਕਰਕੇ ਫਿਰ ਉਸ ਦੇ ਵਿਚ ਹੀ ਰਚ ਮਿਚ ਗਈ, ਅਭੇਦ ਹੋ ਗਈ।

## ਕਹਿ ਕਬੀਰ ਚਿਤਿ ਚੇਤਿਆ; ਰਾਮ ਸਿਮਰਿ ਬੈਰਾਗ ॥੩॥੨॥੧੩॥੬੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਉਂ ਸੰਸਾਰ ਵੱਲੋਂ ਬੈਰਾਗ = ਉਪਰਾਮਤਾ ਧਾਰਨ ਕਰਕੇ ਚਿਤਿ = ਮਨ ਵਿਚ ਉਸ ਰਾਮ = ਪਰਮੇਸ਼ਰ ਨੂੰ ਚੇਤਿਆ = ਯਾਦ ਕਰਿਆ ਕਰ ਅਤੇ ਬਾਣੀ ਕਰਕੇ ਉਸ ਪਰਮੇਸ਼ਰ ਨੂੰ ਸਿਮਰਿ = ਸਿਮਰਨਾ ਕਰ ॥੩॥੨॥੧੩॥੬੪॥

## ਰਾਗੁ ਗਉੜੀ ॥

ਇਸ ਪਾਵਨ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਜਗਿਆਸਾ ਅਵਸਥਾ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

## ਪੰਥੁ ਨਿਹਾਰੈ ਕਾਮਨੀ; ਲੋਚਨ ਭਰੀ, ਲੇ ਉਸਾਸਾ ॥

ਜਿਸ ਪ੍ਰਕਾਰ ਇਕ ਪਤੀਬ੍ਰਤਾ ਧਰਮ ਵਾਲੀ ਕਾਮਨੀ = ਇਸਤਰੀ ਆਪਣੇ ਪਤੀ ਦੇ ਆਉਣ ਦਾ ਪੰਥੁ = ਰਸਤਾ ਨਿਹਾਰੈ = ਤੱਕਦੀ ਰਹਿੰਦੀ ਹੈ, ਪਤੀ ਦੇ ਦਰਸ਼ਨ ਨਾ ਹੋਣ ਕਰਕੇ ਉਸ ਦੀਆਂ ਲੋਚਨ = ਅੱਖਾਂ ਜਲ ਨਾਲ ਭਰੀ = ਭਰੀਆਂ ਰਹਿੰਦੀਆਂ ਹਨ ਤੇ ਉਸਾਸਾ = ਹਉਕੇ ਲੇ = ਲੈਂਦੀ ਹੈ, ਇਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਪਰਮੇਸ਼ਰ ਪਤੀ ਦਾ ਭਗਤੀ ਸਹਿਤ ਗਿਆਨ ਰੂਪੀ ਪੰਥੁ = ਰਸਤਾ ਨਿਹਾਰੈ = ਤੱਕਦੀ ਰਹਿੰਦੀ ਹੈ ਤੇ ਉਸ ਦੇ ਮਨ ਬੁੱਧ ਰੂਪੀ ਲੋਚਨ = ਨੇਤ੍ਰ ਪ੍ਰੇਮ ਰੂਪੀ ਜਲ ਨਾਲ ਭਰੇ ਰਹਿੰਦੇ ਹਨ, ਵਿਛੋੜੇ ਕਰਕੇ ਉਸਾਸਾ = ਲੰਮੇ ਸਾਹ ਹਉਕੇ ਲੈਂਦੀ ਹੈ।

**[ਅੰਗ ੩੩੮]**

## ਉਰ ਨ ਭੀਜੈ, ਪਗੁ ਨਾ ਖਿਸੈ; ਹਰਿ ਦਰਸਨ ਕੀ ਆਸਾ ॥੧॥

ਜਿਸ ਪ੍ਰਕਾਰ ਉਸ ਇਸਤਰੀ ਦਾ ਉਰ = ਹਿਰਦਾ ਹੋਰਨਾਂ ਮਰਦਾਂ ਵੱਲ ਨ = ਨਹੀਂ ਭੀਜੈ = ਭਿੱਜਦਾ ਤੇ ਆਪਣੇ ਪਤੀਬਰਤਾ ਧਰਮ ਵੱਲ ਪਗੁ = ਪੈਰ ਭੀ ਨ = ਨਹੀਂ ਖਿਸੈ = ਖਿਸਕਦਾ, ਉਸ ਨੂੰ ਹਰ ਵੇਲੇ ਆਪਣੇ ਹਰਿ = ਪਤੀ ਪਰਮੇਸ਼ਰ ਦੇ ਦਰਸਨ = ਦੀਦਾਰ ਕੀ = ਦੀ ਹੀ ਆਸਾ = ਇੱਛਾ ਲੱਗੀ ਰਹਿੰਦੀ ਹੈ। ਏਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਦਾ ਉਰ = ਹਿਰਦਾ ਕਿਸੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਨਹੀਂ ਭੀਜੈ = ਭਿੱਜਦਾ, ਮੰਨਦਾ ਅਤੇ ਪਰਮੇਸ਼ਰ ਦੀ ਭਗਤੀ ਵੱਲੋਂ ਮਨ ਦੇ ਸੰਕਲਪ ਵਿਕਲਪ ਰੂਪੀ ਪਗੁ = ਪੈਰ ਵੀ ਕਿਸੇ ਹੋਰ ਪਾਸੇ ਨਹੀਂ ਖਿਸੈ = ਖਿਸਕਦੇ, ਉਨ੍ਹਾਂ ਨੂੰ ਕੇਵਲ ਹਰਿ = ਹਰੀ ਅਕਾਲ ਪੁਰਖ ਦੇ ਦਰਸਨ = ਦੀਦਾਰ ਕੀ = ਦੀ ਹੀ ਆਸਾ = ਪ੍ਰਾਪਤੀ ਦੀ ਇੱਛਾ ਲੱਗੀ ਹੋਈ ਹੈ ॥੧॥

## ਉਡਹੁ ਨ; ਕਾਗਾ ਕਾਰੇ ॥ ਬੇਗਿ ਮਿਲੀਜੈ; ਅਪੁਨੇ ਰਾਮ ਪਿਆਰੇ ॥੧॥ਰਹਾਉ॥

(ਦੂਸਰਾ ਪਾਠ **ਉਡ ਹੁਨ**)

ਜਿਸ ਪ੍ਰਕਾਰ ਉਹ ਇਸਤਰੀ ਪਤੀ ਦਾ ਰਾਹ ਤੱਕਦੀ ਹੋਈ ਬਨੇਰੇ 'ਤੇ ਬੈਠੇ ਹੋਏ ਕਾਵਾਂ ਨੂੰ ਭਾਵਨਾ ਵਿਚ ਆ ਕੇ ਕਹਿੰਦੀ ਹੈ ਕਿ ਹੇ ਕਾਰੇ = ਕਾਲੇ ਕਾਗਾ = ਕਾਵੋਂ ਤੁਸੀਂ ਉਡਹੁ = ਉੱਡਦੇ ਕਿਉਂ ਨ = ਨਹੀਂ ?

ਜਾਉ ਖ਼ਬਰ ਲੈ ਕੇ ਆਵੋ ਤੁਸੀਂ ਉੱਡ ਜਾਵੋ ਤਾਂ ਮੈਂ ਅਪੁਨੇ = ਆਪਣੇ ਪਿਆਰੇ = ਪ੍ਰਿਯ ਰਾਮ = ਪਤੀ ਨੂੰ ਬੇਗਿ = ਸ਼ੀਘਰ, ਛੇਤੀ ਹੀ ਮਿਲੀਜੈ = ਮਿਲ ਪਵਾਂ। ਇਸੇ ਪ੍ਰਕਾਰ ਜਗਿਆਸੂ ਰੂਪ ਇਸਤਰੀ ਪਤੀ ਪਰਮੇਸ਼ਰ ਦਾ ਰਾਹ ਤੱਕਦੀ ਹੋਈ ਹਿਰਦੇ ਰੂਪੀ ਬਨੇਰੇ ਤੇ ਕਾਮਾਦਿਕ ਰੂਪੀ ਕਾਵਾਂ ਨੂੰ ਕਹਿੰਦੀ ਹੋਈ ਵੈਰਾਗ ਦੇ ਸਹਿਤ ਬਚਨ ਕਰਦੀ ਹੈ ਕਿ ਹੇ ਕਾਮ ਕ੍ਰੋਧ ਆਦਿਕ ਰੂਪੀ ਕਾਰੇ = ਕਾਲੇ ਕਾਗਾ = ਕਾਵੋਂ ! ਤੁਸੀਂ ਉਡਹੁ ਨ = ਉੱਡ ਕਿਉਂ ਨਹੀਂ ਜਾਂਦੇ, ਤੁਸੀਂ ਉੱਡ ਜਾਵੋ, ਜਿਸ ਕਰਕੇ ਮੈਂ ਅਪੁਨੇ = ਆਪਣੇ ਪਿਆਰੇ = ਪਿਆਰ ਵਾਲੇ ਰਾਮ = ਪਰਮੇਸ਼ਰ ਦੇ ਤਾਈਂ ਬੇਗਿ = ਸ਼ੀਘਰ ਹੀ ਮਿਲੀਜੈ = ਮਿਲਣਾ ਕਰਾਂ **ਅਥਵਾ** ਹੇ ਕਾਰੇ = ਕਾਲੇ ਕੇਸਾਂ ਰੂਪੀ ਕਾਗਾ = ਕਾਵੋਂ ਤੁਸੀਂ ਅਜੇ ਉਡਹੁ = ਉੱਡੋ ਨਾ, ਭਾਵ ਅਜੇ ਧੌਲੇ ਨਾ ਹੋਵੋ, ਤਾਂ ਜੋ ਮੈਂ ਜੁਆਨੀ ਦੀ ਅਵਸਥਾ ਵਿਚ ਬੇਗਿ = ਸ਼ੀਘਰ ਹੀ ਆਪਣੇ ਪਿਆਰੇ ਰਾਮ = ਪਰਮੇਸ਼ਰ ਨੂੰ ਮਿਲੀਜੈ = ਮਿਲਣਾ ਕਰਾਂ ਕਿਉਂਕਿ ਬੁਢੇਪੇ ਵਿਚ ਮਿਲਣਾ ਔਖਾ ਹੈ **ਅਥਵਾ** ਹੇ ਕਾਲੇ ਕਾਵਾਂ ਦੀ ਨਿਆਈਂ ਪਾਪ ਕਰਮੋਂ ਤੁਸੀਂ ਮੇਰੇ ਹਿਰਦੇ ਵਿਚ ਉਡ ਹੁਨ = ਹੁਣ ਉੱਡ ਜਾਵੋ, ਜਿਸ ਕਰਕੇ ਮੈਂ ਬੇਗਿ = ਕਾਹਲੀ ਨਾਲ ਰਾਮ = ਪਰਮੇਸ਼ਰ ਨੂੰ ਮਿਲੀਜੈ = ਮਿਲ ਸਕਾਂ ॥੧॥ਰਹਾਉ॥ (**ਨੋਟ :** "ਉਡਹੁ ਨ" ਪਾਠ ਹੀ ਕਰਨਾ ਹੈ)

## ਕਹਿ ਕਬੀਰ ਜੀਵਨ ਪਦ ਕਾਰਨਿ; ਹਰਿ ਕੀ ਭਗਤਿ ਕਰੀਜੈ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੀਵਨ = ਜੀਵਨ ਮੁਕਤੀ ਦੀ ਪਦ = ਪਦਵੀ ਪ੍ਰਾਪਤ ਕਰਨ ਕਾਰਨਿ = ਵਾਸਤੇ ਹਰਿ = ਪਰਮੇਸ਼ਰ ਕੀ = ਦੀ ਭਗਤਿ = ਭਗਤੀ ਕਰੀਜੈ = ਕਰਨਾ ਕਰੋ।

## ਏਕੁ ਆਧਾਰੁ ਨਾਮੁ ਨਾਰਾਇਨ; ਰਸਨਾ ਰਾਮੁ ਰਵੀਜੈ ॥੨॥੧॥੧੪॥੬੫॥

ਹੇ ਭਾਈ ! ਸਾਨੂੰ ਤਾਂ ਏਕੁ = ਇਕ ਨਾਰਾਇਨ = ਪਰਮੇਸ਼ਰ ਦੇ ਨਾਮੁ = ਨਾਮ ਦਾ ਹੀ ਆਧਾਰੁ = ਆਸਰਾ ਹੈ ਤੇ ਤੁਸੀਂ ਵੀ ਰਸਨਾ = ਜੀਭਾ ਦੁਆਰਾ ਉਸ ਰਾਮੁ = ਪਰਮੇਸ਼ਰ ਦੇ ਨਾਮ ਨੂੰ ਰਵੀਜੈ = ਉਚਾਰਨਾ ਕਰੋ ॥੨॥੧॥੧੪॥੬੫॥

## ਰਾਗੁ ਗਉੜੀ ੧੧ ॥

ਭਗਤ ਕਬੀਰ ਸਾਹਿਬ ਜੀ ਪਾਸ ਇਕ ਕ੍ਰਿਸ਼ਨ ਭਗਵਾਨ ਜੀ ਦਾ ਉਪਾਸ਼ਕ ਆਇਆ, ਉਸ ਨੇ ਆਣ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ ਆਪ ਜੀ ਦੁਆਪਰ ਜੁਗ ਦੇ ਅਵਤਾਰ ਭਗਵਾਨ ਕ੍ਰਿਸ਼ਨ ਜੀ ਦੀ ਬਾਬਤ ਦੱਸਣਾ ਕਰੋ ਅਤੇ ਉਨ੍ਹਾਂ ਦੀ ਮਹਿਮਾਂ ਵੀ ਕਥਨ ਕਰੋ ਅਤੇ ਮੈਂ ਕਿਸ ਪ੍ਰਕਾਰ ਉਨ੍ਹਾਂ ਦੀ ਉਪਾਸ਼ਨਾ ਕਰਾਂ, ਇਹ ਸੁਣ ਕਰਕੇ ਭਗਤ ਕਬੀਰ ਜੀ ਪਹਿਲਾਂ ਸਰਗੁਣ ਸਰੂਪ ਦੀ ਉਪਾਸ਼ਨਾ ਕਹਿੰਦੇ ਹੋਏ ਉਚਾਰਨ ਕਰਦੇ ਹਨ :

## ਆਸ ਪਾਸ ਘਨ ਤੁਰਸੀ ਕਾ ਬਿਰਵਾ; ਮਾਝ ਬਨਾਰਸਿ ਗਾਊਂ ਰੇ ॥

(ਦੂਸਰਾ ਪਾਠ **ਬਨਾ ਰਸਿ**)

ਰੇ = ਹੇ ਭਾਈ ! ਜਿਸ ਦੇ ਆਸ ਪਾਸ = ਆਸੇ ਪਾਸੇ (ਆਲੇ-ਦੁਆਲੇ) ਘਨ = ਬਹੁਤ ਸਾਰੇ ਤੁਰਸੀ = ਤੁਲਸੀ ਦੇ ਬਿਰਵਾ = ਬੂਟਿਆਂ ਕਾ = ਦਾ ਝੁੰਡ ਹੈ, ਉਸ ਦੇ ਮਾਝ = ਵਿਚ ਬਨਾਰਸਿ = ਬਰਸਾਣਾ ਨਾਮਕ ਇਕ ਗਾਊਂ = ਪਿੰਡ ਹੈ। (ਜਿਥੇ ਰਾਧਕਾ ਨੇ ਕ੍ਰਿਸ਼ਨ ਜੀ ਦੀ ਉਪਾਸ਼ਨਾ ਕੀਤੀ ਸੀ) ਉਸ ਪਿੰਡ ਵਿਚ ਇਕ ਰਾਧਕਾ ਨਾਮੇ ਗੁਆਲੀ ਸੀ।

## ਉਆ ਕਾ ਸਰੂਪੁ ਦੇਖਿ, ਮੋਹੀ ਗੁਆਰਨਿ; ਮੋਕਉ ਛੋਡਿ ਨ ਆਉ ਨ ਜਾਹੂ ਰੇ ॥੧॥

ਉਹ ਗੁਆਰਨਿ = ਗੋਪੀ, (ਰਾਧਕਾ) ਉਆ = ਉਸ ਕ੍ਰਿਸ਼ਨ ਭਗਵਾਨ ਕਾ = ਦਾ ਸਰੂਪੁ = ਸੁੰਦਰ ਰੂਪ

ਦੇਖਿ = ਵੇਖ ਕਰਕੇ ਮੋਹੀ = ਮੋਹਿਤ ਹੋ ਗਈ, ਉਸ ਦਾ ਐਸਾ ਪ੍ਰੇਮ ਲੱਗਾ ਕਿ ਕ੍ਰਿਸ਼ਨ ਭਗਵਾਨ ਨੂੰ ਕਹਿਣ ਲੱਗੀ ਰੇ = ਹੇ ਕ੍ਰਿਸ਼ਨ ਜੀ ! ਤੁਸੀਂ ਮੋ ਕਉ = ਮੈਨੂੰ ਛੋਡਿ = ਛੱਡ ਕਰਕੇ ਹੋਰ ਕਿਸੇ ਪਾਸੇ ਨ = ਨਾ ਆਉ = ਆਵੋ ਤੇ ਨ = ਨਾ ਹੀ ਜਾਹੂ = ਜਾਣਾ ਕਰੋ, ਭਾਵ ਹੋਰ ਕਿਤੇ ਆਉਣਾ ਜਾਣਾ ਨਾ ਕਰੋ, ਮੇਰੇ ਕੋਲ ਹੀ ਰਹੋ ॥੧॥

## ਤੋਹਿ ਚਰਨ; ਮਨੁ ਲਾਗੋ ਸਾਰਿੰਗਧਰ ॥
## ਸੋ ਮਿਲੈ; ਜੋ ਬਡਭਾਗੋ ॥੧॥ਰਹਾਉ॥

ਹੇ ਸਾਰਿੰਗਧਰ = ਗੈਂਡੇ ਦੇ ਧਨੁੱਖ ਨੂੰ ਧਰ = ਧਾਰਨ ਵਾਲੇ, ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਜੀ ! ਤੋਹਿ = ਤੇਰੇ ਚਰਨ = ਚਰਣਾਂ ਨਾਲ ਮੇਰਾ ਮਨੁ = ਦਿਲ ਲਾਗੋ = ਲੱਗਾ ਹੋਇਆ ਹੈ, ਤੁਹਾਡੇ ਨਾਲ ਤਾਂ ਸੋ = ਉਹ ਹੀ ਮਿਲੈ = ਮਿਲ ਸਕਦਾ, ਜੋ = ਜਿਹੜਾ ਬਡਭਾਗੋ = ਵੱਡਿਆਂ ਭਾਗਾਂ ਵਾਲਾ ਹੁੰਦਾ ਹੈ ॥੧॥ਰਹਾਉ॥

## ਬਿੰਦ੍ਰਾਬਨ, ਮਨ ਹਰਨ ਮਨੋਹਰ; ਕ੍ਰਿਸਨ ਚਰਾਵਤ ਗਾਊ ਰੇ ॥

ਰੇ = ਹੇ ਮਨ = ਦਿਲ ਨੂੰ ਹਰਨ = ਚਰਾਉਣ ਵਾਲੇ ਮਨੋਹਰ = ਸੁੰਦਰ ਕ੍ਰਿਸਨ = ਕ੍ਰਿਸ਼ਨ ਭਗਵਾਨ ਜੀ ! ਤੁਸੀਂ ਬਿੰਦ੍ਰਾਬਨ = ਵ੍ਰਿੰਦਾਵਨ (ਮਥੁਰਾ ਦੇ ਜ਼ਿਲ੍ਹੇ ਜਮੁਨਾ ਨਦੀ ਦੇ ਕਿਨਾਰੇ ਵਿਚ ਜੰਗਲ) ਵਿਚ ਗਾਊ = ਗਊਆਂ ਨੂੰ ਚਰਾਵਤ = ਚਰਾਉਂਦੇ ਸੀ।

## ਜਾ ਕਾ ਠਾਕੁਰੁ ਤੁਹੀ ਸਾਰਿੰਗਧਰ;
## ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸਾਰਿੰਗਧਰ = ਧਨੁੱਖ ਨੂੰ ਧਾਰਨ ਵਾਲੇ ਪਰਮੇਸ਼ਰ ਜਾ = ਜਿਸ ਮੇਰੇ ਵਰਗੇ ਦਾਸ ਕਾ = ਦਾ ਤੁਹੀ = ਤੂੰਹੀ ਠਾਕੁਰੁ = ਸੁਆਮੀ ਹੈਂ, ਜਿਸ ਕਰਕੇ ਮੋਹਿ = ਮੇਰਾ ਨਾਊ = ਨਾਮ ਭੀ ਕਬੀਰਾ = ਵੱਡਾ ਹੋ ਗਿਆ ਹੈ। ਹੇ ਭਗਵਾਨ ਐਸੀ ਆਪ ਜੀ ਦੀ ਉਪਾਸ਼ਨਾ ਹੈ ਜੋ ਤੇਰੀ ਉਪਾਸ਼ਨਾ ਕਰਦੇ ਹਨ, ਉਹ ਵੱਡੇ ਹੋ ਜਾਂਦੇ ਹਨ ॥੨॥੨॥੧੫॥੬੬॥

ਹੁਣ ਅੱਗੇ ਅੰਤ੍ਰੀਵ ਉਪਾਸਨਾ ਦੱਸਦੇ ਹੋਏ ਕਥਨ ਕਰਦੇ ਹਨ :

### ਦੂਸਰਾ ਅਰਥ

### ਆਸ ਪਾਸ ਘਨ ਤੁਰਸੀ ਕਾ ਬਿਰਵਾ; ਮਾਝ ਬਨਾਰਸਿ ਗਾਊਂ ਰੇ ॥

ਰੇ = ਹੇ ਭਾਈ ! ਆਸ = ਆਸਾਂ, ਇਛਾਵਾਂ ਤੋਂ ਪਾਸ = ਪਾਸੇ ਹੋ ਕਰਕੇ ਤੁਰਸੀ = ਤੁਲਤਾ ਬਿਰਤੀ (ਭਾਵ ਸਭ ਵਿਚ ਇੱਕੋ ਜਿਹਾ ਪਰਮੇਸ਼ਰ ਵਿਆਪਕ ਵੇਖਣਾ) ਇਹ ਘਨ = ਸੰਘਣੇ ਬਿਰਵਾ = ਬੂਟਿਆਂ ਕਾ = ਦਾ ਝੁੰਡ ਲੱਗਿਆ ਹੋਇਆ ਹੈ ਅਤੇ ਮਾਝ = ਹਿਰਦੇ ਦੇ ਵਿਚ ਜੋ ਸ਼ੁਭ ਗੁਣਾਂ ਰੂਪੀ ਗਾਊਂ = ਨਗਰ (ਬਨਾ+ਰਸਿ) ਬਨਾ = ਬਣਿਆ ਹੋਇਆ ਹੈ, ਉਸ ਵਿੱਚੋਂ ਰਸਿ = ਅਨੰਦ ਦੀ ਪ੍ਰਾਪਤੀ ਕਰਦੇ ਹਨ।

### ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ; ਮੋਕਉ ਛੋਡਿ ਨ ਆਉ ਨ ਜਾਹੂ ਰੇ ॥੧॥

ਉਆ = ਉਸ ਸਾਖੀ ਚੇਤਨ ਕਾ = ਦਾ ਸਰੂਪੁ ਦੇਖਿ = ਵੇਖ ਕਰਕੇ, ਆਭਾਸ ਬਿਰਤੀ ਰੂਪੀ ਗੁਆਰਨਿ = ਗੋਪੀ ਮੋਹੀ = ਮੋਹਿਤ ਹੋ ਗਈ ਹੈ, ਉਹ ਅਭਾਸ ਬਿਰਤੀ ਕਹਿੰਦੀ ਕਿ ਹੇ ਅੰਤਰਜਾਮੀ ! ਤੁਸੀਂ ਮੋ = ਮੇਰੇ ਕਉ = ਤਾਈਂ ਛੋਡਿ = ਛੱਡ ਕਰ ਕੇ ਕਿਸੇ ਪਾਸੇ ਨਾ ਆਉ = ਆਉਣਾ ਕਰੋ ਤੇ ਨਾ ਹੀ ਜਾਹੂ = ਜਾਣਾ ਕਰੋ, ਹਰ ਵੇਲੇ ਅੰਦਰ ਸਾਖਿਆਤ ਰਹੋ ॥੧॥

**ਤੋਹਿ ਚਰਨ; ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ; ਜੋ ਬਡਭਾਗੋ ॥੧॥ਰਹਾਉ॥**

ਹੇ (ਸਾਰ+ਅੰਗ+ਧਰ) ਅੰਗ = ਹਿਰਦਿਆਂ ਵਿਚ ਸਾਰ = ਸ੍ਰੇਸ਼ਟਤਾਈਂ ਨੂੰ ਧਰ = ਧਾਰਨ ਵਾਲੇ ਪਰਮੇਸ਼ਰ ਤੋਹਿ = ਤੁਹਾਡੇ ਅਧਿਸ਼ਠਾਨ ਰੂਪ ਚਰਨਾਂ ਵਿਚ ਮੇਰਾ ਮਨ ਲੱਗਾ ਹੈ। ਸੋ = ਉਹੋ ਹੀ ਪੁਰਸ਼ ਆਪ ਜੀ ਤਾਈਂ ਮਿਲੈ = ਮਿਲ ਸਕਦੇ ਹਨ, ਜੋ = ਜਿਨ੍ਹਾਂ ਦੇ ਅੰਦਰੋਂ (ਬਡ+ਭਾਗੋ) ਬਡ = ਵਡਿਆਈ ਦੀ ਇੱਛਾ **ਵਾ:** ਬਡ = ਹੰਕਾਰ, ਹੰਗਤਾ ਮਮਤਾ ਭਾਗੋ = ਭੱਜ ਗਈ ਹੈ **ਵਾ:** ਜੋ ਵੱਡੇ ਭਾਗਾਂ ਵਾਲੇ ਹਨ ॥੧॥ਰਹਾਉ॥

**ਬਿੰਦ੍ਰਾਬਨ ਮਨ ਹਰਨ ਮਨੋਹਰ; ਕ੍ਰਿਸਨ ਚਰਾਵਤ ਗਾਊ ਰੇ ॥**

ਹੇ ਮਨ = ਹਿਰਦੇ ਨੂੰ ਹਰਨ = ਚੁਰਾਉਣ ਵਾਲੇ ਮਨੋਹਰ = ਸੁੰਦਰ ਪਰਮੇਸ਼ਰ! ਜਿਨ੍ਹਾਂ ਦਾ ਅੰਤਹਕਰਣ ਰੂਪੀ (ਬਿੰਦ੍ਰਾ+ਬਨ) ਬਨ = ਬਗ਼ੀਚਾ ਬਿੰਦ੍ਰਾ = ਸਮੂਹ ਗੁਣਾਂ ਦੇ ਸਹਿਤ ਹੈ, ਉਨ੍ਹਾਂ ਦੀਆਂ ਬਿਰਤੀਆਂ ਰੂਪੀ **ਵਾ:** ਇੰਦ੍ਰੀਆਂ ਰੂਪੀ ਗਾਊ = ਗਾਈਆਂ ਨੂੰ ਕ੍ਰਿਸਨ = ਪਰਮੇਸ਼ਰ ਆਪ ਸਾਧਸੰਗਤ ਰੂਪੀ ਅਸਥਾਨ ਤੇ ਦੈਵੀ ਗੁਣ ਰੂਪੀ ਘਾਹ ਚਰਾਵਤ = ਚਰਾਉਣਾ ਕਰਦਾ ਹੈ।

**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ; ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥**

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਸਾਰਿੰਗਧਰ = ਅੰਗਾਂ ਵਿਚ ਸ੍ਰੇਸ਼ਟਤਾਈ ਧਾਰਨ ਵਾਲੇ ਪਰਮੇਸ਼ਰ ਜਾ = ਜਿਸ ਮੇਰੇ ਵਰਗੇ ਸੇਵਕ ਕਾ = ਦਾ ਤੁਹੀ = ਤੂੰ ਆਪ ਹੀ ਠਾਕੁਰੁ = ਸੁਆਮੀ, ਮਾਲਕ ਹੈਂ, ਤੇਰੇ ਵੱਡੇ ਦਾ ਨਾਮ ਜਪਣੇ ਕਰਕੇ ਮੋਹਿ = ਮੇਰਾ ਵੀ ਕਬੀਰਾ = ਵੱਡਾ ਨਾਊ = ਨਾਮ ਪੈ ਗਿਆ ਹੈ ॥੨॥੨॥੧੫॥੬੬॥

# ਗਉੜੀ ਪੂਰਬੀ ੧੨ ॥

ਇਸ ਪਾਵਨ ਸ਼ਬਦ ਵਿਚ ਭਗਤ ਕਬੀਰ ਸਾਹਿਬ ਜੀ ਪਖੰਡ ਦਾ ਖੰਡਨ ਕਰਦੇ ਹੋਏ ਕਥਨ ਕਰਦੇ ਹਨ :

## ਬਿਪਲ ਬਸਤ੍ਰ ਕੇਤੇ ਹੈ ਪਹਿਰੇ; ਕਿਆ ਬਨ ਮਧੇ ਬਾਸਾ ॥

ਹੇ ਜੀਵ! ਜੇਕਰ ਤੂੰ ਬਿਪਲ = ਬਲਕਲ, ਬ੍ਰਿਛ ਦੀ ਛਿਲਾਂ ਦੇ ਕੇਤੇ = ਅਨੇਕਾਂ ਹੀ ਬਸਤ੍ਰ = ਕੱਪੜੇ **ਵਾ:** ਬਿਪਲ = ਅਧਿਕ ਤੋਂ ਅਧਿਕ ਰੇਸ਼ਮ ਆਦਿਕ ਦੇ ਕੱਪੜੇ ਪਹਿਰੇ = ਪਹਿਨਣਾ ਕਰਦਾ ਹੈਂ ਤਾਂ ਕਿਆ = ਕੀ ਹੋ ਗਿਆ ਅਤੇ ਜੇਕਰ ਬਨ = ਜੰਗਲ ਮਧੇ = ਵਿਚ ਜਾ ਕੇ ਬਾਸਾ = ਵਾਸਾ ਕਰ ਲਿਆ, ਵਸ ਗਿਆ ਤਾਂ ਕੀ ਹੋ ਗਿਆ ਹੈ।

## ਕਹਾ ਭਇਆ ਨਰ ਦੇਵਾ ਧੋਖੇ; ਕਿਆ ਜਲਿ ਬੋਰਿਓ ਗਿਆਤਾ ॥੧॥

ਹੇ ਨਰ = ਪੁਰਸ਼ਾ! ਕਿਆ = ਕੀ ਭਇਆ = ਹੋ ਗਿਆ ਜੇਕਰ ਤੂ ਦੇਵਾ = ਦੇਵਤਿਆਂ ਆਦਿ ਨੂੰ ਧੂਪ ਧੁਖਾ ਕੇ ਉਨ੍ਹਾਂ ਦਾ ਧੋਖੇ = ਪੂਜਣ ਕਰ ਲਿਆ **ਵਾ:** ਉਨ੍ਹਾਂ ਦੇਵਤਿਆਂ ਦੀ ਉਪਾਸ਼ਨਾ ਦੇ ਧੋਖੇ ਵਿਚ ਪੈ ਗਿਆ ਅਤੇ ਜੇਕਰ ਗਿਆਤਾ = ਸਰੀਰ ਨੂੰ ਤੀਰਥਾਂ ਆਦਿ ਦੇ ਜਲਿ = ਜਲ ਵਿਚ ਜਾ ਕੇ ਬੋਰਿਓ = ਡੋਬ ਲਿਆ ਤਾਂ ਕਿਆ = ਕੀ ਹੋ ਗਿਆ ॥੧॥

## ਜੀਅਰੇ ਜਾਹਿਗਾ; ਮੈ ਜਾਨਾਂ ॥ ਅਬਿਗਤ; ਸਮਝੁ ਇਆਨਾ ॥

ਰੇ = ਹੇ ਜੀਅ = ਜੀਵ! ਮੈ = ਅਸੀਂ ਜਾਨਾ = ਜਾਣ ਲਿਆ ਹੈ ਕਿ ਇਸ ਪ੍ਰਕਾਰ ਤੂੰ ਸੰਸਾਰ ਤੋਂ ਬੇ-ਗਤ ਹੀ ਜਾਹਿਗਾ = ਚਲਾ ਜਾਵੇਂਗਾ। ਹੇ ਇਆਨਾ = ਅਨਜਾਣ ਜੀਵ! ਤੂੰ ਅਬਿਗਤ = ਵਜਕ੍ਰਿ (ਦੇਹ) ਤੋਂ ਰਹਿਤ ਭਾਵ ਅਵਿਨਾਸ਼ੀ ਪਰਮੇਸ਼ਰ ਨੂੰ ਗੁਰਾਂ ਦੁਆਰਾ ਸਮਝੁ = ਸਮਝਣਾ ਕਰ।

## ਜਤ ਜਤ ਦੇਖਉ, ਬਹੁਰਿ ਨ ਪੇਖਉ; ਸੰਗਿ ਮਾਇਆ ਲਪਟਾਨਾ ॥੧॥ਰਹਾਉ॥

ਜਤ ਜਤ = ਜਿਥੇ ਜਿਥੇ **ਵਾ:** ਪਦਾਰਥਾਂ ਨੂੰ ਸਤਿ ਮੰਨ ਕਰਕੇ ਦੇਖਉ = ਦੇਖਦਾ ਹੈਂ, ਸਮਾਂ ਪਾ ਕੇ ਉਹ ਨਾਸ ਹੋ ਜਾਣੇ ਹਨ, ਬਹੁਰਿ = ਮੁੜ ਕੇ ਉਹ ਪਦਾਰਥ ਪੇਖਉ = ਦੇਖਣ ਵਿਚ ਨਹੀਂ ਆਉਂਦੇ, ਇਉਂ ਤੂੰ ਅਸੱਤ, ਜੜ ਤੇ ਦੁਖ ਰੂਪ ਮਾਇਆ ਦੇ ਸੰਗਿ = ਨਾਲ ਲਪਟਾਨਾ = ਲਪਟਿਆ ਪਿਆ ਹੈ ॥੧॥ਰਹਾਉ॥

## ਗਿਆਨੀ ਧਿਆਨੀ ਬਹੁ ਉਪਦੇਸੀ; ਇਹੁ ਜਗੁ ਸਗਲੋ ਧੰਧਾ ॥

ਗਿਆਨੀ = ਗਿਆਨ ਕਥਨ ਕਰਨ ਵਾਲੇ, ਧਿਆਨੀ = ਧਿਆਨ ਲਾਉਣ ਵਾਲੇ ਅਤੇ ਬਹੁ = ਬਹੁਤ ਉਪਦੇਸੀ = ਉਪਦੇਸ਼ ਕਰਨ ਵਾਲੇ, ਪ੍ਰਚਾਰ ਕਰਨ ਵਾਲੇ ਆਦਿਕ ਲੋਕ ਨਾਮ ਤਾਂ ਜਪਦੇ ਨਹੀਂ ਸਗੋਂ ਸਗਲੋ = ਸਾਰੇ ਇਹੁ = ਇਸ ਜਗੁ = ਸੰਸਾਰ ਵਿਚ ਧੰਧਾ ਹੀ ਕਰ ਰਹੇ ਹਨ **ਵਾ:** ਇਹ ਸਾਰੇ ਧਾਹ ਜਾਣ ਵਾਲੇ ਹਨ।

## ਕਹਿ ਕਬੀਰ ਇਕ ਰਾਮ ਨਾਮ ਬਿਨੁ; ਇਆ ਜਗੁ ਮਾਇਆ ਅੰਧਾ ॥੨॥੧॥੧੬॥੬੭॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਕ = ਅਦ੍ਵੈਤ ਰੂਪ ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ, ਇਆ = ਇਹ ਸਾਰਾ ਜਗੁ = ਸੰਸਾਰ ਮਾਇਆ ਨੇ ਅੰਧਾ = ਅੰਨ੍ਹਾ ਕਰ ਛੱਡਿਆ ਹੈ ॥੨॥੧॥੧੬॥੬੭॥

## ਗਉੜੀ ੧੨ ॥

## ਮਨ ਰੇ ਛਾਡਹੁ ਭਰਮੁ, ਪ੍ਰਗਟ ਹੋਇ ਨਾਚਹੁ; ਇਆ ਮਾਇਆ ਕੇ ਡਾਂਡੇ ॥

ਰੇ = ਹੇ ਉਪਦੇਸ਼ ਕਰਨ ਵਾਲੇ ਪੁਰਖੋ! ਮਨ = ਹਿਰਦੇ ਵਿੱਚੋਂ ਭਰਮੁ = ਸੰਸੇ ਨੂੰ ਛਾਡਹੁ = ਛੱਡ ਕਰ ਕੇ ਦੁਨੀਆਂ ਵਿਚ ਪ੍ਰਗਟ = ਪ੍ਰਤੱਖ ਰੂਪ ਹੋ ਕੇ ਜੋ ਪਰਮੇਸ਼ਰ ਨੂੰ ਮਿਲਣਾ ਹੈ, ਇਹ ਨਾਚਹੁ = ਨੱਚਣਾ ਕਰੋ, ਨਿਰਤਕਾਰੀ ਕਰੋ, ਹੋਰ ਇਆ = ਇਸ ਮਾਇਆ = ਛਲ ਰੂਪ ਕੇ = ਦੇ ਡਾਂਡੇ = ਡੰਡ ਨੂੰ ਹੀ ਪ੍ਰਾਪਤ ਹੋਏ ਹਨ।

## ਸੂਰੁ ਕਿ, ਸਨਮੁਖ ਰਨ ਤੇ ਡਰਪੈ; ਸਤੀ ਕਿ, ਸਾਂਚੈ ਭਾਂਡੇ ॥੧॥

ਉਹ ਸੂਰੁ = ਸੂਰਮਾ ਕਿ = ਕੀ ਹੈ ? ਜੋ ਸਨਮੁਖ = ਸਾਹਮਣੇ ਰਨ = ਜੰਗ ਆ ਜਾਣ ਤੇ = ਤੋਂ ਡਰਪੈ = ਡਰ ਜਾਵੇ ਤੇ ਉਹ ਸਤੀ ਕਿ = ਕੀ ਹੈ ਜੋ ਪਤੀ ਦਾ ਸਸਕਾਰ ਹੋਣ ਵੇਲੇ ਘਰ ਦੇ ਭਾਂਡੇ = ਬਰਤਨ ਆਦਿ ਸਾਂਚੈ = ਇਕੱਠੇ ਕਰਨ ਲੱਗ ਜਾਵੇ, ਭਾਵ ਘਰ ਦੀਆਂ ਵਸਤੂਆਂ ਸਾਂਭਣ ਲੱਗ ਪਏ। ਏਸੇ ਪ੍ਰਕਾਰ ਉਹ ਸੂਰੁ = ਸੂਰਮਾ ਬ੍ਰਹਮ ਗਿਆਨੀ ਕੀ ਹੋਇਆ, ਜੋ ਸਨਮੁਖ = ਸਾਹਮਣੇ ਕਾਮ ਕ੍ਰੋਧ ਆਦਿਕ ਨਾਲ ਰਨ = ਜੁੱਧ ਕਰਨ ਤੋਂ ਡਰਪੈ = ਡਰ ਜਾਵੇ ਅਤੇ ਉਹ ਸਤੀ ਭਾਵ ਸਾਧੂ, ਬਿਰਕਤ ਕਾਹਦਾ ਹੈ, ਜੋ ਪਦਾਰਥਾਂ ਰੂਪੀ ਭਾਂਡਿਆਂ ਨੂੰ ਸਾਂਚੈ = ਇਕੱਤਰ ਕਰਨ ਲੱਗ ਜਾਵੇ ॥੧॥

## ਡਗਮਗ ਛਾਡਿ; ਰੇ ਮਨ ਬਉਰਾ ॥

(ਦੂਸਰਾ ਪਾਠ **ਡਗ ਮਗ**)

ਇਸ ਕਰਕੇ ਰੇ = ਹੇ ਬਉਰਾ = ਕਮਲਿਆ ਮਨ = ਮਨਾਂ! ਤੂੰ ਡਗਮਗ = ਡਾਂਵਾਂ ਡੋਲ ਹੋ ਕੇ ਚੱਲਣਾ ਛਾਡਿ = ਛੱਡ ਦੇ **ਵਾ:** ਜੋ ਤੂੰ ਭਗਤੀ ਦੇ ਮਗ = ਰਸਤੇ ਤੋਂ ਡਗ = ਵਿੰਗਾ ਹੋ ਕੇ ਚੱਲਦਾ ਹੈਂ, ਇਹ ਛੱਡ ਦੇ।

## ਅਬ ਤਉ ਜਰੇ ਮਰੇ ਸਿਧਿ ਪਾਈਐ; ਲੀਨੋ ਹਾਥਿ ਸੰਧਉਰਾ ॥੧॥ਰਹਾਉ॥

ਜਿਹੜੀ ਇਸਤਰੀ ਨੇ ਆਪਣੇ ਮੋਏ ਹੋਏ ਪਤੀ ਦੇ ਨਾਲ ਸਤੀ ਹੋਣ ਲਈ ਹਾਥਿ = ਹੱਥ ਵਿਚ ਸੰਧਉਰਾ[੧] = ਸੰਧੂਰ ਵਾਲਾ ਨਾਲੀਏਰ ਲੀਨੋ = ਲੈ ਲਿਆ ਹੈ, ਅਬ = ਹੁਣ ਤਉ = ਤਾਂ ਜੇਕਰ ਉਹ ਪਤੀ ਦੇ ਨਾਲ ਚਿਖਾ ਵਿਚ ਜਰੇ = ਸੜ ਕਰਕੇ ਮਰੇ = ਮਰ ਜਾਵੇ ਤਾਂ ਸਿਧਿ = ਮੁਕਤੀ ਪਾਈਐ = ਪਾ ਸਕਦੀ ਹੈ **ਵਾ:** ਜਿਸ ਸੂਰਮੇ ਨੇ ਆਪਣੇ ਹੱਥ ਵਿਚ ਸੰਧਉਰਾ = ਖੰਡਾ ਪਕੜ ਲਿਆ ਹੈ, ਉਹ ਅਬ = ਹੁਣ ਜੇਕਰ ਜੁੱਧ ਦੇ ਮੈਦਾਨ ਵਿਚ ਵੈਰੀਆਂ ਨੂੰ ਮਾਰਦਾ ਹੋਇਆ ਸ਼ਹੀਦੀ ਪ੍ਰਾਪਤ ਕਰ ਲਵੇ ਤਾਂ ਉਹ ਸਿਧਿ = ਮੁਕਤੀ ਨੂੰ ਪਾਈਐ = ਪਾ ਲੈਂਦਾ ਹੈ। ਏਸੇ ਪ੍ਰਕਾਰ ਜਿਸ ਪੁਰਸ਼ ਨੇ ਆਪਣੇ ਮਨ ਬੁੱਧ ਰੂਪੀ ਹੱਥਾਂ ਵਿਚ ਬ੍ਰਹਮ ਗਿਆਨ ਰੂਪੀ ਸੰਧਉਰਾ = ਖੰਡਾ ਪਕੜਿਆ ਹੈ **ਵਾ:** ਵੈਰਾਗ ਰੂਪੀ ਸੰਧਉਰਾ = ਨਰੇਲ ਪਕੜਿਆ ਹੈ, ਉਸ ਨੇ ਦੇਹ ਅਭਿਮਾਨ ਵੱਲੋਂ ਜਰੇ = ਜਲ ਕੇ ਤੇ ਜੀਵਤ-ਭਾਵ ਤੋਂ ਮਰੇ = ਮਰ ਕੇ ਸਿਧਿ = ਮੁਕਤੀ ਪਾਈਐ = ਪਾ ਲਈ ਹੈ ॥੧॥ਰਹਾਉ॥

## ਕਾਮ ਕ੍ਰੋਧ ਮਾਇਆ ਕੇ ਲੀਨੇ; ਇਆ ਬਿਧਿ ਜਗਤੁ ਬਿਗੂਤਾ ॥

ਇਹ ਸਾਰੇ ਜੀਵ ਮਾਇਆ = ਛਲ ਰੂਪ ਦੇ ਕਰਕੇ ਕਾਮ ਅਤੇ ਕ੍ਰੋਧ ਆਦਿਕ ਵਿਕਾਰਾਂ ਕੇ = ਦੇ ਵਿਚ ਲੀਨੇ = ਲੀਨ ਹੋ ਰਹੇ ਹਨ, ਫਸ ਰਹੇ ਹਨ, ਇਆ = ਇਸ ਬਿਧਿ = ਵਿਧੀ ਦੁਆਰਾ ਸਭ ਜਗਤੁ = ਸੰਸਾਰ ਬਿਗੂਤਾ = ਖ਼ਰਾਬ ਹੋ ਰਿਹਾ ਹੈ।

## ਕਹਿ ਕਬੀਰ ਰਾਜਾ ਰਾਮ ਨ ਛੋਡਉ; ਸਗਲ ਊਚ ਤੇ ਊਚਾ ॥੨॥੨॥੧੭॥੬੮॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਰਾਜਾ = ਪ੍ਰਕਾਸ਼ ਸਰੂਪ ਰਾਮ = ਪਰਮੇਸ਼ਰ ਹੈ, ਉਸ ਨੂੰ ਕਦੇ ਭੀ ਨ = ਨਾ ਛੋਡਉ = ਛੱਡਣਾ ਕਰੋ, ਉਹ ਸਗਲ ਸਾਰਿਆਂ ਊਚ = ਉੱਚਿਆਂ ਤੋਂ ਊਚਾ = ਉੱਚਾ ਹੈ **ਵਾ:** ਊਚ = ਉੱਚੇ ਜੋ ਬ੍ਰਹਮਾ, ਵਿਸ਼ਨੂੰ, ਸ਼ਿਵਜੀ, ਹਿਰਨ ਗਰਭ ਆਦਿਕ ਹਨ, ਉਨ੍ਹਾਂ ਨਾਲੋਂ ਭੀ ਊਚਾ = ਉੱਚਾ ਹੈ ॥੨॥੨॥੧੭॥੬੮॥

## ਗਉੜੀ ੧੩ ॥

## ਫੁਰਮਾਨੁ ਤੇਰਾ ਸਿਰੈ ਊਪਰਿ; ਫਿਰਿ ਨ ਕਰਤ ਬੀਚਾਰ ॥

ਭਗਤ ਕਬੀਰ ਸਾਹਿਬ ਜੀ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਕਿ ਹੇ ਪਰਮੇਸ਼ਰ! ਤੇਰਾ = ਤੁਹਾਡਾ ਫੁਰਮਾਨੁ = ਹੁਕਮ ਸਿਰੈ ਊਪਰਿ = ਸਿਰ ਮੱਥੇ ਹੈ, ਫਿਰਿ = ਪੁਨਾ ਆਪ ਤੋਂ ਬਿਨਾਂ ਕਿਸੇ ਹੋਰ ਦੀ ਬੀਚਾਰ = ਵੀਚਾਰ ਨਹੀਂ ਕਰਤ = ਕਰਦੇ **ਵਾ:** ਆਪ ਦੇ ਹੁਕਮ ਤੋਂ ਫਿਰਿ = ਫਿਰਨ ਦੀ ਵੀਚਾਰ ਅਸੀਂ ਨਹੀਂ ਕਰਦੇ ਹਾਂ।

## ਤੁਹੀ ਦਰੀਆ ਤੁਹੀ ਕਰੀਆ; ਤੁਝੈ ਤੇ ਨਿਸਤਾਰ ॥੧॥

ਹੇ ਪਰਮੇਸ਼ਰ! ਤੁਹੀ = ਤੂੰਹੀਓਂ ਹੀ ਦਰੀਆ = ਦਰਿਆ ਰੂਪ ਹੈਂ, ਤੁਹੀ = ਤੂੰਹੀਓਂ ਹੀ ਕਰੀਆ = ਮਲਾਹ

੧. ਸੰਧਉਰਾ = ਜੋ ਇਸਤਰੀ ਪਤੀ ਨਾਲ ਸਤੀ ਹੋਣ ਦਾ ਸੰਕਲਪ ਕਰਦੀ ਸੀ ਉਹ ਇਕ ਥਾਲੀ ਵਿਚ ਨਾਲੀਏਰ ਪਾ ਕੇ ਸੰਧੂਰ, ਫੁੱਲ, ਚਾਵਲ ਤੇ ਸਪਾਰੀ ਰੱਖ ਕੇ ਘਰੋਂ ਤੁਰ ਪੈਂਦੀ ਸੀ, ਜਦ ਤੱਕ ਇਹ ਸੰਧਉਰਾ ਨਹੀਂ ਲੈਂਦੀ ਸੀ ਤਦੋਂ ਤੱਕ ਇਹ ਆਪਣਾ ਸੰਕਲਪ ਮੋੜ ਸਕਦੀ ਹੁੰਦੀ ਸੀ, ਪਰ ਜਦੋਂ ਲੈ ਲਵੇ ਫੇਰ ਸਤੀ ਹੋਣਾ ਹੀ ਪੈਂਦਾ ਸੀ, ਸੰਧਉਰਾ ਲੈ ਕੇ ਚਿਖਾ ਤੇ ਧਰੀ ਪਤੀ ਦੀ ਲਾਸ਼ ਨੂੰ ਸੰਧੂਰ ਦਾ ਤਿਲਕ ਲਾ ਕੇ ਤੇ ਸਭ ਕੁਝ ਅਰਪ ਕੇ ਮਾਨੋ ਪੂਜਣ ਕਰਕੇ ਚਿਖਾ ਦੀ ਪ੍ਰਕਰਮਾ ਕਰਦੀ ਸੀ ਤੇ ਸੰਬੰਧੀਆਂ ਤੇ ਲੋਕਾਂ ਉੱਪਰ ਸੰਧੂਰ ਛਿੜਕਦੀ ਹੋਈ ਅਸੀਸਾਂ ਦਿੰਦੀ ਚਿਖਾ ਉੱਪਰ ਚੜ ਕੇ ਪਤੀ ਦਾ ਸਿਰ ਗੋਦੀ ਵਿਚ ਰੱਖ ਕੇ ਕਹਿੰਦੀ ਸੀ ਕਿ ਹੁਣ ਚਿਖਾ ਨੂੰ ਅਗਨੀ ਲਾ ਦਿਓ।

ਰੂਪ ਹੈਂ **ਵਾ:** ਹੇ ਪਰਮੇਸ਼ਰ ! ਤੂੰਹੀਓਂ ਹੀ ਸੰਸਾਰ ਰੂਪੀ ਦਰੀਆ = ਦਰਿਆ, ਸਮੁੰਦਰ ਹੈਂ, ਜਿਸ ਵਿਚ ਪਦਾਰਥਾਂ ਰੂਪੀ ਪਾਣੀ ਹੈ ਤੇ ਇਸ ਵਿੱਚੋਂ ਪਾਰ ਕਰਨ ਲਈ ਵੀ ਤੁਹੀ = ਤੂੰਹੀਓਂ ਹੀ ਕਰੀਆ = ਮਲਾਹ ਰੂਪ ਹੈਂ, ਤੁਝੈ = ਤੇਰੇ ਦੁਆਰਾ ਹੀ ਸਾਡਾ ਨਿਸਤਾਰ = ਨਿਸਤਾਰਾ ਹੋਵੇਗਾ, ਤਰਨਾ ਹੋਵੇਗਾ ॥੧॥

## ਬੰਦੇ; ਬੰਦਗੀ ਇਕਤੀਆਰ ॥ ਸਾਹਿਬੁ ਰੋਸੁ ਧਰਉ; ਕਿ ਪਿਆਰੁ ॥੧॥ਰਹਾਉ॥

ਬੰਦੇ = ਸੇਵਕ ਨੂੰ ਤਾਂ ਚਾਹੀਦਾ ਹੈ ਕਿ ਉਹ ਆਪ ਜੀ ਦੀ ਬੰਦਗੀ = ਭਗਤੀ ਇਕਤੀਆਰ = ਅੰਗੀਕਾਰ, ਸਵੀਕਾਰ ਕਰੇ **ਵਾ:** ਆਪ ਜੀ ਦੀ ਬੰਦਗੀ ਵਿਚ ਇਕਤੀਆਰ = ਤਿਆਰ-ਬਰ-ਤਿਆਰ ਰਹਿਣਾ ਚਾਹੀਦਾ ਹੈ। ਅੱਗੋਂ ਸਾਹਿਬੁ = ਮਾਲਕ ਪਰਮੇਸ਼ਰ ਭਾਵੇਂ ਰੋਸੁ = ਗ਼ੁੱਸਾ ਧਰਉ = ਧਾਰਨ ਕਰੇ ਕਿ = ਜਾਂ ਪਿਆਰੁ = ਪ੍ਰੇਮ ਧਾਰਨ ਕਰੇ **ਵਾ:** ਸਾਹਿਬ ਨੇ ਰੋਸੁ = ਗ਼ੁੱਸਾ ਕੀ ਧਰਉ = ਧਾਰਨਾ ਸੀ, ਉਹ ਤਾਂ ਪਿਆਰ ਹੀ ਕਰਦਾ ਹੈ ॥੧॥ਰਹਾਉ॥

## ਨਾਮੁ ਤੇਰਾ ਆਧਾਰੁ ਮੇਰਾ; ਜਿਉ ਫੂਲੁ ਜਈ ਹੈ ਨਾਰਿ ॥

ਹੇ ਪਰਮੇਸ਼ਰ ! ਤੇਰਾ = ਤੁਹਾਡਾ ਨਾਮ ਹੀ ਮੇਰਾ = ਸਾਡਾ ਆਧਾਰੁ = ਆਸਰਾ ਰੂਪ ਹੈ, ਜਿਉ = ਜਿਵੇਂ ਨਾਰਿ = ਪਾਣੀ ਦੁਆਰਾ ਜਈ = ਪੈਦਾ ਹੋਈ ਬਗ਼ੀਚੀ ਪਾਣੀ ਪੈਣ ਨਾਲ ਫੂਲੁ = ਪ੍ਰਫੁੱਲਤ ਹੋ ਜਾਂਦੀ ਹੈ, ਖਿੜ ਆਉਂਦੀ ਹੈ, ਇਸੇ ਪ੍ਰਕਾਰ ਮਹਾਰਾਜ ਆਪ ਦਾ ਨਾਮ ਰੂਪੀ ਪਾਣੀ ਜਦੋਂ ਸਾਡੇ ਅੰਦਰ ਸ਼ੁਭ ਗੁਣਾਂ ਦੀ ਖਿੜੀ ਹੋਈ ਬਗ਼ੀਚੀ ਵਿਚ ਪੈਣਾ ਕਰੇਗਾ ਤਾਂ ਉਹ ਬਗ਼ੀਚੀ ਬੜੀ ਪ੍ਰਫੁੱਲਤ ਹੋ ਜਾਂਦੀ ਹੈ **ਅਥਵਾ** ਪਤੀਬ੍ਰਤਾ ਨਾਰਿ = ਇਸਤਰੀ ਦਾ ਪਤੀ ਘਰ ਵਿਚ ਆ ਜਾਵੇ ਤਾਂ ਉਹ ਫੁੱਲਾਂ ਵਾਂਗ ਖਿੜ ਜਈ = ਜਾਂਦੀ ਹੈ, ਇਉਂ ਆਪ ਦਾ ਨਾਮ ਸਾਡੇ ਹਿਰਦੇ ਵਿਚ ਆਉਣੇ ਕਰ ਕੇ ਸਾਡੀ ਬਿਰਤੀ ਰੂਪੀ ਇਸਤਰੀ ਬੜੀ ਫੂਲੁ = ਪ੍ਰਫੁੱਲਤ ਹੋ ਜਾਂਦੀ ਹੈ।

## ਕਹਿ ਕਬੀਰ ਗੁਲਾਮੁ ਘਰ ਕਾ; ਜੀਆਇ ਭਾਵੈ ਮਾਰਿ ॥੨॥੧੮॥੬੯॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੈਂ ਤਾਂ ਤੁਹਾਡੇ ਘਰ ਕਾ = ਦਾ ਗੁਲਾਮੁ = ਦਾਸ, ਸੇਵਕ ਹਾਂ, ਹੁਣ ਤੁਹਾਡੀ ਹੀ ਮਰਜ਼ੀ ਹੈ ਭਾਵੈ = ਭਾਵੇਂ ਆਪਣਾ ਨਾਮ ਦੇ ਕੇ ਜੀਆਇ = ਜਿਊਂਦੇ ਰੱਖ ਲਵੋ, ਭਾਵੇਂ ਨਾਮ ਦਾ ਵਿਛੋੜਾ ਦੇ ਕੇ ਮਾਰਿ = ਮਾਰ ਦੇਣਾ ਕਰੋ ॥੨॥੧੮॥੬੯॥

## ਗਉੜੀ ॥

ਭਗਤ ਕਬੀਰ ਸਾਹਿਬ ਜੀ ਰਾਮ ਰਾਮ ਦਾ ਜਾਪ ਕਰਿਆ ਕਰਦੇ ਸਨ, ਉਨ੍ਹਾਂ ਕੋਲ ਮਥੁਰਾ ਤੋਂ ਇਕ ਕ੍ਰਿਸ਼ਨ ਭਗਵਾਨ ਦਾ ਉਪਾਸ਼ਕ ਗਿਆ, ਉਹ ਕਹਿਣ ਲੱਗਾ ਕਿ ਤੂੰ ਰਾਮ ਰਾਮ ਦਾ ਜਾਪ ਨਾ ਕਰਿਆ ਕਰ, ਉਸ ਰਾਮ ਨੇ ਤਾਂ ਆਪਣੀ ਸੀਤਾ ਗੁਆ ਲਈ ਸੀ, ਇਸ ਕਰਕੇ ਨੰਦ ਕੋ ਨੰਦਨ ਦਾ ਮੰਤ੍ਰ ਜਪਿਆ ਕਰੋ, ਇਹ ਸੁਣ ਕਰਕੇ ਭਗਤ ਕਬੀਰ ਸਾਹਿਬ ਜੀ ਕਹਿੰਦੇ ਕਿ ਹੇ ਭਾਈ ! ਮੈਂ ਸੀਤਾ ਗੁਆ ਲੈਣ ਵਾਲੇ ਰਾਮ ਨੂੰ ਨਹੀਂ ਜਪਦਾ, ਮੈਂ ਤਾਂ ਸਾਰੇ ਵਿਆਪਕ ਰਮੇ ਹੋਏ ਰਾਮ ਨੂੰ ਜਪਦਾ ਹਾਂ ਅਤੇ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

ਪਹਿਲਾਂ ਰਹਾਉ ਵਾਲੀਆਂ ਪੰਗਤੀਆਂ ਤੋਂ ਅਰਥ ਸ਼ੁਰੂ ਕਰਨਾ।

**ਤੁਮ੍ ਜੁ ਕਹਤ ਹਉ, ਨੰਦ ਕੋ ਨੰਦਨੁ; ਨੰਦ ਸੁ ਨੰਦਨੁ ਕਾ ਕੋ ਰੇ ॥**

ਰੇ = ਹੇ ਭਾਈ ! ਤੁਮ = ਤੂੰ ਜੁ = ਜੋ ਹਉ = ਮੈਨੂੰ ਕਹਤ = ਕਹਿੰਦਾ ਹੈਂ ਕਿ ਉਹ ਪਰਮੇਸ਼ਰ ਨੰਦ = ਬਾਬੇ ਨੰਦ ਕੋ = ਦਾ ਨੰਦਨੁ = ਪੁੱਤਰ ਹੈ ਤਾਂ ਫਿਰ ਜੋ ਨੰਦ = ਕ੍ਰਿਸ਼ਨ ਦਾ ਪਾਲਕ ਪਿਤਾ ਹੈ, ਸੁ = ਉਹ ਕਾ ਕੋ = ਕਿਸ ਦਾ ਨੰਦਨੁ = ਪੁੱਤਰ ਹੈ।

**ਧਰਨਿ ਅਕਾਸੁ ਦਸੋ ਦਿਸ ਨਾਹੀ; ਤਬ ਇਹੁ ਨੰਦੁ ਕਹਾ ਥੋ ਰੇ ॥ਰਹਾਉ॥**

ਰੇ = ਹੇ ਭਾਈ ! ਜਿਸ ਵੇਲੇ ਧਰਨਿ = ਧਰਤੀ ਅਕਾਸੁ = ਅਸਮਾਨ ਆਦਿਕ ਦਸੋ ਦਿਸ = ਦਸੇ ਦਿਸ਼ਾਵਾਂ ਨਾਹੀ = ਨਹੀਂ ਸਨ, ਤਬ = ਤਦੋਂ ਇਹੁ = ਇਹ ਨੰਦ ਕਹਾ = ਕਿਥੇ ਥੋ = ਸੀ, ਉਹ ਕਹਿਣ ਲੱਗਾ ਕਿ ਆਪ ਜੀ ਹੀ ਦੱਸੋ ॥੧॥ਰਹਾਉ॥

## ਲਖ ਚਉਰਾਸੀਹ ਜੀਅ ਜੋਨਿ ਮਹਿ; ਭ੍ਰਮਤ ਨੰਦੁ ਬਹੁ ਥਾਕੋ ਰੇ ॥

ਰੇ = ਹੇ ਭਾਈ ! ਲਖ ਚਉਰਾਸੀਹ = ਚੌਰਾਸੀ ਲੱਖ ਜੀਅ = ਜੀਵਾਂ ਦੀ ਜੋਨਿ = ਜੂਨ ਮਹਿ = ਵਿਚ ਨੰਦੁ ਭ੍ਰਮਤ = ਭਰਮਦਾ ਹੋਇਆ ਬਹੁ = ਬਹੁਤ ਥਾਕੋ = ਥੱਕ ਗਿਆ ਸੀ।

**ਸਾਖੀ—ਬਾਬੇ ਨੰਦ ਦੀ :** ਜਿਸ ਵੇਲੇ ਰਾਜੇ ਦਸ਼ਰਥ ਦੇ ਘਰ ਭਗਵਾਨ ਰਾਮਚੰਦਰ ਜੀ ਨੇ ਅਵਤਾਰ ਲਿਆ, ਉਸ ਵੇਲੇ ਇਕ ਬੀਰ ਸਿੰਘ ਰਾਜਾ ਸੀ। ਉਸ ਨੇ ਆਪਣੀ ਰਾਣੀ ਨੂੰ ਕਿਹਾ ਕਿ ਸਾਡੇ ਵੀ ਘਰ ਵਿਚ ਭਗਵਾਨ ਅਵਤਾਰ ਲਵੇ, ਇਸ ਲਈ ਆਪਾਂ ਵੀ ਤਪੱਸਿਆ ਕਰਨਾ ਕਰੀਏ, ਇਨ੍ਹਾਂ ਦੋਵਾਂ ਨੇ ਰਲ ਕੇ ਤਪੱਸਿਆ ਸ਼ੁਰੂ ਕੀਤੀ, ਇਉਂ ਬਾਰ੍ਹਾਂ ਸਾਲ ਤਕ ਤਪੱਸਿਆ ਕਰਦੇ ਰਹੇ, ਉਸ ਵੇਲੇ ਇਨ੍ਹਾਂ ਦੀ ਉਮਰ ਪੂਰੀ ਹੋ ਗਈ, ਉਦੋਂ ਭਗਵਾਨ ਨੇ ਆਣ ਕੇ ਇਨ੍ਹਾਂ ਨੂੰ ਦਰਸ਼ਨ ਦਿੱਤੇ। ਅਕਾਸ਼ ਬਾਣੀ ਹੋਈ ਕਿ ਤੁਸੀਂ ਕੀ ਚਾਹੁੰਦੇ ਹੋ ਤਾਂ ਉਨ੍ਹਾਂ ਨੇ ਬੇਨਤੀ ਕੀਤੀ ਕਿ ਜਿਸ ਪ੍ਰਕਾਰ ਤੁਸੀਂ ਰਾਜੇ ਦਸ਼ਰਥ ਦੇ ਘਰ ਵਿਚ ਅਵਤਾਰ ਧਾਰਨ ਕੀਤਾ ਹੈ, ਇਉਂ ਸਾਡੇ ਘਰ ਵੀ ਅਵਤਾਰ ਧਾਰਨ ਕਰੋ। ਭਗਵਾਨ ਨੇ ਕਿਹਾ ਕਿ ਰਾਜਾ ਬੀਰ ਸਿੰਘ ਤੇਰਾ ਇਤਨਾ ਤਪ ਨਹੀਂ ਹੈ, ਜੋ ਅਸੀਂ ਤੇਰੇ ਘਰ ਵਿਚ ਅਵਤਾਰ ਧਾਰਨ ਕਰੀਏ ਪ੍ਰੰਤੂ ਤੂੰ ਬਾਰ੍ਹਾਂ ਸਾਲ ਤਪੱਸਿਆ ਕੀਤੀ ਹੈ, ਇਸ ਲਈ ਅਸੀਂ ਬਾਰ੍ਹਾਂ ਸਾਲ ਭਗਵਾਨ ਰੂਪ ਧਾਰ ਕੇ ਤੇਰੇ ਘਰ ਵਿਚ ਖੇਡਾਂਗੇ। ਇਹ ਸੁਣ ਕੇ ਉਹ ਬਹੁਤ ਪ੍ਰਸੰਨ ਹੋਇਆ, ਇਉਂ ਉਹ ਅਨੇਕਾਂ ਜੂਨੀਆਂ ਧਾਰਦਾ ਹੋਇਆ ਦੁਆਪੁਰ ਜੁਗ ਵਿਚ ਵਰੀਯਸੀ ਦੇ ਪੇਟ ਤੋਂ ਪਰਜਨਯ ਦਾ ਪੁੱਤਰ ਨੰਦ ਬਣ ਕੇ ਪੈਦਾ ਹੋਇਆ। ਵੱਡਾ ਹੋਣ 'ਤੇ ਇਸ ਦਾ ਯਸ਼ੋਦਾ ਦੇ ਨਾਲ ਵਿਆਹ ਹੋਇਆ ਅਤੇ ਇਨ੍ਹਾਂ ਦੇ ਘਰ ਇਕ ਲੜਕੀ ਪੈਦਾ ਹੋਈ। ਉਧਰ ਵਾਸਦੇਵ ਦੇ ਘਰ ਦੇਵਕੀ ਦੇ ਪੇਟੋਂ ਕ੍ਰਿਸ਼ਨ ਭਗਵਾਨ ਨੇ ਅਵਤਾਰ ਧਾਰਨ ਕੀਤਾ, ਉਸ ਵੇਲੇ ਕੰਸ ਨੇ ਪਹਿਲਾਂ ਹੀ ਇਹ ਪ੍ਰਣ ਕੀਤਾ ਸੀ ਕਿ ਦੇਵਕੀ ਦੀ ਕੁੱਖੋਂ ਜਿੰਨੇ ਵੀ ਪੁੱਤਰ ਜੰਮਣਗੇ ਉਹ ਸਾਰੇ ਹੀ ਮਾਰ ਦੇਵਾਂਗਾ। ਜਦੋਂ ਕ੍ਰਿਸ਼ਨ ਜੀ ਦਾ ਜਨਮ ਹੋਇਆ ਉਸ ਵੇਲੇ ਜੇਲ੍ਹ ਦੇ ਸਾਰੇ ਦਰਵਾਜ਼ੇ ਖੁੱਲ੍ਹ ਗਏ ਤਾਂ ਵਾਸਦੇਵ ਜੀ ਉਸ ਨੂੰ ਟੋਕਰੀ ਵਿਚ ਪਾ ਕੇ ਆਪਣੇ ਸਿਰ 'ਤੇ ਚੁੱਕ ਕੇ ਗੋਕਲ ਵੱਲ ਨੂੰ ਤੁਰ ਪਏ, ਰਸਤੇ ਵਿਚ ਜਦੋਂ ਜਮਨਾ ਥਾਣੀਂ ਪਾਰ ਹੋਣ ਲੱਗੇ ਤਾਂ ਯਮਨਾ ਭਗਵਾਨ ਦੇ ਦਰਸ਼ਨ ਕਰਨ ਲਈ ਉਤਾਂਹ ਨੂੰ ਚੜ੍ਹਦੀ ਜਾਵੇ, ਕ੍ਰਿਸ਼ਨ ਨੇ ਸਮਝਿਆ ਕਿ ਕਿਤੇ ਮੇਰੇ ਪਿਤਾ ਦੇ ਮੂੰਹ ਨੂੰ ਡੋਬ ਨਾ ਦੇਵੇ ਤਾਂ ਇਸ ਨੇ ਆਪਣੇ ਚਰਨ ਹੇਠਾਂ ਨੂੰ ਲਮਕਾ ਦਿਤੇ ਤੇ ਯਮਨਾ ਚਰਨਾਂ ਨੂੰ ਸਪਰਸ਼ ਕਰਕੇ ਹੇਠਾਂ ਨੀਵੀਂ ਹੋ ਗਈ। ਇਸ ਪ੍ਰਕਾਰ ਵਾਸਦੇਵ ਜੀ ਕ੍ਰਿਸ਼ਨ ਭਗਵਾਨ ਨੂੰ ਨੰਦ ਦੇ ਕੋਲ ਲੈ ਆਏ ਤੇ ਯਸ਼ੋਦਾ ਦੇ ਤਾਈਂ ਕ੍ਰਿਸ਼ਨ ਭਗਵਾਨ ਨੂੰ ਪਕੜਾ ਦਿੱਤਾ ਤੇ ਉਸ ਦੀ ਲੜਕੀ ਨੂੰ ਵਾਪਸ ਕੰਸ ਦੇ ਕੈਦ ਖ਼ਾਨੇ ਵਿਚ ਲੈ ਆਏ, ਜਦ ਨੌਕਰਾਂ ਨੇ ਕੰਸ ਨੂੰ ਇਸ ਲੜਕੀ ਬਾਰੇ ਦੱਸਿਆ ਤਾਂ ਉਸ ਨੇ ਇਸ ਲੜਕੀ ਨੂੰ ਪਟਕਾ ਕੇ ਪੱਥਰ ਨਾਲ ਮਾਰਿਆ ਅਤੇ ਇਹ ਲੜਕੀ ਬਿਜਲੀ ਬਣ ਕੇ ਅਸਮਾਨ ਵਿਚ ਚੜ੍ਹ ਗਈ, ਕਹਿਣ ਲੱਗੀ ਕਿ ਤੇਰਾ ਵੈਰੀ ਤਾਂ ਗੋਕਲ ਵਿਚ ਬੜੇ ਸੁਖਾਂ ਨਾਲ ਪਲ ਰਿਹਾ ਹੈ। ਸੋ ਇਉਂ ਭਗਵਾਨ ਨੇ ਬਾਰ੍ਹਾਂ ਸਾਲ ਨੰਦ ਦੇ ਘਰ ਖੇਡ ਕੇ ਉਹ ਤ੍ਰੇਤੇ ਯੁਗ ਦਾ ਕੀਤਾ ਹੋਇਆ ਪ੍ਰਣ ਪੂਰਾ ਕੀਤਾ।

## ਭਗਤਿ ਹੇਤਿ ਅਵਤਾਰੁ ਲੀਓ ਹੈ; ਭਾਗੁ ਬਡੋ ਬਪੁਰਾ ਕੋ ਰੇ ॥੧॥

ਰੇ = ਹੇ ਭਾਈ ! ਜੋ ਬੀਰ ਸਿੰਘ ਨੇ ਤ੍ਰੇਤੇ ਵਿਚ ਤਪੱਸਿਆ ਕੀਤੀ ਸੀ, ਉਸ ਭਗਤਿ = ਭਗਤੀ ਦੇ ਹੇਤਿ = ਕਾਰਨ ਕਰ ਕੇ ਭਗਵਾਨ ਕ੍ਰਿਸ਼ਨ ਨੇ ਵਾਸਦੇਵ ਦੇ ਘਰ ਅਵਤਾਰ ਲੀਓ = ਲੈਣਾ ਕੀਤਾ ਅਤੇ

ਬਪੁਰਾ = ਵਿਚਾਰੇ ਨੰਦ ਦਾ ਬੜਾ ਬਡੋ = ਵੱਡਾ ਭਾਗੁ = ਕਰਮ ਸੀ, ਜਿਸ ਕਰਕੇ ਭਗਵਾਨ ਕ੍ਰਿਸ਼ਨ ਜੀ ਇਸ ਦੇ ਘਰ ਬਾਰ੍ਹਾਂ ਸਾਲ ਤਕ ਖੇਲਦੇ ਰਹੇ ॥੧॥

## ਤੁਮ੍ ਜੁ ਕਹਤ ਹਉ, ਨੰਦ ਕੋ ਨੰਦਨੁ; ਨੰਦ ਸੁ ਨੰਦਨੁ ਕਾ ਕੋ ਰੇ ॥ ਧਰਨਿ ਅਕਾਸੁ ਦਸੋ ਦਿਸ ਨਾਹੀ; ਤਬ ਇਹੁ ਨੰਦੁ ਕਹਾ ਥੋ ਰੇ ॥ਰਹਾਉ॥

ਇਨ੍ਹਾਂ ਪੰਗਤੀਆਂ ਦੇ ਅਰਥ ਉੱਪਰ ਹੋ ਚੁੱਕੇ ਹਨ।

**[ਅੰਗ ੩੩੯]**

## ਸੰਕਟਿ ਨਹੀ ਪਰੈ, ਜੋਨਿ ਨਹੀ ਆਵੈ; ਨਾਮੁ ਨਿਰੰਜਨ ਜਾ ਕੋ ਰੇ ॥

ਰੇ = ਹੇ ਭਾਈ ! ਜੋ ਸੰਕਟਿ = ਦੁਖਾਂ ਵਿਚ ਨਹੀਂ ਪਰੈ = ਪੈਂਦਾ ਅਤੇ ਜਿਹੜਾ ਜੋਨਿ = ਜੂਨਾਂ ਵਿਚ ਨਹੀਂ ਆਵੈ = ਆਉਂਦਾ, ਜਾ ਕੋ = ਜਿਸ ਦਾ ਨਾਮ ਨਿਰੰਜਨ = ਮਾਇਆ ਰੂਪੀ ਕਾਲਖ ਤੋਂ ਰਹਿਤ, ਸ਼ੁਧ ਸਰੂਪ ਹੈ।

## ਕਬੀਰ ਕੋ ਸੁਆਮੀ ਐਸੋ ਠਾਕੁਰੁ; ਜਾ ਕੈ ਮਾਈ ਨ ਬਾਪੋ ਰੇ ॥੨॥੧੯॥੭੦॥

ਭਗਤ ਕਬੀਰ ਸਾਹਿਬ ਜੀ ਕਤਨ ਕਰਦੇ ਹਨ ਕਿ ਰੇ = ਹੇ ਭਾਈ ! ਮੇਰਾ ਤਾਂ ਸੁਆਮੀ = ਮਾਲਕ ਐਸੋ = ਅਜਿਹਾ ਠਾਕੁਰ = ਪਰਮਾਤਮਾ ਹੈ, ਜਾ = ਜਿਸ ਕਾ = ਦਾ ਨਾ ਤਾਂ ਯਸ਼ੋਦਾ, ਦੇਵਕੀ ਆਦਿਕ ਮਾਈ = ਮਾਂ ਅਤੇ ਨਾ ਹੀ ਨੰਦ, ਵਾਸਦੇਵ ਆਦਿਕ ਬਾਪੋ = ਪਿਤਾ ਹੈ ॥੨॥੧੯॥੭੦॥

## ਗਉੜੀ ॥

**ਉਥਾਨਕਾ :** ਜਦੋਂ ਭਗਤ ਕਬੀਰ ਸਾਹਿਬ ਜੀ ਨੇ ਇਹ ਕਿਹਾ ਕਿ ਕ੍ਰਿਸ਼ਨ ਭਗਵਾਨ ਦਾ ਨਾ ਕੋਈ ਬਾਪ ਹੈ ਤੇ ਨਾ ਹੀ ਕੋਈ ਮਾਂ ਹੈ, ਉਸ ਵੇਲੇ ਕ੍ਰਿਸ਼ਨ ਭਗਵਾਨ ਦੇ ਉਪਾਸ਼ਕਾਂ ਨੇ ਬਹੁਤ ਰੋਸ ਕੀਤਾ ਅਤੇ ਉਹ ਸਾਰੇ ਭਗਤ ਕਬੀਰ ਸਾਹਿਬ ਜੀ ਦੀ ਨਿੰਦਿਆ ਕਰਨ ਲੱਗ ਪਏ ਤਾਂ ਭਗਤ ਜੀ ਪ੍ਰਸੰਨ ਚਿੱਤ ਹੋ ਕੇ ਇਹ ਸ਼ਬਦ ਉਚਾਰਨ ਕਰਦੇ ਹਨ **ਅਥਵਾ** ਇਸ ਸ਼ਬਦ ਦੀ ਦੂਜੀ ਉਥਾਨਕਾ ਇਸ ਪ੍ਰਕਾਰ ਹੈ ਕਿ ਜਦੋਂ ਭਗਤ ਕਬੀਰ ਸਾਹਿਬ ਜੀ ਦਾ ਤੇਜ ਪ੍ਰਤਾਪ ਬਹੁਤ ਵਧ ਗਿਆ, ਬਹੁਤ ਸਾਰੀ ਉਸਤਤ ਹੋਣ ਲੱਗ ਪਈ ਤਾਂ ਲੋਕ ਭਗਤ ਜੀ ਦਾ ਖਹਿੜਾ ਨਾ ਛੱਡਣ ਤਾਂ ਭਗਤ ਜੀ ਨੇ ਇਨ੍ਹਾਂ ਲੋਕਾਂ ਤੋਂ ਬਚਣ ਲਈ ਆਪਣੀ ਹਾਲਤ ਸ਼ਰਾਬੀਆਂ ਵਰਗੀ ਬਣਾ ਲਈ। ਜਿਵੇਂ ਸ਼ਰਾਬੀ ਵੇਸ਼ਵਾ ਦੀ ਬਾਂਹ ਪਕੜ ਕੇ ਬਜ਼ਾਰ ਵਿਚ ਤੁਰਿਆ ਫਿਰਦਾ ਹੈ, ਇਸੇ ਪ੍ਰਕਾਰ ਭਗਤ ਜੀ ਨੇ ਹੱਥ ਵਿਚ ਲਾਲ ਰੰਗ ਦੀ ਬੋਤਲ ਫੜ ਲਈ ਤੇ ਲੋਈ ਨੂੰ ਵੇਸ਼ਵਾ ਵਾਲੇ ਕੱਪੜੇ ਪੁਆ ਲਏ ਤੇ ਗਲੀਆਂ ਬਜ਼ਾਰਾਂ ਵਿਚ ਫਿਰਨ ਲੱਗ ਪਏ, ਤਾਂ ਲੋਕ ਕਹਿਣ ਲੱਗ ਪਏ ਕਿ ਵੇਖੋ ਭਗਤ ਦਾ ਪਾਜ ਆਖ਼ਰ ਉੱਘੜ ਹੀ ਆਇਆ ਹੈ, ਤਦੋਂ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਨਿੰਦਉ ਨਿੰਦਉ; ਮੋਕਉ ਲੋਗੁ ਨਿੰਦਉ ॥

ਹੇ ਭਾਈ ! ਮੈਂ ਨਿੰਦਉ = ਨਿੰਦਣੇ ਯੋਗ ਹਾਂ, ਹੇ ਲੋਗੁ = ਲੋਕੋ ਤੁਸੀਂ ਮੋ ਕਉ = ਮੈਨੂੰ ਨਿੰਦਉ = ਨਿੰਦਣੇ ਯੋਗ ਜਾਣ ਕੇ ਨਿੰਦਉ = ਨਿੰਦਣਾ ਕਰੋ **ਅਥਵਾ** ਮਨ, ਬਾਣੀ, ਸਰੀਰ ਕਰਕੇ ਮੈਂ ਨਿੰਦਣੇ ਯੋਗ ਹਾਂ, ਇਸ ਕਰ ਕੇ ਹੇ ਨਿੰਦਣੇ ਯੋਗ ਲੋਕੋ ! ਤੁਸੀਂ ਮੇਰੀ ਜ਼ਰੂਰ ਨਿੰਦਿਆ ਕਰੋ।

## ਨਿੰਦਾ ਜਨ ਕਉ; ਖਰੀ ਪਿਆਰੀ ॥ ਨਿੰਦਾ ਬਾਪੁ; ਨਿੰਦਾ ਮਹਤਾਰੀ ॥੧॥ਰਹਾਉ॥

ਕਿਉਂਕਿ ਸਾਨੂੰ ਜਨ = ਭਗਤ ਜਨਾਂ ਕਉ = ਨੂੰ ਨਿੰਦਾ = ਅਪਕੀਰਤੀ ਖਰੀ = ਬੇਅੰਤ ਹੀ ਪਿਆਰੀ

ਲੱਗਦੀ ਹੈ। ਨਿੰਦਾ = ਅਪਕੀਰਤੀ ਸਾਡੇ ਬਾਪੁ = ਪਿਤਾ ਦੀ ਨਿਆਈਂ ਹੈ, ਨਿੰਦਾ = ਅਪਕੀਰਤੀ ਹੀ ਸਾਡੀ ਮਹਤਾਰੀ = ਮਾਂ ਦੀ ਨਿਆਈਂ ਹੈ। ਕਿਉਂਕਿ ਨਿੰਦਿਆ ਕਰਨ ਵਾਲਾ ਪੁਰਸ਼ ਨਿੰਦਿਆ ਕਰਕੇ ਸਾਡੇ ਸੰਚਿਤ ਪਾਪ ਰੂਪ ਕਰਮਾਂ ਨੂੰ ਦੂਰ ਕਰਕੇ ਪਿਤਾ ਦੀ ਨਿਆਈਂ ਨਰਕਾਂ ਵੱਲੋਂ ਰੱਖਿਆ ਕਰਦਾ ਹੈ, ਇਸ ਤੇ ਨਿੰਦਿਆ ਪਿਤਾ ਦੇ ਤੁਲ ਹੈ ਅਤੇ ਮਾਤਾ ਜਿਵੇਂ ਮਲ ਮੂਤਰ ਨੂੰ ਦੂਰ ਕਰਕੇ ਆਪਣੇ ਬੱਚੇ ਨੂੰ ਸ਼ੁੱਧ ਰੱਖਦੀ ਹੈ ਉਸੇ ਤਰ੍ਹਾਂ ਹੀ ਇਹ ਨਿੰਦਿਆ ਅੰਤਹਕਰਣ ਨੂੰ ਪਾਪਾਂ ਦੀ ਮੈਲ ਤੋਂ ਸ਼ੁੱਧ ਰੱਖਦੀ ਹੈ, ਇਸ ਲਈ ਨਿੰਦਿਆ ਮਾਤਾ ਦੇ ਤੁਲ ਹੈ ॥੧॥ਰਹਾਉ॥

## ਨਿੰਦਾ ਹੋਇ; ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ; ਮਨਹਿ ਬਸਾਈਐ ॥

ਨਿੰਦਾ = ਅਪਕੀਰਤੀ (ਗੁਣਾਂ ਵਿਚ ਦੋਸ਼ ਕਹਿਣ ਦੀ ਕਿਰਿਆ) ਹੋਇ = ਹੋਵੇ ਤ = ਤਾਂ ਬੈਕੁੰਠਿ = ਸਚਖੰਡ ਧਾਮ ਵਿਚ ਜਾਈਐ = ਜਾਣਾ ਹੁੰਦਾ ਹੈ, ਨਿੰਦਕ ਲੋਕ ਸਾਡੀ ਨਿੰਦਿਆ ਕਰਦੇ ਹਨ, ਉਸ ਨਾਲ ਸਾਨੂੰ ਵਿਹਲ ਮਿਲ ਜਾਂਦੀ ਹੈ। ਅਤੇ ਪਰਮੇਸ਼ਰ ਦਾ ਨਾਮ ਰੂਪੀ ਪਦਾਰਥੁ = ਵਸਤੂ ਆਪਣੇ ਮਨਹਿ = ਮਨ ਵਿਚ ਬਸਾਈਐ = ਵਸਾ ਲਈਦੀ ਹੈ।

## ਰਿਦੈ ਸੁਧ; ਜਉ ਨਿੰਦਾ ਹੋਇ ॥ ਹਮਰੇ ਕਪਰੇ; ਨਿੰਦਕੁ ਧੋਇ ॥੧॥

ਜਉ = ਜੇਕਰ ਨਿੰਦਾ = ਅਪਕੀਰਤੀ ਹੋਇ = ਹੋਵੇ ਤਾਂ ਰਿਦੈ = ਹਿਰਦਾ ਸੁਧ = ਉੱਜਲ ਹੁੰਦਾ ਹੈ। ਉਹ ਨਿੰਦਕ = ਨਿੰਦਿਆ ਕਰਨ ਵਾਲਾ ਪੁਰਸ਼ ਸਾਡੇ ਅੰਤਸ਼ਕਰਣ ਰੂਪੀ ਮਲੀਨ ਕਪਰੇ = ਕੱਪੜਿਆਂ ਨੂੰ ਧੋਇ = ਧੋਂਦਾ ਹੈ **ਅਥਵਾ** ਜਉ = ਜਦੋਂ ਸਾਡੀ ਨਿੰਦਾ ਹੋਇ = ਨਿੰਦਿਆ ਹੁੰਦੀ ਹੈ ਤਾਂ ਸਾਡਾ ਰਿਦੈ = ਅੰਤਸ਼ਕਰਣ ਸੁਧ = ਉੱਜਲ ਹੋ ਜਾਂਦਾ ਹੈ ਅਤੇ ਜੋ ਸਾਥੋਂ ਕੋਈ ਸਰੀਰ ਕਰਕੇ ਗ਼ਲਤੀ ਹੋਈ ਹੈ, ਉਹ ਨਿੰਦਕੁ = ਨਿੰਦਿਆ ਕਰਨ ਵਾਲਾ ਸਾਡੀ ਨਿੰਦਾ ਕਰਕੇ ਸਾਡੇ ਅੰਤਹਕਰਨ ਰੂਪੀ ਕਪਰੇ = ਬਸਤਰਾਂ ਨੂੰ ਧੋਇ = ਧੋ ਰਿਹਾ ਹੈ, ਸਾਫ਼ ਕਰ ਰਿਹਾ ਹੈ ॥੧॥

## ਨਿੰਦਾ ਕਰੈ; ਸੁ ਹਮਰਾ ਮੀਤੁ ॥ ਨਿੰਦਕ ਮਾਹਿ; ਹਮਾਰਾ ਚੀਤੁ ॥

ਜੋ ਸਾਡੀ ਨਿੰਦਾ = ਅਪਕੀਰਤੀ ਕਰੈ = ਕਰਦਾ ਹੈ, ਸੁ = ਉਹ ਤਾਂ ਹਮਰਾ = ਸਾਡਾ ਪਿਆਰਾ ਮੀਤੁ = ਮਿੱਤਰ ਹੈ। ਨਿੰਦਕ = ਨਿੰਦਿਆ ਕਰਨ ਵਾਲੇ ਮਾਹਿ = ਵਿਚ ਹੀ ਹਮਾਰਾ = ਸਾਡਾ ਪ੍ਰਸੰਨਤਾ ਨਾਲ ਚੀਤੁ = ਚਿੱਤ ਲੱਗਿਆ ਰਹਿੰਦਾ ਹੈ।

***ਪ੍ਰਸ਼ਨ :*** *ਹੇ ਭਗਤ ਜੀ ! ਨਿੰਦਕ ਕਿਸ ਨੂੰ ਕਹਿੰਦੇ ਹਨ ?*

***ਉੱਤਰ :***

## ਨਿੰਦਕੁ ਸੋ; ਜੋ ਨਿੰਦਾ ਹੋਰੈ ॥ ਹਮਰਾ ਜੀਵਨੁ; ਨਿੰਦਕੁ ਲੋਰੈ ॥੨॥

ਹੇ ਭਾਈ ! ਅਸਲ ਵਿਚ ਤਾਂ ਨਿੰਦਕੁ = ਨਿੰਦਿਆ ਕਰਨ ਵਾਲਾ ਸੁ = ਉਹੋ ਹੀ ਹੈ, ਜੋ ਸਾਡੀ ਨਿੰਦਾ = ਅਪਕੀਰਤੀ ਹੋਣ ਤੋਂ ਨਿੰਦਕ ਪੁਰਸ਼ ਨੂੰ ਹੋਰੈ = ਰੋਕਣਾ ਕਰੇ। ਕਿਉਂਕਿ ਨਿੰਦਕੁ = ਨਿੰਦਿਆ ਕਰਨ ਵਾਲਾ ਤਾਂ ਹਮਰਾ = ਸਾਡਾ ਜੀਵਨੁ = ਜਿਉਣਾ ਲੋਰੈ = ਲੋੜਦਾ ਹੈ, ਚਾਹੁੰਦਾ ਹੈ ਕਿ ਇਹ ਜਿਊਂਦੇ ਰਹਿਣ ਤੇ ਭਗਤੀ ਕਰਦੇ ਰਹਿਣ ॥੨॥

## ਨਿੰਦਾ ਹਮਰੀ; ਪ੍ਰੇਮ ਪਿਆਰੁ ॥ ਨਿੰਦਾ ਹਮਰਾ; ਕਰੈ ਉਧਾਰੁ ॥

ਨਿੰਦਾ = ਅਪਕੀਰਤੀ ਤਾਂ ਹਮਰੀ = ਸਾਡੀ ਪ੍ਰੇਮ = ਪ੍ਰੇਮਣ ਹੈ, ਇਸ ਵਿਚ ਹੀ ਸਾਡਾ ਪਿਆਰ ਹੈ **ਵਾ:** ਬਾਣੀ ਕਰਕੇ ਸਾਡਾ ਪ੍ਰੇਮ ਹੈ, ਮਨ ਕਰਕੇ ਪਿਆਰ ਹੈ। ਨਿੰਦਾ = ਅਪਕੀਰਤੀ ਤਾਂ ਹਮਰਾ = ਸਾਡਾ ਉਧਾਰ

ਕਰੈ = ਕਰਨ ਵਾਲੀ ਹੈ, ਜਦ ਇਹ ਬਚਨ ਕਹੇ ਤਾਂ ਆਕਾਸ਼ ਬਾਨੀ ਹੋਈ ਕਿ ਹੇ ਭਗਤ ਕਬੀਰ ! ਲੋਕ ਤਾਂ ਅੱਗੇ ਹੀ ਨਿੰਦਿਆ ਕਰਕੇ ਬੜੇ ਅਧੋਗਤੀ ਨੂੰ ਪ੍ਰਾਪਤ ਹੋ ਰਹੇ ਹਨ ਤੇ ਤੁਸੀਂ ਨਿੰਦਿਆ ਦੀ ਉਸਤਤੀ ਕਰਦੇ ਪਏ ਹੋ, ਤਦ ਭਗਤ ਜੀ ਨੇ ਨਿੰਦਕਾਂ ਦਾ ਉਧਾਰ ਕਰਨ ਵਾਸਤੇ ਪਰਮੇਸ਼ਰ ਦੇ ਇਸ ਹੁਕਮ ਨੂੰ ਮੰਨ ਕੇ ਨਿੰਦਿਆ ਕਰਨ ਦਾ ਦੂਸ਼ਿਤ ਫਲ ਨਰਕ ਲਿਜਾਣ ਵਾਲਾ ਭੈ ਦੇ ਕੇ ਨਿੰਦਿਆ ਤੋਂ ਰੋਕਣ ਦਾ ਅਖੀਰਲੀ ਪੰਗਤੀ ਵਿਚ ਪ੍ਰਭੂ ਦੇ ਸਨਮੁਖ ਬੇਨਤੀ ਕਰਦਿਆਂ ਉਪਦੇਸ਼ ਕਥਨ ਕਰਦੇ ਹਨ।

## ਜਨ ਕਬੀਰ ਕਉ; ਨਿੰਦਾ ਸਾਰੁ ॥
## ਨਿੰਦਕੁ ਡੂਬਾ; ਹਮ ਉਤਰੇ ਪਾਰਿ ॥੩॥੨੦॥੭੧॥

ਹੇ ਪਰਮੇਸ਼ਰ ! ਸਾਨੂੰ ਜਨ = ਭਗਤ ਜਨਾਂ ਕਉ = ਨੂੰ ਤਾਂ ਆਪਣੀ ਨਿੰਦਾ = ਅਪਕੀਰਤੀ ਕਰਵਾਉਣੀ ਹੀ ਸਾਰੁ = ਸ੍ਰੇਸ਼ਟ ਹੈ। ਪ੍ਰੰਤੂ ਜੋ ਨਿੰਦਕੁ = ਨਿੰਦਿਆ ਕਰਨ ਵਾਲਾ ਪੁਰਸ਼ ਹੈ, ਉਹ ਸੰਸਾਰ-ਸਮੁੰਦਰ ਦੇ ਵਿਚ ਹੀ ਡੂਬਾ = ਡੁੱਬ ਜਾਵੇਗਾ ਤੇ ਹਮ = ਅਸੀਂ ਪਾਰਿ = ਪਾਰ ਉਤਰੇ = ਉਤਰ ਜਾਵਾਂਗੇ ॥੩॥੨੦॥੭੧॥

## ਰਾਜਾਰਾਮ, ਤੂੰ ਐਸਾ ਨਿਰਭਉ;
## ਤਰਨ ਤਾਰਨ ਰਾਮ ਰਾਇਆ ॥੧॥ਰਹਾਉ॥

ਪਰਮੇਸ਼ਰ ਅੱਗੇ ਬੇਨਤੀ ਕਰਦੇ ਹੋਏ ਕਹਿੰਦੇ ਹਨ ਕਿ ਹੇ ਰਾਜਾ = ਪ੍ਰਕਾਸ਼ ਰੂਪ ਰਾਮ = ਪਰਮੇਸ਼ਰ ! ਤੂੰ ਐਸਾ = ਅਜਿਹਾ ਨਿਰਭਉ = ਭੈ ਤੋਂ ਰਹਿਤ ਸਰੂਪ ਹੈਂ, ਹੇ ਰਾਮ = ਪਰਮੇਸ਼ਰ ਤੂੰ ਆਪਣੇ ਭਗਤ ਜਨਾਂ ਨੂੰ ਤਾਰਨ = ਤਾਰਣ (ਪਾਰ ਕਰਨ) ਵਾਸਤੇ ਤਰਨ = ਜਹਾਜ਼ ਦੀ ਨਿਆਈਂ ਹੈਂ ਅਤੇ ਸਭਨਾਂ ਦਾ ਰਾਇਆ = ਰਾਜਾ **ਵਾ:** ਰਾਇਆ = ਪ੍ਰਕਾਸ਼ ਰੂਪ ਹੈਂ ॥੧॥ਰਹਾਉ॥

## ਜਬ ਹਮ ਹੋਤੇ, ਤਬ ਤੁਮ ਨਾਹੀ; ਅਬ ਤੁਮ ਹਹੁ ਹਮ ਨਾਹੀ ॥

ਹੇ ਪਰਮੇਸ਼ਰ ! ਜਬ = ਜਦੋਂ ਹਮ = ਅਸੀਂ ਹੰਗਤਾ ਮਮਤਾ ਦੇ ਸਹਿਤ ਆਪਣੇ ਆਪ ਨੂੰ ਜੀਵ ਕਹਾਉਂਦੇ ਹੋਤੇ = ਹੁੰਦੇ ਸੀ, ਤਬ = ਤਦੋਂ ਤੁਮ = ਤੁਸੀਂ ਸਾਨੂੰ ਪ੍ਰਾਪਤ ਨਹੀਂ ਸੀ ਹੋਏ ਅਤੇ ਅਬ = ਹੁਣ ਜਦੋਂ ਤੁਮ = ਤੁਸੀਂ ਪ੍ਰਾਪਤ ਹਹੁ = ਹੋ ਗਏ ਹੋ, ਤਾਂ ਹਮ = ਸਾਡੇ ਵਿਚ ਹੰਗਤਾ ਨਹੀਂ ਰਹੀ **ਵਾ:** ਉਦੋਂ ਹਮ = ਅਸੀਂ ਕੁਝ ਭੀ ਨਾ ਰਹੇ, ਸਭ ਕੁਝ ਆਪ ਹੀ ਆਪ ਹੋ।

## ਅਬ ਹਮ ਤੁਮ, ਏਕ ਭਏ ਹਹਿ; ਏਕੈ ਦੇਖਤ ਮਨੁ ਪਤੀਆਹੀ ॥੧॥

ਅਬ = ਹੁਣ ਇਸ ਕਾਲ ਭਾਵ ਜੀਵ ਈਸ਼ ਦੀ ਏਕਤਾ ਵਿਚ ਹਮ = ਅਸੀਂ ਅਤੇ ਤੁਮ = ਤੁਸੀਂ ਏਕ = ਇੱਕੋ ਹੀ ਰੂਪ ਭਏ = ਹੋ ਗਏ ਹਹਿ = ਹਾਂ ਅਤੇ ਏਕੈ = ਇੱਕੋ ਹੀ ਆਪ ਜੀ ਦਾ ਸਰੂਪ ਦੇਖਤ = ਦੇਖਦੇ ਹਾਂ, ਉਸ ਵਿਚ ਹੀ ਸਾਡਾ ਮਨ = ਹਿਰਦਾ ਪਤੀਆਹੀ = ਪਤੀਜਦਾ ਹੈ **ਵਾ:** ਇੱਕੋ ਸਰੂਪ 'ਤੇ ਪਤੀਆਹੀ = ਭਰੋਸਾ ਆ ਗਿਆ ਹੈ ॥੧॥

## ਜਬ ਬੁਧਿ ਹੋਤੀ ਤਬ ਬਲੁ ਕੈਸਾ; ਅਬ ਬੁਧਿ, ਬਲੁ ਨ ਖਟਾਈ ॥

ਹੇ ਪਰਮੇਸ਼ਰ ! ਜਬ = ਜਦੋਂ ਸਾਡੀ ਪਦਾਰਥਾਂ ਵਾਲੀ ਅਨਾਤਮਾਕਾਰ ਬੁਧਿ = ਬੁੱਧੀ ਹੋਤੀ = ਹੁੰਦੀ ਸੀ, ਤਬ = ਤਦੋਂ ਹਿਰਦੇ ਅੰਦਰ ਬਿਬੇਕ ਦਾ ਬਲੁ = ਜ਼ੋਰ ਕੈਸਾ = ਕਿਸ ਤਰ੍ਹਾਂ ਦਾ ਹੋਣਾ ਸੀ **ਵਾ:** ਜਦੋਂ ਵਿਸ਼ੇ ਵਿਸ਼ੈਣੀ ਬੁਧਿ = ਮੱਤ ਸੀ, ਉਦੋਂ ਪਰਮਾਰਥ ਵਾਲਾ, ਆਤਮ ਵਿਸ਼ੈਣੀ ਬੁੱਧ ਦਾ ਬਲ ਕੈਸਾ = ਕਿਸ ਤਰ੍ਹਾਂ ਹੋਣਾ ਸੀ ਭਾਵ ਨਹੀਂ ਹੋਣਾ ਸੀ, ਅਬ = ਹੁਣ ਜਦੋਂ ਸਾਨੂੰ ਆਤਮ ਵਿਸ਼ੈਣੀ ਬੁਧਿ = ਮੱਤ ਬਖ਼ਸ਼ ਦਿੱਤੀ ਹੈ, ਬਿਬੇਕ ਦਾ

ਬਲ ਬਖ਼ਸ਼ ਦਿੱਤਾ ਹੈ, ਉਸ ਕਰਕੇ ਕਾਮ ਕ੍ਰੋਧ ਆਦਿਕ ਆਸੁਰੀ ਸੰਪਦਾ ਦਾ ਬਲ = ਜ਼ੋਰ ਸਾਡੇ ਵਿਚ ਨ = ਨਹੀਂ ਖਟਾਈ = ਸਮਾਉਂਦਾ।

## ਕਹਿ ਕਬੀਰ ਬੁਧਿ ਹਰਿ ਲਈ ਮੇਰੀ; ਬੁਧਿ ਬਦਲੀ ਸਿਧਿ ਪਾਈ ॥੨॥੨੧॥੭੨॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤੁਸੀਂ ਮੇਰੀ = ਸਾਡੀ ਵਿਸ਼ੇ ਵਿਸ਼ੈਣੀ ਬੁਧਿ = ਬੁੱਧੀ ਹਰਿ ਲਈ = ਚੁਰਾ ਲੈਣਾ ਕੀਤੀ ਹੈ, ਜਿਸ ਕਰਕੇ ਮੇਰੀ ਵਿਸ਼ੇ ਵਿਸ਼ੈਣੀ ਬੁਧਿ = ਬੁੱਧੀ ਬਦਲੀ = ਬਦਲ ਗਈ ਹੈ ਅਤੇ ਮੈਂ ਸਿਧਿ = ਮੁਕਤੀ ਪਾਈ = ਪ੍ਰਾਪਤ ਕਰ ਲਈ ਹੈ ॥੨॥੨੧॥੭੨॥

## ਗਉੜੀ ॥

ਭਗਤ ਕਬੀਰ ਸਾਹਿਬ ਜੀ ਪਾਸ ਕਿਸੇ ਜਗਿਆਸੂ ਨੇ ਆਣ ਕੇ ਬੇਨਤੀ ਕੀਤੀ ਕਿ ਭਗਤ ਜੀ ਇਹ ਦੇਹ ਕਿਵੇਂ ਬਣੀ ਹੈ, ਤਾਂ ਭਗਤ ਕਬੀਰ ਸਾਹਿਬ ਜੀ ਯੋਗ ਤੇ ਗਿਆਨ ਦੋਵਾਂ ਪ੍ਰਕਰਣਾਂ ਅਨੁਸਾਰ ਸਮਝਾਉਂਦੇ ਹੋਏ ਫ਼ੁਰਮਾਉਂਦੇ ਹਨ :

## ਖਟ ਨੇਮ ਕਰਿ ਕੋਠੜੀ ਬਾਂਧੀ; ਬਸਤੁ ਅਨੂਪੁ ਬੀਚ ਪਾਈ ॥

ਹੇ ਭਾਈ! ਖਟ = ਛੇ ਨੇਮ = ਚੱਕਰਾਂ[1] ਦਾ ਨਿਯਮ ਬਣਾ ਕਰਿ = ਕਰਕੇ ਇਹ ਮਨੁੱਖਾ ਦੇਹ ਰੂਪੀ ਕੋਠੜੀ = ਕੋਠੀ ਬਾਂਧੀ = ਬੰਨ੍ਹਣਾ ਕੀਤੀ ਹੈ। ਇਸ ਕੋਠੜੀ ਬੀਚ = ਵਿਚ ਦਸਮ ਦੁਆਰ ਵਿਚ ਅਨੂਪੁ = ਉਪਮਾ ਤੋਂ ਰਹਿਤ ਚੇਤਨ ਦੀ ਲਾਟ ਰੂਪ ਬਸਤੁ = ਵਸਤੂ ਪਾਈ = ਪਾਉਣਾ ਕੀਤੀ ਹੈ।

## ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ; ਕਰਤੇ ਬਾਰ ਨ ਲਾਈ ॥੧॥

ਇਹ ਨਾੜੀਆਂ ਦੇ ਅੰਦਰ ਛੇ ਚੱਕਰ ਰੂਪੀ ਕੁਲਫੁ = ਜਿੰਦਰੇ ਲੱਗੇ ਹੋਏ ਹਨ, ਇਨ੍ਹਾਂ ਨੂੰ ਖੋਲ੍ਹਣ ਵਾਸਤੇ ਪ੍ਰਾਨ = ਪ੍ਰਾਣਾਯਾਮ ਰੂਪੀ ਕੁੰਜੀ = ਚਾਬੀ ਕਰਿ = ਕਰਕੇ ਰਾਖੇ = ਰੱਖਣਾ ਕੀਤੀ ਹੈ, ਇਸ ਪ੍ਰਕਾਰ ਇਸ ਦੇਹ ਰਚਣ ਨੂੰ ਕਰਤੇ = ਕਰਤਾ ਪੁਰਖ ਨੇ ਬਾਰ = ਦੇਰ ਨ = ਨਹੀਂ ਲਾਈ = ਲਾਉਣਾ ਕੀਤੀ।

**ਅਥਵਾ** ਹੁਣ ਗਿਆਨ ਪ੍ਰਕਰਣ ਅਨੁਸਾਰ ਸਮਝਾਉਂਦੇ ਹਨ ਕਿ ਖਟ ਨੇਮ = ਪੰਜ ਤੱਤ ਅਤੇ ਛੇਵਾਂ ਚੇਤਨ ਜਾਂ ਪੰਜ ਸੂਖਮ ਤੱਤ ਤੇ ਛੇਵਾਂ ਮਨ, ਇਹ ਨੇਮ = ਨਿਯਮ ਕਰਕੇ ਪਰਮੇਸ਼ਰ ਨੇ ਦੇਹ ਰੂਪੀ ਕੋਠੜੀ ਬਾਂਧੀ = ਬੰਨ੍ਹਣਾ ਕੀਤੀ ਹੈ ਅਤੇ ਇਸ ਦੇ ਬੀਚ = ਵਿਚ ਅਨੂਪੁ = ਉਪਮਾ ਤੋਂ ਰਹਿਤ ਚੇਤਨ ਸੱਤਾ ਰੂਪੀ ਬਸਤੁ = ਵਸਤੂ ਪਾਉਣਾ ਕੀਤੀ ਹੈ। ਅਗਿਆਨ ਰੂਪੀ ਕੁਲਫੁ = ਜਿੰਦਰਾ ਲੱਗਾ ਹੋਇਆ ਹੈ, ਦੇਹ ਅਭਿਆਸ ਰੂਪੀ ਕੁੰਡਾ ਹੈ, ਆਸਾ ਅੰਦੇਸਾ ਰੂਪੀ ਤਖ਼ਤਾ ਹੈ, ਬ੍ਰਹਮ ਵਿਦਿਆ ਰੂਪੀ ਕੁੰਜੀ ਹੈ ਅਤੇ ਇਸ ਵਿਚ ਪ੍ਰਾਨ = ਸਵਾਸਾਂ ਨੂੰ ਰਾਖੇ = ਪਹਿਰੇਦਾਰ ਕਰਕੇ ਰੱਖਣਾ ਕੀਤਾ ਹੈ, ਇਉਂ ਇਸ ਦੇਹੀ ਨੂੰ ਰਚਣ ਲਈ ਕਰਤੇ = ਪਰਮੇਸ਼ਰ ਨੇ ਬਾਰ = ਦੇਰ ਨ = ਨਹੀਂ ਲਾਈ = ਲਾਉਣਾ ਕੀਤੀ ॥੧॥

## ਅਬ ਮਨ ਜਾਗਤ ਰਹੁ; ਰੇ ਭਾਈ ॥

ਰੇ = ਹੇ ਭਾਈ = ਭਰਾਵੋ! ਅਬ = ਹੁਣ ਇਸ ਮਨੁੱਖਾ ਦੇਹੀ, ਮਨ = ਹਿਰਦੇ ਵਿਚ ਗਿਆਨ ਅਵਸਥਾ ਦੇ ਸਹਿਤ ਜਾਗਤ = ਜਾਗਦੇ ਰਹੁ = ਰਹਿਣਾ ਕਰੋ **ਅਥਵਾ** ਆਪਣੇ ਮਨ ਨੂੰ ਸੰਬੋਧਨ ਕਰਦੇ ਹਨ ਕਿ ਰੇ = ਹੇ ਮੇਰੇ ਮਨਾਂ ਮੇਰੇ ਭਰਾਵਾ ਗਿਆਨ ਅਵਸਥਾ ਵਿਚ ਜਾਗਤ = ਜਾਗਦਾ ਰਹੁ = ਰਹੋ।

---

੧. ***ਨੋਟ :*** ਛੇ ਚੱਕਰਾਂ ਦਾ ਵੇਰਵਾ ਇਸ ਪੋਥੀ ਵਿਚ ਗੁਰਬਾਣੀ ਦੇ "੩੩੨ ਅੰਗ" ਪਰ "ਉਲਟਤ ਪਵਨ ਚਕ੍ਰ ਖਟੁ ਭੇਦੇ" ਵਾਲੇ ਸ਼ਬਦ ਵਿਚ ਪੜ੍ਹੋ।

## ਗਾਫਲੁ ਹੋਇ ਕੈ ਜਨਮੁ ਗਵਾਇਓ; ਚੋਰੁ ਮੁਸੈ ਘਰੁ ਜਾਈ ॥੧॥ਰਹਾਉ॥

ਪਹਿਲਾਂ ਤੂੰ ਗਾਫਲੁ = ਬੇਖ਼ਬਰ, ਪ੍ਰਮਾਦੀ ਹੋਇ = ਹੋ ਕੇ ਸਾਰਾ ਜਨਮ ਵਿਅਰਥ ਗਵਾਇਓ = ਗਵਾ ਲਿਆ ਹੈ, ਤੇਰੇ ਘਰੁ = ਸਰੀਰ ਵਿਚ ਅੰਤਸ਼ਕਰਣ ਰੂਪੀ ਜਾਈ = ਜਗ੍ਹਾ ਵਿੱਚੋਂ ਕਾਮ ਕ੍ਰੋਧ ਆਦਿਕ ਰੂਪੀ ਚੋਰ = ਤਸਕਰ **ਵਾ:** ਸ਼ਬਦ ਸਪਰਸ਼ ਆਦਿਕ ਵਿਸ਼ੇ ਰੂਪੀ ਚੋਰ ਦੈਵੀ ਗੁਣਾਂ ਨੂੰ ਮੁਸੈ = ਲੁੱਟੀ ਜਾ ਰਹੇ ਹਨ ॥੧॥ਰਹਾਉ॥

## ਪੰਚ ਪਹਰੂਆ ਦਰ ਮਹਿ ਰਹਤੇ; ਤਿਨ ਕਾ ਨਹੀ ਪਤੀਆਰਾ ॥

ਜਿਹੜੇ ਤੇਰੇ ਪੰਚ = ਪੰਜ ਗਿਆਨ ਇੰਦ੍ਰੇ ਰੂਪੀ ਪਹਰੂਆ = ਪਹਿਰੇਦਾਰ ਦਰ = ਗੋਲਕਾਂ ਮਹਿ = ਵਿਚ ਰਹਤੇ = ਰਹਿੰਦੇ ਹਨ, ਤਿਨ = ਉਨ੍ਹਾਂ ਕਾ = ਦਾ ਕੋਈ ਪਤੀਆਰਾ = ਭਰੋਸਾ ਨਹੀਂ ਹੈ **ਵਾ:** ਉਨ੍ਹਾਂ 'ਤੇ ਪਤੀਆਰਾ = ਪਤੀਜਣਾ ਨਾ ਕਰ ਕਿ ਇਹ ਮੇਰੇ ਮੇਲੀ ਹਨ, ਮੇਰੀ ਰੱਖਿਆ ਕਰਨਗੇ, ਇਹ ਤਾਂ ਸਗੋਂ ਕਾਮਾਦਿਕ ਦੇ ਮੇਲੀ ਹਨ।

## ਚੇਤਿ ਸੁਚੇਤ, ਚਿਤ ਹੋਇ ਰਹੁ; ਤਉ ਲੈ ਪਰਗਾਸੁ ਉਜਾਰਾ ॥੨॥

ਇਸ ਕਰਕੇ ਹੇ ਭਾਈ! ਤੂੰ ਆਪਣੇ ਚਿਤ = ਮਨ ਵਿਚ ਸੁਚੇਤ = ਸਾਵਧਾਨ ਹੋ ਕੇ ਉਸ ਚੇਤਨ ਪ੍ਰਭੂ ਨੂੰ ਚੇਤਿ = ਚੇਤੇ ਕਰਦਾ ਰਹੁ, ਫਿਰ ਉਸ ਚੇਤਨ ਦਾ ਹੀ ਰੂਪ ਹੋ ਜਾਵੇਂਗਾ **ਵਾ:** ਆਪਣੇ ਚਿਤ ਵਿਚ ਚੇਤਨ ਨੂੰ ਚੇਤੇ ਕਰਕੇ ਸੁਚੇਤ = ਸਾਵਧਾਨ, ਗਿਆਨਵਾਨ ਹੋ ਕੇ ਰਹੁ, ਤਉ = ਤਾਂ ਉਸ ਪਰਗਾਸੁ = ਪ੍ਰਕਾਸ਼ ਰੂਪ ਪਰਮੇਸ਼ਰ ਦਾ ਉਜਾਰਾ = ਪ੍ਰਕਾਸ਼ ਭਾਵ ਗਿਆਨ ਲੈ ਲਵੇਂਗਾ, ਪ੍ਰਾਪਤ ਕਰ ਲਵੇਂਗਾ **ਵਾ:** ਜੋ ਉਜਾਰਾ = ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸ ਦੇ ਪਰਗਾਸੁ = ਅਪ੍ਰੋਖ ਗਿਆਨ ਨੂੰ ਪ੍ਰਾਪਤ ਕਰ ਲਵੇਂਗਾ ॥੨॥

## ਨਉ ਘਰ ਦੇਖਿ ਜੁ ਕਾਮਨਿ ਭੂਲੀ; ਬਸਤੁ ਅਨੂਪ ਨ ਪਾਈ ॥

ਇਸ ਨਉ = ਨੌਂ ਗੋਲਕਾਂ ਰੂਪੀ ਘਰ ਨੂੰ ਦੇਖਿ = ਵੇਖ ਕਰਕੇ, ਵੇਖਣ ਵਿਚ ਜਿਹੜੀ ਜੀਵ ਰੂਪ ਕਾਮਨਿ = ਇਸਤਰੀ ਭੂਲੀ = ਭੁੱਲ ਗਈ ਹੈ, ਭਾਵ ਨੌਆਂ ਗੋਲਕਾਂ ਦੇ ਵਿਸ਼ਿਆਂ ਨੂੰ ਦੇਖਣ ਵਿਚ ਲੱਗ ਗਈ ਹੈ, ਉਹ ਅਨੂਪ = ਉਪਮਾ ਤੋਂ ਰਹਿਤ ਆਤਮ ਬਸਤੁ = ਵਸਤੂ ਨੂੰ ਨ = ਨਹੀਂ ਪਾਈ = ਪਾ ਸਕਦੀ।

## ਕਹਤੁ ਕਬੀਰ ਨਵੈ ਘਰ ਮੂਸੇ; ਦਸਵੈਂ ਤਤੁ ਸਮਾਈ ॥੩॥੨੨॥੭੩॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਨਵੈ = ਨੌਆਂ ਘਰ = ਗੋਲਕਾਂ ਦੇ ਵਿਸ਼ਿਆਂ ਵਿਚ ਲੱਗੇ ਹਨ, ਉਨ੍ਹਾਂ ਦੇ ਸਾਰੇ ਸ਼ੁਭ ਗੁਣ ਮੂਸੇ = ਲੁੱਟੇ ਗਏ ਹਨ ਅਤੇ ਜੋ ਇਨ੍ਹਾਂ ਨੌਆਂ ਨੂੰ ਕਾਬੂ ਕਰਕੇ ਦਸਵੈਂ = ਦਸਵੇਂ ਦੁਆਰ ਵਿਚ ਬਿਰਤੀ ਨੂੰ ਟਿਕਾਉਂਦੇ ਹਨ, ਉਹ ਤਤੁ = ਸਿਧਾਂਤ ਦੇ ਵਿਚ ਸਮਾਈ = ਮਿਲੇ ਰਹਿੰਦੇ ਹਨ **ਵਾ:** ਜੋ ਦਸਵੈਂ = ਸਾਖੀ ਚੇਤਨ ਰੂਪ ਹੈ, ਉਸ ਦੇ ਤਤ = ਸਿਧਾਂਤ ਨੂੰ ਜਾਣ ਕਰਕੇ ਉਸ ਸਰੂਪ ਦੇ ਵਿਚ ਅਭੇਦ ਹੋ ਕੇ ਉਹੀ ਰੂਪ ਹੋ ਕੇ ਸਮਾਈ = ਸਮਾ ਜਾਂਦੇ ਹਨ ॥੩॥੨੨॥੭੩॥

## ਗਉੜੀ ॥

## ਮਾਈ, ਮੋਹਿ ਅਵਰੁ ਨ ਜਾਨਿਓ; ਆਨਾਨਾਂ ॥

(ਸਾਰੇ ਸ਼ਬਦ ਵਿਚ ਪਿਛਲੇ **'ਨੰਨੇ'** ਸੰਬੰਧਕ ਹਨ)

ਹੇ ਮਾਈ = ਭਾਈ, ਮੋਹਿ = ਮੈਂ ਪਰਮੇਸ਼ਰ ਤੋਂ ਬਿਨਾਂ ਕਿਸੇ ਅਵਰੁ = ਹੋਰ ਨੂੰ ਨ = ਨਹੀਂ ਜਾਨਿਓ = ਜਾਨਣਾ

ਕੀਤਾ ਅਤੇ ਨਾ ਹੀ (ਆਨਾ+ਨਾਂ) ਨਾਂ = ਨਿਸਚੇ ਕਰਕੇ ਕਿਸੇ ਹੋਰ ਅਸਥਾਨ ਤੇ ਕੋਈ ਆਨਾ = ਦੂਸਰਾ ਮੰਨਿਆ ਹੈ **ਵਾ:** ਨਾ ਹੀ ਕਿਸੇ ਹੋਰ ਨਾਂ = ਪੁਰਖ ਨੂੰ ਆਨਾ = ਲਿਆਉਣਾ ਕੀਤਾ ਹੈ।

## ਸਿਵ ਸਨਕਾਦਿ ਜਾਸੁ ਗੁਨ ਗਾਵਹਿ; ਤਾਸੁ ਬਸਹਿ ਮੋਰੇ ਪ੍ਰਾਨਾਨਾਂ ॥ਰਹਾਉ॥

ਸਿਵ = ਸ਼ਿਵਜੀ ਸਨਕਾਦਿ = ਬ੍ਰਹਮਾ ਦੇ ਚਾਰੇ ਪੁੱਤਰ ਜਾਸੁ = ਜਿਸ ਪਰਮੇਸ਼ਰ ਦੀਆਂ ਗੁਨ = ਸਿਫ਼ਤਾਂ ਨੂੰ ਗਾਵਹਿ = ਗਾਉਂਦੇ ਹਨ, ਤਾਸੁ = ਉਹ ਪਰਮੇਸ਼ਰ ਮੋਰੇ = ਮੇਰੇ (ਪ੍ਰਾਨਾ+ਨਾਂ) ਨਾਂ = ਨਿਸਚੇ ਕਰਕੇ ਪ੍ਰਾਨਾ = ਸਵਾਸਾਂ ਵਿਚ ਆ ਕੇ ਬਸਹਿ = ਵਸਦਾ ਹੈ ॥੧॥ਰਹਾਉ॥

## ਹਿਰਦੇ ਪ੍ਰਗਾਸੁ ਗਿਆਨ ਗੁਰ ਗੰਮਿਤ; ਗਗਨ ਮੰਡਲ ਮਹਿ ਧਿਆਨਾਨਾਂ ॥

ਜਿਨ੍ਹਾਂ ਗੁਰ = ਸਤਿਗੁਰਾਂ ਦੀ ਗਿਆਨ ਵਿਚ ਗੰਮਿਤ = ਗੰਮਤਾ ਹੈ ਭਾਵ ਬ੍ਰਹਮ ਨੇਸ਼ਟੀ, ਬ੍ਰਹਮ ਸ੍ਰੋਤ੍ਰੀ ਗੁਰੂ ਦੀ ਜਦੋਂ ਪ੍ਰਾਪਤੀ ਹੋਈ ਤਦੋਂ ਮੇਰੇ ਹਿਰਦੇ = ਅੰਤਸ਼ਕਰਣ ਵਿਚ ਗਿਆਨ ਦਾ ਪ੍ਰਗਾਸੁ = ਪ੍ਰਕਾਸ਼ ਹੋ ਗਿਆ **ਵਾ:** ਗੁਰ = ਸਤਿਗੁਰੂ ਜੀ ਆਪ ਗਿਆਨ ਸਰੂਪ ਹਨ ਤੇ ਅਧਿਕਾਰੀ ਦੀ ਗਿਆਨ ਸਰੂਪ ਵਿਚ ਗੰਮਿਤ = ਗੰਮਤਾ ਕਰਾਉਣ ਵਾਲੇ ਹਨ, ਉਨ੍ਹਾਂ ਦੀ ਕਿਰਪਾ ਦੁਆਰਾ ਹਿਰਦੇ ਵਿਚ ਗਿਆਨ ਦਾ ਪ੍ਰਕਾਸ਼ ਹੋਇਆ ਹੈ। ਗਗਨ ਮੰਡਲ = ਦਸਵੇਂ ਦੁਆਰ ਮਹਿ = ਵਿਚ ਵੀ ਉਸੇ ਦਾ ਹੀ (ਧਿਆਨਾਨਾਂ) ਨਾਂ = ਨਿਸਚੇ ਕਰਕੇ ਧਿਆਨ ਹੈ **ਵਾ:** ਧਿਆਨ ਲੱਗਾ ਹੈ।

## ਬਿਖੈ ਰੋਗ ਭੈ ਬੰਧਨ ਭਾਗੇ; ਮਨ ਨਿਜ ਘਰਿ ਸੁਖੁ ਜਾਨਾਨਾ ॥੧॥

ਮਹਾਰਾਜ ਜੀ ਦੀ ਕਿਰਪਾ ਕਰਕੇ ਬਿਖੈ = ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ੇ, ਰੋਗ = ਕਾਮਾਦਿਕ, ਸੱਤ ਪ੍ਰਕਾਰ ਦਾ ਭੈ = ਡਰ ਅਤੇ ਕਰਤਾ ਭੋਗਤਾ ਦੇ ਬੰਧਨ = ਜੰਜਾਲ ਸਾਰੇ ਹੀ ਭਾਗੇ = ਭੱਜ ਗਏ ਨਾਸ ਹੋ ਗਏ ਤੇ ਮਨ = ਹਿਰਦੇ ਵਿਚ ਨਾ = ਨਿਸਚੇ ਕਰਕੇ ਨਿਜ = ਸ੍ਵੈਰੂਪ ਰੂਪੀ ਘਰ ਦੇ ਸੁਖ ਨੂੰ ਜਾਨਾ = ਜਾਣ ਲਿਆ ॥੧॥

## ਏਕ ਸੁਮਤਿ ਰਤਿ, ਜਾਨਿ ਮਾਨਿ ਪ੍ਰਭ; ਦੂਸਰ ਮਨਹਿ, ਨ ਆਨਾਨਾ ॥

ਜਦੋਂ ਏਕ = ਇਕ, ਅਦ੍ਵੈਤ ਸਰੂਪ ਗੁਰੂ ਸਾਹਿਬ ਜੀ ਦੀ ਰਤਿ = ਪ੍ਰੀਤੀ ਹੋਈ, ਗੁਰਾਂ ਦੀ ਪ੍ਰੀਤੀ ਦੁਆਰਾ ਸੁਮਤਿ = ਸ੍ਰੇਸ਼ਟ ਮਤ, ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੋਈ, ਫਿਰ ਗੁਰਾਂ ਦੇ ਉਪਦੇਸ਼ ਦੁਆਰਾ ਸ਼੍ਰਵਣ ਮਾਨਿ = ਮੰਨਣ ਆਦਿਕ ਸਾਧਨ ਕਰਕੇ, ਪ੍ਰਭ = ਪਰਮੇਸ਼ਰ ਦੇ ਸਰੂਪ ਨੂੰ ਜਾਨਿ = ਜਾਣ ਲਿਆ, ਹੁਣ ਪਰਮੇਸ਼ਰ ਗਿਆਨ ਸਰੂਪ ਦੇ ਮੰਨਣ ਤੋਂ ਬਗ਼ੈਰ ਕੋਈ ਦੂਸਰ = ਦੂਜਾ ਮਨਹਿ = ਮਨ ਵਿਚ ਨਾ = ਨਿਸਚੇ ਕਰਕੇ ਆਨਾ = ਲਿਆਉਣਾ ਨ = ਨਹੀਂ ਕੀਤਾ।

## ਚੰਦਨ ਬਾਸੁ ਭਏ ਮਨ ਬਾਸਨ; ਤਿਆਗਿ ਘਟਿਓ ਅਭਿਮਾਨਾਨਾ ॥੨॥

ਜਿਵੇਂ ਚੰਦਨ ਕੀ ਬਾਸੁ = ਸੁਗੰਧੀ ਕਰਕੇ ਵਣ ਵਿਚ ਹੋਰ ਰੁੱਖ ਵੀ ਚੰਦਨ ਦੀ ਖ਼ੁਸ਼ਬੂ ਵਾਲੇ ਹੋ ਜਾਂਦੇ ਹਨ, ਇਵੇਂ ਸਤਿਗੁਰੂ ਸਾਹਿਬ ਰੂਪੀ ਚੰਦਨ ਦੀ ਉਪਦੇਸ਼ ਰੂਪੀ ਬਾਸੁ = ਸੁਗੰਧੀ ਕਰਕੇ ਮਨ = ਹਿਰਦਾ ਆਦਿਕ ਹੋਰ ਇੰਦ੍ਰੇ ਸਭ ਭਗਤੀ ਰੂਪੀ ਬਾਸਨ = ਖ਼ੁਸ਼ਬੂ ਵਾਲੇ ਭਏ = ਹੋ ਗਏ ਹਨ ਅਤੇ ਘਟਿਓ = ਹਿਰਦੇ ਵਿੱਚੋਂ (ਅਭਿਮਾਨਾਨਾ) ਨਾ = ਨਿਸਚੇ ਕਰਕੇ ਅਭਿਮਾਨਾ = ਹੰਕਾਰ, ਗੁਮਾਨ ਤਿਆਗਿ = ਛੱਡ ਦਿੱਤਾ ਹੈ ॥੨॥

## ਜੋ ਜਨ ਗਾਇ ਧਿਆਇ ਜਸੁ ਠਾਕੁਰ; ਤਾਸੁ ਪ੍ਰਭੂ ਹੈ ਥਾਨਾਨਾਂ ॥

ਹੇ ਭਾਈ ਜੋ = ਜਿਹੜੇ ਜਨ = ਪੁਰਸ਼ ਠਾਕੁਰ = ਸੁਆਮੀ ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਰਸਨਾ

ਦੁਆਰਾ ਗਾਇ = ਗਾਉਣਗੇ ਜਾਂ ਮਨ ਕਰਕੇ ਧਿਆਇ = ਧਿਆਉਣਗੇ, ਤਾਸ = ਉਨ੍ਹਾਂ ਦੇ ਹਿਰਦੇ ਰੂਪੀ (ਥਾਨਾ+ਨਾਂ) ਥਾਨਾ = ਥਾਂ ਵਿਚ ਨਾਂ = ਨਿਸਚੇ ਕਰਕੇ ਉਹ ਪ੍ਰਭੂ = ਪਰਮੇਸ਼ਰ ਆਪ ਵਸਦਾ ਹੈ।

## ਤਿਹ ਬਡ ਭਾਗ ਬਸਿਓ ਮਨਿ ਜਾ ਕੈ; ਕਰਮ ਪ੍ਰਧਾਨ ਮਥਾਨਾਨਾ ॥੩॥

ਹੇ ਭਾਈ ! ਤਿਹ = ਤਿਨ੍ਹਾਂ ਦੇ ਬੜੇ ਬਡਭਾਗ = ਵੱਡੇ ਭਾਗ ਹਨ, ਜਾ = ਜਿਨ੍ਹਾਂ ਕੈ = ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਆਪ ਬਸਿਓ = ਵਸ ਰਿਹਾ ਹੈ, ਉਨ੍ਹਾਂ ਦੇ ਮਥਾਨਾਨਾ (ਮਥਾਨਾ+ਨਾ) ਨਾ = ਨਿਸਚੇ ਕਰ ਕੇ ਮਥਾਨਾ = ਮੱਥੇ ਦੇ ਕਰਮ ਪ੍ਰਧਾਨ = ਸ਼ਿਰੋਮਣੀ ਮੁਖੀ ਹਨ ॥੩॥

## ਕਾਟਿ ਸਕਤਿ, ਸਿਵ ਸਹਜੁ ਪ੍ਰਗਾਸਿਓ; ਏਕੈ ਏਕ ਸਮਾਨਾਨਾ ॥

ਉਨ੍ਹਾਂ ਨੇ ਸਕਤਿ = ਪਾਰਬਤੀ ਸਿਵ = ਸ਼ਿਵਜੀ ਦੀ ਉਪਾਸ਼ਨਾ ਕਾਟਿ = ਕੱਟ ਦਿੱਤੀ ਹੈ **ਵਾ:** ਸਕਤਿ = ਪ੍ਰਕ੍ਰਿਤੀ ਤੇ ਸਿਵ = ਪੁਰਖ ਕਾਟਿ = ਕੱਟ ਦਿੱਤਾ ਹੈ, ਉਨ੍ਹਾਂ ਨੂੰ ਸਹਜੁ = ਗਿਆਨ ਦਾ ਪ੍ਰਗਾਸਿਓ = ਪ੍ਰਕਾਸ਼ ਹੋ ਗਿਆ ਹੈ ਅਤੇ ਨਾ = ਨਿਸਚੇ ਕਰਕੇ ਉਹ ਏਕੈ ਏਕ = ਇੱਕੋ ਇਕ ਬ੍ਰਹਮ ਸਰੂਪ ਵਿਚ ਸਮਾਨਾ = ਸਮਾ ਗਏ ਹਨ।

**[ਅੰਗ ੩੪੦]**

## ਕਹਿ ਕਬੀਰ ਗੁਰ ਭੇਟਿ ਮਹਾਂ ਸੁਖ; ਭ੍ਰਮਤ ਰਹੇ ਮਨੁ ਮਾਨਾਨਾਂ ॥੪॥੨੩॥੭੪॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਗੁਰ = ਸਤਿਗੁਰਾਂ ਨਾਲ ਭੇਟਿ = ਮਿਲ ਕਰਕੇ ਮਹਾਂ ਸੁਖ = ਆਤਮ ਸੁਖ, ਸਹਜ ਸੁਖ ਸਰੂਪ ਦੀ ਪ੍ਰਾਪਤੀ ਹੋਈ ਹੈ, ਪਹਿਲਾਂ ਤਾਂ ਭ੍ਰਮਤ = ਭਰਮਦੇ ਰਹੇ = ਰਹਿੰਦੇ ਸੀ, ਕਿਉਂਕਿ ਉਦੋਂ ਮਨ (ਮਾਨਾ+ਨਾਂ) ਨਾਂ = ਨਹੀਂ ਮਾਨਾ = ਮੰਨਿਆ ਸੀ **ਵਾ:** ਗੁਰਾਂ ਦੀ ਪ੍ਰਾਪਤੀ ਕਰਕੇ ਹੁਣ ਭ੍ਰਮਤ = ਭਰਮਣ ਵੱਲੋਂ ਰਹੇ = ਰਹਿ ਗਏ ਹਾਂ ਅਤੇ (ਮਾਨਾ+ਨਾਂ) ਨਾਂ = ਨਿਸਚੇ ਕਰ ਕੇ ਮਨ ਮਾਨਾ = ਮੰਨ ਗਿਆ ਹੈ ॥੪॥੨੩॥੭੪॥

# ਰਾਗੁ ਗਉੜੀ ਪੂਰਬੀ, ਬਾਵਨ ਅਖਰੀ; ਕਬੀਰ ਜੀਉ ਕੀ

# ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਕਾਂਸ਼ੀ ਵਿਚ ਬਿਰਾਜਮਾਨ ਸਨ, ਬੇਅੰਤ ਜੀਵਾਂ ਤਾਈਂ ਪਵਿੱਤਰ ਉਪਦੇਸ਼ ਬਖ਼ਸ਼ ਕਰਕੇ ਨਿਹਾਲ ਕਰਦੇ, ਭਗਤ ਜੀ ਦੇ ਪਾਵਨ ਬਚਨਾਂ ਨਾਲ ਕਈ ਜੀਵਨ ਮੁਕਤੀ ਨੂੰ ਪ੍ਰਾਪਤ ਹੋ ਜਾਂਦੇ, ਕਈ ਪ੍ਰੇਮ ਵਿਚ ਲੀਨ ਹੋ ਜਾਂਦੇ, ਕਈ ਬੈਰਾਗ ਵਿਚ ਆ ਜਾਂਦੇ, ਇਸ ਕਰਕੇ ਕਬੀਰ ਜੀ ਦੀ ਸੰਗਤ ਕਰਕੇ ਬਹੁਤ ਜੀਆਂ ਦਾ ਉਧਾਰ ਹੋਇਆ। ਇਕ ਦਿਨ ਭਗਤ ਕਬੀਰ ਸਾਹਿਬ ਜੀ ਆਪਣੇ ਘਰ ਵਿਚ ਬੈਠੇ ਸਨ, ਉਨ੍ਹਾਂ ਦੇ ਪਾਸ ਇਕ ਸੰਸਕ੍ਰਿਤ ਦਾ ਵਿਦਵਾਨ ਪੰਡਿਤ ਅਤੇ ਇਕ ਮੁਸਲਮਾਨਾਂ ਦਾ ਵਿਦਵਾਨ ਕਾਜ਼ੀ, ਇਹ ਦੋਵੇਂ ਜਣੇ ਆਏ। ਪੰਡਿਤ ਨੇ ਪ੍ਰਸ਼ਨ ਕੀਤਾ ਕਿ ਕਬੀਰ ਜੀ ਤੁਸੀਂ ਬਾਵਨ ਅੱਖਰਾਂ ਦੀ ਵੀਚਾਰ ਭੀ ਜਾਣਦੇ ਹੋ ਜਾਂ ਨਹੀਂ, ਕਾਜ਼ੀ ਕਹਿੰਦਾ ਕਿ ਤੁਸੀਂ ਫ਼ਾਰਸੀ ਇਲਮ ਦੀ ਕੋਈ ਬਾਤ ਤੇ ਅੱਲ੍ਹਾ ਨੂੰ ਜਾਣਦੇ ਹੋ ਜਾਂ ਨਹੀਂ ? ਇਹ ਪ੍ਰਸ਼ਨ ਸੁਣ ਕਰਕੇ ਭਗਤ ਕਬੀਰ ਜੀ ਦੋਨਾਂ ਦੇ ਪ੍ਰਥਾਏ ਇਹ ਬਾਵਨ ਅੱਖਰੀ ਨਾਮੇ ਬਾਣੀ ਉਚਾਰਣ ਕਰਦੇ ਹਨ।

ਗਉੜੀ ਰਾਗਣੀ ਹੈ, ਪੂਰਬੀ ਇਸਦੀ ਜਾਤੀ ਹੈ, ਬਾਵਨ ਅਖਰੀ = ਬਵੰਜਾ ਅੱਖਰਾਂ (ਵਰਣਾਂ) ਦੀ ਬਾਣੀ ਦੁਆਰਾ ਪਵਿੱਤਰ ਉਪਦੇਸ਼ ਕਥਨ ਕਰਦੇ ਹਨ।

ਸੰਸਕ੍ਰਿਤ ਵਿਚ ਵਿਦਵਾਨਾਂ ਨੇ ਬਵੰਜਾ ਅੱਖਰ ਕਲਪੇ ਹਨ ਜੋ ਇਸ ਪ੍ਰਕਾਰ ਹਨ:

| | | | | | | | | | |
|---|---|---|---|---|---|---|---|---|---|
| अ | आ | इ | ई | उ | ऊ | ए | ऐ | ओ | औ |
| अं | अः | ऋ | ॠ | ऌ | ॡ | | | | |
| क | ख | ग | घ | ङ | च | छ | ज | झ | ञ |
| ट | ठ | ड | ढ | ण | त | थ | द | ध | न |
| प | फ | ब | भ | म | य | र | ल | व | श |
| प | म | ह | क्ष | त्र | ज्ञ | | | | |

ਪ੍ਰੰਤੂ ਅਸਲ ਵਿਚ ਸੰਸਕ੍ਰਿਤ ਦੇ ਚੌਂਤੀ ਅੱਖਰ ਮੰਨੇ ਹਨ, ਜੋ ਬਾਕੀ ਦੇ ਹਨ, ਉਹ ਸਾਰੇ ਰਲਵੇਂ ਹਨ, ਉਹ ਚੌਂਤੀ ਅੱਖਰ ਇਹ ਹਨ:

| | | | | | | | | | | |
|---|---|---|---|---|---|---|---|---|---|---|
| अ | इ | उ | | | | | | | | |
| क | ख | ग | घ | ङ | च | छ | ज | झ | ञ | |
| ट | ठ | ड | ढ | ण | त | थ | द | ध | न | |
| प | फ | ब | भ | म | य | र | ल | व | स | ह |

ਇਸ ਤੋਂ ਇਲਾਵਾ ਜੋ ਹੋਰ ਅੱਖਰ ਹਨ, ਉਹ ਇਨ੍ਹਾਂ ਦੇ ਮੇਲ ਤੋਂ ਹੀ ਬਣਦੇ ਹਨ ਜਿਵੇਂ ਰ ਕ ਸ਼ ਤੋਂ क्ष, ਜ ਵ ਤੋਂ ज्ञ, ਤ ਰ ਤੋਂ त्र ਆਦਿਕ ਅਤੇ ਇਕ ਸੱਸੇ ਦੇ ਤਿੰਨ ਰੂਪ ਹਨ। ਯਥਾ:

**ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ॥** *(ਅੰਗ ੬੫੮)*

ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਜੋ ਅੱਖਰ ਕਿਸੇ ਸ਼ਬਦ ਦੇ ਮੁੱਢ ਨਹੀਂ ਲੱਗਦੇ ਉਹ ਅੱਖਰਾਂ ਵਿਚ ਸ਼ੁਮਾਰ ਨਹੀਂ ਹੁੰਦੇ ਅਤੇ ਦੋ ਅੱਖਰਾਂ ਦੇ ਬਣੇ ਮਲ ਤੋਂ ਅੱਖਰ ਸੂਤੰਤਰ ਅੱਖਰ ਨਹੀਂ। ਇਸ ਹਿਸਾਬ ਨਾਲ ਚਉਤੀਸ ਅੱਖਰ ਇਹ ਹਨ:

| | | | | | | | | | | | |
|---|---|---|---|---|---|---|---|---|---|---|---|
| अ | इ | उ | ऋ | | | | | | | | |
| क | ख | ग | घ | च | छ | ज | झ | | | | |
| ट | ठ | ड | ढ | त | थ | द | ध | न | | | |
| प | फ | ब | भ | म | य | र | ल | श | ष | स | ह |

ऌ ਦਾ ਕੰਮ ऋ ਤੋਂ ਲੈਂਦੇ ਹਨ ਅਤੇ ऌ ਸ਼ਬਦਾਂ ਦੇ ਆਦਿ ਭੀ ਨਹੀਂ ਆਉਂਦੀ, ङ ञ ण ਇਹ ਸ਼ਬਦਾਂ ਦੇ ਮੁੱਢ ਨਹੀਂ ਵਰਤੀਦੇ, ए ਅ ਦੇ ਮੇਲ ਤੋਂ ਹੈ ऐ ਅ ਏ ਦੇ ਮੇਲ ਤੋਂ ਹੈ, ਤੋ ਅ ਉ ਦੇ ਮੇਲ ਤੋਂ ਹੈ, औ ਅ ਓ ਦੇ ਮੇਲ ਤੋਂ ਹੈ, क्ष, ਰ ਸ ਦੇ ਮੇਲ ਤੋਂ ਹੈ, ज्ञ ਜ ਅਤੇ ਞ ਦੇ ਮੇਲ ਤੋਂ ਹੈ त्र ਤ ਅਤੇ ਰ ਦੇ ਮੇਲ ਤੋਂ ਹੈ ਵੇਦਾਂ ਦਾ ਊਁ ਅੱਖਰ ਸ਼ਬਦਾਂ ਵਿਚ ਵਰਤਿਆ ਨਹੀਂ ਜਾਂਦਾ।

ਰਾਗੁ ਗਉੜੀ ਦੀ ਪੂਰਬੀ ਜਾਤੀ ਵਿਚ ਭਗਤ ਕਬੀਰ ਜੀ ਕੀ = ਦੀ ਬਾਣੀ ਹੈ ੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਸਤਿ = ਤ੍ਰੈ ਕਾਲ ਅਬਾਧ ਰੂਪ ਨਾਮ = ਪ੍ਰਸਿੱਧ ਰੂਪ ਕਰਤਾ = ਸਾਰੇ ਸੰਸਾਰ ਨੂੰ ਰਚਣ ਵਾਲਾ ਪੁਰਖ = ਪੂਰਨ ਗੁਰ ਪ੍ਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਇਹ ਸਰੂਪ ਲਖਣ ਤੇ ਤਟਸਥੀ ਲਖਣ ਕਹਿ ਕੇ ਖੋੜਸਾ ਮੰਤਰ ਉਚਾਰਣ ਕਰਕੇ ਅੱਗੇ ਫ਼ੁਰਮਾਉਂਦੇ ਹਨ:

## ਬਾਵਨ ਅਛਰ ਲੋਕ ਤ੍ਰੈ; ਸਭੁ ਕਛੁ ਇਨ ਹੀ ਮਾਹਿ॥

ਹੇ ਭਾਈ! ਜੋ ਸੰਸਕ੍ਰਿਤ ਦੇ ਬਾਵਨ = ਬਵੰਜਾ ਅਛਰ = ਅੱਖਰ (ਵਰਣ) ਹਨ ਅਤੇ ਲੋਕ ਤ੍ਰੈ = ਤਿੰਨ

ਲੋਕ (ਤਿੰਨਾਂ ਲੋਕਾਂ ਵਿਚ ਸਭ ਦੁਨੀਆਂ ਆ ਗਈ ਤੇ ਬਵੰਜਾ ਅੱਖਰਾਂ ਵਿਚ ਸਭ ਵਿਦਿਆ ਆ ਗਈਆਂ) ਇਉਂ ਸਭੁ = ਸਾਰਾ ਕਛੁ = ਕੁਝ ਇਨ = ਇਨ੍ਹਾਂ ਦੇ ਮਾਹਿ = ਵਿਚ ਹੀ ਕਥਨ ਕੀਤਾ ਹੋਇਆ ਹੈ **ਅਥਵਾ** ਲੋਕ ਤ੍ਰੈ = ਤਿੰਨ ਲੋਕ ਕਹਿਣ ਨਾਲ ਸਾਰੇ "ਰੂਪ" ਆ ਗਏ ਤੇ ਬਾਵਨ ਅਛਰ = ਬਵੰਜਾ ਅੱਖਰ ਕਹਿਣ ਨਾਲ ਸਾਰੇ "ਨਾਮ" ਆ ਗਏ, ਨਾਮ ਤੇ ਰੂਪ ਹੀ ਸਾਰਾ ਜਗਤ ਹੈ, ਇਉਂ ਬਵੰਜਾ ਅੱਖਰਾਂ ਤੇ ਤਿੰਨ ਲੋਕਾਂ ਦੇ ਅੰਦਰ ਵਾਚ ਤੇ ਵਾਚਕ ਸ੍ਰਿਸ਼ਟੀ ਹੈ, ਭਾਵ ਵਾਚ ਨਾਮ ਹੈ ਰੂਪ ਦਾ, ਅਕਾਰ ਦਾ ਅਤੇ ਵਾਚਕ ਨਾਮ ਹੈ ਅੱਖਰਾਂ ਦਾ, ਇਉਂ ਇਨ੍ਹਾਂ ਵਿਚ ਹੀ ਸਭ ਕੁਝ ਆ ਗਿਆ ਹੈ। ਜੈਸਾ ਕਿ :

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥ ਅਖਰ ਕਰਿ ਕਰਿ ਬੇਦ ਬੀਚਾਰੇ ॥**
**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ਼ਾਨਾ ॥**
**ਅਖਰ ਮੁਕਤਿ ਜੁਗਤਿ ਭੈ ਭਰਮਾ ॥ ਅਖਰ ਕਰਮ ਕਿਰਤਿ ਸੁਚ ਧਰਮਾ ॥** *(ਅੰਗ ੨੬੧)*

## ਏ ਅਖਰ ਖਿਰਿ ਜਾਹਿਗੇ; ਓਇ ਅਖਰ, ਇਨ ਮਹਿ ਨਾਹਿ ॥੧॥

(ਪਹਿਲਾ ਪਦ **ਅੱਖਰ** ਤੇ ਦੂਸਰਾ ਪਦ **ਅ-ਖਰ** ਬੋਲੋ)

ਹੇ ਪੰਡਿਤ! ਏ = ਇਹ ਸੰਸਕ੍ਰਿਤ ਦੇ ਬਵੰਜਾ ਅਖਰ = ਵਰਣ ਤਾਂ ਖਿਰਿ = ਖਰ ਜਾਹਿਗੇ = ਜਾਣਗੇ, ਨਾਸ ਹੋ ਜਾਣਗੇ।

***ਪ੍ਰਸ਼ਨ :*** *ਹੇ ਕਬੀਰ ਜੀ! ਤੁਸੀਂ ਹੁਣੇ ਕਿਹਾ ਸੀ ਕਿ ਬਵੰਜਾ ਅੱਖਰਾਂ ਤੇ ਤਿੰਨਾਂ ਲੋਕਾਂ ਵਿਚ ਹੀ ਸਭ ਕੁਝ ਹੈ, ਤਾਂ ਫਿਰ ਪਰਮੇਸ਼ਰ ਵੀ ਇਨ੍ਹਾਂ ਵਿਚ ਹੈ ਤੇ ਜਦੋਂ ਇਹ ਅੱਖਰ ਨਾਸ ਹੋ ਜਾਣਗੇ ਤਾਂ ਕੀ ਪਰਮੇਸ਼ਰ ਦੀ ਹੋਂਦ ਵੀ ਨਾਸ ਹੋ ਜਾਵੇਗੀ?*

***ਉੱਤਰ :*** ਹੇ ਪੰਡਿਤ! ਓਇ = ਉਹ ਪਰਮੇਸ਼ਰ ਅਖਰ (ਅ+ਖਰ) ਭਾਵ ਖਰਨ ਤੋਂ ਰਹਿਤ ਹੈ ਅਤੇ ਉਹ ਇਨ = ਇਨ੍ਹਾਂ ਅੱਖਰਾਂ ਦੇ ਮਹਿ = ਵਿਚ ਨਾਹਿ = ਨਹੀਂ ਹੈ ਪਰੰਤੂ ਵਿਆਖਿਆ ਰੂਪ ਕਰਕੇ ਤਾਂ ਅੱਖਰਾਂ ਦੇ ਵਿਚ ਹੈ, ਪੂਰਨ ਰੂਪ ਕਰਕੇ ਵਿਆਖਿਆ ਰੂਪ ਨਹੀਂ ਹੈ ਅਕਥਨੀ ਰੂਪ ਹੋਣ ਕਰਕੇ ਅੱਖਰਾਂ ਤੋਂ ਰਹਿਤ ਹੈ[੧] ਅਤੇ ਉਹ ਇਨ = ਇਨ੍ਹਾਂ ਅੱਖਰਾਂ ਦੇ ਮਹਿ = ਵਿਚ ਨਾਹਿ = ਨਹੀਂ ਹੈ ॥੧॥

***ਪ੍ਰਸ਼ਨ :*** *ਹੇ ਕਬੀਰ! ਜੀ ਅੱਖਰ ਕਿਥੋਂ ਤਕ ਹਨ?*

***ਉੱਤਰ :***

## ਜਹਾ ਬੋਲਿ; ਤਹ ਅਛਰ ਆਵਾ ॥ ਜਹ ਅਬੋਲ; ਤਹ ਮਨੁ ਨ ਰਹਾਵਾ ॥

***ਪਹਿਲਾ ਅਰਥ :*** ਹੇ ਪੰਡਿਤ! ਜਹਾ = ਜਿਥੋਂ ਤਕ ਬੋਲ = ਬੋਲੀਦਾ ਹੈ, ਬੋਲ-ਚਾਲ ਹੈ, ਤਹ = ਉਥੋਂ ਤਕ ਅਛਰ = ਅੱਖਰ ਆਵਾ = ਆਉਂਦਾ ਹੈ, ਅੱਖਰਾਂ ਦੀ ਗਿਣਤੀ ਆਉਂਦੀ ਹੈ। ਜਹ = ਜਿਥੇ ਅਬੋਲ = ਬੋਲਣ ਤੋਂ ਰਹਿਤ ਨਿਰਵਿਕਲਪ ਅਵਸਥਾ ਹੈ, ਤਹ = ਉਥੇ ਮਨ = ਹਿਰਦਾ ਭੀ ਨ = ਨਹੀਂ ਰਹਾਵਾ = ਰਹਿ ਸਕਦਾ।

***ਦੂਸਰਾ ਅਰਥ :*** ਜਹਾ = ਜਿਥੇ ਬੋਲ = ਜਾਗਰਤ ਅਤੇ ਸੁਪਨ ਅਵਸਥਾ ਹੈ, ਤਹ = ਉਥੇ ਅਛਰ = ਅੱਖਰ ਆਵਾ = ਆਉਂਦੇ ਹਨ, ਭਾਵ ਜਾਗਰਤ ਅਵਸਥਾ ਵਿਚ ਤਾਂ ਜੀਵ ਬੋਲਦਾ ਰਹਿੰਦਾ ਹੈ, ਅਰ ਸੁਪਨੇ ਵਿਚ ਵੀ ਕਈ ਵਾਰੀ ਬਰੜਾਉਂਦਾ ਹੈ ਅਤੇ ਜਿਥੇ ਅਬੋਲ = ਸੁਖੋਪਤ ਅਵਸਥਾ ਹੈ, ਤਹ = ਉਥੇ ਮਨ = ਅੰਤਸ਼ਕਰਣ ਹੀ ਨ = ਨਹੀਂ ਰਹਾਵਾ = ਰਹਿੰਦਾ, ਕਿਉਂਕਿ ਉਹ ਅਵਿਦਿਆ ਵਿਚ ਲੀਨ ਹੋ ਜਾਂਦਾ ਹੈ।

***ਤੀਸਰਾ ਅਰਥ :*** ਜਹ = ਜਿਥੇ ਬੋਲ = ਦ੍ਵੈਤ ਦੀ ਬੋਲ-ਚਾਲ ਹੈ, ਤਹ = ਉਥੇ ਅੱਖਰਾਂ ਦੀ ਗਿਣਤੀ 'ਚ ਆਉਂਦਾ ਹੈ ਅਤੇ ਜਹ = ਜਿਥੇ ਅਬੋਲ = ਅਦ੍ਵੈਤ ਸਰੂਪ ਹੈ, ਉਥੇ ਮਨ ਭੀ ਨਹੀਂ ਰਹਿੰਦਾ।

---

੧. ਜੈਸਾ ਕਿ : **ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥** *(ਅੰਗ ੬੩੫)*

***ਚੌਥਾ ਅਰਥ :*** (ਜਹ ਬੋਲ) ਜਿਥੇ ਬੋਲਣ ਵਾਲੀ ਸਰਗੁਣ ਅਵਸਥਾ ਹੈ, ਉਥੇ ਤਕ ਅਛਰ ਆਵਾ = ਅੱਖਰ ਆਉਂਦੇ ਹਨ। ਜਹ ਅਬੋਲ = ਜਿਥੇ ਅਬੋਲ = ਨਿਰਗੁਣ ਅਵਸਥਾ ਹੈ, ਉਥੇ ਮਨ ਭੀ ਨਹੀਂ ਰਹਾਵਾ = ਰਹਿੰਦਾ।

***ਪੰਜਵਾਂ ਅਰਥ :*** ਜਹ = ਜਿਥੋਂ ਤਕ ਸੰਸਾਰ ਦਾ ਬੋਲ ਚਾਲ ਸਾਵਿਕਲਪ ਸਮਾਧੀ ਹੈ, ਉਥੇ ਤਕ ਅੱਖਰਾਂ ਦੀ ਗਿਣਤੀ ਆਉਂਦੀ ਹੈ ਅਤੇ ਜਿਥੇ ਅਬੋਲ = ਨਿਰਵਿਕਲਪ ਸਮਾਧੀ ਹੈ, ਉਥੇ ਤਾਂ ਮਨ ਹੀ ਨਹੀਂ ਰਹਿ ਸਕਦਾ, ਫਿਰ ਅੱਖਰਾਂ ਦੀ ਬੋਲ-ਚਾਲ ਕਿਸ ਪ੍ਰਕਾਰ ਦੀ ਰਹਿਣੀ ਹੈ।

***ਛੇਵਾਂ ਅਰਥ :*** ਜਹਾ = ਜਿਥੋਂ ਤਕ ਬੋਲ = ਸੰਸਾਰਾਕਾਰ, ਅਨਾਤਮਾਕਾਰ ਬਿਰਤੀ ਹੈ, ਉਥੇ ਤਕ ਅੱਖਰਾਂ ਦੀ ਗਿਣਤੀ ਹੈ ਅਤੇ ਜਿਥੇ ਅਬੋਲ = ਆਤਮਾਕਾਰ ਬਿਰਤੀ ਹੈ, ਉਥੇ ਮਨ ਹੀ ਨਹੀਂ ਰਹਿ ਸਕਦਾ।

## ਬੋਲ ਅਬੋਲ; ਮਧਿ ਹੈ ਸੋਈ ॥ ਜਸ ਓਹੁ ਹੈ; ਤਸ ਲਖੈ ਨ ਕੋਈ ॥੨॥

ਬੋਲ = ਬੋਲਣ ਵਾਲੀ ਜਾਗਰਤ ਅਵਸਥਾ, ਸਰਗੁਣ ਅਵਸਥਾ ਆਦਿਕ ਅਤੇ ਅਬੋਲ = ਸੁਖੋਪਤ ਅਵਸਥਾ, ਨਿਰਗੁਣ ਅਵਸਥਾ ਆਦਿਕ ਇਨ੍ਹਾਂ ਦੇ ਮਧਿ = ਵਿਚਾਲੇ ਭਾਵ ਨਿਰਗੁਣ ਜੀਵ ਹੈ ਸਰਗੁਣ = ਈਸ਼ਰ ਹੈ, ਇਨ੍ਹਾਂ ਦੇ ਵਿਚਾਲੇ ਜੋ ਸਤ, ਚਿਤ, ਅਨੰਦ ਸਰੂਪ ਹੈ, ਸੋਈ = ਉਹੋ ਹੀ ਵਿਆਪਕ ਪਰਮੇਸ਼ਰ ਹੈ **ਵਾ:** ਬੋਲਦਾ ਵੀ ਅਦ੍ਰਿਸ਼ਟਾ ਹੈ ਅਤੇ ਅਬੋਲਦਾ ਵੀ ਅਦ੍ਰਿਸ਼ਟਾ ਹੈ, ਸਾਰਿਆਂ ਦੇ ਅੰਦਰ ਮਧਿ = ਵਿਚ ਇੱਕੋ ਚੇਤਨ ਭਾਗ ਹੀ ਹੈ। ਹੇ ਪੰਡਿਤ ! ਜਸ = ਜੈਸਾ ਓਹੁ = ਉਹ ਸ਼ੁਧ ਸਰੂਪ ਆਪ ਹੈ, ਤਸ = ਤੈਸਾ ਹੀ ਸਰੂਪ ਬਣ ਕੇ ਕੋਈ ਲਖੈ = ਜਾਣ ਨ = ਨਹੀਂ ਸਕਦਾ **ਵਾ:** ਜੈਸਾ ਉਹ ਸਰੂਪ ਹੈ, ਉਸ ਤੋਂ ਵੱਖਰਾ ਬਣ ਕੇ ਜਾਣ ਨਹੀਂ ਸਕੀਦਾ, ਉਸ ਦਾ ਹੋ ਕੇ ਆਪਣੇ ਆਪ ਨੂੰ ਜਾਣਦਾ ਹੈ **ਵਾ:** ਜੈਸਾ ਉਸ ਪਰਮੇਸ਼ਰ ਦਾ ਸ਼ੁਧ ਸਰੂਪ ਹੈ, ਉਸ ਨੂੰ ਗੁਰਾਂ ਦੀ ਕਿਰਪਾ ਤੋਂ ਬਿਨਾਂ ਕੋਈ ਨਹੀਂ ਲਖੈ = ਜਾਣ ਸਕਦਾ॥੨॥

ਇਹ ਬਚਨ ਸੁਣ ਕਰਕੇ ਕਾਜ਼ੀ ਨੇ ਭਗਤ ਕਬੀਰ ਜੀ ਨੂੰ ਕਿਹਾ ਕਿ ਲੱਗਦਾ ਹੈ ਕਿ ਤੁਸੀਂ ਤਾਂ ਫਿਰ ਜ਼ਰੂਰ ਹੀ ਅੱਲ੍ਹਾ ਨੂੰ ਜਾਣ ਲਿਆ ਹੋਵੇਗਾ ? ਤਾਂ ਕਹਿੰਦੇ :

## ਅਲਹ ਲਹਉ, ਤਉ ਕਿਆ ਕਹਉ; ਕਹਉ, ਤ ਕੋ ਉਪਕਾਰ ॥

(**ਅੱਲਹ** ਬੋਲੋ)

ਹੇ ਕਾਜ਼ੀ ! ਜੇਕਰ ਅਸਾਂ ਨੇ ਅਲਹ = ਅੱਲ੍ਹਾ ਨੂੰ ਲਹਉ = ਜਾਣ ਵੀ ਲਿਆ ਹੈ, ਤਉ = ਤਾਂ ਤੇਰੇ ਤਾਈਂ ਕਿਆ = ਕੀ ਕਹਉ = ਕਥਨ ਕਰ ਕੇ ਦੱਸੀਏ ? ਜੇ ਮੈਂ ਨਿਰਗੁਣ ਸਰੂਪ ਬਾਬਤ ਕਹਉ = ਕਹਾਂ ਤ = ਤਾਂ ਤੇਰੇ ਤੇ ਕੋ = ਕਿਹੜਾ ਉਪਕਾਰ = ਭਲਾ ਹੋਵੇਗਾ, ਭਾਵ ਤੈਨੂੰ ਉਸਦੀ ਸਮਝ ਹੀ ਨਹੀਂ ਪੈਣੀ **ਅਥਵਾ** ਜੇਕਰ ਕਹੀਏ ਕਿ ਉਹ ਸਰਗੁਣ ਸਰੂਪ ਹੈ ਅਤੇ ਮਾਇਆ ਸਬਲ ਹੈ ਤਾਂ ਤੇਰੇ ਉਪਰ ਕੀ ਉਪਕਾਰ ਹੋਵੇਗਾ। ਕਿਉਂਕਿ ਜੇਕਰ ਮੇਰੇ ਪਾਸੋਂ ਵਾਸਤਵ ਸਰੂਪ ਅਸਲੀ ਸਰੂਪ ਹੀ ਨਾ ਕਿਹਾ ਗਿਆ, ਇਸ ਕਰਕੇ ਜੋ ਕੁਝ ਕਹਉ = ਕਹਾਂਗੇ ਤਾਂ ਪਰਉਪਕਾਰ ਵਾਸਤੇ ਹੀ ਕਹਾਂਗੇ। ਪਰਉਪਕਾਰ ਵਾਸਤੇ ਜਗਿਆਸੂ ਦੇ ਤਾਈਂ ਅਗਿਆਨ ਕਲਪ ਕੇ, ਆਤਮ ਸਰੂਪ ਦੇ ਤਾਈਂ ਕਥਨ ਕਰਨਾ ਪਵੇਗਾ। ਇਸ ਪ੍ਰਕਾਰ ਜੇ ਕਹਾਂਗੇ ਤਾਂ ਉਸ ਦਾ ਕੋਈ ਉਪਕਾਰ ਹੀ ਕਹਿ ਸਕਾਂਗੇ, ਉਸ ਦਾ ਰੂਪ ਰੰਗ ਨਹੀਂ ਕਿਹਾ ਜਾ ਸਕਦਾ।

***ਪ੍ਰਸ਼ਨ :*** *ਕਾਜ਼ੀ ਕਹਿਣ ਲੱਗਾ ਕਿ ਭਗਤ ਜੀ ਕੁਝ ਤਾਂ ਵਰਣਨ ਕਰੋ ?*

***ਉੱਤਰ :*** ਤਾਂ ਕਹਿੰਦੇ :

## ਬਟਕ ਬੀਜ ਮਹਿ, ਰਵਿ ਰਹਿਓ; ਜਾ ਕੋ ਤੀਨਿ ਲੋਕ ਬਿਸਥਾਰ ॥੩॥

ਜਿਸ ਪ੍ਰਕਾਰ ਬਟਕ = ਬੋਹੜ ਦੇ ਬੀਜ ਮਹਿ = ਵਿਚ ਬੋਹੜ ਦੇ ਪੱਤਰੇ, ਟਾਹਣੇ ਟਾਹਣੀਆਂ, ਦਾੜ੍ਹੀ ਫਲ ਆਦਿਕ ਸਾਰੇ ਵਿੱਚੇ ਹੀ ਰਵਿ = ਰਮੇ ਰਹਿਓ = ਰਹਿੰਦੇ ਹਨ, ਜਦੋਂ ਉਹ ਬੀਜ ਧਰਤੀ ਵਿਚ ਬੀਜ ਦੇਈਏ

ਤਾਂ ਇਹ ਸਾਰੇ ਪ੍ਰਗਟ ਹੋ ਆਉਂਦੇ ਹਨ, ਏਸੇ ਪ੍ਰਕਾਰ ਉਹ ਪਰਮੇਸ਼ਰ ਬੀਜ ਦੀ ਨਿਆਈਂ ਸਾਰਿਆਂ ਦੇ ਅੰਦਰ ਚੇਤਨ ਰੂਪ ਹੈ, ਉਸ ਵਿਚ ਹਿਰਨ ਗਰਭ ਅੰਕੁਰ ਦੀ ਨਿਆਈਂ ਹੈ ਅਤੇ ਵਿਰਾਟ ਰੂਪ ਟਾਹਣਿਆਂ ਦੀ ਨਿਆਈਂ ਹੈ, ਬ੍ਰਹਮਾ ਪੱਤਿਆਂ ਦੀ ਨਿਆਈਂ ਹੈ, ਵਿਸ਼ਨੂੰ ਟਾਹਣਿਆਂ ਦੀ ਨਿਆਈਂ ਹੈ, ਸ਼ਿਵਜੀ ਫੁੱਲਾਂ ਦੀ ਨਿਆਈਂ ਹੈ, ਬ੍ਰਹਮ ਗਿਆਨੀ ਫਲ ਲੱਗਾ ਹੋਇਆ ਹੈ, ਇਉਂ ਜਾ ਕੋ = ਜਿਸ ਪਰਮੇਸ਼ਰ ਦਾ ਤੀਨਿ ਲੋਕ = ਤਿੰਨਾਂ ਲੋਕਾਂ ਵਿਚ ਬਿਸਥਾਰ = ਫੈਲਾਅ ਹੈ ॥੩॥

## ਅਲਹ ਲਹੰਤਾ ਭੇਦ ਛੈ; ਕਛੁ ਕਛੁ ਪਾਇਓ ਭੇਦ ॥

ਹੇ ਕਾਜ਼ੀ ! ਜੇਕਰ ਤੂੰ ਅਲਹ = ਲਖਣ ਤੋਂ ਰਹਿਤ, ਪਵਿੱਤਰ ਸਰੂਪ ਨੂੰ ਲਹੰਤਾ = ਜਾਣਨਾ ਚਾਹੁੰਦਾ ਹੈਂ ਤਾਂ ਫਿਰ ਹਿੰਦੂ ਮੁਸਲਮਾਨਪੁਣੇ ਦੇ ਭੇਦ ਨੂੰ ਛੈ = ਨਾਸ ਕਰਨਾ ਕਰ, ਜਿਨ੍ਹਾਂ ਨੇ ਕਛੁ = ਕੁਝ ਸ਼੍ਰਵਣ ਕੀਤਾ, ਕਛੁ = ਕੁਝ ਮੰਨਣ ਕੀਤਾ ਹੈ, ਸ਼੍ਰਵਣ ਕਰ ਕੇ ਪ੍ਰਮਾਣਗਤ ਸੰਸੇ ਨੂੰ ਮੇਟ ਦਿੱਤਾ ਹੈ ਤੇ ਨਿਧਿਆਸਣ ਕਰਕੇ ਵਿਪਰਜੇ ਬੁੱਧੀ ਨੂੰ ਮੇਟ ਦਿੱਤਾ ਹੈ, ਉਨ੍ਹਾਂ ਨੇ ਤਤ ਤ੍ਵੰ ਦਾ ਸੰਸ਼ੋਧਨ ਕਰਕੇ ਸਾਖਿਆਤਤਾ ਦੇ ਭੇਦ ਨੂੰ ਪਾਇਓ = ਪਾਇਆ ਹੈ **ਵਾ:** ਜੋ ਕੁਝ ਕੁ ਅਸਥੂਲ ਦੇਹ ਅਭਿਮਾਨ ਤੋਂ ਪਰ੍ਹੇ ਹੋ ਗਏ ਤੇ ਕੁਝ ਕੁ ਸੂਖਮ, ਕਾਰਨ ਦੇਹ ਤੋਂ ਪਰ੍ਹੇ ਹੋ ਗਏ ਹਨ, ਉਨ੍ਹਾਂ ਨੇ ਉਸ ਪਰਮੇਸ਼ਰ ਦੇ ਨਿਰਗੁਣ ਅਤੇ ਸਰਗੁਣ ਜੋ ਇੱਕੋ ਰੂਪ ਹੈ, ਇਸ ਭੇਦ ਨੂੰ ਪਾਇਓ = ਪਾਇਆ ਹੈ।

## ਉਲਟਿ ਭੇਦ ਮਨੁ ਬੇਧਿਓ; ਪਾਇਓ ਅਭੰਗ ਅਛੇਦ ॥੪॥

ਜਿਨ੍ਹਾਂ ਦਾ ਮਨ ਭੇਦ = ਭੇਦ ਭਾਵਨਾ ਵੱਲੋਂ, ਸੰਸਾਰਾਕਾਰ ਬਿਰਤੀ ਵੱਲੋਂ ਉਲਟਿ = ਉਲਟ ਗਿਆ ਹੈ ਤੇ ਗੁਰਾਂ ਦੁਆਰਾ ਪਰਮੇਸ਼ਰ ਦੇ ਪ੍ਰੇਮ ਵਿਚ ਬੇਧਿਓ = ਮਿਲ ਗਿਆ ਹੈ, ਉਨ੍ਹਾਂ ਨੇ ਅਭੰਗ = ਨਾਸ ਤੋਂ ਰਹਿਤ ਤੇ ਅਛੇਦ = ਕੱਟਣ ਤੋਂ ਰਹਿਤ ਸਰੂਪ ਪਰਮੇਸ਼ਰ ਨੂੰ ਪਾਇਓ = ਪਾ ਲਿਆ ਹੈ ॥੪॥

## ਤੁਰਕ, ਤਰੀਕਤਿ ਜਾਨੀਐ; ਹਿੰਦੂ ਬੇਦ ਪੁਰਾਨ ॥

ਤੁਰਕ = ਮੁਸਲਮਾਨ ਤਰੀਕਤਿ = ਤਰੀਕਤ ਕਿਤਾਬ ਦੁਆਰਾ ਅੱਲ੍ਹਾ ਨੂੰ ਜਾਨੀਐ = ਜਾਣਦੇ ਹਨ **ਵਾ:** ਮੁਸਲਮਾਨਾਂ ਵਿਚ ਬੈਰਾਗ ਧਾਰਨ ਕਰਕੇ ਜੋ ਪਰਮੇਸ਼ਰ ਦੀ ਉਪਾਸ਼ਨਾ ਕਰਨੀ ਹੈ, ਪਰਮੇਸ਼ਰ ਦੇ ਮਿਲਣ ਵਾਸਤੇ ਯਤਨ ਕਰਨੇ ਹਨ, ਇਸ ਨੂੰ "ਤਰੀਕਤ" ਅਵਸਥਾ ਕਹਿੰਦੇ ਹਨ, ਜਿਸ ਤਰ੍ਹਾਂ ਵੇਦਾਂਤੀਆਂ ਨੇ ਸੱਤ ਭੂਮਿਕਾ ਮੰਨੀਆਂ ਹਨ, ਉਸੇ ਤਰ੍ਹਾਂ ਸੂਫ਼ੀ ਪਰਮ ਪਦ ਦੇ ਸਫ਼ਰ ਦੀਆਂ ਚਾਰ ਮੰਜ਼ਲਾਂ ਕਲਪਦੇ ਹਨ ਅਤੇ ਮੁਸਾਫ਼ਰ ਜਗਿਆਸੂ ਨੂੰ "ਸਾਲਕ" ਆਖਦੇ ਹਨ, ੧. ਪਹਿਲੀ ਮੰਜ਼ਲ "ਨਾਸੂਤ" (ਇਨਸਾਨੀਅਤ) ਹੈ, ਜਿਸ ਵਿਚ ਸ਼ਰੀਅਤ ਅਨੁਸਾਰ ਚੱਲਣਾ ਜ਼ਰੂਰੀ ਹੈ, ੨. ਦੂਸਰੀ ਮੰਜ਼ਲ "ਮਲਕੂਤ" (ਫ਼ਰਿਸ਼ਤਾ ਖ਼ਸਲਤ) ਹੈ, ਜਿਸ ਵਿਚ ਤਰੀਕਤ ਅਰਥਾਤ ਮੁਰਸ਼ਦ ਦੇ ਦੱਸੇ ਤਰੀਕੇ ਅਨੁਸਾਰ ਚੱਲਣਾ ਹੈ, ੩. ਤੀਜੀ ਮੰਜ਼ਲ "ਜਬਰੂਤ" (ਸ਼ਕਤੀ) ਹੈ, ਜਿਸ ਵਿਚ "ਮਾਰਫ਼ਤ" (ਗਿਆਨ ਬਲ) ਦੀ ਪ੍ਰਾਪਤੀ ਹੁੰਦੀ ਹੈ ਤੇ ੪. ਚੌਥੀ ਮੰਜ਼ਲ "ਫਨਾ" (ਅਭਾਵ) ਹੈ, ਜਿਸ ਵਿਚ "ਹਕੀਕਤ" (ਸਤਯ ਸਰੂਪ) ਦੀ ਪ੍ਰਾਪਤੀ ਹੋਣ ਕਰਕੇ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ ਵਸਲ (ਮਿਲਾਪ) ਹੁੰਦਾ ਹੈ।

ਸੋ ਤੁਰਕ ਤਾਂ ਤਰੀਕਤ ਕਿਤਾਬ ਦੁਆਰਾ ਅੱਲ੍ਹਾ ਨੂੰ ਜਾਣਦੇ ਹਨ ਅਤੇ ਹਿੰਦੂ ਚਾਰ ਬੇਦ ਅਤੇ ਅਠਾਰਾਂ ਪੁਰਾਣਾਂ ਦੁਆਰਾ ਉਸ ਨੂੰ ਜਾਣਦੇ ਹਨ।

## ਮਨ ਸਮਝਾਵਨ ਕਾਰਨੇ; ਕਛੂਅਕ ਪੜੀਐ ਗਿਆਨ ॥੫॥

ਹੇ ਭਾਈ ! ਆਪਣੇ ਮਨ ਨੂੰ ਸਮਝਾਵਨ = ਸਮਝਾਉਣ ਕਾਰਨੇ = ਵਾਸਤੇ ਕਛੂਅਕ = ਕੁਝ ਕੁ ਗਿਆਨ ਜ਼ਰੂਰ ਪੜੀਐ = ਪੜ੍ਹਨਾ ਚਾਹੀਦਾ ਹੈ, ਭਾਵ ਕਿ ਜੀਵ ਦਾ ਸਰੂਪ ਕੀ ਹੈ ? ਮਾਇਆ ਦਾ ਸਰੂਪ ਕੀ ਹੈ ?

ਵਿਦਿਆ ਦਾ ਸਰੂਪ ਕੀ ਹੈ ? ਈਸ਼ਵਰ ਦਾ ਸਰੂਪ ਕੀ ਹੈ ? ਜੀਵ ਈਸ਼ ਦੀ ਏਕਤਾ ਦਾ ਸਰੂਪ ਕੀ ਹੈ ? ਏਨਾ ਕੁ ਗਿਆਨ ਤਾਂ ਜ਼ਰੂਰ ਹੀ ਪੜ੍ਹਨਾ ਚਾਹੀਦਾ ਹੈ ॥੫॥

***ਪ੍ਰਸ਼ਨ :*** *ਭਗਤ ਕਬੀਰ ਜੀ ਤੁਸੀਂ ਕੀ ਗਿਆਨ ਸਿੱਖਿਆ ਹੈ ?*

***ਉੱਤਰ*** *:*

## ਓਅੰਕਾਰ; ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ; ਤਾਹਿ ਨ ਮਾਨਾ ॥

ਜੋ ਸਾਰਿਆਂ ਦੇ ਆਦਿ = ਮੁੱਢ ਵਿਚ ਓਅੰਕਾਰ = ਮੰਗਲ ਸਰੂਪ ਹੈ **ਵਾ:** ਉਚਾਰਨੇ ਮਾਤਰ ਸੇ ਰੱਖਿਆ ਕਰਨ ਵਾਲਾ ਹੈ **ਵਾ:** ਜੋ ਸਾਰਿਆਂ ਦਾ ਪ੍ਰਕਾਸ਼ਕ ਹੈ, ਉਸ ਦਾ ਨਾਮ ਜਪਨਾ ਮੈ = ਅਸਾਂ ਨੇ ਜਾਨਾ = ਜਾਨਿਆ ਹੈ। ਜਿਹੜਾ ਓਅੰਕਾਰ ਅੱਖਰਾਂ ਦੁਆਰਾ ਧਰਤੀ ਅਤੇ ਕਾਗ਼ਜ਼ ਉਪਰ ਲਿਖਿ = ਲਿਖਿਆ ਅਰੁ = ਅਤੇ ਮੇਟੈ = ਮੇਟਿਆ ਜਾਂਦਾ ਹੈ, ਤਾਹਿ = ਉਸ ਨੂੰ ਮੈਂ ਓਅੰਕਾਰ ਨ = ਨਹੀਂ ਮਾਨਾ = ਮੰਨਦਾ **ਅਥਵਾ** ਜਗਤ ਨੂੰ ਲਿਖਣੇ ਵਾਲਾ ਭਾਵ ਰਚਨੇ ਵਾਲਾ ਬ੍ਰਹਮਾ ਅਤੇ ਮੇਟੈ = ਮੇਟਣ ਵਾਲਾ ਸ਼ਿਵਜੀ ਆਦਿਕ ਦੇਵਤਿਆਂ ਨੂੰ ਮੈਂ ਨਹੀਂ ਮੰਨਦਾ। ਜਿਸ ਓਅੰਕਾਰ = ਪਰਮਾਤਮਾ ਨੇ ਇਨ੍ਹਾਂ ਨੂੰ ਪੈਦਾ ਕੀਤਾ ਹੈ, ਉਸ ਪਰਮਾਤਮਾ ਨੂੰ ਹੀ ਮੈਂ ਸਾਰਿਆਂ ਦੇ ਆਦਿ ਵਿਚ ਮੰਨਦਾ ਹਾਂ **ਅਥਵਾ** ਲਿਖਣ ਵਾਲੇ ਜੋ ਸੰਚਿਤ ਕਰਮ ਹਨ ਅਤੇ ਮੇਟਣ ਵਾਲੇ ਜੋ ਪ੍ਰਾਲਬਧ ਕਰਮ ਆਦਿਕ ਹਨ, ਮੈਂ ਇਨ੍ਹਾਂ ਨੂੰ ਨਹੀਂ ਮੰਨਦਾ, ਮੈਂ ਤਾਂ ਸਾਰਿਆਂ ਦੇ ਆਦਿ ਵਿਚ ਇਕ ਪਰਮਾਤਮਾ ਨੂੰ ਹੀ ਜਾਣਦਾ ਹਾਂ।

## ਓਅੰਕਾਰ; ਲਖੈ ਜਉ ਕੋਈ ॥ ਸੋਈ ਲਖਿ; ਮੇਟਣਾ ਨ ਹੋਈ ॥੬॥

ਹੇ ਭਾਈ ! ਜਉ = ਜਦੋਂ ਕੋਈ ਓਅੰਕਾਰ = ਸਭ ਦੇ ਪ੍ਰਕਾਸ਼ਕ ਪਰਮਾਤਮਾ ਦੇ ਤਾਈਂ ਲਖੈ = ਜਾਣ ਲਵੇ। ਸੋਈ = ਉਹੀ ਪੁਰਸ਼ ਲਖਿ = ਜਾਨਣ ਵਾਲਾ ਲਖਸ਼ ਸਰੂਪ ਹੋ ਜਾਂਦਾ ਹੈ **ਵਾ:** ਨਿਸ਼ਾਨਾ ਰੂਪ ਹੋ ਜਾਂਦਾ ਹੈ, ਫਿਰ ਉਸ ਦਾ ਮੇਟਣਾ = ਮਰਣਾ ਨ = ਨਹੀਂ ਹੋਈ = ਹੁੰਦਾ ॥੬॥

## ਕਕਾ; ਕਿਰਣਿ ਕਮਲ ਮਹਿ ਪਾਵਾ ॥ ਸਸਿ ਬਿਗਾਸ; ਸੰਪਟ ਨਹੀ ਆਵਾ ॥

ਕਕਾ = ਕੱਕੇ ਅੱਖਰ ਦੁਆਰਾ ਉਪਦੇਸ਼ ਬਖ਼ਸ਼ਦੇ ਹਨ ਕਿ ਜਿਸ ਵੇਲੇ ਪਰਮੇਸ਼ਰ ਸਰਗੁਣ ਸਰੂਪ ਸੂਰਜ ਦੀ ਨਿਆਈਂ ਜਗਿਆਸੂ ਦੇ ਰਿਦੇ ਰੂਪੀ ਕਮਲ ਮਹਿ = ਵਿਚ ਗਿਆਨ ਰੂਪੀ ਕਿਰਣਿ = ਕਿਰਨਾਂ ਪਾਵਾ = ਪਾਉਂਦਾ ਹੈ। ਉਦੋਂ ਸਸਿ = ਚੰਦ੍ਰਮਾ ਜੋ ਸਤੋਗੁਣ ਹੈ, ਭਾਵ ਸਤੋਗੁਣ, ਰਜੋਗੁਣ, ਤਮੋਗੁਣ ਤ੍ਰਿਗੁਣ ਰੂਪ ਜੋ ਮਾਇਆ ਹੈ, ਉਸ ਦੇ ਬਿਗਾਸ = ਖਿੜਾਉ ਕਰਕੇ ਭਾਵ ਰਿਧੀਆਂ ਸਿਧੀਆਂ ਆਦਿਕ ਪਦਾਰਥ ਮਿਲਣੇ ਕਰਕੇ ਜਗਿਆਸੂ ਦਾ ਹਿਰਦਾ ਕਮਲ ਫੁੱਲ ਦੀ ਨਿਆਈਂ ਸੰਪਟ = ਮਿਚਣ ਵਿਚ ਨਹੀਂ ਆਵਾ = ਆਉਂਦਾ **ਅਥਵਾ** ਜਿਨ੍ਹਾਂ ਦੀ ਕਵੀਆਂ ਦੀ ਨਿਆਈਂ ਬੁੱਧੀ ਨੂੰ ਸਸਿ = ਚੰਦ੍ਰਮਾ ਰੂਪ ਸਤਿਗੁਰਾਂ ਨੇ ਸ਼ਾਂਤੀ ਰੂਪੀ ਕਿਰਣਾਂ ਪਾ ਕੇ ਬਿਗਾਸ = ਖਿੜਾ ਦਿੱਤਾ ਹੈ, ਫਿਰ ਉਹ ਤਮੋਗੁਣ ਰੂਪੀ ਅਗਿਆਨ ਸੂਰਜ ਦੀਆਂ ਰਾਗ ਦ੍ਵੈਖ ਰੂਪੀ ਕਿਰਣਾਂ ਕਰਕੇ ਸੰਪਟ = ਮਿਚਣੇ ਵਿਚ ਨਹੀਂ ਆਵਾ = ਆਉਂਦੀ।

## ਅਰੁ ਜੇ ਤਹਾ; ਕੁਸਮ ਰਸੁ ਪਾਵਾ ॥
## ਅਕਹ ਕਹਾ; ਕਹਿ ਕਾ ਸਮਝਾਵਾ ॥੭॥

(**ਅ-ਕਹ** ਬੋਲੋ)

ਅਰੁ = ਬਹੁੜੋ ਜੇ = ਜਿਹੜਾ ਤਹਾ = ਉਸ ਹਿਰਦੇ ਕੁਸਮ = ਕਮਲ ਫੁੱਲ, ਬੁੱਧੀ ਰੂਪੀ ਕਵੀ ਵਿਚ ਗੁਰੂ ਸਾਹਿਬ ਜੀ ਨੇ ਰਸੁ = ਅਨੰਦ ਪਾਵਾ = ਪਾਉਣਾ ਕੀਤਾ ਹੈ। ਉਹ ਅਨੰਦ ਅਕਹ ਕਹਾ = ਕਹਿਣ ਤੋਂ ਪਰ੍ਹੇ

ਅਕਹਿ ਭਾਵ ਕਥਨ ਨਹੀਂ ਕੀਤਾ ਜਾ ਸਕਦਾ ਤੇ ਫਿਰ ਕਹਿ ਕਾ = ਕਿਸਨੂੰ ਕੀ ਕਹਿ ਕੇ ਸਮਝਾਵਾ = ਸਮਝਾਉਣਾ ਕਰੀਏ **ਵਾ:** ਆਤਮਾ ਰਸ ਦਾ ਅਨੰਦ ਕਹਿਣ ਤੋਂ ਅਕਹ ਹੈ ਫੇਰ ਕਹਿ ਕਰਕੇ ਕਿਸ ਨੂੰ ਸਮਝਾਉਣਾ ਕਰੀਏ ਕਿਉਂਕਿ ਉਥੇ ਬੋਲ-ਚਾਲ ਹੀ ਨਹੀਂ ਬਣਦੀ ॥੭॥ ਜੈਸਾ ਕਿ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥੪॥੭॥੫੧॥** *(ਅੰਗ ੩੩੪)*

## ਖਖਾ; ਇਹੈ ਖੋੜਿ ਮਨ ਆਵਾ ॥ ਖੋੜੇ ਛਾਡਿ; ਨ ਦਹ ਦਿਸ ਧਾਵਾ ॥

ਖਖਾ = ਖੱਖੇ ਅੱਖਰ ਦੁਆਰਾ ਉਪਦੇਸ਼ ਕਥਨ ਕਰਦੇ ਹਨ ਕਿ ਜਿਨ੍ਹਾਂ ਦਾ ਇਹੈ = ਇਹ ਮਨ = ਹਿਰਦਾ ਬ੍ਰਹਮ ਰੂਪੀ ਖੋੜਿ = ਗੁਫ਼ਾ ਵਿਚ ਆਵਾ = ਆ ਗਿਆ ਹੈ **ਅਥਵਾ** ਜਿਨ੍ਹਾਂ ਦਾ ਮਨ ਸਤਿਸੰਗਤ ਰੂਪੀ ਖੋੜ ਵਿਚ ਆਉਂਦਾ ਹੈ, ਸਤਿਸੰਗਤ ਨਾਲ ਮਿਲ ਕਰਕੇ ਅੰਤਰਮੁਖ ਖੋੜ ਵਿਚ ਆਉਂਦਾ ਹੈ, ਅੰਤਰਮੁਖ ਖੋੜ ਵਿਚ ਮਿਲ ਕਰਕੇ ਫਿਰ ਹਿਰਦੇ ਰੂਪੀ ਖੋੜ ਵਿਚ ਆਉਂਦਾ ਹੈ, ਹਿਰਦੇ ਰੂਪੀ ਖੋੜ ਵਿੱਚੋਂ ਤੁਰੀਆ ਪਦ ਰੂਪੀ ਖੋੜ ਵਿਚ ਆਉਂਦਾ ਹੈ, ਤੁਰੀਆ ਪਦ ਰੂਪੀ ਖੋੜ ਵਿੱਚੋਂ ਬ੍ਰਹਮ ਰੂਪੀ ਖੋੜ ਵਿਚ ਆਉਂਦਾ ਹੈ। ਇਸ ਅਵਸਥਾ ਵਿਚ ਆਉਣੇ ਕਰਕੇ, ਬ੍ਰਹਮ ਰੂਪੀ ਖੋੜੇ = ਗੁਫ਼ਾ ਨੂੰ ਛਾਡਿ = ਛੱਡ ਕਰਕੇ ਦਹ ਦਿਸ = ਦਸਾਂ ਦਿਸ਼ਾਵਾਂ ਦੇ ਪਦਾਰਥਾਂ ਵੱਲ ਨੂੰ ਨਹੀਂ ਧਾਵਾ = ਦੌੜਦਾ।

## ਖਸਮਹਿ ਜਾਣਿ; ਖਿਮਾ ਕਰਿ ਰਹੈ ॥
## ਤਉ ਹੋਇ ਨਿਖਿਅਉ; ਅਖੈਪਦੁ ਲਹੈ ॥੮॥

(**ਨਿ-ਖਿਅਉ** ਬੋਲੋ)

ਖਸਮਹਿ = ਅਕਾਲ ਪੁਰਖ ਦੇ ਗਿਆਨ ਤਾਈਂ ਜਾਨਿ = ਜਾਣ ਕਰਕੇ ਸਭ ਤਾਈਂ ਖਿਮਾ = ਮੁਆਫ਼ ਕਰਿ = ਕਰਕੇ ਰਹੈ = ਰੱਖਦਾ ਹੈ।

***ਪ੍ਰਸ਼ਨ :*** *ਫਿਰ ਉਸ ਨੂੰ ਕੀ ਫਲ ਮਿਲਦਾ ਹੈ ?*

***ਉੱਤਰ :*** ਤਉ = ਤਦੋਂ ਉਹ ਜੰਮਣ ਮਰਣ ਵਿਚ ਪੈ ਕੇ (ਨਿ+ਖਿਅਉ) ਨਾਸ ਨਹੀਂ ਹੋਇ = ਹੁੰਦਾ ਅਤੇ ਅਖੈ = ਨਾਸ ਤੋਂ ਰਹਿਤ ਪਦੁ = ਪਦਵੀ ਨੂੰ ਲਹੈ = ਪ੍ਰਾਪਤ ਕਰ ਲੈਂਦਾ ਹੈ।੮।

***ਪ੍ਰਸ਼ਨ :*** *ਉਹ ਪਰਮੇਸ਼ਰ ਕਿਸ ਤਰ੍ਹਾਂ ਪਛਾਣਿਆ ਜਾਂਦਾ ਹੈ ?*

***ਉੱਤਰ :***

## ਗਗਾ; ਗੁਰ ਕੇ ਬਚਨ ਪਛਾਨਾ ॥ ਦੂਜੀ ਬਾਤ; ਨ ਧਰਈ ਕਾਨਾ ॥

ਗਗਾ = ਗੱਗੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਉਹ ਸਰੂਪ ਗੁਰ = ਸਤਿਗੁਰਾਂ ਕੇ = ਦੇ ਬਚਨ = ਉਪਦੇਸ਼ ਦੁਆਰਾ ਪਛਾਨਾ = ਪਛਾਣਿਆ ਜਾਂਦਾ ਹੈ **ਵਾ:** ਸਤਿਗੁਰਾਂ ਦੇ ਬਚਨਾਂ ਨੂੰ ਪਛਾਨਾ = ਪਛਾਨਣਾ ਕਰੇ। ਦੂਜੀ = ਦ੍ਵੈਤ ਵਾਲੀ ਬਾਤ = ਗੱਲ ਆਪਣੇ ਕਾਨਾ = ਕੰਨਾਂ ਵਿਚ ਧਰਈ = ਧਾਰਨ ਨ = ਨਾ ਕਰੇ, ਭਾਵ ਦਿਲ ਵਿਚ ਨਾ ਵਸਾਏ।

## ਰਹੈ ਬਿਹੰਗਮ; ਕਤਹਿ ਨ ਜਾਈ ॥ ਅਗਹ ਗਹੈ; ਗਹਿ ਗਗਨ ਰਹਾਈ ॥੯॥

(**ਅ-ਗਹ** ਬੋਲੋ)

ਬਿਹੰਗਮ = ਪੰਛੀਆਂ ਦੀ ਨਿਆਈਂ ਅਕਾਸ਼ੀ ਬਿਰਤੀ ਧਾਰਨ ਕਰਕੇ ਰਹੇ ਭਾਵ ਜਿਵੇਂ ਪੰਛੀ ਦਰਖਤ ਦੇ ਫਲ ਖਾ ਕੇ ਤੇ ਨਦੀਆਂ ਦਾ ਪਾਣੀ ਪੀ ਕੇ ਗੁਜਾਰਾ ਕਰਦੇ ਹਨ, ਇਉਂ ਲੋੜ ਅਨੁਸਾਰ ਪ੍ਰਾਲਬਧ ਵਿਚ ਮਿਲੇ ਪਦਾਰਥ ਹੀ ਗ੍ਰਹਿਣ ਕਰੇ ਤੇ ਜੋੜਨ ਦਾ ਲਾਲਚ ਨਾ ਕਰੇ ਭਾਵ ਤਿਆਗ ਬਿਰਤੀ ਰੱਖੇ **ਵਾ:**

ਬਿਹੰਗਮ = ਵਿਰਕਤ ਮਹਾਤਮਾ ਦੀ ਤਰ੍ਹਾਂ ਰਹਿਣਾ ਕਰੇ **ਵਾ:** (ਬਿ+ਹੰ+ਗਮ) ਹੰ = ਹੰਗਤਾ ਅਤੇ ਗਮ = ਸੋਗ ਤੋਂ ਬਿ = ਰਹਿਤ ਰਹੈ = ਰਹਿਣਾ ਕਰੇ ਅਤੇ ਕਤਹਿ = ਕਿਸੇ ਪਾਸੇ ਪਦਾਰਥਾਂ ਵੱਲ ਨ = ਨਾ ਜਾਈ = ਜਾਵੇ। ਜੋ ਪਰਮੇਸ਼ਰ ਅਗਹ ਗਹੈ = ਗ੍ਰਹਿਣ ਕਰਨ ਤੋਂ ਅਗਹਿ ਹੈ **ਵਾ:** ਜੋ ਮਨ ਅਗਹ = ਗ੍ਰਹਿਣ ਕਰਨ ਤੋਂ ਰਹਿਤ ਹੈ, ਉਸ ਨੂੰ ਗੁਰਾਂ ਦੇ ਸ਼ਬਦ ਦੁਆਰਾ ਗਹੈ = ਗ੍ਰਹਿਣ ਕਰੇ ਭਾਵ ਪਕੜਨਾ ਕਰੇ, ਫਿਰ ਗਹਿ = ਪਕੜ ਕਰਕੇ ਗਗਨ = ਚਿਦਾਕਾਸ਼ ਵਿਚ ਰਹਾਈ = ਰਹਿਣਾ ਕਰੇ, ਰੱਖਣਾ ਕਰੇ ॥੯॥

## ਘਘਾ; ਘਟਿ ਘਟਿ ਨਿਮਸੈ ਸੋਈ ॥ ਘਟ ਫੂਟੇ; ਘਟਿ[1] ਕਬਹਿ ਨ ਹੋਈ ॥

ਘਘਾ = ਘੱਘੇ ਅੱਖਰ ਦੁਆਰਾ ਉਪਦੇਸ਼ ਕਥਨ ਕਰਦੇ ਹਨ ਕਿ ਸੋਈ = ਉਹ ਪਰਮਾਤਮਾ ਘਟਿ ਘਟਿ = ਘਟਾਂ ਘਟਾਂ ਵਿਚ, ਸਰੀਰਾਂ ਸਰੀਰਾਂ ਵਿਚ ਨਿਮਸੈ = ਪ੍ਰਕਾਸ਼ ਕਰ ਰਿਹਾ ਹੈ **ਵਾ:** ਨਿਮਸੈ = ਇਸਥਿਤ ਹੋ ਰਿਹਾ ਹੈ।

***ਪ੍ਰਸ਼ਨ :*** *ਹੇ ਭਗਤ ਜੀ ! ਜਿਹੜਾ ਪਰਮੇਸ਼ਰ ਸਰੀਰਾਂ ਵਿਚ ਰਹਿੰਦਾ ਹੈ, ਜਦੋਂ ਸਰੀਰ ਨਾਸ ਹੋ ਜਾਂਦਾ ਹੈ ਤਾਂ ਉਹ ਵੀ ਨਾਲ ਹੀ ਨਾਸ ਹੋ ਜਾਂਦਾ ਹੋਣਾ ਹੈ ?*

***ਉੱਤਰ :*** ਹੇ ਭਾਈ ! ਜਦੋਂ ਇਹ ਸਰੀਰ ਰੂਪੀ ਘਟ = ਘੜਾ ਫੂਟੇ = ਫੁਟ ਜਾਂਦਾ ਹੈ ਤਾਂ (ਜਿਵੇਂ ਘੜੇ ਦੇ ਭੰਨਣ ਕਰਕੇ ਅਕਾਸ਼ ਨਹੀਂ ਘਟਦਾ, ਅਕਾਸ਼ ਬਨਿਆ ਰਹਿੰਦਾ ਹੈ) ਇਸੇ ਪ੍ਰਕਾਰ, ਉਹ ਪਰਮਾਤਮਾ ਕਬਹਿ = ਕਦਾਚਿਤ ਭੀ ਘਟਿ = ਘੱਟ ਨ = ਨਹੀਂ ਹੋਈ = ਹੁੰਦਾ ਭਾਵ ਇਕ-ਰਸ ਰਹਿੰਦਾ ਹੈ।

## ਤਾ ਘਟ ਮਾਹਿ; ਘਾਟ ਜਉ ਪਾਵਾ ॥ ਸੋ ਘਟੁ ਛਾਡਿ; ਅਵਘਟ ਕਤ ਧਾਵਾ ॥੧੦॥

ਤਾ = ਤਿਸ ਸਰੀਰ ਦੇ ਵਿਚ ਘਟ = ਹਿਰਦੇ ਮਾਹਿ = ਵਿਚ ਜਉ = ਜਦੋਂ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਰੂਪੀ ਘਾਟ = ਮਾਰਗ, ਰਸਤਾ ਪਾਵਾ = ਪਾ ਲਿਆ। ਸੋ = ਉਹ ਜਿਹੜਾ ਇਕ-ਰਸ ਪਰਮੇਸ਼ਰ ਦਾ ਘਟ = ਸਰੂਪ ਹੈ, ਉਸ ਨੂੰ ਛਾਡਿ = ਛੱਡ ਕਰ ਕੇ ਕਾਮ ਕ੍ਰੋਧ ਆਦਿਕ **ਵਾ:** ਪੰਜਾਂ ਕੋਸ਼ਾਂ ਆਦਿਕ **ਵਾ:** ਜਮਾਂ ਆਦਿਕ ਦੀਆਂ ਅਵਘਟ = ਔਖੀਆਂ ਘਾਟੀਆਂ ਨੂੰ ਕਤ = ਕਾਹਨੂੰ ਧਾਵਾ = ਧਾਵੇਗਾ, ਦੌੜੇਗਾ ॥੧੦॥

## ਙੰਙਾ ਨਿਗ੍ਰਹਿ ਸਨੇਹੁ ਕਰਿ; ਨਿਰਵਾਰੋ ਸੰਦੇਹ ॥
## ਨਾਹੀ ਦੇਖਿ ਨ ਭਾਜੀਐ; ਪਰਮ ਸਿਆਨਪ ਏਹ ॥੧੧॥

ਙੰਙਾ = ਙੰਙੇ ਅੱਖਰ ਦੁਆਰਾ ਕਹਿੰਦੇ ਹਨ ਕਿ ਹੇ ਭਾਈ ! ਆਪਣੇ ਮਨ ਦੇ ਤਾਈਂ (ਨਿ+ਗ੍ਰਹਿ) ਨਿ = ਵਿਸ਼ੇਸ਼ ਕਰਕੇ ਸਨੇਹੁ = ਪ੍ਰੇਮ ਨਾਲ ਗ੍ਰਹਿ = ਪਕੜਨਾ ਕਰੇ ਅਤੇ ਸੰਦੇਹ = ਸੰਸਿਆਂ ਨੂੰ ਨਿਰਵਾਰੋ = ਨਵਿਰਤ ਕਰਨਾ ਕਰੇ, ਮੇਟਣਾ ਕਰੇ। ਅਤੇ ਮਨ ਨਾਹੀ = ਨਾ ਰੁਕਦਾ ਹੋਇ ਦੇਖਿ = ਵੇਖ ਕਰਕੇ ਨ ਭਾਜੀਐ = ਭਗੌੜਾ ਨਾ ਹੋ ਜਾਈਂ ਕਿ ਮਨ ਤਾਂ ਰੁਕਦਾ ਨਹੀਂ, ਕੀ ਕਰਨਾ ਭਜਨ ਕਰਕੇ, ਇਉਂ ਖੁੱਲ੍ਹਾ ਨਹੀਂ ਛੱਡਣਾ ਜੇ, ਖੁੱਲ੍ਹਾ ਰਹਿ ਗਿਆ ਤਾਂ ਪਕੜਿਆ ਨਹੀਂ ਜਾਣਾ, ਏਹ = ਇਹ ਪਰਮ = ਬੜੀ ਵੱਡੀ ਸਿਆਨਪ = ਸਿਆਣਪ ਦੀ ਗੱਲ ਹੈ ॥੧੧॥

## ਚਚਾ; ਰਚਿਤ ਚਿਤ੍ਰ ਹੈ ਭਾਰੀ ॥ ਤਜਿ ਚਿਤ੍ਰੈ; ਚੇਤਹੁ ਚਿਤਕਾਰੀ ॥

ਚਚਾ = ਚੱਚੇ ਅੱਖਰ ਦੁਆਰਾ ਫ਼ੁਰਮਾਉਂਦੇ ਹਨ ਕਿ ਜੋ ਪਰਮੇਸ਼ਰ ਨੇ ਸੰਸਾਰ ਰਚਿਤ = ਰਚਿਆ ਹੋਇਆ ਬਣਾਇਆ ਹੈ, ਇਹ ਇਕ ਬੜੀ ਭਾਰੀ = ਵੱਡੀ ਚਿਤ੍ਰ = ਚਿਤ੍ਰਕਾਰੀ **ਵਾ:** ਜੋ ਰਚਨਾ ਰਚੀ ਹੈ ਇਹ ਇਕ ਚਿਤ੍ਰਕਾਰੀ ਹੈ, ਤਸਵੀਰ ਹੈ ਅਤੇ ਬੜੀ ਭਾਰੀ ਚਿਤ੍ਰੀ ਹੋਈ ਹੈ। ਇਸ ਕਰਕੇ ਚਿਤ੍ਰੈ = ਜਗਤ ਰੂਪ ਮੂਰਤ ਨੂੰ ਤਜਿ = ਛੱਡ ਕਰਕੇ ਇਸ ਨੂੰ ਚਿਤਕਾਰੀ = ਚਿਤਰਨ ਵਾਲੇ ਪਰਮੇਸ਼ਰ ਨੂੰ ਚੇਤਹੁ = ਚਿੰਤਨ ਕਰੋ, ਯਾਦ ਕਰੋ।

---

੧. ਇਸ **ਘਟਿ** ਦਾ ਉਚਾਰਣ ਅੱਧਕ ਸਹਿਤ ਹੈ। ਬਾਕੀ ਆਏ **ਘਟਿ** ਪਦਾਂ ਦਾ ਪੋਲਾ ਉਚਾਰਣ ਹੈ।

## ਚਿਤ੍ਰ ਬਚਿਤ੍ਰ; ਇਹੈ ਅਵਝੇਰਾ ॥ ਤਜਿ ਚਿਤ੍ਰੈ; ਚਿਤੁ ਰਾਖਿ ਚਿਤੇਰਾ ॥੧੨॥

ਜਿਹੜੀ ਇਹ ਸੰਸਾਰ ਦੀ ਚਿਤ੍ਰ = ਤਸਵੀਰ ਹੈ, ਇਹ ਬੜੀ ਬਚਿਤ੍ਰ = ਨਾਨਾ ਪ੍ਰਕਾਰ ਦੀ ਅਨੋਖੀ ਹੈ, ਇਹੈ = ਇਹ ਅਵਝੇਰਾ = ਗੁੰਝਲ ਪੇਚਦਾਰ ਗੱਲ ਹੈ **ਵਾ:** ਝਗੜਾ ਰੂਪ ਹੈ **ਵਾ:** ਨਰਕਾਂ ਵਿਚ ਆਉਣ ਜਾਣ ਵਾਲਾ ਅਵਝੇਰਾ = ਉਲਝੇਵਾਂ ਹੈ। ਇਸ ਕਰਕੇ ਇਸ ਸੰਸਾਰ ਦੀ ਚਿਤ੍ਰੈ = ਤਸਵੀਰ ਨੂੰ ਤਜਿ = ਛੱਡ ਕਰਕੇ ਇਸ ਨੂੰ ਚਿਤੇਰਾ = ਚਿਤਰਨ ਵਾਲੇ ਨੂੰ, ਬਣਾਉਣ ਵਾਲੇ ਨੂੰ ਚਿਤੁ = ਹਿਰਦੇ ਵਿਚ ਰਾਖਿ = ਰੱਖਣਾ ਕਰੋ ॥੧੨॥

***ਪ੍ਰਸ਼ਨ :*** *ਹੇ ਭਗਤ ਜੀ! ਉਹ ਚਿਤ੍ਰਕਾਰੀ ਕਰਨ ਵਾਲਾ ਪਰਮੇਸ਼ਰ ਦਿਸਦਾ ਤਾਂ ਨਹੀਂ ਹੈ?*

***ਉੱਤਰ :***

## ਛਛਾ; ਇਹੈ ਛਤ੍ਰਪਤਿ ਪਾਸਾ ॥ ਛਕਿ ਕਿ, ਨ ਰਹਹੁ; ਛਾਡਿ ਕਿ, ਨ ਆਸਾ ॥

ਛਛਾ = ਛੱਛੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਇਹੈ = ਇਹੋ ਹੀ ਆਤਮਾ ਅਭਿੰਨ ਛਤ੍ਰਪਤਿ = ਛਤ੍ਰਾਂ ਦਾ ਪਤੀ, ਮਾਲਕ ਪਰਮੇਸ਼ਰ ਤੇਰੇ ਪਾਸਾ = ਕੋਲ ਹੀ ਹੈ। ਤੂੰ ਉਸ ਪਰਮਾਤਮਾ ਵਿਚ ਛਕਿ = ਫੱਬ ਕੇ ਕਿ ਨ = ਕਿਉਂ ਨਹੀਂ ਰਹਹੁ = ਰਹਿੰਦਾ **ਵਾ:** ਹਰ ਵਖਤ ਛਕਿ = ਪ੍ਰਸੰਨ ਹੋ ਕੇ ਕਿਉਂ ਨਹੀਂ ਰਹਿੰਦਾ ਅਤੇ ਆਸਾ = ਤ੍ਰਿਸ਼ਨਾ ਨੂੰ ਕਿ ਨ = ਕਿਉਂ ਨਹੀਂ ਛਾਡਿ = ਛੱਡਦਾ **ਵਾ:** ਦੁਨੀਆਂ ਦੀਆਂ ਆਸਾਂ ਛੱਡ ਦੇਹ ਤਾਂ ਤੇਰਾ ਚਿਤ ਪ੍ਰਸੰਨ ਹੋ ਕੇ ਉਸ ਪਰਮੇਸ਼ਰ ਵਿਚ ਰਹੇਗਾ।

## ਰੇ ਮਨ; ਮੈ ਤਉ ਛਿਨ ਛਿਨ ਸਮਝਾਵਾ ॥
## ਤਾਹਿ ਛਾਡਿ; ਕਤ ਆਪੁ ਬਧਾਵਾ ॥੧੩॥

ਰੇ = ਹੇ ਮੇਰੇ ਮਨ = ਮਨਾਂ! ਮੈਂ ਤਉ = ਮੈਂ ਤਾਂ ਤੈਨੂੰ ਛਿਨ ਛਿਨ = ਖਿਨ ਖਿਨ ਕਾਲ ਭਾਵ ਥੋੜੇ ਤੋਂ ਥੋੜੇ ਸਮੇਂ ਵਿਚ ਸਮਝਾਵਾ = ਸਮਝਾਉਣਾ ਕੀਤਾ ਹੈ। ਕਿ ਤਾਹਿ = ਤਿਸ ਪਰਮੇਸ਼ਰ ਨੂੰ ਛਾਡਿ = ਛੱਡ ਕਰ ਕੇ ਕਤ = ਕਿਹੜੀ ਗੱਲੋਂ ਆਪੁ = ਆਪਣੇ ਆਪ ਨੂੰ ਸੰਸਾਰਕ ਬੰਧਨਾਂ ਵਿਚ ਬਧਾਵਾ = ਬੰਨ੍ਹਣਾ ਕੀਤਾ ਹੈ ॥੧੩॥

***ਪ੍ਰਸ਼ਨ :*** *ਹੇ ਭਗਤ ਜੀ! ਉਸ ਸਰੂਪ ਦੀ ਪ੍ਰਾਪਤੀ ਕਿਵੇਂ ਹੋਵੇ?*

***ਉੱਤਰ :***

## ਜਜਾ; ਜਉ ਤਨ ਜੀਵਤ ਜਰਾਵੈ ॥ ਜੋਬਨ ਜਾਰਿ; ਜੁਗਤਿ ਸੋ ਪਾਵੈ ॥

ਜਜਾ = ਜੱਜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਜਉ = ਜੇਕਰ ਆਪਣੇ ਤਨ = ਸਰੀਰ ਨੂੰ ਜੀਵਤ = ਜਿਉਂਦਿਆਂ ਹੀ ਜਰਾਵੈ = ਸਾੜ ਦੇਵੇ ਭਾਵ ਦੇਹ ਅਭਿਮਾਨ ਤੋਂ ਹਟ ਜਾਵੇ। ਅਤੇ ਜੋਬਨ = ਜੁਆਨੀ ਅਵਸਥਾ ਨੂੰ ਪਰਮੇਸ਼ਰ ਦੇ ਵਿਛੋੜੇ ਦੀ ਵੈਰਾਗ ਰੂਪੀ ਅਗਨੀ ਵਿਚ ਜਾਰਿ = ਸਾੜ ਦੇਵੇ, ਸੋ = ਉਹ ਪਰਮੇਸ਼ਰ ਦੀ ਪ੍ਰਾਪਤੀ ਦੀ ਜੁਗਤਿ = ਜੁਗਤੀ ਨੂੰ ਪਾਵੈ = ਪਾ ਲੈਂਦਾ ਹੈ **ਅਥਵਾ** ਜਦੋਂ ਇਸ ਤਨ = ਸਰੀਰ ਵਾ ਸੂਖਮ ਮਨ ਦੇ ਤਾਈਂ ਜੀਵਤ ਭਾਵ ਵੱਲੋਂ ਵੀ ਜਿਊਂਦਾ ਹੀ ਬ੍ਰਹਮ ਅਭਿਆਸ ਰੂਪੀ ਅਗਨੀ ਕਰ ਕੇ ਮੈਂ ਜੀਵ ਨਹੀਂ ਹਾਂ ਇਸ ਹੰਕਾਰ ਨੂੰ ਸਾੜ ਦੇਵੇ ਅਤੇ ਜੋਬਨ = ਜੁਆਨੀ ਵਿਚ ਜੋ ਵਿਸ਼ਿਆਂ ਦਾ ਸ਼ੌਕ ਹੈ, ਇਸ ਨੂੰ ਵੀ ਨਾਮ ਅਗਨੀ ਨਾਲ ਜਾਰਿ = ਸਾੜ ਦੇਵੇ **ਵਾ:** (ਜੋ+ਬਨ) ਜੋ = ਜਿਹੜਾ ਸੰਸਾਰ ਰੂਪੀ ਬਨ = ਜੰਗਲ ਬਣ ਰਿਹਾ ਹੈ ਇਸ ਨੂੰ ਜਾਰਿ = ਸਾੜਨਾ ਕਰੇ, ਸੋ = ਉਹ ਪਰਮੇਸ਼ਰ ਵਿਚ ਜੁੜਨ ਦੀ ਜੁਗਤੀ ਨੂੰ ਪਾਵੈ = ਪਾ ਸਕਦਾ ਹੈ।

## ਅਸ ਜਰਿ ਪਰ ਜਰਿ; ਜਰਿ ਜਬ ਰਹੈ ॥ ਤਬ ਜਾਇ ਜੋਤਿ; ਉਜਾਰਉ ਲਹੈ ॥੧੪॥

ਜਿਹੜਾ ਆਪਣਾ ਜਰਿ = ਧਨ ਅਸ = ਹੈ ਅਤੇ ਜੋ ਪਰ = ਪਰਾਇਆ ਜਰਿ = ਧਨ ਹੈ, ਜਬ = ਜਦੋਂ

ਇਨ੍ਹਾਂ ਦੋਵਾਂ ਦੀ ਇੱਛਾ, ਪਰਾਏ ਦਾ ਧਨ ਦੇਖ ਕੇ ਲਲਚਾਉਣਾ ਤੇ ਆਪਣਾ ਵੇਖ ਕੇ ਹੰਕਾਰ ਕਰਨਾ, ਇਨ੍ਹਾਂ ਦੋਨਾਂ ਇਛਾਵਾਂ ਨੂੰ ਜਰਿ = ਸਾੜ ਕਰਕੇ ਇਕ-ਰਸ ਬਿਰਤੀ ਵਿਚ ਰਹੈ = ਰਹਿਣਾ ਕਰੇ **ਅਥਵਾ** ਜੀਵ ਦੀ ਜੋ ਅਲਪਗਤਾ ਆਦਿਕ ਜਰਿ = ਬਿਰਤੀ ਅਸ = ਹੈ ਅਤੇ ਪਰ = ਪਰ੍ਹੇ ਜੋ ਬ੍ਰਹਮ ਹੈ, ਉਸ ਦੀ ਜੋ ਸਰਬਗਤਾ ਆਦਿਕ ਬਿਭੂਤੀ ਹੈ। ਜਦੋਂ ਇਸ ਨੂੰ ਜਰਿ = ਜਰ ਰੱਖੇ, ਸਹਾਰ ਰੱਖੇ, ਇਸ ਦਾ ਹੰਕਾਰ ਛੱਡ ਦੇਵੇ। ਤਬ = ਤਦੋਂ ਇਸ ਦੇ ਅੰਦਰ ਪਰਮੇਸ਼ਰ ਦੀ ਜੋਤਿ ਜਾਇ = ਪ੍ਰਗਟ ਹੋ ਜਾਂਦੀ ਹੈ ਭਾਵ ਅਦ੍ਵੈਤ ਸਰੂਪ ਜੋਤੀ, ਸ੍ਵਯੰ ਜੋਤਿ = ਪ੍ਰਕਾਸ਼ ਦੀ ਸਮਝ ਪੈਂਦੀ ਹੈ ਤੇ ਫਿਰ ਗਿਆਨ ਦਾ ਉਜਾਰਉ = ਪ੍ਰਕਾਸ਼ ਲਹੈ = ਲਖ ਸਕਦਾ ਹੈ ॥੧੪॥

**[ਅੰਗ ੩੪੧]**

## ਝਝਾ; ਉਰਝਿ ਸੁਰਝਿ ਨਹੀ ਜਾਨਾ ॥ ਰਹਿਓ ਝਝਕਿ; ਨਾਹੀ ਪਰਵਾਨਾ ॥

ਝਝਾ = ਝੱਝੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਇਹ ਸਾਰੀ ਦੁਨੀਆਂ ਮੋਹ, ਵਿਸ਼ਿਆਂ ਆਦਿਕ ਵਿਚ ਉਰਝਿ = ਉਲਝੀ ਪਈ ਹੈ, ਪ੍ਰੰਤੂ ਦੈਵੀ ਗੁਣਾਂ ਦੇ ਸਹਿਤ ਹੋ ਕੇ ਇਸ ਤੋਂ ਸੁਰਝਿ = ਛੁਟਕਾਰਾ ਪਾਉਣਾ, ਚੰਗਾ ਸੁਧਰ ਜਾਣਾ ਕਿਸੇ ਨੇ ਵੀ ਨਹੀ ਜਾਨਾ = ਜਾਣਿਆ। ਹਰ ਰੋਜ਼ ਪਦਾਰਥਾਂ ਵਿਚ ਹੀ ਝਝਕਿ = ਰੁਕੇ ਪਏ ਹਨ, ਪਰਮੇਸ਼ਰ ਦੀ ਦਰਗਾਹ ਵਿਚ ਪਰਵਾਨਾ = ਪ੍ਰਮਾਣਨੀਕ ਨਹੀਂ ਹੋ ਸਕਦੇ।

## ਕਤ ਝਖਿ ਝਖਿ; ਅਉਰਨ ਸਮਝਾਵਾ ॥ ਝਗਰੁ ਕੀਏ; ਝਗਰਉ ਹੀ ਪਾਵਾ ॥੧੫॥

ਹੇ ਜੀਵ! ਕਤ = ਕਿਸ ਲਈ ਝਖਿ ਝਖਿ = ਝੱਖਾਂ ਮਾਰ ਮਾਰ ਕੇ, ਵਿਅਰਥ ਬੋਲ ਬੋਲ ਕੇ ਅਉਰਨ = ਹੋਰਨਾਂ ਨੂੰ ਸਮਝਾਵਾ = ਸਮਝਾਉਂਦਾ ਹੈਂ, ਜਦ ਤੂੰ ਕਿਸੇ ਨੂੰ ਸਮਝਾਉਣ ਲਈ ਝਗਰੁ = ਝਗੜਾ ਕੀਏ = ਕਰੇਂਗਾ ਤਾਂ ਤੇਰੇ ਗਲ ਜੰਮਣ ਮਰਣ ਦਾ ਝਗਰਉ = ਝਗੜਾ ਹੀ ਪਾਵਾ = ਪਵੇਗਾ **ਵਾ:** ਸੰਸਾਰ ਨਾਲ ਝਗੜਾ ਕਰਨ 'ਤੇ ਆਪਣੇ ਗਲ ਝਗੜਾ ਹੀ ਪੈਣਾ ਹੈ ॥੧੫॥

## ਞੰਞਾ, ਨਿਕਟਿ ਜੁ ਘਟ ਰਹਿਓ; ਦੂਰਿ ਕਹਾ ਤਜਿ ਜਾਇ ॥

ਞੰਞਾ = ਞੰਞੇ ਅੱਖਰ ਦੁਆਰਾ ਸਮਝਾਉਂਦੇ ਹਨ ਕਿ ਜੁ = ਜਿਹੜਾ ਪਰਮੇਸ਼ਰ ਨਿਕਟਿ = ਨੇੜੇ ਤੋਂ ਨੇੜੇ ਘਟ = ਹਿਰਦੇ ਵਿਚ ਵਿਆਪਕ ਹੋ ਰਹਿਓ = ਰਿਹਾ ਹੈ, ਉਹੋ ਹੀ ਤੇਰਾ ਸਾਖੀ, ਪ੍ਰਕਾਸ਼ ਰੂਪ ਹੈ, ਉਸ ਨੂੰ ਤਜਿ = ਛੱਡ ਕਰਕੇ ਦੂਰ ਪਦਾਰਥਾਂ ਵੱਲ ਕਹਾ = ਕਿਧਰ ਜਾਇ = ਜਾਂਦਾ ਹੈਂ।

## ਜਾ ਕਾਰਣਿ ਜਗੁ ਢੂਢਿਅਉ; ਨੇਰਉ ਪਾਇਅਉ ਤਾਹਿ ॥੧੬॥

ਜਾ = ਜਿਸ ਪਰਮੇਸ਼ਰ ਦੀ ਪ੍ਰਾਪਤੀ ਕਾਰਣਿ = ਵਾਸਤੇ ਸਾਰਾ ਜਗੁ = ਜਗਤ ਢੂਢਿਅਉ = ਭਾਲ ਕੇ ਆਏ ਹਾਂ, ਤਾਹਿ = ਉਸ ਨੂੰ ਗੁਰਾਂ ਦੁਆਰਾ ਨੇਰਉ = ਨੇੜਿਓਂ ਹਿਰਦੇ ਵਿੱਚੋਂ ਹੀ ਪਾਇਅਉ = ਪਾ ਲਿਆ ਹੈ ॥੧੬॥

## ਟਟਾ; ਬਿਕਟ ਘਾਟ, ਘਟ ਮਾਹੀ ॥ ਖੋਲਿ ਕਪਾਟ; ਮਹਲਿ, ਕਿ ਨ ਜਾਹੀ ॥

ਟਟਾ = ਟੈਂਕੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਉਹ ਪਰਮਾਤਮਾ ਤਾਂ ਘਟ = ਹਿਰਦੇ ਦੇ ਮਾਹੀ = ਵਿਚ ਹੀ ਹੈ, ਪ੍ਰੰਤੂ ਉਸ ਦੀ ਪ੍ਰਾਪਤੀ ਲਈ ਕਾਮ ਕ੍ਰੋਧ, ਪੰਜਾਂ ਕੋਸ਼ਾਂ, ਛਿਆਂ ਚੱਕਰਾਂ ਆਦਿਕ ਘਾਟ = ਘਾਟਾਂ, ਰਸਤਿਆਂ ਨੂੰ ਕੱਟਣਾ, ਪਾਰ ਕਰਨਾ ਬੜਾ ਬਿਕਟ = ਕਠਨ ਹੈ **ਵਾ:** ਜੋ ਸ਼ਾਸਤਰਾਂ ਆਦਿਕਾਂ ਕਰਕੇ (ਬਿ+ਕਟ) ਨਹੀਂ ਕੱਟਿਆ ਜਾਣ ਵਾਲਾ ਪਰਮਾਤਮਾ ਹੈ, ਉਸ ਦਾ ਘਟ = ਹਿਰਦੇ ਦੇ ਮਾਹੀ = ਵਿਚ

ਹੀ ਘਾਟ ਅਸਥਾਨ ਹੈ। ਹੇ ਭਾਈ! ਤੂੰ ਆਪਣੇ ਪੰਜਾਂ ਕੋਸ਼ਾਂ **ਵਾ:** ਆਸਾ ਤ੍ਰਿਸ਼ਨਾ ਦੇ ਕਪਾਟ = ਤਖਤੇ ਖੋਲਿ = ਖੋਲ੍ਹ ਕਰਕੇ ਤੁਰੀਆ ਪਦ ਰੂਪੀ ਮਹਲਿ = ਮਹੱਲ ਵਿਚ ਕਿ ਨ = ਕਿਉਂ ਨਹੀਂ ਜਾਹੀ = ਜਾਂਦਾ।

**ਦੇਖਿ ਅਟਲ; ਟਲਿ ਕਤਹਿ ਨ ਜਾਵਾ ॥ ਰਹੈ ਲਪਟਿ; ਘਟ ਪਰਚਉ ਪਾਵਾ ॥੧੭॥**

ਹੇ ਮਨਾਂ! ਜੇਕਰ ਤੂੰ ਇਕ ਵਾਰੀ ਅਟਲ = ਅਟੱਲ ਸਰੂਪ ਤੁਰੀਆ ਪਦ ਨੂੰ ਦੇਖਿ = ਵੇਖ ਲਵੇਂ ਤਾਂ ਫਿਰ ਟਲਿ = ਖਿਸਕ ਕੇ ਕਤਹਿ = ਕਿਤੇ ਵੀ ਨ = ਨਹੀਂ ਜਾਵਾ = ਜਾਵੇਂਗਾ। ਫਿਰ ਤੂੰ ਹਰ ਵੇਲੇ ਉਸ ਸਰੂਪ ਵਿਚ ਲਪਟਿ = ਲਪਟਿਆ ਰਹੈ = ਰਹੇਂਗਾ ਅਤੇ ਘਟ = ਹਿਰਦੇ ਵਿਚ ਪਰਮੇਸ਼ਰ ਦੇ ਪ੍ਰੇਮ ਦਾ ਪਰਚਉ = ਪਰਚੇ ਨੂੰ ਪਾਵਾ = ਪਾਵੇਂਗਾ ॥੧੭॥

**ਠਠਾ, ਇਹੈ ਦੂਰਿ; ਠਗ ਨੀਰਾ ॥ ਨੀਠਿ ਨੀਠਿ; ਮਨੁ ਕੀਆ ਧੀਰਾ ॥**

ਠਠਾ = ਠੱਠੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਇਹੈ = ਇਹ ਜੋ ਸੰਸਾਰ ਦਿਸ ਰਿਹਾ ਹੈ, ਇਸ ਨੂੰ ਠਗ = ਠੱਗੀ ਵਾਲਾ ਨੀਰਾ = ਪਾਣੀ ਭਾਵ ਮ੍ਰਿਗ ਤ੍ਰਿਸ਼ਨਾ ਦੇ ਜਲ ਵਾਂਗੂੰ ਝੂਠਾ ਸਮਝ ਕੇ ਦੂਰ ਕਰ ਦੇ। ਅਸੀਂ ਤਾਂ ਇਸ ਨੂੰ ਠੱਗੀ ਦਾ ਪਾਣੀ ਜਾਣ ਕੇ ਨੀਠਿ ਨੀਠਿ = ਮਸਾਂ ਮਸਾਂ, ਹੌਲੀ ਹੌਲੀ, ਸਣੇ ਸਣੇ, ਸਹਿਜੇ ਸਹਿਜੇ, ਮਨੁ = ਅੰਤਸ਼ਕਰਣ ਨੂੰ ਧੀਰਾ = ਧੀਰਜਵਾਨ ਕੀਆ = ਕੀਤਾ ਹੈ।

**ਜਿਨਿ ਠਗਿ ਠਗਿਆ; ਸਗਲ ਜਗੁ ਖਾਵਾ ॥**
**ਸੋ ਠਗੁ ਠਗਿਆ; ਠਉਰ ਮਨੁ ਆਵਾ ॥੧੮॥**

ਜਿਨਿ = ਜਿਸ ਠਗਿ = ਅਗਿਆਨ **ਵਾ:** ਮੋਹ ਨੇ ਠਗਿਆ = ਠੱਗ ਕਰਕੇ ਸਗਲ = ਸਾਰੇ ਜਗੁ = ਸੰਸਾਰ ਨੂੰ ਖਾਵਾ = ਖਾ ਲਿਆ ਹੈ, ਨਾਸ ਕਰ ਦਿੱਤਾ ਹੈ। ਜਦੋਂ ਮਨ = ਹਿਰਦਾ ਤੁਰੀਆ ਪਦ ਰੂਪੀ ਠਉਰ = ਟਿਕਾਣੇ ਵਿਚ ਆਵਾ = ਆ ਗਿਆ, ਤਾਂ ਅਸੀਂ ਸੋ = ਉਸ ਠਗੁ = ਅਗਿਆਨ, ਮੋਹ ਨੂੰ ਠਗਿਆ = ਠੱਗ ਲਿਆ ਭਾਵ ਨਾਸ ਕਰ ਦਿੱਤਾ **ਅਥਵਾ** ਜਿਨਿ = ਜਿਸ ਈਸ਼ਰ ਰੂਪੀ ਠੱਗ ਨੇ ਸਗਲ = ਸਾਰੇ ਜਗੁ = ਜਗਤ ਨੂੰ ਠਗਿਆ = ਠੱਗ ਕਰਕੇ ਕਾਲ ਦੇ ਅਧੀਨ ਕਰਕੇ ਖਾਵਾ = ਖਾ ਲਿਆ ਹੈ, ਨਾਸ ਕਰ ਦਿੱਤਾ ਹੈ। ਜਦੋਂ ਸਾਡਾ ਮਨ ਤੁਰੀਆ ਪਦ ਰੂਪੀ ਠਉਰ = ਟਿਕਾਣੇ ਵਿਚ ਆਵਾ = ਆ ਕੇ ਇਸਥਿਤ ਹੋ ਗਿਆ, ਤਦੋਂ ਅਸੀਂ ਪਰਮੇਸ਼ਰ ਨੂੰ ਪ੍ਰੇਮ ਦੀ ਠਗੁ = ਠੱਗ ਬੂਟੀ, ਠਗਉਰੀ ਪਾ ਕੇ ਠਗਿਆ = ਠੱਗ ਲਿਆ ਹੈ ॥੧੮॥

**ਡਡਾ; ਡਰ ਉਪਜੇ ਡਰੁ ਜਾਈ ॥ ਤਾ ਡਰ ਮਹਿ; ਡਰੁ ਰਹਿਆ ਸਮਾਈ ॥**

ਡਡਾ = ਡੱਡੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੇਕਰ ਪੁਰਖ ਦੇ ਅੰਦਰ ਪਰਮੇਸ਼ਰ ਦਾ ਡਰ = ਭੈ ਉਪਜੇ = ਪੈਦਾ ਹੋ ਜਾਵੇ ਤਾਂ ਇਸ ਦੇ ਕਾਮ, ਕ੍ਰੋਧ ਵਿਕਾਰਾਂ ਆਦਿਕਾਂ ਦਾ ਸਾਰਾ ਡਰੁ = ਖ਼ੌਫ਼ ਜਾਈ = ਚਲਿਆ ਜਾਂਦਾ ਹੈ।

***ਪ੍ਰਸ਼ਨ :*** *ਉਹ ਡਰ ਕਿਥੇ ਚਲਿਆ ਜਾਂਦਾ ਹੈ ?*

***ਉੱਤਰ :*** ਜਿਵੇਂ ਹਨੇਰਾ ਚਾਨਣ ਵਿਚ ਹੀ ਲੀਨ ਹੋ ਜਾਂਦਾ ਹੈ, ਉਵੇਂ ਹੀ ਤਾ = ਉਸ ਪਰਮੇਸ਼ਰ ਦੇ ਡਰ = ਖ਼ੌਫ਼ ਮਹਿ = ਵਿਚ ਹੀ ਜੰਮਣ ਮਰਣ ਆਦਿਕ ਦਾ ਡਰ = ਖ਼ੌਫ਼ ਸਮਾਈ = ਸਮਾਇਆ ਰਹਿਆ = ਰਹਿੰਦਾ ਹੈ।

**ਜਉ ਡਰ ਡਰੈ; ਤਾ ਫਿਰਿ ਡਰੁ ਲਾਗੈ ॥**
**ਨਿਡਰ ਹੂਆ; ਡਰੁ ਉਰ ਹੋਇ ਭਾਗੈ ॥੧੯॥**

ਜਉ = ਜਦੋਂ ਪਰਮੇਸ਼ਰ ਦੇ ਡਰ = ਭੈ ਤੋਂ ਡਰੈ = ਡਰਦਾ ਰਹੇ ਕਿ ਮੈਥੋਂ ਨਹੀਂ ਪਰਮੇਸ਼ਰ ਦਾ ਡਰ ਧਾਰਿਆ

ਜਾਣਾ ਤ = ਤਾਂ ਫਿਰਿ = ਬਹੁੜੋ ਜੰਮਣ ਮਰਣ ਆਦਿਕ ਦਾ ਡਰੁ = ਭੈ ਲਾਗੈ = ਲੱਗਾ ਰਹਿੰਦਾ ਹੈ। ਅਤੇ ਜਦੋਂ ਪਰਮੇਸ਼ਰ ਦਾ ਡਰ ਧਾਰਨ ਕਰ ਕੇ ਨਿਡਰੁ = ਨਿਖ਼ੌਫ਼ ਹੂਆ = ਹੋ ਗਿਆ ਤਾਂ ਉਦੋਂ ਜੋ ਉਰ = ਹਿਰਦੇ ਵਿਚ ਡਰੁ = ਭੈ ਹੋਇ = ਹੋਣਾ ਸੀ, ਉਹ ਸਾਰਾ ਭਾਗੈ = ਭੱਜ, ਨਵਿਰਤ ਹੋ ਜਾਂਦਾ ਹੈ ॥੧੯॥

## ਢਢਾ; ਢਿਗ, ਢੂਢਹਿ ਕਤ ਆਨਾ ॥ ਢੂਢਤ ਹੀ; ਢਹਿ ਗਏ ਪਰਾਨਾ ॥

ਢਢਾ = ਢੱਢੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਪਰਮੇਸ਼ਰ ਤਾਂ ਤੇਰਾ ਸਾਖੀ ਰੂਪ ਹੋ ਕੇ ਤੇਰੇ ਢਿਗ = ਨੇੜੇ ਹੀ ਹੈ ਤੇ ਤੂੰ ਉਸ ਨੂੰ ਆਨਾ = ਹੋਰ ਪਾਸੇ ਕਤ = ਕਿਥੇ ਢੂਢਹਿ = ਭਾਲਦਾ ਫਿਰਦਾ ਹੈਂ, **ਵਾ:** ਆਨਾ = ਦ੍ਵੈਤ ਵਿਚ ਪੈ ਕੇ ਦੂਜਾ ਮੰਨ ਕੇ ਕਿਥੇ ਭਾਲਦਾ ਫਿਰਦਾ ਹੈਂ। ਇਸ ਪ੍ਰਕਾਰ ਬਾਹਰ ਢੂਢਤ = ਖੋਜ ਕਰਨ ਵਾਲਿਆਂ ਦੇ ਹੀ ਪਰਾਨਾ = ਪ੍ਰਾਣ ਢਹਿ ਗਏ = ਮੁੱਕ ਗਏ ਭਾਵ ਸਰੀਰਾਂ ਦਾ ਅੰਤ ਹੋ ਗਿਆ ਹੈ।

## ਚੜਿ ਸੁਮੇਰਿ; ਢੂਢਿ ਜਬ ਆਵਾ ॥
## ਜਿਹ ਗੜੁ ਗੜਿਓ; ਸੁ ਗੜ ਮਹਿ ਪਾਵਾ ॥੨੦॥

ਜਬ = ਜਦ ਸੁਮੇਰਿ = ਸੁਮੇਰ ਪਰਬਤ 'ਤੇ ਚੜਿ = ਚੜ੍ਹ ਕਰਕੇ ਵੀ ਢੂਢਿ = ਲੱਭ ਕਰਕੇ ਆਵਾ = ਆ ਜਾਵੇ, ਪ੍ਰੰਤੂ ਉਹ ਪਰਮੇਸ਼ਰ ਪ੍ਰਾਪਤ ਨਹੀਂ ਹੁੰਦਾ। ਜਿਹ = ਜਿਸ ਨੇ ਇਹ ਸਰੀਰ ਰੂਪੀ ਗੜੁ = ਕਿਲ੍ਹਾ ਗੜਿਓ = ਘੜਿਆ ਹੈ, ਸੁ = ਉਹ ਪਰਮਾਤਮਾ ਗੁਰਾਂ ਦੀ ਕਿਰਪਾ ਕਰਕੇ ਸਰੀਰ ਰੂਪੀ ਗੜ = ਕਿਲ੍ਹੇ ਮਹਿ = ਵਿੱਚੋਂ ਪਾਵਾ = ਪਾਉਣਾ ਕੀਤਾ ਹੈ ॥੨੦॥

## ਣਾਣਾ, ਰਣਿ ਰੂਤਉ; ਨਰ ਨੇਹੀ ਕਰੈ ॥ ਨਾ ਨਿਵੈ; ਨਾ ਫੁਨਿ ਸੰਚਰੈ ॥

ਣਾਣਾ = ਣਾਣੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਸ ਵੇਲੇ ਪੁਰਸ਼ ਕਾਮ ਕ੍ਰੋਧ ਆਦਿਕਾਂ ਦਾ ਰਣਿ = ਜੰਗ ਅੰਦਰ ਆ ਕੇ ਰੂਤਉ = ਰੁਕਦਾ ਹੈ, ਉਦੋਂ ਨਰ = ਆਦਮੀ ਨੂੰ ਨੇਹੀ = ਹਠ ਕਰੈ = ਕਰਨਾ ਚਾਹੀਦਾ ਹੈ। ਉਨ੍ਹਾਂ ਦੇ ਅੱਗੇ ਨਾ ਨਿਵੈ = ਝੁਕੇ ਅਤੇ ਨਾ ਹੀ ਫੁਨਿ = ਪੁਨਾ ਉਨ੍ਹਾਂ ਦੇ ਅਨੁਸਾਰੀ ਹੋ ਕੇ ਸੰਚਰੈ = ਵਿਚਰਨਾ ਕਰੇ।

## ਧੰਨਿ ਜਨਮੁ; ਤਾਹੀ ਕੋ ਗਣੈ ॥ ਮਾਰੈ ਏਕਹਿ; ਤਜਿ ਜਾਇ ਘਣੈ ॥੨੧॥

ਤਾਹੀ ਕੋ = ਉਸ ਪੁਰਖ ਦਾ ਜਨਮ ਸੰਸਾਰ ਵਿਚ ਧੰਨਿ = ਧੰਨਤਾ ਦੇ ਜੋਗ ਗਣੈ = ਗਿਣਿਆ ਜਾਂਦਾ ਹੈ, ਜਿਵੇਂ ਇਕ ਵੱਡੇ ਮੁਖੀ ਅਫ਼ਸਰ ਨੂੰ ਮਾਰ ਦਿੱਤਾ ਜਾਵੇ ਤਾਂ ਬਾਕੀ ਸਾਰੀ ਫ਼ੌਜ ਆਪਣੇ ਮੈਦਾਨ ਨੂੰ ਛੱਡ ਕੇ ਪਿੱਛੇ ਭੱਜ ਜਾਂਦੀ ਹੈ। ਇਸੇ ਪ੍ਰਕਾਰ ਏਕਹਿ = ਇਕ ਮਨ ਦੇ ਅੰਦਰਲੇ ਮਾੜੇ ਸੁਭਾਅ ਨੂੰ ਮਾਰੈ = ਮਾਰ ਲਵੇ ਜਾਂ ਅਗਿਆਨ ਨੂੰ ਮਾਰ ਲਵੇ ਤਾਂ ਬਾਕੀ ਦੀ ਘਣੈ = ਬਹੁਤ ਸਾਰੀ ਆਸੁਰੀ ਸੰਪਦਾ ਤਜਿ = ਛੱਡ ਕਰਕੇ ਚਲੀ ਜਾਂਦੀ ਹੈ ॥੨੧॥

### ਦੂਸਰਾ ਅਰਥ

ਣਾਣੇ ਅੱਖਰ ਦੁਆਰਾ ਕਹਿੰਦੇ ਹਨ ਕਿ ਜਦੋਂ ਸ਼ੁਭ ਤੇ ਅਸ਼ੁਭ ਸੁਭਾਅ ਦਾ ਜੰਗ ਅੰਦਰੋਂ ਰੂਤਓ = ਰੁਕ ਜਾਂਦਾ ਹੈ, ਉਦੋਂ ਪੁਰਖ ਨੂੰ ਨੇਹੀ = ਹੱਠ ਕਰਨਾ ਚਾਹੀਦਾ ਹੈ, ਨਿਸਚਾ ਕਰਨਾ ਚਾਹੀਦਾ ਹੈ। ਨਾ ਨਿਵੇ = ਨਾ ਤਾਂ ਔਗੁਣਾਂ ਅੱਗੇ ਆਪ ਨਿਉਣਾ ਕਰੇ ਤੇ ਨਾ ਹੀ ਫੁਨਿ = ਪੁਨਾ ਹੰਕਾਰ ਕਰੇ ਕਿ ਮੇਰੇ ਵਿਚ ਇਤਨੇ ਗੁਣ ਹਨ, ਇਉਂ ਗੁਣਾਂ ਦਾ ਹੰਕਾਰ ਨਾ ਕਰੇ ਤੇ ਕਿਸੇ ਨੂੰ ਨਿਵਾਉਣ ਦੀ ਇੱਛਾ ਨਾ ਰੱਖੇ ਤੇ ਨਾ ਹੀ ਵਿਕਾਰਾਂ ਦੇ ਅਨੁਸਾਰੀ ਹੋ ਕੇ ਸੰਚਰੈ = ਭਲੀ ਪ੍ਰਕਾਰ ਵਿਚਰਨਾ ਕਰੇ। ਉਸ ਪੁਰਖ ਦਾ ਜਨਮ ਧੰਨਿ = ਧੰਨਤਾ ਦੇ ਜੋਗ

ਗਣੈ = ਗਿਣਿਆ ਜਾਂਦਾ ਹੈ, ਜਿਹੜਾ ਏਕਹਿ = ਇਕ ਦੇਹ ਅਧਿਆਸ ਨੂੰ ਮਾਰੇ = ਮਾਰ ਦੇਵੇ ਤਾਂ ਬਾਕੀ ਦੇ ਘਣੈ = ਬਹੁਤੇ ਦੁਸ਼ਮਣ ਆਸੁਰੀ ਸੰਪਦਾ ਆਦਿਕ ਸਭ ਤਜਿ = ਛੱਡ ਕੇ ਭੱਜ ਜਾਂਦੇ ਹਨ ॥੨੧॥

## ਤਤਾ, ਅਤਰ; ਤਰਿਓ ਨਹ ਜਾਈ ॥ ਤਨ ਤ੍ਰਿਭਵਣ ਮਹਿ; ਰਹਿਓ ਸਮਾਈ ॥

(**ਅ-ਤਰ** ਬੋਲੋ)

ਤਤਾ = ਤੱਤੇ ਅੱਖਰ ਦੁਆਰਾ ਫ਼ੁਰਮਾਉਂਦੇ ਹਨ ਕਿ ਸੰਸਾਰ-ਸਮੁੰਦਰ ਵਿੱਚੋਂ ਅਤਰ = ਤਰਨਾ ਬੜਾ ਕਠਨ ਹੈ, ਇਹ ਤਰਿਓ = ਤਰਿਆ ਨਹ = ਨਹੀਂ ਜਾਈ = ਜਾਂਦਾ।

***ਪ੍ਰਸ਼ਨ :*** *ਤਰਨਾ ਕਿਉਂ ਔਖਾ ਹੈ ?*

***ਉੱਤਰ :*** ਜਿੰਨਾ ਚਿਰ ਤਕ ਤਨ = ਸੂਖਮ ਮਨ ਤ੍ਰਿਭਵਣ = ਤਿੰਨਾਂ ਭਵਣਾਂ ਦੀਆਂ ਵਾਸ਼ਨਾ ਮਹਿ = ਵਿਚ ਸਮਾਈ = ਸਮਾ ਰਹਿਓ = ਰਿਹਾ ਹੈ, ਉਤਨਾ ਚਿਰ ਤਰਨਾ ਕਠਨ ਹੈ।

## ਜਉ ਤ੍ਰਿਭਵਣ; ਤਨ ਮਾਹਿ ਸਮਾਵਾ ॥
## ਤਉ ਤਤਹਿ ਤਤ ਮਿਲਿਆ; ਸਚੁ ਪਾਵਾ ॥੨੨॥

ਜਉ = ਜਦ ਤ੍ਰਿਭਵਣ = ਤਿੰਨਾਂ ਭਵਣਾਂ ਦਾ ਪਤੀ ਪਰਮੇਸ਼ਰ ਇਸ ਤਨ = ਸੂਖਮ ਸਰੀਰ ਮਨ ਮਾਹਿ = ਵਿਚ ਸਮਾਵਾ = ਸਮਾ ਜਾਂਦਾ ਹੈ **ਵਾ:** ਤਿੰਨਾਂ ਭਵਨਾਂ ਦੀ ਜਾਗਰਤ, ਸੁਪਨ, ਸੁਖੋਪਤ ਅਵਸਥਾ, ਸਵਰਗ ਲੋਕ, ਮਾਤ ਲੋਕ, ਪਤਾਲ ਲੋਕ ਆਦਿਕ ਤਿੰਨੇ ਭਵਨਾਂ ਦੀਆਂ ਵਾਸ਼ਨਾਵਾਂ ਤਨ ਤੇ ਮਨ ਦੇ ਵਿਚ ਹੀ ਸਮਾਵਾ = ਸਮਾ ਜਾਂਦੀਆਂ ਹਨ, ਲੈਅ ਹੋ ਜਾਂਦੀਆਂ ਹਨ। ਤਉ = ਤਦੋਂ ਤਤਹਿ = ਤੂੰ ਪਦ ਜੀਵ ਦਾ ਲਖ ਅਰਥ ਸਰੂਪ ਅਤੇ ਤਤ ਪਦ ਈਸ਼ਰ ਦਾ ਲਖ ਅਰਥ ਸਰੂਪ ਜੋ ਹੈ, ਉਸ ਦੇ ਵਿਚ ਮਿਲਿਆ = ਮਿਲ ਕੇ ਸਚੁ = ਸੁੱਖ ਸਰੂਪ ਅਦ੍ਵੈਤ ਬ੍ਰਹਮ ਨੂੰ ਪਾਵਾ = ਪਾ ਲਈਦਾ ਹੈ ॥੨੨॥

## ਥਥਾ; ਅਥਾਹ, ਥਾਹ ਨਹੀ ਪਾਵਾ ॥ ਓਹੁ ਅਥਾਹ; ਇਹੁ ਥਿਰੁ ਨ ਰਹਾਵਾ ॥

ਥਥਾ = ਥੱਥੇ ਅੱਖਰ ਦੁਆਰਾ ਕਹਿੰਦੇ ਹਨ ਕਿ ਉਹ ਪਰਮੇਸ਼ਰ ਅਥਾਹ = ਬਹੁਤ ਡੂੰਘਾ ਹੈ, ਉਸ ਦਾ ਥਾਹ = ਓੜਕ ਨਹੀਂ ਕਿਸੇ ਤੋਂ ਪਾਵਾ = ਪਾਇਆ ਜਾ ਸਕਦਾ। ਓਹੁ = ਉਹ ਪਰਮੇਸ਼ਰ ਅਥਾਹ = ਅਗਾਧ ਬੇਅੰਤ ਹੈ ਅਤੇ ਇਹੁ = ਇਸ ਜੀਵ ਦਾ ਮਨ ਥਿਰੁ = ਟਿਕ ਕੇ ਨ = ਨਹੀਂ ਰਹਾਵਾ = ਰਹਿ ਸਕਦਾ।

## ਥੋੜੈ ਥਲਿ; ਥਾਨਕ ਆਰੰਭੈ ॥ ਬਿਨੁ ਹੀ ਥਾਭਹ; ਮੰਦਿਰੁ ਥੰਭੈ ॥੨੩॥

ਜਿਵੇਂ ਜੀਵ ਥੋੜੈ = ਘੱਟ ਥਲਿ = ਅਸਥਾਨ ਵਿਚ ਥਾਨਕ = ਘਰ ਚੁਬਾਰੇ ਆਦਿਕ ਨੂੰ ਆਰੰਭੈ = ਬਨਾਉਣਾ ਚਾਹੁੰਦਾ ਹੋਵੇ, ਇਹ ਕਿਵੇਂ ਹੋ ਸਕਦਾ ਹੈ ? ਏਸੇ ਪ੍ਰਕਾਰ ਥੋੜੇ ਜੀਵਣ ਵਿਚ ਸੰਕਲਪਾਂ ਵਿਕਲਪਾਂ ਦੁਆਰਾ ਬਹੁਤ ਕੁਝ ਬਨਾਉਣਾ ਚਾਹੁੰਦਾ ਹੈ, ਇਹ ਵੀ ਨਹੀਂ ਹੋ ਸਕਦਾ। ਬਿਨੁ = ਬਿਨਾਂ ਹੀ ਥਾਭਹ = ਥੰਮ੍ਹੀਆਂ ਤੋਂ ਮੰਦਿਰੁ = ਘਰ ਨੂੰ ਥੰਭੈ = ਥੰਮ੍ਹਿਆ ਚਾਹੇ ਤਾਂ ਉਹ ਕਿਵੇਂ ਰਹਿ ਸਕਦਾ ਹੈ, ਏਸੇ ਪ੍ਰਕਾਰ ਇਹ ਮੰਦਿਰੁ = ਸਰੀਰ ਪਾਉਣ ਦਾ ਥੰਭਾ ਹੈ, ਇਹ ਸ੍ਵਾਸਾਂ ਰੂਪ ਥਾਭਹ = ਥੰਮ੍ਹੀਆਂ ਤੋਂ ਬਿਨਾਂ ਕਿਵੇਂ ਇਸਥਿਤ ਰਹਿ ਸਕਦਾ ਹੈ, ਭਾਵ ਨਹੀਂ ਰਹਿ ਸਕਦਾ ॥੨੩॥

## ਦਦਾ; ਦੇਖਿ ਜੁ, ਬਿਨਸਨਹਾਰਾ ॥ ਜਸ ਅਦੇਖਿ; ਤਸ ਰਾਖਿ ਬਿਚਾਰਾ ॥

(**ਬਿਨਸਨ-ਹਾਰਾ** ਉਚਾਰਨ ਕਰਨਾ ਹੈ)

ਦਦਾ = ਦੱਦੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੁ = ਜਿਹੜਾ ਕੁਝ ਭੀ ਦੇਖਿ = ਦਿਖ ਰਿਹਾ ਹੈ, ਉਹ

ਸਭ ਕੁਝ ਬਿਨਸਨਹਾਰਾ = ਨਾਸ ਹੋ ਜਾਣ ਵਾਲਾ ਹੈ। ਜਸ = ਜਿਹੋ ਜਿਹਾ ਪਰਮੇਸ਼ਰ ਆਪ ਅਦੇਖਿ = ਅਦ੍ਰਿਸ਼ ਭਾਵ ਦੇਖਣ ਤੋਂ ਰਹਿਤ ਹੈ, ਤਸ = ਤਿਹੋ ਜਿਹੀ ਹੀ ਉਸ ਦੀ ਬਿਚਾਰਾ = ਵਿਚਾਰ ਨੂੰ ਦਿਲ ਵਿਚ ਰਾਖਿ = ਰੱਖਣਾ ਕਰੋ।

## ਦਸਵੈ ਦੁਆਰਿ; ਕੁੰਜੀ ਜਬ ਦੀਜੈ ॥
## ਤਉ ਦਇਆਲ ਕੋ; ਦਰਸਨੁ ਕੀਜੈ ॥੨੪॥

(ਪਾਠਾਂਤ੍ਰ 'ਕੁੰਚੀ'[੧])

ਜਬ = ਜਦੋਂ ਦਸਵੈ ਦੁਆਰਿ = ਦਸਮ ਦੁਆਰ ਵਿਚ ਪ੍ਰਾਣਾਯਾਮ ਰੂਪੀ ਕੁੰਚੀ = ਕੁੰਜੀ, ਚਾਬੀ ਦੀਜੈ = ਦੇਣਾ ਕਰੀਏ। ਤਉ = ਤਾਂ ਦਇਆਲ ਕੋ = ਦਿਆਲੂ ਪਰਮੇਸ਼ਰ ਦੇ, ਦਸਮ ਦੁਆਰ 'ਚ ਚੇਤਨ ਦੀ ਲਾਟ ਦੇ ਦਰਸਨੁ = ਦੀਦਾਰ ਕੀਜੈ = ਕਰ ਲਈਦੇ ਹਨ **ਅਥਵਾ** ਦਸਵੈ = ਦਸਵਾਂ ਭਾਵ ਚੇਤਨ ਅਤੇ ਉਸ ਦਾ ਦੁਆਰਿ = ਦੁਆਰਾ ਭਾਵ ਸਾਧਸੰਗਤ ਅਰਥਾਤ ਸਾਧਸੰਗਤ ਰੂਪ ਦਸਮ ਦੁਆਰ ਵਿੱਚੋਂ ਬ੍ਰਹਮ ਵਿਦਿਆ ਰੂਪੀ ਕੁੰਚੀ = ਕੁੰਜੀ ਦੀਜੈ = ਦੇਣਾ ਕਰੀਏ, ਜਿਸ ਨਾਲ ਅਗਿਆਨ ਰੂਪੀ ਜਿੰਦਰਾ ਖੁੱਲ੍ਹ ਜਾਵੇਗਾ, ਦੇਹ ਅਧਿਆਸ ਦਾ ਕੁੰਡਾ ਅਤੇ ਆਸਾ ਤ੍ਰਿਸ਼ਨਾ ਦੇ ਤਖ਼ਤੇ ਖੁੱਲ੍ਹ ਜਾਣਗੇ, ਤਉ = ਤਦੋਂ ਦਇਆਲ = ਦਿਆਲੂ ਪਰਮੇਸ਼ਰ ਦੇ ਦਰਸ਼ਨ ਕੀਜੈ = ਕਰ ਲਈਦੇ ਹਨ ॥੨੪॥

## ਧਧਾ; ਅਰਧਹਿ ਉਰਧ ਨਿਬੇਰਾ ॥ ਅਰਧਹਿ ਉਰਧਹ; ਮੰਝਿ ਬਸੇਰਾ ॥

ਧਧਾ = ਧੱਧੇ ਅੱਖਰ ਦੁਆਰਾ ਸਮਝਾਉਂਦੇ ਹਨ ਕਿ ਅਰਧਹਿ = ਜੀਵ ਅਤੇ ਉਰਧ = ਈਸ਼ਰ ਦਾ ਨਿਬੇਰਾ = ਨਬੇੜਾ ਕਰਨਾ ਚਾਹੀਦਾ ਹੈ।

***ਪ੍ਰਸ਼ਨ :*** *ਨਿਬੇੜਾ ਕਿਵੇਂ ਹੋਵੇ ?*

***ਉੱਤਰ :***

**ਉਪਾਸ਼ਨਾ ਕਾਂਡ :** ਜਿਹੜਾ ਅਰਧਹਿ = ਜੀਵ ਹੈ, ਉਸ ਦਾ ਉਰਧਹ = ਈਸ਼ਰ ਦੇ ਮੰਝਿ = ਵਿਚ ਬਸੇਰਾ = ਵਾਸਾ ਕਰਨਾ ਚਾਹੀਦਾ ਹੈ।

## ਅਰਧਹ ਛਾਡਿ; ਉਰਧ ਜਉ ਆਵਾ ॥
## ਤਉ ਅਰਧਹਿ ਉਰਧ ਮਿਲਿਆ; ਸੁਖ ਪਾਵਾ ॥੨੫॥

ਅਰਧਹ = ਜੀਵ ਪੁਣਾ ਛਾਡਿ = ਛੱਡ ਕਰਕੇ ਜਉ = ਜਦੋਂ ਉਰਧ = ਈਸ਼ਰ ਦੀ ਉਪਾਸ਼ਨਾ ਵਿਚ ਆਵਾ = ਆ ਜਾਂਦਾ ਹੈ, ਤਉ = ਤਦੋਂ ਜੋ ਅਰਧਹਿ = ਜੀਵ ਹੈ, ਉਹ ਉਰਧ = ਈਸ਼ਰ ਵਿਚ ਮਿਲਿਆ = ਮਿਲ ਜਾਂਦਾ ਹੈ ਤੇ ਸੁਖ = ਸੁੱਖ ਸਰੂਪ ਨੂੰ ਪਾਵਾ = ਪਾ ਲੈਂਦਾ ਹੈ।

**ਅਥਵਾ ਗਿਆਨ ਕਾਂਡ :** ਧੱਧੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੋ ਅਲਪਗ ਅਰਧਹਿ = ਜੀਵ ਹੈ ਅਤੇ ਜੋ ਉਰਧ = ਈਸ਼ਰ ਸਰਬੱਗ ਹੈ, ਇਨ੍ਹਾਂ ਦੋਵਾਂ ਦਾ ਇਕ ਪ੍ਰਕਾਰ ਨਿਬੇਰਾ = ਨਬੇੜਾ ਕਰੋ। ਜੋ ਅਰਧਹਿ = ਨੀਚੇ ਜੀਵ ਹੈ, ਇਸ ਵਿਚ ਵੀ ਸਤ ਚਿਤ ਅਨੰਦ ਰੂਪ ਬ੍ਰਹਮ ਹੈ, ਉਰਧਹ = ਉੱਪਰ ਜੋ ਈਸ਼ਰ ਹੈ, ਉਸ ਮੰਝਿ = ਵਿਚ ਵੀ ਸਤ ਚਿਤ ਅਨੰਦ ਰੂਪ ਬ੍ਰਹਮ ਦਾ ਬਸੇਰਾ = ਵਾਸਾ ਹੈ। ਜਉ = ਜਿਸ ਵੇਲੇ ਅਰਧਹ = ਜੀਵ ਦੀ ਅਲਪਗਤਾ ਛਾਡਿ = ਛੱਡ ਕਰਕੇ ਅਤੇ ਉਰਧ = ਈਸ਼ਰ ਦੀ ਸਰਬੱਗਤਾ ਛੱਡ ਕਰਕੇ

---

੧.ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਟੇਪ ਹੋਈ ਕਥਾ ਵਿਚ ਇਸ ਪਾਠ ਦਾ ਪੂਰਾ ਨਿਰਣਾ ਕਰ ਕੇ ਦਮਦਮਾ ਸਾਹਿਬ ਦੀ ਬੀੜ ਦਾ 'ਕੁੰਜੀ' ਪਾਠ ਮੰਨਿਆ ਹੈ ਅਤੇ ਕੁੰਚੀ ਪਾਠ ਕਰਤਾਰਪੁਰ ਵਾਲੀ ਬੀੜ ਦਾ ਮੰਨਿਆ ਹੈ।

ਆਵਾ = ਆ ਗਏ, ਤਉ = ਤਦੋਂ ਅਰਧਹਿ = ਜੀਵ ਦਾ ਸਾਖੀ ਰੂਪ ਉਰਧ = ਈਸ਼ਰ ਦਾ ਸਾਖੀ ਰੂਪ ਇੱਕੋ ਹੀ ਰੂਪ ਹੋ ਕੇ ਮਿਲਿਆ = ਮਿਲ ਗਏ ਅਤੇ ਇੱਕੋ ਸੁਖ ਸਰੂਪ ਦੇ ਤਾਈਂ ਪਾਵਾ = ਪਾ ਲਿਆ ॥੨੫॥

## ਨੰਨਾ, ਨਿਸਿ ਦਿਨੁ; ਨਿਰਖਤ ਜਾਈ ॥ ਨਿਰਖਤ ਨੈਨ; ਰਹੇ ਰਤਵਾਈ ॥

ਨੰਨਾ = ਨੰਨੇ ਅੱਖਰ ਦੁਆਰਾ ਸਮਝਾਉਂਦੇ ਹਨ ਕਿ ਜਿਹੜੇ ਨਿਸਿ ਦਿਨੁ = ਰਾਤ ਦਿਨ ਪਰਮੇਸ਼ਰ ਦੇ ਦਰਸ਼ਨ ਕਰਨ ਵਾਸਤੇ ਪ੍ਰੇਮ ਵਿਚ ਨਿਰਖਤ = ਵੇਖਦੇ ਹੋਏ ਮਗਨ ਹੋ ਜਾਈ = ਜਾਂਦੇ। ਅਤੇ ਉਨ੍ਹਾਂ ਦੇ ਨਿਰਖਤ = ਵੇਖਦਿਆਂ ਵੇਖਦਿਆਂ ਨੈਨ = ਨੇਤ੍ਰ **ਵਾ:** ਮਨ ਬੁੱਧ ਰੂਪੀ ਨੇਤ੍ਰ ਰਤਵਾਈ = ਪ੍ਰੇਮ ਦੀ ਲਾਲੀ ਵਾਲੇ ਹੋ ਜਾਂਦੇ ਹਨ।

## ਨਿਰਖਤ ਨਿਰਖਤ; ਜਬ ਜਾਇ ਪਾਵਾ ॥
## ਤਬ ਲੇ, ਨਿਰਖਹਿ; ਨਿਰਖ ਮਿਲਾਵਾ ॥੨੬॥

ਨਿਰਖਤ ਨਿਰਖਤ = ਵੇਖਦਿਆਂ ਵੇਖਦਿਆਂ ਜਬ = ਜਦੋਂ ਤੁਰੀਆ ਪਦ ਰੂਪੀ, ਸਰੂਪ ਰੂਪੀ ਜਾਇ = ਜਗ੍ਹਾ ਨੂੰ ਪਾਵਾ = ਪਾ ਲਿਆ। ਤਬ = ਤਦੋਂ ਨਿਰਖਹਿ = ਵੇਖਣ ਵਾਲੇ ਜੀਵ ਨੂੰ ਲੇ = ਲੈ ਕਰਕੇ ਬ੍ਰਹਮਾਕਾਰ ਬਿਰਤੀ ਦੁਆਰਾ ਨਿਰਖ = ਦੇਖਣ ਜੋਗ ਬ੍ਰਹਮ ਨੇ ਆਪਣੇ ਵਿਚ ਮਿਲਾਵਾ = ਮੇਲ ਲਿਆ ਭਾਵ ਏਕਤਾ ਹੋ ਗਈ ॥੨੬॥

## ਪਪਾ, ਅਪਰ; ਪਾਰੁ ਨਹੀ ਪਾਵਾ ॥ ਪਰਮ ਜੋਤਿ ਸਿਉ; ਪਰਚਉ ਲਾਵਾ ॥

(**ਅ-ਪਰ** ਬੋਲੋ)

ਪਪਾ = ਪੱਪੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਅਪਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਜੋ ਪਰਮੇਸ਼ਰ ਹੈ, ਉਸ ਦਾ ਪਾਰੁ = ਪਾਰਾਵਾਰ ਨਹੀਂ ਪਾਵਾ = ਪਾਇਆ ਜਾ ਸਕਦਾ। ਉਹ ਪਰਮ ਜੋਤਿ = ਵੱਡੇ ਜੋਤੀ ਸਰੂਪ ਪਰਮੇਸ਼ਰ ਦੇ ਸਿਉ = ਨਾਲ ਪ੍ਰੇਮ ਦੇ ਪਰਚਉ = ਪਰਚੇ ਨੂੰ ਲਾਵਾ = ਲਾਉਣਾ ਕਰੇ।

## ਪਾਂਚਉ ਇੰਦ੍ਰੀ; ਨਿਗ੍ਰਹ ਕਰਈ ॥ ਪਾਪੁ ਪੁੰਨੁ ਦੋਊ; ਨਿਰਵਰਈ ॥੨੭॥

ਪਾਂਚਉ ਇੰਦ੍ਰੀ = ਪੰਜੇ ਗਿਆਨ ਇੰਦ੍ਰੀਆਂ ਨੂੰ ਵੀ ਨਿਗ੍ਰਹ = ਰੋਕਣਾ ਕਰਈ = ਕਰੇ **ਵਾ:** ਜਿਨ੍ਹਾਂ ਨੇ ਰੋਕਨਾ ਕਰਈ = ਕੀਤਾ ਹੈ, ਉਨ੍ਹਾਂ ਦੇ ਅੰਤਸ਼ਕਰਣ ਵਿਚ ਜੋ ਨਖਿਧ ਕਰਮਾਂ ਵਾਲੇ ਪਾਪੁ = ਮੰਦ ਕਰਮ ਸਨ ਤੇ ਸਕਾਮ ਕਰਮ ਕਰਕੇ ਪੁੰਨ ਕਰਮ ਸਨ, ਇਹ ਦੋਊ = ਦੋਵੇਂ ਹੀ ਨਿਰਵਰਈ = ਨਵਿਰਤ ਹੋ ਗਏ ॥੨੭॥

## ਫਫਾ; ਬਿਨੁ ਫੂਲਹ ਫਲੁ ਹੋਈ ॥ ਤਾ ਫਲ ਫੰਕ; ਲਖੈ ਜਉ ਕੋਈ ॥

ਫਫਾ = ਫੱਫੇ ਅੱਖਰ ਦੁਆਰਾ ਸਮਝਾਉਂਦੇ ਹਨ ਕਿ ਜਿਵੇਂ ਕਟੈਲ[1] ਦੇ ਬ੍ਰਿਛ ਆਦਿਕ ਨੂੰ ਬਿਨੁ = ਬਿਨਾਂ ਫੂਲਹ = ਫੁੱਲਾਂ ਤੋਂ ਫਲ ਹੋਈ = ਹੋ ਆਉਂਦੇ ਹਨ, ਲੱਗ ਜਾਂਦੇ ਹਨ, ਏਸੇ ਪ੍ਰਕਾਰ ਸਾਧਨ, ਉਪਾਸ਼ਨਾ ਰੂਪੀ ਫੁੱਲਾਂ ਤੋਂ ਬਿਨਾਂ ਹੀ ਸਤਿਗੁਰਾਂ ਦੀ ਕਿਰਪਾ ਦੁਆਰਾ ਗਿਆਨ ਰੂਪੀ ਫਲ ਦੀ ਪ੍ਰਾਪਤੀ ਹੋ ਜਾਂਦੀ ਹੈ **ਅਥਵਾ** ਜਦੋਂ ਬ੍ਰਿਛ ਨੂੰ ਫਲ ਲੱਗਦੇ ਹਨ ਤਾਂ ਉਦੋਂ ਸਾਰੇ ਫੁੱਲ ਝੜ ਜਾਂਦੇ ਹਨ, ਏਸੇ ਪ੍ਰਕਾਰ ਜਦੋਂ ਨਿਸ਼ਕਾਮੀ ਹੋ ਕੇ ਬ੍ਰਹਮ ਗਿਆਨ ਰੂਪੀ ਫਲ ਪ੍ਰਾਪਤ ਹੋ ਜਾਂਦਾ ਹੈ, ਉਦੋਂ ਕਰਮ, ਧਰਮ ਰੂਪੀ ਫੁੱਲ ਆਪਣੇ ਆਪ ਝੜ ਜਾਂਦੇ ਹਨ। ਤਾ = ਉਸ ਬ੍ਰਹਮ ਗਿਆਨ ਰੂਪੀ ਫਲ ਦੀਆਂ ਚਾਰ ਭੂਮਿਕਾ ਰੂਪੀ ਫੰਕ = ਫਾੜੀਆਂ ਵਿੱਚੋਂ ਜਉ = ਜੇਕਰ ਕੋਈ ਇਕ ਨੂੰ ਲਖੈ = ਜਾਣ ਲਵੇ ਤਾਂ ਗਿਆਨ ਪ੍ਰਾਪਤ ਹੋ ਜਾਂਦਾ ਹੈ।

---

੧. ਕਟਹਲ (ਕਟੈਲ) ਸੰਸਕ੍ਰਿਤ ਵਿਚ ਇਸ ਬ੍ਰਿਛ ਨੂੰ ਕੰਟਕਿ ਫਲ ਕਹਿੰਦੇ ਹਨ, ਇਹ ਸਦਾ ਹਰਾ ਰਹਿਣ ਵਾਲਾ ਦਰਖ਼ਤ ਹੈ ਅਤੇ ਗਰਮ ਦੇਸ਼ਾਂ ਵਿਚ ਹੁੰਦਾ ਹੈ, ਇਸ ਨੂੰ ਬਿਨਾਂ ਫੁੱਲ ਆਏ ਹੀ ਟਾਹਣੀਆਂ ਵਿੱਚੋਂ ਫਲ ਨਿਕਲ ਆਉਂਦੇ ਹਨ ਅਤੇ ਫਲਾਂ ਉੱਪਰ ਬਰੀਕ ਕੰਡੇ ਹੁੰਦੇ ਹਨ। ਇਸ ਦੇ ਕੱਚੇ ਫਲਾਂ ਦੀ ਤਰਕਾਰੀ ਤੇ ਅਚਾਰ ਬਣਾਈਦਾ ਹੈ ਅਤੇ ਪੱਕੇ ਫਲ ਖਾਣ ਦੇ ਕੰਮ ਆਉਂਦੇ ਹਨ।

## ਦੂਨਿ ਨ ਪਰਈ; ਫੰਕ ਬਿਚਾਰੈ ॥ ਤਾ ਫਲ ਫੰਕ; ਸਭੈ ਤਨ ਫਾਰੈ ॥੨੮॥

ਜੋ ਇਸ ਗਿਆਨ ਦੀ ਫੰਕ = ਫਾੜੀ ਨੂੰ ਬਿਚਾਰੈ = ਵਿਚਾਰਦਾ ਹੈ **ਵਾ:** ਵਿਚਾਰ ਲਵੇ, ਉਹ ਦੂਨਿ = ਦ੍ਵੈਤ ਵਿਚ ਨ = ਨਹੀਂ ਪਰਈ = ਪੈਂਦਾ **ਵਾ:** ਦੂਨਿ = ਦੋ ਪਹਾੜਾਂ ਦੇ ਸੰਧ ਦੀ ਸਾਫ਼ ਜਗ੍ਹਾ ਦਾ ਨਾਮ ਦੂਣ ਹੈ, ਭਾਵ ਜੰਮਣ ਮਰਣ ਰੂਪੀ ਦੋ ਪਹਾੜ ਹਨ, ਇਨ੍ਹਾਂ ਵਿਚ ਚੌਰਾਸੀ ਲੱਖ ਜੂਨਾਂ ਦੇ ਸਰੀਰ ਦੂਨਿ ਦੀ ਨਿਆਈਂ ਹਨ, ਜਿਹੜਾ ਗਿਆਨ ਦੀ ਫਾੜੀ ਨੂੰ ਵਿਚਾਰ ਲੈਂਦਾ ਹੈ, ਉਹ ਇਨ੍ਹਾਂ ਚੌਰਾਸੀ ਲੱਖ ਜੂਨਾਂ ਦੇ ਸਰੀਰਾਂ ਵਿਚ ਨਹੀਂ ਪੈਂਦਾ। ਤਾ = ਤਿਸ ਬ੍ਰਹਮ ਗਿਆਨ ਰੂਪੀ ਫਲ ਦੀ ਤੁਰੀਆ ਪਦ ਰੂਪੀ ਫੰਕ = ਫਾੜੀ ਕਰ ਕੇ ਸਭੈ = ਸਾਰੇ ਤਨ = ਸੂਖਮ, ਕਾਰਨ, ਅਸਥੂਲ ਸਰੀਰ ਇਨ੍ਹਾਂ ਦੇ ਗੁਮਾਨ ਨੂੰ ਵੀ ਫਾਰੈ = ਪਾੜ ਦਿੰਦੀ ਹੈ ॥੨੮॥

## ਬਬਾ; ਬਿੰਦਹਿ ਬਿੰਦ ਮਿਲਾਵਾ ॥ ਬਿੰਦਹਿ ਬਿੰਦਿ; ਨ ਬਿਛੁਰਨ ਪਾਵਾ ॥

ਬਬਾ = ਬੱਬੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਦੋਂ ਬਿੰਦਹਿ = ਜਾਨਣ ਵਾਲੇ ਜੀਵ ਨੂੰ ਬਿੰਦ = ਜਾਨਣੇ ਯੋਗ ਪਰਮੇਸ਼ਰ ਨੇ ਆਪਣੇ ਸਰੂਪ ਵਿਚ ਮਿਲਾਵਾ = ਮੇਲ ਲਿਆ। ਬਿੰਦਹਿ = ਜੀਵ ਬਿੰਦ = ਬ੍ਰਹਮ ਨਾਲੋਂ ਬਿਛੁਰਨ = ਵਿਛੜਨਾ ਨਹੀਂ ਪਾਵਾ = ਪਾਉਂਦਾ, ਉਸ ਦੇ ਵਿਚ ਹੀ ਅਭੇਦ ਹੋ ਜਾਂਦਾ ਹੈ **ਵਾ:** ਜੋ ਈਸ਼ਰ ਦਾ ਬਿੰਦਹਿ = ਸਤਿ ਚਿਤ ਅਨੰਦ ਗਿਆਤ ਰੂਪ ਹੈ, ਉਹੀ ਜੀਵ ਦਾ ਬਿੰਦ = ਸਾਖੀ ਚੇਤਨ ਗਿਆਤ ਰੂਪ ਹੈ ਜਦੋਂ ਇਨ੍ਹਾਂ ਦੋਹਾਂ ਦਾ ਮਿਲਾਪ ਹੁੰਦਾ ਹੈ ਤਾਂ ਫੇਰ ਦੁਬਾਰਾ ਕਦੇ ਵਿਛੜਨਾ ਨਹੀਂ ਪੈਂਦਾ।

## ਬੰਦਉ ਹੋਇ; ਬੰਦਗੀ ਗਹੈ ॥ ਬੰਦਕ ਹੋਇ; ਬੰਧ ਸੁਧਿ ਲਹੈ ॥੨੯॥

ਉਹ ਪਰਮੇਸ਼ਰ ਦਾ ਬੰਦਉ = ਬੰਦਾ ਭਾਵ ਦਾਸ ਹੋਇ = ਹੋ ਕਰਕੇ ਬੰਦਗੀ = ਭਗਤੀ ਨੂੰ ਗਹੈ = ਗ੍ਰਹਿਣ ਕਰੇ, ਪਕੜਨਾ ਕਰੇ। ਜੋ ਬੰਦਕ = ਬੰਦਗੀ ਕਰਨ ਵਾਲਾ ਹੋਇ = ਹੁੰਦਾ ਹੈ, ਉਸ ਦੀ ਪਰਮੇਸ਼ਰ ਬੰਧ = ਸੰਬੰਧੀਆਂ ਦੀ ਨਿਆਈਂ ਸੁਧਿ = ਖ਼ਬਰ ਲਹੈ = ਲੈਂਦਾ ਹੈ, ਸੰਭਾਲਦਾ ਹੈ ॥੨੯॥

***ਨੋਟ :*** ਪੁਰਾਣੀਆਂ ਬੀੜਾਂ ਦੇ ਵਿਚ ਇਥੇ "ਬੰਧ" ਧੱਧੇ ਦੀ ਥਾਂ "ਦ" ਬੰਦ ਪਾਠ ਵੀ ਛਪਿਆ ਹੁੰਦਾ ਸੀ, ਜਿਸ ਦਾ ਅਰਥ ਇਹ ਹੈ ਕਿ ਜੋ ਬੰਦਕ ਹੋਇ = ਬੰਦਗੀ ਦੇ ਕਰਨ ਵਾਲਾ ਹੋਵੇ, ਉਸ ਬੰਦ = ਬੰਦੇ ਦੀ ਪਰਮੇਸ਼ਰ ਆਪ ਸੁਧਿ = ਖ਼ਬਰ ਲਹੈ = ਲੈਂਦਾ ਹੈ।

**[ਅੰਗ ੩੪੨]**

## ਭਭਾ, ਭੇਦਹਿ; ਭੇਦ ਮਿਲਾਵਾ ॥ ਅਬ ਭਉ ਭਾਨਿ; ਭਰੋਸਉ ਆਵਾ ॥

ਭਭਾ = ਭੱਭੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੋ ਪੰਜ ਪ੍ਰਕਾਰ ਦਾ ਭੇਦਹਿ = ਭੇਦ ਹੈ, (ਜੀਵ ਈਸ਼ ਦਾ ਭੇਦ, ਜੀਵ ਜੜ੍ਹ ਦਾ ਭੇਦ, ਜੜ੍ਹ ਜੜ੍ਹ ਦਾ ਭੇਦ, ਜੀਵ ਜੀਵ ਦਾ ਭੇਦ, ਜੜ ਈਸ਼ ਦਾ ਭੇਦ) ਜਿਹੜਾ ਇਸ ਨੂੰ ਭੇਦ = ਵਿੰਨ੍ਹ ਦਿੰਦਾ ਹੈ, ਉਸ ਦਾ ਪਰਮੇਸ਼ਰ ਨਾਲ ਮਿਲਾਵਾ = ਮਿਲਾਪ ਹੋ ਜਾਂਦਾ ਹੈ।

ਜਦੋਂ ਦਾ ਮਹਾਰਾਜ 'ਤੇ ਭਰੋਸਉ = ਭਰੋਸਾ ਆਵਾ = ਆ ਗਿਆ ਹੈ, ਅਬ = ਹੁਣ ਉਦੋਂ ਦਾ ਸੱਤ ਪ੍ਰਕਾਰ ਦਾ ਭਉ = ਭੈ ਭਾਨਿ = ਭੰਨ ਦਿੱਤਾ ਹੈ, ਭਾਵ ਸਾਰਾ ਖ਼ੌਫ਼ ਨਵਿਰਤ ਹੋ ਗਿਆ ਹੈ **ਵਾ:** ਜਦੋਂ ਦਾ ਗੁਰਾਂ ਦੇ ਉਪਦੇਸ਼ ਉਪਰ ਭਰੋਸਉ = ਭਰੋਸਾ, ਵਿਸ਼ਵਾਸ ਆਵਾ = ਆ ਗਿਆ ਹੈ, ਉਦੋਂ ਤੋਂ ਅਬ = ਹੁਣ ਅਸਤੀ ਭਾਂਤੀ ਪ੍ਰੇਯਤਾ ਰੂਪ ਨਿਜ ਸਰੂਪ ਭਾਨਿ = ਸਰੂਪ ਦੀ ਨਿਆਈਂ ਪ੍ਰਤੀਤ ਹੋਇਆ ਹੈ ਤੇ ਅਗਿਆਨ ਦੇ ਹਨੇਰੇ ਕਰਕੇ ਜੋ ਜੰਮਣ ਮਰਣ ਦਾ ਭਉ = ਭੈ ਸੀ, ਇਹ ਸਾਰਾ ਭੰਨ ਦਿੱਤਾ, ਨਵਿਰਤ ਹੋ ਗਿਆ।

## ਜੋ ਬਾਹਰਿ; ਸੋ ਭੀਤਰਿ ਜਾਨਿਆ ॥ ਭਇਆ ਭੇਦੁ; ਭੂਪਤਿ ਪਹਿਚਾਨਿਆ ॥੩੦॥

ਜੋ = ਜਿਹੜਾ ਬਾਹਰਿ = ਖੰਡਾਂ ਬ੍ਰਹਿਮੰਡਾਂ ਵਿਚ ਮੰਨਦੇ ਸਾਂ, ਸੋ = ਉਸ ਪਰਮੇਸ਼ਰ ਨੂੰ ਸਰੀਰ, ਹਿਰਦੇ ਦੇ ਭੀਤਰਿ = ਅੰਦਰ ਹੀ ਜਾਨਿਆ = ਜਾਣ ਲਿਆ **ਵਾ:** ਜੋ = ਜਿਹੜਾ ਪਾਪਾਂ ਪੁੰਨਾਂ ਤੋਂ ਬਾਹਰਿ = ਬਗ਼ੈਰ ਹੈ,

ਸੋ = ਉਸ ਨੂੰ ਭੀਤਰਿ = ਅੰਦਰਲਾ ਜੋਤੀ ਰੂਪੀ ਸਾਖੀ ਕਰਕੇ ਜਾਨਿਆ = ਜਾਣ ਲਿਆ। ਜਦੋਂ ਗੁਰਾਂ ਦੇ ਸ਼ਬਦ ਦੁਆਰਾ ਭੇਦੁ = ਰਾਜ਼, ਪਰਮੇਸ਼ਰ ਦੀ ਪ੍ਰਾਪਤੀ ਦਾ ਭੇਦ ਪ੍ਰਾਪਤ ਭਇਆ = ਹੋਇਆ, ਤਦੋਂ ਭੂਪਤਿ (ਭੂ+ਪਤਿ) ਭ = ਪ੍ਰਿਥਵੀ ਦੇ ਪਤਿ = ਪਤੀ ਭਾਵ ਈਸ਼ਰ ਨੂੰ ਆਪਣਾ ਆਪ ਰੂਪ ਕਰਕੇ ਪਹਿਚਾਨਿਆ = ਪਛਾਣ ਲਿਆ ॥੩੦॥

## ਮਮਾ, ਮੂਲ ਗਹਿਆ; ਮਨੁ ਮਾਨੈ ॥ ਮਰਮੀ ਹੋਇ; ਸੁ ਮਨ ਕਉ ਜਾਨੈ ॥

ਮਮਾ = ਮੱਮੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਮੂਲ = ਮੁੱਢ ਰੂਪ ਨੂੰ ਗਹਿਆ = ਗ੍ਰਹਿਣ ਕੀਤਾ **ਵਾ:** ਜੋ ਮੂਲ = ਅਗਿਆਨ ਹੈ, ਉਸ ਨੂੰ ਜਦੋਂ ਗਿਆਨ ਕਰਕੇ ਗਹਿਆ = ਪਕੜ ਲਿਆ ਤਾਂ ਆਪਣੇ ਨਿਜ ਸਰੂਪ ਦੇ ਵਿਚ ਮਨ ਮਾਨੈ = ਮੰਨ ਜਾਂਦਾ ਹੈ **ਵਾ:** ਜੋ ਮੂਲ = ਮਾਇਆ ਹੈ ਉਸ ਵੱਲੋਂ ਮਨ ਨੂੰ ਉਪਰਾਮ ਕਰਕੇ ਜਦੋਂ ਗਹਿਆ = ਪਕੜ ਲਿਆ, ਉਸ ਵੇਲੇ ਮਨ ਮੰਨ ਗਿਆ **ਵਾ:** ਜੋ ਸਾਰਿਆਂ ਦਾ ਮੂਲ = ਅਧਿਸ਼ਠਾਨ ਸਰੂਪ ਹੈ, ਜਦੋਂ ਉਸ ਨੂੰ ਗੁਰਾਂ ਦੇ ਸ਼ਬਦ ਦੁਆਰਾ ਹਿਰਦੇ ਵਿਚ ਗ੍ਰਹਿਣ ਕੀਤਾ ਤਾਂ ਉਸ ਸਰੂਪ ਵਿਚ ਮਨ ਮੰਨ ਗਿਆ। ਜਿਹੜਾ ਗੁਰਾਂ ਦੇ ਸ਼ਬਦ ਦਾ ਮਰਮੀ = ਭੇਤੀ ਹੋਇ = ਹੋਵੇ ਸੁ = ਉਹ ਮਨ ਦੇ ਮੰਦੇ ਸੁਭਾਅ ਕਉ = ਨੂੰ ਮਾਰਨਾ ਜਾਨੈ = ਜਾਣ ਲੈਂਦਾ ਹੈ **ਵਾ:** ਉਹ ਮਨ = ਸ਼ਿਰੋਮਣੀ ਪਰਮੇਸ਼ਰ ਨੂੰ ਗੁਰਾਂ ਦੇ ਮੰਤ੍ਰ ਦੁਆਰਾ ਜਾਣ ਲੈਂਦਾ ਹੈ।

## ਮਤ ਕੋਈ; ਮਨ ਮਿਲਤਾ ਬਿਲਮਾਵੈ ॥ ਮਗਨ ਭਇਆ ਤੇ; ਸੋ ਸਚੁ ਪਾਵੈ॥੩੧॥

ਜਦੋਂ ਮਨ = ਸ਼ਿਰੋਮਣੀ ਪਰਮੇਸ਼ਰ ਵਿਚ ਮਨ ਮਿਲਤਾ = ਮਿਲਦਾ ਹੈ ਤਾਂ ਮਤ = ਮਤਾਂ ਕੋਈ ਬਿਲਮਾਵੈ = ਦੇਰੀ ਲਗਾਉਣਾ ਕਰੇ, ਦੁਬਾਰਾ ਪਤਾ ਨਹੀਂ ਜ਼ਿੰਦਗੀ ਵਿਚ ਅਜਿਹਾ ਸਮਾਂ ਆ ਕੇ ਪ੍ਰਾਪਤ ਹੋਵੇਗਾ ਕਿ ਨਹੀਂ। ਜਦੋਂ ਮਨ ਉਸ ਵਿਚ ਮਗਨ = ਮਸਤ ਭਇਆ = ਹੋ ਜਾਵੇਗਾ ਤੇ = ਤਦੋਂ ਸੋ = ਉਸ ਸਚੁ = ਸੁਖ ਸਰੂਪ ਨੂੰ ਪਾਵੈ = ਪਾ ਲਵੇਗਾ ॥੩੧॥

## ਮਮਾ, ਮਨ ਸਿਉ ਕਾਜੁ ਹੈ; ਮਨ ਸਾਧੇ ਸਿਧਿ ਹੋਇ ॥

ਮਮਾ = ਮੱਮੇ ਅੱਖਰ ਦੁਆਰਾ ਹੋਰ ਸਮਝਾਉਂਦੇ ਹਨ ਕਿ ਹੇ ਭਾਈ! ਮਨ = ਚਿਤ ਦੇ ਰੋਕਣ ਸਿਉ = ਨਾਲ ਹੀ ਕਾਜੁ = ਕੰਮ ਹੈ **ਵਾ:** ਗੁਰਾਂ ਦੇ ਮਨ = ਮੰਤ੍ਰ ਵਿਚ ਲਾਉਣ ਦਾ ਕਾਜੁ = ਕੰਮ ਹੈ **ਵਾ:** ਮਨ = ਸ਼ਿਰੋਮਣੀ ਪਰਮੇਸ਼ਰ ਦੇ ਸਿਉ = ਨਾਲ ਲਾਉਣ ਦਾ ਕਾਜ = ਕੰਮ ਹੈ, ਮਨ ਨੂੰ ਸਾਧੇ = ਕਾਬੂ ਕਰਨ ਨਾਲ, ਜਿੱਤ ਲੈਣ ਨਾਲ ਪਰਮੇਸ਼ਰ ਦੀ ਸਿਧਿ = ਪ੍ਰਾਪਤੀ ਹੋਇ = ਹੁੰਦੀ ਹੈ **ਵਾ:** ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

## ਮਨ ਹੀ ਮਨ ਸਿਉ, ਕਹੈ ਕਬੀਰਾ; ਮਨਸਾ, ਮਿਲਿਆ ਨ ਕੋਇ ॥੩੨॥

(ਦੂਸਰਾ ਪਾਠ **ਮਨ-ਸਾ**)

ਭਗਤ ਕਬੀਰਾ = ਕਬੀਰ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਮਨ = ਸ਼ੁੱਧ ਮਨ ਹੀ = ਨਿਸ਼ਚੈ ਕਰਕੇ ਮਨ = ਅਸ਼ੁੱਧ ਮਨ ਸਿਉ = ਨੂੰ ਸਿਖਿਆ ਦੇਵੇ ਕਿ ਜੋ ਸ਼ਿਰੋਮਣੀ ਪਰਮੇਸ਼ਰ ਹੈ, ਉਸ ਦੇ ਮੰਨਣ ਵਿਚ ਲੱਗਾ ਰਹਿ ਤਾਂ ਉਹ ਮਨ ਸਮਝਦਾ ਹੈ। ਮਨਸਾ = ਜਿੰਨਾ ਚਿਰ ਮਨ ਵਾਸ਼ਨਾਵਾਂ ਵਿਚ ਲੱਗਿਆ ਹੋਇਆ ਹੈ, ਉਤਨਾ ਚਿਰ ਕੋਈ ਵੀ ਉਸ ਪਰਮੇਸ਼ਰ ਨੂੰ ਨਹੀਂ ਮਿਲ ਸਕਿਆ **ਵਾ:** ਇਉਂ ਮਨ ਸਾ = ਮਨ ਸਰੀਖਾ ਭਾਵ ਮਨ ਵਰਗਾ ਕੋਇ = ਕੋਈ ਗੁਰੂ ਭੀ ਨ = ਨਹੀਂ ਮਿਲਿਆ = ਮਿਲ ਸਕਿਆ ॥੩੨॥

## ਇਹੁ ਮਨੁ ਸਕਤੀ; ਇਹੁ ਮਨੁ ਸੀਉ ॥ ਇਹੁ ਮਨੁ; ਪੰਚ ਤਤ ਕੋ ਜੀਉ ॥

ਜਦੋਂ ਇਹੁ = ਇਹ ਮਨ ਸਕਤੀ = ਮਾਇਆ ਵਿਚ ਲੱਗ ਜਾਂਦਾ ਹੈ ਤਾਂ ਮਾਇਆ ਰੂਪ ਹੋ ਜਾਂਦਾ ਹੈ ਅਤੇ ਜਦੋਂ ਇਹੁ = ਇਹ ਮਨ ਸੀਉ = ਕਲਿਆਣ ਸਰੂਪ ਪਰਮੇਸ਼ਰ ਵਿਚ ਜੁੜ ਜਾਵੇ ਤਾਂ ਕਲਿਆਣ ਰੂਪ

ਪਰਮੇਸ਼ਰ ਦਾ ਰੂਪ ਹੋ ਜਾਂਦਾ ਹੈ। ਇਹੁ ਮਨੁ = ਇਹੋ ਹੀ ਮਨ ਜਦੋਂ ਪੰਚ ਤਤ = ਪੰਜਾਂ ਤੱਤਾਂ ਦੇ ਸੁਭਾਅ ਵਿਚ ਲੱਗਾ ਰਹਿੰਦਾ ਹੈ, ਉਦੋਂ ਆਪਣੇ ਆਪ ਕੋ = ਨੂੰ ਜੀਉ = ਜੀਵ ਕਹਾਉਂਦਾ ਹੈ, ਭਾਵ ਪੰਜਾਂ ਤੱਤਾਂ ਦੀਆਂ ਖਿੱਲਤਾਂ ਵਿਚ ਸੂਖਮ ਤੱਤਾਂ ਨਾਲ ਸੂਖਮ ਸਰੀਰ, ਅਸਥੂਲ ਤੱਤਾਂ ਨਾਲ ਅਸਥੂਲ ਸਰੀਰ ਅਤੇ ਅਵਿਦਿਆ ਕਰਕੇ ਕਾਰਨ ਸਰੀਰ ਆਪਣੇ ਆਪ ਨੂੰ ਕਹਾਉਂਦਾ ਹੈ।

## ਇਹੁ ਮਨੁ ਲੇ; ਜਉ ਉਨਮਨਿ ਰਹੈ ॥
## ਤਉ ਤੀਨਿ ਲੋਕ ਕੀ; ਬਾਤੈ ਕਹੈ ॥੩੩॥

ਇਹੁ = ਇਸੇ ਮਨੁ = ਮਨ ਨੂੰ ਲੇ = ਲੈ ਕਰਕੇ ਜਉ = ਜਦੋਂ ਉਨਮਨਿ = ਤੁਰੀਆ ਅਵਸਥਾ ਵਿਚ ਰਹੈ = ਰਹਿਣਾ ਕਰੇ **ਵਾ:** ਇਸੇ ਮਨ ਨੂੰ ਉਨਮਨਿ = ਉਲਟਾ ਕੇ ਪਰਮੇਸ਼ਰ ਦੇ ਮੰਨਣ ਵਿਚ ਰਹੈ = ਰਹਿਣਾ ਕਰੇ। ਤਉ = ਤਦੋਂ ਅੰਤਰਜਾਮਤਾ ਕਰਕੇ ਤੀਨਿ ਲੋਕ = ਤਿੰਨਾਂ ਲੋਕਾਂ ਕੀ = ਦੀਆਂ ਬਾਤੈ = ਗੱਲਾਂ ਕਹੈ = ਕਹਿਣ ਲੱਗ ਜਾਂਦਾ ਹੈ **ਵਾ:** ਜਦੋਂ ਤੁਰੀਆ ਅਵਸਥਾ ਵਿਚ ਇਸਥਿਤ ਹੋ ਗਏ, ਤਉ = ਤਦੋਂ ਤਿੰਨਾਂ ਲੋਕਾਂ ਦੀਆਂ ਬਾਤੈ = ਵਾਸ਼ਨਾਵਾਂ ਕਿਥੇ ਰਹਿਣੀਆਂ ਸੀ ॥੩੩॥

## ਯਯਾ, ਜਉ ਜਾਨਹਿ, ਤਉ ਦੁਰਮਤਿ ਹਨਿ; ਕਰਿ ਬਸਿ ਕਾਇਆ ਗਾਉ ॥

(**ਯਈਆ** ਉਚਾਰਣ ਕਰਨਾ ਹੈ)

ਯਯਾ = ਯੱਯੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ! ਜਉ = ਜੇਕਰ ਤੂੰ ਪਰਮੇਸ਼ਰ ਨੂੰ ਜਾਨਹਿ = ਜਾਨਣਾ ਚਾਹੁੰਦਾ ਹੈਂ, ਤਉ = ਤਾਂ ਆਪਣੇ ਅੰਦਰੋਂ ਦੁਰਮਤਿ = ਖੋਟੀ ਮਤ ਨੂੰ ਹਨਿ = ਨਾਸ਼ ਕਰਨਾ ਕਰ ਅਤੇ ਇਸ ਕਾਇਆ = ਸਰੀਰ ਰੂਪੀ ਗਾਉ = ਨਗਰ ਵਿਚ ਮਨ ਨੂੰ ਬਸਿ = ਵੱਸ ਕਰਿ = ਕਰਕੇ ਰੱਖਣਾ ਕਰ **ਵਾ:** ਸਮ ਦਮ ਸਾਧਨਾ ਦੁਆਰਾ ਕਾਇਆ = ਬੁੱਧੀ ਨੂੰ ਵੀ ਅੰਤਸ਼ਕਰਣ ਰੂਪੀ ਗਾਉ = ਨਗਰ ਵਿਚ ਵਸ ਕਰਕੇ ਰੱਖਣਾ ਕਰ।

## ਰਣਿ ਰੂਤਉ ਭਾਜੈ ਨਹੀ; ਸੂਰਉ ਥਾਰਉ ਨਾਉ ॥੩੪॥

ਜਦੋਂ ਰਣਿ = ਜੰਗ ਰੂਤਉ = ਰੁਕ ਪਵੇ ਭਾਵ ਆ ਪਵੇ ਤਾਂ ਉਦੋਂ ਭਾਜੈ = ਭਗੌੜਾ ਨਹੀ = ਨਾ ਹੋਵੇ, ਕਾਇਰ ਨਾ ਬਣੇ, ਥਾਰਉ = ਤਿਸ ਦਾ ਨਾਉ = ਨਾਮ ਸੂਰਉ = ਸੂਰਮਾ ਹੁੰਦਾ ਹੈ **ਅਥਵਾ** ਜਦੋਂ ਕਾਮ ਕ੍ਰੋਧ ਆਦਿ ਵਿਕਾਰਾਂ ਦਾ ਰਣਿ ਰੂਤਉ = ਜੰਗ ਆ ਕੇ ਰੁਕ ਪਵੇ ਤਦੋਂ ਭਾਜੈ = ਭਗੌੜਾ ਨਾ ਹੋਵੇ ਫੇਰ ਥਾਰਉ = ਤੇਰਾ ਨਾਉ = ਨਾਮ ਵੀ ਵਿਕਾਰਾਂ, ਮਨ ਨੂੰ ਜਿੱਤਣ ਵਾਲਾ ਸੂਰਉ = ਸੂਰਮਾ ਹੋ ਜਾਵੇਗਾ ॥੩੪॥

## ਰਾਰਾ ਰਸੁ; ਨਿਰਸ ਕਰਿ ਜਾਨਿਆ ॥ ਹੋਇ ਨਿਰਸ; ਸੁ ਰਸੁ ਪਹਿਚਾਨਿਆ ॥

(**ਨਿ-ਰਸ** ਬੋਲੋ)

ਰਾਰਾ = ਰਾਰੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਸ ਨੇ ਰਸੁ = ਅਨੰਦ ਸਰੂਪ ਪਰਮੇਸ਼ਰ ਨੂੰ ਨਿਰਸ = ਰਸ ਤੋਂ ਹੀਣ ਕਰਿ = ਕਰਕੇ ਜਾਨਿਆ = ਜਾਣਿਆ ਹੈ ਅਤੇ ਜਿਹੜੇ ਨਿਰਸ = ਰਸ ਤੋਂ ਰਹਿਤ ਵਿਸ਼ੇ ਸੀ, ਜਿਨ੍ਹਾਂ ਤੋਂ ਨਿਰਾਸੇ ਹੋਇ = ਹੋਣਾ ਸੀ, ਸੁ = ਉਸ ਵਿਚ ਉਲਟਾ ਰਸੁ = ਅਨੰਦ ਪਹਿਚਾਨਿਆ = ਪਹਿਚਾਣਦਾ ਹੈ **ਅਥਵਾ** ਜਿਨ੍ਹਾਂ ਨੇ ਰਸੁ = ਸ਼ਬਦ, ਸਪਰਸ਼, ਰੂਪ, ਰਸ, ਗੰਧ ਨੂੰ ਨਿਰਸ = ਰਸ ਤੋਂ ਰਹਿਤ ਕਰਿ = ਕਰਕੇ ਜਾਨਿਆ = ਜਾਣਿਆ ਹੈ ਕਿ ਇਨ੍ਹਾਂ ਵਿਚ ਕੋਈ ਰਸ ਨਹੀਂ ਹੈ ਅਤੇ ਜਦੋਂ ਉਹ ਇਨ੍ਹਾਂ ਵਿਸ਼ੇ ਰਸਾਂ ਤੋਂ ਨਿਰਸ = ਨਿਰਾਸੇ ਹੋਇ = ਹੋ ਗਏ, ਉਦੋਂ ਸੁ = ਉਸ ਰਸੁ = ਅਨੰਦ ਸਰੂਪ ਬ੍ਰਹਮ ਨੂੰ ਉਨ੍ਹਾਂ ਨੇ ਪਹਿਚਾਨਿਆ = ਪਛਾਣਿਆ ਹੈ।

## ਇਹ ਰਸ ਛਾਡੇ; ਉਹ ਰਸੁ ਆਵਾ ॥
## ਉਹ ਰਸੁ ਪੀਆ; ਇਹ ਰਸੁ ਨਹੀ ਭਾਵਾ ॥੩੫॥

ਜਿਨ੍ਹਾਂ ਨੇ ਇਹ = ਇਸ ਇੰਦ੍ਰੀਆਂ ਦੇ ਰਸੁ = ਵਿਸ਼ੇ ਰਸਾਂ ਨੂੰ ਛਾਡੇ = ਛੱਡਿਆ ਹੈ, ਉਨ੍ਹਾਂ ਨੂੰ ਉਹ ਆਤਮਾ ਅਨੰਦ ਰੂਪ ਰਸੁ ਪ੍ਰਗਟ ਹੋ ਆਵਾ = ਆਉਂਦਾ ਹੈ। ਫਿਰ ਜਿਨ੍ਹਾਂ ਨੇ ਉਹ ਆਤਮਾ ਰਸ ਪੀਆ = ਪੀ ਲਿਆ ਹੈ, ਉਨ੍ਹਾਂ ਨੂੰ ਇਹ ਇੰਦ੍ਰੀਆਂ ਦੇ ਵਿਸ਼ੇ ਰਸ ਭਾਵਾ = ਚੰਗੇ ਨਹੀਂ ਲੱਗਦੇ ॥੩੫॥

## ਲਲਾ; ਐਸੇ ਲਿਵ ਮਨੁ ਲਾਵੈ ॥ ਅਨਤ ਨ ਜਾਇ; ਪਰਮ ਸਚੁ ਪਾਵੈ ॥

ਲਲਾ = ਲੱਲੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਐਸੇ = ਇਸ ਪ੍ਰਕਾਰ ਮਨ ਦੀ ਲਿਵ = ਬਿਰਤੀ ਨੂੰ ਬ੍ਰਹਮਾਕਾਰ ਕਰਕੇ ਲਾਵੈ = ਲਾਉਣਾ ਕਰੇ। ਕਿ ਬਿਰਤੀ ਅਨਤ = ਹੋਰ ਕਿਸੇ ਪਾਸੇ ਨ ਜਾਇ = ਜਾਵੇ ਹੀ ਨਾ ਤਾਂ ਇਹ ਪਰਮ = ਵੱਡਾ ਸਚੁ = ਸੁਖ ਸਰੂਪ ਆਤਮਾਨੰਦ ਨੂੰ ਪਾਵੈ = ਪਾ ਲਵੇਗਾ।

## ਅਰੁ ਜਉ; ਤਹਾ ਪ੍ਰੇਮ ਲਿਵ ਲਾਵੈ ॥ ਤਉ ਅਲਹ ਲਹੈ; ਲਹਿ ਚਰਨ ਸਮਾਵੈ ॥੩੬॥

(**ਅੱਲਹ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਭਾਈ! ਅਰ = ਬਹੁਰੋ ਜਉ = ਜਦ ਤਹਾ = ਤਿਸ ਪਰਮੇਸ਼ਰ ਦੇ ਵਿਚ ਪ੍ਰੇਮ ਨਾਲ ਲਿਵ = ਬਿਰਤੀ ਲਾਵੈ = ਲਾਉਣਾ ਕਰੇ। ਤਉ = ਤਦ ਅਸ਼ੁੱਧ ਅੰਤਸ਼ਕਰਣ ਕਰਕੇ ਅਲਹ = ਅਲੱਖ ਪਰਮੇਸ਼ਰ ਨੂੰ ਸ਼ੁੱਧ ਅੰਤਸ਼ਕਰਣ ਦੁਆਰਾ ਲਹੈ = ਲਖ ਸਕਦਾ ਹੈ, ਫਿਰ ਲਹਿ = ਲਖ ਕਰਕੇ ਉਸ ਅਧਿਸ਼ਠਾਨ ਰੂਪੀ ਚਰਨ = ਚਰਣਾਂ ਕਮਲਾਂ ਵਿਚ ਹੀ ਸਮਾਵੈ = ਸਮਾ ਜਾਂਦਾ ਹੈ ॥੩੬॥

## ਵਵਾ; ਬਾਰ ਬਾਰ ਬਿਸਨ ਸਮ੍ਹਾਰਿ ॥ ਬਿਸਨ ਸੰਮਾਰਿ; ਨ ਆਵੈ ਹਾਰਿ ॥

ਵਵਾ = ਵਾਵੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਪੰਡਿਤ! ਬਾਰ ਬਾਰ = ਪੁਨਾ ਪੁਨਾ ਬਿਸਨ = ਪਰਮੇਸ਼ਰ **ਵਾ:** (ਬਿਸ+ਅਨ) ਬਿਸ = ਸੰਸਾਰ ਦੀ ਅਨ = ਚੇਸ਼ਟਾ ਕਰਾਉਣ ਵਾਲੇ ਪਰਮੇਸ਼ਰ ਨੂੰ ਸਮ੍ਹਾਰਿ = ਸੰਭਾਲਣਾ ਕਰ। ਬਿਸਨ = ਪਰਮੇਸ਼ਰ ਨੂੰ ਸੰਮਾਰਿ = ਸੰਭਾਲਣੇ ਕਰਕੇ ਕਦੇ ਭੀ ਕਿਸੇ ਪਾਸੋਂ ਹਾਰਿ = ਹਾਰ ਨ = ਨਹੀਂ ਆਵੈ = ਆਵੇਗੀ।

## ਬਲਿ ਬਲਿ; ਜੇ ਬਿਸਨ ਤਨਾ, ਜਸੁ ਗਾਵੈ ॥
## ਵਿਸਨ ਮਿਲੇ; ਸਭ ਹੀ ਸਚੁ ਪਾਵੈ ॥੩੭॥

ਅਸੀਂ ਮਨ, ਬਾਣੀ ਸਰੀਰ ਕਰਕੇ ਉਨ੍ਹਾਂ ਤੋਂ ਬਲਿ ਬਲਿ = ਬਲਿਹਾਰ, ਕੁਰਬਾਨ ਜਾਂਦੇ ਹਾਂ, ਜੋ = ਜਿਹੜੇ ਬਿਸਨ = ਪਰਮੇਸ਼ਰ ਦੇ ਪਿਆਰੇ ਤਨਾ = ਪੁੱਤਰ ਸੰਤ ਭਗਤਾਂ ਨਾਲ ਮਿਲ ਕੇ ਪਰਮੇਸ਼ਰ ਦੇ ਜਸੁ = ਸਿਫ਼ਤਾਂ ਤਾਈਂ ਗਾਵੈ = ਗਾਉਂਦੇ ਹਨ। ਇਸ ਪ੍ਰਕਾਰ ਜੋ ਵਿਸਨ = ਸੰਸਾਰ ਦੀ ਚੇਸ਼ਟਾ ਕਰਾਉਣ ਵਾਲੇ ਪਰਮੇਸ਼ਰ ਨਾਲ ਮਿਲੇ = ਮਿਲ ਪੈਂਦੇ ਹਨ, ਉਹ ਸਭ = ਸਾਰੇ ਹੀ = ਨਿਸਚੇ ਕਰਕੇ ਸਚੁ = ਸੁੱਖਾਂ ਨੂੰ ਪਾਵੈ = ਪਾ ਲੈਂਦੇ ਹਨ **ਵਾ:** ਸਚੁ = ਸੁਖ ਸਰੂਪ ਨੂੰ ਪਾਵੈ = ਪਾ ਲੈਂਦੇ ਹਨ ॥੩੭॥

## ਵਾਵਾ, ਵਾਹੀ ਜਾਨੀਐ; ਵਾ ਜਾਨੇ ਇਹੁ ਹੋਇ ॥

ਵਾਵਾ = ਵਵੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜੋ ਸਾਰਿਆਂ ਦਾ ਵਾਹੀ = ਪ੍ਰੇਰਕ ਪਰਮੇਸ਼ਰ ਹੈ, ਉਸ ਨੂੰ ਗੁਰਾਂ ਦੁਆਰਾ ਜਾਨੀਐ = ਜਾਨਣਾ ਕਰੀਏ **ਵਾ:** ਉਸ ਪਰਮੇਸ਼ਰ ਦੇ ਜਾਨੇ = ਜਾਨਣੇ ਕਰਕੇ ਇਹੁ = ਇਹ ਜੀਵ ਉਸ ਦਾ ਰੂਪ ਹੀ ਹੋਇ = ਹੋ ਜਾਵੇਗਾ।

## ਇਹੁ ਅਰੁ ਓਹੁ ਜਬ ਮਿਲੈ; ਤਬ ਮਿਲਤ ਨ ਜਾਨੈ ਕੋਇ ॥੩੮॥

ਇਹੁ = ਇਹ ਜੋ ਜੀਵ ਹੈ ਅਰੁ = ਅਤੇ ਓਹੁ = ਉਹ ਜੋ ਈਸ਼ਰ ਹੈ, ਜਬ = ਜਦੋਂ ਦੋਵੇਂ ਮਿਲੇ = ਮਿਲ ਪੈਂਦੇ ਹਨ, ਤਬ = ਤਦੋਂ ਮਿਲਤ = ਮਿਲਿਆ ਹੋਇਆਂ ਦੇ ਅਨੰਦ ਨੂੰ ਹੋਰ ਕੋਇ = ਕੋਈ ਦੂਸਰਾ ਨ = ਨਹੀਂ ਜਾਨੈ = ਜਾਣ ਸਕਦਾ ॥੩੮॥

## ਸਸਾ; ਸੋ ਨੀਕਾ ਕਰਿ ਸੋਧਹੁ ॥ ਘਟ ਪਰਚਾ ਕੀ; ਬਾਤ ਨਿਰੋਧਹੁ ॥

ਸਸਾ[੧] = ਸੱਸੇ ਅੱਖਰ ਦੁਆਰਾ ਫ਼ੁਰਮਾਉਂਦੇ ਹਨ ਕਿ ਜੋ ਨੀਕਾ = ਸੁੰਦਰ ਪਰਮੇਸ਼ਰ ਹੈ, ਉਸ ਨੂੰ ਸੋ = ਭਲੀ ਪ੍ਰਕਾਰ ਕਰਿ = ਕਰਕੇ ਸੋਧਹੁ = ਖੋਜਣਾ ਕਰੋ, ਵਿਚਾਰਨਾ ਕਰੋ। ਅਤੇ ਘਟ = ਹਿਰਦੇ ਵਿਚ ਪਰਮੇਸ਼ਰ ਦੇ ਪ੍ਰੇਮ ਦੇ ਪਰਚਾ = ਪਰਚੇ ਕੀ = ਦੀ ਬਾਤ = ਗੱਲ ਨਿਰੋਧਹੁ = ਰੋਕਣੀ ਕਰੋ, ਧਾਰਨ ਕਰੋ **ਵਾ:** ਘਟ = ਹਿਰਦੇ ਵਿਚ ਪਰਮੇਸ਼ਰ ਦੇ ਪ੍ਰੇਮ ਦਾ ਪਰਚਾ ਪਾਉ ਤੇ ਜੋ ਬਾਤ = ਵਾਸ਼ਨਾ ਅੰਦਰ ਨਿਰੋਧਹੁ = ਰੱਖੀ ਬੈਠੇ ਹੋ, ਇਸ ਨੂੰ ਵਿਸ਼ੇਸ਼ ਕਰ ਕੇ ਰੋਕ ਦਿਉ।

## ਘਟ ਪਰਚੈ; ਜਉ ਉਪਜੈ ਭਾਉ ॥ ਪੂਰਿ ਰਹਿਆ; ਤਹ ਤ੍ਰਿਭਵਣ ਰਾਉ ॥੩੯॥

ਤਦੋਂ ਘਟ = ਹਿਰਦੇ ਵਿਚ ਪ੍ਰੇਮ ਦਾ ਪਰਚੈ = ਪਰਚਾ ਪੈਂਦਾ ਹੈ ਜਉ = ਜਦੋਂ ਉਸ ਦੇ ਸਰੂਪ ਦਾ ਭਾਉ = ਪ੍ਰਕਾਸ਼ ਉਪਜੈ = ਪੈਦਾ ਹੋਵੇਗਾ, ਕੀ ਪ੍ਰਕਾਸ਼ ਹੁੰਦਾ ਹੈ ? ਤਹ = ਉਥੇ ਜੋ ਤ੍ਰਿਭਵਣ = ਤਿੰਨਾਂ ਭਵਣਾਂ ਦਾ ਰਾਉ = ਰਾਜਾ, ਪ੍ਰਕਾਸ਼ ਸਰੂਪ ਪਰਮੇਸ਼ਰ ਸਾਰੇ ਹੀ ਪੂਰਿ = ਪੂਰਨ ਹੋ ਰਹਿਆ = ਰਿਹਾ ਹੈ, ਇਹ ਪ੍ਰਕਾਸ਼ ਹੋਵੇਗਾ ॥੩੯॥

## ਖਖਾ[੨]; ਖੋਜਿ ਪਰੈ ਜਉ ਕੋਈ ॥ ਜੋ ਖੋਜੈ; ਸੋ ਬਹੁਰਿ ਨ ਹੋਈ ॥

ਖਖਾ = ਖੱਖੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਉ = ਜੇਕਰ ਕੋਈ ਗੁਰਾਂ ਦੁਆਰਾ ਪਰਮੇਸ਼ਰ ਦੀ ਖੋਜਿ = ਭਾਲ ਵਿਚ ਪਰੈ = ਪੈ ਜਾਵੇ। ਜੋ = ਜਿਹੜਾ ਉਸ ਪਰਮੇਸ਼ਰ ਨੂੰ ਖੋਜੈ = ਲੱਭ ਲੈਂਦਾ ਹੈ, ਸੋ = ਉਹ ਉਲਟ ਕੇ ਉਸ ਦਾ ਰੂਪ ਹੀ ਹੋ ਜਾਂਦਾ ਹੈ, ਬਹੁਰਿ = ਫੇਰ ਵੱਖਰਾ ਨ = ਨਹੀਂ ਹੋਈ = ਹੁੰਦਾ।

## ਖੋਜ ਬੂਝਿ; ਜਉ ਕਰੈ ਬੀਚਾਰਾ ॥
## ਤਉ ਭਵਜਲ ਤਰਤ; ਨ ਲਾਵੈ ਬਾਰਾ ॥੪੦॥

ਪਰਮੇਸ਼ਰ ਦੇ ਭਗਤੀ ਸਹਿਤ ਗਿਆਨ ਦੇ ਖੋਜਿ = ਰਸਤੇ ਨੂੰ ਗੁਰਾਂ ਦੁਆਰਾ ਬੂਝਿ = ਪੁੱਛ ਕੇ ਜਉ = ਜਦੋਂ ਕੋਈ ਆਪਣੇ ਹਿਰਦੇ ਵਿਚ ਬੀਚਾਰਾ = ਵਿਚਾਰ ਕਰੈ = ਕਰੇਗਾ। ਤਉ = ਤਦੋਂ ਉਸ ਵੇਲੇ ਭਵਜਲ = ਸੰਸਾਰ-ਸਮੁੰਦਰ ਤਰਤ = ਤਰਦਿਆਂ ਹੋਇਆਂ ਬਾਰਾ = ਦੇਰੀ ਨ = ਨਹੀਂ ਲਾਵੈ = ਲਾਵੇਗਾ ॥੪੦॥

## ਸਸਾ; ਸੋ ਸਹ ਸੇਜ ਸਵਾਰੈ ॥ ਸੋਈ ਸਹੀ; ਸੰਦੇਹ ਨਿਵਾਰੈ ॥

ਸਸਾ[੩] = ਸੱਸੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਸੋ = ਉਸ ਸਹ = ਪਤੀ ਪਰਮਾਤਮਾ ਦੀ ਪ੍ਰਾਪਤੀ ਲਈ ਜੀਵ ਨੂੰ ਚਾਹੀਦਾ ਹੈ ਕਿ ਅੰਤਸ਼ਕਰਣ ਰੂਪੀ ਸੇਜ = ਸੇਜਾ ਨੂੰ ਸ਼ਰਧਾ ਦੇ ਨਾਲ ਸਵਾਰੈ = ਸੰਵਾਰਨਾ

---

੧. ਇਹ ਅੱਖਰ ਸਸਾ ਨਹੀਂ ਪਰ 'ਸ਼' 'श' ਦੀ ਥਾਵੇਂ ਹੈ, ਦੇਵ ਨਾਗਰੀ ਵਰਣਮਾਲਾ ਵਿਚ ਇਹ ਟਿਕਾਣਾ 'ਸ਼' 'श' ਅੱਖਰ ਦਾ ਹੈ।

੨. ਇਹ ਖਖਾ ਅੱਖਰ ਨਾਗਰੀ ਦਾ 'ख' ਨਹੀਂ ਨਾਗਰੀ ਦਾ 'ष' ਹੈ - ਖ਼। ਗਿਣਤੀ ਵਿਚ ਇਹ ਉਸੇ ਟਿਕਾਣੇ ਹੈ ਜਿਥੇ ਕਿ 'ष' ਹੁੰਦਾ ਹੈ, ਇਥੇ ਖੱਖਾ ਇਸ ਅੱਖਰ ਦਾ ਰੂਪ ਹੈ।

੩. ਇਹ ਅੱਖਰ ਸੱਸਾ ਹੀ ਹੈ ਜੋ ਗੁਰਮੁਖੀ ਦੇ ਚੌਥੇ ਅੱਖਰ ਦੀ ਅਵਾਜ਼ ਰੱਖਦਾ ਹੈ, ਨਾਗਰੀ ਲਿਪੀ ਵਿਚ ਇਸ ਦਾ ਟਿਕਾਣਾ 'ष' ਤੋਂ ਪਿੱਛੋਂ ਹੀ ਹੈ।

ਕਰੇ। ਜਿਵੇਂ ਇਕ ਪਤੀਬ੍ਰਤਾ ਇਸਤਰੀ ਆਪਣੇ ਪਤੀ ਦੀ ਪ੍ਰਸੰਨਤਾ ਲਈ ਸੇਜਾ ਸਵਾਰਦੀ ਹੈ, ਇਸੇ ਪ੍ਰਕਾਰ ਪਰਮੇਸ਼ਰ ਪਤੀ ਦੀ ਪ੍ਰਸੰਨਤਾ ਲਈ ਅੰਤਸ਼ਕਰਣ ਰੂਪੀ ਸੇਜਾ, ਮਨ ਬੁੱਧ ਚਿਤ ਤੇ ਹੰਕਾਰ ਇਹ ਚਾਰੇ ਪਾਵੇ, ਇਨ੍ਹਾਂ ਦੀਆਂ ਬਿਰਤੀਆਂ ਨੂੰ ਬਾਹੀਆਂ ਤੇ ਸੇਰੂ ਬਣਾਵੇ, ਪ੍ਰੇਮ ਰੂਪੀ ਬਾਣ ਪਾ ਕੇ ਬਿਰਤੀ ਨੂੰ ਇਕਾਗਰ ਕਰਨ ਰੂਪ ਬੁਣ ਕੇ, ਦੌਣ ਪਾ ਕੇ, ਤੁਲਤਾ ਦੀ ਤਲਾਈ, ਸਮ ਬਿਰਤੀ ਦੀ ਵਿਛਾਈ, ਅਹੰਕਾਰ ਦਾ ਤਿਆਗ ਕਰਨ ਰੂਪ ਸਿਰਹਾਣਾ, ਪੰਜਾਂ ਵਿਸ਼ਿਆਂ ਦਾ ਤਿਆਗ ਰੂਪ ਫੁੱਲ, ਚਾਰੇ ਮਹਾਂਵਾਕਾਂ ਨੂੰ ਧਾਰਨ ਕਰਨ ਰੂਪ ਸੇਜ ਬੰਦ ਦੇ ਕੇ ਭਾਵ ਸੇਜਾ ਵਿਚ ਵਲ ਨਾ ਪਵੇ, ਭਗਤੀ ਰੂਪੀ ਸਿਰਪੋਸ਼ ਉਪਰ ਵਿਛਾਉਣਾ ਕਰੇ, ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਰੂਪ, ਪਰਮੇਸ਼ਰ ਦਾ ਗਿਆਨ ਰੂਪੀ ਦੀਵਾ ਬਾਲ ਕੇ ਅਜਿਹੀ ਸੇਜਾ ਵਿਛਾਉਣਾ ਕਰੇ, ਸੋਈ = ਉਹੀ ਜੀਵ ਰੂਪੀ ਸਹੀ = ਸਖੀ ਹੈ ਅਤੇ ਇਸ ਦੇ ਜੰਮਣ ਮਰਣ ਦੇ ਸੰਦੇਹ = ਭਰਮ, ਸੰਸੇ ਨੂੰ ਮਹਾਰਾਜ ਨਿਵਾਰੈ = ਮੇਟ ਦਿੰਦੇ ਹਨ।

**ਅਲਪ ਸੁਖ ਛਾਡਿ; ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ; ਉਹੁ ਕੰਤੁ ਕਹਾਵਾ ॥੪੧॥**

ਸ਼ਬਦ ਸਪਰਸ਼ ਆਦਿਕ ਅਲਪ = ਤੁੱਛ ਮਾਤਰ ਵਿਸ਼ੇ ਸੁਖ = ਸੁੱਖਾਂ ਨੂੰ ਛਾਡਿ = ਛੱਡ ਕਰਕੇ ਜਦੋਂ ਜੀਵ ਰੂਪ ਇਸਤਰੀ ਪਰਮ ਸੁਖ = ਵੱਡੇ ਆਤਮਾਨੰਦ ਦੇ ਤਾਈਂ ਪਾਵਾ = ਪਾਉਣਾ ਕਰਦੀ ਹੈ, ਤਬ = ਤਦੋਂ ਇਹ ਜੀਵ ਪ੍ਰਭੂ ਦੀ ਤ੍ਰੀਅ = ਇਸਤਰੀ ਅਤੇ ਓਹੁ = ਉਹ ਪਰਮੇਸ਼ਰ ਇਸ ਦਾ ਕੰਤੁ = ਪਤੀ ਕਹਾਵਾ = ਕਹਾਉਂਦਾ ਹੈ **ਵਾ:** ਸਾਖੀ ਚੇਤਨ ਕੰਤੁ = ਪਤੀ ਹੋਵੇਗਾ ਤੇ ਆਭਾਸ ਬਿਰਤੀ ਤ੍ਰੀਅ = ਇਸਤਰੀ ਹੋਵੇਗੀ **ਵਾ:** ਜਦੋਂ ਪਰਮ ਸੁਖ ਪਾਇਆ ਤਦੋਂ ਇਹ ਤ੍ਰੀਅ = ਇਸਤਰੀ ਹੈ ਅਤੇ ਓਹੁ = ਉਹ ਕੰਤੁ = ਪਤੀ ਹੈ, ਇਹ ਸਭ ਕਹਾਵਾ = ਕਹਾਵਤ ਹੀ ਰਹਿ ਜਾਵੇਗੀ, ਦੋਵੇਂ ਉਲਟ ਕੇ ਇਕ ਰੂਪ ਹੋ ਜਾਣਗੇ ॥੪੧॥

**ਹਾਹਾ; ਹੋਤ ਹੋਇ ਨਹੀ ਜਾਨਾ ॥ ਜਬ ਹੀ ਹੋਇ; ਤਬਹਿ ਮਨੁ ਮਾਨਾ ॥**

ਹਾਹਾ = ਹਾਹੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਇਹ ਜੀਵ ਉਸ ਵਿਚ ਮਿਲ ਕੇ ਬ੍ਰਹਮ ਰੂਪ ਹੋਤ = ਹੋ ਤਾਂ ਸਕਦਾ ਸੀ, ਪ੍ਰੰਤੂ ਸੰਸਾਰ ਦੇ ਪਦਾਰਥਾਂ ਦੇ ਲਾਲਚਾਂ ਵਿਚ ਲੱਗ ਕੇ ਇਸ ਨੇ ਹੋਇ = ਹੋਣਾ ਨਹੀਂ ਜਾਨਾ = ਜਾਣਿਆ। ਜਬ = ਜਦੋਂ ਹੀ ਇਸ ਦੇ ਅੰਦਰ ਪਰਮੇਸ਼ਰ ਪ੍ਰਤੀ ਸ਼ਰਧਾ ਹੋਇ = ਹੋ ਜਾਵੇ **ਵਾ:** ਪਰਮੇਸ਼ਰ ਦੇ ਧਿਆਨ ਵਿਚ ਜੁੜਿਆ ਹੋਇਆ ਹੋਵੇ, ਤਬਹਿ = ਤਦੋਂ ਮਨੁ = ਸ਼ਿਰੋਮਣੀ ਗੁਰਾਂ ਦੇ ਮੰਤ੍ਰ ਨੂੰ ਮਾਨਾ = ਮੰਨ ਕਰਕੇ ਬ੍ਰਹਮ ਸਰੂਪ ਹੋ ਜਾਂਦਾ ਹੈ।

**ਹੈ ਤਉ ਸਹੀ; ਲਖੈ ਜਉ ਕੋਈ ॥ ਤਬ ਓਹੀ ਉਹੁ; ਏਹੁ ਨ ਹੋਈ ॥੪੨॥**

ਹੇ ਭਾਈ! ਇਹ ਜੀਵ ਹੈ ਤਉ = ਤਾਂ ਸਹੀ = ਨਿਸਚੇ ਕਰਕੇ ਉਸ ਬ੍ਰਹਮ ਦਾ ਸਰੂਪ ਹੀ ਹੈ, ਪ੍ਰੰਤੂ ਜਉ = ਜੇਕਰ ਕੋਈ ਗੁਰਾਂ ਦੁਆਰਾ ਲਖੈ = ਜਾਨਣਾ ਕਰੇ। ਤਬ = ਤਦੋਂ ਓਹੀ ਉਹੁ = ਉਹੋ ਹੀ ਉਹੋ ਬ੍ਰਹਮ ਹੀ ਰਹਿ ਜਾਂਦਾ ਹੈ, ਏਹੁ = ਇਹ ਜੀਵ ਰੂਪ ਨ = ਨਹੀਂ ਹੋਈ = ਹੁੰਦਾ ॥੪੨॥

ਹੇ ਕਬੀਰ ਸਾਹਿਬ ਜੀ! ਜੇਕਰ ਪਰਮੇਸ਼ਰ ਦਾ ਇਤਨਾ ਅਨੰਦ ਹੈ ਤਾਂ ਸਾਰੇ ਉਸ ਅਨੰਦ ਨੂੰ ਕਿਉਂ ਨਹੀਂ ਪ੍ਰਾਪਤ ਕਰਦੇ? ਸੁਣ ਕਰਕੇ ਕਬੀਰ ਸਾਹਿਬ ਜੀ ਫ਼ੁਰਮਾਉਂਦੇ ਹਨ:

**ਲਿੰਉ ਲਿੰਉ ਕਰਤ; ਫਿਰੈ ਸਭੁ ਲੋਗੁ ॥ ਤਾ ਕਾਰਣਿ; ਬਿਆਪੈ ਬਹੁ ਸੋਗੁ ॥**

ਹੇ ਭਾਈ! ਸੰਸਾਰ ਦੇ ਸਭੁ = ਸਾਰੇ ਲੋਗੁ = ਲੋਕ ਤਾਂ ਲਿੰਉ ਲਿੰਉ[1] = ਪਦਾਰਥਾਂ ਦੇ ਲੈਣ ਦੀ ਇੱਛਾ

---

੧. ਇਹ 'ਲ' ਲਲਾ ਨਹੀਂ ਹੈ ਜੋ 'ਯ ਰ ਲ ਵ' ਦੇ ਵਿਚ ਅੰਕ ੩੬ ਵਿਚ ਆ ਚੁੱਕਾ ਹੈ, ਇਸ ਸੰਸਕ੍ਰਿਤ ਵਰਣਮਾਲਾ ਦੀ ਅੱਖਰ ਸਥਾਨੀ ਹੈ। ਉਸ ਵਰਣਮਾਲਾ ਵਿਚ ਇਸ ਦਾ ਟਿਕਾਣਾ ਸੂਰ ਅੱਖਰਾਂ ਵਿਚ 'ਰੀ' ਦੇ ਮਗਰੋਂ ਹੈ। ਇਸ 'ਲ' ਅੱਖਰ ਦੁਆਰਾ ਪਰਮੇਸ਼ਰ ਪ੍ਰਾਪਤੀ ਦਾ ਉਪਦੇਸ਼ ਦਿੰਦੇ ਹਨ ਤੇ ਦੱਸਦੇ ਹਨ ਕਿ ਆਤਮ ਸਰੂਪ ਹੁੰਦੇ ਹੋਏ ਲੋਕ ਸ਼ੋਕ ਵਿਚ ਕਿਉਂ ਹੁੰਦੇ ਹਨ?

ਹੀ ਕਰਤ = ਕਰਦੇ ਫਿਰੈ = ਫਿਰਦੇ ਹਨ **ਵਾ:** ਲਿੰਉ ਲਿੰਉ = ਲਊਂ ਲਊਂ ਕਰਦੇ ਫਿਰਦੇ ਹਨ **ਵਾ:** ਤ੍ਰਿਸ਼ਨਾ ਕਰਕੇ ਸਾਰੇ ਲੋਕ ਇਹ ਵੀ ਪਦਾਰਥ ਲਿੰਉ = ਲੈ ਲਵਾਂ, ਇਹ ਵੀ ਪਦਾਰਥ ਲਿੰਉ = ਲੈ ਲਵਾਂ, ਇਉਂ ਕਰਦੇ ਫਿਰਦੇ ਹਨ। ਤਾ = ਤਿਸ ਕਾਰਣਿ = ਵਾਸਤੇ ਇਨ੍ਹਾਂ ਲੋਕਾਂ ਨੂੰ ਬਹੁ = ਬਹੁਤ ਸਾਰੇ ਜੰਮਣ ਮਰਣ ਆਦਿਕ ਦੇ ਸੋਗੁ = ਗ਼ਮ, ਫ਼ਿਕਰ ਬਿਆਪੈ = ਚਿੰਬੜੇ ਹੋਏ ਹਨ।

## ਲਖਿਮੀਬਰ ਸਿਉ; ਜਉ ਲਿਉ ਲਾਵੈ ॥ ਸੋਗੁ ਮਿਟੈ; ਸਭ ਹੀ ਸੁਖ ਪਾਵੈ ॥੪੩॥

(**ਲਖਮੀ-ਬਰ** ਉਚਾਰਣ ਕਰਨਾ ਹੈ)

ਲਖਿਮੀ = ਮਾਇਆ ਦੇ ਬਰ = ਪਤੀ ਸਿਉ = ਨਾਲ ਜਉ = ਜੇਕਰ ਇਹ ਜੀਵ ਲਿਉ = ਲਿਵ, ਬਿਰਤੀ ਨੂੰ ਲਾਵੈ = ਲਾਉਣਾ ਕਰੇ। ਤਦੋਂ ਇਸ ਦੇ ਸਭ = ਸਾਰੇ ਹੀ ਸੋਗੁ = ਫ਼ਿਕਰ ਮਿਟੈ = ਮਿਟ ਜਾਣਗੇ ਅਤੇ ਸੁਖ = ਸੁਖ ਸਰੂਪ ਪਰਮੇਸ਼ਰ ਨੂੰ ਪਾਵੈ = ਪਾ ਲਵੇਗਾ ॥੪੩॥

## ਖਖਾ; ਖਿਰਤ ਖਪਤ ਗਏ ਕੇਤੇ ॥ ਖਿਰਤ ਖਪਤ; ਅਜਹੂੰ ਨਹ ਚੇਤੇ ॥

ਖਖਾ[੧] = ਖੱਖੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਖਿਰਤ = ਖਿਰ ਜਾਣ ਵਾਲੇ ਸੰਸਾਰ ਵਿਚ ਲਗ ਕਰਕੇ ਕੇਤੇ = ਕਿਤਨੇ ਹੀ ਖਪਤ ਗਏ = ਖਪ ਗਏ, ਨਾਸ਼ ਹੋ ਗਏ ਹਨ। ਅਤੇ ਅਜਹੂੰ = ਅਜੇ ਭੀ ਖਿਰਤ = ਖਿਰ ਜਾਣ ਵਾਲੇ ਸੰਸਾਰ ਵਿਚ ਵਿਸ਼ਿਆਂ 'ਚ ਖਪਤ = ਖਪ ਰਹੇ ਹਨ ਪ੍ਰੰਤੂ ਇਹ ਜੀਵ ਪਰਮੇਸ਼ਰ ਨੂੰ ਚੇਤੇ = ਯਾਦ ਨਹ = ਨਹੀਂ ਕਰਦਾ **ਵਾ:** ਅਜਹੂੰ = ਅਜੇ ਭੀ ਪਰਮੇਸ਼ਰ ਨੂੰ ਯਾਦ ਨਹੀਂ ਕਰਦਾ, ਖਿਰਤ = ਖਿਰ ਜਾਣ ਵਾਲੇ ਪਦਾਰਥਾਂ ਵਿਚ ਲੱਗ ਕਰਕੇ ਖਪਤ = ਖਪੀ ਜਾ ਰਿਹਾ ਹੈ।

## ਅਬ ਜਗੁ ਜਾਨਿ; ਜਉ ਮਨਾ ਰਹੈ ॥ ਜਹ ਕਾ ਬਿਛੁਰਾ; ਤਹ ਥਿਰੁ ਲਹੈ ॥੪੪॥

(**ਮਨ੍ਹਾ** ਉਚਾਰਨ ਕਰਨਾ ਹੈ)

ਅਬ = ਹੁਣ ਇਸ ਕਾਲ ਵਿਚ ਗੁਰੂ ਸਾਹਿਬ ਜੀ ਦੇ ਉਪਦੇਸ਼ ਦੁਆਰਾ ਜਗੁ = ਜਗਤ ਨੂੰ ਮਿਥਿਆ ਜਾਨਿ = ਜਾਣ ਕਰਕੇ ਜਉ = ਜੇਕਰ ਕੋਈ ਇਸ ਦੀ ਵਾਸ਼ਨਾ ਵੱਲੋਂ ਮਨਾ = ਮਨ੍ਹਾਂ, ਹਟ ਕੇ ਰਹੈ = ਰਹਿਣਾ ਕਰੇ। ਤਦੋਂ ਜਹ = ਜਿਥੋਂ ਪਰਮੇਸ਼ਰ ਕਾ = ਦਾ ਇਹ ਬਿਛੁਰਾ = ਵਿਛੜਿਆ ਹੋਇਆ ਸੀ, ਭਾਵ ਵਾਸ਼ਨਾ ਦਾ ਬੱਧਾ ਹੋਇਆ ਆਵਾਗਵਨ ਵਿਚ ਪਿਆ ਸੀ, ਗੁਰਾਂ ਦੇ ਉਪਦੇਸ਼ ਦੁਆਰਾ ਤਹ = ਉਸੇ ਸਰੂਪ ਵਿਚ ਥਿਰੁ = ਇਸਥਿਤੀ ਲਹੈ = ਪ੍ਰਾਪਤ ਕਰ ਲੈਂਦਾ ਹੈ ॥੪੪॥

### [ਅੰਗ ੩੪੩]

## ਬਾਵਨ ਅਖਰ; ਜੋਰੇ ਆਨਿ ॥ ਸਕਿਆ ਨ ਅਖਰੁ; ਏਕੁ ਪਛਾਨਿ ॥

ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪੰਡਿਤ ਜੀ ਅਤੇ ਕਾਜ਼ੀ ! ਅਸਾਂ ਨੇ ਇਹ ਬਾਵਨ ਅਖਰ = ਬਵੰਜਾ ਅੱਖਰਾਂ ਦਾ ਸਿਧਾਂਤ ਆਨਿ = ਲਿਆ ਕਰਕੇ ਜੋਰੇ = ਜੋੜਿਆ ਹੈ **ਵਾ:** ਅਸੀਂ ਤਾਂ ਬਵੰਜਾ ਅੱਖਰ ਪਰਮੇਸ਼ਰ ਦੀ ਸ਼ਰਨ ਵਿਚ ਆਨਿ = ਲਿਆਉਣ ਵਾਸਤੇ ਜੋਰੇ = ਜੋੜੇ ਹਨ **ਵਾ:** ਦੁਨੀਆਂ ਦੇ ਲੋਕਾਂ ਨੇ ਇਨ੍ਹਾਂ ਬਵੰਜਾਂ ਅੱਖਰਾਂ ਨੂੰ ਆਨਿ = ਦ੍ਵੈਤ ਵਿਚ ਜੋਰੇ = ਜੋੜਨਾ ਕੀਤਾ ਹੈ **ਵਾ:** ਆਨਿ = ਆਉਣ ਜਾਣ ਵਾਲੇ ਪਸਾਰੇ ਵਿਚ ਜੋੜ ਛੱਡਿਆ ਹੈ। ਉਹ ਏਕੁ = ਇਕ ਅਖਰੁ = ਅੱਖਰ ਦੇ ਭੇਦ ਨੂੰ ਵੀ ਪਛਾਨਿ = ਪਹਿਚਾਣ

---

੧. ਹੁਣ ਫੇਰ 'ਖ' ਆਇਆ ਹੈ। ਇਹ 'ਖ' ਨਾ 'ਕ ਖ' ਵਾਲੇ ਕ ਵਰਗ ਦਾ 'ਖਖਾ ਕਕਾ' ਹੈ ਨਾ 'ਸ਼' ਹੈ 'ਸ਼ ਖ ਸ ਹ' ਵਾਲੇ ਵਰਗ ਦਾ, ਜੋ ੪੦ ਵਿਚ ਆਇਆ ਹੈ। ਇਹ ਹੈ ਸੰਸਕ੍ਰਿਤ ਵਰਣਮਾਲਾ ਦਾ 'ਕਸ਼' 'क्ष' ਅੱਖਰ। ਹੁਣ 'ਕਸ਼' ਅੱਖਰ ਦੁਆਰਾ ਉਪਦੇਸ਼ ਦਿੰਦੇ ਹਨ ਤੇ ਉਹੋ ਪਿਛਲੇ ਅੰਕ ਵਾਲਾ ਭਾਵ ਜਾਰੀ ਹੈ।

ਨ = ਨਹੀਂ ਸਕਿਆ, ਭਾਵ ਸਿਧਾਂਤ ਤੋਂ ਵਾਂਝਾ ਰਹਿ ਗਿਆ ਹੈ **ਵਾ:** ਅਖਰੁ (ਅ+ਖਰੁ) ਖਰਨ ਤੋਂ ਰਹਿਤ ਪਰਮੇਸ਼ਰ ਨੂੰ ਪਛਾਣ ਨਹੀਂ ਸਕਿਆ।

## ਸਤ ਕਾ ਸਬਦੁ; ਕਬੀਰਾ ਕਹੈ ॥ ਪੰਡਿਤ ਹੋਇ; ਸੁ ਅਨਭੈ ਰਹੈ ॥

ਕਬੀਰਾ = ਭਗਤ ਕਬੀਰ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਹੇ ਭਾਈ ! ਅਸੀਂ ਤਾਂ ਇਸ ਪਵਿੱਤਰ ਬਾਣੀ ਵਿਚ ਸਤ ਕਾ = ਦਾ ਸਬਦੁ = ਉਪਦੇਸ਼ ਕਿਹਾ ਹੈ। ਜੋ ਪੰਡਿਤ = ਵਿਦਵਾਨ, ਤੱਤ੍ਵ ਗਿਆਨੀ ਹੋਇ = ਹੋਵੇਗਾ, ਸੁ = ਉਹ ਅਨਭੈ = ਅਨਭਉ ਸਰੂਪ ਵਿਚ ਟਿਕਿਆ ਰਹੈ = ਰਹੇਗਾ।

## ਪੰਡਿਤ ਲੋਗਹ ਕਉ; ਬਿਉਹਾਰ ॥ ਗਿਆਨਵੰਤ ਕਉ; ਤਤੁ ਬੀਚਾਰ ॥

ਜਿਹੜੇ ਪੰਡਿਤ = ਵਿਦਵਾਨ ਲੋਗਹ = ਲੋਕ ਮਾਇਆ ਨਾਲ ਪਿਆਰ ਕਰਨ ਵਾਲੇ ਹਨ, ਉਨ੍ਹਾਂ ਨੇ ਤਾਂ ਸਾਡਾ ਬਾਵਨ ਅੱਖਰ ਇਕ ਬਿਉਹਾਰ = ਵਿਹਾਰ ਹੀ ਮੰਨਿਆ ਹੋਇਆ ਹੈ, ਭਾਵ ਸਾਡੀ ਬਾਣੀ ਨੂੰ ਵਾਚ ਵਾਚ ਕੇ ਮਾਇਆ ਹੀ ਇਕੱਠੀ ਕਰਦੇ ਫਿਰਦੇ ਹਨ। ਗਿਆਨਵੰਤ, ਬੁੱਧੀਵਾਨਾਂ ਕਉ = ਨੂੰ ਇਨ੍ਹਾਂ ਅੱਖਰਾਂ ਵਿਚ ਤੱਤ ਸਰੂਪ ਦਾ ਬੀਚਾਰ = ਵਿਚਾਰ ਦਿੱਤਾ ਹੈ।

## ਜਾ ਕੈ ਜੀਅ; ਜੈਸੀ ਬੁਧਿ ਹੋਈ ॥ ਕਹਿ ਕਬੀਰ; ਜਾਨੈਗਾ ਸੋਈ ॥੪੫॥

ਜਾ = ਜਿਸ ਕੈ = ਦੇ ਜੀਅ = ਹਿਰਦੇ ਵਿਚ ਜੈਸੀ = ਜਿਹੋ ਜਿਹੀ ਬੁਧਿ = ਮੱਤ ਹੋਈ = ਹੋਵੇਗੀ, ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਸੋਈ = ਉਹ ਉਸੇ ਪ੍ਰਕਾਰ ਦਾ ਜਾਨੈਗਾ = ਜਾਣ ਲਵੇਗਾ **ਅਥਵਾ** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਜਿਹੋ ਜਿਹੀ ਮੱਤ ਅਸੀਂ ਇਸ ਬਾਣੀ ਵਿਚ ਕਥਨ ਕੀਤੀ ਹੈ, ਜੇਕਰ ਕਿਸੇ ਕੋਲ ਅਜਿਹੀ ਮੱਤ ਹੋਵੇਗੀ ਤਾਂ ਉਹ ਯਕੀਨਨ ਸੋਈ = ਉਸ ਪਰਮੇਸ਼ਰ ਨੂੰ ਜਾਨੈਗਾ = ਜਾਣ ਲਵੇਗਾ ॥੪੫॥

## ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਥਿਤੰੀ ਕਬੀਰ ਜੀ ਕੰੀ ॥[1]

**ਉਥਾਨਕਾ :** ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਪੰਡਿਤ ਆਇਆ, ਉਸ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਨੇ ਕਿਰਪਾ ਕਰਕੇ ਪਹਿਲਾਂ ਤਾਂ ਬਾਵਨ ਅੱਖਰੀ ਦੁਆਰਾ ਉਪਦੇਸ਼ ਬਖ਼ਸ਼ਿਆ ਹੈ, ਪ੍ਰੰਤੂ ਥਿੱਤਾਂ ਤੇ ਵਾਰਾਂ ਦੀ ਵੀਚਾਰ ਆਪ ਜੀ ਨੇ ਕਦੇ ਸ਼੍ਰਵਣ ਨਹੀਂ ਕਰਵਾਈ। ਕਿ ਥਿੱਤਾਂ ਤੇ ਵਾਰਾਂ ਕੀ

---

੧. ਪਰਮੇਸ਼ਰ ਨੇ ਪ੍ਰਕਿਰਤਕ ਨਿਯਮ ਬੰਨ੍ਹਦਿਆਂ ਹੋਇਆਂ ਜੋ ਹਰ ਚੀਜ਼ ਗਤੀਸ਼ੀਲ ਰੱਖੀ ਹੋਈ ਹੈ, ਉਸ ਦੇ ਅਨੁਸਾਰ ਹੀ ਰੁੱਤਾਂ, ਥਿੱਤਾਂ ਤੇ ਵਾਰਾਂ ਦੀ ਪ੍ਰਵਿਰਤੀ ਹੈ, ਗੁਰਬਾਣੀ ਵਿਚ ਆਈਆਂ ਹੋਈਆਂ ਰੁੱਤਾਂ ਥਿੱਤਾਂ ਦਾ ਜਿਥੇ ਨਿਰੋਲ, ਪਰਮਾਰਥੀ ਗਿਆਨ ਨਾਲ ਸੰਬੰਧ ਹੈ, ਉਥੇ ਇਨ੍ਹਾਂ ਰੁੱਤਾਂ ਥਿੱਤਾਂ ਦਾ ਪ੍ਰਕਿਰਤੀ 'ਤੇ ਪੈ ਰਿਹਾ ਪ੍ਰਭਾਵ ਵੀ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ, ਜੈਸਾ ਕਿ ਪੂਰਨਮਾਸ਼ੀ ਨੂੰ ਸਮੁੰਦ੍ਰ ਵਿਚ ਜ੍ਵਾਰ ਭਾਟਾ ਆਉਣਾ, ਜਿਸਦਾ ਗਿਆਨ ਮੱਛੀ ਵਰਗੇ ਜਲ ਜੰਤੂਆਂ ਨੂੰ ਵੀ ਸਮੇਂ ਸਿਰ ਹੋ ਜਾਂਦਾ ਹੈ, ਉਥੇ ਬਨਸਪਤੀ ਵਿਚ ਇਕ ਪੌਦੇ ਉੱਪਰ ਥਿਤਾਂ ਦਾ ਅਸਰ ਪ੍ਰਤੱਖ ਰੂਪ ਵਿਚ ਦੇਖਿਆ ਗਿਆ ਹੈ, ਜਿਸਦਾ ਨਾਮ ਸੋਮਲਤਾ, ਚੰਦ੍ਰਕਾਂਤਾ, ਸੋਮਵੱਲੀ ਆਦਿ ਸੰਸਕ੍ਰਿਤ ਗ੍ਰੰਥਾਂ ਵਿਚ ਪ੍ਰਸਿੱਧ ਹੈ, ਜਿਸਦਾ ਚਾਨਣੇ ਪੱਖ ਦੀ ਏਕਮ ਨੂੰ ਇਕ ਪੱਤਾ ਪੈਦਾ ਹੁੰਦਾ ਹੈ ਅਤੇ ਦੂਜ ਨੂੰ ਦੂਸਰਾ, ਇਉਂ ਨੰਬਰਵਾਰ ਪੰਦਰਾਂ ਥਿੱਤਾਂ (ਪੂਰਨਮਾਸ਼ੀ) ਤੱਕ ਪੰਦਰਾਂ ਪੱਤੇ ਹੋਣੇ ਪ੍ਰਮਾਣਿਤ ਹਨ। ਉਸ ਤੋਂ ਅੱਗੇ ਹਨ੍ਹੇਰ ਪੱਖ ਦੀ ਏਕਮ ਸ਼ੁਰੂ ਹੁੰਦਿਆਂ ਹੀ ਇਸ ਦਾ ਇਕ ਪੱਤਾ ਸੁੱਕ ਕੇ ਝੜ ਜਾਂਦਾ ਹੈ, ਇਉਂ ਹਨ੍ਹੇਰ ਪੱਖ ਦੇ ਪੰਦਰਾਂ ਦਿਨ ਭਾਵ ਮੱਸਿਆ ਤੱਕ ਇਸਦੇ ਇਕ ਇਕ ਕਰਕੇ ਪੰਦਰਾਂ ਪੱਤੇ ਝੜ ਜਾਂਦੇ ਹਨ। ਦੂਸਰਾ ਕੁਦਰਤ ਦਾ ਇਹ ਵੀ ਕ੍ਰਿਸ਼ਮਾ ਹੈ ਕਿ ਜੇਕਰ ਦੋ ਤਿੱਥਾਂ ਇੱਕਠੀਆਂ ਹੋ ਜਾਣ ਤਾਂ ਉਦੋਂ ਇਸ ਵੇਲ ਦਾ ਅੱਧਾ ਪੱਤਾ ਜਨਮ ਲੈਂਦਾ ਹੈ, ਮਾਨੋ ਕੁਦਰਤ ਨੇ ਪ੍ਰਕਿਰਤੀ ਵਿਚ ਇਸ ਪੌਦੇ ਦੇ ਰਾਹੀਂ ਥਿੱਤਾਂ ਦੀ ਗਿਣਤੀ ਕੀਤੀ ਹੋਈ ਹੈ, ਇਸ ਕਰਕੇ ਥਿਤਾਂ ਨੂੰ ਕੇਵਲ ਬ੍ਰਾਹਮਣਾਂ ਨਾਲ ਜੋੜ ਦੇਣਾ ਅਗਿਆਨਤਾ ਹੈ। ਥਿੱਤਾਂ ਬ੍ਰਾਹਮਣਾਂ ਦੀਆਂ ਨਹੀਂ ਬਲਕਿ ਕਰਤੇ ਪੁਰਖ ਦੀ ਕ੍ਰਿਤ ਹੈ।

ਮਹਾਤਮ ਹੈ ? ਸੋ ਤੁਸੀਂ ਕਿਰਪਾ ਕਰਕੇ ਥਿੱਤਾਂ ਦੀ ਵੀਚਾਰ ਸੁਣਾਉ। ਇਸ ਪੰਡਿਤ ਦੀ ਬੇਨਤੀ ਸੁਣ ਕੇ ਭਗਤ ਕਬੀਰ ਸਾਹਿਬ ਜੀ ਥਿੱਤਾਂ ਦੁਆਰਾ ਥਿੱਤਾਂ ਤੇ ਵਾਰਾਂ ਦਾ ਭਰਮ ਕੱਢਦੇ ਹੋਏ, ਕਿਰਤਮ ਪੂਜਾ ਛੱਡ ਕੇ ਕਰਤੇ ਦੀ ਪੂਜਾ ਕਰਨ ਵਾਸਤੇ ਉਪਦੇਸ਼ ਬਖ਼ਸ਼ਦੇ ਹਨ, ਥਿੱਤਾਂ, ਵਾਰ ਭਾਵੇਂ ਕਰਤੇ ਪੁਰਖ ਨੇ ਆਪ ਬਣਾਏ ਹਨ, ਇਨ੍ਹਾਂ ਦੁਆਰਾ ਕਰਤੇ ਪੁਰਖ ਦੇ ਮਿਲਾਪ ਦੀ ਗੱਲ, ਸਿਧਾਂਤ ਅਨੁਸਾਰ ਹੈ, ਪਰ ਥਿੱਤਾਂ, ਵਾਰਾਂ ਦੀ ਪੂਜਾ ਅਗਿਆਨਤਾ ਕਾਰਨ ਹੈ, ਇਹ ਅਗਿਆਨ ਕੱਢਣ ਲਈ ਉਪਦੇਸ਼ ਬਖ਼ਸ਼ਦੇ ਹਨ। ਪਹਿਲਾਂ ਮੱਸਿਆ ਤੋਂ ਸ਼ੁਰੂ ਕਰਕੇ ਪੁੰਨਿਆਂ 'ਤੇ ਭੋਗ ਪਾਉਣਗੇ।

੧ = ਅਦ੍ਵੈਤ ਸਰੂਪ ਪਰਮੇਸ਼ਰ, ੴ = ਸਰਬ ਦਾ ਪ੍ਰਕਾਸ਼ਕ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ, ਰਾਗੁ ਗਉੜੀ ਹੈ, ਥਿਤੀ = ਥਿੱਤਾਂ ਦੀ ਬਾਣੀ ਕਬੀਰ ਸਾਹਿਬ ਜੀ ਕੀ = ਦੀ ਬਾਣੀ ਉਚਾਰਨ ਕੀਤੀ ਹੋਈ ਹੈ।

## ਸਲੋਕੁ ॥ ਪੰਦ੍ਰਹ ਥਿਤੀ; ਸਾਤ ਵਾਰ ॥ ਕਹਿ ਕਬੀਰ; ਉਰਵਾਰ ਨ ਪਾਰ ॥

ਪਹਿਲਾਂ ਸਲੋਕ ਦੁਆਰਾ ਕਥਨ ਕਰਦੇ ਹਨ ਕਿ ਹੇ ਪੰਡਿਤ ਜੀ! ਪੰਦ੍ਰਹ = ਪੰਦਰਾਂ ਥਿਤੀ = ਥਿੱਤਾਂ ਅਤੇ ਸਾਤ = ਸੱਤ ਵਾਰ = ਦਿਨ ਹੁੰਦੇ ਹਨ। ਕਹਿ ਕਬੀਰ = ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਦਾ ਹੀ ਉਰਵਾਰ = ਉਰਲਾ ਪਾਸਾ ਅਤੇ ਪਾਰ = ਪਰਲਾ ਪਾਸਾ ਨ = ਨਹੀਂ ਪਾਇਆ ਜਾਂਦਾ, ਭਾਵ ਕਿ ਪਹਿਲਾਂ ਕਿਹੜੀ ਥਿੱਤ ਹੈ, ਜੇ ਏਕਮ ਨੂੰ ਕਹਾਂਗੇ ਤਾਂ ਉਸ ਤੋਂ ਪਹਿਲਾਂ ਮੱਸਿਆ ਜਾਂ ਪੁੰਨਿਆਂ ਆਈ ਹੈ, ਇਸੇ ਪ੍ਰਕਾਰ ਸੱਤਾਂ ਵਾਰਾਂ ਵਿੱਚੋਂ ਪਹਿਲਾਂ ਕਿਹੜਾ ਵਾਰ ਹੈ, ਜੇਕਰ ਐਤਵਾਰ ਨੂੰ ਕਹਾਂਗੇ ਤਾਂ ਉਸ ਤੋਂ ਪਹਿਲਾਂ ਸਨਿਚਰਵਾਰ ਆਇਆ ਹੈ, ਇਉਂ ਇਨ੍ਹਾਂ ਦਾ ਉਰਵਾਰ = ਪਾਰ ਨਹੀਂ ਪਾਇਆ ਜਾ ਸਕਦਾ **ਅਥਵਾ** ਜਿਹੜਾ ਇਨ੍ਹਾਂ ਪੰਦਰਾਂ ਥਿੱਤਾਂ ਅਤੇ ਸੱਤਾਂ ਵਾਰਾਂ ਦਾ ਹੀ ਵਿਚਾਰ ਕਰਦਾ ਰਹੇਗਾ ਤੇ ਆਤਮਾ ਦਾ ਚਿੰਤਨ ਨਹੀਂ ਕਰੇਗਾ, ਉਸ ਦੇ ਜਨਮਾਂ ਦਾ ਉਰਵਾਰ ਪਾਰ ਨਹੀਂ ਪਾਇਆ ਜਾਵੇਗਾ ਕਿ ਕਿੰਨੇ ਕੁ ਜਨਮ ਉਹ ਧਾਰਨ ਕਰੇਗਾ **ਅਥਵਾ** ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਇਨ੍ਹਾਂ ਪੰਦਰਾਂ ਥਿੱਤਾਂ ਅਤੇ ਸੱਤਾਂ ਵਾਰਾਂ ਦੁਆਰਾ ਉਸ ਪਰਮੇਸ਼ਰ ਦਾ ਉਰਵਾਰ ਪਾਰ = ਉਰਲਾ ਅਤੇ ਪਰਲਾ ਪਾਸਾ ਨਹੀਂ ਪਾਇਆ ਜਾ ਸਕਦਾ **ਵਾ:** ਉਰਵਾਰ = ਇਸ ਲੋਕ ਦਾ ਅਤੇ ਪਾਰ = ਪਰਲੋਕ ਦਾ ਪੂਰਾ ਗਿਆਨ ਨਹੀਂ ਹੋ ਸਕਦਾ **ਵਾ:** ਇਨ੍ਹਾਂ ਪੰਦਰਾਂ ਥਿੱਤਾਂ ਅਤੇ ਸੱਤਾਂ ਵਾਰਾਂ ਦੇ ਪੂਜਣ ਵਾਲਾ ਉਰਵਾਰ = ਇਸ ਸੰਸਾਰ ਵਿਚ ਹੀ ਜੂਨਾਂ ਵਿਚ ਭਉਂਦਾ ਫਿਰਦਾ ਹੈ, ਨ ਪਾਰ = ਪਰਲੇ ਮੁਕਤੀ ਰੂਪੀ ਕਿਨਾਰੇ 'ਤੇ ਨਹੀਂ ਪਹੁੰਚ ਸਕਦਾ।

## ਸਾਧਿਕ ਸਿਧ; ਲਖੈ ਜਉ ਭੇਉ ॥ ਆਪੇ ਕਰਤਾ; ਆਪੇ ਦੇਉ ॥੧॥

ਸਾਧਿਕ = ਸਾਧਨਾ ਕਰਨ ਵਾਲੇ ਜਗਿਆਸੂ ਅਤੇ ਸਿਧ = ਚੌਰਾਸੀ ਸਿਧ, ਸਿਧੀਆਂ ਪ੍ਰਾਪਤ ਕਰਨ ਵਾਲੇ ਜਉ = ਜੇਕਰ ਇਹ ਗੁਰਾਂ ਦੁਆਰਾ ਏਸ ਭੇਉ = ਭੇਦ ਨੂੰ ਲਖੈ = ਜਾਣ ਲੈਣ। ਕਿ ਉਹ ਪਰਮੇਸ਼ਰ ਆਪੇ = ਆਪ ਹੀ ਜਗਤ ਨੂੰ ਕਰਤਾ = ਪੈਦਾ ਕਰਨ ਵਾਲਾ ਹੈ ਅਤੇ ਆਪੇ = ਆਪ ਹੀ ਦੇਉ = ਪ੍ਰਕਾਸ਼ ਰੂਪ ਹੈ **ਵਾ:** ਦੇਉ = ਰਾਜਾ ਰੂਪ ਹੈ **ਵਾ:** ਆਪੇ = ਆਪ ਹੀ ਜੀਵ ਰੂਪ ਹੋ ਕੇ ਕਰਮਾਂ ਨੂੰ ਕਰਤਾ = ਕਰਨ ਵਾਲਾ ਬਨਿਆ ਹੈ ਅਤੇ ਆਪੇ = ਆਪ ਹੀ ਕਰਮਾਂ ਅਨੁਸਾਰ ਜੀਵਾਂ ਨੂੰ ਫਲ ਦੇਣ ਵਾਲਾ ਦੇਉ = ਈਸ਼ਰ ਰੂਪ ਹੈ **ਵਾ:** ਆਪੇ = ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰਤਾ = ਕਰਨ ਵਾਲਾ ਹੈ ਅਤੇ ਆਪੇ = ਆਪ ਹੀ ਦੇਉ = ਕਲਿਆਣ ਦੇਣ ਵਾਲਾ ਹੈ ॥੧॥

## ਥਿਤੀ ॥

ਹੁਣ ਥਿੱਤਾਂ ਦੁਆਰਾ ਉਪਦੇਸ਼ ਦਿੰਦੇ ਹਨ।

## ਅੰਮਾਵਸ ਮਹਿ; ਆਸ ਨਿਵਾਰਹੁ ॥ ਅੰਤਰਜਾਮੀ; ਰਾਮੁ ਸਮਾਰਹੁ ॥

ਅੰਮਾਵਸ = ਮੱਸਿਆ ਦੁਆਰਾ ਸਿੱਖਿਆ ਦਿੰਦੇ ਹਨ ਕਿ ਆਪਣੇ ਹਿਰਦੇ ਮਹਿ = ਵਿੱਚੋਂ ਦੁਨੀਆਂ ਦੇ ਪਦਾਰਥਾਂ ਦੀ ਆਸਾ = ਇੱਛਾ ਨੂੰ ਨਿਵਾਰਹੁ = ਮੇਟਣਾ ਕਰੋ, ਭਾਵ ਸੰਸਾਰ ਦੇ ਅੰਦਰ ਨਿਰਾਸੇ ਹੋ ਕੇ ਰਹਿਣਾ ਕਰੋ। ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਰਾਮ = ਪਰਮੇਸ਼ਰ ਦੇ ਤਾਈਂ ਸਮ੍ਾਰਹੁ = ਯਾਦ ਕਰੋ।

## ਜੀਵਤ ਪਾਵਹੁ; ਮੋਖ ਦੁਆਰ ॥ ਅਨਭਉ ਸਬਦੁ; ਤਤੁ ਨਿਜੁ ਸਾਰ ॥੧॥

ਫਿਰ ਭਾਈ ਜੀਵਤ = ਜਿਊਂਦੇ ਜਿਊਂਦੇ ਮੋਖ = ਮੁਕਤੀ ਦਾ ਦੁਆਰ = ਦੁਆਰਾ ਬ੍ਰਹਮ ਗਿਆਨ ਪਾਵਹੁ = ਪਾ ਲਵੋਂਗੇ **ਵਾ:** ਜੀਵਨ ਰੂਪ ਜੋ ਬ੍ਰਹਮ ਹੈ ਉਸ ਦਾ ਦੁਆਰ = ਗਿਆਨ ਪ੍ਰਾਪਤ ਕਰਕੇ ਮੋਖ = ਮੁਕਤੀ ਪਾਵਹੁ = ਪਾ ਲਵੋਂਗੇ। ਅਨਭਉ = ਭੈ ਤੋਂ ਰਹਿਤ ਸਬਦੁ = ਬ੍ਰਹਮ ਦੇ ਤਤੁ = ਤਤੂ ਗਿਆਨ ਨੂੰ ਸਰੂਪ ਨੂੰ, ਪ੍ਰਾਪਤ ਕਰ ਲਿਆ ਕਿ ਬ੍ਰਹਮ ਹੀ ਨਿਜੁ = ਆਪਣਾ ਸਾਰ = ਅਸਲ ਰੂਪ ਹੈ **ਵਾ:** ਅਨਭਉ = ਸੁਤੇ ਪ੍ਰਕਾਸ਼ ਸਰੂਪ ਜੋ ਗਿਆਨ ਹੈ, ਗੁਰਾਂ ਦੇ ਸਬਦੁ = ਉਪਦੇਸ਼ ਕਰਕੇ ਤੱਤ ਸਰੂਪ ਨੂੰ ਜਾਣੀਦਾ ਹੈ, ਇਸ ਪ੍ਰਕਾਰ ਸਾਰ = ਅਸਲੀ ਰੂਪ ਨਿਜੁ = ਆਪਣਾ ਆਤਮਾ ਹੀ ਹੈ ॥੧॥

## ਚਰਨ ਕਮਲ; ਗੋਬਿੰਦ ਰੰਗੁ ਲਾਗਾ ॥

ਹੇ ਭਾਈ! ਜਿਨ੍ਹਾਂ ਦਾ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲੇ ਪਰਮੇਸ਼ਰ ਦੇ ਚਰਨਾਂ ਕਮਲਾਂ ਦੇ ਨਾਲ ਰੰਗ = ਪ੍ਰੇਮ ਲਾਗਾ = ਲੱਗ ਗਿਆ ਹੈ।

## ਸੰਤ ਪ੍ਰਸਾਦਿ ਭਏ ਮਨ ਨਿਰਮਲ;
## ਹਰਿ ਕੀਰਤਨ ਮਹਿ ਅਨਦਿਨੁ ਜਾਗਾ ॥੧॥ਰਹਾਉ॥

ਉਨ੍ਹਾਂ ਦੇ ਮਨ = ਹਿਰਦੇ ਸੰਤ = ਗੁਰੂ ਸਾਹਿਬ, ਮਹਾਂਪੁਰਖਾਂ ਦੀ ਪ੍ਰਸਾਦਿ = ਕਿਰਪਾ ਕਰਕੇ ਨਿਰਮਲ = ਸ਼ੁੱਧ, ਉੱਜਲ ਭਏ = ਹੋ ਗਏ ਹਨ ਅਤੇ ਹਰਿ = ਪਰਮੇਸ਼ਰ ਦੇ ਕੀਰਤਨ = ਜਸ ਕਰਨ ਮਹਿ = ਵਿਚ ਅਨਦਿਨੁ = ਰਾਤ ਦਿਨ ਜਾਗਾ = ਜਾਗ ਪਏ ਹਨ ॥੧॥ਰਹਾਉ॥

## ਪਰਿਵਾ; ਪ੍ਰੀਤਮ ਕਰਹੁ ਬੀਚਾਰ ॥ ਘਟ ਮਹਿ ਖੇਲੈ; ਅਘਟ ਅਪਾਰ ॥

(**ਅ-ਘਟ** ਦਾ ਉਚਾਰਨ ਡੈਸ਼ ਲੱਗਾ ਕੇ ਹੈ)

ਪਰਿਵਾ = ਏਕਮ ਥਿਤ ਦੁਆਰਾ ਕਹਿੰਦੇ ਹਨ ਕਿ ਹੇ ਭਾਈ! ਪ੍ਰੀਤਮ = ਅਕਾਲ ਪੁਰਖ ਪਰਮੇਸ਼ਰ ਦੀ ਗੁਰੂ ਪਿਆਰਿਆਂ ਨਾਲ ਮਿਲ ਕਰਕੇ ਬੀਚਾਰ = ਵਿਚਾਰ ਕਰਹੁ = ਕਰਨੀ ਕਰੋ।

***ਪ੍ਰਸ਼ਨ :*** *ਭਗਤ ਕਬੀਰ ਸਾਹਿਬ ਜੀ, ਉਹ ਪਰਮੇਸ਼ਰ ਰਹਿੰਦਾ ਕਿਥੇ ਹੈ ?*

***ਉੱਤਰ :*** ਹੇ ਪੰਡਿਤ ਜੀ! ਉਹ ਅਪਾਰ = ਬੇਅੰਤ ਪ੍ਰਭੂ ਅਘਟ = ਸਰੀਰਾਂ ਤੋਂ ਰਹਿਤ ਹੈ, ਪ੍ਰੰਤੂ ਸਾਰਿਆਂ ਘਟ = ਹਿਰਦਿਆਂ ਮਹਿ = ਵਿਚ ਖੇਲੈ = ਖੇਲ ਰਿਹਾ ਹੈ **ਵਾ:** ਅਘਟ = ਇਕ-ਰਸ ਅਪਾਰ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਸਾਰੇ ਘਟ = ਸਰੀਰਾਂ ਵਿਚ ਖੇਲੈ = ਖੇਲ ਰਿਹਾ ਹੈ **ਵਾ:** ਉਸ ਪਰਮੇਸ਼ਰ ਨਾਲ ਘਟ = ਹਿਰਦੇ ਵਿਚ ਪ੍ਰੇਮ ਦੀ ਖੇਲ ਖੇਡਣਾ ਕਰੇ।

## ਕਾਲ ਕਲਪਨਾ; ਕਦੇ ਨ ਖਾਇ ॥ ਆਦਿ ਪੁਰਖ ਮਹਿ; ਰਹੈ ਸਮਾਇ ॥੨॥

ਫਿਰ ਉਸ ਭਗਤ ਨੂੰ ਕਾਲ = ਜਮਕਾਲ ਅਤੇ ਸੰਸਾਰ ਦੀ ਕਲਪਨਾ = ਹੁੱਜਤ, ਤਰਕ ਕਦੇ = ਕਦਾਚਿਤ ਭੀ ਨ = ਨਹੀਂ ਖਾਇ = ਖਾ ਸਕੇਗੀ।

***ਪ੍ਰਸ਼ਨ :*** *ਹੇ ਕਬੀਰ ਸਾਹਿਬ ਜੀ ਫਿਰ ਉਹ ਭਗਤ ਕਿਥੇ ਜਾਏਗਾ ?*
***ਉੱਤਰ :*** ਉਹ ਭਗਤ ਸਭਨਾਂ ਦੇ ਆਦਿ = ਮੁੱਢ ਰੂਪ ਅਤੇ ਪੁਰਖ = ਪੂਰਨ ਰੂਪ ਪਰਮੇਸ਼ਰ ਦੇ ਮਹਿ = ਵਿਚ ਸਮਾਇ = ਸਮਾਇਆ ਰਹੈ = ਰਹਿੰਦਾ ਹੈ ॥੨॥

## ਦੁਤੀਆ; ਦੁਹਕਰਿ ਜਾਨੈ ਅੰਗ ॥ ਮਾਇਆ ਬ੍ਰਹਮ; ਰਮੈ ਸਭ ਸੰਗ ॥

(**ਦੁਹ-ਕਰਿ** ਉਚਾਰਨ ਕਰੋ)

ਦੁਤੀਆ = ਦੂਜ ਥਿਤ ਦੁਆਰਾ ਕਥਨ ਕਰਦੇ ਹਨ ਕਿ ਹੇ ਅੰਗ = ਪਿਆਰੇ ! ਉਸ ਪਰਮੇਸ਼ਰ ਦਾ ਜਾਨੈ = ਜਾਨਣਾ ਬਹੁਤ ਹੀ ਦੁਹਕਰਿ = ਕਠਨ ਹੈ **ਵਾ:** ਹੇ ਅੰਗ = ਪਿਆਰੇ ਇਸ ਸੰਸਾਰ ਨੂੰ ਦੁਹ = ਦੋਹਾਂ ਕਰਿ = ਕਰਕੇ ਬਣਿਆ ਹੋਇਆ ਜਾਨੈ = ਜਾਨਣਾ ਕਰ, ਇਕ ਤਾਂ ਮਾਇਆ ਅਤੇ ਦੂਸਰਾ ਬ੍ਰਹਮ = ਪਰਮੇਸ਼ਰ ਕਰਕੇ ਬਣਿਆ ਹੈ, ਬ੍ਰਹਮ ਸਭ = ਸਾਰਿਆਂ ਦੇ ਸੰਗ ਨਾਲ ਰਮੈ = ਰਮਿਆ ਹੋਇਆ ਹੈ।

## ਨਾ ਓਹੁ ਬਢੈ; ਨ ਘਟਤਾ ਜਾਇ ॥ ਅਕੁਲ ਨਿਰੰਜਨ; ਏਕੈ ਭਾਇ ॥੩॥

ਹੇ ਭਾਈ ! ਓਹੁ = ਉਹ ਬ੍ਰਹਮ ਨਾ ਤਾਂ ਬਢੈ = ਵਧਦਾ ਹੈ, ਨਾ ਘਟਤਾ = ਘਟਦਾ ਹੈ ਅਤੇ ਨਾ ਹੀ ਕਿਤੇ ਜਾਇ = ਜਾਂਦਾ ਹੈ, ਉਹ ਇਕ-ਰਸ ਰਹਿੰਦਾ ਹੈ। ਅਕੁਲ = ਕੁਲਾਂ ਤੋਂ ਰਹਿਤ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਸਦਾ ਏਕੈ ਭਾਇ = ਇਕ-ਰਸ ਰਹਿੰਦਾ ਹੈ **ਵਾ:** ਏਕੈ = ਇਕ ਦਾ ਹੀ ਭਾਇ = ਪ੍ਰਕਾਸ਼ ਹੈ **ਵਾ:** ਉਸ ਇਕ ਵਿਚ ਭਾਇ = ਪ੍ਰੇਮ ਕਰਨਾ ਚਾਹੀਦਾ ਹੈ ॥੩॥

## ਤ੍ਰਿਤੀਆ; ਤੀਨੇ ਸਮ ਕਰਿ ਲਿਆਵੈ ॥ ਆਨਦ ਮੂਲ; ਪਰਮ ਪਦੁ ਪਾਵੈ ॥

ਤ੍ਰਿਤੀਆ = ਤੀਜ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਤੀਨੇ = ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ, ਮਹੇਸ਼ ਜੋ ਵੱਖੋ-ਵੱਖਰੇ ਮੰਨੇ ਹਨ, ਇਨ੍ਹਾਂ ਤਿੰਨਾਂ ਵਿਚ ਸਮ = ਸਮਤਾ ਭਾਵ ਏਕਤਾ ਕਰਿ = ਕਰ ਕੇ ਲਿਆਵੈ = ਲਿਆਉਣਾ ਕਰੇ ਕਿ ਪਰਮੇਸ਼ਰ ਹੀ ਸਾਰੀ ਸ੍ਰਿਸ਼ਟੀ ਦੀ ਉਤਪਤੀ, ਪਾਲਣਾ ਅਤੇ ਲੈਯਤਾ ਕਰ ਰਿਹਾ ਹੈ **ਅਥਵਾ** ਤੀਨੇ = ਤਿੰਨੇ ਜੋ ਰਾਜਸੀ, ਤਾਮਸੀ, ਸਾਤਕੀ ਸੁਭਾਅ ਹਨ, ਇਨ੍ਹਾਂ ਤਿੰਨਾਂ ਨੂੰ ਪ੍ਰਕਾਸ਼ਨ ਵਾਲਾ ਜੋ ਚੇਤਨ ਹੈ, ਉਸ ਵਿਚ ਸਮ ਬਿਰਤੀ ਕਰਿ = ਕਰਕੇ ਲਿਆਉਣਾ ਕਰੇ **ਅਥਵਾ** ਤੀਨੇ = ਤਿੰਨ ਜੋ ਹਿਰਨ ਗਰਭ, ਅਬਿਆਕ੍ਰਿਤ ਅਤੇ ਵੈਰਾਟ ਹਨ, ਇਨ੍ਹਾਂ ਤਿੰਨਾਂ ਵਿਚ ਇੱਕੋ ਚੇਤਨ ਵਿਆਪਕ ਹੈ, ਇਹ ਸਮ = ਸਮਤਾ ਕਰਕੇ ਬਿਰਤੀ ਨੂੰ ਲਿਆਉਣਾ ਕਰੇ, ਅਰਥਾਤ ਟਿਕਾਉਣਾ ਕਰੇ **ਅਥਵਾ** ਜੋ ਤੀਨੇ = ਤਿੰਨ ਸ਼੍ਰਵਣ ਮੰਨਣ, ਨਿਧਿਆਸਣ ਹਨ, ਇਨ੍ਹਾਂ ਸਾਧਨਾਂ ਦੁਆਰਾ ਇਕ ਪਰਮੇਸ਼ਰ ਦੀ ਸਮ = ਸਮਾਨਤਾ ਬਿਰਤੀ ਕਰਕੇ ਲਿਆਉਣਾ ਕਰੇ **ਅਥਵਾ** ਤੀਨੇ = ਤਿੰਨ ਭਾਵ ਕਰਮ ਉਪਾਸ਼ਨਾ ਅਤੇ ਗਿਆਨ ਜੋ ਵੇਦ ਕਥਨ ਕਰਦੇ ਹਨ, ਤਿੰਨਾਂ ਦਾ ਕੰਮ ਇਕ ਬ੍ਰਹਮ ਨੂੰ ਹੀ ਜਨਾਉਣ ਦਾ ਹੈ, ਉਹ ਸਮਾਨਤਾ ਬਿਰਤੀ ਕਰਕੇ ਲਿਆਉਣਾ ਕਰੇ **ਅਥਵਾ** ਤੀਨੇ = ਤਿੰਨਾਂ ਕਾਲਾਂ ਭਾਵ ਭੂਤ, ਭਵਿੱਖ ਅਤੇ ਵਰਤਮਾਨ ਸਮੇਂ ਵਿਚ ਪਰਮੇਸ਼ਰ ਪਰੀਪੂਰਨ ਹੈ, ਇਹ ਸਮ = ਸਮਤਾ ਬਿਰਤੀ ਲਿਆਉਣਾ ਕਰੇ। ***ਨੋਟ :*** (ਇਸ ਤਰ੍ਹਾਂ ਹੋਰ ਵੀ ਅਰਥ ਜੋੜ ਲੈਣੇ ਜਿਵੇਂ ਤਿੰਨੇ ਜੀਵ (ਵਿਸ਼੍ਵ, ਤੇਜਸ, ਪ੍ਰਾਗਯ) ਤਿੰਨ ਲੋਕ ਆਦਿਕ।

ਫਿਰ ਆਨਦ = ਅਨੰਦ ਦਾ ਮੂਲ = ਮੁੱਢ ਰੂਪ ਪਰਮ = ਵੱਡੀ ਪਦੁ = ਪਦਵੀ ਭਾਵ ਆਤਮਾਨੰਦ ਰੂਪੀ ਪਦਵੀ ਨੂੰ ਪਾਵੈ = ਪਾ ਲੈਂਦਾ ਹੈ।

## ਸਾਧਸੰਗਤਿ; ਉਪਜੈ ਬਿਸ੍ਵਾਸ ॥ ਬਾਹਰਿ ਭੀਤਰਿ; ਸਦਾ ਪ੍ਰਗਾਸ ॥੪॥

ਸਾਧਸੰਗਤਿ = ਸਤਿਸੰਗਤ ਦੁਆਰਾ **ਵਾ:** ਜੋ ਸਾਧ = ਸ੍ਰੇਸ਼ਟ ਪੁਰਸ਼ ਹਨ, ਜਿਨ੍ਹਾਂ ਨੇ ਮਨ ਨੂੰ ਸਾਧਿਆ

ਹੈ, ਉਨ੍ਹਾਂ ਦੀ ਸੰਗਤ ਕਰਕੇ ਮਨ ਵਿਚ ਪਰਮੇਸ਼ਰ ਪ੍ਰਤੀ ਬਿਸ੍ਵਾਸ = ਭਰੋਸਾ ਉਪਜੈ = ਪੈਦਾ ਹੋ ਜਾਂਦਾ ਹੈ। ਉਦੋਂ ਬਾਹਰਿ = ਬ੍ਰਹਿਮੰਡ ਤੇ ਸਰੀਰ ਭੀਤਰਿ = ਅੰਦਰ ਸਦਾ = ਸਦੀਵ ਪਰਮੇਸ਼ਰ ਦਾ ਪ੍ਰਗਾਸ = ਪ੍ਰਕਾਸ਼ ਦਿਸ ਆਉਂਦਾ ਹੈ **ਵਾ:** ਉਸ ਦਾ ਗਿਆਨ ਰੂਪ ਪ੍ਰਗਾਸ = ਚਾਨਣ ਹੋ ਜਾਂਦਾ ਹੈ **ਵਾ:** ਜੋ ਬਾਹਰਿ = ਬਾਹਰਮੁਖ ਬਿਰਤੀ ਵਾਲੇ ਅਗਿਆਨੀ ਹਨ ਅਤੇ ਜੋ ਭੀਤਰਿ = ਅੰਤਰਮੁਖ ਬਿਰਤੀ ਵਾਲੇ ਗਿਆਨਵਾਨ ਹਨ, ਉਨ੍ਹਾਂ ਸਭਨਾਂ ਦੇ ਅੰਦਰ ਸਦਾ = ਹਮੇਸ਼ਾ ਉਸੇ ਬ੍ਰਹਮ ਦਾ ਪ੍ਰਗਾਸ = ਪ੍ਰਕਾਸ਼ ਹੈ ॥੪॥

## ਚਉਥਹਿ; ਚੰਚਲ ਮਨ ਕਉ ਗਹਹੁ ॥ ਕਾਮ ਕ੍ਰੋਧ ਸੰਗਿ; ਕਬਹੁ ਨ ਬਹਹੁ ॥

ਚਉਥਹਿ = ਚੌਥ ਥਿਤ ਦੁਆਰਾ ਸਿੱਖਿਆ ਦਿੰਦੇ ਹਨ ਕਿ ਹੇ ਭਾਈ ਆਪਣੇ ਚੰਚਲ = ਚਲਾਇਮਾਨ ਮਨ = ਅੰਤਸ਼ਕਰਣ ਕਉ = ਨੂੰ ਸਮ ਦਮ ਸਾਧਨਾਂ ਦੁਆਰਾ ਗਹਹੁ = ਪਕੜਨਾ ਕਰੋ। ਅਤੇ ਜਿਨ੍ਹਾਂ ਦੀ ਸੰਗਿ = ਸੰਗਤ ਕਰਕੇ ਕਾਮ ਕ੍ਰੋਧ ਦਾ ਫੁਰਨਾ ਆਵੇ, ਉਨ੍ਹਾਂ ਦੀ ਸੰਗਤ ਵਿਚ ਕਬਹੁ = ਕਦੇ ਵੀ ਨ = ਨਾ ਬਹਹੁ = ਬੈਠਣਾ ਕਰੋ **ਵਾ:** ਕਾਮ ਕ੍ਰੋਧ ਆਦਿਕ ਵਿਕਾਰਾਂ ਦੀ ਸੰਗਤ ਕਰ ਕੇ ਸੰਸਾਰ-ਸਮੁੰਦਰ ਵਿਚ ਨ ਬਹਹੁ = ਰੁੜ੍ਹੋ ਨਾ।

## ਜਲ ਥਲ ਮਾਹੇ; ਆਪਹਿ ਆਪ ॥ ਆਪੈ ਜਪਹੁ; ਆਪਨਾ ਜਾਪ ॥੫॥

ਜਲ ਥਲ = ਜਲਾਂ ਥਲਾਂ ਮਾਹੇ = ਵਿਚ ਆਪਹਿ ਆਪ = ਆਪਣਾ ਆਪ ਰੂਪ ਪਰਮੇਸ਼ਰ ਹੈ **ਵਾ:** ਜਲ = ਪਾਨੀ ਵਾਲੇ ਅਸਥਾਨਾਂ ਭਾਵ ਪ੍ਰੇਮ ਵਾਲੇ ਪੁਰਖਾਂ ਵਿਚ ਥਲ = ਖ਼ੁਸ਼ਕ ਭਾਵ ਸਕਾਮੀ ਲੋਕਾਂ ਵਿਚ ਮਾਹੇ = ਬੁੱਧੀਵਾਨ, ਗਿਆਨਵਾਨਾਂ ਵਿਚ **ਵਾ:** ਮਾਹੇ = ਚੰਦ੍ਰਮਾ ਲੋਕ **ਵਾ:** ਮਾਹੇ = ਮੱਛੀ ਲੋਕ ਭਾਵ ਪਾਤਾਲ ਲੋਕ ਆਦਿ ਸਾਰਿਆਂ ਵਿਚ ਆਪਹਿ ਆਪ = ਆਪਣਾ ਆਪ ਰੂਪ ਹੈ ॥੫॥

## ਪਾਂਚੈ; ਪੰਚ ਤਤ ਬਿਸਥਾਰ ॥ ਕਨਿਕ ਕਾਮਿਨੀ; ਜੁਗ ਬਿਉਹਾਰ ॥

ਪਾਂਚੈ = ਪੰਚਮੀ ਥਿਤ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਪੰਚ ਤਤ = ਪੰਜਾਂ ਤੱਤਾਂ ਭਾਵ, ਸੂਖਮ ਤੱਤਾਂ ਦੁਆਰਾ ਸੂਖਮ ਸ੍ਰਿਸ਼ਟੀ ਅਤੇ ਅਸਥੂਲ ਤੱਤਾਂ ਦੁਆਰਾ ਅਸਥੂਲ ਸ੍ਰਿਸ਼ਟੀ ਦਾ ਬਿਸਥਾਰ = ਫੈਲਾਅ ਕੀਤਾ ਹੈ **ਵਾ:** ਪੰਜਾਂ ਤੱਤਾਂ ਦਾ ਬਿਸਥਾਰ = ਸੰਸਾਰ ਪੈਦਾ ਕੀਤਾ ਹੈ।

ਜੀਵ ਅਗਿਆਨ ਕਰਕੇ ਇਸ ਵਿਚ ਕਨਿਕ = ਸੋਨਾ ਕਾਮਿਨੀ = ਇਸਤਰੀ ਜੁਗ = ਦੋਵਾਂ ਦੀ ਪ੍ਰਾਪਤੀ ਦੇ ਬਿਉਹਾਰ = ਵਿਹਾਰ ਵਿਚ ਪਏ ਹਨ, ਭਾਵ ਜਾਂ ਪਦਾਰਥ ਇਕੱਠੇ ਕਰ ਲੈਣੇ ਜਾਂ ਭੋਗਾਂ ਨੂੰ ਭੋਗ ਲੈਣਾ, ਇਨ੍ਹਾਂ ਵਿਹਾਰਾਂ ਵਿਚ ਹੀ ਲੱਗੇ ਰਹਿੰਦੇ ਹਨ।

## ਪ੍ਰੇਮ ਸੁਧਾ ਰਸੁ; ਪੀਵੈ ਕੋਇ ॥ ਜਰਾ ਮਰਣ ਦੁਖੁ; ਫੇਰਿ ਨ ਹੋਇ ॥੬॥

(**ਸੁੱਧਾ** ਨਹੀਂ ਉਚਾਰਨਾ)

ਹੇ ਭਾਈ! ਜਿਹੜਾ ਕੋਇ = ਕੋਈ ਇਨ੍ਹਾਂ ਪਦਾਰਥਾਂ ਤੇ ਵਿਸ਼ਿਆਂ ਵੱਲੋਂ ਵੈਰਾਗ ਧਾਰਨ ਕਰਕੇ ਪ੍ਰੇਮ ਰੂਪ ਸੁਧਾ = ਅੰਮ੍ਰਿਤ ਰਸੁ = ਰਸ ਨੂੰ ਪੀਵੈ = ਪੀਂਦਾ ਹੈ। ਉਸ ਨੂੰ ਫੇਰਿ = ਮੁੜ ਕੇ ਜਰਾ = ਬੁਢੇਪੇ ਅਤੇ ਮਰਣ ਆਦਿ ਦਾ ਦੁਖੁ = ਕਸ਼ਟ ਨ = ਨਹੀਂ ਹੋਇ = ਹੁੰਦਾ **ਵਾ:** ਜੰਮਣ ਮਰਣ ਦਾ ਦੁਖ ਅਤੇ ਫੇਰਿ = ਚੌਰਾਸੀ ਦਾ ਫੇਰਾ ਨਹੀਂ ਹੋਵੇਗਾ ॥੬॥

## ਛਠਿ; ਖਟੁ ਚਕ੍ਰ, ਛਹੂੰ ਦਿਸ ਧਾਇ ॥ ਬਿਨੁ ਪਰਚੈ; ਨਹੀ ਥਿਰਾ ਰਹਾਇ ॥

ਛਠਿ = ਖਸ਼ਟਮੀ ਥਿਤ ਦੁਆਰਾ ਸਿਖਿਆ ਕਥਨ ਕਰਦੇ ਹਨ ਕਿ ਖਟੁ = ਛੇ ਚਕ੍ਰ = ਚੱਕਰਾਂ (ਮੂਲਾਧਾਰ, ਸ੍ਵੈਧਿਸ਼ਠਾਨ, ਮਨੀਪੂਰਕ, ਅਨਹਤ, ਵਿਸ਼ੁਧ, ਆਗਿਆ) **ਵਾ:** ਖੱਟ ਚੱਕਰ = ਪੰਜ ਗਿਆਨ ਇੰਦ੍ਰੇ ਅਤੇ ਛੇਵਾਂ

ਮਨ ਇਨ੍ਹਾਂ ਛੇਆਂ ਚੱਕ੍ਰਾਂ ਦੁਆਰਾ ਬਣਿਆ ਸਰੀਰ ਛਹੂੰ ਦਿਸ = ਛੇ ਦਿਸ਼ਾਵਾਂ (ਉੱਤਰ, ਦੱਖਣ, ਪੂਰਬ, ਪੱਛਮ, ਆਕਾਸ਼, ਪਤਾਲ) ਵਿਚ ਧਾਇ = ਦੌੜਦਾ ਫਿਰਦਾ ਹੈ। ਬਿਨੁ = ਬਿਨਾਂ ਨਾਮ ਦੇ **ਵਾ:** ਪ੍ਰੇਮ ਦੇ ਪਰਚੈ = ਪਰਚੇ ਤੋਂ ਮਨ ਥਿਰਾ = ਇਸਥਿਤ ਹੋ ਕੇ ਨਹੀਂ ਰਹਾਇ = ਰਹਿ ਸਕਦਾ।

## ਦੁਬਿਧਾ ਮੇਟਿ; ਖਿਮਾ ਗਹਿ ਰਹਹੁ ॥ ਕਰਮ ਧਰਮ ਕੀ; ਸੂਲ ਨ ਸਹਹੁ ॥੭॥

ਗੁਰਾਂ ਦੀ ਕਿਰਪਾ ਦੁਆਰਾ ਦੁਬਿਧਾ = ਦ੍ਵੈਤ ਨੂੰ ਮੇਟਿ = ਮੇਟ ਕਰ ਕੇ ਖਿਮਾ = ਦੁਖ ਸਹਾਰਨ ਵਾਲੀ ਚਿੱਤ ਦੀ ਬਿਰਤੀ ਨੂੰ ਗਹਿ = ਫੜ ਕੇ ਰਹਹੁ = ਰੱਖੋ। ਕਰਮ = ਨਿਤ, ਨਮਿਤ, ਪ੍ਰਾਸਚਿਤ, ਨਖਿਧ ਆਦਿਕ ਕਰਮਾਂ ਦੀ ਅਤੇ ਧਰਮ = ਜੱਗ ਆਦਿਕਾਂ ਕੀ = ਦੀ ਸੂਲ = ਪੀੜਾ, ਦੁਖ ਨੂੰ ਨ = ਨਾ ਸਹਹੁ = ਸਹਾਰਨਾ ਕਰੋ ॥੭॥

## ਸਾਤੈਂ; ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ; ਲੇਹੁ ਪਰਵਾਣਿ ॥

ਸਾਤੈਂ = ਸਪਤਮੀ ਥਿਤ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਹੇ ਭਾਈ! ਸਤਿਗੁਰਾਂ ਦੇ ਬਾਚਾ = ਬਚਨਾਂ ਨੂੰ ਸਤਿ = ਸੱਚ ਕਰਿ = ਕਰਕੇ ਜਾਣਿ = ਜਾਨਣਾ ਕਰੋ ਅਤੇ ਆਤਮ = ਆਪਣੇ ਆਪ ਨੂੰ ਰਾਮੁ = ਰਮੇ ਹੋਏ ਵਿਆਪਕ ਬ੍ਰਹਮ ਦਾ ਰੂਪ ਹੀ ਪਰਵਾਣਿ = ਮੰਨਣਾ ਕਰੋ, ਨਿਸਚੇ ਕਰ ਲੇਹੁ = ਲਵੋ।

## ਛੂਟੈ ਸੰਸਾ; ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ; ਪਾਵਹੁ ਸੁਖ ॥੮॥

ਹੇ ਭਾਈ! ਜਦੋਂ ਤੁਹਾਡਾ ਸੰਸਾ = ਪ੍ਰਮਾਣਗਤ ਸੰਸਾ, ਪ੍ਰਮੇਯਗਤ ਸੰਸਾ ਛੂਟੈ = ਛੁੱਟ ਜਾਵੇਗਾ, ਉਸ ਵੇਲੇ ਜੰਮਣ ਮਰਣ ਆਦਿਕ ਦੁਖ = ਕਸ਼ਟ ਭੀ ਮਿਟਿ = ਨਾਸ ਹੋ ਜਾਹਿ = ਜਾਣਗੇ। ਸੁੰਨ ਸਰੋਵਰਿ = ਦਸਵੇਂ ਦੁਆਰ ਰੂਪੀ ਸਰੋਵਰ ਵਿਚ ਚੇਤਨ ਦੀ ਲਾਟ ਦੇਖ ਕੇ ਉਥੇ ਇਸਥਿਤ ਹੋ ਕੇ ਸੁਖ = ਅਨੰਦ ਪਾਵਹੁ = ਪਾਵੋਗੇ **ਵਾ:** ਸੁੰਨ = ਅਫੁਰ ਬ੍ਰਹਮ ਰੂਪੀ ਸਰੋਵਰ ਵਿਚ ਇਸਥਿਤ ਹੋ ਕੇ ਸੁਖ ਸਰੂਪ ਨੂੰ ਪਾਵਹੁ = ਪਾ ਲਵੋਗੇ ॥੮॥

## ਅਸਟਮੀ; ਅਸਟ ਧਾਤੁ ਕੀ ਕਾਇਆ ॥ ਤਾ ਮਹਿ ਅਕੁਲ; ਮਹਾ ਨਿਧਿ ਰਾਇਆ ॥

(**ਅ-ਕੁਲ** ਉਚਾਰਨ ਕਰਨਾ ਹੈ)

ਅਸਟਮੀ = ਅਸਟਮੀ ਥਿਤ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਇਹ ਜੋ ਅਸਟ = ਅੱਠਾਂ ਧਾਤੁ = ਧਾਤਾਂ ਕੀ = ਦੀ ਕਾਇਆ = ਦੇਹ ਬਣੀ ਹੋਈ ਹੈ, ਚਾਰ ਮਾਤਾ ਦੀਆਂ (ਰਕਤ, ਰੋਮ, ਨਾੜੀ, ਤੁਚਾ) ਅਤੇ ਚਾਰ ਪਿਤਾ ਦੀਆਂ ਅਸਤ, ਬੀਰਜ, ਮਿਝ, ਚਰਬੀ **ਅਥਵਾ** ਪੰਜ ਤੱਤ ਅਤੇ ਤਿੰਨ ਗੁਣਾਂ ਦੀ ਈਸ਼ਰ ਦੀ ਬ੍ਰਹਮੰਡ ਰੂਪੀ ਕਾਇਆ ਬਣੀ ਹੋਈ ਹੈ **ਵਾ:** ਕਾਇਆ = ਸਰੀਰ, ਬੁੱਧੀ ਦੇ ਅੰਦਰ ਅਸਟ = ਪੰਜ ਕਾਮ ਕ੍ਰੋਧ ਅਤੇ ਤਿੰਨ ਗੁਣ ਹਰ ਵੇਲੇ ਧਾਤੁ = ਦੌੜਦੇ ਫਿਰਦੇ ਹਨ **ਵਾ:** ਅਸਟ ਧਾਤੁ = ਵਿਵੇਕ, ਵੈਰਾਗ, ਖਟ ਸੰਮਤੀ, ਮੋਖ, ਇਛਾ, ਸ਼੍ਰਵਣ, ਮੰਨਣ, ਨਿਧਿਆਸਣ ਅਤੇ ਤਤ ਤ੍ਵੰ ਦਾ ਸੰਸ਼ੋਧਨ ਇਹ ਸਾਧਨਾ ਦੇ ਜੋ ਸੰਪੰਨ ਹਨ, ਉਨ੍ਹਾਂ ਨੂੰ ਅਖੰਡ ਚੇਤਨ ਦੇਹ ਦੀ ਪ੍ਰਾਪਤੀ ਹੁੰਦੀ ਹੈ। ਤਾ = ਤਿਸ ਦੇਹ ਮਹਿ = ਵਿਚ ਹੀ ਅਕੁਲ = ਕੁਲਾਂ ਤੋਂ ਰਹਿਤ ਮਹਾਂ ਨਿਧਿ = ਮਹਾਂ ਨਿਧੀਆਂ ਦਾ ਖ਼ਜ਼ਾਨਾ ਰਾਇਆ = ਪ੍ਰਕਾਸ਼ ਸਰੂਪ ਪਰਮੇਸ਼ਰ ਰਹਿੰਦਾ ਹੈ।

## ਗੁਰ ਗਮ ਗਿਆਨ; ਬਤਾਵੈ ਭੇਦ ॥ ਉਲਟਾ; ਰਹੈ ਅਭੰਗ ਅਛੇਦ ॥੯॥

ਗਿਆਨ = ਬ੍ਰਹਮ ਗਿਆਨ ਵਿਚ ਗਮ = ਗੰਮਤਾ ਰੱਖਣ ਵਾਲੇ ਗੁਰ = ਸਤਿਗੁਰੂ ਸਾਹਿਬ ਜੀ ਜਗਿਆਸੂ ਦੇ ਤਾਈਂ ਜੀਵ ਈਸ਼ ਦੀ ਏਕਤਾ ਦਾ ਭੇਦ = ਫ਼ਰਕ ਬਤਾਵੈ = ਦੱਸਣ ਵਾਲੇ ਹਨ। ਅਤੇ ਜਗਿਆਸੂ ਸੰਸਾਰ ਵੱਲੋਂ ਉਲਟਾ = ਉਲਟ ਕੇ ਅਭੰਗ = ਨਾਸ ਤੋਂ ਰਹਿਤ ਅਤੇ ਅਛੇਦ = ਕੱਟਣ ਤੋਂ ਰਹਿਤ ਸਰੂਪ ਵਿਚ ਰਹੈ = ਰਹਿੰਦਾ ਹੈ, ਇਸਥਿਤ ਹੋ ਜਾਂਦਾ ਹੈ ॥੯॥

## ਨਉਮੀ; ਨਵੇ ਦੁਆਰ ਕਉ ਸਾਧਿ ॥ ਬਹਤੀ ਮਨਸਾ; ਰਾਖਹੁ ਬਾਂਧਿ ॥

ਨਉਮੀ = ਨੌਵੀਂ ਥਿਤ ਦੁਆਰਾ ਸਿੱਖਿਆ ਵਰਣਨ ਕਰਦੇ ਹਨ ਕਿ ਹੇ ਭਾਈ! ਨਵੈ = ਨੌਂ ਦੁਆਰ = ਗੋਲਕਾਂ, ਦਰਵਾਜ਼ੇ ਹਨ, ਇਨ੍ਹਾਂ ਵਿਚ ਦਸ ਇੰਦ੍ਰੀਆਂ ਕਉ = ਨੂੰ ਬਾਹਰਮੁਖ ਬਿਰਤੀ ਵੱਲੋਂ, ਵਿਸ਼ਿਆਂ ਵੱਲੋਂ ਸਾਧਿ = ਰੋਕ ਕੇ ਰੱਖੋ, ਜਿੱਤ ਕੇ ਰੱਖੋ।

ਅਤੇ ਪਦਾਰਥਾਂ ਵਿਚ ਬਹਤੀ = ਵਹਿੰਦੀ, ਰੁੜ੍ਹਦੀ ਜਾਂਦੀ ਮਨਸਾ = ਵਾਸ਼ਨਾ ਵੱਲੋਂ ਬੁੱਧੀ ਨੂੰ ਬਾਂਧਿ = ਬੰਨ੍ਹ ਕੇ ਰਾਖਹੁ = ਰੱਖਣਾ ਕਰੋ।

## ਲੋਭ ਮੋਹ; ਸਭ ਬੀਸਰਿ ਜਾਹੁ ॥ ਜੁਗੁ ਜੁਗੁ ਜੀਵਹੁ; ਅਮਰ ਫਲ ਖਾਹੁ ॥੧੦॥

ਪਦਾਰਥਾਂ ਦੇ ਜੋੜਨ ਦੇ ਲੋਭ = ਲਾਲਚ ਅਤੇ ਸਰੀਰਾਂ ਦੇ ਮੋਹ = ਸਨੇਹ ਆਦਿਕ ਸਭ = ਸਾਰੇ ਵਿਕਾਰਾਂ ਨੂੰ ਬੀਸਰਿ = ਭੁੱਲ ਜਾਹੁ = ਜਾਵੋ। ਫਿਰ ਤੁਸੀਂ ਜੁਗੁ ਜੁਗੁ = ਜੁਗਾਂ ਜੁਗਾਂ ਤਕ ਜੀਵਹੁ = ਜਿਊਂਦੇ ਰਹੋਗੇ ਅਤੇ ਅਮਰ = ਮਰਨ ਤੋਂ ਰਹਿਤ ਪਰਮੇਸ਼ਰ ਦੇ ਗਿਆਨ ਰੂਪ ਫਲ ਨੂੰ ਖਾਹੁ = ਖਾਣਾ ਕਰੋਗੇ ॥੧੦॥

**[ਅੰਗ ੩੪੪]**

## ਦਸਮੀ; ਦਹ ਦਿਸ ਹੋਇ ਅਨੰਦ ॥ ਛੂਟੈ ਭਰਮੁ; ਮਿਲੈ ਗੋਬਿੰਦ ॥

ਦਸਮੀ = ਦਸਵੀਂ ਥਿਤ ਦੁਆਰਾ ਸਿੱਖਿਆ ਵਰਣਨ ਕਰਦੇ ਹਨ ਕਿ ਫਿਰ ਭਾਈ ਉਦੋਂ ਦਹ ਦਿਸ = ਦਸਾਂ ਦਿਸ਼ਾਵਾਂ ਵਿਚ ਤੁਹਾਨੂੰ ਅਨੰਦ ਸਰੂਪ ਪ੍ਰਗਟ ਹੋਇ = ਹੋ ਜਾਵੇਗਾ, ਜਿਸ ਵੇਲੇ ਤੁਹਾਡਾ ਭਰਮੁ = ਸੰਸਾ ਛੂਟੈ = ਛੁੱਟ ਗਿਆ, ਨਵਿਰਤ ਹੋ ਗਿਆ, ਉਦੋਂ ਗੋਬਿੰਦ = ਪਰਮੇਸ਼ਰ ਮਿਲੈ = ਮਿਲ ਪਵੇਗਾ।

## ਜੋਤਿ ਸਰੂਪੀ; ਤਤ ਅਨੂਪ ॥ ਅਮਲ ਨ ਮਲਨ; ਛਾਹ ਨਹੀ ਧੂਪ ॥੧੧॥

(**ਅ-ਮਲ** ਦਾ ਉਚਾਰਣ ਡੈਸ਼ ਲੱਗਾ ਕੇ ਹੈ)

ਉਹ ਜੋਤਿ ਸਰੂਪੀ = ਪ੍ਰਕਾਸ਼ ਰੂਪ ਪਰਮੇਸ਼ਰ ਸਭ ਵੇਦਾਂ ਸ਼ਾਸਤਰਾਂ ਦਾ ਤਤ = ਸਿਧਾਂਤ ਰੂਪ ਅਤੇ ਅਨੂਪ = ਉਪਮਾ ਤੋਂ ਰਹਿਤ ਹੈ। ਉਹ ਅਵਿਦਿਆ ਰੂਪੀ ਅਮਲ = ਮੈਲ ਤੋਂ ਰਹਿਤ ਹੈ **ਵਾ:** ਉਸ ਵਿਚ ਅਮਲ = ਉੱਜਲ ਪੁਣਾ ਸਤੋਗੁਣ ਵੀ ਨਹੀਂ ਹੈ ਅਤੇ ਨ ਮਲਨ = ਮਲੀਨ ਤਮੋਗੁਣ ਵੀ ਨਹੀਂ ਹੈ, ਜੜ੍ਹਤਾ ਰੂਪੀ ਛਾਹ = ਛਾਂ ਅਤੇ ਤ੍ਰਿਸ਼ਨਾ ਰੂਪੀ ਧੂਪ = ਧੁੱਪ ਵੀ ਨਹੀਂ ਹੈ **ਵਾ:** ਉਹ ਸਦਾ ਅਮਲ = ਉੱਜਲ ਹੈ ਅਤੇ ਪਾਪਾਂ, ਰਾਗ ਦ੍ਵੈਖ ਦੀ ਨ ਮਲਨ = ਮਲੀਨਤਾਈ ਨਹੀਂ ਹੈ, ਛਾਹ = ਸ਼ਾਂਤ ਰੂਪ ਹੈ, ਅਗਿਆਨ ਰੂਪ ਸੂਰਜ ਕਰਕੇ, ਰਾਗ ਦ੍ਵੈਖ ਦੀਆਂ ਕਿਰਨਾਂ ਕਰਕੇ ਤ੍ਰਿਸ਼ਨਾ ਰੂਪੀ ਧੂਪ = ਧੁੱਪ ਵੀ ਨਹੀਂ ਹੈ, ਇਕ-ਰਸ ਰੂਪ ਹੈ ॥੧੧॥

## ਏਕਾਦਸੀ; ਏਕ ਦਿਸ ਧਾਵੈ ॥ ਤਉ ਜੋਨੀ ਸੰਕਟ; ਬਹੁਰਿ ਨ ਆਵੈ ॥

ਏਕਾਦਸੀ = ਗਿਆਰ੍ਹਵੀਂ (ਇਕਾਦਸ਼ੀ) ਥਿਤ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਹੋਰ ਸਾਰੀਆਂ ਦੌੜਾ ਹਟਾ ਕਰਕੇ ਏਕ = ਇਕ ਅਦ੍ਵੈਤ ਸਰੂਪ ਪਰਮੇਸ਼ਰ ਦੀ ਦਿਸ = ਦਿਸ਼ਾ, ਤਰਫ਼ ਹੀ ਧਾਵੈ = ਦੌੜਨਾ ਕਰੇ। ਤਉ = ਤਦੋਂ ਬਹੁਰਿ = ਮੁੜ ਕੇ ਮਾਤਾ ਦੇ ਗਰਭ ਦੀਆਂ ਜੋਨੀ = ਜੂਨਾਂ ਦੇ ਸੰਕਟ = ਦੁਖ ਵਿਚ ਨ = ਨਹੀਂ ਆਵੈ = ਆਉਂਦਾ, ਨਹੀਂ ਆਵੇਗਾ।

## ਸੀਤਲ ਨਿਰਮਲ; ਭਇਆ ਸਰੀਰਾ ॥ ਦੂਰਿ ਬਤਾਵਤ; ਪਾਇਆ ਨੀਰਾ ॥੧੨॥

ਪਰਮੇਸ਼ਰ ਦੇ ਸੀਤਲ = ਸ਼ਾਂਤ ਨਾਮ ਨੂੰ ਪ੍ਰਾਪਤ ਕਰਕੇ ਸਰੀਰਾ = ਸਰੀਰ ਕਰਕੇ ਦੇਹ ਅਭਿਮਾਨ ਤੋਂ ਅਤੇ ਮਨ ਕਰਕੇ ਵਿਸ਼ਿਆਂ ਦੀ ਵਾਸ਼ਨਾ, ਪਾਪਾਂ ਦੀ ਮੈਲ ਤੋਂ ਹਟ ਕੇ ਨਿਰਮਲ = ਉੱਜਲ ਭਇਆ = ਹੋ ਜਾਂਦਾ

ਹੈ। ਜਿਸ ਪਰਮੇਸ਼ਰ ਨੂੰ ਅਗਿਆਨ ਕਾਲ ਵਿਚ ਦੂਰਿ ਬਤਾਵਤ = ਦੱਸਦੇ ਸੀ, ਜਦੋਂ ਨਿਰਣਾ ਕੀਤਾ ਤਾਂ ਨੀਰਾ = ਨੇੜਿਓਂ ਹੀ ਪਾਇਆ = ਪਾ ਲਿਆ ॥੧੨॥

## ਬਾਰਸਿ; ਬਾਰਹ ਉਗਵੈ ਸੂਰ ॥ ਅਹਿਨਿਸਿ ਬਾਜੇ; ਅਨਹਦ ਤੂਰ ॥

ਬਾਰਸਿ = ਦੁਆਦਸੀ ਦੁਆਰਾ ਕਥਨ ਕਰਦੇ ਹਨ, ਜਿਵੇਂ ਇੱਕੋ ਸਮੇਂ ਬਾਰਹ = ਬਾਰ੍ਹਾਂ ਸੂਰ = ਸੂਰਜ ਉਗਵੈ = ਉਦੈ ਹੋ ਜਾਣ ਤੋਂ ਜੋ ਪ੍ਰਕਾਸ਼ ਹੁੰਦਾ ਹੈ, ਇਵੇਂ ਜਦੋਂ ਬਾਰਹ = ਬਾਰ੍ਹਾਂ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਮਨ ਅਤੇ ਬੁੱਧ ਜਦੋਂ ਅੰਦਰੋਂ ਨਿਰੋਧ ਹੋ ਜਾਂਦੇ ਹਨ, ਉਦੋਂ ਅੰਦਰ ਬਾਰ੍ਹਾਂ ਸੂਰਜਾਂ ਵਰਗਾ ਪ੍ਰਕਾਸ਼ ਪ੍ਰਤੀਤ ਹੁੰਦਾ ਹੈ **ਵਾ:** ਜਦੋਂ ਬ੍ਰਹਮ ਗਿਆਨ ਰੂਪੀ ਸੂਰ = ਸੂਰਜ ਹਿਰਦੇ ਰੂਪੀ ਆਕਾਸ਼ ਵਿਚ ਉਗਵੈ = ਉਦੈ ਹੋ ਜਾਂਦਾ ਹੈ, ਉਦੋਂ ਮਨ ਬਾਰਹ = ਇੰਦ੍ਰਿਆਂ ਦੇ ਵਿਸ਼ਿਆਂ ਤੋਂ ਰਹ = ਰਹਿਤ ਹੋ ਜਾਂਦਾ ਹੈ। ਅਤੇ ਅਹਿਨਿਸਿ = ਰਾਤ ਦਿਨ ਅਨਹਦ = ਹੱਦ ਤੋਂ ਰਹਿਤ ਇਕ-ਰਸ ਅਜਪਾ ਜਾਪ ਰੂਪ ਤੂਰ = ਰਣਸਿੰਘੇ, ਵਾਜੇ ਬਾਜੇ = ਵੱਜਦੇ ਹਨ।

## ਦੇਖਿਆ; ਤਿਹੂ ਲੋਕ ਕਾ ਪੀਉ ॥ ਅਚਰਜੁ ਭਇਆ; ਜੀਵ, ਤੇ ਸੀਉ ॥੧੩॥

ਫਿਰ ਤਿਹੂ ਲੋਕ = ਤਿੰਨਾਂ ਲੋਕਾਂ ਕਾ = ਦਾ ਪੀਉ = ਪਤੀ ਪਰਮਾਤਮਾ ਉਨ੍ਹਾਂ ਨੂੰ ਦੇਖਿਆ = ਦਿਸ ਪੈਂਦਾ ਹੈ, ਅੰਤਸ਼ਕਰਣ ਦੇ ਅੰਦਰ ਜੋਤੀ ਸਰੂਪ ਪ੍ਰਗਟ ਹੋ ਜਾਂਦਾ ਹੈ। ਤੇ ਇਉਂ ਇਹ ਬਹੁਤ ਅਚਰਜੁ = ਅਸਚਰਜ ਭਇਆ = ਹੋਇਆ, ਇਹ ਜੀਵ ਤੇ = ਤੋਂ ਉਲਟ ਕੇ ਸੀਉ = ਕਲਿਆਣ ਸਰੂਪ ਬ੍ਰਹਮ ਦਾ ਹੀ ਰੂਪ ਹੋ ਗਿਆ ॥੧੩॥

## ਤੇਰਸਿ; ਤੇਰਹ ਅਗਮ ਬਖਾਣਿ ॥ ਅਰਧ ਉਰਧ ਬਿਚਿ; ਸਮ ਪਹਿਚਾਣਿ ॥

ਤੇਰਸਿ = ਤ੍ਰੋਦਸੀ ਥਿਤ ਦੁਆਰਾ ਕਥਨ ਕਰਦੇ ਹਨ ਕਿ ਨੌਂ ਵਿਆਕਰਣ ਅਤੇ ਚਾਰ ਵੇਦ ਇਹ ਤੇਰਹ = ਤੇਰ੍ਹਾਂ ਗ੍ਰੰਥ ਅਤੇ ਛੇ ਅਗਮ = ਸ਼ਾਸਤਰ ਉਸ ਪਰਮੇਸ਼ਰ ਦਾ ਬਖਾਣਿ = ਵਖਿਆਣ ਕਰਦੇ ਹਨ **ਵਾ:** ਜੋ ਪੁਰਖ (ਅ+ਗਮ) ਗਮ = ਸੋਗ, ਗੰਮਤਾ ਤੋਂ ਰਹਿਤ ਪਰਮੇਸ਼ਰ ਦਾ ਬਖਾਣਿ = ਵਖਿਆਣ ਕਰਦੇ ਹਨ (ਤੇ+ਰਹ) ਤੇ = ਉਹ ਪੁਰਸ਼ ਤਿੰਨਾਂ ਗੁਣਾਂ ਤੋਂ **ਵਾ:** ਤਿੰਨਾਂ ਗੁਣਾਂ ਦੇ ਸੁਭਾਅ ਤੋਂ ਰਹ = ਰਹਿਤ ਹੋ ਜਾਂਦੇ ਹਨ **ਵਾ:** ਤੇ = ਉਹ ਪੁਰਸ਼ ਉਸ ਪਰਮੇਸ਼ਰ ਦੇ ਸਰੂਪ = ਵਿਚ ਹੀ ਸਦਾ ਰਹ = ਰਹਿੰਦੇ ਹਨ।

ਅਰਧ = ਨੀਚੇ ਜੋ ਜੀਵ ਹੈ ਅਤੇ ਉਰਧ = ਉੱਪਰ ਜੋ ਈਸ਼ਰ ਹੈ, ਗੁਰਮੁਖ ਜਨ ਇਨ੍ਹਾਂ ਦੋਵਾਂ ਬਿਚਿ = ਵਿਚ ਸਮ = ਇੱਕੋ ਜਿਹਾ ਹੀ ਪਰਮੇਸ਼ਰ ਨੂੰ ਪਹਿਚਾਣਿ = ਪਛਾਣ ਲੈਂਦੇ ਹਨ **ਅਥਵਾ** ਜੋ ਅਰਧ = ਨੀਚੇ ਨੂੰ ਸ੍ਵਾਸ ਆਉਂਦੇ ਹਨ, ਜੋ ਉਰਧ = ਉਪਰ ਨੂੰ ਭਾਵ ਬਾਹਰ ਨੂੰ ਸੁਆਸ ਜਾਂਦੇ ਹਨ, ਜਦੋਂ ਥੱਲੇ ਦਾ ਸਾਹ ਹੇਠਾਂ ਜਾਣੋਂ ਹਟ ਜਾਵੇ ਤੇ ਅੰਦਰੋਂ ਬਾਹਰ ਨੂੰ ਨਿਕਲਣਾ ਹਟ ਜਾਵੇ, ਉਦੋਂ ਦੋਹਾਂ ਦਾ ਸਾਖੀ ਪ੍ਰਕਾਸ਼ ਰੂਪ ਬ੍ਰਹਮ ਸਮ = ਸਮਾਇਆ ਹੋਇਆ ਪਹਿਚਾਣਿ = ਪਛਾਣਦੇ ਹਨ **ਵਾ:** ਅਰਧ = ਅਰਾਧਣੇ ਯੋਗ ਜੋ ਉਰਧ = ਬ੍ਰਹਮ ਹੈ, ਉਸ ਨੂੰ ਸਮ = ਸਮਾਨ ਰੂਪ ਕਰਕੇ ਪਹਿਚਾਣਿ = ਪਛਾਣ ਲੈਂਦੇ ਹਨ।

## ਨੀਚ ਊਚ; ਨਹੀ ਮਾਨ ਅਮਾਨ ॥ ਬਿਆਪਿਕ ਰਾਮ; ਸਗਲ ਸਾਮਾਨ ॥੧੪॥

ਉਸ ਅਵਸਥਾ ਵਿਚ ਨਾ ਕੋਈ ਨੀਚ = ਨੀਵਾਂ ਹੈ ਨਾ ਕੋਈ ਊਚ = ਉੱਚਾ ਹੈ, ਨਾ ਕੋਈ ਮਾਨ = ਸਤਿਕਾਰ, ਹੰਕਾਰ ਹੈ ਅਤੇ ਨਾ ਹੀ ਕੋਈ ਅਮਾਨ = ਮਾਨ ਤੋਂ ਰਹਿਤ ਹੈ **ਅਥਵਾ** ਨੀਚ = ਨੀਵਾਂ, ਤਮੋਗੁਣ ਵਾਲਾ ਵੀ ਪ੍ਰਤੀਤ ਨਹੀਂ ਹੁੰਦਾ, ਊਚ = ਉੱਚਾ ਸਤੋਗੁਣ ਵਾਲਾ ਵੀ ਪ੍ਰਤੀਤ ਨਹੀਂ ਹੁੰਦਾ, ਮਾਨ = ਸਤਿਕਾਰ ਕਰਾਉਣ ਵਾਲਾ ਭਾਵ ਰਜੋਗੁਣੀ ਵੀ ਨਹੀਂ ਪ੍ਰਤੀਤ ਹੁੰਦਾ ਅਤੇ ਅਮਾਨ = ਮਾਣ ਤੋਂ ਰਹਿਤ ਨਿਮਰਤਾ ਵਾਲਾ ਵੀ ਪ੍ਰਤੀਤ ਨਹੀਂ ਹੁੰਦਾ, ਭਾਵ ਉਥੇ ਕੋਈ ਦ੍ਵੰਦਵਾਦ ਨਹੀਂ ਹੈ ॥੧੪॥

ਉਹ ਬਿਆਪਿਕ = ਵਿਆਪਿਆ ਹੋਇਆ ਰਾਮ = ਪਰਮੇਸ਼ਰ ਹੈ, ਸਗਲ = ਸਾਰਿਆਂ ਵਿਚ ਸਾਮਾਨ = ਇਕ-ਰਸ ਰੂਪ ਹੋ ਕੇ ਵਰਤ ਰਿਹਾ ਹੈ **ਵਾ:** ਜੋ ਉਸ ਵਿਆਪਕ ਰਾਮ = ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਸਗਲ = ਸਾਰੇ ਉਸ ਵਿਆਪਕ ਸਰੂਪ ਵਿਚ ਹੀ ਸਾਮਾਨ = ਸਮਾ ਜਾਂਦੇ ਹਨ, ਅਭੇਦ ਹੋ ਜਾਂਦੇ ਹਨ ॥੧੪॥

## ਚਉਦਸਿ; ਚਉਦਹ ਲੋਕ ਮਝਾਰਿ ॥ ਰੋਮ ਰੋਮ ਮਹਿ; ਬਸਹਿ ਮੁਰਾਰਿ ॥

ਚਉਦਸਿ = ਚੌਦਵੀਂ ਥਿੱਤ ਦੁਆਰਾ ਕਥਨ ਕਰਦੇ ਹਨ ਕਿ ਚਉਦਹ = ਚੌਦਾਂ ਲੋਕਾਂ (ਸੱਤ ਪਤਾਲ, ਸੱਤ ਅਕਾਸ਼) ਮਝਾਰਿ = ਵਿਚ **ਵਾ:** ਚਉਦਹ = ਚੌਦਾਂ, ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ ਤੇ ਚਤੁਸ਼ਟਾ ਅੰਤਸ਼ਕਰਣ ਇਨ੍ਹਾਂ ਸਾਰਿਆਂ ਨੂੰ ਲੋਕ = ਪ੍ਰਕਾਸ਼ਨ ਵਾਲਾ ਸਾਰਿਆਂ ਦੇ ਮਝਾਰਿ = ਵਿਚ ਹੈ। ਅਤੇ ਉਹ ਮੁਰਾਰਿ = ਮੁਰਾਰੀ ਪਰਮੇਸ਼ਰ ਸਾਰੇ ਬ੍ਰਹਿਮੰਡ ਵਿਚ ਰੋਮ ਰੋਮ ਮਹਿ = ਵਿਚ ਬਸਹਿ = ਵਸਦਾ ਪਿਆ ਹੈ **ਵਾ:** ਜਿਸ ਦੇ ਰੋਮ ਰੋਮ ਵਿਚ ਪਰਮੇਸ਼ਰ ਦਾ ਸਿਮਰਨ ਹੁੰਦਾ ਹੈ, ਉਸ ਦੇ ਅੰਦਰ ਮੁਰਾਰੀ ਪਰਮੇਸ਼ਰ ਆਪ ਵਸਦਾ ਹੈ।

## ਸਤ ਸੰਤੋਖ ਕਾ; ਧਰਹੁ ਧਿਆਨ ॥ ਕਥਨੀ ਕਥੀਐ; ਬ੍ਰਹਮ ਗਿਆਨ ॥੧੫॥

ਸਤ = ਸਤ ਪ੍ਰਤੱਗੀ ਸੰਤੋਖ = ਭਲੀ ਪ੍ਰਕਾਰ ਤ੍ਰਿਪਤੀ ਹੋਣੀ ਆਦਿਕ ਸ਼ੁਭ ਗੁਣਾਂ ਦੇ ਸਹਿਤ ਹੋ ਕੇ ਉਸ ਪਰਮੇਸ਼ਰ ਕਾ = ਦਾ ਧਿਆਨ ਧਰਹੁ = ਧਾਰਨਾ ਕਰੋ। ਅਤੇ ਕਥਨੀ = ਵਿਆਖਿਆ ਵਿਚ ਬ੍ਰਹਮ ਗਿਆਨ = ਪਰਮੇਸ਼ਰ ਦੇ ਗਿਆਨ ਨੂੰ ਕਥੀਐ = ਕਥਨ ਕਰਨਾ ਕਰੀਏ ॥੧੫॥

## ਪੂਨਿਉ; ਪੂਰਾ ਚੰਦ ਅਕਾਸ ॥ ਪਸਰਹਿ ਕਲਾ; ਸਹਜ ਪਰਗਾਸ ॥

ਪੂਨਿਉ = ਪੁੰਨਿਆਂ ਦੁਆਰਾ ਕਥਨ ਕਰਦੇ ਹਨ ਕਿ ਜਿਸ ਪ੍ਰਕਾਰ ਪੂਰਨਮਾਸ਼ੀ ਨੂੰ ਅਕਾਸ = ਗਗਨ ਵਿਚ ਪੂਰਾ ਚੰਦ = ਚੰਦ੍ਰਮਾ ਹੁੰਦਾ ਹੈ। ਉਸ ਦੀਆਂ ਸਾਰੀਆਂ ਕਲਾ = ਕਿਰਨਾਂ ਪਸਰਹਿ = ਫੈਲੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਦਾ ਸਹਜ ਪਰਗਾਸ = ਸੁਤੇ ਹੀ ਪ੍ਰਕਾਸ਼ ਹੁੰਦਾ ਹੈ।

ਏਸੇ ਪ੍ਰਕਾਰ ਪੂਰਾ = ਪੂਰਨ ਸਤਿਗੁਰੂ ਸਾਹਿਬ ਜੀ ਨਾਲ ਜਦੋਂ ਪੂਰਾ ਅਧਿਕਾਰੀ ਮਿਲ ਜਾਵੇ, ਉਦੋਂ ਪੁੰਨਿਆਂ ਦੀ ਥਿੱਤ ਹੁੰਦੀ ਹੈ, ਜਿਵੇਂ ਪੁੰਨਿਆਂ ਦੀਆਂ ਪੰਦਰਾਂ ਥਿੱਤਾਂ ਹਨ, ਪੰਦਰਾਂ ਸੋਲ੍ਹਾਂ ਥਿੱਤਾਂ ਬਾਅਦ ਚੰਦ੍ਰਮਾ ਪੂਰਾ, ਅਕਾਸ਼ ਵਿਚ ਚੜ੍ਹਦਾ ਹੈ, ਇਵੇਂ ਜਿਨ੍ਹਾਂ ਅਧਿਕਾਰੀ ਜਨਾਂ ਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਵੀਚਾਰ, ਸ਼ਾਂਤੀ, ਖਿਮਾ, ਸ਼ਰਧਾ, ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ, ਭਾਵਨਾ, ਪ੍ਰੇਮ, ਨਿਮਰਤਾ ਆਦਿ ਪੂਰਨ ਥਿੱਤਾਂ ਹਨ **ਵਾ:** ਜਿਨ੍ਹਾਂ ਨੇ ਪੰਜੇ ਗਿਆਨ ਇੰਦ੍ਰਿਆਂ, ਪੰਜੇ ਕਰਮ ਇੰਦ੍ਰਿਆਂ ਨੂੰ ਰੋਕਿਆ ਹੈ, ਪੰਜਾਂ ਤੱਤਾਂ ਦੀ ਧਾਰਨਾ, ਸੋਲ੍ਹਵਾਂ ਮਨ ਨੂੰ ਰੋਕਿਆ ਹੈ, ਇਹ ਸੋਲ੍ਹਾਂ ਕਲਾ ਦੇ ਪਸਰਨੇ ਕਰਕੇ ਸਹਜ = ਸੁਤੇ ਹੀ ਸਹਜ ਸਰੂਪ ਦੇ ਗਿਆਨ ਦਾ ਪਰਗਾਸ = ਪ੍ਰਕਾਸ਼ ਹੋ ਜਾਂਦਾ ਹੈ।

## ਆਦਿ ਅੰਤਿ ਮਧਿ; ਹੋਇ ਰਹਿਆ ਥੀਰ ॥
## ਸੁਖ ਸਾਗਰ ਮਹਿ; ਰਮਹਿ ਕਬੀਰ ॥੧੬॥

(ਪਾਠੰਤ੍ਰ **ਬੀਰ**)

ਜਗਤ ਤੋਂ ਆਦਿ = ਪਹਿਲਾਂ ਵਾਲੇ ਸਮੇਂ ਵਿਚ ਅੰਤਿ = ਅਖ਼ੀਰਲੇ ਸਮੇਂ ਵਿਚ ਅਤੇ ਮਧਿ = ਹੁਣ ਵਿਚਕਾਰਲੇ ਸਮੇਂ ਵਿਚ ਉਹੀ ਪਰਮੇਸ਼ਰ ਥੀਰ = ਇਸਥਿਤ ਹੋਇ = ਹੋ ਰਹਿਆ = ਰਿਹਾ ਹੈ।

***ਨੋਟ :*** ਕਈਆਂ ਬੀੜਾਂ ਵਿਚ ਇਥੇ ਥੀਰ ਦੀ ਜਗ੍ਹਾ "ਬੀਰ" ਪਾਠ ਹੁੰਦਾ ਹੈ, ਇਹ ਪਾਠ ਦਾ ਭੇਦ ਸਮਝਣਾ ਅਤੇ ਉਥੇ ਬੀਰ = ਹੇ ਵੀਰ, ਭਾਈ ਅਰਥ ਕਰ ਲੈਣਾ।

**ਅਥਵਾ** ਆਦਿ = ਜਨਮ ਤੋਂ ਲੈ ਕੇ ਅੰਤਿ ਤਕ ਭਾਵ ਬਾਲ ਜੁਆਨੀ ਬਿਰਧ ਮਧਿ = ਵਿਚ ਸਦਾ ਉਸ ਪਰਮੇਸ਼ਰ ਦੇ ਸਰੂਪ ਵਿਚ ਥੀਰ = ਇਸਥਿਤ ਰਹਿਣਾ ਚਾਹੀਦਾ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ

ਹਨ ਕਿ ਅਸੀਂ ਸੁਖ ਸਾਗਰ = ਸੁੱਖਾਂ ਦੇ ਸਮੁੰਦਰ ਪਰਮੇਸ਼ਰ ਮਹਿ = ਵਿਚ ਰਮਹਿ = ਅਭੇਦ ਹੋ ਰਹੇ ਹਾਂ **ਵਾ:** ਅਸੀਂ ਉਸ ਦੇ ਰਮਹਿ = ਉਚਾਰਨ ਵਿਚ ਹੀ ਲੱਗੇ ਰਹਿੰਦੇ ਹਾਂ ॥੧੬॥

ਥਿਤੰੀ ਕਬੀਰ ਜੀਉ ਕੀ ਸਮਾਪਤੰ।

# ੧ੴ ਸਤਿਗੁਰ ਪ੍ਰਸਾਦਿ ॥
# ਰਾਗੁ ਗਉੜੀ, ਵਾਰ ਕਬੀਰ ਜੀਉ ਕੇ ੭ ॥

(**'੭' ਅੰਕ ਨੂੰ ਸੱਤ** ਉਚਾਰੋ)

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਰਾਗ ਗਉੜੀ ਹੈ, ਭਗਤ ਕਬੀਰ ਸਾਹਿਬ ਜੀ ਕੇ = ਦੇ ਉਚਾਰਣ ਕੀਤੇ ਹੋਏ ੭ = ਸੱਤ ਵਾਰ = ਦਿਨ ਹਨ। ***ਨੋਟ :*** ੭ ਅੰਕ ਨਾਲ ਲੱਗਾ ਹੈ ਇਸ ਕਰਕੇ ਪੜ੍ਹਨਾ ਹੈ।

## ਬਾਰ ਬਾਰ; ਹਰਿ ਕੇ ਗੁਨ ਗਾਵਉ ॥

ਹੇ ਭਾਈ! ਬਾਰ ਬਾਰ = ਹਰੇਕ ਦਿਨ ਵਿਚ ਹਰਿ = ਅਕਾਲ ਪੁਰਖ ਕੇ = ਦੇ ਗੁਨ = ਸਿਫ਼ਤਾਂ ਤਾਈਂ ਗਾਵਉ = ਗਾਉਣਾ ਕਰੋ **ਵਾ:** ਬਾਰ ਬਾਰ = ਰੋਮ ਰੋਮ ਕਰਕੇ ਹਰੀ ਦੇ ਗੁਣਾਂ ਨੂੰ ਗਾਉ **ਵਾ:** ਆਪਣੇ ਆਪ ਨੂੰ ਬਾਰ ਬਾਰ = ਵਾਰ ਵਾਰ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ **ਵਾ:** ਸਾਰੀਆਂ ਬਾਰ = ਵਾਰੀਆਂ ਵਿੱਚੋਂ ਭਾਵ ਚੌਰਾਸੀ ਲੱਖ ਜੂਨਾਂ ਦੀ ਵਾਰੀ ਵਿੱਚੋਂ ਇਹ ਮਨੁੱਖਾ ਜਨਮ ਦੀ ਬਾਰ = ਵਾਰੀ ਹਰੀ ਦੇ ਗੁਣਾਂ ਨੂੰ ਗਾਉਣ ਵਾਸਤੇ ਪ੍ਰਾਪਤ ਹੋਈ ਹੈ **ਵਾ:** ਆਪਣੇ ਬਾਰ = ਇੰਦ੍ਰਿਆਂ ਨੂੰ ਵਿਸ਼ਿਆਂ ਵੱਲੋਂ ਬਾਰ = ਵਰਜ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ **ਵਾ:** ਆਪਣੇ ਦੇਹ ਅਧਿਆਸ ਨੂੰ ਬਾਰ ਬਾਰ = ਵਾਰ ਵਾਰ ਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ **ਵਾ:** ਬਾਰ ਬਾਰ = ਵਾਰ ਵਾਰ, ਮੁੜ ਮੁੜ, ਬਾਰੰਬਾਰ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ **ਵਾ:** ਸਾਧਸੰਗਤ ਰੂਪੀ ਬਾਰ = ਵਾੜ ਵਿਚ ਆਪਣੇ ਆਪ ਨੂੰ ਬਾਰ = ਵਾੜ ਕੇ ਇਸਥਿਤ ਕਰਕੇ ਹਰੀ ਦੇ ਗੁਣਾਂ ਨੂੰ ਗਾਉਣਾ ਕਰੋ।

## ਗੁਰ ਗਮਿ; ਭੇਦੁ ਸੁ ਹਰਿ ਕਾ ਪਾਵਉ ॥੧॥ਰਹਾਉ॥

ਗੁਰ ਗਮਿ = ਗੁਰ ਸ਼ਾਸਤ੍ਰ **ਵਾ:** ਗੁਰ = ਸਤਿਗੁਰੂ ਸਾਹਿਬ ਜੀ ਜੋ ਗਿਆਨ ਦੀ ਗਮਿ = ਪ੍ਰਾਪਤੀ ਵਾਲੇ ਹਨ, ਉਨ੍ਹਾਂ ਦੁਆਰਾ ਸੁ = ਉਸ ਹਰਿ = ਹਰੀ ਪਰਮੇਸ਼ਰ ਦੀ ਪ੍ਰਾਪਤੀ ਕਾ = ਦਾ ਭੇਦੁ = ਰਾਜ ਪਾਵਉ = ਪਾਉਣਾ ਕਰੋ ॥੧॥ਰਹਾਉ॥

## ਆਦਿਤ; ਕਰੈ ਭਗਤਿ ਆਰੰਭ ॥ ਕਾਇਆ ਮੰਦਰ; ਮਨਸਾ ਥੰਭ ॥

(**ਆਦਿੱਤ** ਦਾ ਉਚਾਰਨ ਅੱਧਕ ਸਹਿਤ ਹੈ)

ਆਦਿਤ = ਅਦਿਤੀ ਦਾ ਪੁੱਤਰ ਸੂਰਜ, ਸੂਰਜ ਦਾ ਦਿਨ ਐਤਵਾਰ, ਐਤਵਾਰ ਦੁਆਰਾ ਸਿੱਖਿਆ ਦਿੰਦੇ ਹਨ ਕਿ ਹੇ ਭਾਈ ਪਰਮੇਸ਼ਰ ਦੀ ਭਗਤਿ = ਭਗਤੀ ਨੂੰ ਆਰੰਭ = ਸ਼ੁਰੂ ਕਰਨਾ ਕਰੈ = ਕਰੋ **ਵਾ:** (ਆ+ਦਿਤ) ਆ = ਸਾਰਿਆਂ ਦੇ ਵਿਚ ਜੋ ਦਿਤ = ਪ੍ਰਕਾਸ਼ ਰੂਪ ਹੈ, ਉਸ ਦੀ ਭਗਤੀ ਆਰੰਭ = ਸ਼ੁਰੂ ਕਰੋ। ਕਾਇਆ = ਦੇਹ ਰੂਪੀ ਮੰਦਰ ਵਿਚ ਮਨਸਾ = ਵਾਸ਼ਨਾ ਨੂੰ ਥੰਭ = ਰੋਕ ਕਰਕੇ ਰੱਖੋ **ਵਾ:** ਜਦੋਂ ਕਾਇਆ = ਬੁੱਧੀ ਦੇ ਅੰਦਰੋਂ ਮਨਸਾ = ਵਾਸ਼ਨਾ ਨੂੰ ਥੰਭ = ਥੰਭੋਗੇ ਤਾਂ ਮੰਦਰ = ਅਧਿਸ਼ਠਾਨ ਰੂਪ ਇਸ ਸਰੀਰ ਵਿੱਚੋਂ ਹੀ ਪ੍ਰਾਪਤ ਹੋ ਜਾਵੇਗਾ **ਵਾ:** ਕਾਇਆ = ਅਖੰਡ ਚੇਤਨ ਦੇਹ ਜੋ ਸਾਰਿਆਂ ਦਾ ਮੰਦਰ = ਆਸਰਾ ਰੂਪ ਹੈ, ਉਸ ਵਿਚ (ਮਨ+ਸਾ) ਮਨ ਨੂੰ ਸਾ = ਭਲੀ ਪ੍ਰਕਾਰ ਥੰਭ = ਇਸਥਿਤ ਕਰੋ।

## ਅਹਿਨਿਸਿ ਅਖੰਡ; ਸੁ ਰਹੀ ਜਾਇ ॥ ਤਉ ਅਨਹਦ ਬੇਣੁ; ਸਹਜ ਮਹਿ ਬਾਇ ॥੧॥

(ਦੂਸਰਾ ਪਾਠ **ਸੁਰਹੀ**)

ਅਹਿਨਿਸਿ = ਰਾਤ ਦਿਨੇ ਜਦੋਂ ਬਿਰਤੀ ਅਖੰਡ = ਅਖੰਡਾਕਾਰ ਹੋ ਕੇ, ਸੁ ਰਹੀ ਹੀ ਜਾਇ = ਜਾਵੇ ਭਾਵ ਬ੍ਰਹਮਾਕਾਰ ਹੋ ਟਿੱਕੀ ਰਹੇ **ਵਾ:** ਅਹਿਨਿਸਿ = ਰਾਤ ਦਿਨ, ਨਿਰੰਤਰ ਅਖੰਡ = ਕੱਟਣ ਤੋਂ ਰਹਿਤ ਧੁਨੀ ਸੁਰਹੀ = ਹਿਰਦੇ ਵਿਚ ਜਾਇ = ਉਪਜਦੀ ਹੈ **ਵਾ:** ਜਦੋਂ ਅਖੰਡ ਸਰੂਪ ਵਿਚ ਬਿਰਤੀ ਰਹਿ ਜਾਂਦੀ ਹੈ, ਤਾਂ ਉਦੋਂ ਅਵਿਦਿਆ ਰੂਪੀ ਨਿਸਿ = ਰਾਤ ਤੋਂ ਗਿਆਨ ਰੂਪੀ ਅਹਿ = ਦਿਨ ਚੜ੍ਹ ਜਾਇ = ਜਾਂਦਾ ਹੈ।

ਤਉ = ਤਦੋਂ ਜੋ ਅਨਹਦ = ਹੱਦ ਤੋਂ ਰਹਿਤ ਸੁੰਦਰ ਰੂਪ ਬੇਣੁ = ਬਾਣੀ ਹੈ, ਉਸ ਨੂੰ ਸਹਜ = ਸੁਤੇ-ਸਿਧ ਬਾਇ = ਵਜਾਉਣਾ ਕਰੋ **ਵਾ:** ਤਦੋਂ ਹੱਦ ਤੋਂ ਰਹਿਤ ਬੇਣੂ ਆਦਿਕ ਵਾਜੇ ਸਹਜ = ਸੁਤੇ-ਸਿਧ ਹੀ ਦਸਮ ਦੁਆਰ ਮਹਿ = ਵਿਚ ਬਾਇ = ਵੱਜਣ ਲੱਗ ਜਾਂਦੇ ਹਨ **ਵਾ:** ਅਨਹਦ = ਹੱਦ ਤੋਂ ਰਹਿਤ ਪਰਮੇਸ਼ਰ ਜਿਸ ਦੀ ਸੰਸਾਰ ਬੇਣੁ = ਬਨਾਵਟ ਹੈ, ਉਸ ਪਰਮੇਸ਼ਰ ਨੂੰ ਸਹਜ = ਸ਼ਾਂਤੀ ਦੁਆਰਾ ਹਿਰਦੇ ਮਹਿ = ਵਿੱਚੋਂ ਬਾਇ = ਪ੍ਰਗਟ ਕਰੋ ॥੧॥

## ਸੋਮਵਾਰਿ; ਸਸਿ ਅੰਮ੍ਰਿਤੁ ਝਰੈ ॥ ਚਾਖਤ ਬੇਗਿ; ਸਗਲ ਬਿਖ ਹਰੈ ॥

ਸੋਮਵਾਰਿ ਚੰਦ੍ਰਮਾ ਦਾ ਦਿਨ ਮੰਨਿਆ ਜਾਂਦਾ ਹੈ, ਇਸ ਦੁਆਰਾ ਕਹਿੰਦੇ ਹਨ ਕਿ ਜਿਵੇਂ ਸਸਿ = ਚੰਦ੍ਰਮਾ ਵਿੱਚੋਂ ਅੰਮ੍ਰਿਤ ਝਰੈ = ਝਰਦਾ ਹੈ, ਉਦੋਂ ਚੰਦ੍ਰਕਾਂਤਾ ਮਨੀ ਵਿੱਚੋਂ ਇਕ ਰਸ ਨਿਕਲਦਾ ਹੈ। ਜਿਸ ਰਸ ਨੂੰ ਚਾਖਤ = ਚੱਖਣ ਨਾਲ ਬੇਗਿ = ਛੇਤੀ ਹੀ ਮਨੀ ਵਾਲੇ ਸੱਪ ਦੀ ਸਗਲ = ਸਾਰੀ ਬਿਖ = ਜ਼ਹਿਰ ਤਕਰੀਬਨ ਇਕ ਮਹੀਨੇ ਵਾਸਤੇ ਹਰੈ = ਨਾਸ ਹੋ ਜਾਂਦੀ ਹੈ **ਅਥਵਾ** ਏਸੇ ਪ੍ਰਕਾਰ ਗੁਰੂ ਸਾਹਿਬ ਜੀ ਸਸਿ = ਚੰਦ੍ਰਮਾ ਰੂਪ ਹਨ, ਜਦੋਂ ਇਨ੍ਹਾਂ ਵਿੱਚੋਂ ਅੰਮ੍ਰਿਤ ਉਪਦੇਸ਼, ਨਾਮ ਰੂਪ ਝਰਨਾ ਝਰੈ = ਝਰਦਾ ਹੈ, ਉਦੋਂ ਜਿਨ੍ਹਾਂ ਦੀ ਬੁੱਧ ਚੰਦ੍ਰਕਾਂਤਾਮਨੀ ਦੀ ਨਿਆਈਂ ਹੈ, ਉਸ ਬੁੱਧੀ ਵਿੱਚੋਂ ਪਰਮੇਸ਼ਰ ਦਾ ਅਨੰਦ ਰੂਪ ਰਸ ਪ੍ਰਾਪਤ ਹੁੰਦਾ ਹੈ, ਜਿਹੜੇ ਜਗਿਆਸੂ ਅਧਿਕਾਰੀ ਜਨ ਉਸ ਰਸ ਨੂੰ ਚੱਖਦੇ ਹਨ, ਉਨ੍ਹਾਂ ਦੀ ਵਿਸ਼ਿਆਂ ਦੀ ਸਾਰੀ ਬਿਖ = ਵਿਹੁ ਹਰੈ = ਨਾਸ ਹੋ ਜਾਂਦੀ ਹੈ।

## ਬਾਨੀ ਰੋਕਿਆ; ਰਹੈ ਦੁਆਰ ॥ ਤਉ ਮਨੁ ਮਤਵਾਰੋ; ਪੀਵਨਹਾਰ ॥੨॥

ਬਾਨੀ ਆਦਿਕ ਇੰਦ੍ਰੀਆਂ ਨੂੰ ਰੋਕਿਆ = ਰੋਕਣਾ ਕਰੀਏ, ਫਿਰ ਦੁਆਰ = ਅੰਤਸ਼ਕਰਣ ਦੇ ਅੰਦਰ ਮਨ ਰੁਕਿਆ ਰਹੈ = ਰਹਿੰਦਾ ਹੈ **ਵਾ:** ਬਾਨੀ ਦੁਆਰਾ ਰੋਕਿਆ ਹੋਇਆ ਮਨ ਦੁਆਰ = ਸੰਸਾਰ ਵੱਲੋਂ ਰਹੈ = ਰਹਿ ਜਾਂਦਾ ਹੈ। ਤਉ = ਤਦੋਂ ਫਿਰ ਮਨ = ਚਿਤ ਪਰਮੇਸ਼ਰ ਦੇ ਰੰਗ ਵਿਚ ਮਤਵਾਰੋ = ਮਸਤ ਹੋ ਜਾਂਦਾ ਹੈ **ਵਾ:** ਮਤਵਾਰੋ = ਮਤ ਵਾਲਾ, ਅਕਲ ਵਾਲਾ ਭਾਵ ਆਤਮ ਵਿਸ਼ੈਣੀ ਬੁੱਧ ਵਾਲਾ ਹੋ ਜਾਂਦਾ ਹੈ ਅਤੇ ਆਤਮਾ ਅਨੰਦ ਨੂੰ ਪੀਵਨਹਾਰ = ਪੀਣ ਵਾਲਾ ਬਣ ਜਾਂਦਾ ਹੈ ॥੨॥

## ਮੰਗਲਵਾਰੇ; ਲੇ ਮਾਹੀਤਿ ॥ ਪੰਚ ਚੋਰ ਕੀ; ਜਾਣੈ ਰੀਤਿ ॥

(**ਮੰਗਲ-ਵਾਰੇ** ਦਾ ਉਚਾਰਨ ਡੈਸ਼ ਲਗਾ ਕੇ ਹੈ)

ਮੰਗਲਵਾਰੇ = ਮੰਗਲਵਾਰ ਧਰਤੀ ਦੇ ਪੁੱਤਰ ਦਾ ਨਾਮ ਹੈ, ਇਸ ਦੁਆਰਾ ਕਥਨ ਕਰਦੇ ਹਨ ਕਿ ਮਾਹੀਤਿ = ਮਹਾਤਮਾ ਤੋਂ ਸਿੱਖਿਆ ਲੇ = ਲੈਣਾ ਕਰੋ **ਵਾ:** ਮਨ ਦੁਆਲੇ ਗੁਰੂ ਦੇ ਸ਼ਬਦ ਦਾ ਮਾਹੀਤਿ = ਘੇਰਾ ਲੇ = ਲੈਣਾ ਕਰੋ **ਵਾ:** ਮਾਹੀਤਿ = ਪ੍ਰਿਥਵੀ ਦੇ ਉੱਪਰ ਨੀਵਾਂ ਹੋ ਕੇ ਮਹਾਤਮਾ ਜਨਾਂ ਦੀ ਸਿੱਖਿਆ ਲੈਣਾ ਕਰੋ। ਅਤੇ ਪੰਚ ਚੋਰ = ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਚੋਰਾਂ ਦੇ ਰੋਕਣ ਕੀ = ਦੀ ਰੀਤਿ = ਰੀਤੀ ਨੂੰ ਗੁਰਾਂ ਦੁਆਰਾ ਜਾਣੈ = ਜਾਨਣਾ ਕਰੋ।

## ਘਰ ਛੋਡੇਂ; ਬਾਹਰਿ ਜਿਨਿ ਜਾਇ ॥ ਨਾ ਤਰੁ ਖਰਾ; ਰਿਸੈ ਹੈ ਰਾਇ ॥੩॥

ਜਿਸ ਪ੍ਰਕਾਰ ਰਾਜੇ ਦੀ ਰਾਣੀ ਆਪਣੇ ਘਰ, ਮਹਿਲਾਂ ਵਿਚ ਰਾਜੇ ਨੂੰ ਛੱਡ ਕਰਕੇ ਬਾਹਰ ਗੋਲਿਆਂ ਨਾਲ ਪਰਚਦੀ ਫਿਰੇ ਤਾਂ ਉਸ ਉੱਪਰ ਰਾਜਾ ਨਰਾਜ਼ ਹੋ ਜਾਂਦਾ ਹੈ, ਏਸੇ ਪ੍ਰਕਾਰ ਬੁੱਧੀ ਰੂਪੀ ਰਾਣੀ ਅੰਤਰਮੁਖ ਬਿਰਤੀ ਰੂਪੀ ਘਰ ਨੂੰ ਛੋਡੇਂ = ਛੱਡ ਕਰਕੇ ਬਾਹਰਿ = ਇੰਦ੍ਰੀਆਂ ਦੇ ਵਿਸ਼ਿਆਂ ਵਿਚ ਜਿਨਿ = ਮੱਤ ਜਾਇ = ਜਾਣਾ ਕਰੇ। ਨਾ ਤਰੁ = ਨਹੀਂ ਤਾਂ ਰਾਇ = ਪ੍ਰਕਾਸ਼ ਰੂਪ ਚੇਤਨ ਬ੍ਰਹਮ ਖਰਾ = ਬਹੁਤ ਰਿਸੈ = ਖਿੱਝੇਗਾ, ਕ੍ਰੋਧਵਾਨ ਹੋਵੇਗਾ, ਭਾਵ ਗ਼ੁੱਸੇ ਹੋਵੇਗਾ ॥੩॥

## ਬੁਧਵਾਰਿ; ਬੁਧਿ ਕਰੈ ਪ੍ਰਗਾਸ ॥ ਹਿਰਦੈ ਕਮਲ ਮਹਿ; ਹਰਿ ਕਾ ਬਾਸ ॥

ਬੁਧਵਾਰਿ = ਬੁੱਧਵਾਰ ਦਿਨ ਚੰਦ੍ਰਮਾ ਦੇ ਪੁੱਤਰ ਦਾ ਨਾਮ ਹੈ, ਇਸ ਵਾਰ ਦੁਆਰਾ ਕਥਨ ਕਰਦੇ ਹਨ ਕਿ ਹੇ ਭਾਈ ਸਤਿਗੁਰਾਂ ਦੁਆਰਾ ਬੁਧਿ = ਬੁੱਧੀ ਦੇ ਅੰਦਰ ਬ੍ਰਹਮ ਦੇ ਗਿਆਨ ਦਾ ਪ੍ਰਗਾਸ = ਪ੍ਰਕਾਸ਼ ਕਰੈ = ਕਰਨਾ ਕਰੋ, ਫਿਰ ਹਿਰਦੈ = ਅੰਤਸ਼ਕਰਣ ਰੂਪੀ ਕਮਲ ਦੇ ਮਹਿ = ਵਿਚ ਹੀ ਹਰਿ = ਹਰੀ ਕਾ = ਦਾ ਬਾਸ = ਵਾਸਾ ਪ੍ਰਾਪਤ ਹੋ ਜਾਂਦਾ ਹੈ **ਵਾ:** ਹਿਰਦੇ ਰੂਪੀ ਕਮਲ ਦੇ ਵਿਚ ਹੀ ਹਰੀ ਪਰਮੇਸ਼ਰ ਦਾ ਵਾਸਾ ਹੋ ਜਾਂਦਾ ਹੈ।

## ਗੁਰ ਮਿਲਿ; ਦੋਊ ਏਕ ਸਮ ਧਰੈ ॥ ਉਰਧ ਪੰਕ ਲੈ; ਸੂਧਾ ਕਰੈ ॥੪॥

ਗੁਰ = ਸਤਿਗੁਰੂ ਸਾਹਿਬ ਜੀ ਨਾਲ ਮਿਲ = ਮਿਲ ਕਰਕੇ ਦੋਊ = ਦੋਵੇਂ ਜੀਵ ਅਤੇ ਈਸ਼ਰ ਵਿਚ ਏਕ = ਏਕਤਾ ਸਮ = ਸਮਾਨ ਬਿਰਤੀ ਧਰੈ = ਧਾਰਨ ਕਰੋ, ਭਾਵ ਕਿ ਜੀਵ ਅਤੇ ਈਸ਼ ਦੋਵਾਂ ਵਿਚ ਇੱਕੋ ਬ੍ਰਹਮ ਦੀ ਜੋਤ ਹੈ **ਵਾ:** ਗੁਰਾਂ ਨਾਲ ਮਿਲ ਕਰਕੇ ਗੁਰੂ ਅਤੇ ਪਰਮੇਸ਼ਰ ਦੋਊ = ਦੋਵਾਂ ਵਿਚ ਸਮ = ਸਮਤਾ ਧਰੈ = ਧਾਰਨ ਕਰੋ ਕਿ ਗੁਰੂ ਅਤੇ ਪਰਮੇਸ਼ਰ ਦੋਵੇਂ ਏਕ = ਇਕ ਰੂਪ ਹਨ **ਵਾ:** ਗੁਰਾਂ ਨਾਲ ਮਿਲ ਕਰਕੇ ਦੋਊ = ਦੋਵਾਂ ਅਗਿਆਨੀ ਤੇ ਗਿਆਨੀ, ਆਸਤਕ ਤੇ ਨਾਸਤਕ ਆਦਿ ਦੋਵਾਂ ਵਿਚ ਏਕ = ਏਕਤਾ ਸਮ = ਸਮਾਨ ਬਿਰਤੀ ਧਰੈ = ਧਾਰ ਕੇ ਪਰਮੇਸ਼ਰ ਨੂੰ ਵਿਆਪਕ ਜਾਣੋ। ਅਤੇ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਉਰਧ = ਉਲਟੇ ਰਿਦੇ ਰੂਪੀ ਪੰਕ = ਕਮਲ ਨੂੰ ਲੈ = ਲੈ ਕਰਕੇ ਪਰਮੇਸ਼ਰ ਦੇ ਸਨਮੁਖ ਹੋਣ ਰੂਪ ਸੂਧਾ = ਸਿੱਧਾ ਕਰੈ = ਕਰਨਾ ਕਰੋ ॥੪॥

## ਬ੍ਰਿਹਸਪਤਿ; ਬਿਖਿਆ ਦੇਇ ਬਹਾਇ ॥ ਤੀਨਿ ਦੇਵ; ਏਕ ਸੰਗਿ ਲਾਇ ॥

ਬ੍ਰਿਹਸਪਤਿ = ਵੀਰਵਾਰ, ਦੇਵਤਿਆਂ ਦੇ ਗੁਰੂ ਦਾ ਨਾਮ (ਬ੍ਰਹਸਪਤਿ) ਹੈ, ਇਸ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਹੇ ਭਾਈ ਬਿਖਿਆ = ਮਾਇਆ ਦੀ ਜ਼ਹਿਰ ਨੂੰ ਨਾਮ ਦੇ ਅਭਿਆਸ ਕਰਕੇ ਬਹਾਇ = ਰੋੜ੍ਹ ਦੇਇ = ਦੇਣਾ ਕਰੋ। ਅਤੇ ਤੀਨਿ ਦੇਵ = ਤਿੰਨ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਦੀ ਉਪਾਸ਼ਨਾ ਦੇ ਥਾਂ ਏਕ = ਇਕ ਪਰਮੇਸ਼ਰ ਦੇ ਸੰਗਿ = ਨਾਲ ਬਿਰਤੀ ਲਾਇ = ਜੋੜਨਾ ਕਰੋ **ਵਾ:** ਤਿੰਨ ਹਿਰਨ ਗਰਭ, ਵੈਰਾਟ, ਅਬਿਆਕ੍ਰਿਤ ਇਨ੍ਹਾਂ ਤਿੰਨਾਂ ਦਾ ਜੋ ਦੇਵ = ਪ੍ਰਕਾਸ਼ ਰੂਪ ਬ੍ਰਹਮ ਹੈ, ਉਸ ਵਿਚ ਬਿਰਤੀ ਜੋੜਨਾ ਕਰੋ **ਵਾ:** ਤਿੰਨ ਅਵਸਥਾ (ਜਾਗਰਤ, ਸੁਪਨ, ਸੁਖੋਪਤ), ਤਿੰਨ ਗੁਣਾਂ (ਰਜੋ, ਤਮੋ, ਸਤੋ), ਤਿੰਨ ਲੋਕਾਂ ਦਾ ਜੋ ਦੇਵ = ਪ੍ਰਕਾਸ਼ਕ ਹੈ, ਉਸ ਨਾਲ ਚਿਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰੋ।

## ਤੀਨਿ ਨਦੀ; ਤਹ ਤ੍ਰਿਕੁਟੀ ਮਾਹਿ ॥
## ਅਹਿ ਨਿਸਿ; ਕਸਮਲ ਧੋਵਹਿ ਨਾਹਿ ॥੫॥

(**ਨਾਹਿ** ਦਾ ਉਚਾਰਨ ਭਾਰਾ ਹੈ)

ਤੀਨਿ = ਤਿੰਨ ਇੜਾ, ਪਿੰਗਲਾ, ਸੁਖਮਨਾ ਰੂਪੀ ਨਦੀਆਂ ਤਹ = ਉਥੇ ਦਸਮ ਦੁਆਰ ਰੂਪੀ ਤ੍ਰਿਕੁਟੀ

ਮਾਹਿ = ਵਿਚ ਚੱਲ ਰਹੀਆਂ ਹਨ। ਜੋਗਾਨੰਦ ਰੂਪ ਅੰਮ੍ਰਿਤ ਵਿਚ ਨਾਹਿ = ਨਹਾ ਕਰਕੇ ਅਹਿਨਿਸਿ = ਦਿਨ ਰਾਤ ਕਸਮਲ = ਪਾਪਾਂ ਨੂੰ ਧੋਵਹਿ = ਧੋਣਾ ਕਰੋ **ਅਥਵਾ** ਸਾਧਸੰਗਤ ਰੂਪੀ ਤ੍ਰਿਕੁਟੀ ਬਣੀ ਹੋਈ ਹੈ, ਜਿਥੇ ਕਰਮ ਕਥਾ ਜਮਨਾ ਰੂਪ ਹੋ ਕੇ ਵਹਿ ਰਹੀ ਹੈ, ਗੰਗਾ ਦੀ ਨਿਆਈਂ ਭਗਤੀ ਦੀ ਕਥਾ ਹੈ, ਸਰਸਵਤੀ ਦੀ ਨਿਆਈਂ ਗਿਆਨ ਕਥਾ ਪ੍ਰਵਾਹ ਰੂਪ ਹੋ ਕੇ ਵਹਿ ਰਹੀ ਹੈ, ਉਥੇ ਅਹਿਨਿਸਿ = ਰਾਤ ਦਿਨ ਕਸਮਲ = ਪਾਪਾਂ ਦੀ ਮੈਲ ਨੂੰ ਕਰਮ ਕਥਾ ਦੁਆਰਾ ਧੋਣਾ ਕਰੋ, ਚਿਤ ਦੀ ਚੰਚਲਤਾਈ ਰੂਪੀ ਮੈਲ ਨੂੰ ਭਗਤੀ ਦੀ ਕਥਾ ਦੁਆਰਾ ਧੋਣਾ ਕਰੋ ਅਤੇ ਅਗਿਆਨ ਦੇ ਅਵਰਨ ਪਰਦੇ ਨੂੰ ਗਿਆਨ ਦੀ ਕਥਾ ਕਰਕੇ ਧੋਣਾ ਕਰੋ ॥੫॥

***ਨੋਟ :*** ਕਈ ਸੱਜਣ ਇਥੇ 'ਨਾਹਿ' ਪਦ ਦਾ ਅਰਥ ਨਹੀਂ ਕਰਕੇ ਪ੍ਰਸ਼ਨਵਾਚੀ ਬਣਾ ਕੇ ਅਰਥ ਕਰਦੇ ਹਨ ਕਿ ਮੰਦ ਕਰਮਾਂ ਨੂੰ ਕਿਉਂ ਨਹੀਂ ਧੋਂਣਾ ਕਰਦੇ ? ਪਰ ਪ੍ਰਸੰਗ ਦੀ ਚਾਲ ਇਥੇ ਪ੍ਰਸ਼ਨਵਾਚੀ ਵਾਕ ਨਹੀਂ ਮੰਗਦੀ। ਉਹ ਤਾਂ ਵਿਉਂਤ ਦੱਸ ਰਹੇ ਹਨ ਅਤੇ ਨਦੀ ਤੇ ਧੋਣਾ ਪਦ ਮੌਜੂਦ ਹਨ, ਇਸ ਕਰਕੇ ਨਾਹਿ ਪਦ ਨ੍ਹਾਉਣਾ ਦਾ ਹੀ ਰੂਪ ਹੈ। ਭਾਵ ਇਹ ਹੈ ਕਿ ਸੁਰਤ ਨੂੰ ਲੱਗਦੀ 'ਪਾਪ ਮਲ' ਸੁਰਤ ਦੇ ਦਸਮ ਦੁਆਰ ਰੂਪੀ ਸੰਗਮ ਸਥਾਨ ਵਿਚ ਨ੍ਹਾਉਣ ਮਾਤ੍ਰ ਨਾਲ ਧੋਤੀ ਜਾਣੀ ਹੈ। ਤ੍ਰਿਕੁਟੀ ਤਿੰਨ ਨਦੀਆਂ ਦਾ ਜ਼ਿਕਰ ਇਸ ਵਾਸਤੇ ਹੈ ਕਿ ਪ੍ਰਯਾਗ ਰਾਜ ਜਿਥੇ ਨਹਾ ਕੇ ਲੋਕੀ ਪਾਪ ਧੋਂਦੇ ਹਨ, ਤ੍ਰੈ ਨਦੀਆਂ ਦਾ ਸੰਗਮ ਸਥਾਨ ਹੈ। ਇਸੇ ਤਰ੍ਹਾਂ ਅੰਦਰਲਾ ਪ੍ਰਯਾਗ ਰਾਜ ਇੜਾ, ਪਿੰਗਲਾ, ਸੁਖਮਨਾ ਦੀ ਮਾਨੋਂ ਤ੍ਰਿਬੇਣੀ ਹੈ, ਜਿਨ੍ਹਾਂ ਨੂੰ ਗੰਗਾ, ਜਮਨਾ, ਸਰਸਵਤੀ ਭੀ ਕਹਿ ਲਿਆ ਕਰਦੇ ਹਨ।

## ਸੁਕ੍ਰਿਤੁ ਸਹਾਰੈ; ਸੁ ਇਹ ਬ੍ਰਿਤਿ ਚੜੈ ॥ ਅਨਦਿਨ; ਆਪਿ ਆਪ ਸਿਉ ਲੜੈ ॥

ਸੁਕ੍ਰਿਤੁ = ਸ਼ੁਕਰਵਾਰ ਇਹ ਦੈਤਾਂ ਦੇ ਗੁਰੂ ਦਾ ਨਾਮ ਹੈ, ਇਸ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਹੇ ਭਾਈ ਸੁਕ੍ਰਿਤ = ਪੁੰਨ ਕਰਮਾਂ ਦੇ ਸਹਾਰੈ = ਆਸਰੇ ਸੁ = ਉਹ ਇਹ = ਇਸ ਉਪਰੋਕਤ ਬ੍ਰਿਤਿ = ਵਰਤ ਵਿਚ ਬਿਰਤੀ ਨੂੰ ਚੜੈ = ਚਾੜ੍ਹਨਾ ਕਰੋ ਭਾਵ ਬ੍ਰਹਮਾਕਾਰ ਕਰੋ ਅਤੇ ਅਨਦਿਨ = ਰਾਤ ਦਿਨ ਆਪਿ = ਆਪਾ ਭਾਵ, ਦੇਹ ਅਧਿਆਸ ਦੇ ਸਿਉ = ਨਾਲ ਆਪ = ਆਪਣੇ ਸਰੂਪ ਦੇ ਗਿਆਨ ਕਰਕੇ ਉਸ ਨਾਲ ਲੜੈ = ਯੁੱਧ ਕਰੋ, ਭਾਵ ਆਪਾ-ਭਾਵ ਨੂੰ ਦੂਰ ਕਰੋ, ਮੇਟਣਾ ਕਰੇ।

## ਸੁਰਖੀ ਪਾਂਚਉ; ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ; ਨ ਪੈਸੈ ਕਬੈ ॥੬॥

ਪਾਂਚਉ = ਪੰਜੇ ਸੁਰਖੀ = ਗਿਆਨ ਇੰਦ੍ਰੀਆਂ ਨੂੰ ਸਬੈ = ਸਾਰੇ ਵਿਸ਼ਿਆਂ ਵੱਲੋਂ ਰੋਕ ਕੇ ਰਾਖੈ = ਰੱਖਣਾ ਕਰੋ **ਵਾ:** ਅੰਨਵੈ ਕਰਕੇ ਸਬੈ (ਬਸੈ) ਇਨ੍ਹਾਂ ਪੰਜਾਂ ਗਿਆਨ ਇੰਦ੍ਰੀਆਂ ਨੂੰ ਬਸੈ = ਵੱਸ ਕਰਕੇ ਰਾਖੈ = ਰੱਖਣਾ ਕਰੋ। ਤਉ = ਤਦੋਂ ਫਿਰ ਦੂਜੀ = ਦ੍ਵੈਤ ਦੇ ਪਾਉਣ ਵਾਲੀ ਦ੍ਰਿਸਟਿ = ਦ੍ਰਿਸ਼ਟੀ ਕਬੈ = ਕਦਾਚਿਤ ਭੀ ਨ = ਨਹੀਂ ਪੈਸੈ = ਪੈਂਦੀ, ਪ੍ਰਵੇਸ਼ ਕਰਦੀ ॥੬॥

## ਥਾਵਰ; ਥਿਰੁ ਕਰਿ ਰਾਖੈ ਸੋਇ ॥ ਜੋਤਿ ਦੀ ਵਟੀ; ਘਟ ਮਹਿ ਜੋਇ ॥

(ਦੂਸਰਾ ਪਾਠ **ਦੀਵਟੀ**)

ਥਾਵਰ = ਸਨਿਚਰਵਾਰ, ਇਹ ਸੂਰਜ ਦੇ ਪੁੱਤਰ ਦਾ ਨਾਮ ਹੈ, ਇਸ ਦੁਆਰਾ ਸਿੱਖਿਆ ਕਥਨ ਕਰਦੇ ਹਨ ਕਿ ਥਿਰੁ = ਇਸਥਿਤ ਰੂਪ ਜੋ ਬ੍ਰਹਮ ਹੈ, ਸੋਇ = ਉਸ ਵਿਚ ਬਿਰਤੀ ਨੂੰ ਟਿਕਾ ਕਰਿ = ਕਰਕੇ ਰਾਖੈ = ਰੱਖਣਾ ਕਰੋ। ਜੋਤਿ = ਜੋਤੀ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਰਾਉਣ ਵਾਲੀ ਬ੍ਰਹਮਾਕਾਰ ਬਿਰਤੀ ਰੂਪੀ ਵੱਟੀ ਨੂੰ ਘਟ = ਹਿਰਦੇ ਮਹਿ = ਵਿਚ ਜੋਇ = ਦੇਖਣਾ ਕਰੋ **ਵਾ:** ਅੰਤਸ਼ਕਰਣ ਰੂਪੀ ਦੀਵਟੀ = ਦੀਵੇ ਵਿਚ ਬ੍ਰਹਮਾਕਾਰ ਬਿਰਤੀ ਰੂਪੀ ਬੱਤੀ ਪਾ ਕੇ ਪ੍ਰੇਮ ਦਾ ਘਿਉ ਪਾ ਕੇ ਜੋਤੀ ਸਰੂਪ ਨੂੰ ਹਿਰਦੇ ਵਿਚ ਵੇਖਣਾ ਕਰੋ।

## ਬਾਹਰਿ ਭੀਤਰਿ; ਭਇਆ ਪ੍ਰਗਾਸੁ ॥
## ਤਬ ਹੂਆ; ਸਗਲ ਕਰਮ ਕਾ ਨਾਸੁ ॥੭॥

ਜਿਵੇਂ ਦੀਵਾ ਦੇਹਲੀ 'ਤੇ ਰੱਖਣ ਨਾਲ ਅੰਦਰ ਬਾਹਰ ਦੋਵੇਂ ਪਾਸੇ ਪ੍ਰਕਾਸ਼ ਕਰਦਾ ਹੈ, ਇਵੇਂ ਜਦੋਂ ਪਰਮੇਸ਼ਰ ਅੰਦਰ ਪ੍ਰਗਟ ਹੋ ਜਾਂਦਾ ਹੈ, ਉਦੋਂ ਬਾਹਰਿ = ਬ੍ਰਹਿਮੰਡ ਵਿਚ ਅਤੇ ਭੀਤਰਿ = ਸਰੀਰਾਂ, ਹਿਰਦੇ ਵਿਚ **ਵਾ:** ਬਾਹਰਿ = ਬਾਹਰਮੁਖ ਬਿਰਤੀ ਵਾਲੇ ਅਤੇ ਭੀਤਰਿ = ਅੰਤਰਮੁਖ ਬਿਰਤੀ ਵਾਲੇ ਸਾਰਿਆਂ ਵਿਚ ਉਸ ਪਰਮੇਸ਼ਰ ਦਾ ਪ੍ਰਗਾਸੁ = ਪ੍ਰਕਾਸ਼ ਭਇਆ = ਹੋਇਆ ਦਿਸਣ ਲੱਗ ਪੈਂਦਾ ਹੈ। ਤਬ = ਤਦੋਂ ਸਗਲ = ਸਾਰੇ ਕਰਮ = ਕਰਮਕਾਂਡਾਂ **ਵਾ:** ਨਿਤ, ਨਮਿਤ, ਕਾਮਕ ਪ੍ਰਾਸਚਿਤ, ਨਖਿਧ ਆਦਿਕ ਕਾ = ਦਾ ਨਾਸੁ = ਨਾਸ, ਖ਼ਾਤਮਾ ਹੂਆ = ਹੋ ਜਾਂਦਾ ਹੈ ॥੭॥

**[ਅੰਗ ੩੪੫]**

## ਜਬ ਲਗੁ ਘਟ ਮਹਿ; ਦੂਜੀ ਆਨ ॥ ਤਉ ਲਉ; ਮਹਲਿ ਨ ਲਾਭੈ ਜਾਨ ॥

ਹੇ ਭਾਈ ! ਜਬ = ਜਦ ਲਗੁ = ਤਕ ਘਟ = ਹਿਰਦੇ ਮਹਿ = ਵਿਚ ਦੂਜੀ = ਦ੍ਵੈਤ ਆਨ = ਆਈ ਹੋਈ ਹੈ, ਤਉ = ਤਦ ਲਉ = ਤੱਕ ਇਹ ਜਾਨ = ਜਾਨਣਾ ਕਰੋ ਕਿ ਪਰਮੇਸ਼ਰ ਦਾ ਮਹਲਿ = ਸਰੂਪ ਨ ਲਾਭੈ = ਲੱਭ ਨਹੀਂ ਸਕਦਾ।

## ਰਮਤ ਰਾਮ ਸਿਉ; ਲਾਗੋ ਰੰਗੁ ॥ ਕਹਿ ਕਬੀਰ; ਤਬ ਨਿਰਮਲ ਅੰਗ ॥੮॥੧॥

ਹੇ ਭਾਈ ! ਜਦੋਂ ਦਾ ਰਮਤ = ਰਮੇ ਹੋਏ ਰਾਮ = ਪਰਮੇਸ਼ਰ ਦੇ ਸਿਉ = ਨਾਲ ਰੰਗੁ = ਪ੍ਰੇਮ ਲਾਗੋ = ਲੱਗ ਗਿਆ ਹੈ। ਭਗਤ ਕਬੀਰ ਸਾਹਿਬ ਜੀ ਕਥਨ ਕਰਦੇ ਹਨ ਕਿ ਤਬ = ਤਦੋਂ ਦਾ ਅੰਗ = ਅੰਤਸ਼ਕਰਣ **ਵਾ:** ਸਰੀਰ ਨਿਰਮਲ = ਸ਼ੁੱਧ, ਉੱਜਲ ਹੋ ਗਿਆ ਹੈ ॥੮॥੧॥

# ਰਾਗੁ ਗਉੜੀ ਚੇਤੀ, ਬਾਣੀ ਨਾਮਦੇਉ ਜੀਉ ਕੀ
## ੧ੴ ਸਤਿਗੁਰ ਪ੍ਰਸਾਦਿ ॥

ਰਾਗ ਗਉੜੀ ਦੀ ਚੇਤੀ ਜਾਤੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ, ਭਗਤ ਨਾਮਦੇਉ = ਨਾਮਦੇਵ ਜੀ ਕੀ = ਦੀ ਬਾਣੀ ਦਰਜ ਕਰਦੇ ਹਨ, ੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

**ਉਥਾਨਕਾ :** ਭਗਤ ਨਾਮਦੇਵ ਜੀ ਰਾਮ ਨਾਮ ਦਾ ਉਪਦੇਸ਼ ਦਿਆ ਕਰਦੇ ਸਨ ਅਤੇ ਆਪ ਵੀ ਰਾਮ ਨਾਮ ਜਪਿਆ ਕਰਦੇ, ਇਕ ਦਿਨ ਕਿਸੇ ਨੇ ਤਰਕ ਮਾਰਦੇ ਹੋਏ ਕਿਹਾ ਕਿ ਹੇ ਨਾਮਦੇਵ, ਤੂੰ ਰਾਮ ਰਾਮ ਕਹਿੰਦਾ ਰਹਿੰਦਾ ਹੈਂ ਕਿ ਇਹ ਰਾਮ ਦਾ ਨਾਮ ਤੈਨੂੰ ਮੁਕਤ ਵੀ ਕਰੇਗਾ ? ਤਾਂ ਉਸ ਦੀ ਗੱਲ ਸੁਣ ਕੇ ਭਗਤ ਨਾਮਦੇਵ ਜੀ ਇਹ ਪਾਵਨ ਸ਼ਬਦ ਉਚਾਰਦੇ ਹਨ :

## ਦੇਵਾ; ਪਾਹਨ ਤਾਰੀਅਲੇ ॥ ਰਾਮ ਕਹਤ; ਜਨ ਕਸ ਨ ਤਰੇ ॥੧॥ਰਹਾਉ॥

ਹੇ ਭਾਈ ! ਦੇਵਾ = ਪ੍ਰਕਾਸ਼ ਸਰੂਪ ਪਰਮੇਸ਼ਰ ਨੇ ਤਾਂ ਪਾਹਨ = ਪੱਥਰਾਂ ਨੂੰ ਵੀ ਤਾਰੀਅਲੇ = ਤਾਰ ਦਿੱਤਾ ਸੀ। ਜਿਵੇਂ ਭਗਵਾਨ ਰਾਮ ਚੰਦ੍ਰ ਜੀ ਦੇ ਰੂਪ ਵਿਚ ਪੱਥਰਾਂ ਉੱਪਰ ਰਾਮ ਰਾਮ ਲਿਖ ਕੇ ਸਮੁੰਦਰ ਵਿਚ ਤਾਰਿਆ ਸੀ **ਵਾ:** ਦੇਵਾ = ਪਰਮੇਸ਼ਰ ਨੇ ਪਾਹਨ = ਪੱਥਰਾਂ ਵਰਗੇ ਭਾਰੇ ਪਾਪੀ ਵੀ ਸੰਸਾਰ-ਸਮੁੰਦਰ ਤੋਂ ਤਾਰੀਅਲੇ = ਤਾਰ

ਦਿੱਤੇ ਹਨ। ਤੇ ਫਿਰ ਜੋ ਰਾਮ = ਪਰਮੇਸ਼ਰ ਦਾ ਨਾਮ ਕਹਤ = ਉਚਾਰਣ ਵਾਲੇ ਜਨ = ਪੁਰਖ ਹਨ, ਉਹ ਕਸ ਨ = ਕਿਉਂ ਨਹੀਂ ਤਰੇ = ਤਰਨਗੇ, ਭਾਵ ਜ਼ਰੂਰ ਤਰਣਗੇ **ਅਥਵਾ** ਦੇਵਾ ਨਾਮੇ ਪੰਡਿਤ ਨੂੰ ਪਰਮੇਸ਼ਰ ਨੇ ਪਾਹਨ = ਪੱਥਰ ਦੀ ਮੂਰਤੀ ਦੇ ਰੂਪ ਵਿਚ ਤਾਰੀਅਲੇ = ਤਾਰਨਾ ਕੀਤਾ ਹੈ, ਫਿਰ ਸਾਖਸ਼ਾਤ ਸ਼ਰਧਾ ਭਾਵਨਾ ਨਾਲ ਰਾਮ = ਪਰਮੇਸ਼ਰ ਦਾ ਨਾਮ ਕਹਤ = ਕਹਿਣ ਨਾਲ ਭਲਾ ਜਨ = ਪੁਰਸ਼ ਕਸ ਨ = ਕਿਸ ਤਰ੍ਹਾਂ ਨਹੀਂ ਤਰੇਗਾ, ਭਾਵ ਜ਼ਰੂਰ ਤਰੇਗਾ ॥੧॥ਰਹਾਉ॥

**ਸਾਖੀ—ਦੇਵਾ ਪੰਡਿਤ ਦੀ :** ਪੰਡਰਪੁਰ ਸ਼ਹਿਰ ਦੇ ਵਿਚ ਇਕ ਸਿੱਧੇ ਸਾਦੇ ਸੁਭਾਅ ਵਾਲਾ ਦੇਵਾ ਨਾਮੇ ਪੰਡਿਤ ਰਹਿੰਦਾ ਸੀ, ਇਹ ਪਰਮੇਸ਼ਰ ਦੇ ਨਾਮ ਦਾ ਚਿੰਤਨ ਕਰਦਾ ਰਹਿੰਦਾ ਸੀ। ਉਥੇ ਪੰਡਰਪੁਰ ਵਿਚ ਇਕ ਬ੍ਰਾਹਮਣ, ਜੋ ਮੰਦਰ ਵਿਚ ਠਾਕਰਾਂ ਦੀ ਪੂਜਾ ਕਰਿਆ ਕਰਦਾ ਸੀ, ਪੰਡਰਪੁਰ ਦੇ ਰਾਜੇ ਵੱਲੋਂ ਠਾਕੁਰਾਂ ਦੇ ਗਲ ਵਿਚ ਪਾਉਣ ਲਈ ਹਰ ਰੋਜ਼ ਇਕ ਫੁੱਲਾਂ ਦੀ ਮਾਲਾ ਆਉਂਦੀ ਸੀ, ਜੋ ਬਾਅਦ ਵਿਚ ਉਹ ਮਾਲਾ ਪ੍ਰਸ਼ਾਦ ਦੇ ਤੌਰ 'ਤੇ ਫਿਰ ਰਾਜੇ ਨੂੰ ਦਿੱਤੀ ਜਾਂਦੀ ਸੀ ਤੇ ਰਾਜਾ ਆਪਣੇ ਗਲ ਵਿਚ ਪਾ ਲੈਂਦਾ ਸੀ। ਇਕ ਦਿਨ ਇਸ ਪੰਡਿਤ ਨੂੰ ਪ੍ਰਾਹੁਣੇਚਾਰੀ ਵਿਚ ਕੰਮ ਪੈ ਗਿਆ, ਤਾਂ ਇਸ ਨੇ ਦੇਵਾ ਪੰਡੇ ਨੂੰ ਮੰਦਰ ਵਿਚ ਠਾਕੁਰਾਂ ਦੀ ਪੂਜਾ ਕਰਨ ਲਈ ਕਹਿ ਦਿੱਤਾ ਕਿ ਇਕ ਦਿਨ ਤੂੰ ਸਵੇਰੇ ਸ਼ਾਮ ਠਾਕੁਰਾਂ ਦੀ ਪੂਜਾ ਕਰ ਦੇਵੀਂ ਅਤੇ ਰਾਜੇ ਵੱਲੋਂ ਆਈ ਮਾਲਾ ਠਾਕੁਰਾਂ ਦੇ ਗਲ ਵਿਚ ਪਾ ਦੇਵੀਂ, ਇਉਂ ਉਹ ਪੰਡਿਤ, ਦੇਵਾ ਪੰਡੇ ਨੂੰ ਸਮਝਾ ਕੇ ਚਲਾ ਗਿਆ। ਅਗਲੇ ਦਿਨ ਸਵੇਰੇ ਇਸ ਨਿਸ਼ਕਪਟ ਤੇ ਸੂਧੇ ਭਗਤ ਦੇਵਾ ਪੰਡੇ ਨੇ ਠਾਕੁਰਾਂ ਦਾ ਇਸ਼ਨਾਨ ਕਰਵਾ ਦਿੱਤਾ ਤੇ ਰਾਜੇ ਵੱਲੋਂ ਆਈ ਹੋਈ ਫੁੱਲਾਂ ਦੀ ਮਾਲਾ ਠਾਕੁਰਾਂ ਦੇ ਗਲ ਵਿਚ ਪਾ ਦਿੱਤੀ। ਰਾਜੇ ਨੂੰ ਕਿਸੇ ਕਾਰਨ ਕਰਕੇ ਦੇਰੀ ਹੋ ਗਈ, ਤਾਂ ਇਸ ਦੇਵਾ ਪੰਡੇ ਨੂੰ ਚੇਤਾ ਆਇਆ ਕਿ ਇਹ ਮਾਲਾ ਤਾਂ ਰਾਜੇ ਦੇ ਗਲ ਵਿਚ ਪਾਉਣੀ ਸੀ, ਉਹ ਮਾਲਾ ਲਾਹ ਕੇ ਆਪਣੇ ਗਲ ਵਿਚ ਪਾ ਲਈ ਤੇ ਰਾਜੇ ਦੇ ਦਰਬਾਰ ਵੱਲ ਚੱਲ ਪਿਆ। ਰਾਜੇ ਦੇ ਮਹਿਲਾਂ ਕੋਲ ਜਾ ਕੇ ਚੇਤਾ ਆਇਆ ਕਿ ਇਹ ਮਾਲਾ ਤਾਂ ਰਾਜੇ ਦੇ ਗਲ ਵਿਚ ਪਾਉਣੀ ਸੀ ਤੇ ਮੈਂ ਤਾਂ ਆਪਣੇ ਗਲ ਵਿਚ ਪਾ ਲਈ, ਇਹ ਸੋਚ ਕੇ ਉਸ ਨੇ ਛੇਤੀ ਨਾਲ ਉਹ ਮਾਲਾ ਲਾਹ ਲਈ, ਜਿਸ ਕਰਕੇ ਮਾਲਾ ਨਾਲ ਇਸ ਦੀ ਦਾੜ੍ਹੀ ਦੇ ਧੌਲੇ ਲੱਗ ਗਏ। ਫਿਰ ਜਾ ਕੇ ਰਾਜੇ ਕੋਲ ਪੇਸ਼ ਕਰ ਦਿੱਤੀ। ਰਾਜੇ ਨੇ ਕਿਹਾ ਕਿ ਦੂਸਰਾ ਪੰਡਿਤ, ਜੋ ਮੰਦਰ ਦਾ ਪੁਜਾਰੀ ਹੈ, ਉਹ ਕਿਉਂ ਨਹੀਂ ਆਇਆ ਤਾਂ ਇਸ ਨੇ ਕਿਹਾ ਕਿ ਜੀ ਉਹ ਤਾਂ ਆਪਣੇ ਪ੍ਰਾਹੁਣੇਚਾਰੀ ਵਿਚ ਗਿਆ ਹੈ, ਉਸ ਨੇ ਮੈਨੂੰ ਠਾਕੁਰਾਂ ਦੀ ਸੇਵਾ ਕਰਨ ਲਈ ਕਿਹਾ ਸੀ ਕਿ ਚੰਗੀ ਤਰ੍ਹਾਂ ਠਾਕੁਰਾਂ ਦੀ ਇਸ਼ਨਾਨ-ਪਾਨ ਕਰਵਾ ਦੇਵੀਂ। ਮੈਂ ਚੰਗੀ ਤਰ੍ਹਾਂ ਸੇਵਾ ਕਰਕੇ ਤੁਹਾਡੇ ਲਈ ਇਹ ਮਾਲਾ ਲੈ ਕੇ ਆਇਆ ਹਾਂ। ਜਦ ਰਾਜਾ ਮਾਲਾ ਆਪਣੇ ਗਲ ਵਿਚ ਪਾਉਣ ਲੱਗਾ ਤਾਂ ਉਸ ਨਾਲ ਧੌਲੇ ਲੱਗੇ ਵੇਖ ਕੇ ਦੇਵਾ ਪੰਡੇ ਨੂੰ ਵਿਅੰਗ ਬਚਨਾਂ ਨਾਲ ਕਹਿੰਦਾ ਕਿ ਪੰਡਿਤ ਜੀ ਲੱਗਦਾ ਹੈ ਕਿ ਠਾਕੁਰਾਂ ਦੇ ਧੌਲੇ ਆ ਗਏ ਹਨ।

ਉਹ ਨਿਸ਼ਕਪਟ ਤੇ ਸੂਧੇ ਭਗਤ ਦੇਵਾ ਪੰਡੇ ਨੇ ਵੀ ਕਹਿ ਦਿੱਤਾ ਕਿ ਹਾਂ ਜੀ, ਠਾਕੁਰਾਂ ਦੇ ਧੌਲੇ ਆ ਗਏ ਹਨ। ਤਾਂ ਰਾਜੇ ਨੇ ਅੱਗੋਂ ਕਿਹਾ ਕਿ ਚੰਗਾ ਫਿਰ ਕੱਲ੍ਹ ਨੂੰ ਦੇਖਾਂਗੇ, ਜੇਕਰ ਧੌਲੇ ਨਾ ਆਏ ਤਾਂ ਤੈਨੂੰ ਕਤਲ ਕਰ ਦਿੱਤਾ ਜਾਵੇਗਾ। ਇਹ ਸੁਣ ਕੇ ਦੇਵਾ ਪੰਡਾ ਵਾਪਸ ਆ ਗਿਆ ਤੇ ਇਕਾਗਰ ਚਿੱਤ ਹੋ ਕੇ ਪਰਮੇਸ਼ਰ ਦੇ ਧਿਆਨ ਵਿਚ ਜੁੜ ਗਿਆ। ਜਦ ਰਾਜਾ ਆਪਣੀ ਫ਼ੌਜ ਨਾਲ ਮੰਦਰ ਵਿਚ ਆਇਆ ਤਾਂ ਪਰਮੇਸ਼ਰ ਨੇ ਆਪਣੇ ਭਗਤ ਦੀ ਪੈਜ ਰੱਖਣ ਲਈ ਅਤੇ ਉਸ ਦਾ ਬਚਨ ਪੂਰਨ ਕਰਨ ਲਈ ਠਾਕੁਰਾਂ ਦੇ ਦਾੜ੍ਹੀ ਲਾ ਦਿੱਤੀ। ਰਾਜੇ ਨੇ ਦਾੜ੍ਹੀ ਵੇਖ ਕੇ ਕਿਹਾ ਕਿ ਪੰਡਿਤ ਬਹੁਤ ਚਲਾਕ ਹੈ, ਪੱਥਰਾਂ 'ਤੇ ਤਾਂ ਕਦੇ ਦਾੜ੍ਹੀ ਨਹੀਂ ਆ ਸਕਦੀ, ਇਸ ਨੇ ਨਕਲੀ ਲਾ ਦਿੱਤੀ ਹੋਣੀ ਹੈ। ਇਹ ਸੋਚ ਕੇ ਜਦੋਂ ਰਾਜੇ ਨੇ ਦਾੜ੍ਹੀ ਖਿੱਚੀ ਤਾਂ ਉਸ ਵਿੱਚੋਂ ਖ਼ੂਨ ਸਿੰਮ ਕੇ ਬੂੰਦਾਂ ਡਿੱਗਣ ਲੱਗ ਪਈਆਂ, ਇਹ ਕੌਤਕ ਵੇਖ ਕੇ ਰਾਜਾ ਉਸ ਪੰਡਿਤ ਦੇ ਪੈਰੀਂ ਪੈ ਗਿਆ। ਇਉਂ ਪਰਮੇਸ਼ਰ ਨੇ ਠਾਕੁਰਾਂ ਦੀ ਮੂਰਤੀ ਉੱਪਰ ਦਾੜ੍ਹੀ ਲਾ ਕੇ ਉਹ ਦੇਵਾ ਨਾਮੇ ਪੰਡਤ

ਦੀ ਪੈਜ ਰੱਖੀ ਤੇ ਉਸ ਨੂੰ ਤਾਰਿਆ ਫਿਰ ਜੋ ਰਾਮ ਦਾ ਨਾਮ ਉਚਾਰਣ ਕਰਦੇ ਹਨ, ਉਹ ਭਲਾ ਕਿਉਂ ਨਹੀਂ ਤਰਨਗੇ, ਭਾਵ ਜ਼ਰੂਰ ਤਰ ਜਾਣਗੇ।

***ਪ੍ਰਸ਼ਨ :*** *ਹੇ ਨਾਮਦੇਵ ਜੀ! ਇਸ ਰਾਮ ਨਾਮ ਨੇ ਕਿਸੇ ਹੋਰ ਨੂੰ ਵੀ ਤਾਰਿਆ ਹੈ?*

***ਉੱਤਰ :***

## ਤਾਰੀਲੇ ਗਨਿਕਾ, ਬਿਨੁ ਰੂਪ ਕੁਬਿਜਾ; ਬਿਆਧਿ ਅਜਾਮਲੁ ਤਾਰੀਅਲੇ ॥

(**ਤਾਰੀ-ਲੇ** ਬੋਲੋ)

ਹੇ ਭਾਈ! ਉਸ ਰਾਮ ਦੇ ਨਾਮ ਨੇ ਤਾਂ ਗਨਿਕਾ = ਵੇਸ਼ਵਾ ਨੂੰ ਵੀ ਤਾਰੀਲੇ = ਤਾਰਨਾ ਕੀਤਾ ਸੀ, ਬਿਨੁ = ਬਿਨਾਂ ਰੂਪ = ਸੁੰਦਰ ਸਰੂਪ ਤੋਂ ਕੁਬਿਜਾ = ਕੁੱਬੀ (ਕੰਸ ਦੀ ਦਾਸੀ) ਨੂੰ ਵੀ ਤਾਰਨਾ ਕੀਤਾ ਸੀ, ਬਿਆਧਿ = ਸ਼ਿਕਾਰੀ ਅਤੇ ਅਜਾਮਲ ਨੂੰ ਵੀ ਤਾਰੀਅਲੇ = ਤਾਰਨਾ ਕੀਤਾ ਸੀ।

**ਸਾਖੀ—ਗਨਕਾ ਦੀ :** ਇਕ ਮਹਾਤਮਾ ਬਾਹਰ ਜੰਗਲ ਵਿਚ ਰਿਹਾ ਕਰਦੇ ਸਨ। ਇਕ ਦਿਨ ਉਹ ਨਗਰ ਵਿਚ ਆਏ। ਉਧਰੋਂ ਮੀਂਹ ਬਹੁਤ ਪੈਣ ਲੱਗ ਪਿਆ। ਸਿਆਲ ਦੀ ਰੁੱਤ ਸੀ, ਮਹਾਤਮਾ ਦੇ ਬਸਤਰ ਵੀ ਸਾਰੇ ਭਿੱਜ ਗਏ ਸਨ। ਮਹਾਤਮਾ ਨੇ ਉੱਥੇ ਸੱਥ ਵਿਚ ਬੈਠੇ ਲੋਕਾਂ ਨੂੰ ਕਿਹਾ ਕਿ ਸਾਡੇ ਸਾਰੇ ਬਸਤਰ ਭਿੱਜ ਗਏ ਹਨ, ਰਾਤ ਨੂੰ ਆਰਾਮ ਕਰਨ ਲਈ ਕਿਸੇ ਭਗਤ ਦਾ ਘਰ ਦੱਸ ਦੇਵੋ, ਤਾਂ ਲੋਕਾਂ ਨੇ ਮਹਾਤਮਾ ਨਾਲ ਮਸ਼ਕਰੀ ਕਰਨ ਲਈ ਮਹਾਤਮਾ ਨੂੰ ਵੇਸ਼ਵਾ ਦੇ ਘਰ ਭੇਜ ਦਿੱਤਾ, ਜਦ ਉਥੇ ਪਹੁੰਚੇ ਤਾਂ ਉਥੋਂ ਦਾ ਠਾਠ ਬਾਠ ਵੇਖ ਕੇ ਪੈਰ ਪਿਛਾਂਹ ਵੱਲ ਨੂੰ ਪੁੱਟਣ ਲੱਗੇ, ਉਧਰੋਂ ਵੇਸ਼ਵਾ ਦੀ ਨਿਗ੍ਹਾ ਮਹਾਂਪੁਰਖਾਂ ਉੱਪਰ ਪੈ ਗਈ, ਉਸ ਦੇ ਚੰਗੇ ਭਾਗ ਜਾਗੇ ਤਾਂ ਮਹਾਂਪੁਰਖਾਂ ਦੇ ਚਰਨੀਂ ਆ ਡਿੱਗੀ। ਬੇਨਤੀ ਕਰਨ ਲੱਗੀ ਕਿ ਮਹਾਰਾਜ ਮੈਂ ਬਹੁਤ ਪਾਪਣ ਹਾਂ, ਸਾਰੀ ਜ਼ਿੰਦਗੀ ਮੰਦ ਕਰਮ ਹੀ ਕਰਦੀ ਰਹੀ ਹਾਂ, ਮੇਰੇ ਕੋਲ ਤਾਂ ਬਹੁਤ ਸਾਰੇ ਪਾਪੀ, ਮੰਦ ਦ੍ਰਿਸ਼ਟੀ ਵਾਲੇ ਵਿਸ਼ਈ ਪੁਰਸ਼ ਹੀ ਆਉਂਦੇ ਹਨ, ਤੁਸੀਂ ਅਚਾਨਕ ਹੀ ਮੇਰੇ ਘਰ ਵਿਚ ਆਏ ਹੋ, ਕਿਰਪਾ ਕਰੋ ਮੇਰਾ ਭੀ ਉਧਾਰ ਕਰ ਦੇਵੋ। ਮਹਾਂਪੁਰਖ ਕਹਿਣ ਲੱਗੇ ਕਿ ਵੇਸ਼ਵਾ ਦਾ ਪੇਸ਼ਾ ਛੱਡ ਦੇ ਤੇ ਆਹ ਸਾਡੇ ਪਾਸੋਂ ਇਕ ਤੋਤਾ ਲੈ ਕੇ ਰੱਖ ਲੈਣਾ ਕਰ। ਕਿਉਂਕਿ ਇਸ ਤੋਤੇ ਨੂੰ ਅਸੀਂ ਰਾਮ ਨਾਮ ਜਪਾਉਣ ਦਾ ਸੁਭਾਅ ਬਣਾਇਆ ਹੋਇਆ ਹੈ ਇਸ ਲਈ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਕੇ ਆਪ ਨਾਮ ਜਪਿਆ ਕਰੀਂ ਤੇ ਤੋਤੇ ਨੂੰ ਜਪਾਇਆ ਕਰੀਂ ਅਤੇ ਇਸ ਕੋਲੋਂ ਰਾਮ ਨਾਮ ਸੁਣਿਆ ਕਰੀਂ, ਪਰਮੇਸ਼ਰ ਭਲਾ ਕਰੇਗਾ।

ਇਉਂ ਆਖ ਕੇ ਮਹਾਂਪੁਰਖ ਚਲੇ ਗਏ, ਮਹਾਂਪੁਰਖਾਂ ਦੀ ਕ੍ਰਿਪਾ ਦ੍ਰਿਸ਼ਟੀ ਵਾਲੇ ਬਚਨ ਸੁਣ ਕੇ, ਮੰਨ ਕੇ ਤੋਤੇ ਨੂੰ ਆਪਣੇ ਕੋਲ ਰੱਖ ਲਿਆ ਤੇ ਅੰਮ੍ਰਿਤ ਵੇਲੇ ਪਰਮੇਸ਼ਰ ਦਾ ਨਾਮ ਆਪ ਜਪਿਆ ਕਰੇ ਤੇ ਤੋਤੇ ਕੋਲੋਂ ਜਪਾਇਆ ਕਰੇ। ਇਉਂ ਪਰਮੇਸ਼ਰ ਨਾਲ ਬਹੁਤ ਜ਼ਿਆਦਾ ਪ੍ਰੇਮ ਜਾਗ ਪਿਆ, ਰਾਤ ਨੂੰ ਸੌਣਾ ਵੀ ਛੱਡ ਦਿੱਤਾ ਤੇ ਇਕ-ਰਸ ਹੋ ਕੇ ਪਰਮੇਸ਼ਰ ਦੇ ਨਾਮ ਦਾ ਚਿੰਤਨ ਕਰਿਆ ਕਰੇ।

ਇਕ ਦਿਨ ਹਨੇਰੀ ਰਾਤ ਨੂੰ ਇਕ ਜ਼ਹਿਰੀਲੇ ਸੱਪ ਨੇ ਤੋਤੇ ਨੂੰ ਪਿੰਜਰੇ ਵਿਚ ਡੱਸ ਕੇ ਮਾਰ ਦਿੱਤਾ ਤੇ ਆਪ ਪਿੰਜਰੇ ਵਿਚ ਬੈਠ ਗਿਆ। ਹਨੇਰੇ ਵਿਚ ਹੀ ਨਿੱਤ ਦੇ ਨੇਮ ਅਨੁਸਾਰ ਗਨਿਕਾ ਤੋਤੇ ਨੂੰ ਰਾਮ ਨਾਮ ਕਹਾਉਣ ਲੱਗੀ ਪਰੰਤੂ ਤੋਤੇ ਦੀ ਕੋਈ ਅਵਾਜ਼ ਨਾ ਆਈ। ਉਸ ਨੇ ਸੋਚਿਆ ਕਿ ਤੋਤਾ ਸੁੱਤਾ ਪਿਆ ਹੈ ਤੋਤੇ ਨੂੰ ਜਗਾਉਣ ਲਈ ਪਿੰਜਰੇ ਦੇ ਬੂਹੇ ਰਾਹੀਂ ਜਦੋਂ ਪਿੰਜਰੇ ਵਿਚ ਹੱਥ ਪਾਇਆ ਤਾਂ ਸੱਪ ਨੇ ਗਨਿਕਾ ਨੂੰ ਡਸ ਲਿਆ। ਰਾਮ ਨਾਮ ਕਹਿੰਦੀ ਦੇ ਪ੍ਰਾਣ ਨਿਕਲ ਗਏ। ਅੰਤ ਵੇਲੇ ਰਾਮ ਦਾ ਨਾਮ ਲੈਣ ਕਰਕੇ ਬੈਕੁੰਠ ਧਾਮ ਦੀ ਵਸਨੀਕ ਹੋ ਗਈ। ਏਸੇ ਪ੍ਰਕਰਣ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਅੰਕਿਤ ਕੀਤਾ ਹੈ :

**ਗਨਿਕਾ ਪਾਪਣਿ ਹੋਇਕੈ ਪਾਪਾਂ ਦਾ ਗਲਿ ਹਾਰੁ ਪਰੋਤਾ।**
**ਮਹਾਂ ਪੁਰਖੁ ਅਚਾਣਚਕ ਗਨਿਕਾ ਵਾੜੇ ਆਇ ਖਲੋਤਾ।**

**ਦੁਰਮਤਿ ਦੇਖਿ ਦਇਆਲ ਹੋਇ ਹਥਹੁੰ ਉਸਨੋ ਦਿਤੋਨੁ ਤੋਤਾ।**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।**
**ਲਿਵਲਾਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ।**
**ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ।**
**ਅੰਤਕਾਲੁ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁਸੁ ਗੋਤਾ।**
**ਗਈ ਬੈਕੁੰਠ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ।**
**ਥਾਉਂ ਨਿਥਾਵੇਂ ਮਾਣੁ ਮਣੋਤਾ॥੨੧॥** *(ਵਾਰ ੧੦, ਪਉੜੀ ੨੧)*

ਦੂਸਰੀ ਗਨਿਕਾ ਰਾਜੇ ਜਨਕ ਦੇ ਵੇਲੇ ਹੋਈ ਸੀ, ਜੋ ਉਸ ਦੀ ਪੁਰੀ ਵਿਚ ਰਹਿੰਦੀ ਸੀ, ਜਿਸ ਦਾ ਨਾਮ ਪਿੰਗਲਾ ਸੀ। ਇਕ ਰਾਤ ਇਸ ਨੂੰ ਕੋਈ ਵੀ ਕਾਮੀ ਪੁਰਖ ਨਾ ਮਿਲਿਆ, ਜਦ ਅੱਧੀ ਰਾਤ ਬਤੀਤ ਹੋ ਗਈ ਤਾਂ ਮਨ ਨੂੰ ਬਹੁਤ ਪਛਤਾਵਾ ਹੋਇਆ, ਇਸ ਦੇ ਪੂਰਬਲੇ ਚੰਗੇ ਭਾਗ ਜਾਗੇ, ਮਨ ਵਿਚ ਵਿਚਾਰ ਆਈ ਕਿ ਜੇਕਰ ਇਤਨਾ ਚਿਤ ਉਸ ਪਰਮੇਸ਼ਰ ਵੱਲ ਧਿਆਨ ਲਗਾਇਆ ਹੁੰਦਾ ਤਾਂ ਮੇਰੀਆਂ ਕੁਲਾਂ ਪਵਿੱਤਰ ਹੋ ਜਾਣੀਆਂ ਸਨ, ਸਾਰੇ ਉਧਰ ਜਾਣੇ ਸਨ। ਉਸ ਵੇਲੇ ਸਭ ਕੁਕਰਮ ਛੱਡ ਕੇ ਪਰਮੇਸ਼ਰ ਦੇ ਆਸਰੇ ਹੋ ਕੇ ਨਾਮ ਜਪਣ ਲੱਗ ਪਈ ਅਤੇ ਪਵਿੱਤਰ ਜੀਵਨ ਬਤੀਤ ਕੀਤਾ ਅਤੇ ਰਾਜੇ ਜਨਕ ਦੀ ਸੰਗਤ ਕਰਕੇ ਇਸ ਦਾ ਭੀ ਉਧਾਰ ਹੋਇਆ। ਏਸੇ ਗਨਿਕਾ ਨੂੰ ਦੱਤਾ ਤ੍ਰੇਯ ਨੇ ਆਪਣਾ ਗੁਰੂ ਕਲਪਿਆ ਸੀ, ਗੁਰਬਾਣੀ ਵਿਚ ਇਨ੍ਹਾਂ ਦੋਵਾਂ ਵੇਸ਼ਵਾ ਦਾ ਪ੍ਰਸੰਗ ਆਉਂਦਾ ਹੈ। ਜੈਸਾ ਕਿ :

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥** *(ਕੇਦਾਰਾ ਰਵਿਦਾਸ ਜੀਉ, ਅੰਗ ੧੧੨੪)*
**ਗਨਿਕਾ ਉਧਰੀ ਹਰਿ ਕਹੈ ਤੋਤ॥** *(ਬਸੰਤੁ ਮਹਲਾ ੫, ਅੰਗ ੧੧੯੨)*
**ਵਾ: ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ॥੧॥ਰਹਾਉ॥**
*(ਸੋਰਠਿ ਮ: ੯, ਅੰਗ ੬੩੨)*

***ਪ੍ਰਸ਼ਨ :*** *ਹੇ ਨਾਮਦੇਵ ਜੀ ! ਕੀ ਪਰਮੇਸ਼ਰ ਨੇ ਗਨਿਕਾ ਦੀ ਸੁੰਦਰਤਾ ਦੇਖ ਕੇ ਉਸਦਾ ਉਧਾਰ ਕਰ ਦਿੱਤਾ ?*
***ਉੱਤਰ :*** ਹੇ ਭਾਈ! ਉਹ ਪਰਮੇਸ਼ਰ ਰੂਪ 'ਤੇ ਲੁਭਾਇਮਾਨ ਨਹੀਂ ਹੁੰਦਾ, ਉਹ ਤਾਂ ਨਿਰਲੇਪ, ਨਿਰਖੋਭ ਹੈ, ਉਸ ਨੇ ਤਾਂ (ਬਿਨ ਰੂਪ ਕੁਬਿਜਾ) ਬਿਨਾਂ ਰੂਪ ਵਾਲਿਆਂ, ਕੋਝੇ ਸਰੂਪ ਵਾਲਿਆਂ ਨੂੰ ਵੀ ਤਾਰ ਦਿੱਤਾ ਹੈ, ਜਿਵੇਂ ਕੁਬਿਜਾ ਦਾ ਉਧਾਰ ਕੀਤਾ ਹੈ।

**ਸਾਖੀ—ਕੁਬਿਜਾ ਦੀ :** ਦੁਆਪਰ ਜੁਗ ਦੇ ਵਿਚ ਕ੍ਰਿਸ਼ਨ ਭਗਵਾਨ ਦੇ ਮਾਮੇ, ਰਾਜੇ ਕੰਸ ਦੀ ਇਕ ਦਾਸੀ ਸੀ, ਜਿਸ ਦਾ ਰੂਪ ਬਹੁਤ ਭੈੜਾ ਸੀ ਤੇ ਲੱਕ ਤੋਂ ਵੀ ਕੁੱਬੀ ਸੀ, ਏਸੇ ਕਰਕੇ ਇਸ ਦਾ ਨਾਮ ਕੁਬਿਜਾ ਪੈ ਗਿਆ। ਇਹ ਰਾਜੇ ਕੰਸ ਦੇ ਵਾਸਤੇ ਹਰ ਰੋਜ਼ ਫੁੱਲਾਂ ਦੀ ਮਾਲਾ ਤਿਆਰ ਕਰਕੇ ਦਿੰਦੀ ਸੀ ਅਤੇ ਚੰਦਨ ਕੇਸਰ ਆਦਿ ਦਾ ਲੇਪਨ ਕਰਿਆ ਕਰਦੀ ਸੀ। ਜਦੋਂ ਕ੍ਰਿਸ਼ਨ ਭਗਵਾਨ ਜੀ ਮਥਰਾ ਗਏ ਤਾਂ ਇਸ ਕੁਬਿਜਾ ਨੇ ਕ੍ਰਿਸ਼ਨ ਜੀ ਦੇ ਸਰੂਪ 'ਤੇ ਮੋਹਿਤ ਹੋ ਕੇ ਉਹ ਮਾਲਾ ਭਗਵਾਨ ਦੇ ਗਲ ਵਿਚ ਪਾ ਦਿੱਤੀ ਅਤੇ ਬੜੇ ਪ੍ਰੇਮ ਨਾਲ ਉਸ ਨੇ ਚੰਦਨ ਤੇ ਕੇਸਰ ਦਾ ਲੇਪਨ ਮਲਿਆ, ਜਿਸ 'ਤੇ ਭਗਵਾਨ ਕ੍ਰਿਸ਼ਨ ਨੇ ਰੀਝ ਕੇ ਇਸ ਦੇ ਪੈਰ 'ਤੇ ਆਪਣਾ ਚਰਨ ਰੱਖ ਕੇ ਠੋਡੀ ਹੇਠਾਂ ਹੱਥ ਦੇ ਕੇ ਝਟਕਾ ਦਿੱਤਾ, ਜਿਸ ਨਾਲ ਇਸ ਦਾ ਸਾਰਾ ਕੁੱਬ ਦੂਰ ਹੋ ਗਿਆ। ਇਸ ਪ੍ਰਕਾਰ ਬਿਨਾਂ ਰੂਪ ਤੋਂ ਕੁਬਿਜਾ ਦਾ ਵੀ ਉਧਾਰ ਕੀਤਾ।

***ਪ੍ਰਸ਼ਨ :*** *ਹੇ ਨਾਮਦੇਵ ਜੀ ! ਕੁਬਿਜਾ ਦੇ ਪੁੰਨ ਵੇਖ ਕੇ ਭਗਵਾਨ ਨੇ ਉਧਾਰ ਕਰ ਦਿੱਤਾ ਹੋਣੈ ?*
***ਉੱਤਰ :*** ਨਹੀਂ ਭਾਈ! ਉਸ ਪਰਮੇਸ਼ਰ ਨੇ 'ਕੱਲੇ ਪੁੰਨੀ ਹੀ ਨਹੀਂ, ਬਲਕਿ ਬਿਆਧ ਵਰਗੇ ਸ਼ਿਕਾਰੀ ਅਤੇ ਅਜਾਮਲ ਵਰਗੇ ਵਿਕਾਰੀ ਪਾਪੀਆਂ ਦਾ ਵੀ ਉਧਾਰ ਕੀਤਾ ਹੈ।

**ਸਾਖੀ—ਬਿਆਧਿ ਦੀ :** ਤ੍ਰੇਤੇ ਜੁਗ ਦੇ ਵਿਚ ਇਕ ਬਿਆਧਿ (ਸ਼ਿਕਾਰੀ) ਹੋਇਆ ਹੈ, ਜਿਸ ਦਾ ਨਾਮ ਲੋਦੀਆ ਸੀ, ਇਹ ਜੰਗਲ ਵਿਚ ਅਨੇਕਾਂ ਪੰਛੀਆਂ ਜਾਨਵਰਾਂ ਦਾ ਸ਼ਿਕਾਰ ਕਰਕੇ ਕੁਝ ਖਾ ਲੈਂਦਾ ਤੇ ਕੁਝ ਵੇਚ ਆਉਂਦਾ ਸੀ। ਇਕ ਦਿਨ ਇਸ ਨੂੰ ਕੋਈ ਸ਼ਿਕਾਰ ਨਾ ਮਿਲਿਆ, ਜੰਗਲ ਵਿਚ ਫਿਰਦੇ ਹੋਏ ਨੇ ਇਕ ਰਿਸ਼ੀ (ਚੰਦ੍ਰਕਮੁਨੀ) ਨੂੰ ਸਮਾਧੀ ਲਾਈ ਬੈਠੇ ਨੂੰ ਵੇਖਿਆ ਤੇ ਉਸ ਦੇ ਚਰਨਾਂ ਉੱਪਰ ਮੱਥਾ ਟੇਕ ਕੇ ਸੁਖਨਾ ਸੁਖ ਲਈ ਕਿ ਹੇ ਰਿਸ਼ੀ ਜੀ ! ਜੇਕਰ ਮੈਨੂੰ ਅੱਜ ਸ਼ਿਕਾਰ ਮਿਲ ਜਾਣ ਤਾਂ ਚੌਥਾ ਹਿੱਸਾ ਤੁਹਾਡੀ ਭੇਟਾ ਕਰਾਂਗਾ। ਇਉਂ ਬੇਨਤੀ ਕਰਕੇ ਅੱਗੇ ਸ਼ਿਕਾਰ ਕਰਨ ਲਈ ਚਲਿਆ ਗਿਆ ਤੇ ਬਹੁਤ ਸਾਰੇ ਪੰਛੀ ਆਦਿ ਮਾਰ ਕੇ ਲੈ ਆਇਆ ਅਤੇ ਲਿਆ ਕਰਕੇ ਰਿਸ਼ੀ ਦੇ ਸਾਹਮਣੇ ਰੱਖ ਦਿਤੇ। ਜਦੋਂ ਰਿਸ਼ੀ ਨੇ ਸਮਾਧੀ ਤੋਂ ਅੱਖਾਂ ਖੋਲ੍ਹੀਆਂ ਤਾਂ ਇਸ ਨੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਜੀ ਦੇ ਕੋਲ ਸੁੱਖੀ ਹੋਈ ਸੁਖਨਾ ਪੂਰੀ ਹੋਈ ਹੈ ਤੇ ਆਪ ਜੀ ਆਪਣਾ ਚੌਥਾ ਹਿੱਸਾ ਵੰਡ ਲਵੋ। ਚੰਦ੍ਰਕਮੁਨੀ ਨੇ ਕਿਹਾ ਕਿ ਤੂੰ ਬੜਾ ਹੀ ਘਾਤਕ ਆਦਮੀ ਹੈਂ, ਤੂੰ ਬਹੁਤ ਪਾਪ ਕੀਤਾ ਹੈ ਤੇ ਇਹ ਬੇਜ਼ੁਬਾਨ ਪੰਛੀਆਂ ਆਦਿ ਨੂੰ ਮਾਰ ਕੇ ਸਾਡੀ ਭੇਟਾ ਰੱਖਦਾ ਹੈਂ, ਅਸੀਂ ਤੈਨੂੰ ਸਰਾਪ ਦੇ ਦੇਵਾਂਗੇ। ਸ਼ਿਕਾਰੀ ਡਰ ਗਿਆ ਤੇ ਕਹਿੰਦਾ ਮੁਨੀ ਜੀ ਮੈਨੂੰ ਮੁਆਫ਼ ਕਰ ਦਿਉ, ਸਰਾਪ ਨਾ ਦੇਵੋ। ਤਾਂ ਚੰਦ੍ਰਕਮੁਨੀ ਨੇ ਕਿਹਾ ਕਿ ਜਾਹ ਫਿਰ ਸਾਨੂੰ ਚਤੁਰ ਭੁਜੀ ਜਾਨਵਰ ਫੜ ਕੇ ਲਿਆ ਕੇ ਦੇਹ।

ਇਹ ਮੁਨੀ ਜੀ ਦੇ ਬਚਨਾਂ ਉੱਪਰ ਨਿਸਚਾ ਕਰਕੇ ਕਹਿਣ ਲੱਗਾ ਕਿ ਹੁਣੇ ਹੀ ਲਿਆ ਦਿੰਦਾ ਹਾਂ, ਪਰ ਮੈਨੂੰ ਮੁਆਫ਼ ਜ਼ਰੂਰ ਕਰ ਦੇਣਾ, ਇਸ ਤਰ੍ਹਾਂ ਕਹਿ ਕਰਕੇ ਜੰਗਲ ਵਿਚ ਚਤੁਰਭੁਜੀ ਜਾਨਵਰ ਨੂੰ ਭਾਲਣ ਚੱਲ ਪਿਆ, ਪ੍ਰੰਤੂ ਉਹ ਜਾਨਵਰ ਕਿਤੋਂ ਵੀ ਨਾ ਮਿਲਿਆ, ਅਖ਼ੀਰ ਥੱਕ ਹਾਰ ਕੇ ਘਰ ਆ ਗਿਆ ਤੇ ਚਿਤਾ ਬਣਾ ਕੇ ਸੜਨ ਲੱਗਾ। ਘਰਵਾਲੀ ਨੇ ਕਿਹਾ ਕਿ ਤੁਹਾਨੂੰ ਤਾਂ ਕਿਸੇ ਰਿਸ਼ੀ ਨੇ ਐਵੇਂ ਹੀ ਬਹਿਕਾ ਦਿੱਤਾ ਹੈ, ਚਤੁਰਭੁਜੀ ਜਾਨਵਰ ਤਾਂ ਕਦੀ ਕਿਸੇ ਨੇ ਵੇਖਿਆ ਵੀ ਨਹੀਂ ਹੋਣਾ, ਤਾਂ ਅੱਗੋਂ ਬਧਿਕ ਕਹਿਣ ਲੱਗਾ ਕਿ ਰਿਸ਼ੀ, ਮੁਨੀ ਕਦੇ ਝੂਠ ਨਹੀਂ ਬੋਲਦੇ, ਮੈਨੂੰ ਉਨ੍ਹਾਂ ਦੇ ਬਚਨਾਂ ਉਪਰ ਪੂਰਨ ਨਿਸਚਾ ਹੈ, ਇਹ ਕਹਿ ਕੇ ਜਦੋਂ ਸੜਨ ਲੱਗਾ ਤਾਂ ਭਗਵਾਨ ਨੇ ਇਸ ਦਾ ਦ੍ਰਿੜ੍ਹ ਨਿਸਚਾ ਵੇਖ ਕੇ ਚਤੁਰਭੁਜੀ ਜਾਨਵਰ ਦਾ ਰੂਪ ਧਾਰਨ ਕਰ ਲਿਆ ਤੇ ਇਸ ਦੇ ਸਾਹਮਣੇ ਆ ਗਏ। ਇਹ ਉਸ ਵੇਲੇ ਉਸ ਚਤੁਰਭੁਜੀ ਪੰਛੀ ਨੂੰ ਫੜਨ ਲਈ ਉਸ ਦੇ ਮਗਰ ਦੌੜਿਆ ਤਾਂ ਚਤੁਰਭੁਜੀ ਬਣੇ ਭਗਵਾਨ ਜੀ ਕਦੇ ਕਿਸੇ ਪਾਸੇ ਦੌੜ ਜਾਣ, ਕਦੇ ਕਿਸੇ ਪਾਸੇ ਵੱਲ ਚਲੇ ਜਾਣ, ਇਹ ਸ਼ਿਕਾਰੀ ਉਸ ਦੇ ਮਗਰ ਮਗਰ ਕੰਡਿਆਲੀਆਂ ਝਾੜੀਆਂ ਵਿੱਚੋਂ ਦੀ ਲੰਘਦਾ ਹੋਇਆ ਫੜਦਾ ਹੈ, ਪ੍ਰੰਤੂ ਭਗਵਾਨ ਜੀ ਪਕੜੇ ਨਹੀਂ ਜਾਂਦੇ ਅਤੇ ਇਸ ਦਾ ਸਰੀਰ ਵੀ ਕੰਡੇ ਵੱਜਣ ਕਰਕੇ ਲਹੁ-ਲੁਹਾਨ ਹੋ ਗਿਆ। ਅਖ਼ੀਰ ਥੱਕ ਕੇ ਛੁਰਾ ਕੱਢ ਕੇ ਆਪਣੇ ਆਪ ਨੂੰ ਮਾਰਨ ਲੱਗਾ ਤਾਂ ਚਤੁਰਭੁਜੀ ਪੰਛੀ ਬਣੇ ਭਗਵਾਨ ਆਪ ਹੀ ਇਕ ਝਾੜੀ ਵਿਚ ਅੜ ਕੇ ਖਲੋ ਗਏ। ਇਸ ਨੇ ਝੱਟ ਹੀ ਜਾ ਕੇ ਫੜ ਲਿਆ ਤੇ ਮੋਢੇ ਉੱਪਰ ਚੁੱਕ ਕੇ ਰਿਸ਼ੀ ਜੀ ਦੇ ਕੋਲ ਲੈ ਆਂਦਾ ਤੇ ਕਿਹਾ ਕਿ ਮੁਨੀ ਜੀ ਜੋ ਆਪ ਜੀ ਨੇ ਕਿਹਾ ਸੀ, ਵੇਖੋ ਤਾਂ ਭਲਾ ਇਹੋ ਹੀ ਚਤੁਰਭੁਜੀ ਜਾਨਵਰ ਹੈ। ਰਿਸ਼ੀ ਜੀ ਬੜੇ ਪ੍ਰਸੰਨ ਹੋਏ, ਕਹਿਣ ਲੱਗੇ ਕਿ ਤੂੰ ਅੱਜ ਪਰਮੇਸ਼ਰ ਦੇ ਦਰਸ਼ਨ ਕਰਵਾ ਦਿੱਤੇ ਹਨ। ਫਿਰ ਚਤੁਰਭੁਜੀ ਬਣੇ ਭਗਵਾਨ ਦੀ ਜਾਲੀ ਖੋਲ੍ਹੀ ਤੇ ਭਗਵਾਨ ਜੀ ਨੇ ਆਪਣੇ ਸਰੂਪ ਵਿਚ ਪ੍ਰਗਟ ਹੋ ਕੇ ਦਰਸ਼ਨ ਦਿੱਤੇ। ਰਿਸ਼ੀ ਨੇ ਕਿਹਾ ਕਿ ਭਗਵਾਨ ਜੀ ਤੁਸੀਂ ਇਸ ਸ਼ਿਕਾਰੀ ਦੇ ਹੱਥ ਕਿਵੇਂ ਆ ਗਏ ਤਾਂ ਭਗਵਾਨ ਜੀ ਨੇ ਕਿਹਾ ਕਿ ਹੇ ਰਿਸ਼ੀਵਰ ! ਅਸੀਂ ਤੇਰੇ ਦਿੱਤੇ ਹੋਏ ਬਚਨ ਨੂੰ ਪੂਰਾ ਕਰਨ ਲਈ ਹੀ ਇਸ ਦੇ ਹੱਥ ਵਿਚ ਆਏ ਹਾਂ।

ਉਸ ਵੇਲੇ ਬਧਿਕ ਨੂੰ ਸਮਝ ਪਈ ਕਿ ਤੁਸੀਂ ਤਾਂ ਆਪ ਭਗਵਾਨ ਹੋ, ਮੈਨੂੰ ਮੁਆਫ਼ ਕਰ ਦਿਉ ਅਤੇ ਮੇਰਾ ਉਧਾਰ ਕਰੋ। ਤਾਂ ਭਗਵਾਨ ਨੇ ਕਿਹਾ ਕਿ ਹੁਣ ਤੂੰ ਤਪ ਕਰ, ਅੱਗੇ ਕਲਿਜੁਗ ਦੇ ਸਮੇਂ ਵਿਚ ਖ਼ੁਦ ਨਿਰੰਕਾਰ ਆਪ ਸਰੂਪ ਧਾਰਨ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ ਪ੍ਰਗਟ ਹੋਣਗੇ, ਉਨ੍ਹਾਂ ਦੀ ਦਸਵੀਂ ਜੋਤ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਤੇਰਾ ਉਧਾਰ ਕਰੇਗੀ।

(ਸੋ ਇਹੀ ਬਧਿਕ ਕਲਿਜੁਗ ਵਿਚ, ਜਗਨਨਾਥ ਪੁਰੀ ਵਿਚ ਹਿੰਮਤ ਰਾਇ ਦੇ ਸਰੂਪ 'ਚ ਪ੍ਰਗਟ ਹੋਇਆ ਤੇ ਸ੍ਰੀ ਅਨੰਦਪੁਰ ਸਾਹਿਬ ਜੀ ਵਿਖੇ, ਪੰਜਾਂ ਪਿਆਰਿਆਂ ਦੇ ਰੂਪ ਵਿਚ ਕਲਗ਼ੀਧਰ ਪਾਤਿਸ਼ਾਹ ਜੀ ਨੂੰ ਸੀਸ ਭੇਟ ਕਰਕੇ ਹਿੰਮਤ ਰਾਏ ਤੋਂ ਹਿੰਮਤ ਸਿੰਘ ਜੀ ਦੇ ਸਰੂਪ ਵਿਚ ਸਜਿਆ ਤੇ ਸਤਿਗੁਰਾਂ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ।)

**ਸਾਖੀ—ਅਜਾਮਲ ਦੀ :** ਅਜਾਮਲ ਇਕ ਬ੍ਰਾਹਮਣ ਪੰਡਿਤ ਸੀ, ਇਸ ਦਾ ਪਿਤਾ ਇਕ ਰਾਜ ਪੰਡਿਤ ਸੀ, ਜੋ ਰਾਜੇ ਦੀ ਸਭਾ ਵਿਚ ਕਥਾ ਕਰਿਆ ਕਰਦਾ ਸੀ, ਉਸ ਨੇ ਅਜਾਮਲ ਨੂੰ ਵਿੱਦਿਆ ਪੜ੍ਹਨ ਲਈ ਸ਼ਹਿਰ ਇਕ ਵਿਦਵਾਨ ਪੰਡਿਤ ਕੋਲ ਭੇਜਣਾ ਸ਼ੁਰੂ ਕਰ ਦਿੱਤਾ। ਰਸਤੇ ਵਿਚ ਵੇਸਵਾਵਾਂ ਦਾ ਬਜ਼ਾਰ ਪੈਂਦਾ ਸੀ, ਅਜਾਮਲ ਦੇ ਵਿੱਦਿਆ ਗੁਰੂ ਨੇ ਕਿਹਾ ਕਿ ਪੁੱਤਰ ਤੂੰ ਸ਼ਹਿਰ ਦੇ ਵਿਚ ਦੀ ਕਦੇ ਭੀ ਨਹੀਂ ਆਉਣਾ ਤੇ ਨਾ ਹੀ ਜਾਣਾ ਹੈ। ਇਸ ਪ੍ਰਕਾਰ ਅਜਾਮਲ ਨੂੰ ਤਿੰਨ ਚਾਰ ਮੀਲ ਹੋਰ ਪੈਂਡਾ ਤਹਿ ਕਰਕੇ ਆਉਣਾ ਪੈਂਦਾ ਸੀ। ਕੁਝ ਸਮੇਂ ਬਾਅਦ ਇਸ ਦਾ ਪਿਤਾ ਮਰ ਗਿਆ ਤੇ ਰਾਜੇ ਨੇ ਇਸ ਨੂੰ ਆਪਣੀ ਸਭਾ ਵਿਚ ਕਥਾ ਕਰਨ ਲਈ ਰੱਖ ਲਿਆ। ਇਹ ਕਥਾ ਵੀ ਕਰਿਆ ਕਰੇ ਤੇ ਨਾਲ ਵਿੱਦਿਆ ਵੀ ਪੜ੍ਹਨ ਜਾਇਆ ਕਰੇ। ਇਸ ਪ੍ਰਕਾਰ ਅਜਾਮਲ ਨੌਜੁਆਨ ਹੋ ਗਿਆ, ਇਸ ਦੇ ਮਨ ਵਿਚ ਖ਼ਿਆਲ ਆਇਆ ਕਿ ਮੈਨੂੰ ਗੁਰੂ, ਵੇਸਵਾ ਦੇ ਬਜ਼ਾਰ ਵਿਚ ਦੀ ਲੰਘਣ ਤੋਂ ਰੋਕਦਾ ਰਹਿੰਦਾ ਹੈ, ਜਿਸ ਕਰਕੇ ਤਿੰਨ ਚਾਰ ਮੀਲ ਹੋਰ ਪੈਂਡਾ ਤਹਿ ਕਰਨਾ ਪੈਂਦਾ ਹੈ। ਇਹ ਗੁਰੂ ਦੀ ਗੱਲ ਯੋਗ ਨਹੀਂ ਹੈ ਅਤੇ ਨਾਲ ਮੈਂ ਬਹੁਤ ਸਾਰੀ ਵਿੱਦਿਆ ਪੜ੍ਹ ਚੁੱਕਾ ਹਾਂ, ਮੈਨੂੰ ਵਿਕਾਰ ਕਿਥੋਂ ਤੰਗ ਕਰ ਸਕਦੇ ਹਨ। ਇਸ ਤਰ੍ਹਾਂ ਵਿਚਾਰ ਕਰਕੇ ਇਹ ਵੇਸਵਾ ਦੇ ਬਜ਼ਾਰ ਵਿਚ ਗਿਆ, ਇਕ ਵੇਸ਼ਵਾ ਨੇ ਇਸ ਦੀ ਜਵਾਨੀ ਵੇਖ ਕੇ ਜਦ ਤਿਰਛੇ ਨੇਤ੍ਰਾਂ ਨਾਲ ਵੇਖਿਆ ਤਾਂ ਇਹ ਉਸ ਦੇ ਰੂਪ 'ਤੇ ਮੋਹਿਤ ਹੋ ਗਿਆ। ਉਥੋਂ ਆਣ ਕੇ ਰਾਜੇ ਦੇ ਮਹਿਲਾਂ ਵਿਚ ਕਥਾ ਕੀਤੀ। ਉਤਨੇ ਚਿਰ ਨੂੰ ਉਹ ਗਾਉਣ ਵਾਲੀ ਵੇਸਵਾ ਵੀ ਰਾਜੇ ਦੀ ਸਭਾ ਵਿਚ ਆ ਗਈ। ਇਹ ਅਜਾਮਲ ਉਸ ਦੇ ਰੂਪ ਨੂੰ ਵੇਖ ਕੇ ਲੁਭਾਏਮਾਨ ਹੋ ਗਿਆ। ਰਾਜੇ ਨੇ ਪੰਡਿਤ ਨੂੰ ਭ੍ਰਿਸ਼ਟਿਆ ਹੋਇਆ ਜਾਣ ਕੇ ਆਪਣੇ ਨਗਰ ਵਿੱਚੋਂ ਹੀ ਕੱਢ ਦਿੱਤਾ। ਫਿਰ ਇਸ ਨੇ ਉਸ ਵੇਸਵਾ ਨਾਲ ਹੀ ਵਿਆਹ ਕਰ ਲਿਆ ਤੇ ਉਸ ਦੇ ਨਾਲ ਜੰਗਲ ਵਿਚ ਕੁੱਲੀ ਪਾ ਕੇ ਰਹਿਣ ਲੱਗਾ। ਇਸ ਦੇ ਘਰ ਛਿਆਂ ਪੁੱਤਰਾਂ ਨੇ ਜਨਮ ਲਿਆ, ਉਨ੍ਹਾਂ ਨੂੰ ਖਵਾਉਣ ਵਾਸਤੇ ਇਸ ਦੇ ਕੋਲ ਕੁਝ ਵੀ ਨਹੀਂ ਰਿਹਾ, ਇਹ ਜੰਗਲ ਵਿਚ ਪੰਛੀਆਂ ਆਦਿ ਦਾ ਸ਼ਿਕਾਰ ਕਰ ਕੇ ਲਿਆਉਂਦਾ ਸੀ ਤੇ ਉਹੋ ਹੀ ਸਾਰਾ ਪਰਿਵਾਰ ਖਾਂਦਾ ਸੀ। ਇਸ ਤਰ੍ਹਾਂ ਬਹੁਤ ਦੁਖੀ ਰਹਿੰਦਾ ਸੀ, ਇਕ ਦਿਨ ਇਸ ਦੇ ਘਰ ਦੋ ਫ਼ਕੀਰ ਆ ਗਏ, ਅਜਾਮਲ ਉਸ ਵੇਲੇ ਬਾਹਰ ਸ਼ਿਕਾਰ ਕਰਨ ਲਈ ਗਿਆ ਹੋਇਆ ਸੀ, ਉਸ ਦੀ ਪਤਨੀ ਵੇਸਵਾ ਨੇ ਉਨ੍ਹਾਂ ਫ਼ਕੀਰਾਂ ਨੂੰ ਬੈਠਣ ਲਈ ਆਸਣ ਦਿੱਤਾ। ਉਤਨੇ ਚਿਰ ਨੂੰ ਅਜਾਮਲ ਵੀ ਆ ਗਿਆ, ਵੇਸਵਾ ਨੇ ਕਿਹਾ ਕਿ ਅੱਜ ਸਾਡੇ ਭਾਗ ਜਾਗੇ ਹਨ ਜੋ ਫ਼ਕੀਰ ਸਾਡੇ ਪਾਪੀਆਂ ਦੀ ਕੁੱਲੀ ਵਿਚ ਆਏ ਹਨ। ਆਪਾ ਸਾਰੀ ਉਮਰ ਪਾਪ ਕਰਮ ਹੀ ਕਰਦੇ ਰਹੇ ਹਾਂ, ਹੁਣ ਇਨ੍ਹਾਂ ਫ਼ਕੀਰਾਂ ਦੇ ਚਰਨੀਂ ਪੈ ਕਰਕੇ ਆਪਣੇ ਗੁਨਾਹ ਬਖ਼ਸ਼ਾ ਲਈਏ। ਇਸ ਪ੍ਰਕਾਰ ਅਜਾਮਲ ਹੱਥ ਪੈਰ ਧੋ ਕਰਕੇ ਫ਼ਕੀਰਾਂ ਦੇ ਚਰਨੀਂ ਪੈ ਗਿਆ ਤੇ ਰੋ ਰੋ ਕੇ ਬੇਨਤੀਆਂ ਕਰਨ ਲੱਗਾ ਕਿ ਮਹਾਰਾਜ ਮੈਨੂੰ ਬਚਾ ਲਓ, ਮੈਂ ਸਾਰੀ ਜ਼ਿੰਦਗੀ ਮੰਦ ਕਰਮ ਹੀ ਕਰਦਾ ਰਿਹਾ ਹਾਂ, ਤੁਸੀਂ ਕਿਰਪਾ ਕਰਕੇ ਮੇਰਾ ਉਧਾਰ ਕਰੋ।

ਮਹਾਂਪੁਰਖਾਂ ਨੇ ਸੋਚਿਆ ਕਿ ਉਵੇਂ ਤਾਂ ਇਸ ਕੋਲੋਂ ਨਾਮ ਨਹੀਂ ਜਪਿਆ ਜਾਣਾ, ਇਸ ਨੂੰ ਹੋਰ ਜੁਗਤੀ ਦੱਸਦੇ ਹਾਂ, ਉਨ੍ਹਾਂ ਨੇ ਕਿਹਾ ਕਿ ਤੇਰੇ ਘਰ ਕਿੰਨੇ ਬੱਚੇ ਹਨ, ਇਸ ਨੇ ਕਿਹਾ ਜੀ ਛੇ ਪੁੱਤਰ ਹਨ, ਮਹਾਂਪੁਰਖਾਂ ਨੇ ਕਿਹਾ ਕਿ ਹੁਣ ਜਿਹੜਾ ਸੱਤਵਾਂ ਪੁੱਤਰ ਤੇਰੇ ਘਰ ਜਨਮੇਗਾ, ਉਸ ਦਾ ਨਾਮ ਨਾਰਾਇਣ ਰੱਖੀਂ, ਪਰਮੇਸ਼ਰ ਭਲਾ ਕਰੇਗਾ। ਇਉਂ ਕਹਿ ਕੇ ਮਹਾਂਪੁਰਖ ਚਲੇ ਗਏ। ਕੁਝ ਸਮੇਂ ਬਾਅਦ ਇਸ ਦੇ ਘਰ ਪੁੱਤਰ ਪੈਦਾ ਹੋਇਆ, ਮਹਾਂਪੁਰਖਾਂ ਦੇ ਕਹੇ ਅਨੁਸਾਰ ਇਸ ਨੇ ਉਸ ਦਾ ਨਾਮ ਨਾਰਾਇਣ ਰੱਖਿਆ ਤੇ ਸਾਰਾ ਦਿਨ ਨਾਰਾਇਣ, ਨਾਰਾਇਣ ਹੀ ਕਰਦਾ ਰਹਿੰਦਾ। ਉਧਰੋਂ ਇਸ ਦਾ ਅੰਤ ਵੇਲਾ ਆ ਗਿਆ ਤੇ ਜਮਾਂ ਤੋਂ ਡਰਦਾ ਉੱਚੀ ਉੱਚੀ

ਨਾਰਾਇਣ ਨਾਰਾਇਣ ਕਹੀ ਜਾਵੇ, ਪਰਮੇਸ਼ਰ ਦੇ ਨਾਮ ਕਰਕੇ ਜਮ ਇਸ ਦੇ ਪਾਸ ਨਾ ਆਉਣ। ਅੰਤਰਜਾਮੀ ਪਰਮੇਸ਼ਰ ਨੇ ਜਾਣਿਆ ਕਿ ਪੁੱਤਰ ਦੇ ਬਹਾਨੇ ਜਮਾਂ ਤੋਂ ਡਰਦਾ ਹੋਇਆ ਸਾਨੂੰ ਯਾਦ ਕਰਦਾ ਹੈ। ਇਉਂ ਇਸ ਪ੍ਰਕਾਰ ਭਗਵਾਨ ਨੇ ਅਜਾਮਲ ਨੂੰ ਵੀ ਮੁਕਤ ਕਰ ਦਿੱਤਾ ਸੀ।

ਇਸੇ ਹੀ ਪ੍ਰਕਰਣ ਨੂੰ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਲਿਖਦੇ ਹਨ:

**ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ।**
**ਗੁਰੂ ਤੇ ਬੇਮੁਖੁ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ।**
**ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ।**
**ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।**
**ਪੁਤੁ ਉਪੰਨਾ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।**
**ਗੁਰੂ ਦੁਆਰੈ ਜਾਇਕੈ ਗੁਰਮੁਖਿ ਨਾਉ ਨਰਾਇਣੁ ਕਹਿਆ।**
**ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ।**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡ ਨ ਸਹਿਆ।**
**ਨਾਇ ਲਏ ਦੁਖੁ ਡੇਰਾ ਢਹਿਆ ॥੨੦॥** *(ਵਾਰ ੧੦, ਪਉੜੀ ੨੦)*

ਇਸ ਪ੍ਰਕਾਰ ਪਰਮੇਸ਼ਰ ਨੇ ਨਾਮ ਜਪਣ ਵਾਲੇ ਵੱਡੇ ਵੱਡੇ ਪਾਪੀਆਂ ਦਾ ਭੀ ਉਧਾਰ ਕੀਤਾ ਹੈ।

## ਚਰਨ ਬਧਿਕ; ਜਨ ਤੇਊ ਮੁਕਤਿ ਭਏ ॥

ਜਿਹੜੇ ਬਧਿਕ = ਸ਼ਿਕਾਰੀ ਨੇ ਦੁਆਪੁਰ ਜੁਗ ਦੇ ਅਵਤਾਰ ਭਗਵਾਨ ਕ੍ਰਿਸ਼ਨ ਜੀ ਦੇ ਚਰਨ = ਚਰਣਾਂ ਕਮਲਾਂ ਵਿਚ ਤੀਰ ਮਾਰਿਆ ਸੀ, ਤੇਊ = ਉਹ ਸ਼ਿਕਾਰੀ ਜਨ = ਪੁਰਸ਼ ਭੀ ਮੁਕਤਿ = ਮੁਕਤੀ ਨੂੰ ਪ੍ਰਾਪਤ ਭਏ = ਹੋ ਗਿਆ ਸੀ।

**ਸਾਖੀ—ਬਧਿਕ ਦੀ :** ਜਿਸ ਵੇਲੇ ਛਪੰਜਾਂ ਕਰੋੜ ਯਾਦਵਾਂ ਦੀ ਆਪੋ ਵਿਚ ਦੀ ਜੰਗ ਹੋਣ ਕਰਕੇ ਉਹ ਸਾਰੇ ਸਮਾਪਤ ਹੋ ਗਏ, ਉਸ ਵੇਲੇ ਭਗਵਾਨ ਕ੍ਰਿਸ਼ਨ ਜੀ ਉਦਾਸ ਹੋ ਕੇ ਸੋਮ ਤੀਰਥ (ਪ੍ਰਭਾਸ) ਛੇਤ੍ਰ ਵਾਲੇ ਅਸਥਾਨ ਉਪਰ ਜਾ ਕੇ ਗੋਡੇ ਦੇ ਉੱਪਰ ਪੈਰ ਰੱਖ ਕੇ ਸੌਂ ਗਏ। ਉਨ੍ਹਾਂ ਦੇ ਪੈਰਾਂ ਵਿਚ ਜੋ ਪਦਮ ਸੀ, ਉਹ ਤਾਰੇ ਵਾਂਗ ਲਿਸ਼ਕਾਰੇ ਮਾਰਦਾ ਸੀ। ਉਧਰੋਂ ਇਕ ਬਧਿਕ (ਸ਼ਿਕਾਰੀ) ਕਿਸੇ ਸ਼ਿਕਾਰ ਦੀ ਭਾਲ ਵਿਚ ਜੰਗਲ ਵਿਚ ਫਿਰਦਾ ਪਿਆ ਸੀ। ਤਾਂ ਉਸ ਨੂੰ ਕ੍ਰਿਸ਼ਨ ਜੀ ਦੇ ਚਰਨਾਂ ਦਾ ਲਿਸ਼ਕਦਾ ਹੋਇਆ ਪਦਮ ਇਕ ਹਿਰਨ ਦੀ ਅੱਖ ਵਰਗਾ ਦਿਸਿਆ। ਇਸ ਨੇ ਹਿਰਨ ਦੀ ਅੱਖ ਸਮਝ ਕੇ ਨਿਸ਼ਾਨਾ ਬੰਨ੍ਹ ਕੇ ਤੀਰ ਮਾਰ ਦਿੱਤਾ, ਜੋ ਭਗਵਾਨ ਕ੍ਰਿਸ਼ਨ ਦੇ ਪੈਰਾਂ ਵਿਚ ਜਾ ਵੱਜਾ, ਜਦੋਂ ਬਧਿਕ ਨੇ ਉਥੇ ਜਾ ਕੇ ਵੇਖਿਆ ਤਾਂ ਭਗਵਾਨ ਕ੍ਰਿਸ਼ਨ ਜੀ ਦਾ ਮੁਖ ਦੇਖ ਕੇ ਉੱਚੀ ਉੱਚੀ ਰੋਣ ਲੱਗ ਪਿਆ, ਕਹਿਣ ਲੱਗਾ ਕਿ ਮੇਰੇ ਕੋਲੋਂ ਬਹੁਤੁ ਅਨਰਥ ਹੋ ਗਿਆ ਹੈ, ਜੋ ਆਪ ਜੀ ਦੇ ਚਰਣਾਂ ਨੂੰ ਹਿਰਨ ਦੀ ਅੱਖ ਸਮਝ ਕੇ, ਭੁਲੇਖੇ ਵਿਚ ਤੀਰ ਮਾਰ ਬੈਠਾ ਹਾਂ, ਤਾਂ ਕ੍ਰਿਸ਼ਨ ਭਗਵਾਨ ਜੀ ਨੇ ਉਸ ਨੂੰ ਗਲ ਨਾਲ ਲਾ ਲਿਆ ਤੇ ਕਿਹਾ ਕਿ ਇਹ ਵਿਧਾਨ ਹੀ ਇਸ ਤਰ੍ਹਾਂ ਹੋਣਾ ਸੀ, ਕਿਉਂਕਿ ਤੂੰ ਪਿਛਲੇ ਜਨਮ (ਤ੍ਰੇਤੇ ਜੁਗ) ਵਿਚ ਬਾਲੀ ਸੀ ਤੇ ਅਸੀਂ ਭਗਵਾਨ ਰਾਮ ਚੰਦਰ ਜੀ ਦੇ ਰੂਪ ਵਿਚ ਸੀ, ਉਸ ਵੇਲੇ ਅਸੀਂ ਸੁਗਰੀਵ ਦੀ ਮਦਦ ਲਈ ਤੇਰੇ ਲੁਕ ਕੇ ਤੀਰ ਮਾਰਿਆ ਸੀ, ਕਿਉਂਕਿ ਤੂੰ ਦੇਵਤਿਆਂ ਕੋਲੋਂ ਵਰ ਲਿਆ ਹੋਇਆ ਸੀ ਜੋ ਵੀ ਤੇਰੇ ਨਾਲ ਜੰਗ ਕਰੇ ਉਸ ਦਾ ਅੱਧਾ ਬਲ ਮੇਰੇ ਵਿਚ ਆ ਜਾਵੇ, ਇਉਂ ਅਸੀਂ ਲੁਕ ਕੇ ਤੇਰੇ ਤੀਰ ਮਾਰਿਆ ਸੀ ਤੇ ਉਸ ਵੇਲੇ ਤੂੰ ਇਹ ਸੰਕਲਪ ਕੀਤਾ ਸੀ ਕਿ ਜਿਸ ਨੇ ਮੇਰੇ ਤੀਰ ਮਾਰਿਆ ਹੈ, ਉਸ ਨੂੰ ਮੈਂ ਵੀ ਉਸੇ ਤਰ੍ਹਾਂ ਹੀ ਮਾਰਾਂਗਾ, ਉਸੇ ਸੰਕਲਪ ਕਰਕੇ ਤੈਨੂੰ ਹੁਣ ਬਧਿਕ ਦਾ ਰੂਪ ਮਿਲਿਆ ਤੇ ਤੂੰ ਸਾਡੇ ਤੀਰ ਮਾਰ ਕੇ ਆਪਣਾ ਸੰਕਲਪ ਪੂਰਾ ਕੀਤਾ ਹੈ।

ਇਸ ਪ੍ਰਕਾਰ ਭਗਵਾਨ ਨੇ ਉਸ ਸ਼ਿਕਾਰੀ ਦੇ ਸਾਰੇ ਅਉਗਣ ਕਟ ਕੇ ਉਸ ਨੂੰ ਮੁਕਤ ਕਰ ਦਿੱਤਾ। ਇਸ ਸਾਰੇ ਪ੍ਰਸੰਗ ਨੂੰ ਭਾਈ ਗੁਰਦਾਸ ਜੀ ਇਸ ਪ੍ਰਕਾਰ ਆਪਣੀਆਂ ਵਾਰਾਂ ਵਿਚ ਲਿਖਦੇ ਹਨ :

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।**
**ਦਰਸਨ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੂਕਾਰੇ।**
**ਗਲਿ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।**
**ਕਰ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।**
**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।**
**ਪਾਪ ਕਰੇਂਦੇ ਪਤਿਤ ਉਧਾਰੇ ॥੨੩॥੧੦॥** *(ਵਾਰ ੧੦, ਪਉੜੀ ੨੩)*

## ਹਉ ਬਲਿ ਬਲਿ; ਜਿਨ ਰਾਮ ਕਹੇ ॥੧॥

ਹੇ ਭਾਈ ! ਹਉ = ਮੈਂ ਉਨ੍ਹਾਂ ਤੋਂ ਮਨ, ਬਾਣੀ, ਸਰੀਰ ਕਰਕੇ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦਾ ਹਾਂ, ਜਿਨ = ਜਿਨ੍ਹਾਂ ਨੇ ਰਾਮ = ਪਰਮੇਸ਼ਰ ਦੇ ਨਾਮ ਤਾਈਂ ਕਹੇ = ਕਹਿਣਾ ਕੀਤਾ ਹੈ ॥੧॥

## ਦਾਸੀ ਸੁਤ, ਜਨੁ ਬਿਦਰੁ, ਸੁਦਾਮਾ; ਉਗ੍ਰਸੈਨ ਕਉ ਰਾਜ ਦੀਏ ॥

ਦਾਸੀ = ਟਹਿਲਣ ਦਾ ਸੁਤ = ਪੁੱਤਰ ਭਾਵ ਨਾਰਦ ਮੁਨੀ **ਵਾ:** ਦਾਸੀ ਦਾ ਪੁੱਤਰ ਜੋ ਬਿਦਰ ਜਨੁ = ਭਗਤ ਸੀ ਅਤੇ ਬਾਲ ਸਖਾਈ ਸੁਦਾਮਾ ਭਗਤ ਆਦਿ ਨੂੰ ਵੀ ਇਸ ਦੁਖਦਾਈ ਸੰਸਾਰ-ਸਮੁੰਦਰ ਤੋਂ ਤਾਰਨਾ ਕੀਤਾ। ਅਰ ਜੋ ਕ੍ਰਿਸ਼ਨ ਭਗਵਾਨ ਜੀ ਦਾ ਨਾਨਾ ਉਗ੍ਰਸੈਨ ਸੀ, ਉਸ ਦੇ ਕਉ = ਤਾਈਂ ਜਿਉਂਦੇ-ਜੀਅ ਰਾਜ = ਰਾਜ ਭਾਗ ਦੀਏ = ਦੇਣਾ ਕੀਤਾ ਅਤੇ ਅੰਤ ਨੂੰ ਉਸ ਨੂੰ ਮੁਕਤ ਕਰ ਦਿੱਤਾ।

**ਸਾਖੀ—ਨਾਰਦ ਮੁਨੀ ਦੀ :** ਨਾਰਦ ਮੁਨੀ ਪਿਛਲੇ ਜਨਮ ਵਿਚ ਇਕ ਦਾਸੀ ਦਾ ਪੁੱਤਰ ਸੀ ਤੇ ਇਹ ਸੰਤਾਂ ਦੀ ਸੰਗਤ ਕਰਿਆ ਕਰਦਾ ਸੀ, ਇਸ ਨੇ ਮਹਾਤਮਾ ਨੂੰ ਕਿਹਾ ਕਿ ਤੁਸੀਂ ਮੈਨੂੰ ਆਪਣੇ ਨਾਲ ਰੱਖ ਲੈਣਾ ਕਰੋ, ਅਗੋਂ ਮਹਾਤਮਾ ਨੇ ਕਿਹਾ ਕਿ ਤੇਰੀ ਮਾਂ ਬਹੁਤ ਬਿਰਧ ਹੈ, ਜਿਤਨਾ ਚਿਰ ਉਸ ਦਾ ਸਰੀਰ ਹੈ, ਉਨਾ ਚਿਰ ਉਸ ਦੀ ਸੇਵਾ, ਟਹਿਲ ਕਰਨੀ ਕਰ, ਇਹੋ ਤੇਰਾ ਧਰਮ ਹੈ, ਫਿਰ ਬਾਅਦ ਵਿਚ ਸਾਡੇ ਨਾਲ ਆ ਜਾਵੀਂ, ਫਿਰ ਨਾਰਦ ਮੁਨੀ ਆਪਣੀ ਮਾਂ ਦੀ ਸੇਵਾ ਕਰਨ ਲੱਗ ਪਿਆ ਤੇ ਨਾਲ ਇਹ ਕਿਹਾ ਕਹੇ ਕਿ "ਮਰ ਜਾਵੇ ਮਾਂ, ਮਰ ਜਾਵੇ ਮਾਂ" ਕੁਝ ਸਮੇਂ ਬਾਅਦ ਉਸ ਦੀ ਮਾਂ ਮਰ ਗਈ ਤੇ ਫਿਰ ਇਹ ਸੰਤਾਂ ਦੇ ਨਾਲ ਰਲ ਗਿਆ, ਉਨ੍ਹਾਂ ਦੀ ਸੰਗਤ ਕਰਦਿਆਂ-ਕਰਦਿਆਂ ਇਕ ਦਿਨ ਇਸ ਨੂੰ ਫੁਰਨਾ ਫੁਰਿਆ ਕਿ ਬ੍ਰਹਮਾ ਸਭ ਨਾਲੋਂ ਵੱਡਾ ਹੈ ਅਤੇ ਮੈਂ ਬ੍ਰਹਮਾ ਦਾ ਪੁੱਤਰ ਬਣ ਜਾਵਾਂ, ਇਸ ਭਾਵਨਾ ਨੂੰ ਲੈ ਕੇ ਸੰਗਤ ਕਰਦਾ ਰਿਹਾ, ਫਿਰ ਦੂਸਰੇ ਜਨਮ ਵਿਚ ਬ੍ਰਹਮਾ ਦਾ ਪੁੱਤਰ ਨਾਰਦ ਮੁਨੀ ਬਣ ਕੇ ਜੰਮਿਆ ਸੀ, ਸੋ ਇਉਂ ਇਹ ਦਾਸੀ ਦਾ ਪੁੱਤਰ ਹੋਣ ਕਰਕੇ ਅਤੇ ਸੰਤਾਂ ਦੀ ਸੰਗਤ ਕਰਕੇ ਬ੍ਰਹਮਾ ਦਾ ਪੁੱਤਰ ਬਣਿਆ ਸੀ।

**ਸਾਖੀ—ਬਿਦਰ ਭਗਤ ਦੀ :** ਰਾਜਾ ਵਿਚਿਤ੍ਰਵੀਰਯ ਦੀ ਦਾਸੀ ਸੁਦੇਸ਼ਨਾ ਦੇ ਉਦਰ ਤੋਂ ਵਿਆਸ ਦਾ ਪੁੱਤਰ ਬਿਦਰ ਭਗਤ ਹੋਇਆ ਹੈ, ਇਹ ਬਹੁਤ ਗੁਣੀ, ਨੀਤੀ ਵੇਤਾ, ਈਸ਼ਵਰ ਭਗਤ ਅਤੇ ਸਤਯਵਕਤਾ ਸੀ।

ਜਿਸ ਵੇਲੇ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਨੂੰ ਪੰਜ ਪਿੰਡ ਦਿਵਾਉਣ ਵਾਸਤੇ ਦੁਰਜੋਧਨ ਨੂੰ ਮਿਲਣ ਲਈ ਆਏ ਤਾਂ ਦੁਰਜੋਧਨ ਨੇ ਸੋਚਿਆ ਕਿ ਜੇਕਰ ਮੈਂ ਭਗਵਾਨ ਕ੍ਰਿਸ਼ਨ ਜੀ ਦੇ ਆਉਣ ਤੋਂ ਖੜਾ ਹੋ ਗਿਆ ਤਾਂ ਲੋਕ ਕਹਿਣਗੇ ਕਿ ਇਹ ਛੋਟਾ ਹੈ ਅਤੇ ਜੇਕਰ ਨਾ ਖੜਾ ਹੋਇਆ ਤਾਂ ਕ੍ਰਿਸ਼ਨ ਜੀ ਨਿਰਾਦਰੀ ਸਮਝਣਗੇ, ਇਸ ਤਰ੍ਹਾਂ ਵਿਚਾਰ ਕੇ ਇਹ ਕ੍ਰਿਸ਼ਨ ਜੀ ਦੇ ਆਉਣ ਤੋਂ ਪਹਿਲਾਂ ਹੀ ਹਾਥੀਆਂ ਦੇ ਤਬੇਲੇ ਵਿਚ ਚਲਿਆ

ਗਿਆ ਕਿ ਉਥੇ ਹੀ ਖੜੇ ਖੜੋਤੇ ਮਿਲ ਲਵਾਂਗੇ, ਜਦੋਂ ਕ੍ਰਿਸ਼ਨ ਜੀ ਨੂੰ ਇਹ ਗੱਲ ਪਤਾ ਲੱਗੀ ਤਾਂ ਪਿੱਛੋਂ ਹੀ ਵਾਪਸ ਮੁੜ ਗਏ ਤੇ ਬਿਦਰ ਭਗਤ ਜੀ ਦੇ ਪ੍ਰੇਮ ਕਰ ਕੇ ਉਨ੍ਹਾਂ ਦੀ ਝੁੱਗੀ ਵਿਚ ਰਾਤ ਕੱਟਣ ਲਈ ਠਹਿਰੇ, ਜਦ ਅਗਲੇ ਦਿਨ ਦੁਰਜੋਧਨ ਦੀ ਸਭਾ ਵਿਚ ਆਏ ਤਾਂ ਦੁਰਜੋਧਨ ਬੜੇ ਰੁੱਖੇ ਜਿਹੇ ਸੁਭਾਅ ਨਾਲ ਕਹਿੰਦਾ ਕਿ ਕ੍ਰਿਸ਼ਨ ਜੀ ਤੁਸੀਂ ਭੀਖਮ, ਦ੍ਰੋਣਾਂ ਅਤੇ ਕਰਣ ਵਰਗੇ ਸਭਾ ਦੇ ਸ਼ਿੰਗਾਰ ਬਲੀ ਪੁਰਸ਼ਾਂ ਨੂੰ ਛੱਡ ਕੇ, ਇਕ ਗੋਲੇ ਦੇ ਘਰ ਜਾ ਕੇ ਰਹੇ, ਇਹ ਗੱਲ ਯੋਗ ਨਹੀਂ ਹੈ, ਤਾਂ ਭਗਵਾਨ ਜੀ ਨੇ ਹੱਸ ਕੇ ਕਿਹਾ ਕਿ ਹੇ ਰਾਜਨ ਸੁਣਨਾ ਕਰ, ਮੈਨੂੰ ਤੇਰੇ ਵਿਚ ਕੋਈ ਪ੍ਰੇਮ ਨਹੀਂ ਦਿੱਸਿਆ ਜਿਹੋ ਜਿਹਾ ਪ੍ਰੇਮ ਬਿਦਰ ਦੇ ਚਿਤ ਵਿਚ ਹੈ, ਉਸ ਨੇ ਪ੍ਰੇਮ ਨਾਲ ਜੋ ਪਾਣੀ ਪਿਲਾਇਆ ਹੈ, ਉਹ ਅੰਮ੍ਰਿਤ ਦੀ ਨਿਆਈਂ ਸੀ ਤੇ ਤੇਰੇ ਘਰ ਵਿਚ ਦੁੱਧ ਨਾਲੋਂ ਕਿਤੇ ਚੰਗਾ ਸੀ ਅਤੇ ਤੇਰੇ ਘਰ ਦੀ ਖੀਰ ਦੇ ਸਮਾਨ ਮੈਂ ਉਸ ਦੇ ਘਰੋਂ ਅਲੂਣਾ ਸਾਗ ਖਾਧਾ ਹੈ ਤੇ ਸਾਰੀ ਰਾਤ ਪਰਮੇਸ਼ਰ ਦੇ ਗੁਣ ਗਾਉਂਦਿਆਂ ਬਤੀਤ ਕੀਤੀ ਹੈ।

ਇਸ ਪ੍ਰਕਾਰ ਬਿਦਰ ਭਗਤ ਨੂੰ ਵੀ ਮੁਕਤ ਕਰਨਾ ਕੀਤਾ। ਜੈਸਾ ਕਿ :

**ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ।**
**ਘਰਿ ਅਸਾਡੇ ਛਡਿਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ।**
**ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ।**
**ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ।**
**ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ।**
**ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ।**
**ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ।**
**ਗੋਬਿੰਦ ਭਾਉ ਭਗਤਿ ਦਾ ਭੁਖਾ॥੭॥** *(ਵਾਰ ੧੦, ਪਉੜੀ ੭, ਭਾਈ ਗੁਰਦਾਸ ਜੀ)*

**ਸਾਖੀ—ਸੁਦਾਮੇ ਭਗਤ ਦੀ :** ਇਕ ਸੁਦਾਮਾ ਨਾਮ ਦਾ ਬ੍ਰਾਹਮਣ ਸੀ, ਜੋ ਬਚਪਨ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਨਾਲ ਉਨ੍ਹਾਂ ਦੇ ਗੁਰੂ ਸੰਦੀਪਨ ਕੋਲ ਇਕੱਠੇ ਪੜ੍ਹਦੇ ਰਹੇ ਸਨ। ਇਕ ਦਿਨ ਸੰਦੀਪਨ ਨੇ ਇਨ੍ਹਾਂ ਨੂੰ ਜੰਗਲ ਵਿੱਚੋਂ ਲੱਕੜਾਂ ਲਿਆਉਣ ਲਈ ਕਿਹਾ, ਇਹ ਲੱਕੜਾਂ ਲੈਣ ਲਈ ਗਏ, ਇਸ ਦੇ ਕੋਲ ਕੁਝ ਭੁੰਨੇ ਹੋਏ ਚੌਲ ਸਨ, ਜੋ ਕ੍ਰਿਸ਼ਨ ਜੀ ਤੋਂ ਚੋਰੀ-ਚੋਰੀ ਬੁੱਕਲ ਵਿਚ ਮੂੰਹ ਲੁਕੋ ਕੇ ਖਾਈ ਜਾਂਦਾ ਸੀ, ਕ੍ਰਿਸ਼ਨ ਜੀ ਨੇ ਮੂੰਹ ਹਿਲਾਉਂਦੇ ਨੂੰ ਵੇਖ ਕਿਹਾ ਕਿ ਕੀ ਗੱਲ ਹੈ, ਤੇਰਾ ਮੂੰਹ ਕਿਉਂ ਹਿੱਲੀ ਜਾਂਦਾ ਹੈ, ਤਾਂ ਕਹਿੰਦਾ ਕਿ ਪਾਲੇ ਕਰਕੇ ਹਿੱਲਦਾ ਹੈ, ਇਉਂ ਝੂਠ ਬੋਲ ਦਿੱਤਾ। ਜਦ ਕ੍ਰਿਸ਼ਨ ਜੀ ਨੇ ਸੁਭਾਵਕ ਹੀ ਕਹਿ ਦਿੱਤਾ ਕਿ ਜਾਹ ਓਇ ਦਲਿਦਰੀਆ ਇਕ ਚੌਲਾਂ ਬਦਲੇ ਝੂਠ ਬੋਲ ਦਿੱਤਾ, ਇਸ ਪ੍ਰਕਾਰ ਸੁਦਾਮਾ ਦਲਿਦਰੀ ਹੋ ਗਿਆ।

ਜਦ ਵੱਡਾ ਹੋਇਆ ਤਾਂ ਘਰਦਿਆਂ ਨੇ ਇਸ ਦਾ ਵਿਆਹ ਕਰ ਦਿੱਤਾ, ਘਰ ਦੇ ਵਿਚ ਖਾਣ ਨੂੰ ਕੁਝ ਵੀ ਨਾ ਰਿਹਾ। ਇਕ ਦਿਨ ਇਸਦੀ ਘਰਵਾਲੀ ਨੇ ਇਸ ਨੂੰ ਕਿਹਾ ਕਿ ਤੂੰ ਹਰ ਰੋਜ਼ ਹੀ ਕਹਿੰਦਾ ਰਹਿੰਦਾ ਹੈਂ ਕਿ ਕ੍ਰਿਸ਼ਨ ਭਗਵਾਨ ਮੇਰਾ ਬਚਪਨ ਦਾ ਮਿੱਤਰ ਹੈ ਤੇ ਫਿਰ ਉਸ ਕੋਲ ਜਾ ਕੇ ਆਪਣੀ ਸਾਰੀ ਗ਼ਰੀਬੀ ਕਿਉਂ ਨਹੀਂ ਦੂਰ ਕਰ ਲੈਂਦਾ। ਇਉਂ ਘਰਵਾਲੀ ਦਾ ਪ੍ਰੇਰਿਆ ਹੋਇਆ ਇਕ ਪੁਰਾਣੇ ਜਿਹੇ ਕੱਪੜੇ ਵਿਚ ਭੁੰਨੇ ਹੋਏ ਚੌਲ ਪਾ ਕੇ ਤੇ ਗਿਣਤੀਆਂ ਗਿਣਤਾਂ ਹੋਇਆ ਤੁਰ ਪਿਆ ਤੇ ਮਨ ਵਿਚ ਸੋਚਦਾ ਜਾਂਦਾ ਹੈ ਕਿ ਕਿਵੇਂ ਭਗਵਾਨ ਦੇ ਨਾਲ ਮਿਲਾਂਗਾ। ਇਉਂ ਸੋਚਦਾ ਸੋਚਦਾ ਦ੍ਵਾਰਿਕਾ ਵਿਚ ਕ੍ਰਿਸ਼ਨ ਭਗਵਾਨ ਜੀ ਦੇ ਦਰਬਾਰ ਦੇ ਬਾਹਰ ਸਿੰਘ ਪੌੜ ਜਾ ਕੇ ਖੜਾ ਹੋ ਗਿਆ। ਦੁਆਰਪਾਲਿਕਾਂ ਨੇ ਅੰਦਰ ਨਾ ਜਾਣ ਦਿੱਤਾ। ਜਦ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਤਾਂ ਉਹ ਆਪਣਾ ਸਿੰਘਾਸਨ ਛੱਡ ਕੇ ਨੰਗੇ ਪੈਰੀਂ ਭੱਜੇ ਆਏ, ਸੁਦਾਮੇ ਨੂੰ ਆਪਣੇ ਗਲ ਨਾਲ ਲਾਇਆ, ਚਰਣ ਧੋ ਕੇ ਸਿੰਘਾਸਨ ਉੱਪਰ ਬਿਠਾਇਆ, ਕ੍ਰਿਸ਼ਨ ਜੀ ਨੇ ਕਿਹਾ ਕਿ ਮੇਰੇ ਵਾਸਤੇ ਕੀ ਲੈ ਕੇ ਆਇਆ ਹੈਂ, ਉਸ ਵੇਲੇ ਸੁਦਾਮੇ ਨੇ ਫਟੇ ਹੋਏ ਕੱਪੜੇ ਵਿੱਚੋਂ ਭੁੰਨੇ ਹੋਏ ਚੌਲ ਕੱਢ ਕੇ ਦਿੱਤੇ, ਕ੍ਰਿਸ਼ਨ ਭਗਵਾਨ ਨੇ ਉਸ ਦੇ ਦਿੱਤੇ

ਹੋਏ ਚੌਲ ਚੱਬ ਕੇ ਬਿਨਾਂ ਕਹਿਣ ਤੋਂ ਹੀ ਚਾਰੇ ਪਦਾਰਥ ਉਸ ਦੇ ਘਰ ਵਿਚ ਪਹੁੰਚਾ ਦਿੱਤੇ, ਇਉਂ ਹੋਰ ਪਿਆਰ ਦੇ ਬਚਨ ਕੀਤੇ ਤੇ ਫਿਰ ਕ੍ਰਿਸ਼ਨ ਜੀ ਨੇ ਵਿਦਾ ਕਰ ਦਿੱਤਾ। ਰਸਤੇ ਵਿਚ ਆਉਂਦਾ ਹੋਇਆ ਸੋਚਦਾ ਹੈ ਕਿ ਇਤਨੇ ਚਿਰ ਬਾਅਦ ਕ੍ਰਿਸ਼ਨ ਜੀ ਨੂੰ ਮਿਲਿਆ ਫਿਰ ਵੀ ਕੁਝ ਮੰਗ ਨਾ ਸਕਿਆ ਤੇ ਉਨ੍ਹਾਂ ਨੇ ਵੀ ਕੁਝ ਨਹੀਂ ਦਿੱਤਾ। ਇਉਂ ਵਿਚਾਰਦਾ ਹੋਇਆ ਜਦ ਆਪਣੇ ਨਗਰ ਪਹੁੰਚਾ ਤਾਂ ਉਥੇ ਸੋਨੇ ਦੇ ਮਹਿਲ ਬਣੇ ਹੋਏ ਦੇਖੇ ਅਤੇ ਹੋਰ ਪਦਾਰਥ ਦੇਖ ਕੇ ਨਿਹਾਲ ਹੋ ਗਿਆ, ਇਉਂ ਸੁਦਾਮੇ ਨੂੰ ਵੀ ਕ੍ਰਿਤਾਰਥ ਕੀਤਾ। ਜੈਸਾ ਕਿ :

**ਬਿਪ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ।**
**ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ।**
**ਚਲਿਆ ਗਿਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ।**
**ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ।**
**ਦੂਰਹੁੰ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ।**
**ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ।**
**ਚਰਣੋਦਕੁ ਲੈ ਪੈਰ ਧੋਏ ਸਿੰਘਾਸਣ ਉਤੇ ਬੈਠਾਏ।**
**ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ।**
**ਲੈਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ।**
**ਚਾਰਿ ਪਦਾਰਥ ਸਕੁਚਿ ਪਠਾਏ ॥੯॥** *(ਵਾਰ ੧੦, ਪਉੜੀ ੯)*

ਅਰ ਏਸੇ ਪ੍ਰਕਾਰ ਉਗ੍ਰਸੈਨ ਜੋ ਕੰਸ ਦਾ ਪਿਤਾ ਤੇ ਭਗਵਾਨ ਕ੍ਰਿਸ਼ਨ ਜੀ ਦਾ ਨਾਨਾ ਸੀ, ਇਸ ਦੇ ਕੋਲੋਂ ਇਸ ਦੇ ਪੁੱਤਰ ਕੰਸ ਨੇ ਜ਼ਬਰਦਸਤੀ ਸਾਰਾ ਰਾਜ ਭਾਗ ਖੋਹ ਲਿਆ ਸੀ, ਫਿਰ ਕ੍ਰਿਸ਼ਨ ਭਗਵਾਨ ਨੇ ਕੰਸ ਨੂੰ ਜੰਗ ਵਿਚ ਮਾਰ ਕੇ ਆਪਣੇ ਨਾਨੇ ਉਗ੍ਰਸੈਨ ਨੂੰ ਸਾਰਾ ਰਾਜ ਭਾਗ ਦੇ ਕੇ ਕ੍ਰਿਤਾਰਥ ਕੀਤਾ ਅਤੇ ਅੰਤ ਵੇਲੇ ਮੁਕਤ ਕਰ ਦਿੱਤਾ। ਜੈਸਾ ਕਿ :

**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥** *(ਸਵਈਏ ਮਹਲੇ ਪਹਿਲੇ ਕੇ, ਅੰਗ ੧੩੯੦)*

## ਜਪ ਹੀਨ ਤਪ ਹੀਨ, ਕੁਲ ਹੀਨ ਕ੍ਰਮ ਹੀਨ; ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

ਜਪ = ਮੰਤ੍ਰ ਪਾਠ ਤੋਂ ਹੀਨ = ਹੀਣੀ ਵੇਸਵਾ, ਤਪ = ਤਪੱਸਿਆ ਤੋਂ ਹੀਨ = ਹੀਣੀ ਕੁਬਿਜਾ, ਕੁਲ ਤੋਂ ਹੀਨ = ਹੀਣਾ ਬਿਆਧ ਅਤੇ ਸ੍ਰੇਸ਼ਟ ਕ੍ਰਮ = ਕਰਮਾਂ ਤੋਂ ਹੀਨ = ਹੀਣਾ (ਰਹਿਤ) ਅਜਾਮਲ ਸੀ, ਭਗਤ ਨਾਮੇ = ਨਾਮਦੇਵ ਜੀ ਕਥਨ ਕਰਦੇ ਹਨ ਕਿ ਇਉਂ ਤੇਊ = ਉਹ ਸਾਰੇ ਮੇਰੇ ਸੁਆਮੀ = ਮਾਲਕ ਪਰਮੇਸ਼ਰ ਕੇ = ਦੇ ਨਾਮ ਨੂੰ ਜਪ ਕਰਕੇ ਇਸ ਸੰਸਾਰ-ਸਮੁੰਦਰ ਤੋਂ ਤਰੇ = ਤਰ ਗਏ ਹਨ, ਫਿਰ ਅਸੀਂ ਐਸੇ ਨਾਮ ਨੂੰ ਜਪ ਕੇ ਕਿਉਂ ਨਹੀਂ ਤਰਾਂਗੇ, ਭਾਵ ਸਾਨੂੰ ਨਿਸਚੇ ਹੈ ਕਿ ਅਸੀਂ ਜ਼ਰੂਰ ਤਰ ਜਾਵਾਂਗੇ, ਇਉਂ ਭਗਤ ਨਾਮਦੇਵ ਜੀ ਨੇ ਉਸ ਤਰਕ ਕਰਨ ਵਾਲੇ ਨੂੰ ਉਪਦੇਸ਼ ਦੇ ਕੇ ਕ੍ਰਿਤਾਰਥ ਕੀਤਾ॥੨॥੧॥

## ਰਾਗੁ ਗਉੜੀ, ਰਵਿਦਾਸ ਜੀ ਕੇ ਪਦੇ; ਗਉੜੀ ਗੁਆਰੇਰੀ

## ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਰਾਗ ਗਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ, ਗਉੜੀ ਦੀ ਗੁਆਰੇਰੀ ਜਾਤੀ ਵਿਚ ਭਗਤ ਰਵਿਦਾਸ ਜੀ ਕੇ = ਦੇ ਉਚਾਰਣ ਕੀਤੇ ਹੋਏ ਚਾਰ = ਚਾਰ ਪਦਿਆਂ ਵਾਲੇ ਸ਼ਬਦ ਦਰਜ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿ = ਨਾਸ ਤੋਂ ਰਹਿਤ ਹੈ, ਨਾਮੁ = ਪ੍ਰਸਿੱਧ ਹੈ, ਕਰਤਾ = ਜਗਤ ਦਾ ਰਚੈਤਾ ਸਾਰੇ ਪੁਰਖ = ਵਿਆਪਕ **ਵਾ:** ਪੂਰਨ ਹੈ, ਉਹ ਗੁਰ = ਚੇਤਨ ਅਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਗੁਰਪ੍ਰਸਾਦਿ = ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਜਿਸ ਵੇਲੇ ਭਗਤ ਰਵਿਦਾਸ ਜੀ ਨੂੰ ਪਰਮੇਸ਼ਰ ਨੇ ਦਰਸ਼ਨ ਦਿੱਤੇ, ਉਸ ਵੇਲੇ ਭਗਤ ਜੀ ਮਹਾਰਾਜ ਜੀ ਅੱਗੇ ਬੇਨਤੀਆਂ ਕਰਦੇ ਹੋਏ ਉਚਾਰਨ ਕਰਦੇ ਹਨ :

## ਮੇਰੀ ਸੰਗਤਿ ਪੋਚ; ਸੋਚ ਦਿਨੁ ਰਾਤੀ ॥
## ਮੇਰਾ ਕਰਮੁ ਕੁਟਿਲਤਾ; ਜਨਮੁ ਕੁਭਾਂਤੀ ॥੧॥

ਹੇ ਮਹਾਰਾਜ ! ਮੇਰੀ = ਸਾਡੀ ਸੰਗਤਿ = ਸੁਹਬਤ ਪੋਚ = ਨੀਚ ਜਾਤੀ ਵਾਲੇ ਭਾਵ ਜੁਤੇ ਗੰਢਣ ਵਾਲੇ ਚਮਿਆਰਾਂ ਦੀ ਹੈ **ਵਾ:** ਮੇਰੀ ਸੰਗਤ ਪੋਚ = ਨੀਚ ਵਿਕਾਰਾਂ ਦੀ ਹੈ ਅਤੇ ਦਿਨੁ ਰਾਤੀ = ਨਿਰੰਤਰ ਇਹੋ ਸੋਚ = ਵਿਚਾਰ ਲੱਗੀ ਰਹਿੰਦੀ ਹੈ ਕਿ ਮੇਰੀ ਕਲਿਆਣ ਕਿਵੇਂ ਹੋਵੇਗੀ **ਵਾ:** ਮੈਂ ਪਵਿੱਤਰ ਕਿਵੇਂ ਹੋਵਾਂਗਾ। ਮੇਰਾ ਕਰਮ ਵੀ ਕੁਟਿਲਤਾ = ਟੇਢਤਾਈ ਵਾਲਾ ਹੈ ਜਨਮ ਵੀ ਕੁਭਾਂਤੀ = ਕੁਢੰਗਾ ਭਾਵ ਖੋਟੀ ਲਗਨ ਵਾਲਾ ਹੈ ॥੧॥

## ਰਾਮ ਗੁਸਈਆ; ਜੀਅ ਕੇ ਜੀਵਨਾ ॥
## ਮੋਹਿ ਨ ਬਿਸਾਰਹੁ; ਮੈ ਜਨੁ ਤੇਰਾ ॥੧॥ਰਹਾਉ॥

ਹੇ ਰਮੇ ਹੋਏ ਰਾਮ = ਪਰਮੇਸ਼ਰ, ਗੁਸਈਆ = ਪ੍ਰਿਥਵੀ ਦੇ ਮਾਲਕ ਪ੍ਰਭੂ ਜੀ ! ਤੁਸੀਂ ਤਾਂ ਸਾਰੇ ਜੀਅ = ਜੀਵਾਂ ਕੇ = ਦੇ ਜੀਵਨਾ = ਜੀਵਨ ਰੂਪ ਹੋ **ਵਾ:** ਪ੍ਰਾਣ ਰੂਪ ਹੋ ਕੇ ਸਾਰਿਆਂ ਨੂੰ ਜਿਵਾਉਣ ਵਾਲੇ ਹੋ। ਮੈਂ ਤੇਰਾ = ਤੁਹਾਡਾ ਜਨ = ਦਾਸ, ਸੇਵਕ ਹਾਂ। ਤੁਸੀਂ ਮੋਹਿ = ਮੈਨੂੰ ਕਦਾਚਿਤ ਭੀ ਨ = ਨਾ ਬਿਸਾਰਹੁ = ਭੁਲਾਉ **ਵਾ:** ਮੈਨੂੰ ਤੁਸੀਂ ਆਪਣਾ ਨਾਮ ਕਦੇ ਵੀ ਨਾ ਭੁੱਲਣ ਦਿਉ, ਹਰ ਵੇਲੇ ਹੀ ਸਿਮਰਨ ਕਰਦਾ ਰਹਾਂ ॥੧॥ਰਹਾਉ॥

## ਮੇਰੀ ਹਰਹੁ ਬਿਪਤਿ; ਜਨ ਕਰਹੁ ਸੁਭਾਈ ॥
## ਚਰਣ ਨ ਛਾਡਉ; ਸਰੀਰ ਕਲ ਜਾਈ ॥੨॥

ਹੇ ਮਹਾਰਾਜ ! ਮੇਰੀ = ਸਾਡੀ ਜੰਮਣ ਮਰਣ ਰੂਪੀ ਬਿਪਤਿ = ਮੁਸੀਬਤ, ਅਪਦਾ ਨੂੰ ਹਰਹੁ = ਨਾਸ ਕਰ ਦੇਵੋ ਅਤੇ ਮੈਨੂੰ ਜਨ = ਦਾਸ ਨੂੰ ਆਪਣੀ ਭਗਤੀ ਦੇ ਕੇ ਸੁਭਾਈ = ਸ਼ੋਭਨੀਕ ਕਰਹੁ = ਕਰ ਦੇਣਾ ਕਰੋ **ਵਾ:** ਜਿਸ ਕਰਕੇ ਮੈਨੂੰ ਆਪ ਜੀ ਦੀ ਭਗਤੀ ਦੀ ਸੋਭਾ ਪ੍ਰਾਪਤ ਹੋਵੇ (ਸੁ+ਭਾਈ) ਸੁ = ਉਹ ਭਾਈ = ਭਾਵਨਾ ਸਾਡੇ ਨਾਲ ਕਰੋ।

ਮੈਂ ਆਪ ਜੀ ਦੇ ਪੂਜਨੀਕ ਚਰਣ = ਚਰਣਾਂ ਕਮਲਾਂ ਨਾਲ ਪ੍ਰੀਤੀ ਨ = ਨਹੀਂ ਛਾਡਉ = ਛੱਡਾਂਗਾ, ਇਹ ਮੇਰਾ ਸਰੀਰ = ਤਨ ਭਾਵੇਂ ਪਰਸੋਂ ਨੂੰ ਜਾਂਦਾ ਹੋਇਆ ਕਲ = ਕੱਲ੍ਹ ਨੂੰ ਹੀ ਚਲਿਆ ਜਾਈ = ਜਾਵੇ **ਵਾ:** ਭਾਵੇਂ ਕਲ = ਸੁੰਦਰ ਸਰੀਰ ਚਲਿਆ ਜਾਵੇ **ਵਾ:** ਮੇਰਾ ਸਰੀਰ ਭਾਵੇਂ ਚਲਿਆ ਜਾਵੇ ਪਰ ਤੁਹਾਡੇ ਕਲ = ਸੋਹਣੇ ਚਰਣਾਂ ਕਮਲਾਂ ਨਾਲੋਂ ਪ੍ਰੀਤੀ ਨਹੀਂ ਛੱਡਾਂਗਾ ॥੨॥

## ਕਹੁ ਰਵਿਦਾਸ; ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ; ਕਰਿ ਨ ਬਿਲਾਂਬਾ ॥੩॥੧॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਮੈਂ ਤੇਰੀ = ਤੁਹਾਡੀ ਸਾਭਾ = ਪਨਾਹ, ਸ਼ਰਣ

ਵਿਚ ਪਰਉ = ਪਿਆ ਹਾਂ। ਇਸ ਕਰਕੇ ਕ੍ਰਿਪਾ ਦ੍ਰਿਸ਼ਟੀ ਨਾਲ ਮੈਨੂੰ ਜਨ = ਦਾਸ ਨੂੰ ਬੇਗਿ = ਛੇਤੀ ਹੀ ਮਿਲਹੁ = ਮਿਲ ਪੈਣਾ ਕਰੋ ਅਤੇ ਮੇਰਾ ਉਧਾਰ ਕਰਨ ਲਈ ਬਿਲਾਂਬਾ = ਦੇਰੀ ਨ ਕਰਿ = ਕਰੋ ॥੩॥੧॥

**ਉਥਾਨਕਾ :** ਇਕ ਦਿਨ ਭਗਤ ਰਵਿਦਾਸ ਜੀ ਪਰਮੇਸ਼ਰ ਦੇ ਪ੍ਰੇਮ ਵਿਚ ਲੀਨ ਸਨ, ਜਦ ਸਮਾਧੀ ਤੋਂ ਉਥਾਨ ਹੋਏ ਤਾਂ ਉਸ ਵੇਲੇ ਇਕ ਸਾਧੂ ਨੇ ਭਗਤ ਜੀ ਨੂੰ ਪ੍ਰਸ਼ਨ ਕੀਤਾ ਕਿ ਹੇ ਭਗਤ ਜੀ ਤੁਸੀਂ ਸਮਾਧੀ ਵਿਚ ਕਿਹੜੀ ਅਵਸਥਾ ਵਿਚ ਰਹਿੰਦੇ ਹੋ ? ਤੇ ਤੁਹਾਡਾ ਅਸਲੀ ਸ਼ਹਿਰ, ਟਿਕਾਣਾ ਕਿਹੜਾ ਹੈ ? ਤਾਂ ਭਗਤ ਰਵਿਦਾਸ ਜੀ ਇਹ ਪਾਵਨ ਸ਼ਬਦ ਉਚਾਰਦੇ ਹਨ[੧] :

## ਬੇਗਮ ਪੁਰਾ; ਸਹਰ ਕੋ ਨਾਉ ॥ ਦੂਖੁ ਅੰਦੋਹੁ; ਨਹੀ ਤਿਹਿ ਠਾਉ ॥

ਹੇ ਮਹਾਤਮਾ ਜੀ ! ਸਾਡੇ ਸਹਰ = ਸ਼ਹਿਰ ਕੋ = ਦਾ ਨਾਉ = ਨਾਮ (ਬੇ+ਗਮ) ਸੋਗ ਤੋਂ ਬੇ = ਰਹਿਤ ਪੁਰਾ = ਪੂਰਨ ਅਨੰਦ ਸਰੂਪ ਹੈ **ਵਾ:** ਜਿਥੇ ਬੇ = ਦ੍ਵੈਤ ਦੀ ਗਮ = ਗੰਮਤਾ ਨਹੀਂ, ਭਾਵ ਦ੍ਵੈਤ ਤੋਂ ਰਹਿਤ ਅਦ੍ਵੈਤ ਰੂਪ ਅਸਥਾਨ ਸਾਡੇ ਸ਼ਹਿਰ ਦਾ ਨਾਮ ਹੈ **ਵਾ:** ਤੁਰੀਆ ਪਦ ਰੂਪੀ ਸ਼ਹਿਰ ਦਾ ਨਾਮ ਹੈ। ਤਿਹਿ = ਉਸ ਠਾਉ = ਅਸਥਾਨ ਵਿਚ ਜੰਮਣ ਮਰਣ ਰੂਪੀ ਦੂਖੁ = ਦੁਖ ਅਤੇ ਪ੍ਰਮਾਣਗਤ, ਪ੍ਰਮੇਯਗਤ, ਵਿਪਰਜੇ ਆਦਿਕ ਕਿਸੇ ਪ੍ਰਕਾਰ ਦਾ ਕੋਈ ਅੰਦੋਹੁ = ਸੰਸਾ ਨਹੀਂ ਹੈ।

## ਨਾਂ ਤਸਵੀਸ; ਖਿਰਾਜੁ ਨ ਮਾਲੁ ॥ ਖਉਫੁ ਨ ਖਤਾ; ਨ ਤਰਸੁ ਜਵਾਲੁ ॥੧॥

(**ਖੱਤਾ** ਨਹੀਂ ਉਚਾਰਨ ਕਰਣਾ ਹੈ)

ਨਾ ਹੀ ਉਥੇ ਤਸਵੀਸ = ਸ਼ਰਮਿੰਦਗੀ, ਘਬਰਾਹਟ, ਚਿੰਤਾ **ਵਾ:** ਹੈਰਾਨੀ ਹੈ, ਨਾ ਖਿਰਾਜੁ = ਮੁਆਮਲਾ **ਵਾ:** ਟੈਕਸ ਹੈ ਅਤੇ ਨਾ ਹੀ ਆਸੁਰੀ ਸੰਪਦਾ ਰੂਪੀ ਮਾਲੁ = ਧਨ ਹੈ। ਨਾ ਹੀ ਕਿਸੇ ਦਾ ਖਉਫੁ = ਡਰ ਹੈ, ਨਾ ਹੀ ਖਤਾ = ਗੁਨਾਹ ਹੈ **ਵਾ:** ਖਉਫੁ = ਭੈ ਤਾਂ ਹੋਵੇ ਜੇ ਕੋਈ ਖਤਾ = ਗੁਨਾਹ ਕਰੀਏ, ਜਦੋਂ ਉਸ ਸਰੂਪ ਵਿਚ ਕੋਈ ਗੁਨਾਹ ਹੀ ਨਹੀਂ ਹੈ ਤਾਂ ਫਿਰ ਡਰ ਕਿਸ ਪ੍ਰਕਾਰ ਹੋਵੇਗਾ, ਨਾ ਹੀ ਉਥੇ ਤਰਸ = ਦਇਆ ਹੈ ਭਾਵ ਤਰਸ ਉਸ ਉੱਪਰ ਕਰੀਦਾ ਹੈ, ਜੇਕਰ ਕੋਈ ਦੁਖੀ ਹੋਵੇ, ਪ੍ਰੰਤੂ ਉਸ ਅਨੰਦ ਸਰੂਪ ਵਿਚ ਕੋਈ ਦੁਖੀ ਨਹੀਂ ਹੈ, ਇਸ ਕਰਕੇ ਕੋਈ ਤਰਸ ਨਹੀਂ ਕਰਨਾ ਪੈਂਦਾ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਜਵਾਲੁ = ਘਾਟਾ ਹੈ ॥੧॥

## ਅਬ ਮੋਹਿ; ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ; ਮੇਰੇ ਭਾਈ ॥੧॥ਰਹਾਉ॥

ਇਸ ਪ੍ਰਕਾਰ ਅਬ = ਹੁਣ ਮੋਹਿ = ਮੈਂ ਆਤਮ ਸਰੂਪ ਰੂਪੀ ਖੂਬ = ਚੰਗੇ ਵਤਨ = ਦੇਸ ਦੀ ਤੁਰੀਆ ਪਦ ਰੂਪੀ ਗਹ = ਜਗ੍ਹਾ ਪਾਈ = ਪ੍ਰਾਪਤ ਕਰ ਲਈ ਹੈ। ਹੇ ਮੇਰੇ = ਸਾਡੇ ਭਾਈ = ਭਰਾ ! ਊਹਾਂ = ਉਸ ਬੇਗਮਪੁਰੇ ਵਿਚ ਸਦਾ = ਹਮੇਸ਼ਾਂ ਖੈਰਿ = ਭਲਿਆਈ, ਸੁਖ ਅਨੰਦ ਹੈ ॥੧॥ਰਹਾਉ॥

## ਕਾਇਮੁ ਦਾਇਮੁ; ਸਦਾ ਪਾਤਿਸਾਹੀ ॥ ਦੋਮ ਨ ਸੇਮ; ਏਕ ਸੋ ਆਹੀ ॥

ਉਸ ਸਰੂਪ ਰੂਪੀ (ਪਾਤਿ+ਸਾਹੀ) ਪਾਤਿ = ਤਖ਼ਤ ਦੀ ਸਾਹੀ = ਮਾਲਕੀ ਦਾਇਮੁ = ਹਮੇਸ਼ਾਂ ਭਾਵ ਸਦਾ ਸਦਾ ਲਈ ਕਾਇਮੁ = ਇਸਥਿਤ ਹੈ, ਉਸ ਪਰਮੇਸ਼ਰ ਪਾਤਿਸ਼ਾਹ ਦਾ ਕੋਈ ਦੋਮ = ਦੂਸਰਾ ਵਜ਼ੀਰ ਅਤੇ ਸੇਮ = ਤੀਸਰਾ ਖ਼ਜ਼ਾਨਚੀ ਆਦਿ ਕੋਈ ਨਹੀਂ ਹੈ, ਉਥੇ ਏਕ = ਇੱਕੋ ਸੋ = ਉਹ ਪਰਮੇਸ਼ਰ ਹੀ ਆਹੀ = ਹੈ। ਜੈਸਾ ਕਿ :

**ਚੰਦਨੁ ਵਾਸੁ ਵਿਣਾਸਪਤਿ ਅਵਲਿ ਦੋਮ ਨ ਸੇਮ ਖਰਾਬਾ ॥**

*(ਭਾਈ ਗੁਰਦਾਸ ਜੀ, ਵਾਰ ੨੪, ਪਉੜੀ ੪)*

---

੧. ਇਸ ਸ਼ਬਦ ਵਿਚ ਤਸਵੀਸ, ਜਵਾਲ, ਗਨੀ, ਮਾਮੂਰ ਆਦਿ ਪਦ ਅਰਬੀ ਭਾਸ਼ਾ ਦੇ ਹਨ।

**ਵਾ:** ਉਸ ਸਰੂਪ ਵਿਚ ਦੋਮ = ਦੂਸਰਾਪਨ, ਦ੍ਵੈਤ ਵੀ ਨਹੀਂ ਹੈ ਅਤੇ ਸੇਮ = ਤਿੰਨ ਗੁਣ **ਵਾ:** ਤਿੰਨ ਪ੍ਰਕਾਰ ਦੀ ਵਾਸ਼ਨਾ **ਵਾ:** ਤਿੰਨ ਜਾਗਰਤ, ਸੁਪਨ, ਸੁਖੋਪਤ ਅਵਸਥਾ **ਵਾ:** ਤਿੰਨ ਦੇਹਾਂ ਕਾਰਨ, ਸੂਖਮ ਅਤੇ ਅਸਥੂਲ ਆਦਿਕ ਨਹੀਂ ਹੈ, ਉਥੇ ਤਾਂ ਕੇਵਲ ਸੋ = ਉਹੋ ਏਕ = ਅਦ੍ਵੈਤ ਰੂਪ ਆਪ ਹੀ ਆਹੀ = ਹੈ।

## ਆਬਾਦਾਨੁ; ਸਦਾ ਮਸਹੂਰ ॥ ਊਹਾਂ ਗਨੀ ਬਸਹਿ; ਮਾਮੂਰ ॥੨॥

ਉਹ ਸਦਾ = ਹਮੇਸ਼ਾਂ ਲਈ ਭਗਤਾਂ ਦੀ ਅਬਾਦੀ ਕਰਕੇ ਆਬਾਦਾਨੁ = ਵਸਿਆ ਹੋਇਆ ਹੈ ਅਤੇ ਉਹ ਭਗਤ ਦੁਨੀਆਂ ਵਿਚ ਮਸਹੂਰ = ਪ੍ਰਗਟ ਹਨ। ਊਹਾਂ = ਉਥੇ ਨਾਮ ਰੂਪੀ ਧਨ ਵਾਲੇ ਗਨੀ = ਧਨੀ ਮਾਮੂਰ = ਲਬਾ ਲਬ ਸ਼ੁਭ ਗੁਣਾਂ ਨਾਲ ਭਰੇ ਹੋਏ ਭਗਤ ਜਨ ਬਸਹਿ = ਵਸਦੇ ਹਨ ॥੨॥

## ਤਿਉ ਤਿਉ ਸੈਲ ਕਰਹਿ; ਜਿਉ ਭਾਵੈ ॥ ਮਹਰਮ ਮਹਲ; ਨ ਕੋ ਅਟਕਾਵੈ ॥

ਉਨ੍ਹਾਂ ਭਗਤ ਜਨਾਂ ਨੂੰ ਜਿਉ = ਜਿਵੇਂ ਜਿਵੇਂ ਭਾਵੈ = ਭਾਉਂਦਾ ਹੈ, ਤਿਉ ਤਿਉ = ਤਿਵੇਂ ਤਿਵੇਂ ਹੀ ਉਹ ਅਨੰਦ ਸਰੂਪ ਵਿਚ ਸੈਲ = ਵਿਚਰਨਾ ਕਰਹਿ = ਕਰਦੇ ਹਨ **ਵਾ:** ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਜਿਵੇਂ ਸਾਨੂੰ ਭਾਵੈ = ਭਾਉਂਦਾ ਹੈ, ਤਿਉ ਤਿਉ = ਤਿਵੇਂ ਤਿਵੇਂ ਹੀ ਅਸੀਂ ਚੌਥੀ ਭੂਮਿਕਾ, ਪੰਜਵੀਂ ਭੂਮਿਕਾ, ਛੇਵੀਂ ਭੂਮਿਕਾ, ਸਤਵੀਂ ਭੂਮਿਕਾ ਵਿਚ ਸੈਲ = ਵਿਚਰਨਾ ਕਰਦੇ ਹਾਂ। ਜਿਵੇਂ ਕੋਈ ਮਹਲ = ਰਾਜ ਮਹਿਲਾਂ ਦਾ ਮਹਰਮ = ਭੇਤੀ ਹੋਵੇ, ਉਸ ਨੂੰ ਮਹਿਲਾਂ ਵਿਚ ਜਾਣ ਤੋਂ ਕੋ = ਕੋਈ ਭੀ ਅਟਕਾਵੈ = ਰੋਕਦਾ ਨਹੀਂ **ਵਾ:** ਏਸੇ ਪ੍ਰਕਾਰ ਜਿਹੜੇ ਭਗਤ ਜਨ ਮਹਲ = ਸਰੂਪ ਦੇ ਮਹਰਮ = ਭੇਤੀ ਹਨ, ਭਾਵ ਆਪਣੇ ਨਿਜ ਸਰੂਪ ਨੂੰ ਜਾਨਣ ਵਾਲੇ ਹਨ, ਉਨ੍ਹਾਂ ਨੂੰ ਰਾਗ, ਦ੍ਵੈਖ ਬ੍ਰਹਮ ਲੋਕ ਦੇ ਸੁਖ, ਵਿਕਾਰ ਆਦਿਕ ਕੋ = ਕੋਈ ਭੀ ਅਟਕਾਵੈ = ਰੁਕਾਵਟ ਨਹੀਂ ਪਾ ਸਕਦੇ।

## ਕਹਿ ਰਵਿਦਾਸ; ਖਲਾਸ ਚਮਾਰਾ ॥ ਜੋ ਹਮ ਸਹਰੀ; ਸੁ ਮੀਤੁ ਹਮਾਰਾ ॥੩॥੨॥

ਭਗਤ ਰਵਿਦਾਸ ਜੀ ਕਹਿ = ਕਥਨ ਕਰਦੇ ਹਨ ਕਿ ਮੈਂ ਜਾਤੀ ਦਾ ਭਾਵੇਂ ਚਮਾਰਾ = ਚਮਿਆਰ ਹਾਂ, ਪ੍ਰੰਤੂ ਕਰਤਾ ਭੋਗਤਾ, ਹੰਗਤਾ ਮਮਤਾ ਆਦਿਕ ਦੇ ਬੰਧਨਾਂ ਤੋਂ ਖਲਾਸ = ਛੁਟ ਗਿਆ ਹਾਂ **ਅਥਵਾ** ਜੋ (ਚਮ+ਆਰਾ) (ਆਲਾ) ਚਮ = ਚਮੜੇ ਦਾ ਆਲਾ = ਘਰ ਸਰੀਰ ਹੈ, ਇਸ ਦੇ ਅਧਿਆਸ ਤੋਂ ਖਲਾਸ = ਛੁੱਟ ਗਏ ਹਾਂ। ਜੋ = ਜਿਹੜਾ ਹਮ = ਸਾਡੇ ਸਰੂਪ ਰੂਪੀ (ਬੇਗਮਪੁਰੇ) ਸਹਰੀ = ਸ਼ਹਿਰ ਵਿਚ ਰਹਿਣ ਵਾਲਾ ਹੈ, ਸੋ = ਉਹੋ ਹੀ ਹਮਾਰਾ = ਸਾਡਾ ਮੀਤੁ = ਮਿੱਤਰ ਹੈ ॥੩॥੨॥

## ੧ਓ ਸਤਿਗੁਰ ਪ੍ਰਸਾਦਿ ॥ ਗਉੜੀ ਬੈਰਾਗਣਿ ਰਵਿਦਾਸ ਜੀਉ ॥

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਗਉੜੀ ਦੀ ਬੈਰਾਗਣਿ ਜਾਤੀ ਵਿਚ ਭਗਤ ਰਵਿਦਾਸ ਜੀਉ = ਜੀ ਬਾਣੀ ਉਚਾਰਨ ਕਰਦੇ ਹਨ।

**ਉਥਾਨਕਾ :** ਇਕ ਦਿਨ ਭਗਤ ਰਵਿਦਾਸ ਜੀ ਦੇ ਪਾਸ ਇਕ ਪ੍ਰੇਮੀ ਵਣਜਾਰਾ ਆਇਆ, ਉਸ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਦੇ ਪਾਸ ਅਨੇਕਾਂ ਸਾਧੂ ਮਹਾਤਮਾ ਅਤੇ ਸੰਗਤਾਂ ਆਉਂਦੀਆਂ ਹਨ, ਜਿਸ ਕਰਕੇ ਬਹੁਤ ਲੰਗਰ ਦੀ ਲਾਗਤ ਲੱਗ ਜਾਂਦੀ ਹੈ, ਇਸ ਕਰਕੇ ਤੁਸੀਂ ਇਕ ਬੈਲ ਖ਼ਰੀਦ ਲਉ। ਉਸ ਬੈਲ ਰਾਹੀਂ ਅਸੀਂ ਜੋ ਵਪਾਰ ਦਾ ਕੰਮ ਕਰਾਂਗੇ ਜੋ ਪੂੰਜੀ ਹੋਈ ਉਹ ਸਾਰੀ ਤੁਹਾਡੇ ਪਾਸ ਲੰਗਰ ਵਿਚ ਭੇਜ ਦਿਆਂ ਕਰਾਂਗੇ। ਉਸ ਵਣਜਾਰੇ ਦੀ ਇਹ ਗੱਲ ਸੁਣ ਕਰਕੇ ਭਗਤ ਰਵਿਦਾਸ ਜੀ ਉਸ ਨੂੰ ਆਤਮ ਵਿਚਾਰ ਦੀ ਸਿੱਖਿਆ ਦਿੰਦੇ ਹੋਏ, ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ :

## ਘਟ ਅਵਘਟ ਡੂਗਰ ਘਣਾ; ਇਕੁ ਨਿਰਗੁਣੁ ਬੈਲੁ ਹਮਾਰ ॥

ਘਟ = ਅੰਤਸ਼ਕਰਣ ਦੇ ਅੰਦਰ ਕਾਮ ਕ੍ਰੋਧ ਰੂਪੀ ਅਵਘਟ = ਕਠਿਨ ਘਾਟੀਆਂ ਹਨ ਜੋ ਘਣਾ = ਬਹੁਤੇ ਸੰਘਣੇ ਡੂਗਰ = ਪਹਾੜਾਂ ਦੀ ਨਿਆਈਂ ਹਨ **ਵਾ:** ਘਟ = ਹਿਰਦੇ ਅੰਦਰ ਜੋ ਸ਼ੁਭ ਸੰਕਲਪ ਹਨ, ਉਹ ਸ੍ਰੇਸ਼ਟ ਘਾਟ ਹੈ ਅਤੇ ਜੋ ਮੰਦ ਸੰਕਲਪ ਹਨ, ਉਹ ਅਵਘਟ = ਔਖੀਆਂ ਘਾਟੀਆਂ ਹਨ, ਤੇ ਪੰਜਾਂ ਕੋਸ਼ਾਂ ਰੂਪੀ ਘਣਾ = ਬਹੁਤੇ ਡੂਗਰ = ਪਹਾੜ ਹਨ, ਜਿਨ੍ਹਾਂ ਨੂੰ ਲੰਘਣਾ ਬਹੁਤ ਮੁਸ਼ਕਲ ਹੈ **ਵਾ:** ਘਟ = ਹਿਰਦੇ ਅੰਦਰ ਸੰਕਲਪ ਵਿਕਲਪ ਰੂਪੀ, ਰਾਗ ਦ੍ਵੈਖ ਰੂਪੀ ਅਵਘਟ = ਔਖੀਆਂ ਘਾਟੀਆਂ ਹਨ, ਜਿਸ ਕਰਕੇ ਜੀਵ ਆਤਮਾ ਦੇ ਤਾਈਂ ਜਮਪੁਰੀ ਦੇ ਰਸਤੇ ਵਿਚ ਦੁਖਦਾਇਕ ਘਣਾ = ਬਹੁਤੇ ਪਹਾੜਾਂ ਦਾ ਰਸਤਾ ਲੰਘਣਾ ਪਵੇਗਾ, ਪ੍ਰੰਤੂ ਹਮਾਰ = ਸਾਡੇ ਪਾਸ ਇਕ ਨਿਰਗੁਣੁ = ਗੁਣਾਂ ਤੋਂ ਹੀਣਾ **ਵਾ:** ਕਮਜ਼ੋਰ ਜਿਹਾ ਮਨ ਰੂਪੀ ਬੈਲੁ = ਬਲਦ ਹੈ, ਜਿਸ ਦੇ ਕੋਲ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਸ਼ੁਭ ਗੁਣ ਨਹੀਂ ਹਨ।

## ਰਮਈਏ ਸਿਉ ਇਕ ਬੇਨਤੀ; ਮੇਰੀ ਪੂੰਜੀ ਰਾਖੁ, ਮੁਰਾਰਿ ॥੧॥

ਰਮਈਏ = ਰਮੇ ਹੋਏ ਪਰਮੇਸ਼ਰ ਦੇ ਸਿਉ = ਕੋਲ ਅਸੀਂ ਇਕ ਬੇਨਤੀ = ਪ੍ਰਾਰਥਨਾ, ਅਰਦਾਸ ਕਰਦੇ ਹਾਂ ਕਿ ਹੇ ਮੁਰਾਰਿ = ਮੁਰ ਦੈਂਤ ਦਾ ਨਾਸ਼ ਕਰਨ ਵਾਲੇ ਮੁਰਾਰੀ ਪ੍ਰਭੂ ! ਮੇਰੀ = ਸਾਡੀ ਸ਼ਰਧਾ ਰੂਪੀ ਪੂੰਜੀ = ਰਾਸ਼ੀ ਨੂੰ ਕਾਮਾਦਿਕ ਚੋਰਾਂ ਤੋਂ ਬਚਾ ਕੇ ਰਾਖੁ = ਰੱਖਣਾ ਕਰੋ **ਵਾ:** ਸਾਡੀ ਭਗਤੀ ਰੂਪੀ ਪੂੰਜੀ ਨੂੰ ਸਾਡੇ ਹਿਰਦੇ ਵਿਚ ਇਸਥਿਤ ਕਰਕੇ ਰਾਖੁ = ਰੱਖੋ ॥੧॥

## ਕੋ ਬਨਜਾਰੋ ਰਾਮ ਕੋ; ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ਰਹਾਉ॥

ਹੇ ਭਾਈ ! ਤੁਹਾਡੇ ਵਿੱਚੋਂ ਕੋ = ਕੋਈ ਰਾਮ = ਪਰਮੇਸ਼ਰ ਦੀ ਪ੍ਰਾਪਤੀ **ਵਾ:** ਪਰਮੇਸ਼ਰ ਦੇ ਨਾਮ ਕੋ = ਦਾ ਵਣਜ ਕਰਨ ਵਾਲਾ ਬਨਜਾਰੋ = ਵਣਜਾਰਾ ਹੈ ? ਜੋ ਮੇਰਾ = ਸਾਡਾ ਕਾਰਣ, ਸੂਖਮ, ਅਸਥੂਲ ਦੇਹਾਂ ਰੂਪੀ ਟਾਂਡਾ = ਬੈਲਾਂ ਦਾ ਸਮੁਦਾਏ ਭਾਉ ਭਗਤੀ ਰੂਪੀ ਵਸਤੂ, ਸ਼ਰਧਾ ਰੂਪੀ ਵਸਤੂ **ਵਾ:** ਅੰਤਰਮੁਖ ਬਿਰਤੀ ਰੂਪ ਵਸਤੂਆਂ ਨਾਲ ਲਾਦਿਆ = ਲੱਦਿਆ ਜਾਇ = ਜਾ ਰਿਹਾ ਹੈ, ਇਸ ਨੂੰ ਲਿਜਾ ਸਕੇ ॥੧॥ਰਹਾਉ॥

***ਪ੍ਰਸ਼ਨ :*** *ਹੇ ਭਗਤ ਜੀ ! ਆਪ ਜੀ ਕਿਸ ਚੀਜ਼ ਦਾ ਵਪਾਰ ਕਰਦੇ ਹੋ ?*

***ਉੱਤਰ :*** ਭਗਤ ਜੀ ਫ਼ੁਰਮਾਉਂਦੇ ਹਨ :

**[ਅੰਗ ੩੪੬]**

## ਹਉ ਬਨਜਾਰੋ ਰਾਮ ਕੋ; ਸਹਜ ਕਰਉ ਬ੍ਯਾਪਾਰੁ ॥

(**ਬਿਆਪਾਰੁ** ਬੋਲੋ)

ਹੇ ਭਾਈ ! ਹਉ = ਮੈਂ ਤਾਂ ਰਾਮ = ਪਰਮੇਸ਼ਰ ਦੀ ਪ੍ਰਾਪਤੀ **ਵਾ:** ਨਾਮ ਜਪਣ ਜਪਾਉਣ ਕੋ = ਦਾ ਬਨਜਾਰੋ = ਵਣਜ ਕਰਨ ਵਾਲਾ ਹਾਂ ਅਤੇ ਸਹਜ = ਸ਼ਾਂਤੀ ਦੇ ਨਾਲ, ਸਹਿਜ ਅਵਸਥਾ ਵਿਚ ਇਸਥਿਤ ਹੋ ਕੇ ਰਾਗ ਦ੍ਵੈਖ, ਮਾਨ ਅਪਮਾਨ, ਬੁਰੇ ਭਲੇ ਤੋਂ ਰਹਿਤ ਹੋ ਕੇ ਸਹਜ ਸਰੂਪ **ਵਾ:** ਗਿਆਨ ਦਾ ਬ੍ਯਾਪਾਰੁ = ਵਾਪਾਰ ਕਰਉ = ਕਰਦਾ ਹਾਂ।

## ਮੈ ਰਾਮ ਨਾਮ ਧਨੁ ਲਾਦਿਆ; ਬਿਖੁ ਲਾਦੀ ਸੰਸਾਰਿ ॥੨॥

ਮੈਂ ਰਾਮ = ਪਰਮੇਸ਼ਰ ਦੇ ਨਾਮ ਰੂਪੀ ਧਨੁ = ਬਿਭੂਤੀ ਨੂੰ ਆਪਣੇ ਅੰਤਸ਼ਕਰਣ ਰੂਪੀ ਗੱਡੇ ਵਿਚ ਲਾਦਿਆ = ਲੱਦਿਆ ਹੋਇਆ ਹੈ ਅਤੇ ਹੋਰ ਬਾਕੀ ਸੰਸਾਰਿ = ਜਗਤ ਦੇ ਲੋਕਾਂ ਨੇ ਮਾਇਆ ਦੀ ਇੱਛਾ ਰੂਪੀ **ਵਾ:** ਵਿਸ਼ਿਆਂ ਦੀ ਬਿਖੁ = ਜ਼ਹਿਰ ਲਾਦੀ = ਲੱਦੀ ਹੋਈ ਹੈ ॥੨॥

## ਉਰਵਾਰ ਪਾਰ ਕੇ ਦਾਨੀਆ; ਲਿਖਿ ਲੇਹੁ ਆਲ ਪਤਾਲੁ ॥

ਹੇ ਉਰਵਾਰ = ਇਸ ਲੋਕ ਪਾਰ = ਪਰਲੋਕ ਕੇ = ਦੇ ਕੀਤੇ ਹੋਏ ਕਰਮਾਂ ਨੂੰ ਦਾਨੀਆ = ਜਾਨਣ ਵਾਲੇ ਚਿਤਰ ਗੁਪਤੋ ! ਮੇਰੇ ਕੀਤੇ ਕਰਮਾਂ ਦੀ ਥਾਂ 'ਤੇ ਤੁਸੀਂ ਭਾਵੇਂ ਆਪਣੀ ਮਰਜ਼ੀ ਨਾਲ ਆਲ ਪਤਾਲ = ਊਚ-ਨੀਚ, ਸ਼ੁਭ-ਅਸ਼ੁਭ, ਉਲਟ-ਪੁਲਟ ਜੋ ਮਰਜ਼ੀ ਲਿਖਿ = ਲਿਖ ਲੇਹੁ = ਲੈਣਾ ਕਰੋ, ਮੈਨੂੰ ਕਿਸੇ ਪ੍ਰਕਾਰ ਦਾ ਕੋਈ ਡਰ ਨਹੀਂ ਹੈ।

***ਪ੍ਰਸ਼ਨ :*** *ਹੇ ਰਵਿਦਾਸ ਜੀ ! ਤੁਸੀਂ ਇਤਨੇ ਨਿਰਭਉ ਕਿਉਂ ਹੋ ਗਏ ਹੋ ?*

***ਉੱਤਰ :***

## ਮੋਹਿ ਜਮ ਡੰਡੁ ਨ ਲਾਗਈ; ਤਜੀਲੇ ਸਰਬ ਜੰਜਾਲ ॥੩॥

ਹੇ ਭਾਈ ! ਕਿਉਂਕਿ ਮੈਂ ਕਰਤਾ ਭੋਗਤਾ, ਹੰਗਤਾ ਮਮਤਾ ਆਦਿ ਦੇ ਸਰਬ = ਸਾਰੇ ਜੰਜਾਲ = ਬੰਧਨ ਤਜੀਲੇ = ਤਿਆਗ ਦਿੱਤੇ ਹਨ, ਇਸ ਕਰਕੇ ਮੋਹਿ = ਮੇਰੇ ਤਾਈਂ ਜਮ ਡੰਡੁ = ਜਮਾਂ ਦਾ ਡੰਡ ਨ = ਨਹੀਂ ਲਗਈ = ਲੱਗੇਗਾ ॥੩॥

***ਪ੍ਰਸ਼ਨ :*** *ਹੇ ਭਗਤ ਜੀ ! ਤੁਸੀਂ ਦੁਨੀਆਂ ਦੇ ਰੰਗ ਤਮਾਸ਼ਿਆਂ ਵਿਚ ਕਿਉਂ ਨਹੀਂ ਪਰਚਦੇ ?*

***ਉੱਤਰ :***

## ਜੈਸਾ ਰੰਗੁ ਕਸੁੰਭ ਕਾ; ਤੈਸਾ ਇਹੁ ਸੰਸਾਰੁ ॥

ਹੇ ਭਾਈ ! ਜੈਸਾ = ਜਿਸ ਪ੍ਰਕਾਰ ਕਸੁੰਭ = ਕਸੁੰਭੇ ਕਾ = ਦਾ ਰੰਗ ਕੱਚਾ ਹੁੰਦਾ ਹੈ, ਜੋ ਥੋੜੇ ਚਿਰ ਵਿਚ ਹੀ ਖ਼ਤਮ ਹੋ ਜਾਂਦਾ ਹੈ, ਤੈਸਾ = ਤਿਹੋ ਜਿਹਾ ਹੀ ਇਹੁ = ਇਸ ਸੰਸਾਰੁ = ਜਗਤ ਦਾ ਝੂਠਾ ਪਸਾਰਾ ਹੈ।

***ਪ੍ਰਸ਼ਨ :*** *ਹੇ ਰਵਿਦਾਸ ! ਤੁਸੀਂ ਪਰਮੇਸ਼ਰ ਨਾਲ ਪ੍ਰੇਮ ਕੀਤਾ ਹੈ, ਉਸ ਦਾ ਅਨੰਦ ਕਿਹੋ ਜਿਹਾ ਹੈ ?*

***ਉੱਤਰ :***

## ਮੇਰੇ ਰਮਈਏ ਰੰਗੁ ਮਜੀਠ ਕਾ; ਕਹੁ ਰਵਿਦਾਸ ਚਮਾਰ ॥੪॥੧॥

ਮੈਂ ਚਮਾਰ = ਚਮਿਆਰ ਜਾਤੀ ਦਾ ਰਵਿਦਾਸ ਕਥਨ ਕਰਦਾ ਹਾਂ ਮੇਰੇ = ਸਾਡੇ ਰਮਈਏ = ਰਮੇ ਹੋਏ ਪਰਮੇਸ਼ਰ ਕਾ = ਦਾ ਰੰਗੁ = ਅਨੰਦ ਮਜੀਠ = ਮਜੀਠੇ ਰੰਗ ਦੀ ਤਰ੍ਹਾਂ ਪੱਕਾ ਹੈ ॥੪॥੧॥

## ਗਉੜੀ ਪੂਰਬੀ ਰਵਿਦਾਸ ਜੀਉ ੧ੴ ਸਤਿਗੁਰ ਪ੍ਰਸਾਦਿ ॥

ਗਉੜੀ ਰਾਗ ਦੀ ਪੂਰਬੀ ਜਾਤੀ ਵਿਚ ਭਗਤ ਰਵਿਦਾਸ ਜੀ ਬੇਨਤੀ ਪੂਰਵਕ ਸ਼ਬਦ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ, ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਕੂਪੁ ਭਰਿਓ ਜੈਸੇ ਦਾਦਿਰਾ; ਕਛੁ ਦੇਸੁ ਬਿਦੇਸੁ ਨ ਬੂਝ ॥

ਜੈਸੇ = ਜਿਸ ਪ੍ਰਕਾਰ ਇਕ ਕੂਪੁ = ਖੂਹ ਦਾਦਿਰਾ = ਡੱਡੂਆਂ ਨਾਲ ਭਰਿਓ = ਭਰਿਆ ਹੋਵੇ **ਵਾ:** ਜਿਵੇਂ ਦਾਦਿਰਾ = ਡੱਡੂ ਕੂਪੁ = ਖੂਹ ਵਿਚ ਭਰਿਓ = ਪਿਆ ਹੋਵੇ, ਉਸ ਨੂੰ ਦੇਸ ਅਤੇ ਬਿਦੇਸੁ = ਪ੍ਰਦੇਸ ਦੀ ਕੁਝ ਵੀ ਬੂਝ = ਸਮਝ ਨਹੀਂ ਹੁੰਦੀ, ਇਸੇ ਪ੍ਰਕਾਰ ਜੀਵ ਰੂਪ ਡੱਡੂ ਸੰਸਾਰ ਰੂਪੀ ਖੂਹ ਵਿਚ ਪਿਆ ਹੋਇਆ ਗ੍ਰਿਹਸਤ ਰੂਪੀ ਦੇਸ ਤੋਂ ਬਿਨਾਂ ਆਤਮਾਨੰਦ ਰੂਪ ਪ੍ਰਦੇਸ ਬਾਰੇ ਕੁਝ ਵੀ ਨਹੀਂ ਜਾਣਦਾ **ਵਾ:** ਆਤਮਾ ਰੂਪੀ ਦੇਸ ਅਤੇ ਪਰਮਾਤਮਾ ਰੂਪੀ ਪ੍ਰਦੇਸ ਬਾਰੇ ਕੁਝ ਨਹੀਂ ਜਾਣਦਾ।

**ਦ੍ਰਿਸ਼ਟਾਂਤ :** ਇਕ ਰਾਜੇ ਦੇ ਮਹਿਲਾਂ ਵਿਚ ਖੂਹ ਸੀ, ਉਥੇ ਇਕ ਡੱਡੂ ਰਹਿੰਦਾ ਸੀ, ਇਕ ਦਿਨ ਉਸ ਖੂਹ ਉੱਪਰ ਮਾਨ ਸਰੋਵਰ ਵਿੱਚੋਂ ਉੱਡਦਾ ਉੱਡਦਾ ਹੰਸ ਉਸ ਖੂਹ ਦੇ ਕਿਨਾਰੇ ਉੱਪਰ ਆ ਬੈਠਾ, ਇਸ ਨੇ ਖੂਹ ਵਿਚ ਉਸ ਡੱਡੂ ਨੂੰ ਵੇਖਿਆ ਤੇ ਦਇਆ ਕਰਕੇ ਕਿਹਾ ਕਿ ਚੱਲ ਤੈਨੂੰ ਮਾਨ ਸਰੋਵਰ ਦੇ ਦਰਸ਼ਨ ਕਰਾ ਲਿਆਈਏ, ਡੱਡੂ ਨੇ ਕਿਹਾ ਕਿ ਤੇਰਾ ਮਾਨ ਸਰੋਵਰ ਕਿੱਡਾ ਕੁ ਵੱਡਾ ਹੈ, ਹੰਸ ਨੇ ਕਿਹਾ ਕਿ ਉਹ ਤਾਂ ਬਹੁਤ ਵੱਡਾ ਹੈ, ਤਾਂ ਡੱਡੂ ਨੇ ਇਕ ਛਾਲ ਮਾਰੀ ਤੇ ਕਿਹਾ ਕਿ ਇਤਨਾ ਕੁ ਹੋਵੇਗਾ। ਹੰਸ ਨੇ ਕਿਹਾ ਕਿ ਨਹੀਂ ਡੱਡੂ ਨੇ ਦੂਸਰੀ ਛਾਲ ਮਾਰੀ ਤੇ ਖੂਹ ਦੇ ਵਿਚਕਾਰ ਚੱਲਾ ਗਿਆ ਤੇ ਕਹਿਣ ਲੱਗਾ ਕਿ ਇਤਨਾ ਕੁ ਹੋਵੇਗਾ, ਹੰਸ ਨੇ ਕਿਹਾ ਕਿ ਨਹੀਂ ਉਹ ਤਾਂ ਬਹੁਤ ਵਿਸਥਾਰ ਵਾਲਾ ਹੈ। ਫਿਰ ਡੱਡੂ ਨੇ ਤੀਜੀ ਛਾਲ ਮਾਰੀ ਤੇ ਤਿੰਨੇ ਹਿੱਸੇ ਖੂਹ ਮਿਣ ਕੇ ਕਹਿੰਦਾ ਕਿ ਇਤਨਾ ਕੁ ਹੋਵੇਗਾ। ਹੰਸ ਨੇ ਕਿਹਾ ਕਿ ਨਹੀਂ, ਇਸ ਨਾਲੋਂ ਤਾਂ ਬਹੁਤ ਵੱਡਾ ਹੈ। ਫਿਰ ਡੱਡੂ ਨੇ ਚੌਥੀ ਛਾਲ ਮਾਰੀ ਤੇ ਖੂਹ ਦੇ ਦੂਸਰੇ ਪਾਸੇ ਚਲਾ ਗਿਆ ਤੇ ਕਹਿੰਦਾ ਕਿ ਇਤਨਾ ਕੁ ਹੋਵੇਗਾ। ਹੰਸ ਨੇ ਕਿਹਾ ਕਿ ਨਹੀਂ ਭਾਈ ਉਹ ਮਾਨ ਸਰੋਵਰ ਵਿਚ ਤਾਂ ਅਜਿਹੇ ਅਣਗਿਣਤ ਹੀ ਖੂਹ ਸਮਾ ਜਾਣਗੇ। ਡੱਡੂ ਨੇ ਕਿਹਾ ਕਿ ਜਾਹ, ਫਿਰ ਤੂੰ ਝੂਠ ਬੋਲਦਾ ਹੈਂ, ਕੋਈ ਮਾਨ ਸਰੋਵਰ ਨਹੀਂ ਹੈ, ਮੈਂ ਤਾਂ ਤੈਨੂੰ ਸਭ ਤੋਂ ਵੱਡਾ ਖੂਹ ਚੌਹਾਂ ਛਾਲਾਂ ਵਿਚ ਮਿਣ ਕੇ ਦੱਸ ਦਿੱਤਾ ਹੈ, ਇਸ ਤੋਂ ਵੱਡੀ ਕੋਈ ਚੀਜ਼ ਨਹੀਂ ਹੈ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਗ੍ਰਿਹਸਤ ਰੂਪੀ ਖੂਹ ਵਿਚ ਡੱਡੂ ਦੀ ਨਿਆਈਂ ਜੀਵ ਪਿਆ ਹੋਇਆ ਹੈ, ਹੰਸ ਦੀ ਨਿਆਈਂ ਤਤਬੇਤੇ ਮਹਾਂਪੁਰਖ ਸੁਤੇ-ਸਿਧ ਹੀ ਇਸ ਦੇ ਪਾਸ ਆਣ ਬੈਠੇ, ਤਾਂ ਜੀਵ ਨੇ ਮਹਾਂਪੁਰਖਾਂ ਨੂੰ ਪੁੱਛਿਆ ਕਿ ਸੰਤ ਜੀ! ਪਰਮੇਸ਼ਰ ਦੇ ਭਜਨ, ਸਿਮਰਨ ਵਿਚ ਬਹੁਤ ਵੱਡਾ ਸੁੱਖ ਹੈ, ਗ੍ਰਿਹਿਸਤ ਦੇ ਭਜਨ ਸਿਮਰਨ ਕਰਨ ਵਿਚ ਕਿੰਨਾ ਕੁ ਸੁਖ ਹੈ। ਮਹਾਂਪੁਰਖਾਂ ਨੇ ਕਿਹਾ ਕਿ ਹੇ ਭਾਈ! ਪਰਮੇਸ਼ਰ ਦੇ ਭਜਨ ਸਿਮਰਨ ਵਿਚ ਬਹੁਤ ਵੱਡਾ ਸੁੱਖ ਹੈ, ਗ੍ਰਹਿਸਤ ਦੇ ਬੰਧਨਾਂ ਵਿਚ ਫਸੇ ਹੋਏ ਜੀਵ ਨੇ ਸੰਸਾਰੀ ਬਿਰਤੀ ਹੋਣ ਕਰਕੇ ਕਿਹਾ ਕਿ ਜੇਕਰ ਕਿਸੇ ਮਨੁੱਖ ਦੀ ਮੰਗਣੀ ਨਾ ਹੁੰਦੀ ਹੋਵੇ ਤੇ ਅਚਾਨਕ ਹੀ ਉਸ ਦੀ ਮੰਗਣੀ ਹੋ ਜਾਵੇ, ਜਿੰਨਾ ਸੁਖ ਉਸ ਨੂੰ ਹੋਵੇਗਾ ਇਤਨਾ ਕੁ ਹੀ ਸਿਮਰਨ ਭਜਨ ਦਾ ਹੋਵੇਗਾ। ਮਹਾਂਪੁਰਖਾਂ ਨੇ ਕਿਹਾ ਕਿ ਨਹੀਂ ਇਸ ਨਾਲੋਂ ਵੱਡਾ ਹੈ, ਫਿਰ ਉਸ ਨੇ ਕਿਹਾ ਕਿ ਜੇਕਰ ਕਿਸੇ ਪੁਰਸ਼ ਨੂੰ ਉਸ ਦੇ ਸਹੁਰੇ ਵਿਆਹ ਨਾ ਛੇਤੀ ਦਿੰਦੇ ਹੋਣ, ਪਰ ਅਚਾਨਕ ਹੀ ਵਿਆਹ ਦਾ ਦਿਨ ਦੱਸ ਦੇਣ, ਇਤਨਾ ਕੁ ਸੁਖ ਹੋਵੇਗਾ। ਮਹਾਂਪੁਰਖ ਕਹਿੰਦੇ ਨਹੀਂ ਇਸ ਨਾਲੋਂ ਭੀ ਬਹੁਤ ਵੱਡਾ ਹੈ, ਫਿਰ ਕਹਿੰਦਾ ਕਿ ਕੋਈ ਪੁਰਸ਼ ਵਿਆਹਿਆ ਜਾਵੇ, ਇਤਨਾ ਕੁ ਸੁਖ ਹੋਵੇਗਾ, ਕਹਿੰਦੇ ਨਹੀਂ, ਇਸ ਤੋਂ ਵੱਡਾ ਸੁਖ ਹੈ। ਫਿਰ ਕਹਿੰਦਾ ਕਿ ਜੇਕਰ ਕਿਸੇ ਦੇ ਸੰਤਾਨ ਨਾ ਹੁੰਦੀ ਹੋਵੇ, ਫਿਰ ਉਨ੍ਹਾਂ ਘਰ ਪੁੱਤਰ ਜਨਮ ਲੈ ਲਏ, ਜਿੰਨਾ ਉਨ੍ਹਾਂ ਨੂੰ ਸੁਖ ਹੈ, ਇੰਨਾ ਕੁ ਸੁਖ ਸਿਮਰਨ ਭਜਨ ਦਾ ਹੋਵੇਗਾ, ਮਹਾਂਪੁਰਖ ਕਹਿੰਦੇ ਨਹੀਂ, ਫਿਰ ਜੀਵ ਕਹਿੰਦਾ ਕਿ ਜਾਉ ਸੰਤ ਜੀ, ਤੁਸੀਂ ਝੂਠ ਬੋਲਦੇ ਹੋ, ਇਸ ਤੋਂ ਪਰ੍ਹੇ ਤਾਂ ਹੋਰ ਕੋਈ ਸੁਖ ਹੈ ਹੀ ਨਹੀਂ, ਇਉਂ ਖੂਹ ਦੇ ਡੱਡੂ ਦੀ ਨਿਆਈਂ ਗ੍ਰਿਹਸਤੀ ਨੇ ਆਪਣਾ ਅਨੰਦ ਮਿਣ ਕੇ ਕਹਿ ਦਿੱਤਾ **ਅਥਵਾ** ਏਸੇ ਪ੍ਰਕਾਰ ਪਹਿਲੀ ਛਾਲ ਵਿਸ਼ੇ ਸੁੱਖ ਦੀ, ਦੂਸਰੀ ਧਨ ਪਦਾਰਥਾਂ ਦੇ ਸੁੱਖ ਦੀ, ਤੀਸਰੀ ਪੁੱਤਰ ਆਦਿ ਸੰਤਾਨ ਪ੍ਰਾਪਤੀ ਦੀ ਅਤੇ ਚੌਥੀ ਜਸ, ਵਡਿਆਈ ਤੇ ਰਾਜ ਭਾਗ ਆਦਿ ਦੀ ਛਾਲ ਹੈ, ਪਰ ਉਹ ਸਿਮਰਨ ਭਜਨ ਦਾ ਅਨੰਦ ਬੇਅੰਤ ਹੈ। ਫਿਰ ਉਹ ਕਹਿੰਦਾ ਕਿ ਤੁਸੀਂ ਦੱਸੋ ਕਿ ਪਰਮਾਤਮਾ ਦਾ ਦੇਸ ਕਿੰਨਾ ਕੁ ਹੈ, ਤਾਂ ਕਹਿੰਦੇ ਹਨ ਕਿ ਉਸ ਆਤਮਾ ਅਨੰਦ ਰੂਪੀ ਦੇਸ਼ ਦਾ ਅੰਤ ਨਹੀਂ ਪਾਇਆ ਜਾਂਦਾ ਭਾਵੇਂ ਸਾਰੇ ਬ੍ਰਹਿਮੰਡ, ਖੰਡ ਆਦਿਕ ਮਿਣ ਲਏ ਜਾਣ ਤਾਂ ਵੀ ਅੰਤ ਨਹੀਂ ਪਾਇਆ ਜਾਂਦਾ।

***ਪ੍ਰਸ਼ਨ :*** *ਫਿਰ ਉਸ ਦਾ ਬਿਦੇਸੁ= ਪ੍ਰਦੇਸ ਜਿਥੇ ਤੁਸੀਂ ਜਾਣਾ ਚਾਹੁੰਦੇ ਹੋ, ਉਹ ਕਿਤਨਾ ਕੁ ਹੈ?*

***ਉੱਤਰ :*** ਉਹ ਤਾਂ ਦੇਸ, ਕਾਲ, ਵਸਤੂ ਪ੍ਰਛੇਦ ਰਹਿਤ ਅਖੰਡ ਸਰੂਪ ਹੈ ਅਤੇ ਉਸ ਦਾ ਆਕਾਰ ਇਨ੍ਹਾਂ ਉੱਤਰ, ਦੱਖਣ, ਪੂਰਬ, ਪੱਛਮ ਦਿਸ਼ਾਵਾਂ ਦੁਆਰਾ ਕਿਹਾ ਨਹੀਂ ਜਾ ਸਕਦਾ, ਜਾਂ ਮਨ ਦੀਆਂ ਪੰਜੇ ਬਿਰਤੀਆਂ (ਪ੍ਰਮਾਣ,

ਵਿਪਰਜੇ, ਸਿਮਰਤੀ, ਵਿਕਲਪ, ਨਿੰਦ੍ਰਾ) ਦੁਆਰਾ ਕਿਹਾ ਨਹੀਂ ਜਾਂਦਾ **ਵਾ:** ਵਿਸ਼ਈ ਪੁਰਸ਼ਾਂ ਦੇ ਚਿਤ ਮੂੜ ਹੋਣ ਕਰਕੇ ਉਸ ਨੂੰ ਪਾ ਨਹੀਂ ਸਕਦੇ, ਜਗਿਆਸੂ ਜਨਾਂ ਦੀ ਬਿਰਤੀ ਵਿਖੇਪ ਦੇ ਸਹਿਤ ਹੋਣ ਕਰਕੇ ਉਹ ਭੀ ਨਹੀਂ ਜਾਣ ਸਕਦੇ ਅਤੇ ਜੋਗੀ ਪੁਰਸ਼ ਜਿਹੜੇ ਮਨ ਦਾ ਨਿਰੋਧ ਕਰਕੇ ਸੰਕਲਪ ਨਾਲ ਦਸਮ ਦੁਆਰ ਵਿਚ ਬੈਠੇ ਰਹਿੰਦੇ ਹਨ, ਉਹ ਵੀ ਉਸ ਅਨੰਦ ਸਰੂਪ ਨੂੰ ਨਹੀਂ ਜਾਣ ਸਕਦੇ, ਕੇਵਲ ਇਕਾਗਰ ਚਿੱਤ ਵਾਲੇ ਬ੍ਰਹਮ ਗਿਆਨੀ ਹੀ ਉਸ ਸਰੂਪ ਨੂੰ ਜਾਣਦੇ ਹਨ।

## ਐਸੇ ਮੇਰਾ ਮਨੁ ਬਿਖਿਆ ਬਿਮੋਹਿਆ; ਕਛੁ ਆਰਾ ਪਾਰੁ ਨ ਸੂਝ ॥੧॥

ਹੇ ਮਹਾਰਾਜ ! ਐਸੇ = ਇਸ ਪ੍ਰਕਾਰ ਹੀ ਮੇਰਾ = ਸਾਡਾ ਮਨੁ = ਅੰਤਸ਼ਕਰਣ ਬਿਖਿਆ = ਵਿਸ਼ਿਆਂ ਰੂਪੀ ਖੂਹ ਵਿਚ ਡਿੱਗਿਆ ਹੋਇਆ ਬਿਮੋਹਿਆ = ਵਿਸ਼ੇਸ਼ ਕਰਕੇ ਮੋਹਿਤ ਹੋ ਰਿਹਾ ਹੈ ਤੇ ਆਰਾ = ਇਸ ਲੋਕ ਅਤੇ ਪਾਰੁ = ਪਰਲੋਕ ਦੀ ਕਛੁ = ਕੁਝ ਭੀ ਸੂਝ = ਸਮਝ ਨਹੀਂ ਹੈ **ਵਾ:** ਆਰਾ = ਇਹ ਲੋਕ ਸੰਸਾਰ ਜੋ ਮਿਥਿਆ ਹੈ ਅਤੇ ਪਾਰੁ = ਪਰਾ ਰੂਪ ਬ੍ਰਹਮ ਜੋ ਸਦਾ ਸੱਤ ਸਰੂਪ ਹੈ, ਭਾਵ ਮੈਨੂੰ ਉਰਲੇ ਪਰਲੇ, ਮਿਥਿਆ ਅਤੇ ਸੱਤ ਸਰੂਪ ਬ੍ਰਹਮ ਦੀ ਕੋਈ ਸੂਝ = ਸਮਝ ਨਹੀਂ ਹੈ ॥੧॥

## ਸਗਲ ਭਵਨ ਕੇ ਨਾਇਕਾ; ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥

ਹੇ ਸਗਲ = ਸਾਰੇ ਭਵਨ = ਲੋਕਾਂ ਕੇ = ਦੇ ਨਾਇਕਾ = ਪ੍ਰੇਰਕ ਪਰਮੇਸ਼ਰ ਜੀ ! ਸਾਡੀ ਆਪ ਜੀ ਦੇ ਅੱਗੇ ਬੇਨਤੀ ਹੈ ਕਿ ਤੁਸੀਂ ਸਾਨੂੰ ਇਕੁ ਛਿਨੁ = ਖਿਨ ਮਾਤਰ ਆਪਣਾ ਦਰਸ = ਦਰਸ਼ਨ ਦਿਖਾਇ = ਦਿਖਾਉਣਾ ਕਰੋ ਜੀ ॥੧॥ਰਹਾਉ॥

## ਮਲਿਨ ਭਈ ਮਤਿ, ਮਾਧਵਾ; ਤੇਰੀ ਗਤਿ ਲਖੀ ਨ ਜਾਇ ॥

ਹੇ ਮਾਧਵਾ = ਮਾਇਆ ਦੇ ਪਤੀ ਪਰਮੇਸ਼ਰ ! ਸਾਡੀ ਮਤਿ = ਬੁੱਧੀ ਕਾਮ, ਕ੍ਰੋਧ ਆਦਿਕ ਵਿਸ਼ਿਆਂ ਤੇ ਅਵਿਦਿਆ ਦੀ ਸੰਗਤ ਤਮੋਗੁਣ ਦੇ ਪ੍ਰਭਾਵ ਕਰਕੇ ਮਲਿਨ = ਮਲੀਨ ਭਈ = ਹੋ ਗਈ ਹੈ, ਭਾਵ ਵਿਸ਼ੇ-ਵਿਸ਼ੈਣੀ ਹੋ ਗਈ ਹੈ। ਜਿਸ ਕਰਕੇ ਤੇਰੀ = ਤੁਹਾਡੀ ਗਤਿ = ਪ੍ਰਾਪਤੀ ਦੀ ਰੀਤੀ ਸਾਡੇ ਕੋਲੋਂ ਲਖੀ = ਜਾਣੀ ਨ = ਨਹੀਂ ਜਾਇ = ਜਾਂਦੀ **ਵਾ:** ਤੇਰੀ ਗਤਿ = ਰੀਤੀ ਮਰਯਾਦਾ ਬ੍ਰਹਮ ਗਿਆਨੀਆਂ ਨੇ ਲਖੀ = ਜਾਣੀ ਹੈ, ਪ੍ਰੰਤੂ ਸਾਡੀ ਵਿਸ਼ੇ-ਵਿਸ਼ੈਣੀ ਬੁੱਧ ਹੋਣ ਕਰਕੇ ਸਾਥੋਂ ਨਹੀਂ ਜਾਣੀ ਜਾਂਦੀ।

## ਕਰਹੁ ਕ੍ਰਿਪਾ ਭ੍ਰਮੁ ਚੂਕਈ; ਮੈ ਸੁਮਤਿ ਦੇਹੁ ਸਮਝਾਇ ॥੨॥

ਹੇ ਮਹਾਰਾਜ ! ਆਪ ਜੀ ਕ੍ਰਿਪਾ = ਦਇਆ ਦ੍ਰਿਸ਼ਟੀ ਕਰਹੁ = ਕਰਨੀ ਕਰੋ ਜਿਸ ਕਰਕੇ ਸਾਡਾ ਸਾਰਾ ਭ੍ਰਮੁ = ਭਰਮ ਚੂਕਈ = ਚੁੱਕਿਆ ਜਾਵੇ ਅਤੇ ਮੈ = ਮੇਰੇ ਤਾਈਂ ਸੁਮਤਿ = ਸ੍ਰੇਸ਼ਟ ਮੱਤ ਭਾਵ ਆਤਮ ਵਿਸ਼ੈਣੀ ਬੁੱਧ ਸਮਝਾਇ = ਸਮਝਾ ਦੇਹੁ = ਦੇਣਾ ਕਰੋ ॥੨॥

## ਜੋਗੀਸਰ ਪਾਵਹਿ ਨਹੀ; ਤੁਅ ਗੁਣ ਕਥਨੁ ਅਪਾਰ ॥

ਹੇ ਮਹਾਰਾਜ ! ਆਪ ਜੀ ਦੇ ਭੇਦ ਨੂੰ ਤਾਂ ਜੋਗੀਸਰ = ਜੋਗੀਆਂ ਦੇ ਈਸ਼ਵਰ ਭਾਵ ਸ਼ਿਵਜੀ **ਵਾ:** ਮਛੰਦਰ ਨਾਥ, ਗੋਰਖ ਨਾਥ ਆਦਿ ਵਰਗੇ ਨਹੀਂ ਪਾਵਹਿ = ਪਾ ਸਕਦੇ, ਤੁਅ = ਤੁਹਾਡੇ ਗੁਣ ਤਾਂ ਕਥਨੁ = ਬਿਆਨ ਕਰਨ ਤੋਂ ਰਹਿਤ ਅਪਾਰ = ਬੇਅੰਤ ਹਨ **ਵਾ:** ਤੁਹਾਡੇ ਗੁਣ ਕਹਿਣੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ।

***ਪ੍ਰਸ਼ਨ :*** *ਹੇ ਰਵਿਦਾਸ ਜੀ ! ਫਿਰ ਤੁਸੀਂ ਕਿਉਂ ਗੁਣ ਕਥਨ ਕਰਦੇ ਹੋ ?*

***ਉੱਤਰ :*** ਤਾਂ ਕਹਿੰਦੇ ਹਨ :

## ਪ੍ਰੇਮ ਭਗਤਿ ਕੈ ਕਾਰਣੈ; ਕਹੁ ਰਵਿਦਾਸ ਚਮਾਰ ॥੩॥੧॥

ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਪਰਮੇਸ਼ਰ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕੈ = ਦੇ ਕਾਰਣੈ = ਵਾਸਤੇ ਉਸ ਦੇ ਗੁਣ ਉਚਾਰਦੇ ਹਾਂ, ਪ੍ਰੰਤੂ ਲੋਕ ਮੈਨੂੰ ਚਮਾਰ = ਚਮਿਆਰ ਕਹਿੰਦੇ ਹਨ **ਵਾ:** ਮੈਂ ਤਾਂ (ਚਮ+ਆਰ) ਚਮ = ਚੰਮ ਦੀ ਬਣੀ ਦੇਹੀ ਦੇ ਅਭਿਮਾਨ ਨੂੰ ਮੇਟਣ ਵਾਲਾ ਉਸ ਦਾ ਆਰ = ਵੈਰੀ ਹਾਂ ॥੩॥੧॥

## ਗਉੜੀ ਬੈਰਾਗਣਿ

## ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਭਗਤ ਰਵਿਦਾਸ ਜੀ ਦੇ ਪਾਸ ਕੁਝ ਵਿਦਵਾਨ ਪੰਡਤਾਂ ਨੇ ਆਣ ਕੇ ਪ੍ਰਸ਼ਨ ਕੀਤੇ ਕਿ ਹੇ ਭਗਤ! ਤੁਸੀਂ ਪਿਛਲੇ ਜੁਗਾਂ ਵਾਲੇ ਕਰਮ ਕਿਉਂ ਨਹੀਂ ਕਰਦੇ ਅਤੇ ਵੇਦਾਂ ਪੁਰਾਣਾਂ ਦੇ ਕਹੇ ਅਨੁਸਾਰ ਕਿਉਂ ਨਹੀਂ ਚੱਲਦੇ ? ਤਾਂ ਭਗਤ ਰਵਿਦਾਸ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ। ਗਉੜੀ ਰਾਗ ਦੀ ਬੈਰਾਗਣਿ ਜਾਤੀ ਹੈ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

## ਸਤਜੁਗਿ ਸਤੁ, ਤੇਤਾ ਜਗੀ; ਦੁਆਪਰਿ ਪੂਜਾਚਾਰ ॥

(**ਸੱਤ, ਜੱਗੀ** ਦਾ ਉਚਾਰਣ ਅੱਧਕ ਸਹਿਤ ਹੈ)

ਸਤਜੁਗਿ ਵਿਚ ਸਾਰੇ ਲੋਕ ਸਤੁ = ਸੱਚ ਬੋਲਣ ਵਾਲੇ ਸੱਤਵਾਦੀ ਸਨ, ਤੇਤਾ = ਤ੍ਰੇਤੇ ਜੁਗ ਵਿਚ ਜ਼ਿਆਦਾਤਰ ਲੋਕ ਜਗੀ = ਜੱਗ ਆਦਿਕ ਕਰਮ ਕਰਦੇ ਸਨ ਅਤੇ ਦੁਆਪੁਰਿ ਜੁੱਗ ਵਿਚ ਪੂਜਾਚਾਰ = ਪੂਜਨ ਕਿਰਿਆ **ਵਾ:** (ਪੂਜ+ਅਚਾਰ) ਪੂਜਾ ਦਾ ਕਰਤੱਵ ਚਲਿਆ ਸੀ।

## ਤੀਨੌ ਜੁਗ, ਤੀਨੌ ਦਿੜੇ; ਕਲਿ ਕੇਵਲ ਨਾਮ ਅਧਾਰ ॥੧॥

ਤੀਨੌ = ਤਿੰਨਾਂ ਜੁਗ = ਜੁਗਾਂ ਵਿਚ ਲੋਕ ਤੀਨੌ = ਤਿੰਨਾਂ ਕਰਮਾਂ ਭਾਵ ਸਤਿਜੁਗ ਵਿਚ ਸਤ ਰੱਖ ਕੇ ਜੋਗ ਕਰਦੇ ਸੀ, ਤ੍ਰੇਤੇ ਵਿਚ ਜਗ ਕਰਦੇ ਤੇ ਦੁਆਪਰ ਵਿਚ ਪੂਜਾ ਦੇ ਕਰਤੱਵ ਆਦਿਕ ਦਿੜੇ = ਦ੍ਰਿੜ੍ਹ ਕਰਦੇ ਸਨ, ਕਲਿ = ਕਲਿਜੁਗ ਵਿਚ ਤਾਂ ਕੇਵਲ = ਸਿਰਫ਼ ਇਕ ਪ੍ਰਭੂ ਦੇ ਨਾਮ ਦਾ ਹੀ ਅਧਾਰ = ਆਸਰਾ ਹੈ ॥੧॥

## ਪਾਰੁ ਕੈਸੇ ਪਾਇਬੋ; ਰੇ ॥ ਮੋਸਉ; ਕੋਊ ਨ ਕਹੈ ਸਮਝਾਇ ॥ ਜਾ ਤੇ; ਆਵਾ ਗਵਨੁ ਬਿਲਾਇ ॥੧॥ਰਹਾਉ॥

ਰੇ = ਹੇ ਭਾਈ! ਤੁਸੀਂ ਨਾਮ ਦੀ ਓਟ ਲੈਂਦੇ ਨਹੀਂ, ਇਸ ਪ੍ਰਕਾਰ ਸੰਸਾਰ-ਸਮੁੰਦਰ ਤੋਂ ਆਪਣੇ ਆਪ ਨੂੰ ਕੈਸੇ = ਕਿਸ ਪ੍ਰਕਾਰ ਪਾਰ ਪਾਇਬੋ = ਪਾਵੋਗੇ। ਮੋ = ਮੇਰੇ ਸਉ = ਸਾਥ ਤੁਹਾਡੇ ਵਿੱਚੋਂ ਕੋਊ = ਕੋਈ ਸ਼ੁਭ ਸਿੱਖਿਆ ਸਮਝਾਇ = ਸਮਝਾ ਕੇ ਕਿਉਂ ਨ = ਨਹੀਂ ਕਹੈ = ਕਹਿੰਦਾ। ਜਾ ਤੇ = ਜਿਸ ਸ਼ੁਭ ਸਿੱਖਿਆ ਤੋਂ ਆਵਾ ਗਵਨੁ = ਆਉਣਾ ਜਾਣਾ ਭਾਵ ਜੰਮਣਾ ਮਰਣਾ ਬਿਲਾਇ = ਨਾਸ ਹੋ ਜਾਵੇ ॥੧॥ਰਹਾਉ॥

## ਬਹੁ ਬਿਧਿ ਧਰਮ ਨਿਰੂਪੀਐ; ਕਰਤਾ ਦੀਸੈ ਸਭ ਲੋਇ ॥

ਹੇ ਭਾਈ! ਤੁਹਾਡੇ ਸ਼ਾਸਤਰਾਂ ਵਿਚ ਭੀ ਬਹੁ = ਬਹੁਤ ਬਿਧਿ = ਤਰੀਕਿਆਂ ਨਾਲ ਧਰਮ ਦਾ

ਨਿਰੂਪੀਐ = ਕਥਨ ਕੀਤਾ ਗਿਆ ਹੈ ਜਿਵੇਂ ਬ੍ਰਾਹਮਣ ਦੇ ਤਾਈਂ ਵੇਦ ਆਦਿਕ ਪੜ੍ਹਨਾ ਪੜ੍ਹਾਉਣਾ, ਖੱਤ੍ਰੀ ਲਈ ਜੰਗ ਕਰਨੀ, ਵੈਸ਼ ਲਈ ਖੇਤੀ ਆਦਿਕ ਕਰਨੀ ਅਤੇ ਸ਼ੂਦਰ ਲਈ ਪਰਾਈ ਸੇਵਾ ਆਦਿਕ ਕਰਨੀ, ਇਨ੍ਹਾਂ ਕਰਮਾਂ ਨੂੰ ਕਰਤਾ = ਕਰਦੇ ਹੋਏ ਸਭ = ਸਾਰੇ ਲੋਇ = ਲੋਕ ਦੀਸੈ = ਦਿੱਸ ਰਹੇ ਹਨ।

## ਕਵਨ ਕਰਮ ਤੇ ਛੂਟੀਐ; ਜਿਹ ਸਾਧੇ ਸਭ ਸਿਧਿ ਹੋਇ ॥੨॥

ਪ੍ਰੰਤੂ ਮੈਂ ਤੁਹਾਡੇ ਕੋਲੋਂ ਇਹ ਪੁੱਛਦਾ ਹਾਂ ਕਿ ਉਹ ਕਵਨ = ਕਿਹੜਾ ਕਰਮ ਹੈ, ਜਿਸ ਦੇ ਕਰਨ ਤੇ = ਤੋਂ ਸੰਸਾਰ ਤੋਂ ਛੂਟੀਐ = ਛੁਟਕਾਰਾ ਪਾ ਲਈਦਾ ਹੈ, ਭਾਵ ਮੁਕਤ ਹੋਈਦਾ ਹੈ ਅਤੇ ਜਿਹ = ਜਿਸ ਦੇ ਸਾਧੇ = ਸਾਧਨ ਨਾਲ ਸਭ = ਸਾਰੇ ਕਾਰਜ ਸਿਧਿ = ਸਿੱਧ ਹੋਇ = ਹੋ ਜਾਣ **ਅਥਵਾ** ਕਵਨ = ਕਿਹੜੇ ਕਰਮ = ਨਿਤ, ਨਮਿਤ, ਪ੍ਰਾਸਚਿਤ, ਕਾਮਯ, ਨਖਿਧ ਕਰਮ ਹਨ, ਜਿਨ੍ਹਾਂ ਦੇ ਕਰਨ ਨਾਲ ਛੁਟਕਾਰਾ ਪਾਈਦਾ ਹੈ ਅਤੇ ਜਿਸ ਦੇ ਸਾਧੇ = ਸਾਧਨ ਨਾਲ ਸਭ = ਸਾਰੀਆਂ ਸਿਧਿ = ਮੁਕਤੀਆਂ ਪ੍ਰਾਪਤ ਹੋਇ = ਹੋ ਜਾਣ ॥੨॥

## ਕਰਮ ਅਕਰਮ ਬੀਚਾਰੀਐ; ਸੰਕਾ ਸੁਨਿ ਬੇਦ ਪੁਰਾਨ ॥

ਜੇਕਰ ਕਰਮ = ਸ਼ੁਭ ਕਰਮਾਂ ਅਤੇ ਅਕਰਮ = ਮੰਦ ਕਰਮਾਂ ਨੂੰ ਬੀਚਾਰੀਐ = ਵਿਚਾਰਨਾ ਕਰੀਏ ਤਾਂ ਬੇਦ = ਚਾਰੇ ਵੇਦਾਂ ਅਤੇ ਪੁਰਾਨ = ਅਠਾਰਾਂ ਪੁਰਾਣਾਂ ਆਦਿਕ ਨੂੰ ਸੁਨਿ = ਸੁਣ ਕਰਕੇ ਸੰਕਾ = ਸ਼ੱਕ, ਸੰਸਾ ਪੈਦਾ ਹੋ ਜਾਂਦਾ ਹੈ, ਭਾਵ ਕਿਸੇ ਥਾਂ ਉੱਪਰ ਤਾਂ ਗਊ ਨੂੰ ਮਾਰ ਕੇ ਉਸ ਦਾ ਯੱਗ ਕਰਨਾ ਲਿਖਿਆ ਹੈ ਤੇ ਕਿਸੇ ਥਾਂ ਉੱਪਰ ਗਊ ਦੀ ਪੂਜਾ ਲਿਖੀ ਹੈ, ਇਤਿਆਦਿਕ।

## ਸੰਸਾ ਸਦ ਹਿਰਦੈ ਬਸੈ; ਕਉਨੁ ਹਿਰੈ ਅਭਿਮਾਨੁ ॥੩॥

ਸਦ = ਹਮੇਸ਼ਾਂ ਹੀ ਹਿਰਦੈ = ਅੰਤਸ਼ਕਰਣ ਵਿਚ ਸੰਸਾ = ਸ਼ੱਕ ਬਸੈ = ਵਸਿਆ ਰਹਿੰਦਾ ਹੈ ਕਿ ਮੇਰੇ ਕੋਲੋਂ ਇਸ ਕਰਮ ਵਿਚ ਫ਼ਰਕ ਨਾ ਪੈ ਜਾਵੇ ਜਾਂ ਵਿਧੀ ਨਾ ਭੰਗ ਹੋ ਜਾਵੇ ਆਦਿਕ ਜੇਕਰ ਕਰਮ ਹੋ ਜਾਵੇ ਤਾਂ ਕਹਿੰਦਾ ਕਿ ਮੈਂ ਕਰਮ ਪੂਰਾ ਕਰ ਲਿਆ ਹੈ, ਇਉਂ ਐਸੇ ਅਭਿਮਾਨ = ਹੰਕਾਰ ਨੂੰ ਕਉਨੁ = ਕਿਹੜਾ ਹਿਰੈ = ਨਾਸ ਕਰ ਸਕਦਾ ਹੈ ॥੩॥

## ਬਾਹਰੁ ਉਦਕਿ ਪਖਾਰੀਐ; ਘਟ ਭੀਤਰਿ ਬਿਬਿਧਿ ਬਿਕਾਰ ॥

ਜੇਕਰ ਬਾਹਰੁ = ਬਾਹਰੋਂ ਸਰੀਰ ਨੂੰ ਤੀਰਥਾਂ ਦੇ ਉਦਕਿ = ਪਾਣੀ ਨਾਲ ਪਖਾਰੀਐ = ਧੋਣਾ ਕਰੀਏ ਪ੍ਰੰਤੂ ਘਟ = ਅੰਤਸ਼ਕਰਣ ਦੇ ਭੀਤਰਿ = ਵਿਚ ਤਾਂ ਬਿਬਿਧਿ = ਅਨੇਕਾਂ ਪ੍ਰਕਾਰ ਦੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦ੍ਵੈਸ਼ ਆਦਿਕ) ਬਿਕਾਰ = ਵਿਕਾਰ ਪਏ ਹੋਏ ਹਨ।

## ਸੁਧ ਕਵਨ ਪਰ ਹੋਇਬੋ; ਸੁਚ ਕੁੰਚਰ ਬਿਧਿ ਬਿਉਹਾਰ ॥੪॥

ਪਰ = ਵਿਸ਼ੇਸ਼ ਕਰਕੇ ਸੁਧ = ਪਵਿੱਤਰ ਕਵਨ = ਕਿਹੜੀ ਵਿਧੀ ਨਾਲ ਹੋਇਬੋ = ਹੋਵੋਗੇ ਕਿਉਂਕਿ ਤੁਹਾਡੀ ਸੁਚ = ਪਵਿੱਤਰਤਾ ਵਾਲਾ ਬਿਉਹਾਰ = ਵਿਹਾਰ, ਕੰਮ ਤਾਂ ਕੁੰਚਰ = ਹਾਥੀ ਦੀ ਬਿਧਿ = ਵਿਧੀ ਵਾਂਗੂੰ ਹੈ, ਜਿਵੇਂ ਹਾਥੀ ਇਸ਼ਨਾਨ ਕਰ ਕੇ ਪਾਣੀ ਤੋਂ ਬਾਹਰ ਆ ਕੇ ਫਿਰ ਆਪਣੇ ਉੱਤੇ ਮਿੱਟੀ ਪਾ ਲੈਂਦਾ ਹੈ, ਇਵੇਂ ਹੀ ਜੀਵ ਚੰਗੇ ਕਰਮ ਕਰਕੇ ਹੰਕਾਰ ਰੂਪੀ ਮਿੱਟੀ ਆਪਣੇ ਉੱਪਰ ਪਾ ਲੈਂਦਾ ਹੈ ॥੪॥ ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥੪੬॥** *(ਸਲੋਕ ਮ: ੯, ਅੰਗ ੧੪੨੮)*

## ਰਵਿ ਪ੍ਰਗਾਸ, ਰਜਨੀ ਜਥਾ, ਗਤਿ; ਜਾਨਤ ਸਭ ਸੰਸਾਰ ॥

ਜਥਾ = ਜਿਸ ਪ੍ਰਕਾਰ ਰਵਿ = ਸੂਰਜ ਦੇ ਪ੍ਰਗਾਸ = ਉਦੈ ਹੋਣ ਨਾਲ ਰਜਨੀ = ਰਾਤ ਗਤਿ = ਨਾਸ ਹੋ ਜਾਂਦੀ ਹੈ, ਏਸ ਗੱਲ ਨੂੰ ਸਭ = ਸਾਰਾ ਸੰਸਾਰ = ਜਗਤ ਹੀ ਜਾਨਤ = ਜਾਣਦਾ ਹੈ **ਵਾ:** ਇਉਂ ਪਰਮੇਸ਼ਰ ਦੇ ਅਪ੍ਰੋਖ ਗਿਆਨ ਰੂਪੀ ਸੂਰਜ ਦੇ ਚੜ੍ਹਨ ਨਾਲ ਅਵਿਦਿਆ ਰੂਪੀ ਰਾਤ ਨਾਸ ਹੋ ਜਾਂਦੀ ਹੈ ਅਤੇ ਸਭ = ਸਾਰੇ ਸੰਸਾਰ = ਜਗਤ ਵਿਚ ਉਸ ਪਰਮੇਸ਼ਰ ਨੂੰ ਵਿਆਪਕ ਜਾਨਤ = ਜਾਣ ਲਈਦਾ ਹੈ।

## ਪਾਰਸ ਮਾਨੋ ਤਾਬੋ ਛੁਏ; ਕਨਕ ਹੋਤ ਨਹੀ ਬਾਰ ॥੫॥

ਇਹ ਮਾਨੋ = ਮੰਨਣਾ ਕਰੋ ਕਿ ਜਦੋਂ ਪਾਰਸ ਨਾਲ ਤਾਬੋ = ਤਾਂਬਾ ਛੁਏ = ਛੂਹ ਜਾਵੇ ਤਾਂ ਉਸ ਨੂੰ ਕਨਕ = ਸੋਨਾ ਹੋਤ = ਹੋਣ ਨੂੰ ਬਾਰ = ਦੇਰ ਨਹੀਂ ਲੱਗਦੀ **ਵਾ:** ਏਸੇ ਪ੍ਰਕਾਰ ਇਹ ਮਾਨੋ = ਮੰਨਣਾ ਕਰੋ ਕਿ ਜਦੋਂ ਪਾਰਸ ਰੂਪੀ ਗੁਰੂ ਦੇ ਨਾਲ ਜਗਿਆਸੂ ਰੂਪੀ ਤਾਂਬਾ ਛੁਏ = ਛੁਹ ਜਾਂਦਾ ਹੈ, ਤਦੋਂ ਉਸ ਨੂੰ ਕਨਕ = ਸੋਨੇ ਦੀ ਨਿਆਈਂ ਸ਼ੁਧ ਬ੍ਰਹਮ ਰੂਪ ਹੋਣ ਵਿਚ ਬਾਰ = ਦੇਰ ਨਹੀਂ ਲੱਗਦੀ ॥੫॥

## ਪਰਮ ਪਰਸ ਗੁਰੁ ਭੇਟੀਐ; ਪੂਰਬ ਲਿਖਤ ਲਿਲਾਟ ॥

ਪ੍ਰੰਤੂ ਪਰਸ = ਪਾਰਸ ਤੋਂ ਪਰਮ = ਵੱਡੇ ਗੁਰੂ = ਸਤਿਗੁਰੂ ਸਾਹਿਬ ਜੀ ਤਾਂ ਭੇਟੀਐ = ਮਿਲਦੇ ਹਨ, ਜੇਕਰ ਪੂਰਬ = ਪੂਰਬਲੇ ਪੁੰਨ ਕਰਮਾਂ ਅਨੁਸਾਰ ਲਿਲਾਟ = ਮੱਥੇ ਉੱਪਰ ਚੰਗੀ ਲਿਖਤ ਪਈ ਹੋਵੇ।

## ਉਨਮਨ, ਮਨ ਮਨ ਹੀ ਮਿਲੇ; ਛੁਟਕਤ ਬਜਰ ਕਪਾਟ ॥੬॥

ਜਿਨ੍ਹਾਂ ਨੇ ਆਪਣੇ ਮਨ = ਅੰਤਸ਼ਕਰਣ ਨੂੰ ਸੰਸਾਰ ਵੱਲੋਂ ਉਨਮਨ = ਉਲਟਾ ਲਿਆ ਹੈ **ਵਾ:** ਉਨ੍ਹਾਂ ਦਾ ਮਨ = ਹਿਰਦਾ ਉਨਮਨ = ਉਲਟ ਕੇ ਮਨ = ਸ਼੍ਰੋਮਣੀ ਪਰਮੇਸ਼ਰ ਦੇ ਮੰਤਰ ਵਿਚ ਹੀ = ਨਿਸ਼ਚੇ ਕਰਕੇ ਮਿਲ ਜਾਂਦਾ ਹੈ **ਵਾ:** ਜਿਹੜੇ ਗੁਰੂ ਸਾਹਿਬ ਜੀ ਦੇ ਸ਼ਬਦ ਦਾ ਮਨ = ਮੰਨਣ ਕਰਕੇ ਉਨਮਨ = ਤੁਰੀਆ ਅਵਸਥਾ ਵਿਚ ਪਹੁੰਚੇ ਹਨ, ਉਹੋ ਹੀ ਮਨ = ਸ਼ਿਰੋਮਣੀ ਪਰਮੇਸ਼ਰ ਨਾਲ ਮਿਲੇ = ਮਿਲ ਜਾਂਦੇ ਹਨ ਅਤੇ ਉਨ੍ਹਾਂ ਦੇ ਪੰਜਾਂ ਕੋਸ਼ਾਂ ਰੂਪੀ ਬਜਰ = ਸਖ਼ਤ, ਕਰੜੇ ਕਪਾਟ = ਤਖ਼ਤੇ ਛੁਟਕਤ = ਖੁੱਲ੍ਹ ਜਾਂਦੇ ਹਨ ॥੬॥

## ਭਗਤਿ ਜੁਗਤਿ ਮਤਿ ਸਤਿ ਕਰੀ; ਭ੍ਰਮ ਬੰਧਨ ਕਾਟਿ ਬਿਕਾਰ ॥

ਇਸ ਪ੍ਰਕਾਰ ਜਿਨ੍ਹਾਂ ਨੇ ਭਗਤਿ = ਭਗਤੀ ਦੀ ਜੁਗਤਿ = ਜੁਗਤੀ ਦੁਆਰਾ ਮਤਿ = ਬੁੱਧੀ ਵਿਚ ਸਤਿ = ਨਿਸਚੇ ਕਰੀ = ਕੀਤਾ ਹੈ, ਉਨ੍ਹਾਂ ਦੇ ਭ੍ਰਮ = ਭਰਮ ਦੇ ਬੰਧਨ = ਜੰਜਾਲ ਅਤੇ ਬਿਕਾਰ = ਕਾਮ, ਕ੍ਰੋਧ ਆਦਿਕ ਵੀ ਗੁਰੂ ਜੀ ਨੇ ਕਾਟਿ = ਕੱਟ ਦਿੱਤੇ ਹਨ।

## ਸੋਈ ਬਸਿ ਰਸਿ ਮਨ ਮਿਲੇ; ਗੁਨ ਨਿਰਗੁਨ ਏਕ ਬਿਚਾਰ ॥੭॥

ਸੋਈ = ਉਹੀ ਪਰਮੇਸ਼ਰ ਗੁਰਮੰਤਰ ਰੂਪ ਹੋ ਕੇ ਜਦੋਂ ਹਿਰਦੇ ਵਿਚ ਬਸਿ = ਵਸ ਗਿਆ ਤਾਂ ਉਸ ਦੇ ਕਰਕੇ ਹਿਰਦੇ ਵਿਚ ਰਸਿ = ਪ੍ਰੇਮ ਪੈਦਾ ਹੋ ਗਿਆ ਅਤੇ ਪ੍ਰੇਮ ਕਰਕੇ ਮਨ = ਹਿਰਦੇ ਵਿੱਚੋਂ ਸ਼ਿਰੋਮਣੀ ਪਰਮੇਸ਼ਰ ਮਿਲੇ = ਮਿਲ ਪਿਆ ਅਤੇ ਉਦੋਂ ਹੀ ਪਰਮੇਸ਼ਰ ਦੇ ਗੁਨ = ਸਰਗੁਨ ਸਰੂਪ ਅਤੇ ਨਿਰਗੁਨ ਸਰੂਪ ਏਕ = ਇੱਕੋ ਰੂਪ ਦੀ ਬਿਚਾਰ = ਵਿਚਾਰ ਪ੍ਰਾਪਤ ਹੋ ਗਈ ॥੭॥

## ਅਨਿਕ ਜਤਨ ਨਿਗ੍ਰਹ ਕੀਏ; ਟਾਰੀ ਨ ਟਰੈ ਭ੍ਰਮ ਫਾਸ ॥

ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਤੋਂ ਬਿਨਾਂ ਹੋਰ ਵੇਦਾਂ ਸ਼ਾਸਤਰਾਂ ਦੇ ਅਨਿਕ = ਅਨੇਕਾਂ

ਜਤਨ = ਉਪਾਵਾਂ ਅਤੇ ਨਿਗ੍ਰਹ = ਇੰਦ੍ਰੀਆਂ ਦੇ ਦਮਨ ਕੀਏ = ਕਰਨ ਨਾਲ ਭ੍ਰਮ = ਭਰਮ ਦੀ ਫਾਸ = ਫਾਹੀ ਟਾਰੀ = ਟਾਲੀ ਹੋਈ ਨ = ਨਹੀਂ ਟਰੈ = ਟਲਦੀ।

**ਪ੍ਰੇਮ ਭਗਤਿ ਨਹੀ ਊਪਜੈ; ਤਾ ਤੇ ਰਵਿਦਾਸ ਉਦਾਸ ॥੮॥੧॥**

ਇਨ੍ਹਾਂ ਅਨੇਕਾਂ ਕਰਮਾਂ ਵਿਚ ਫਸਣ ਨਾਲ ਪਰਮੇਸ਼ਰ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਹਿਰਦੇ ਵਿਚ ਊਪਜੈ = ਪੈਦਾ ਨਹੀਂ ਹੁੰਦੀ, ਭਗਤ ਰਵਿਦਾਸ ਜੀ ਕਥਨ ਕਰਦੇ ਹਨ ਕਿ ਤਾ = ਤਿਸ ਕਰਕੇ ਮੈਂ ਸੰਸਾਰ ਦੇ ਪਖੰਡ ਰੂਪ ਕਰਮਾਂ ਧਰਮਾਂ ਤੇ = ਤੋਂ ਉਦਾਸ = ਉਪਰਾਮ ਹਾਂ ॥੮॥੧॥

[ਰਾਗੁ ਗਉੜੀ ਸਮਾਪਤੰ]

# ਰਾਗੁ ਆਸਾ

**ਰਾਗੁ ਆਸਾ :** ਜੋ ਸੰਪੂਰਨ ਜਾਤਿ ਦੀ ਇਕ ਦੇਸੀ (ਦੇਸ਼ੀਯ) ਰਾਗਿਨੀ ਹੈ, ਜੋ ਅੰਮ੍ਰਿਤ ਵੇਲੇ ਅਲਾਪੀ ਜਾਂਦੀ ਹੈ। ਗੁਰਮਤਿ ਅਨੁਸਾਰ ਸੋਦਰੁ ਦੀ ਚੌਂਕੀ ਵੇਲੇ (ਸੰਝ ਸਮੇਂ) ਭੀ ਆਸਾ ਗਾਉਣ ਦਾ ਵਿਧਾਨ ਹੈ। ਇਸ ਰਾਗਨੀ ਵਿਚ ਸਾਰੇ ਸ਼ੁਧ ਸੁਰ ਹਨ, ਵਾਦੀ ਰਿਸ਼ਭ, ਸੰਵਾਦੀ ਮੱਧਮ ਅਤੇ ਗ੍ਰਹਸੁਰ ਸ਼ੜਜ ਹੈ। ਆਸਾ ਦੀ ਸਰਗਮ ਇਹ ਹੈ :

ਆਰੋਹੀ — ਸ ਰ ਮ ਪ ਧ ਨ ਸ

ਅਵਰੋਹੀ — ਰ ਸ ਨ ਧ ਪ ਮ ਗ ਰ ਸ

ਕਈ ਗ੍ਰੰਥਾਂ ਨੇ ਧੈਵਤ ਨੂੰ ਵਾਦੀ ਸੁਰ ਮੰਨਿਆ ਹੈ, ਐਸੀ ਦਸ਼ਾ ਵਿਚ ਗਾਂਧਾਰ ਸੰਵਾਦੀ ਹੋ ਜਾਂਦਾ ਹੈ, ਇਸ ਦੀ ਆਰੋਹੀ ਤਾਨ ਵਿਚ ਗਾਂਧਾਰ ਨਹੀਂ ਲਾਉਣਾ ਚਾਹੀਦਾ, ਅਵਰੋਹੀ ਵਿਚ ਵਰਤਣਾ ਯੋਗ ਹੈ। ਦੇਸ਼ ਭੇਦ ਕਰਕੇ ਕਈ ਗਵੈਯੇ ਆਸਾ ਨੂੰ ਰਿਖਭ ਅਤੇ ਧੈਵਤ ਕੋਮਲ ਭੀ ਲਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਦੀ ਤਰਤੀਬ ਅਨੁਸਾਰ ਆਸਾ ਰਾਗੁ ਦਾ ਚੌਥਾ ਅਸਥਾਨ ਹੈ ਅਤੇ ਇਹ ਰਾਗਮਾਲਾ ਵਿਚ ਮੇਘ ਰਾਗ ਦੀ ਚੌਥੀ ਰਾਗਿਨੀ ਹੈ।[1] ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਰਾਗੁ ਆਸਾ' ਕਰਕੇ ਲਿਖੀ ਹੈ ਜਿਵੇਂ ਕਿ ਹੋਰ ਰਾਗ ਰਾਗਣੀਆਂ 'ਰਾਗੁ' ਕਰਕੇ ਹੀ ਲਿਖੇ ਹਨ, ਕਿਉਂਕਿ ਰਾਗਾਂ ਦੀਆਂ ਕਿਸਮਾਂ ਰਾਗ ਹੀ ਹੁੰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਰਾਗ ਅਧੀਨ ਮਹਲਾ ੧, ੨, ੩, ੪, ੫, ੯, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਸ਼ੇਖ ਫਰੀਦ ਜੀ ਦੀ ਬਾਣੀ ਦਰਜ ਹੈ। ਪੰਜਾਬੀ ਲੋਕ ਸੰਗੀਤ ਤੋਂ ਵਿਕਸਿਤ ਇਸ ਰਾਗ ਨੂੰ ਟੁੰਡੇ ਅਸਰਾਜੇ ਦੀ ਵਾਰ ਦੀ ਧੁਨੀ ਉਤੇ ਆਧਾਰਤ ਮੰਨਿਆ ਜਾਂਦਾ ਹੈ।

ਇਕ ਰਾਗ ਵਿੱਦਿਆ ਦੇ ਜਾਣਕਾਰ ਸਿਆਣੇ ਈਸਾਈ ਮੱਤ ਦੇ ਦੱਸਦੇ ਸਨ ਕਿ ਆਸਾ ਰਾਗ ਪੁਰਾਤਨ ਗ੍ਰੰਥਾਂ ਵਿਚ ਨਹੀਂ ਮਿਲਦਾ। ਉਨ੍ਹਾਂ ਦਾ ਅਨੁਮਾਨ ਸੀ ਕਿ ਇਹ ਰਾਗ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਬਣਾਇਆ ਹੋਇਆ ਹੈ। ਇਸ ਰਾਗ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜ਼ਿਆਦਾ ਬਾਣੀ ਅੰਕਿਤ ਹੈ। ਜਿਸ ਤੋਂ ਇਹ ਜਾਪਦਾ ਹੈ ਕਿ ਇਸ ਰਾਗ ਨਾਲ ਆਪ ਜੀ ਦਾ ਬਹੁਤ ਸਨੇਹ ਸੀ। ਸੂਰਜ ਉਦੈ ਹੋਣ ਤੋਂ ਪਹਿਲਾਂ ਚਾਰ ਤੋਂ ਛੇ ਘੜੀਆਂ ਦੇ ਸਮੇਂ ਨੂੰ ਗੁਰਬਾਣੀ ਵਿਚ 'ਅੰਮ੍ਰਿਤ ਵੇਲਾ' ਲਿਖਿਆ ਹੋਇਆ ਹੈ। ਇਹ 'ਅੰਮ੍ਰਿਤ ਵੇਲਾ' ਨਾਮ ਵੀ ਗੁਰੂ ਨਾਨਕ ਦੇਵ ਜੀ ਦਾ ਹੀ ਦਿੱਤਾ ਹੋਇਆ ਸਿੱਧ ਹੁੰਦਾ ਹੈ, ਕਿਉਂਕਿ ਸੰਸਕ੍ਰਿਤ ਜਾਂ ਹਿੰਦੀ ਆਦਿ ਦੇ ਗ੍ਰੰਥਾਂ ਵਿਚ ਇਹ ਪਦ ਨਹੀਂ ਮਿਲਦਾ।

**[ਅੰਗ ੩੪੭]**

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

੧ = ਅਦੁੱਤੀ ਬ੍ਰਹਮ (ਸਜਾਤੀ, ਵਿਜਾਤੀ, ਸ੍ਵੈਗਤ ਭੇਦ ਤੋਂ ਰਹਿਤ ਹੈ)।

---

੧. **ਸੋਰਠਿ ਗੋਂਡ ਮਲਾਰੀ ਧੁਨੀ ॥ ਪੁਨਿ ਗਾਵਹਿ ਆਸਾ ਗੁਨ ਗੁਨੀ ॥** *(ਅੰਗ ੧੪੩੦)*

ੴ = ਉਚਾਰਣ ਮਾਤਰ ਨਾਲ ਹੀ ਰੱਖਿਆ ਕਰਨ ਵਾਲਾ **ਵਾ:** ਗੁਰੂ ਦੇ ਸੰਕੇਤ ਅਨੁਸਾਰ ਜਿਸ ਨੇ ਜ਼ਮੀਨ, ਆਕਾਸ਼, ਦਿਨ, ਰਾਤ ਆਦਿ ਪੈਦਾ ਕੀਤੇ ਹਨ ਤੇ ਜੋ ਸਾਰਿਆਂ ਦਾ ਪ੍ਰਕਾਸ਼ਕ ਹੈ। ਯਥਾ :

**ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥** *(ਮਾਰੂ ਮ: ੫, ਅੰਗ ੧੦੦੩)*

ਸਤਿ = ਤ੍ਰੈਕਾਲ ਅਬਾਧ ਰੂਪ, ਨਾਮੁ = ਪ੍ਰਸਿੱਧ ਹੈ **ਵਾ:** ਸਤਿ ਸਰੂਪ ਉਸ ਦਾ ਨਾਮ ਹੈ **ਵਾ:** ਉਸ ਦਾ ਸਰੂਪ ਵੀ ਸੱਚਾ ਹੈ ਤੇ ਨਾਮ ਵੀ ਸੱਚਾ ਹੈ।

ਕਰਤਾ = ਸਾਰੇ ਜਗਤ ਨੂੰ ਪੈਦਾ ਕਰਨ ਵਾਲਾ ਹੈ।

ਪੁਰਖੁ = ਸਾਰਿਆਂ ਥਾਵਾਂ ਵਿਚ ਵਿਆਪਕ ਹੈ।

ਨਿਰਭਉ = ਭੈ ਤੋਂ ਰਹਿਤ ਹੈ।

ਨਿਰਵੈਰੁ = ਵੈਰ ਤੋਂ ਭੀ ਰਹਿਤ ਹੈ।

ਅਕਾਲ ਮੂਰਤਿ = ਕਾਲ ਤੋਂ ਰਹਿਤ ਉਸ ਦਾ ਮੂਰਤਿ = ਸਰੂਪ ਹੈ।

ਅਜੂਨੀ = ਅਜਨਮਾ ਸਰੂਪ ਹੈ। ਸੈਭੰ = ਸੁਤੇ ਹੀ ਪ੍ਰਕਾਸ਼ ਰੂਪ ਹੈ।

ਗੁਰਪ੍ਰਸਾਦਿ = ਸਾਰਿਆਂ ਦਾ ਗੁਰ = ਪੂਜਨੀਕ ਹੈ ਅਤੇ ਸਭਨਾਂ ਉੱਪਰ ਪ੍ਰਸਾਦਿ = ਕ੍ਰਿਪਾ ਕਰਨ ਵਾਲਾ ਹੈ **ਵਾ:** ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਅਜਿਹਾ ਨਿਰੰਕਾਰ ਪਰਮੇਸ਼ਰ ਪ੍ਰਾਪਤ ਹੁੰਦਾ ਹੈ।

## ਰਾਗੁ ਆਸਾ ਮਹਲਾ ੧, ਘਰੁ ੧, ਸੋਦਰੁ॥

**ਉਥਾਨਕਾ :** ਜਿਸ ਸਮੇਂ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਸੁਮੇਰ ਪਰਬਤ ਤੋਂ ਸਿੱਧਾਂ ਨਾਲ ਚਰਚਾ ਕਰ ਕੇ ਪ੍ਰਹਿਲਾਦ ਅਤੇ ਧ੍ਰੂ ਆਦਿਕ ਭਗਤਾਂ ਨਾਲ ਬਚਨ ਬਿਲਾਸ ਕਰਦੇ ਹੋਏ ਸਚਖੰਡ ਵਿਚ ਪਹੁੰਚੇ ਤਾਂ ਉਥੇ ਪਰਮੇਸ਼ਰ ਦੀ ਮਹਿਮਾਂ ਉਚਾਰਨ ਕੀਤੀ। ਫਿਰ ਜਦੋਂ ਸਤਿਗੁਰੂ ਜੀ ਬੇਬੇ ਨਾਨਕੀ ਜੀ ਨੂੰ ਮਿਲੇ, ਤਦ ਬੇਬੇ ਨਾਨਕੀ ਜੀ ਦੇ ਪੁੱਛਣ ਤੋਂ ਕਿ ਮਹਾਰਾਜ ਆਪ ਵੇਈਂ ਨਦੀ ਦੁਆਰਾ ਕਿਥੇ ਗਏ ਸੀ ਤਾਂ ਸਤਿਗੁਰਾਂ ਨੇ ਕਿਹਾ ਕਿ ਅਸੀਂ ਪਰਮੇਸ਼ਰ ਦੇ ਦਰ ਸਚਖੰਡ ਵਿਚ ਗਏ ਸੀ। ਫਿਰ ਬੇਬੇ ਨਾਨਕੀ ਜੀ ਨੇ ਪੁੱਛਿਆ ਕਿ ਉਸ ਪਰਮੇਸ਼ਰ ਦਾ ਦਰ ਘਰ ਕਿਹੋ ਜਿਹਾ ਹੈ ? ਤਦੋਂ ਸਤਿਗੁਰੂ ਸਾਹਿਬ ਜੀ ਨੇ ਬੇਬੇ ਨਾਨਕੀ ਜੀ ਦੇ ਪ੍ਰਥਾਏ ਆਸਾ ਰਾਗ ਵਿਚ ਇਹ ਤੀਜਾ "ਸੋ ਦਰੁ" ਉਚਾਰਨ ਕੀਤਾ ਹੈ।

ਮਹਲਾ ੧ = ਪਹਿਲੇ ਪਾਤਸ਼ਾਹ ਜੀ ਘਰੁ ੧ = ਪਹਿਲੇ ਘਰੁ ਵਿਚ ਸੋ = ਉਸ ਪਰਮੇਸ਼ਰ ਦੇ ਦਰੁ = ਦੁਆਰੇ ਦਾ ਕਥਨ ਕਰਦੇ ਹਨ **ਵਾ:** ਜੋ ਸੋ = ਤੱਤ ਪਦ ਦਾ ਲੱਖ ਅਰਥ ਰੂਪ ਹੈ ਅਤੇ ਵੇਦਾਂ ਸ਼ਾਸਤ੍ਰਾਂ ਕਰਕੇ ਉਸ ਦਾ ਗਿਆਨ ਰੂਪੀ ਦਰ ਪ੍ਰਤਿਪਾਦਯ (ਜਾਨਣੇ ਯੋਗ) ਹੈ **ਵਾ:** ਸੋ = ਉਸ ਦਾ ਸਚਖੰਡ, ਸਾਧਸੰਗਤ ਰੂਪੀ ਦਰ ਆਪਣਾ ਹੈ।

## ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮ੍ਹਾਲੇ॥

ਪਰਮੇਸ਼ਰ ਦੇ ਸਨਮੁਖ ਬਿਰਤੀ ਜੋੜ ਕੇ ਕਹਿੰਦੇ ਹਨ ਕਿ ਹੇ ਮਹਾਰਾਜ! ਸੋ = ਉਹ ਤੇਰਾ = ਤੁਹਾਡਾ ਦਰੁ = ਦੁਆਰਾ ਕੇਹਾ = ਕਿਹੋ ਜਿਹਾ ਕਹੀਏ ਅਤੇ ਸੋ = ਉਹ ਤੇਰਾ ਘਰੁ = ਨਿਵਾਸ ਅਸਥਾਨ ਕੇਹਾ = ਕਿਹੋ ਜਿਹਾ ਕਹੀਏ, ਕਿਉਂਕਿ ਕਥਨ ਵਿਚ ਨਹੀਂ ਆਉਂਦਾ, ਜਿਤੁ = ਜਿਥੇ ਬਹਿ = ਬੈਠ ਕਰਕੇ ਤੁਸੀਂ ਸਰਬ = ਸਾਰਿਆਂ ਨੂੰ ਸਮ੍ਹਾਲੇ = ਸੰਭਾਲਦੇ ਹੋ **ਅਥਵਾ** ਹੇ ਮਹਾਰਾਜ! ਸਰਗੁਣ ਸਰੂਪ ਵਿਚ ਸੋ = ਉਹ ਸਾਧਸੰਗਤ ਰੂਪੀ ਤੇਰਾ = ਤੁਹਾਡਾ ਦਰੁ ਕੇਹਾ = ਕਹੀਦਾ ਹੈ। ਸਾਰੇ ਜੀਵਾਂ ਦਾ ਹਿਰਦਾ ਤੁਹਾਡਾ ਘਰੁ ਕਹੀਦਾ

ਹੈ ਅਤੇ ਸਤਿਸੰਗਤ ਵਿਚ ਬਹਿ = ਇਸਥਿਤ ਹੋ ਕੇ ਸਰਬ = ਸਾਰੇ ਤੁਹਾਨੂੰ ਸਮ੍ਹਾਲੇ = ਸੰਭਾਲਦੇ, ਯਾਦ ਕਰਦੇ ਹਨ **ਅਥਵਾ** ਹੇ ਮਹਾਰਾਜ! ਨਿਰਗੁਣ ਸਰੂਪ ਵਿਚ ਸੋ = ਉਹ ਤੇਰਾ ਦਰੁ ਕੇਹਾ = ਕਿਹੋ ਜਿਹਾ ਕਹੀਏ ਅਤੇ ਸੋ = ਉਹ ਘਰ ਕੇਹਾ = ਕਿਹੋ ਜਿਹਾ ਕਹੀਏ, ਭਾਵ ਅਸਚਰਜ ਰੂਪ ਹੀ ਤੁਹਾਡਾ ਦਰ ਹੈ ਅਤੇ ਅਸਚਰਜ ਰੂਪ ਹੀ ਤੁਹਾਡਾ ਘਰ ਹੈ। ਜਿਤੁ = ਜਿਥੇ ਸਰਬ = ਸਾਰੇ ਸਮ੍ਹਾਲੇ = ਸੰਭਾਲਣ ਵਾਲੇ ਤੁਹਾਡੇ ਸਰੂਪ ਵਿਚ ਹੀ ਬਹਿ = ਇਸਥਿਤ ਹੋ ਗਏ, ਅਭੇਦ ਹੋ ਗਏ ਹਨ।

## ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥

ਹੇ ਮਹਾਰਾਜ! ਤੇਰੇ = ਤੁਹਾਡੇ ਵਾਜੇ = ਸਾਜ਼ ਭੀ ਅਨੇਕ = ਬੇਅੰਤ ਹਨ ਅਤੇ ਨਾਦ = ਸ਼ਬਦ, ਧੁਨਿ ਭੀ ਅਸੰਖਾ = ਅਣਗਿਣਤ ਹਨ **ਵਾ:** ਨਾਦ = ਸ਼ਬਦਾਂ ਨੂੰ ਵਾਜੇ = ਵਜਾਉਣ ਵਾਲੇ ਭੀ ਅਨੇਕਾਂ ਹਨ ਅਤੇ ਉਨ੍ਹਾਂ ਵਾਜਿਆਂ ਨਾਦਾਂ ਦੀਆਂ ਅਵਾਜਾਂ ਭੀ ਅਸੰਖਾ = ਅਣਗਿਣਤ ਹਨ **ਵਾ:** ਹੇ ਮਹਾਰਾਜ! ਤੁਹਾਡੇ ਜੀਵਾਂ ਰੂਪੀ ਵਾਜੇ ਭੀ ਅਨੇਕਾਂ ਹਨ ਅਤੇ ਨਾਦ = ਧੁਨੀਆਂ ਰੂਪੀ ਉਨ੍ਹਾਂ ਦੇ ਮਿੱਠੇ, ਕੌੜੇ, ਦਰਮਿਆਨੇ ਸੁਭਾਅ ਵੀ ਅਸੰਖਾ = ਅਣਗਿਣਤ ਹਨ, ਅਤੇ ਕੇਤੇ = ਕਿਤਨੇ ਹੀ ਤੇਰੇ = ਤੁਹਾਡੇ ਵਾਜਿਆਂ ਨੂੰ ਵਾਵਣਹਾਰੇ = ਵਜਾਉਣ ਵਾਲੇ ਕਿਨਰ, ਜੱਛ, ਗੰਧਰਬ ਆਦਿਕ ਗਵੱਈਏ ਹਨ।

## ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ; ਕੇਤੇ ਤੇਰੇ ਗਾਵਣਹਾਰੇ ॥

ਹੇ ਮਹਾਰਾਜ! ਕੇਤੇ = ਕਿਤਨੇ ਹੀ ਤੇਰੇ = ਤੁਹਾਡੇ ਰਾਗ = ਸਿਰੀਰਾਗੁ, ਮਾਝ, ਗਉੜੀ ਆਸਾ ਆਦਿਕ ਰਾਗਾਂ ਨੂੰ ਉਚਾਰਨ ਵਾਲੇ ਹਨ, ਕਿਤਨੇ ਹੀ ਪਰੀ = ਰਾਗਣੀਆਂ ਨੂੰ ਉਚਾਰਨ ਵਾਲੇ ਹਨ ਅਤੇ ਕਿਤਨੇ ਹੀ ਉਨ੍ਹਾਂ ਰਾਗਾਂ ਦੇ ਸਿਉ = ਪੁੱਤਰਾਂ ਨੂੰ ਕਹੀਅਹਿ = ਕਹਿਣ ਵਾਲੇ ਭਾਵ ਉਚਾਰਨ ਵਾਲੇ ਹਨ ਅਤੇ ਕੇਤੇ = ਕਿਤਨੇ ਹੀ ਤੇਰੇ ਉਨ੍ਹਾਂ ਰਾਗਾਂ ਨੂੰ ਗਾਵਣਹਾਰੇ = ਗਾਉਣ ਵਾਲੇ ਹਾਹਾ, ਹੂਹੂ, ਗੰਧਰਬ ਆਦਿਕ ਹਨ **ਅਥਵਾ** ਕਿਤਨੇ ਹੀ ਰਾਗ = ਪ੍ਰੇਮੀ ਕਹੀਦੇ ਹਨ, ਕਿਤਨੀਆਂ ਹੀ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿਕ ਪਰੀ = ਪਰੀਆਂ ਕਹੀਦੀਆਂ ਹਨ, ਕਿਤਨੇ ਹੀ ਉਨ੍ਹਾਂ ਦੇ ਸਤਿ, ਸੰਤੋਖ, ਆਦਿਕ ਸਿਉ = ਪੁੱਤਰ ਕਹੀਦੇ ਹਨ ਅਤੇ ਕਿਤਨੇ ਹੀ ਜੀਵ ਤੇਰੇ ਜਸ ਨੂੰ ਗਾਵਣਹਾਰੇ = ਗਾਉਣ ਵਾਲੇ ਹਨ।

## ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾ ਧਰਮ ਦੁਆਰੇ ॥

ਹੇ ਮਹਾਰਾਜ! ਤੁਧਨੋ = ਤੁਹਾਨੂੰ ਪਉਣੁ = ਹਵਾ, ਪਾਣੀ = ਜਲ, ਬੈਸੰਤਰੁ = ਅਗਨੀ ਦੇ ਅਭਿਮਾਨੀ ਦੇਵਤੇ ਗਾਵਨਿ੍ = ਗਾ ਰਹੇ ਹਨ **ਵਾ:** ਪਉਣੁ = ਰਜੋ ਗੁਣੀ, ਪਾਣੀ = ਸਤੋ ਗੁਣੀ ਅਤੇ ਬੈਸੰਤਰੁ = ਤਮੋਗੁਣ ਵਾਲੇ **ਵਾ:** ਪਉਣਅਹਾਰੀ, ਪਾਣੀ = ਜਲ ਧਾਰੇ ਕਰਨ ਵਾਲੇ, ਬੈਸੰਤਰੁ = ਅੱਗ ਦੀਆਂ ਧੂਣੀਆਂ ਤਾਉਣ ਵਾਲੇ **ਵਾ:** ਪਉਣ ਦੀ ਨਿਆਈਂ ਪਵਿੱਤਰ ਰਹਿਣ ਵਾਲੇ, ਪਾਣੀ ਦੀ ਨਿਆਈਂ ਸ਼ਾਂਤ ਰਹਿਣ ਵਾਲੇ ਬੈਸੰਤਰੁ = ਅੱਗ ਦੀ ਨਿਆਈਂ ਤੇਜੱਸ੍ਵੀ ਸਾਰੇ ਹੀ ਤੈਨੂੰ ਗਾਵਨਿ੍ = ਗਾਉਂਦੇ ਹਨ ਅਤੇ ਤੁਹਾਡੇ ਦੁਆਰੇ = ਬੂਹੇ 'ਤੇ ਬੈਠਾ ਧਰਮਰਾਜਾ ਭੀ ਤੇਰੇ ਜਸ ਨੂੰ ਗਾਵੈ = ਗਾ ਰਿਹਾ ਹੈ।

## ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ; ਲਿਖਿ ਲਿਖਿ ਧਰਮੁ ਵੀਚਾਰੇ ॥

ਹੇ ਮਹਾਰਾਜ! ਜਿਹੜੇ ਚਿਤੁ = ਹਿਰਦੇ ਵਿਚ ਗੁਪਤੁ = ਲੁਕੀਆਂ ਗੱਲਾਂ ਦੀ ਚਿਤ੍ਰਕਾਰੀ ਕਰ ਕੇ ਲਿਖਿ = ਲਿਖ ਕੇ ਜਾਣਨਿ = ਜਾਣਦੇ ਹਨ, ਉਹ ਚਿਤ੍ਰ ਗੁਪਤ ਭੀ ਤੁਧਨੋ = ਤੁਹਾਡੇ ਗੁਣਾਂ ਨੂੰ ਗਾਵਨਿ੍ = ਗਾਉਂਦੇ ਹਨ, ਅਤੇ ਇਨ੍ਹਾਂ ਦੇ ਲਿਖਿ = ਲਿਖੇ ਹੋਏ ਲਿਖਿ = ਲੇਖੇ ਨੂੰ ਧਰਮੁ = ਧਰਮਰਾਜਾ ਵੀਚਾਰੇ = ਵਿਚਾਰਦਾ ਹੈ ਕਿ ਕਿਸ ਜੀਵ ਦੇ ਕਿੰਨੇ ਪਾਪ ਅਤੇ ਕਿੰਨੇ ਪੁੰਨ ਹਨ।

**ਗਾਵਨਿ੍ ਤੁਧਨੋ, ਈਸਰੁ ਬ੍ਰਹਮਾ ਦੇਵੀ; ਸੋਹਨਿ ਤੇਰੇ ਸਦਾ ਸਵਾਰੇ ॥**

ਈਸਰੁ = ਸ਼ਿਵਜੀ ਬ੍ਰਹਮਾ, ਵਿਸ਼ਨੂੰ ਅਤੇ ਦੇਵੀ = ਨੌਂ ਕਰੋੜ ਦੁਰਗਾ **ਵਾ:** ਸ਼ਿਵਜੀ ਦੀ ਪਾਰਬਤੀ, ਬ੍ਰਹਮੇ ਦੀ ਸੁਰਸਤੀ ਤੇ ਵਿਸ਼ਨੂੰ ਦੀ ਲੱਛਮੀ ਆਦਿ ਸਭ ਤੁਧਨੋ = ਤੈਨੂੰ ਗਾਵਨਿ੍ = ਗਾਉਂਦੇ ਹਨ ਅਤੇ ਸਦਾ = ਹਮੇਸ਼ਾਂ ਤੇਰੇ = ਤੁਹਾਡੇ ਸਵਾਰੇ = ਦਰੁਸ੍ਤ ਕੀਤੇ ਹੋਏ, ਸ਼ਿੰਗਾਰੇ ਹੋਏ ਸੋਹਨਿ = ਸੋਭਦੇ ਹਨ।

**ਗਾਵਨਿ੍ ਤੁਧਨੋ, ਇੰਦ੍ਰ ਇੰਦ੍ਰਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥**

ਹੇ ਮਹਾਰਾਜ ! ਤੁਧਨੋ = ਤੁਹਾਡੇ ਜਸ ਨੂੰ ਇੰਦ੍ਰ = ਇੰਦਰ ਦੇਵਤਾ ਇੰਦ੍ਰਾਸਣਿ = ਇੰਦਰ ਦੇ ਸਿੰਘਾਸਣ 'ਤੇ ਬੈਠੇ = ਇਸਥਿਤ ਹੋਇਆ ਤੇਤੀ ਕਰੋੜ ਦੇਵਤਿਆਂ ਦੇ ਦਰਿ = ਦਲ ਨਾਲੇ = ਸਮੇਤ ਗਾਵਨਿ੍ = ਗਾ ਰਿਹਾ ਹੈ।

**ਗਾਵਨਿ੍ ਤੁਧਨੋ, ਸਿਧ ਸਮਾਧੀ ਅੰਦਰਿ; ਗਾਵਨਿ੍ ਤੁਧਨੋ ਸਾਧ ਬੀਚਾਰੇ ॥**

ਹੇ ਮਹਾਰਾਜ ! ਸਿਧ = ਸਿੱਧੀਆਂ ਨੂੰ ਪ੍ਰਾਪਤ ਕਰਨ ਵਾਲੇ (ਚੌਰਾਸੀ ਸਿੱਧ) ਸਮਾਧੀ = ਧਿਆਨ ਦੇ ਅੰਦਰਿ = ਵਿਚ ਇਸਥਿਤ ਹੋ ਕੇ ਤੁਧਨੋ = ਤੁਹਾਡੇ ਜਸ ਨੂੰ ਗਾਵਨਿ੍ = ਗਾਉਂਦੇ ਹਨ ਅਤੇ ਬੀਚਾਰੇ = ਵੀਚਾਰਵਾਨ ਸਾਧ = ਸਾਧੂ ਮਹਾਤਮਾ ਭੀ ਤੁਧਨੋ = ਤੁਹਾਡੇ ਜਸ ਨੂੰ ਗਾਵਨਿ੍ = ਗਾਉਂਦੇ ਹਨ **ਵਾ:** ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿਕ ਸਾਧ = ਸਾਧਨਾਂ ਨੂੰ ਕਰਨ ਵਾਲੇ ਅਤੇ ਆਤਮਾ ਦੀ ਬੀਚਾਰੇ = ਵੀਚਾਰ ਕਰਨ ਵਾਲੇ ਸ੍ਰੇਸ਼ਟ ਜਨ ਵੀ ਤੁਹਾਡੇ ਜਸ ਨੂੰ ਗਾਉਂਦੇ ਹਨ।

**ਗਾਵਨਿ੍ ਤੁਧਨੋ, ਜਤੀ ਸਤੀ ਸੰਤੋਖੀ; ਗਾਵਨਿ ਤੁਧਨੋ ਵੀਰ ਕਰਾਰੇ ॥**

ਹੇ ਮਹਾਰਾਜ ! ਜਤੀ = ਜਤ ਧਾਰਨ ਵਾਲੇ (ਛੇ ਜਤੀ (੧.) ਗੋਰਖ ਨਾਥ, (੨.) ਭੈਰਉ, (੩.) ਲਛਮਣ, (੪.) ਹਨੂਮਾਨ, (੫.) ਦਤਾ ਤ੍ਰੇਉ, (੬.) ਭੀਸ਼ਮ ਪਿਤਾਮਾ) ਸਤੀ = ਸਤ ਪ੍ਰਤੱਗੀ (ਦਸਰਥ ਤੇ ਹਰੀਚੰਦ ਵਰਗੇ) **ਵਾ:** ਦਾਨੀ **ਵਾ:** ਸਤੀ = ਸਤੀਆਂ (ਅਨੁਸੂਈਆ, ਸੀਤਾ ਆਦਿ ਵਰਗੀਆਂ) ਅਤੇ ਚੁਣਕ ਰਿਖੀ ਵਰਗੇ ਸੰਤੋਖੀ = ਸੰਤੋਖ ਧਾਰੀ ਤੁਧਨੋ = ਤੈਨੂੰ ਗਾਵਨਿ੍ = ਗਾਉਂਦੇ ਹਨ ਅਤੇ ਵੀਰ = ਬਵੰਜਾ ਬੀਰ, ਸੂਰਬੀਰ ਕਰਾਰੇ = ਕਰੜੇ ਸੁਭਾਅ ਵਾਲੇ ਭੀ ਤੁਧਨੋ = ਤੈਨੂੰ ਗਾਵਨਿ੍ = ਗਾਉਂਦੇ ਹਨ।

**ਗਾਵਨਿ ਤੁਧਨੋ, ਪੰਡਿਤ ਪੜੇ ਰਖੀਸੁਰ; ਜੁਗੁ ਜੁਗੁ ਬੇਦਾ ਨਾਲੇ ॥**

ਹੇ ਮਹਾਰਾਜ ! ਬਿਆਸ ਰਿਸ਼ੀ ਵਰਗੇ ਪੰਡਿਤ = ਵਿਦਵਾਨ, ਆਦਿ ਉਨ੍ਹਾਂ ਤੋਂ ਅੱਗੇ ਪੜੇ = ਪੜ੍ਹਨ ਵਾਲੇ ਜੈਮਿਨੀ ਮੁਨੀ ਵਰਗੇ ਅਤੇ ਗੌਤਮ ਰਿਖੀ ਵਰਗੇ ਵੇਦਾਂ ਦੀਆਂ ਰਿਚਾਂ ਉਚਾਰਨ ਵਾਲੇ ਰਖੀਸੁਰ = ਰਿਖੀਰਾਜ ਆਦਿਕ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ ਅਤੇ ਜੁਗੁ ਜੁਗੁ = ਚਾਰੇ ਜੁਗਾਂ ਦੇ ਚਾਰੇ ਅਵਤਾਰਾਂ ਅਤੇ ਬੇਦਾ = ਚਾਰੇ ਵੇਦਾਂ ਦੇ ਨਾਲੇ = ਸਮੇਤ ਤੈਨੂੰ ਗਾਉਂਦੇ ਹਨ।

ਸਤਿਜੁਗ ਵਿਚ ਬ੍ਰਾਹਮਣਾਂ ਦਾ ਰਾਜ ਸੀ, ਹੰਸਾ ਅਵਤਾਰ ਸੀ, ਅਤੇ ਸਾਮ ਵੇਦ ਸੀ, ਤ੍ਰੇਤੇ ਵਿਚ ਖੱਤ੍ਰੀਆਂ ਦਾ ਰਾਜ ਸੀ, ਰਾਮ ਅਵਤਾਰ ਅਤੇ ਰਿਗਵੇਦ ਸੀ, ਦੁਆਪੁਰ ਵਿਚ ਵੈਸ਼ਾਂ ਦਾ ਰਾਜ ਸੀ, ਕ੍ਰਿਸ਼ਨ ਅਵਤਾਰ ਹੋਇਆ ਸੀ ਅਤੇ ਜਜੁਰ ਵੇਦ ਸੀ। ਕਲਜੁਗ ਵਿਚ ਸ਼ੂਦਰਾਂ ਦੇ ਰਾਜ ਵਿਚ ਕਲਕੀ ਅਵਤਾਰ ਹੋਵੇਗਾ ਅਤੇ ਅਥਰਬਣ ਵੇਦ ਹੈ। ਇਉਂ ਚਾਰੇ ਜੁਗਾਂ ਦੇ ਵੇਦਾਂ ਦੇ ਮਹਾਤਮ ਨਾਲ ਚਾਰ ਅਵਤਾਰ ਗਾਉਂਦੇ ਹਨ।

**ਗਾਵਨਿ ਤੁਧਨੋ, ਮੋਹਣੀਆ ਮਨੁ ਮੋਹਨਿ; ਸੁਰਗੁ ਮਛੁ ਪਇਆਲੇ ॥**

ਹੇ ਪਰਮੇਸ਼ਰ ! ਪੁਰਖਾਂ ਦੇ ਮਨੁ = ਹਿਰਦੇ ਨੂੰ ਮੋਹਨਿ = ਮੋਹ ਲੈਣ ਵਾਲੀਆਂ ਮੋਹਣੀਆਂ = ਇਸਤ੍ਰੀਆਂ ਭੀ ਤੁਧਨੋ = ਤੈਨੂੰ ਗਾਵਨਿ = ਗਾਉਂਦੀਆਂ ਹਨ ਅਤੇ ਸੁਰਗੁ = ਸਵਰਗ ਲੋਕ ਦੀਆਂ ਅਪੱਛਰਾਂ, ਮਛੁ = ਮਾਤ

ਲੋਕ ਦੀਆਂ ਚਿਤਰਨੀਆਂ, ਪਦਮਨੀਆਂ ਆਦਿਕ ਅਤੇ ਪਇਆਲੇ = ਪਾਤਾਲ ਲੋਕ ਦੀਆਂ ਨਾਗ ਕੰਨਿਆਂ ਆਦਿਕ ਭੀ ਤੇਰੇ ਜਸ ਨੂੰ ਗਾਉਂਦੀਆਂ ਹਨ।

## ਗਾਵਨਿ੍ ਤੁਧਨੋ, ਰਤਨ ਉਪਾਏ ਤੇਰੇ ਜੇਤੇ; ਅਠਸਠਿ ਤੀਰਥ ਨਾਲੇ ॥

ਹੇ ਮਹਾਰਾਜ ! ਜੇਤੇ = ਜਿਤਨੇ ਭੀ ਤੇਰੇ = ਤੁਹਾਡੇ ਉਪਾਏ = ਪੈਦਾ ਕੀਤੇ ਹੋਏ ਰਤਨ = ਚੌਦਾਂ ਰਤਨ ਆਪਣੇ ਜੌਹਰ ਦਿਖਾਉਣ ਰੂਪ ਗਾ ਰਹੇ ਹਨ ਕਿ ਸਾਨੂੰ ਭੀ ਪਰਮੇਸ਼ਰ ਨੇ ਪੈਦਾ ਕੀਤਾ ਹੈ, ਅਠਸਠਿ ਤੀਰਥ = ਅਠਾਹਠ ਤੀਰਥ ਅਤੇ ਉਸ ਦੇ ਨਾਲੇ = ਨਾਲ ਵਸਣ ਵਾਲੇ ਸਾਧੂ ਮਹਾਤਮਾ ਭੀ ਤੁਧਨੋ = ਤੈਨੂੰ ਗਾਵਨਿ੍ = ਗਾਉਂਦੇ ਹਨ।

## ਗਾਵਨਿ੍ ਤੁਧਨੋ, ਜੋਧ ਮਹਾਬਲ ਸੂਰਾ; ਗਾਵਨਿ੍ ਤੁਧਨੋ ਖਾਣੀ ਚਾਰੇ ॥

ਹੇ ਮਹਾਰਾਜ ! ਤੁਧਨੋ = ਤੁਹਾਨੂੰ ਜੋਧ = ਰਥੀ (ਜਿਹੜਾ ਸੌ ਜਾਂ ਹਜ਼ਾਰ ਨਾਲ ਮੁਕਾਬਲਾ ਕਰਦਾ ਹੈ) ਮਹਾਬਲ = ਮਹਾਂਰਥੀ (ਜਿਹੜਾ ਦਸ ਹਜ਼ਾਰ ਨਾਲ ਮੁਕਾਬਲਾ ਕਰਦਾ ਹੈ) ਅਤੇ ਸੂਰਾ = ਅਤਿਰਥੀ (ਜਿਹੜਾ ਅਣਗਿਣਤ ਫ਼ੌਜ ਨਾਲ ਮੁਕਾਬਲਾ ਕਰਦਾ ਹੈ) ਜੋਧਾ ਉਹ ਹੈ ਜਿਸ ਨੇ ਕੁਸੰਗਤ ਤੋਂ ਆਪਣਾ ਸਰੀਰ ਬਚਾਇਆ ਹੈ, ਮਹਾਂਬਲੀ ਉਹ ਹੈ ਜਿਸ ਨੇ ਦਸਾਂ ਇੰਦ੍ਰੀਆਂ 'ਤੇ ਕਾਬੂ ਪਾਇਆ ਹੈ ਅਤੇ ਸੂਰਮਾ ਉਹ ਹੈ ਜਿਸ ਨੇ ਆਪਣੇ ਮਨ ਦੇ ਅਨੰਤ ਸੰਕਲਪਾਂ ਉੱਪਰ ਫ਼ਤਹਿ ਪਾਉਣਾ ਕੀਤੀ ਹੈ **ਵਾ:** ਜੋਧਿਆਂ ਦੀ ਨਿਆਈਂ ਸ੍ਰਵਨ ਕਰਨ ਵਾਲੇ ਮਹਾਬਲੀਆਂ ਦੀ ਨਿਆਈਂ ਮੰਨਣ ਕਰਨ ਵਾਲੇ ਅਤੇ ਸੂਰਮੇ ਦੀ ਨਿਆਈਂ ਨਿਧਿਆਸਣ ਕਰਨ ਵਾਲੇ ਸਾਰੇ ਤੁਹਾਡੇ ਜਸ ਨੂੰ ਗਾਵਨਿ੍ = ਗਾਉਂਦੇ ਹਨ ਅਤੇ ਤੁਧਨੋ = ਤੁਹਾਨੂੰ ਚਾਰੇ = ਚੌਹਾਂ ਖਾਣੀ = ਖਾਣੀਆਂ ਦੇ ਜੀਵ ਭੀ ਗਾਵਨਿ੍ = ਗਾ ਰਹੇ ਹਨ। ਭਾਵ ਅੰਡਜ ਤੋਂ ਪੈਦਾ ਹੋਣ ਵਾਲੇ ਗਰੁੜ, ਕਾਗ ਭਸ਼ੁੰਡ ਆਦਿਕ, ਜੇਰਜ ਤੋਂ ਪੈਦਾ ਹੋਣ ਵਾਲੇ ਮਨੁੱਖ ਆਦਿਕ ਜੀਵ, ਸੇਤਜ ਤੋਂ ਪੈਦਾ ਹੋਣ ਵਾਲੇ ਮਛੋਦਰ ਜੋ ਹਨੂੰਮਾਨ ਦੇ ਪਸੀਨੇ ਤੋਂ ਪੈਦਾ ਹੋਇਆ ਦਸੀਦਾ ਹੈ ਆਦਿਕ ਅਤੇ ਉਤਭੁਜ ਤੋਂ ਪੈਦਾ ਹੋਣ ਵਾਲੇ ਕਲਪ-ਬ੍ਰਿਛ ਆਦਿਕ ਸਾਰੇ ਖਾਣੀਆਂ ਦੇ ਜੀਵ ਤੈਨੂੰ ਗਾਉਂਦੇ ਹਨ।

## ਗਾਵਨਿ੍ ਤੁਧਨੋ, ਖੰਡ ਮੰਡਲ ਬ੍ਰਹਮੰਡਾ; ਕਰਿ ਕਰਿ ਰਖੇ ਤੇਰੇ ਧਾਰੇ ॥

ਹੇ ਪਰਮੇਸ਼ਰ ! ਤੁਧਨੋ = ਤੁਹਾਨੂੰ ਖੰਡ = ਨੌਂ ਖੰਡਾਂ, ਮੰਡਲ = ਮੰਡਲਾਂ (ਦੇਸ਼ਾਂ) ਅਤੇ ਬ੍ਰਹਮੰਡਾਂ ਦੇ ਸਾਰੇ ਜੀਵ ਗਾਵਨਿ੍ = ਗਾ ਰਹੇ ਹਨ ਜੋ ਤੇਰੇ = ਤੁਹਾਡੇ ਹੀ ਪੈਦਾ ਕਰਿ = ਕਰ ਕੇ ਅਤੇ ਪਾਲਣਾ ਕਰਿ = ਕਰ ਕੇ ਰੱਖੇ ਹੋਏ ਹਨ ਤੇ ਤੁਹਾਡਾ ਹੀ ਉਨ੍ਹਾਂ ਨੂੰ ਧਾਰੇ = ਆਸਰਾ ਹੈ।

## ਸੇਈ ਤੁਧਨੋ ਗਾਵਨਿ੍, ਜੋ ਤੁਧੁ ਭਾਵਨਿ੍; ਰਤੇ ਤੇਰੇ ਭਗਤ ਰਸਾਲੇ ॥

ਹੇ ਮਹਾਰਾਜ ! ਸੇਈ = ਉਹੀ ਤੁਧਨੋ = ਤੁਹਾਡੇ ਜਸ ਤਾਈਂ ਗਾਵਨਿ੍ = ਗਾਉਂਦੇ ਹਨ ਜੋ = ਜਿਹੜੇ ਤੁਧੁ = ਤੁਹਾਨੂੰ ਭਾਵਨਿ੍ = ਭਾਅ ਜਾਂਦੇ ਹਨ **ਵਾ:** ਜੋ ਆਪ ਜੀ ਵਿਚ ਭਾਵਨਿ੍ = ਸ਼ਰਧਾ ਰੱਖਦੇ ਹਨ; ਅਤੇ ਜੋ ਤੇਰੇ = ਤੁਹਾਡੇ ਭਗਤ-ਜਨ ਤੇਰੇ ਰੰਗ ਵਿਚ ਰਤੇ = ਰੰਗੇ ਹੋਏ ਰਸਾਲੇ = ਰਸਾਂ ਦੇ ਘਰ ਬਣੇ ਹੋਏ ਹਨ।

## ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ ਬੀਚਾਰੇ ॥

ਹੋਰਿ = ਹੋਰ ਭੀ ਕੇਤੇ = ਕਿਤਨੇ ਹੀ ਤੁਧਨੋ = ਤੁਹਾਡੇ ਜਸ ਨੂੰ ਗਾਵਨਿ = ਗਾ ਰਹੇ ਹਨ, ਸੇ = ਉਹ ਮੈ = ਮੇਰੇ ਚਿਤਿ = ਚੇਤੇ ਵਿਚ ਨ = ਨਹੀਂ ਆਵਨਿ = ਆਉਂਦੇ, ਨਾਨਕੁ = ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਨ੍ਹਾਂ ਦੀ ਕਿਆ = ਕੀ ਬੀਚਾਰੇ = ਵੀਚਾਰ ਕਰੀਏ ?

## ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥

ਸੋਈ = ਉਹ ਪ੍ਰਭੂ ਜੋ ਸਦਾ = ਹਮੇਸ਼ਾਂ ਹੀ ਸੋਈ = ਸੋਭਨੀਕ ਸਚੁ = ਸੱਚਾ ਸਾਹਿਬੁ = ਮਾਲਕ ਹੈ **ਵਾ:** ਉਹੀ ਪਰਮੇਸ਼ਰ ਹਮੇਸ਼ਾਂ ਰਹਿਣ ਵਾਲਾ ਸੱਚਾ ਸਾਹਿਬ ਪਿੱਛੇ ਸੀ, ਉਹੀ ਸੱਚਾ ਸਾਹਿਬ ਹੁਣ ਹੈ ਤੇ ਅੱਗੇ ਨੂੰ ਵੀ ਉਹੀ ਸਾਚਾ = ਸੱਚਾ ਪਰਮੇਸ਼ਰ ਹੋਵੇਗਾ ਤੇ ਸਦਾ ਹੀ ਉਸ ਦੀ ਸਾਚੀ = ਸੱਚੀ ਨਾਈ = ਮਹਿਮਾ ਹੈ।

## ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥

ਉਹ ਪਰਮੇਸ਼ਰ ਹੈ = ਹੁਣ ਵਰਤਮਾਨ ਸਮੇਂ ਵਿਚ ਵੀ ਹੈ ਭੀ = ਬਹੁੜੋ ਪਿੱਛੇ ਵੀ ਸੀ ਤੇ ਹੋਸੀ = ਅੱਗੇ ਭਵਿੱਖ ਵਿਚ ਭੀ ਹੋਵੇਗਾ। ਉਹ ਕਿਸੇ ਦਾ ਜਾਇ = ਪੈਦਾ ਨਹੀਂ ਕੀਤਾ ਹੋਇਆ ਅਤੇ ਨਾ ਹੀ ਮਰ ਕੇ ਕਿਤੇ ਜਾਸੀ = ਜਾਵੇਗਾ।

***ਪ੍ਰਸ਼ਨ :*** *ਬੇਬੇ ਨਾਨਕੀ ਜੀ ਨੇ ਪੁੱਛਿਆ ਕਿ ਸਤਿਗੁਰੂ ਜੀ! ਉਹ ਕੌਣ ਹੈ?*
***ਗੁਰ ਉੱਤਰ :*** ਹੇ ਭੈਣ ਜੀ! ਜਿਨਿ = ਜਿਸ ਪਰਮੇਸ਼ਰ ਨੇ ਸੰਸਾਰ ਦੀ ਰਚਨਾ ਰਚਾਈ = ਰਚੀ ਹੋਈ ਹੈ। ਇਹ ਰਚਨਾ ਤਾਂ ਜ਼ਰੂਰ ਚੱਲੀ ਜਾਵੇਗੀ ਪਰੰਤੂ ਰਚਾਉਣ ਵਾਲਾ ਕਦਾਚਿਤ ਭੀ ਨਹੀਂ ਜਾਵੇਗਾ।

***ਪ੍ਰਸ਼ਨ :*** *ਫਿਰ ਬੇਬੇ ਜੀ ਨੇ ਕਿਹਾ ਕਿ ਹੇ ਸਤਿਗੁਰੂ ਜੀ! ਇਹ ਰਚਨਾ ਕਿਹੋ ਜਿਹੀ ਹੈ?*
***ਗੁਰ ਉੱਤਰ :*** ਤਾਂ ਮਹਾਰਾਜ ਜੀ ਕਹਿੰਦੇ ਹਨ:

## ਰੰਗੀ ਰੰਗੀ ਭਾਤੀ ਜਿਨਸੀ; ਮਾਇਆ ਜਿਨਿ ਉਪਾਈ ॥

ਰੰਗੀ ਰੰਗੀ = ਰੰਗਾਂ ਰੰਗਾਂ ਦੀ, ਭਾਤੀ = ਤਰ੍ਹਾਂ ਤਰ੍ਹਾਂ ਦੀ ਜਿਨਸੀ = ਜਿਨਸਾਂ ਜਿਵੇਂ ਹਾਥੀ, ਘੋੜੇ, ਊਠ, ਮੱਝਾਂ, ਗਾਵਾਂ, ਆਦਿਕ ਰਚਨਾ ਦੀ ਸ੍ਰਿਸ਼ਟੀ ਨੂੰ ਮਾਇਆ ਦੁਆਰਾ ਜਿਨਿ = ਜਿਸ ਪਰਮੇਸ਼ਰ ਨੇ ਉਪਾਈ = ਪੈਦਾ ਕੀਤਾ ਹੈ।

## ਕਰਿ ਕਰਿ ਦੇਖੈ ਕੀਤਾ ਅਪਣਾ; ਜਿਉ ਤਿਸ ਦੀ ਵਡਿਆਈ ॥

ਉਹ ਪਰਮੇਸ਼ਰ ਪੈਦਾ ਕਰਿ = ਕਰ ਕੇ, ਪਾਲਣਾ ਕਰਿ = ਕਰ ਕੇ ਅਪਣਾ = ਆਪਣੇ ਕੀਤਾ = ਕੀਤੇ ਹੋਏ ਪਸਾਰੇ ਨੂੰ ਦੇਖੈ = ਦੇਖਦਾ ਹੈ; ਜਿਉ = ਜਿਵੇਂ ਹੀ ਤਿਸ = ਉਸ ਪਰਮੇਸ਼ਰ ਦੀ ਵਡਿਆਈ = ਇੱਛਾ ਹੁੰਦੀ ਹੈ, ਉਵੇਂ ਹੀ ਕਰਦਾ ਹੈ।

## ਜੋ ਤਿਸੁ ਭਾਵੈ ਸੋਈ ਕਰਸੀ; ਫਿਰਿ ਹੁਕਮੁ ਨ ਕਰਣਾ ਜਾਈ ॥

ਜੋ = ਜਿਹੜਾ ਕੁਝ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਪਹਿਲਾਂ ਕਰਸੀ = ਕਰਦਾ ਸੀ ਤੇ ਹੁਣ ਅਤੇ ਅਗਾਹਾਂ ਨੂੰ ਭੀ ਉਹੋ ਹੀ ਕਰੇਗਾ। ਫਿਰਿ = ਮੁੜ ਉਸ ਉੱਪਰ ਕਿਸੇ ਪ੍ਰਕਾਰ ਦਾ ਹੁਕਮੁ ਨ = ਨਹੀਂ ਕਰਣਾ = ਕੀਤਾ ਜਾਈ = ਜਾ ਸਕਦਾ **ਵਾ:** ਉਸ ਦੇ ਹੁਕਮ ਨੂੰ ਫਿਰਿ = ਫੇਰਨ ਭਾਵ ਮੋੜਨ ਦਾ ਕੰਮ ਨਹੀਂ ਕੀਤਾ ਜਾ ਸਕਦਾ।

**[ਅੰਗ ੩੪੮]**

## ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ; ਨਾਨਕ ਰਹਣੁ ਰਜਾਈ ॥੧॥੧॥

ਸੋ = ਉਹ ਪਾਤਿਸਾਹੁ = ਪਾਤਸ਼ਾਹ ਪਰਮੇਸ਼ਰ ਸਾਹਾ = ਸ਼ਾਹਾਂ ਦਾ ਸ਼ਾਹ ਸਰੂਪ ਰੂਪੀ ਪਤਿ = ਤਖ਼ਤ ਦਾ ਸਾਹਿਬੁ = ਮਾਲਕ ਹੈ **ਵਾ:** ਉਹ ਪਰਮੇਸ਼ਰ ਸ਼ਾਹਾਂ ਤੇ ਪਾਤਿਸ਼ਾਹਾਂ ਦਾ ਭੀ ਮਾਲਕ ਹੈ। ਗੁਰੂ ਸਾਹਿਬ ਜੀ ਕਥਨ

ਕਰਦੇ ਹਨ ਕਿ ਸਾਨੂੰ ਉਸ ਦੀ ਰਜਾਈ = ਆਗਿਆ ਵਿਚ ਰਹਣੁ = ਰਹਿਣਾ ਚਾਹੀਦਾ ਹੈ ਕਿਉਂਕਿ ਉਸ ਦੀ ਆਗਿਆ ਵਿਚ ਰਹਿਣ ਕਰਕੇ ਉਸ ਦੀ ਪ੍ਰਾਪਤੀ ਹੁੰਦੀ ਹੈ ॥੧॥੧॥

## ਆਸਾ ਮਹਲਾ ੪ ॥

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਮਹਾਰਾਜ ਦੁਖ ਭੰਜਨੀ ਬੇਰੀ ਦੇ ਹੇਠਾਂ ਬਿਰਾਜਮਾਨ ਸਨ। ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ, ਜਿਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਸੋ ਦਰੁ" ਗਾਇਆ ਹੈ, ਆਪ ਜੀ ਵੀ ਐਸਾ ਉਪਦੇਸ਼ ਸ੍ਰਵਣ ਕਰਾਓ। ਤਦ ਸਤਿਗੁਰਾਂ ਨੇ ਸਿੱਖਾਂ ਦੇ ਪਰਥਾਏ ਸਰਬ ਸਾਂਝਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ।

(ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਸਾਹਿਬ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਸਮੇਂ ਪਹਿਲੇ ਪਾਤਸ਼ਾਹ ਜੀ ਦੇ "ਸੋ ਦਰੁ" ਸ਼ਬਦ ਦੇ ਨਾਲ ਮਿਲਦਾ ਹੋਇਆ ਪ੍ਰਕਰਣ ਜਾਣ ਕਰਕੇ ਇਹ ਸ਼ਬਦ ਪਹਿਲੇ ਪਾਤਸ਼ਾਹ ਜੀ ਦੇ ਸ਼ਬਦਾਂ ਦੇ ਨਾਲ ਹੀ ਇਥੇ ਲਿਖਣਾ ਕੀਤਾ ਹੈ।)

ਆਸਾ ਰਾਗ ਵਿਚ ਚੌਥੇ ਪਾਤਸ਼ਾਹ ਜੀ ਉਚਾਰਨ ਕਰਦੇ ਹਨ :

## ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ; ਹਰਿ ਅਗਮਾ ਅਗਮ ਅਪਾਰਾ ॥

ਸੋ = ਉਹ ਪੁਰਖੁ = ਪੂਰਨ ਪਰਮੇਸ਼ਰ ਨਿਰੰਜਨੁ = ਸ਼ੁੱਧ ਸਰੂਪ ਹੈ, ਉਹ ਹਰਿ = ਹਰੀ ਪਰਮੇਸ਼ਰ ਸਾਰਿਆਂ ਵਿਚ ਪੁਰਖੁ = ਪੂਰਨ ਵਿਆਪਕ ਹੈ ਅਤੇ ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਹੈ, ਉਹ ਹਰਿ = ਹਰੀ ਪ੍ਰਭੂ ਅਗਮਾ ਅਗਮ = ਮਨ, ਬਾਣੀ, ਸਰੀਰ ਕਰਕੇ ਪਹੁੰਚ ਤੋਂ ਪਰੇ ਹੈ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈ **ਵਾ:** ਅਗਮਾ = ਵੇਦਾਂ ਕਰਕੇ ਵੀ ਅਗੰਮ ਹੈ ਅਤੇ ਪ੍ਰਕਿਰਤੀ ਕਰਕੇ ਵੀ ਅਪਾਰਾ = ਪਾਰਾਵਾਰ ਤੋਂ ਰਹਿਤ ਹੈ।

***ਪ੍ਰਸ਼ਨ (ਸ਼ੰਕਾ) :*** *ਹੇ ਮਹਾਰਾਜ 'ਸੋ ਪੁਰਖ ਨਿਰੰਜਨ' ਇੰਨਾ ਹੀ ਰਹਿਣ ਦਿੰਦੇ, ਆਪ ਜੀ ਨੇ 'ਹਰਿ ਪੁਰਖੁ ਨਿਰੰਜਨੁ' ਪਦ ਕਿਉਂ ਵਰਤਿਆ ?*

***ਉੱਤਰ :*** 'ਪੁਰਖੁ ਨਿਰੰਜਨੁ' ਪਦ ਤਾਂ ਮਹਾਤਮਾ ਜਨਾਂ ਲਈ ਭੀ ਵਰਤਿਆ ਜਾਂਦਾ ਹੈ **ਵਾ:** ਜਿੰਨੇ ਵੀ ਪੁਰਖ ਦੁਨੀਆਂ ਵਿਚ ਪੈਦਾ ਹੋਏ ਹਨ, ਉਹੋ ਹੀ ਨਿਰੰਜਨ ਬਣ ਜਾਣੇ ਸੀ। ਲੱਛਣ ਤਾਂ ਬ੍ਰਹਮ ਦਾ ਕੀਤਾ ਸੀ ਪਰੰਤੂ ਇਨ੍ਹਾਂ ਲੋਕਾਂ ਜਾਂ ਮਹਾਤਮਾ-ਜਨਾਂ 'ਤੇ ਘਟਿ ਜਾਣਾ ਸੀ, ਇਸ ਲਈ ਅਸੀਂ 'ਹਰਿ ਪੁਰਖੁ ਨਿਰੰਜਨ' ਪਦ ਵਰਤਿਆ ਹੈ।

***ਪ੍ਰਸ਼ਨ :*** *ਫਿਰ ਆਪ 'ਹਰਿ ਪੁਰਖੁ ਨਿਰੰਜਨੁ' ਪਦ ਹੀ ਰਹਿਣ ਦਿੰਦੇ, 'ਹਰਿ ਅਗਮਾ' ਕਿਉਂ ਕਿਹਾ ਹੈ ?*

***ਉੱਤਰ :*** ਜੇਕਰ ਇਤਨਾ ਹੀ ਰਹਿਣ ਦਿੰਦੇ ਤਾਂ ਜੋ ਹਰਿ = ਵਿਸ਼ਨੂੰ ਦੇ ਅਵਤਾਰ ਰਾਮ ਚੰਦ, ਕ੍ਰਿਸ਼ਨ ਆਦਿਕ ਹੋਏ ਹਨ, ਲੋਕਾਂ ਨੇ ਉਹੋ ਹੀ ਨਿਰੰਜਨ ਮੰਨ ਲੈਣੇ ਸੀ, ਪਰ ਇਹ ਮਾਇਕੀ ਅੰਸ਼ ਵਿਚ ਹਨ, ਇਸ ਕਰਕੇ ਅਸੀਂ ਹਰਿ = ਅਕਾਲ ਪੁਰਖ ਨੂੰ ਅਗਮਾ ਕਿਹਾ ਹੈ।

***ਪ੍ਰਸ਼ਨ :*** *ਫਿਰ 'ਅਗਮਾ' ਹੀ ਰਹਿਣ ਦਿੰਦੇ, 'ਅਗਮ' ਕਿਉਂ ਕਿਹਾ ਹੈ ?*

***ਉੱਤਰ :*** ਅਗਮਾ ਤਾਂ ਮਨ ਭੀ ਇੰਦ੍ਰੀਆਂ ਆਦਿਕ ਦੀ ਗੰਮਤਾ ਤੋਂ ਪਰੇ ਹੈ ਅਤੇ ਦੁਨੀਆਂ ਦੇ ਲੋਕਾਂ ਦੀ ਵੀ ਗੰਮਤਾ ਨਹੀਂ ਪਾਈ ਜਾਂਦੀ। ਰਾਵਣ, ਹਰਨਾਖਸ ਆਦਿ ਵਰਗੇ ਬੜੇ ਬੜੇ ਬਲੀ ਯੋਧੇ ਹੋਏ ਹਨ। ਪਰ ਇਹ ਗ਼ਮਾਂ ਫ਼ਿਕਰਾਂ ਵਿਚ ਹੀ ਰਹੇ ਹਨ। ਪਰੰਤੂ ਉਹ ਬ੍ਰਹਮ ਇਨ੍ਹਾਂ ਤੋਂ ਭੀ ਅਗੰਮ ਹੈ। ਇਸ ਲਈ ਅਗਮ ਕਿਹਾ ਹੈ ਜੋ ਗ਼ਮਾਂ ਫ਼ਿਕਰਾਂ ਤੋਂ ਰਹਿਤ ਹੈ।

***ਪ੍ਰਸ਼ਨ :*** *ਫਿਰ 'ਅਗਮ' ਹੀ ਰਹਿਣ ਦਿੰਦੇ, 'ਅਪਾਰਾ' ਕਿਉਂ ਕਿਹਾ ਹੈ ?*

***ਉੱਤਰ :*** ਕਿਉਂਕਿ ਇਹ ਸਾਰੇ ਜਿਤਨੇ ਭੀ ਹਨ ਉਹ ਪ੍ਰਕਿਰਤੀ ਦੇ ਵਿਚ ਆ ਜਾਂਦੇ ਹਨ, ਮਨ ਇੰਦ੍ਰੀਆਂ

ਤੋਂ ਅਗੰਮ ਹੈ, ਇਸ ਤੋਂ ਪਰੇ ਪ੍ਰਮਾਣੂ ਜਾਂ ਪ੍ਰਾਣ ਹਨ। ਪਰੰਤੂ ਉਹ ਬ੍ਰਹਮ ਇਨ੍ਹਾਂ ਸਾਰੇ ਪ੍ਰਮਾਣੂ, ਪ੍ਰਾਣਾ, ਪ੍ਰਕਿਰਤੀ ਤੋਂ ਪਰੇ ਅਪਾਰ ਸਰੂਪ ਹੈ। ਇਸ ਕਰਕੇ ਅਸੀਂ ਬ੍ਰਹਮ ਦਾ ਲੱਛਣ ਕਰਦਿਆਂ 'ਅਪਾਰਾ' ਕਿਹਾ ਹੈ।

## ਸਭਿ ਧਿਆਵਹਿ, ਸਭਿ ਧਿਆਵਹਿ ਤੁਧੁ ਜੀ; ਹਰਿ ਸਚੇ ਸਿਰਜਣਹਾਰਾ ॥

ਹੇ ਪਰਮੇਸ਼ਰ ! ਤੇਰੇ ਸਰਗੁਣ ਸਰੂਪ ਨੂੰ ਸਭਿ = ਸਾਰੇ ਹੀ ਧਿਆਵਹਿ = ਧਿਆਉਂਦੇ ਹਨ, ਤੁਧੁ = ਤੁਹਾਡੇ ਨਿਰਗੁਣ ਸਰੂਪ ਨੂੰ ਵੀ ਸਭਿ = ਸਾਰੇ ਹੀ ਧਿਆਵਹਿ = ਧਿਆਉਂਦੇ ਹਨ ਜੀ, ਹੇ ਹਰਿ = ਹਰੀ ਸਚੇ = ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ! ਤੁਸੀਂ ਹੀ ਸਿਰਜਣਹਾਰਾ = ਜਗਤ ਨੂੰ ਰਚਣ ਵਾਲੇ ਹੋ।

## ਸਭਿ ਜੀਅ ਤੁਮਾਰੇ ਜੀ; ਤੂੰ ਜੀਆ ਕਾ ਦਾਤਾਰਾ

ਹੇ ਮਹਾਰਾਜ ! ਜਿਤਨੇ ਭੀ ਸਭਿ = ਸਾਰੇ ਜੀਅ = ਜੀਵ ਜੰਤ ਹਨ, ਉਹ ਸਾਰੇ ਤੁਮਾਰੇ = ਤੁਹਾਡੇ ਹੀ ਪੈਦਾ ਕੀਤੇ ਹੋਏ ਹਨ ਜੀ; ਅਤੇ ਤੂੰ ਸਾਰੇ ਜੀਆ = ਜੀਵਾਂ ਕਾ = ਦਾ ਦਾਤਾਰਾ = ਦਾਤਾ ਰੂਪ ਹੈਂ।

## ਹਰਿ ਧਿਆਵਹੁ ਸੰਤਹੁ ਜੀ; ਸਭਿ ਦੂਖ ਵਿਸਾਰਣਹਾਰਾ ॥

ਹੇ ਸੰਤਹੁ = ਸੰਤ ਜਨੋਂ ਹਰਿ = ਹਰੀ ਅਕਾਲ ਪੁਰਖ ਨੂੰ ਧਿਆਵਹੁ = ਧਿਆਉਣਾ ਕਰੋ **ਵਾ:** ਹੇ ਭਾਈ ਸੰਤਹੁ = ਸੰਤ ਜਨਾਂ ਨਾਲ ਮਿਲ ਕਰਕੇ ਹਰਿ = ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕਰੋ ਜੀ, ਜਿਹੜਾ ਹਰੀ ਸਭਿ = ਸਾਰੇ ਦੂਖ = ਦੁੱਖਾਂ, ਕਸ਼ਟਾਂ ਦੇ ਤਾਈਂ ਵਿਸਾਰਣਹਾਰਾ = ਵਿਸਰਜਨ ਕਰ ਦੇਣ ਵਾਲਾ, ਵਿਦਾ ਕਰ ਦੇਣ ਵਾਲਾ ਹੈ।

## ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ; ਕਿਆ ਨਾਨਕ ਜੰਤ ਵਿਚਾਰਾ ॥੧॥

ਹਰਿ = ਹਰੀ ਪਰਮੇਸ਼ਰ ਆਪੇ = ਆਪ ਹੀ ਸਰਬ ਦੀ ਉਤਪਤੀ ਪਾਲਣਾ ਕਰਨ ਵਾਲਾ ਠਾਕੁਰੁ = ਮਾਲਕ, ਸੁਆਮੀ ਹੈ, ਅਤੇ ਹਰਿ = ਹਰੀ ਆਪੇ = ਆਪ ਹੀ ਸ਼ਰਧਾ ਤੇ ਨਿਮਰਤਾ ਭਾਵਨਾ ਨਾਲ ਸੇਵਕੁ = ਦਾਸ ਰੂਪ ਹੈ ਜੀ; ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਬਾਕੀ ਦੇ ਜੰਤ = ਜੀਵਾਂ ਦੀ ਕਿਆ = ਕੀ ਵਿਚਾਰਾ = ਵਿਚਾਰ ਕਰੀਏ, ਭਾਵ ਤੁਛ ਜੀਵਾਂ ਦੀ ਕੀ ਵਿਚਾਰ ਕਰਨੀ ਹੈ ਉਹ ਪਰਮੇਸ਼ਰ ਤਾਂ ਬੇਅੰਤ ਹੈ ॥੧॥ ਜੈਸਾ ਕਿ :

**ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥** *(ਬਿਹਾਗੜੇ ਕੀ ਵਾਰ ਮ: ੪, ਅੰਗ ੫੫੦)*

## ਤੂੰ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ; ਹਰਿ ਏਕੋ ਪੁਰਖੁ ਸਮਾਣਾ ॥

ਹੇ ਮਹਾਰਾਜ ! ਤੂੰ = ਤੁਸੀਂ ਘਟ ਘਟ = ਘਟਾਂ ਘਟਾਂ (ਸਰੀਰਾਂ ਸਰੀਰਾਂ) ਅੰਤਰਿ = ਵਿਚ, ਸਰਬ = ਸਾਰਿਆਂ ਅੰਦਰ ਨਿਰੰਤਰਿ = ਇਕ-ਰਸ ਅੰਤਰੇ ਭੇਦ ਤੋਂ ਰਹਿਤ ਹੋ ਜੀ; ਅਤੇ ਹੇ ਹਰਿ = ਹਰੀ ਜੀ ! ਏਕੋ = ਇੱਕੋ ਤੁਸੀਂ ਹੀ ਆਕਾਸ਼ ਦੀ ਨਿਆਈਂ ਸਾਰੇ ਪੁਰਖੁ = ਪੂਰਨ ਹੋ ਤੇ ਸਾਰਿਆਂ ਵਿਚ ਸਮਾਣਾ = ਸਮਾਏ ਹੋਏ ਵਿਆਪਕ ਹੋ।

## ਇਕਿ ਦਾਤੇ, ਇਕਿ ਭੇਖਾਰੀ ਜੀ; ਸਭਿ ਤੇਰੇ ਚੋਜ ਵਿਡਾਣਾ ॥

ਹੇ ਮਹਾਰਾਜ ਜੀ ! ਇਕਿ = ਇਕਨਾਂ ਨੂੰ ਤੁਸੀਂ ਪਿਛਲੇ ਪੁੰਨ ਕਰਮਾਂ ਦੇ ਸਦਕਾ ਦਾਤੇ = ਦਾਤਾਂ ਦੇਣ ਵਾਲੇ ਬਣਾਇਆ ਹੈ ਅਤੇ ਇਕਿ = ਇਕਨਾਂ ਨੂੰ ਪਿਛਲੇ ਪਾਪ ਕਰਮਾਂ ਦੇ ਸਦਕਾ ਭੇਖਾਰੀ = ਮੰਗਤੇ ਬਣਾ ਦਿੱਤਾ ਹੈ, ਇਹ ਸਭਿ = ਸਾਰੇ ਤੇਰੇ = ਤੁਹਾਡੇ ਹੀ ਵਿਡਾਣਾ = ਅਸਚਰਜ ਚੋਜ = ਕੌਤਕ ਹਨ **ਅਥਵਾ** ਹੇ ਵਿਡਾਣਾ = ਅਸਚਰਜ ਰੂਪ ਪ੍ਰਭੂ ! ਇਕਨਾਂ ਨੂੰ ਤੁਸੀਂ ਨਾਮ, ਉਪਦੇਸ਼ ਦੇ ਦਾਤੇ ਤੱਤ ਬੇਤੇ ਬਣਾਇਆ ਹੈ ਅਤੇ ਇਕਨਾਂ ਨੂੰ ਨਾਮ ਦੇ ਭੇਖਾਰੀ = ਜਾਚਕ ਜਗਿਆਸੂ ਬਣਾਇਆ ਹੈ **ਵਾ:** ਇਕ ਦਾਤਿਆਂ ਦੀ ਨਿਆਈਂ

ਸਤੋਗੁਣੀ ਬਣਾਏ ਹਨ ਅਤੇ ਇਕ ਭੇਖਾਰੀ ਦੀ ਨਿਆਈਂ ਤਾਮਸੀ ਬਣਾਏ ਹਨ, ਇਹ ਸਭ ਤੁਹਾਡੇ ਹੀ ਚੋਜ =ਕੌਤਕ ਹਨ।

## ਤੂੰ ਆਪੇ ਦਾਤਾ, ਆਪੇ ਭੁਗਤਾ ਜੀ; ਹਉ ਤੁਧੁ ਬਿਨੁ ਅਵਰੁ ਨ ਜਾਣਾ ॥

ਹੇ ਮਹਾਰਾਜ ! ਤੂੰ = ਤੁਸੀਂ ਆਪੇ = ਆਪ ਹੀ ਦਾਤਾ = ਦਾਨੀ ਰੂਪ ਹੋ ਕਰਕੇ ਸਾਰਿਆਂ ਨੂੰ ਦਾਤਾਂ ਦੇਣ ਵਾਲੇ ਈਸ਼ਰ ਰੂਪ ਹੋ, ਅਤੇ ਆਪੇ = ਆਪ ਹੀ ਭੁਗਤਾ = ਭੋਗਣ ਵਾਲੇ ਜੀਵ ਰੂਪ ਹੋ ਜੀ; ਹਉ = ਮੈਂ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕਿਸੇ ਨੂੰ ਨ = ਨਹੀਂ ਜਾਣਾ = ਜਾਣਦਾ।

## ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ; ਤੇਰੇ ਕਿਆ ਗੁਣ ਆਖਿ ਵਖਾਣਾ ॥

ਹੇ ਪਾਰਬ੍ਰਹਮੁ = ਪਰਾ ਸਰੂਪ **ਵਾ:** ਪਾਪਾਂ ਪੁੰਨਾਂ ਤੋਂ ਪਾਰ = ਪਰੇ ਬ੍ਰਹਮ = ਵਿਆਪਕ ਸਰੂਪ ਪਰਮੇਸ਼ਰ ਜੀ ! ਤੂੰ = ਤੁਸੀਂ ਪਿੱਛੇ ਭੀ ਬੇਅੰਤੁ = ਅਨੰਤ ਸੀ, ਹੁਣ ਭੀ ਬੇਅੰਤੁ = ਅਨੰਤ ਹੋ ਅਤੇ ਅਗਾਂਹ ਨੂੰ ਭੀ ਬੇਅੰਤ ਹੀ ਰਹੋਗੇ, ਤੇਰੇ = ਤੁਹਾਡੇ ਕਿਆ = ਕਿਹੜੇ ਕਿਹੜੇ ਗੁਣਾਂ ਨੂੰ, ਸਿਫ਼ਤਾਂ ਨੂੰ ਮੁੱਖ ਦੁਆਰਾ ਆਖਿ = ਕਹਿ ਕੇ ਵਖਾਣਾ = ਕਥਨ ਕਰੀਏ।

## ਜੋ ਸੇਵਹਿ, ਜੋ ਸੇਵਹਿ ਤੁਧੁ ਜੀ; ਜਨੁ ਨਾਨਕੁ ਤਿਨ ਕੁਰਬਾਣਾ ॥੨॥

ਹੇ ਮਹਾਰਾਜ ! ਜੋ = ਜਿਹੜੇ ਤੁਹਾਡੇ ਸਰਗੁਣ ਸਰੂਪ ਨੂੰ ਸੇਵਹਿ = ਸੇਵਦੇ ਹਨ ਅਤੇ ਜੋ = ਜਿਹੜੇ ਤੁਧੁ = ਤੁਹਾਡੇ ਨਿਰਗੁਣ ਸਰੂਪ ਨੂੰ ਸੇਵਹਿ = ਸੇਵਦੇ ਹਨ ਜੀ **ਵਾ:** ਜਿਹੜੇ ਹੁਣ ਸੇਵਨ ਕਰਦੇ ਹਨ ਤੇ ਜਿਹੜੇ ਅੱਗੇ ਨੂੰ ਸੇਵਨ ਕਰਨਗੇ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਜਨੁ = ਦਾਸ ਤਿਨ = ਉਨ੍ਹਾਂ ਤੋਂ ਸੈਂਕੜੇ ਵਾਰੀ ਕੁਰਬਾਣਾ = ਕੁਰਬਾਨ ਜਾਂਦਾ ਹਾਂ ॥੨॥

## ਹਰਿ ਧਿਆਵਹਿ, ਹਰਿ ਧਿਆਵਹਿ ਤੁਧੁ ਜੀ;
## ਸੇ ਜਨ ਜੁਗ ਮਹਿ ਸੁਖ ਵਾਸੀ ॥

ਹੇ ਹਰਿ = ਹਰੀ ਅਕਾਲ ਪੁਰਖ ਜੀ ! ਜਿਹੜੇ ਤੁਹਾਡੇ ਸਰਗੁਣ ਸਰੂਪ ਨੂੰ ਧਿਆਵਹਿ = ਧਿਆਉਂਦੇ ਹਨ, ਅਤੇ ਹੇ ਹਰਿ = ਪਰਮੇਸ਼ਰ ਜੀ ! ਜਿਹੜੇ ਤੁਧੁ = ਤੁਹਾਡੇ ਨਿਰਗੁਣ ਸਰੂਪ ਨੂੰ ਧਿਆਉਣੇ ਯੋਗ ਹੋ ਕਰਕੇ ਧਿਆਵਹਿ = ਧਿਆਉਂਦੇ ਹਨ; ਸੇ = ਉਹ ਜਨ = ਪੁਰਸ਼ ਜੁਗ = ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ ਆਦਿਕ ਜੁੱਗਾਂ ਮਹਿ = ਵਿਚ ਪਿੱਛੇ ਸੁਖ ਵਾਸੀ = ਸੁਖੀ ਵਸਦੇ ਸਨ, ਹੁਣ ਵਸਦੇ ਹਨ ਤੇ ਅੱਗੇ ਨੂੰ ਭੀ ਸੁਖੀ ਵਸਣਗੇ।

## ਸੇ ਮੁਕਤੁ ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀਉ;
## ਤਿਨ ਟੂਟੀ ਜਮ ਕੀ ਫਾਸੀ ॥

ਜਿਨ੍ = ਜਿਨ੍ਹਾਂ ਜੀਵਾਂ ਨੇ ਹਰਿ = ਪਰਮੇਸ਼ਰ ਜੀਉ = ਜੀ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਸੇ = ਉਹ ਨਿਰਗੁਣ ਦੇ ਉਪਾਸ਼ਕ ਭੀ ਜੰਮਣ-ਮਰਣ ਦੇ ਬੰਧਨਾਂ ਤੋਂ ਮੁਕਤੁ = ਸੁਤੰਤਰ ਹੋ ਗਏ ਹਨ ਅਤੇ ਸਰਗੁਣ ਸਰੂਪ ਦੇ ਉਪਾਸ਼ਕ ਭੀ ਮੁਕਤੁ = ਸੁਤੰਤਰ ਭਏ = ਹੋ ਗਏ ਹਨ **ਵਾ:** ਜਿਨ੍ਹਾਂ ਨੇ ਹਰੀ ਨੂੰ ਧਿਆਉਣਾ ਕੀਤਾ ਹੈ ਸੇ = ਉਹ ਪੁਰਖ ਮੁਕਤੀ ਨੂੰ ਪਾ ਕੇ ਮੁਕਤ ਹੋ ਗਏ ਹਨ; ਅਤੇ ਤਿਨ = ਉਨ੍ਹਾਂ ਦੀ ਜਮ = ਜਮਦੂਤਾਂ ਕੀ = ਦੀ ਫਾਸੀ = ਫਾਹੀ ਭੀ ਟੂਟੀ = ਟੁੱਟ ਗਈ ਹੈ।

## ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ ਜੀਉ; ਤਿਨ ਕਾ ਭਉ ਸਭੁ ਗਵਾਸੀ ॥

ਜਿਨ = ਜਿਨ੍ਹਾਂ ਨੇ ਨਿਰਭਉ = ਭੈ ਤੋਂ ਰਹਿਤ ਪਰਮੇਸ਼ਰ ਦੇ ਨਿਰਗੁਣ ਸਰੂਪ ਨੂੰ ਧਿਆਇਆ ਹੈ, ਅਤੇ ਜਿਨ = ਜਿਨ੍ਹਾਂ ਨੇ ਹਰਿ = ਹਰੀ ਪਰਮੇਸ਼ਰ ਦੇ ਨਿਰਭਉ = ਭੈ ਰਹਿਤ ਸਰੂਪ ਨੂੰ ਧਿਆਇਆ = ਧਿਆਉਣਾ ਕੀਤਾ ਹੈ ਜੀ **ਵਾ:** ਜਿਨ ਜਿਨ = ਜਿਨ੍ਹਾਂ ਜਿਨ੍ਹਾਂ ਨੇ ਨਿਰਭਉ = ਭੈ ਤੋਂ ਰਹਿਤ ਹੋਣ ਵਾਸਤੇ ਨਿਰਭਉ = ਭੈ ਰਹਿਤ ਹਰਿ = ਹਰੀ ਨੂੰ ਧਿਆਉਣੇ ਯੋਗ ਹੋ ਕਰਕੇ ਧਿਆਇਆ = ਧਿਆਉਣਾ ਕੀਤਾ ਹੈ ਜੀ, ਤਿਨ = ਉਨ੍ਹਾਂ ਭਗਤ ਜਨਾਂ ਕਾ = ਦਾ ਜੰਮਣ-ਮਰਣ, ਜਮਾਂ ਆਦਿਕ ਦਾ ਸਭੁ = ਸਾਰਾ ਭਉ = ਡਰ ਪਰਮੇਸ਼ਰ ਨੇ ਗਵਾਸੀ = ਗਵਾ ਦਿੱਤਾ ਹੈ।

## ਜਿਨ ਸੇਵਿਆ ਜਿਨ ਸੇਵਿਆ, ਮੇਰਾ ਹਰਿ ਜੀਉ; ਤੇ ਹਰਿ ਹਰਿ ਰੂਪਿ ਸਮਾਸੀ ॥

ਜਿਨ = ਜਿਨ੍ਹਾਂ ਨੇ ਪਰਮੇਸ਼ਰ ਦੇ ਨਿਰਗੁਣ ਸਰੂਪ ਨੂੰ ਸੇਵਿਆ = ਸੇਵਨਾ ਕੀਤਾ ਹੈ, ਅਤੇ ਜਿਨ = ਜਿਨ੍ਹਾਂ ਨੇ ਮੇਰਾ = ਸਾਡੇ ਹਰਿ = ਪਰਮੇਸ਼ਰ ਦੇ ਸਰਗੁਣ ਸਰੂਪ ਨੂੰ ਸੇਵਿਆ = ਸੇਵਨਾ ਕੀਤਾ ਹੈ ਜੀਉ = ਜੀ **ਵਾ:** ਜਿਨ੍ਹਾਂ ਜਿਨ੍ਹਾਂ ਨੇ ਮੇਰੇ ਹਰੀ ਪ੍ਰਭੂ ਨੂੰ ਭੂਤਕਾਲ ਵਿਚ ਸੇਵਿਆ ਸੀ, ਵਰਤਮਾਨ ਕਾਲ ਵਿਚ ਹਰੀ ਨੂੰ ਸੇਵਿਆ ਹੈ ਅਤੇ ਭਵਿਖਤ ਕਾਲ ਵਿਚ ਹਰੀ ਪ੍ਰਭੂ ਨੂੰ ਸੇਵਨਗੇ; ਤੇ = ਉਹ ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਰੂਪਿ = ਸਰੂਪ ਵਿਚ ਸਮਾਸੀ = ਸਮਾਉਂਦੇ ਹਨ। ਪਿਛਲੇ ਭਗਤ ਜਨ ਸਮਾ ਗਏ ਸੀ, ਹੁਣ ਦੇ ਸਮਾ ਰਹੇ ਹਨ ਅਤੇ ਅੱਗੇ ਨੂੰ ਸਮਾ ਜਾਣਗੇ।

## ਸੇ ਧੰਨੁ ਸੇ ਧੰਨੁ, ਜਿਨ ਹਰਿ ਧਿਆਇਆ ਜੀਉ; ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਹੇ ਪਿਆਰੇ ਜੀਉ = ਜੀ ! ਨਿਸਚੇ ਕਰਕੇ ਸੇ = ਉਹ ਪੁਰਖ ਧੰਨੁ = ਸਲਾਹੁਣੇ ਯੋਗ ਹਨ ਸੇ = ਉਹ ਪੁਰਖ ਧੰਨੁ = ਵਡਿਆਉਣੇ ਯੋਗ ਹਨ **ਵਾ:** ਤਿੰਨਾਂ ਕਾਲਾਂ ਵਿਚ ਉਹ ਪੁਰਸ਼ ਧੰਨਤਾ ਦੇ ਯੋਗ ਹਨ ਜਿਨ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ; ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਮੈਂ ਜਨੁ ਤਿਨ = ਉਨ੍ਹਾਂ ਭਲੇ ਪੁਰਸ਼ਾਂ ਤੋਂ ਬਲਿ = ਬਲਿਹਾਰ, ਕੁਰਬਾਨ ਜਾਸੀ = ਜਾਂਦਾ ਹਾਂ ॥੩॥

## ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ; ਭਰੇ ਬੇਅੰਤ ਬੇਅੰਤਾ ॥

ਹੇ ਮਹਾਰਾਜ ਜੀ! ਤੇਰੀ = ਤੁਹਾਡੀ ਸਰਗੁਣ ਸਰੂਪ ਦੀ ਭਗਤਿ = ਭਗਤੀ ਦੇ ਭੰਡਾਰੇ ਅਤੇ ਤੇਰੀ = ਤੁਹਾਡੀ ਨਿਰਗੁਣ ਸਰੂਪ ਦੀ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਨਾਲ ਭਗਤ ਜਨਾਂ ਦੇ ਹਿਰਦੇ ਬੇਅੰਤ = ਅੰਤ ਤੋਂ ਰਹਿਤ ਬੇਅੰਤਾ = ਅਨੰਤ ਭਰੇ ਹੋਏ ਹਨ।

## ਤੇਰੇ ਭਗਤ ਤੇਰੇ ਭਗਤ, ਸਲਾਹਨਿ ਤੁਧੁ ਜੀ; ਹਰਿ ਅਨਿਕ ਅਨੇਕ ਅਨੰਤਾ ॥

ਹੇ ਪਰਮੇਸ਼ਰ ਜੀ! ਤੇਰੇ = ਤੁਹਾਡੇ ਨਿਰਗੁਣ ਸਰੂਪ ਦੇ ਭਗਤ = ਉਪਾਸ਼ਕ ਤੁਹਾਨੂੰ ਸਲਾਹੁੰਦੇ ਹਨ, ਤੇਰੇ = ਤੁਹਾਡੇ ਸਰਗੁਣ ਸਰੂਪ ਦੇ ਭਗਤ = ਸੇਵਕ, ਉਪਾਸ਼ਕ ਤੁਧੁ = ਤੁਹਾਨੂੰ ਸਲਾਹਨਿ = ਸਲਾਹੁੰਦੇ ਹਨ; ਹੇ ਅਨੰਤਾ = ਬੇਅੰਤ ਗੁਣਾਂ ਵਾਲੇ ਹਰਿ = ਹਰੀ ਪ੍ਰਭੂ! ਅਨਿਕ = ਅਨੇਕਾਂ ਹੀ ਤੇਰੀ ਨਿਰਗੁਣ ਸਰੂਪ ਦੀ ਪ੍ਰਾਪਤੀ ਵਾਸਤੇ ਅਨੇਕ = ਬੇਅੰਤ ਹੀ ਸਰਗੁਣ ਸਰੂਪ ਦੀ ਪ੍ਰਾਪਤੀ ਵਾਸਤੇ ਧਿਆਉਂਦੇ ਹਨ **ਵਾ:** ਪਿੱਛੇ ਭੂਤਕਾਲ ਵਿਚ ਭੀ ਅਨਿਕ = ਅਨੇਕਾਂ ਹੀ ਭਗਤ ਧਿਆਉਂਦੇ ਸਨ, ਹੁਣ ਵਰਤਮਾਨ ਵਿਚ ਭੀ

ਅਨੇਕ = ਬੇਅੰਤ ਹੀ ਭਗਤ ਧਿਆ ਰਹੇ ਹਨ ਅਤੇ ਅੱਗੇ ਭਵਿੱਖ ਸਮੇਂ ਵਿਚ ਭੀ ਅਨੰਤਾ = ਬੇਅੰਤ ਹੀ ਧਿਆਉਣਗੇ **ਵਾ:** ਹੇ ਸਲਾਹੁਣੇ ਯੋਗ ਪਰਮੇਸ਼ਰ ਤੂੰ ਬੇਅੰਤ ਹੈਂ, ਤੇਰੇ ਗੁਣ ਭੀ ਅਨੇਕਾਂ ਹਨ ਅਤੇ ਗੁਣਾਂ ਦੇ ਕਹਿਣ ਵਾਲੇ ਭੀ ਅਨੰਤ ਹਨ।

## ਤੇਰੀ ਅਨਿਕ ਤੇਰੀ ਅਨਿਕ, ਕਰਹਿ ਹਰਿ ਪੂਜਾ ਜੀ; ਤਪੁ ਤਾਪਹਿ ਜਪਹਿ ਬੇਅੰਤਾ ॥

ਹੇ ਹਰਿ = ਹਰੀ ਪਰਮੇਸ਼ਰ ਜੀ! ਤੇਰੀ = ਤੁਹਾਡੀ ਨਿਰਗੁਣ ਸਰੂਪ ਦੀ ਪ੍ਰਾਪਤੀ ਵਾਸਤੇ ਅਨਿਕ = ਅਨੇਕਾਂ ਹੀ ਅਤੇ ਤੇਰੀ = ਤੁਹਾਡੀ ਸਰਗੁਣ ਸਰੂਪ ਦੀ ਪ੍ਰਾਪਤੀ ਵਾਸਤੇ ਅਨਿਕ = ਅਨੇਕਾਂ ਹੀ ਪੁਰਸ਼ ਪੂਜਾ = ਪੂਜਣ ਆਦਿ ਕਰਹਿ = ਕਰਦੇ ਹਨ; ਹੇ ਬੇਅੰਤਾ = ਅੰਤ ਤੋਂ ਰਹਿਤ ਪ੍ਰਭੂ! ਕਈ ਤਪੁ = ਤੱਪਸਿਆ ਕਰਦੇ ਹੋਏ ਧੂਣੀਆਂ ਨੂੰ ਤਾਪਹਿ = ਤਪਾਉਂਦੇ ਹਨ, ਅਤੇ ਕਈ ਦੇਵਤਿਆਂ ਦੇ ਦਿੱਤੇ ਹੋਏ ਮੰਤ੍ਰਾਂ ਨੂੰ ਜਪਹਿ = ਜਪਦੇ ਹਨ।

## ਤੇਰੇ ਅਨੇਕ ਤੇਰੇ ਅਨੇਕ, ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ; ਕਰਿ ਕਿਰਿਆ ਖਟੁ ਕਰਮ ਕਰੰਤਾ ॥

ਹੇ ਪਰਮੇਸ਼ਰ ਜੀ! ਤੇਰੇ = ਤੁਹਾਡੇ ਮਿਲਣ ਤਾਈਂ ਅਨੇਕਾਂ ਹੀ ਲੋਕ ਬਹੁ = ਅਨੇਕਾਂ ਸਿੰਮ੍ਰਿਤਿ = ਸਿੰਮ੍ਰਿਤੀਆਂ ਪੜ੍ਹਦੇ ਹਨ ਅਤੇ ਤੇਰੇ = ਤੁਹਾਡੇ ਮਿਲਣ ਤਾਈਂ ਅਨੇਕ = ਬੇਅੰਤ ਲੋਕ ਸਾਸਤ = ਸ਼ਾਸਤ੍ਰਾਂ ਨੂੰ ਪੜਹਿ = ਪੜ੍ਹਦੇ ਹਨ; ਕਈ ਕਿਰਿਆ = ਨਿਉਲੀ, ਧੋਤੀ ਆਦਿਕ ਕਰਿ = ਕਰਦੇ ਹਨ, ਅਤੇ ਕਈ ਜਗ ਕਰਨਾ, ਕਰਾਉਣਾ, ਦਾਨ ਦੇਣਾ-ਲੈਣਾ, ਅਤੇ ਵਿਦਿਆ ਪੜ੍ਹਨੀ-ਪੜ੍ਹਾਉਣੀ **ਵਾ:** ਸੰਧਿਆ, ਤਰਪਣ, ਗਾਇਤ੍ਰੀ, ਇਸ਼ਨਾਨ, ਅਤਿਥੀ (ਅਥਿਤੀ) ਪੂਜਾ, ਦੇਵ ਅਰਚਨ ਆਦਿ ਖਟ = ਛੇ ਪ੍ਰਕਾਰ ਦੇ ਕਰਮਾਂ ਨੂੰ ਕਰੰਤਾ = ਕਰਦੇ ਹਨ।

## ਸੇ ਭਗਤ ਸੇ ਭਗਤ ਭਲੇ, ਜਨ ਨਾਨਕ ਜੀ; ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸੇ = ਉਹ ਨਿਰਗੁਣ ਸਰੂਪ ਦੇ ਭਗਤ = ਉਪਾਸ਼ਕ ਅਤੇ ਸੇ = ਉਹ ਸਰਗੁਣ ਸਰੂਪ ਦੇ ਭਗਤ = ਉਪਾਸ਼ਕ ਜਨ ਭਲੇ = ਚੰਗੇ ਹਨ; ਜੋ = ਜਿਹੜੇ ਮੇਰੇ = ਸਾਡੇ ਹਰਿ = ਹਰੀ ਭਗਵੰਤਾ = ਪਰਮੇਸ਼ਰ ਨੂੰ ਭਾਵਹਿ = ਭਾਉਂਦੇ ਹਨ ॥੪॥

## ਤੂੰ ਆਦਿ ਪੁਰਖੁ, ਅਪਰੰਪਰੁ ਕਰਤਾ ਜੀ; ਤੁਧੁ ਜੇਵਡੁ ਅਵਰੁ ਨ ਕੋਈ ॥

ਹੇ ਪਰਮੇਸ਼ਰ! ਤੂੰ = ਤੁਸੀਂ ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੋ, ਸਾਰੇ ਥਾਵਾਂ ਤੇ ਪੁਰਖੁ = ਪੂਰਨ ਹੋ, ਅਪਰੰਪਰੁ = ਪ੍ਰਕ੍ਰਿਤੀ ਦੇ ਭੀ ਪਰਾ ਰੂਪ ਹੋ ਅਤੇ ਸਭ ਨੂੰ ਕਰਤਾ = ਰਚਣ ਵਾਲੇ ਹੋ ਜੀ; ਤੁਧੁ = ਤੁਹਾਡੇ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਭੀ ਨਹੀਂ ਹੈ।

## ਤੂੰ ਜੁਗੁ ਜੁਗੁ ਏਕੋ, ਸਦਾ ਸਦਾ, ਤੂੰ ਏਕੋ ਜੀ; ਤੂੰ ਨਿਹਚਲੁ ਕਰਤਾ ਸੋਈ ॥

ਹੇ ਪਰਮੇਸ਼ਰ ਜੀ! ਤੂੰ = ਤੁਸੀਂ ਜੁਗੁ ਜੁਗੁ = ਸਤਜੁਗ, ਤ੍ਰੇਤਾ, ਦੁਆਪੁਰ, ਕਲਜੁਗ ਵਿਚ ਏਕੋ = ਇੱਕੋ ਅਦ੍ਵੈਤ ਰੂਪ ਹੋ ਅਤੇ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਜਦੋਂ ਜੁਗਾਂ ਦੀ ਮਰਿਆਦਾ ਕਾਇਮ ਨਹੀਂ ਕੀਤੀ ਸੀ ਉਦੋਂ ਭੀ ਤੂੰ = ਤੁਸੀਂ ਏਕੋ = ਇੱਕੋ ਹੀ ਸੀ ਅਤੇ ਜਦੋਂ ਜੁਗਾਂ ਦੀ ਪਰਲੋ ਕਰੋਗੇ ਉਦੋਂ ਭੀ ਤੁਸੀਂ ਇੱਕੋ ਹੋ ਰਹੋਗੇ; ਤੂੰ = ਤੁਸੀਂ ਸੋਈ = ਉਹੋ ਹੀ ਸਦਾ ਨਿਹਚਲੁ = ਅਚੱਲ ਰੂਪ ਅਤੇ ਕਰਤਾ ਰੂਪ ਹੋ।

## ਤੁਧੁ ਆਪੇ ਭਾਵੈ, ਸੋਈ ਵਰਤੈ ਜੀ; ਤੂੰ ਆਪੇ ਕਰਹਿ ਸੁ ਹੋਈ ॥

ਹੇ ਪਰਮੇਸ਼ਰ ਜੀ! ਜੋ ਕੁਝ ਤੁਧੁ = ਤੁਹਾਨੂੰ ਆਪੇ ਪਿੱਛੇ ਭਾਵੈ = ਭਾਉਂਦਾ ਸੀ, ਹੁਣ ਭਾ ਰਿਹਾ ਹੈ ਤੇ ਅੱਗੇ

ਨੂੰ ਭਾਵੇਗਾ, ਸੋਈ = ਉਹੋ ਹੀ ਵਰਤਾਰਾ ਪਿੱਛੇ ਵਰਤੈ = ਵਰਤਦਾ ਸੀ, ਹੁਣ ਵਰਤ ਰਿਹਾ ਹੈ ਤੇ ਅਗਾਂਹ ਨੂੰ ਭੀ ਵਰਤੇਗਾ, ਤੂੰ = ਤੁਸੀਂ ਆਪੇ = ਆਪ ਹੀ ਜੋ ਕੁਝ ਕਰਹਿ = ਕਰਦੇ ਹੋ ਸੁ = ਉਹੋ ਕੁਝ ਹੀ ਹੋਈ = ਹੁੰਦਾ ਹੈ।

## ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ; ਤੁਧੁ ਆਪੇ ਸਿਰਜਿ ਸਭ ਗੋਈ ॥

ਹੇ ਪਰਮੇਸ਼ਰ ਜੀ ! ਤੁਧੁ = ਤੁਸੀਂ ਆਪੇ = ਆਪ ਹੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ, ਅਤੇ ਤੁਧੁ = ਤੁਸੀਂ ਆਪੇ = ਆਪ ਹੀ ਸ੍ਰਿਸ਼ਟੀ ਨੂੰ ਸਿਰਜਿ = ਰਚ ਕੇ ਪਾਲਨਾ ਕਰਦੇ ਹੋ, ਫਿਰ ਆਪ ਹੀ ਸਭ = ਸਾਰੀ ਸਿਰਜੀ ਹੋਈ ਸ੍ਰਿਸ਼ਟੀ ਦੀ ਪਾਲਣਾ ਕਰ ਕੇ ਗੋਈ = ਬੁਲਾਈ, ਮਿਲਾਈ, ਛਪਾਈ ਹੈ।

## ਜਨੁ ਨਾਨਕੁ, ਗੁਣ ਗਾਵੈ ਕਰਤੇ ਕੇ ਜੀ; ਜੋ ਸਭਸੈ ਕਾ ਜਾਣੋਈ ॥੫॥੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਜਨ ਤਾਂ ਉਸ ਕਰਤੇ = ਰਚਣਹਾਰ ਪਰਮੇਸ਼ਰ ਕੇ = ਦੇ ਹੀ ਗੁਣਾਂ ਨੂੰ ਗਾਵੈ = ਗਾਉਂਦੇ ਹਾਂ; ਜੋ = ਜਿਹੜਾ ਸਭਸੈ = ਸਾਰਿਆਂ ਕਾ = ਦਾ ਭੇਦ ਜਾਣੋਈ = ਜਾਨਣ ਵਾਲਾ ਹੈ **ਵਾ:** ਜੋ ਸਾਰਿਆਂ ਨੂੰ ਜਾਣੋਈ = ਪੈਦਾ ਕਰਨ ਵਾਲਾ ਹੈ ॥੫॥੨॥

## ੧ੴ ਸਤਿਗੁਰ ਪ੍ਰਸਾਦਿ ॥
## ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ ॥[੧]

**ਉਥਾਨਕਾ** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਵੇਈਂ ਨਦੀ ਦੁਆਰਾ ਸਚਖੰਡ ਤੋਂ ਮੂਲਮੰਤਰ ਲੈ ਕੇ ਤਿੰਨ ਦਿਨਾਂ ਬਾਅਦ ਬਾਹਰ ਆਏ, ਉਦੋਂ ਭਾਈ ਭਗੀਰਥ ਨਾਮੀ ਸਿੱਖ ਜੋ ਤਿੰਨ ਦਿਨਾਂ ਤੋਂ ਗੁਰੂ ਸਾਹਿਬ ਜੀ ਦੇ ਬਸਤਰ ਲੈ ਕੇ ਉਥੇ ਖੜਾ ਸੀ, ਉਸ ਨੂੰ ਗੁਰੂ ਜੀ ਨੇ ਕਿਹਾ ਕਿ ਜਾਉ ਸਾਡੇ ਭੈਣ ਜੀ ਨੂੰ ਕਹੋ ਕਿ ਕੜਾਹ ਪ੍ਰਸ਼ਾਦਿ ਤਿਆਰ ਕਰ ਕੇ ਲਿਆਉ।

ਬੇਬੇ ਨਾਨਕੀ ਜੀ ਨੇ ਕੜਾਹ ਪ੍ਰਸ਼ਾਦਿ ਤਿਆਰ ਕਰ ਕੇ ਲਿਆਂਦਾ। ਉਸ ਵੇਲੇ ਮਹਾਰਾਜ ਜੀ ਨੇ ਸਭ ਸੰਗਤ ਨੂੰ ਮੂਲਮੰਤਰ (੧ੴ ਤੋਂ ਨਾਨਕ ਹੋਸੀ ਭੀ ਸਚੁ) ਤਕ ਦ੍ਰਿੜ੍ਹ ਕਰਵਾਇਆ। ਬੇਬੇ ਨਾਨਕੀ ਜੀ ਨੇ ਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ, ਜਿਸ ਸਚਖੰਡ ਵਿਚ ਤੁਸੀਂ ਜਾ ਕੇ ਆਏ ਹੋ ਉਥੇ ਅਕਾਲ ਪੁਰਖ ਦਾ ਕਿੱਡਾ ਕੁ ਵੱਡਾ ਨਜ਼ਾਰਾ ਵੇਖਿਆ ਹੈ ? ਤਾਂ ਸੁਣ ਕੇ ਗੁਰੂ ਜੀ ਬੇਬੇ ਨਾਨਕੀ ਜੀ ਦੇ ਪ੍ਰਥਾਏ ਪਹਿਲਾ ਰਹਰਾਸਿ ਵਿਚ ਅਤੇ ਦੂਸਰਾ ਇਹ ਸ਼ਬਦ ਉਚਾਰਨ ਕੀਤਾ ਹੈ। ਸ਼ਬਦ ਦੇ ਆਦਿ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮੰਗਲ ਕਰਦੇ ਹਨ।

੧ = ਅਦ੍ਵੈਤ ਰੂਪ ਪਰਮੇਸ਼ਰ, ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰ = ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਵਿਚ ਮਹਲਾ ੧ = ਪਹਿਲੇ ਪਾਤਸ਼ਾਹ ਜੀ ਚਉਪਦੇ = ਚਾਰ ਚਾਰ ਪਦਿਆਂ ਵਾਲੇ ਸ਼ਬਦ ਘਰੁ ੨ = ਦੂਜੇ ਸੁਰ ਤਾਲ ਵਿਚ ਉਚਾਰਨ ਕਰਦੇ ਹਨ।

## ਸੁਣਿ ਵਡਾ; ਆਖੈ ਸਭ ਕੋਈ ॥ ਕੇਵਡੁ ਵਡਾ; ਡੀਠਾ ਹੋਈ ॥

ਹੇ ਭੈਣ ਜੀ ! ਪਰਮੇਸ਼ਰ ਨੂੰ ਸ਼ਾਸਤ੍ਰਾਂ **ਵਾ:** ਇਕ ਦੂਜੇ ਤੋਂ ਸੁਣਿ = ਸ੍ਰਵਨ ਕਰ ਕੇ ਤਾਂ ਸਭ ਕੋਈ = ਸਾਰੇ

੧. ਇਥੇ ਆਸਾ ਰਾਗ ਵਿਚ ਏਸ ਸ਼ਬਦ ਦਾ ਦੂਸਰਾ ਸਰੂਪ ਰਚਣ ਵਾਸਤੇ ਗੁਰੂ ਸਾਹਿਬ ਜੀ ਨੇ ਕੁਝ ਭੇਦ ਰੱਖਿਆ ਹੈ। ਜੋ ਸਟੀਕ ਗੁਰਬਾਣੀ ਅਰਥ ਭੰਡਾਰ' ਦੀ ਪਹਿਲੀ ਪੋਥੀ ਵਿਚ ਏਸੇ ਸ਼ਬਦ ਵਿਚ ਦਿੱਤਾ ਗਿਆ ਹੈ।

ਕੋਈ ਹੀ ਵੱਡਾ ਆਖੈ = ਕਹੀ ਜਾਂਦੇ ਹਨ। ਪਰੰਤੂ ਉਹ ਪਰਮੇਸ਼ਰ ਕੇਵਡੁ = ਕਿੱਡਾ ਕੁ ਵੱਡਾ ਹੈ ? ਇਸ ਗੱਲ ਨੂੰ ਉਹ ਜਾਣ ਸਕਦਾ ਹੈ ਜਿਸ ਨੇ ਡੀਠਾ = ਵੇਖਿਆ ਹੋਈ = ਹੋਇਆ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਆਪ ਜੀ ਤਾਂ ਦਰਸ਼ਨ ਕਰ ਕੇ ਆਏ ਹੋ, ਤਾਂ ਦੱਸੋ ਕਿ ਕਿਹੋ ਜਿਹਾ ਹੈ ?*

***ਗੁਰ ਉੱਤਰ :***

**[ਅੰਗ ੩੪੯]**

## ਕੀਮਤਿ ਪਾਇ; ਨ ਕਹਿਆ ਜਾਇ ॥
## ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥

ਹੇ ਭੈਣ ਜੀ ! ਉਸ ਪਰਮੇਸ਼ਰ ਦਾ ਕਿਸੇ ਪਾਸੋਂ ਕੀਮਤਿ = ਮੁੱਲ ਨਹੀਂ ਪਾਇ = ਪਾਇਆ ਜਾਂਦਾ, ਜੇਕਰ ਕੋਈ ਪਾ ਲਵੇ ਤਾਂ ਉਸ ਕੋਲੋਂ ਉਸ ਸਰੂਪ ਦਾ ਕਹਿਆ = ਕਥਨ ਨ = ਨਹੀਂ ਕੀਤਾ ਜਾਇ = ਜਾਂਦਾ, ਕਿਉਂਕਿ ਭੈਣ ਜੀ ! ਨਿਸਚਾ ਕਰ ਕੇ ਇਹੋ ਕਿਹਾ ਜਾ ਸਕਦਾ ਕਿ ਹੇ ਮਹਾਰਾਜ ! ਤੇਰੇ = ਤੁਹਾਡੇ ਜਸ ਦੇ ਤਾਈਂ ਕਹਣੈ = ਆਖਣ ਵਾਲੇ ਸਾਰੇ ਤੁਹਾਡੇ ਵਿਚ ਹੀ ਸਮਾਇ = ਅਭੇਦ ਹੋ ਕੇ ਰਹੇ = ਰਹਿੰਦੇ ਹਨ ॥੧॥

## ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ, ਗੁਣੀ ਗਹੀਰਾ ॥

ਹੇ ਮੇਰੇ = ਸਾਡੇ ਵੱਡੇ ਤ੍ਰੈ-ਕਾਲ ਅਬਾਧ ਰੂਪ, ਮਾਇਆ ਬਿਰਤੀ ਦੁਆਰਾ ਸਾਹਿਬਾ = ਮਾਲਕਾ ! ਤੂੰ ਗਹਿਰ = ਨਿਰਹੱਲ, ਗੰਭੀਰਾ = ਡੂੰਘਾ ਅਤੇ ਗੁਣੀ = ਗੁਣਾਂ ਦਾ ਗਹੀਰਾ = ਖ਼ਜ਼ਾਨਾ ਹੈਂ **ਵਾ:** ਗੁਣਾਂ ਦਾ ਗਹੀਰਾ = ਸਮੁੰਦਰ ਹੈਂ।

## ਕੋਈ ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

ਕੋਈ ਭੀ ਨ = ਨਹੀਂ ਜਾਣੈ = ਜਾਣ ਸਕਦਾ ਕਿ ਤੇਰਾ = ਤੁਹਾਡਾ ਮਾਇਆ ਰੂਪੀ ਚੀਰਾ = ਬਸਤਰ **ਵਾ:** ਵਿਸਤਾਰ ਕੇਤਾ = ਕਿਤਨਾ ਅਤੇ ਕੇਵਡੁ = ਕਿੱਡਾ ਕੁ ਵੱਡਾ ਹੈ ? **ਵਾ:** ਚੀਰਾ = ਹੱਦ, ਦਫ਼ਤਰ, ਪਰਵਾਨਾ ਕਿੱਡਾ ਕੁ ਵੱਡਾ ਹੈ ॥੧॥ਰਹਾਉ॥

## ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥ ਸਭ ਕੀਮਤਿ ਮਿਲਿ; ਕੀਮਤਿ ਪਾਈ ॥

ਸਭਿ = ਸਾਰੇ ਸੁਰਤੀ = ਬਿਰਤੀ ਟਿਕਾਉਣ ਵਾਲਿਆਂ ਨੇ ਮਿਲ ਕਰਕੇ ਸੁਰਤਿ = ਸੁਰਤੀ ਟਿਕਾਉਣ ਦੀ ਕਮਾਈ = ਮਿਹਨਤ ਕੀਤੀ ਹੈ। ਸਭ = ਸਾਰੇ ਕੀਮਤਿ = ਮੁੱਲ ਪਾਉਣ ਵਾਲਿਆਂ ਨੇ ਮਿਲ ਕਰਕੇ ਕੀਮਤਿ = ਕਦਰ ਪਾਈ = ਪਾਉਣੀ ਚਾਹੀ।

## ਗਿਆਨੀ ਧਿਆਨੀ; ਗੁਰ ਗੁਰਹਾਈ ॥
## ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥

ਸ਼ਾਸਤ੍ਰਾਂ ਨੂੰ ਗਿਆਨੀ = ਜਾਨਣ ਵਾਲੇ ਧਿਆਨੀ = ਬਿਰਤੀ ਟਿਕਾਉਣ ਵਾਲੇ ਅਤੇ ਗੁਰ = ਦੇਵਤਿਆਂ ਤੇ ਗੁਰ = ਦੇਵਤਿਆਂ ਨੂੰ ਹਾਈ = ਨਾਸ਼ ਕਰਨ ਵਾਲੇ ਦੈਂਤ **ਵਾ:** ਜੋ ਗੁਰ = ਪੂਜਨੀਕ ਆਪਣੇ ਆਪ ਨੂੰ ਗੁਰੂ, ਉਪਦੇਸ਼ਟਤਾ ਤੇ ਗੁਰਹਾਈ = ਗੁਰਭਾਈ ਕਹਿਣ ਵਾਲੇ ਹਨ। ਇਨ੍ਹਾਂ ਉਪਰੋਕਤ ਸਾਰਿਆਂ ਕੋਲੋਂ ਹੇ ਪਰਮੇਸ਼ਰ ! ਤੇਰੀ = ਤੁਹਾਡੀ ਤਿਲੁ = ਥੋੜ੍ਹੇ ਮਾਤਰ ਭੀ ਵਡਿਆਈ = ਮਹਿਮਾ ਕਹਣੁ = ਕਥਨ ਨ = ਨਹੀਂ ਕੀਤੀ ਜਾਈ = ਜਾ ਸਕਦੀ ॥੨॥

## ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥ ਸਿਧਾ ਪੁਰਖਾ; ਕੀਆ ਵਡਿਆਈਆਂ ॥

ਸਭਿ = ਸਾਰੇ ਹੀ ਸਤ = ਸੱਤ ਪ੍ਰਤੱਗੀ ਸਭਿ = ਸਾਰੇ ਹੀ ਰਾਜਸੀ, ਸਾਂਤਕੀ, ਤਾਮਸੀ ਤਪ = ਤਪੱਸਿਆ ਕਰਨ ਵਾਲੇ ਤਪੱਸਵੀ ਅਤੇ ਸਭਿ = ਸਾਰੇ ਹੀ ਚੰਗਿਆਈਆ = ਭਲਾਈ ਕਰਨ ਵਾਲੇ, ਚੰਗੇ ਕਰਮਾਂ ਵਾਲੇ ਜਿਹੜੇ ਭੀ ਹਨ। ਸਿਧਾ = ਸਿੱਧ ਪੁਰਖਾ = ਪੁਰਸ਼ਾਂ ਨੂੰ ਉਹਨਾਂ ਕੀਆ = ਦੀਆਂ ਰਿੱਧੀਆਂ ਸਿੱਧੀਆਂ ਦੀ ਵਡਿਆਈਆਂ = ਮਹਿਮਾ ਪ੍ਰਾਪਤ ਹੈ **ਵਾ:** ਪੁਰਖਾ = ਮਨੁੱਖਾਂ ਨੂੰ ਸੰਸਾਰ ਵਿਚ ਜੋ ਵਡਿਆਈਆਂ ਪ੍ਰਾਪਤ ਹਨ।

## ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥
## ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥

ਪਰੰਤੂ ਹੇ ਪਰਮੇਸ਼ਰ ! ਤੁਧੁ = ਤੁਹਾਡੇ ਤੋਂ ਵਿਣੁ = ਬਗ਼ੈਰ ਕਿਨੈ = ਕਿਸੇ ਨੇ ਭੀ ਸਿਧੀ = ਮੁਕਤੀ ਨੂੰ ਨ = ਨਹੀਂ ਪਾਈਆ = ਪ੍ਰਾਪਤ ਕੀਤਾ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਫਿਰ ਇਹ ਦਾਤਾਂ ਕਿਨ੍ਹਾਂ ਨੂੰ ਮਿਲਦੀਆਂ ਹਨ ?*
***ਉੱਤਰ :*** ਹੇ ਭੈਣ ਜੀ ! ਜਿਨ੍ਹਾਂ ਦੇ ਪੂਰਬਲੇ ਸ੍ਰੇਸ਼ਟ ਕਰਮ ਹੁੰਦੇ ਹਨ **ਵਾ:** ਜਿਨ੍ਹਾਂ ਉੱਪਰ ਸਤਿਗੁਰਾਂ ਦੀ ਕਰਮਿ = ਬਖ਼ਸ਼ਿਸ਼ ਹੁੰਦੀ ਹੈ, ਉਨ੍ਹਾਂ ਨੂੰ ਇਹ ਦਾਤਾਂ ਮਿਲੈ = ਮਿਲਦੀਆਂ ਹਨ ਅਤੇ ਕਿਸੇ ਦੀਆਂ ਠਾਕਿ = ਰੋਕੀਆਂ ਹੋਈਆਂ ਨਾਹੀ = ਨਹੀਂ ਰਹਾਈਆ = ਰਹਿੰਦੀਆਂ **ਅਥਵਾ** ਜਿਨ੍ਹਾਂ ਉੱਪਰ ਸਤਿਗੁਰਾਂ ਦੀ ਕ੍ਰਿਪਾ ਨਹੀਂ **ਵਾ:** ਪੂਰਬਲੇ ਨਿਸ਼ਕਾਮ ਕਰਮ ਨਹੀਂ, ਉਨ੍ਹਾਂ ਨੂੰ ਮਿਲੈ ਨਾਹੀ = ਨਹੀਂ ਮਿਲਦੀਆਂ, ਠਾਕਿ = ਰੋਕੀਆਂ ਹੀ ਰਹਾਈਆ = ਰਹਿੰਦੀਆਂ ਹਨ ॥੩॥

## ਆਖਣ ਵਾਲਾ; ਕਿਆ ਬੇਚਾਰਾ ॥ ਸਿਫਤੀ ਭਰੇ; ਤੇਰੇ ਭੰਡਾਰਾ ॥

ਉਸ ਪਰਮਾਤਮਾ ਦੇ ਜਸ ਨੂੰ ਆਖਣ = ਕਹਿਣ ਵਾਲਾ ਬੇਚਾਰਾ = ਵਿਚਾਰਾ ਤੁੱਛ ਜੀਵ ਕਿਆ = ਕੀ ਹੈ ਭਾਵ ਕੁਝ ਕਥਨ ਨਹੀਂ ਕਰ ਸਕਦਾ। ਇਸ ਲਈ ਉਸ ਅੱਗੇ ਬੇਨਤੀ ਹੀ ਕਰੀਏ ਕਿ ਹੇ ਪਰਮੇਸ਼ਰ ਜੀ ! ਤੇਰੇ = ਤੁਹਾਡੇ ਭਗਤਾਂ ਦੇ ਤੇਰੀ ਭਗਤੀ ਕਰਕੇ ਸਿਫਤੀ = ਸਿਫ਼ਤਾਂ ਦੇ ਭੰਡਾਰਾ = ਖ਼ਜ਼ਾਨੇ **ਵਾ:** ਭਗਤਾਂ ਦੇ ਹਿਰਦੇ ਸਿਫਤੀ = ਸਿਫ਼ਤਾਂ ਦੇ ਨਾਲ ਭਰੇ ਹੋਏ ਹਨ।

## ਜਿਸੁ ਤੂੰ ਦੇਹਿ; ਤਿਸੈ ਕਿਆ ਚਾਰਾ ॥ ਨਾਨਕ; ਸਚੁ ਸਵਾਰਣਹਾਰਾ ॥੪॥੧॥

ਹੇ ਪਰਮੇਸ਼ਰ ! ਜਿਸ ਨੂੰ ਤੂੰ = ਕ੍ਰਿਪਾ ਕਰਕੇ ਦੇਹਿ = ਭਗਤੀ ਕਰਨ ਦੀ ਦਾਤ ਦੇਹਿ = ਦਿੰਦਾ ਹੈਂ ਤਿਸੈ = ਉਸ ਨਾਲ ਕਿਸੇ ਦਾ ਕਿਆ = ਕੀ ਚਾਰਾ = ਜ਼ੋਰ ਚੱਲ ਸਕਦਾ ਹੈ। ਨਾਨਕ = ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹ ਸਚੁ = ਸੱਚਾ ਪਰਮੇਸ਼ਰ ਆਪ ਹੀ ਸੱਚੇ ਨਾਮ ਦਾ ਉਪਦੇਸ਼ ਦੇ ਕੇ ਸਾਰਿਆਂ ਦੇ ਤਾਈਂ ਸਵਾਰਣਹਾਰਾ = ਸਵਾਰਨ ਵਾਲਾ ਹੈ ॥੪॥੧॥

### ਦੂਸਰਾ ਅਰਥ

ਅਧਿਕਾਰੀ ਦੁਆਰਾ ਪ੍ਰਸ਼ਨ ਹੈ ਕਿ ਗ਼ਰੀਬ ਨਿਵਾਜ਼ ਜੀ ! ਉਸ ਪਰਮੇਸ਼ਰ ਦੇ ਤਾਈਂ ਕੌਣ ਕਹਿ ਸਕਦਾ ਹੈ ? ਤਾਂ ਉੱਤਰ ਵਿਚ ਫ਼ੁਰਮਾਉਂਦੇ ਹਨ :

**ਸੁਣਿ ਵਡਾ; ਆਖੈ ਸਭ ਕੋਈ ॥ ਕੇਵਡੁ ਵਡਾ; ਡੀਠਾ ਹੋਈ ॥**

ਹੇ ਅਧਿਕਾਰੀ ! ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਲੱਖਣਾ ਬਿਰਤੀ ਦੁਆਰਾ ਉਸ ਵਡਾ = ਵੱਡੇ

ਪਰਮੇਸ਼ਰ ਦੇ ਤਾਈਂ ਸੁਣਿ = ਸ੍ਰਵਨ ਕਰਨਾ ਕਰ, ਜਿਸ ਪਰਮੇਸ਼ਰ ਨੂੰ ਸਭ ਕੋਈ = ਸਾਰੇ ਕੋਈ ਹੀ ਆਖੈ = ਕਥਨ ਕਰਦੇ ਹਨ।

ਉਸ ਪਰਮੇਸ਼ਰ ਨੂੰ ਕੇਵਡੁ = ਕਿੱਡਾ ਕੁ ਵੱਡਾ ਕਹਿਣਾ ਕਰੀਏ ? ਜਿਸ ਨੇ ਉਸ ਦਾ ਡੀਠਾ = ਦਰਸ਼ਨ ਵੇਖਣਾ ਕੀਤਾ ਹੈ ਉਹ ਉਸ ਦਾ ਹੀ ਰੂਪ ਹੋਈ = ਹੋ ਜਾਂਦਾ ਹੈ। ਜਿਵੇਂ ਨਦੀਆਂ ਨਾਲੇ ਸਮੁੰਦਰ ਦਾ ਦਰਸ਼ਨ ਕਰਨ ਜਾਂਦੇ ਹਨ ਤਾਂ ਸਮੁੰਦਰ ਵਿਚ ਮਿਲ ਕੇ ਉਸ ਦਾ ਰੂਪ ਹੀ ਹੋ ਜਾਂਦੇ ਹਨ। ਜਿਵੇਂ ਲੂਣ ਦੀ ਡਲੀ ਸਮੁੰਦਰ ਦਾ ਅੰਤ ਲੈਣ ਲਈ ਗਈ ਤਾਂ ਪਾਣੀ ਵਿਚ ਮਿਲ ਕੇ ਪਾਣੀ ਦਾ ਹੀ ਰੂਪ ਹੋ ਗਈ। ਮੁੜ ਕੇ ਦੱਸਣ ਜੋਗੀ ਨਹੀਂ ਰਹੀ, ਏਸੇ ਪ੍ਰਕਾਰ ਸਭ ਬਿਰਤੀਆਂ ਨੂੰ ਤਿਆਗ ਕੇ ਜਦੋਂ ਜਗਿਆਸੂ ਦੀ ਬ੍ਰਹਮਾਕਾਰ ਬਿਰਤੀ ਹੋ ਕੇ ਬ੍ਰਹਮ ਦਾ ਸਰੂਪ ਸਮਝਣ ਵਾਸਤੇ ਗਈ, ਉਥੇ ਆਪਣਾ ਆਪ ਰੂਪ ਹੀ ਹੋ ਗਈ, ਉਲਟ ਕੇ ਦੱਸਣ ਜੋਗੀ ਨਹੀਂ ਰਹੀ ਕਿ ਕਿੰਨਾ ਕੁ ਵੱਡਾ ਹੈ। ਜੈਸਾ ਕਿ :

**ਚਲੀ ਪੂਤਰੀ ਲੌਨ ਕੀ ਥਾਹਿ ਸਿੰਧ ਕੀ ਲੈਨ,**
**ਅਨਾਥ ਆਪ ਆਪੇ ਭਈ ਪਲਟ ਕਹੈ ਕੋ ਬੈਨ ॥੩੫॥੧੦੫॥** *(ਵਿਚਾਰਮਾਲਾ, ਅਧਿ: ੪)*

**ਕੀਮਤਿ ਪਾਇ; ਨ ਕਹਿਆ ਜਾਇ ॥ ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥**

ਉਸ ਦੀ ਕਿਸੇ ਪਾਸੋਂ ਕਿਸੇ ਸਾਧਨ ਦੁਆਰਾ, ਕਿਸੇ ਗੁਣ ਕਰਕੇ ਕੀਮਤ ਨਹੀਂ ਪਾਇ = ਪਾਈ ਜਾਂਦੀ ਅਤੇ ਨਾ ਹੀ ਉਸ ਸਰੂਪ ਦਾ ਸ਼ਕਤੀ ਬਿਰਤੀ ਦੁਆਰਾ ਕਹਿਆ = ਕਥਨ ਕੀਤਾ ਜਾਇ = ਜਾਂਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਉਸ ਸਰੂਪ ਨੂੰ ਕੀ ਕੋਈ ਕਹਿੰਦਾ ਭੀ ਹੈ ?*
***ਉੱਤਰ :*** ਹੇ ਅਧਿਕਾਰੀ ! ਲਖਣਾ ਬਿਰਤੀ ਕਰਕੇ ਉਸ ਦੇ ਸਰੂਪ ਨੂੰ ਸਤਪੁਰਸ਼ ਕਹਣੈ = ਕਹਿਣ ਵਾਲੇ ਹਨ। ਹੇ ਪਰਮਾਤਮਾ ! ਉਹ ਤੇਰੇ = ਤੁਹਾਡੇ ਵਿਚ, ਸਮਾਧੀ ਲਗਾ ਕੇ ਸਮਾਇ = ਅਭੇਦ ਹੋਏ ਰਹੇ = ਰਹਿੰਦੇ ਹਨ, ਉਨ੍ਹਾਂ ਨੂੰ ਕਥਨ ਕਰਨ ਦਾ ਚੇਤਾ ਹੀ ਨਹੀਂ ਰਹਿੰਦਾ ॥੧॥

**ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ ॥**

ਹੇ ਤ੍ਰੈ-ਕਾਲ ਅਬਾਧ ਰੂਪ ਮੇਰੇ ਵਡੇ ਸਾਹਿਬਾ = ਮਾਲਕਾ ! **ਵਾ:** ਮਾਇਆ ਬਿਰਤੀ ਦੁਆਰਾ ਸਾਹਿਬੀ ਕਰਨ ਵਾਲੇ ਸਾਰਿਆਂ ਦੇ ਸਾਹਿਬਾ = ਮਾਲਕਾ ! ਤੂੰ ਗਹਿਰ = ਨਿਰਹੱਲ, ਅਤੁੱਲ ਹੈਂ ਗੰਭੀਰਾ = ਡੂੰਘੇ ਤੋਂ ਭੀ ਡੂੰਘਾ ਰੂਪ ਹੈਂ ਅਤੇ ਗੁਣੀ = ਗੁਣਾਂ ਦਾ ਗਹੀਰਾ = ਸਮੁੰਦਰ **ਵਾ:** ਖ਼ਜ਼ਾਨਾ ਹੈਂ।

**ਕੋਈ ਨ ਜਾਣੈ; ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥**

ਹੇ ਮਹਾਰਾਜ ! ਕੋਈ ਭੀ ਨਹੀਂ ਜਾਣੈ = ਜਾਣ ਸਕਦਾ ਕਿ ਤੇਰਾ = ਤੁਹਾਡਾ ਸਤ, ਚਿਤ, ਅਨੰਦ ਸਰੂਪ ਰੂਪੀ ਚੀਰਾ = ਬਸਤਰ ਕੇਤਾ = ਕਿਤਨਾ ਕੁ ਵੱਡਾ ਹੈ **ਵਾ:** ਸਰੂਪ ਰੂਪੀ ਕੇਤਾ = ਘਰ ਤੇ ਪ੍ਰੇਮ ਰੂਪੀ ਚੀਰਾ = ਬਸਤਰ ਕਿਤਨਾ ਕੁ ਵੱਡਾ ਹੈ ॥੧॥ਰਹਾਉ॥

**ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥ ਸਭ ਕੀਮਤਿ ਮਿਲਿ; ਕੀਮਤਿ ਪਾਈ ॥**

ਸਭਿ = ਸਾਰੇ ਸੁਰਤੀ = ਵੇਦ ਦੇ ਗਿਆਨੀਆਂ ਨੇ ਆਪਸ ਵਿਚ ਮਿਲ ਕਰ ਕੇ ਕਮਾਈ ਕੀਤੀ ਪਰੰਤੂ ਉਹ (ਕਮ+ਆਈ) ਕਮ = ਥੋੜੇ ਮਾਤਰ ਹੀ ਸੁਰਤਿ = ਸਮਝ ਆਈ ਕੀਮਤ ਨਹੀਂ ਪਾ ਸਕੇ **ਅਥਵਾ** ਸਾਰੇ ਸੁਰਤੀ = ਬਿਰਤੀ ਟਿਕਾਉਣ ਵਾਲਿਆਂ ਨੇ ਮਿਲ ਕਰ ਕੇ ਸੁਰਤਿ = ਬਿਰਤੀ ਦੀ ਕਮਾਈ ਕੀਤੀ। ਉਹ ਸੁਰਤ ਰੂਪ ਰੰਗ ਤੋਂ ਰਹਿਤ ਸਰੂਪ ਹੋਣ ਕਰਕੇ ਉਸ ਨੂੰ ਭਿੰਨ ਕਰਕੇ ਦੇਖਣਾ ਚਾਹੁੰਦੀ ਸੀ। ਇਸ ਕਰਕੇ ਉਹ ਸੁਰਤ ਕਮ = ਥੋੜੀ ਹੀ ਆਈ, ਉਸ ਸਰੂਪ ਨੂੰ ਪਛਾਣ ਨਾ ਸਕੀ।

ਸਭ = ਸਾਰੇ ਕੀਮਤ ਪਾਉਣ ਵਾਲੇ ਨਿਆਇਕ ਆਦਿਕ ਜੋ ਪਰਮੇਸ਼ਰ ਨੂੰ ਇਕ ਦੇਸ਼ੀ ਦੱਸਦੇ ਹਨ,

ਪ੍ਰਮਾਣੂਆਂ ਤੋਂ ਸ੍ਰਿਸ਼ਟੀ ਪੈਦਾ ਹੋਈ ਮੰਨਦੇ ਹਨ, (੭) ਸੱਤ ਪਦਾਰਥ ਅਤੇ ਨੌਂ (੯) ਦਰਬ ਮੰਨਦੇ ਹਨ ਆਦਿ, ਇਨ੍ਹਾਂ ਨੇ ਮਿਲ ਕਰਕੇ (ਕੀ+ਮਤ) ਕੀ = ਕਿਹੜੀ ਮਤ = ਅਕਲ ਪਾਈ = ਪਾਉਣੀ ਸੀ ਭਾਵ ਬਿਲਕੁਲ ਵੀ ਅਕਲ ਨਹੀਂ ਪਾ ਸਕੇ।

**ਗਿਆਨੀ ਧਿਆਨੀ; ਗੁਰ ਗੁਰਹਾਈ ॥ ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥**

ਏਸੇ ਪ੍ਰਕਾਰ ਜਿਹੜੇ ਆਪਣੇ ਆਪ ਨੂੰ ਗਿਆਨੀ ਕਹਾਉਣ ਵਾਲੇ ਸਾਂਖ ਮਤ ਵਾਲੇ, ਧਿਆਨੀ = ਧਿਆਨ ਲਾਉਣ ਵਾਲੇ ਪਤੰਜਲੀ ਆਦਿ ਜੋ ਬਿਰਤੀ ਦਾ ਨਿਰੋਧ ਕਰਨ ਵਾਲੇ ਹਨ ਅਤੇ ਗੁਰੂ ਦੇਵਤੇ ਜੋ ਆਪਣੀ ਪੂਜਾ ਕਰਾਉਣ ਵਿਚ ਹੀ ਉਲਝੇ ਪਏ ਹਨ, ਗੁਰਹਾਈ = ਦੇਵਤਿਆਂ ਦਾ ਨਾਸ਼ ਕਰਨ ਵਾਲੇ ਦੈਂਤ ਆਪਣੇ ਬਲ ਵਿਚ ਹੀ ਹੰਕਾਰੇ ਪਏ ਹਨ **ਵਾ:** ਗੁਰ = ਬ੍ਰਹਸਪਤਿ ਅਤੇ ਉਸ ਦਾ ਗੁਰੂ ਬ੍ਰਹਮਾ ਆਦਿਕ ਜਿਤਨੇ ਭੀ ਹਨ।

ਉਨ੍ਹਾਂ ਤੇਰੀ ਤਿਲ-ਮਾਤਰ ਭੀ ਵਡਿਆਈ ਕਹੀ ਨਹੀਂ ਜਾ ਸਕਦੀ। ਸਤ ਪੁਰਸ਼ ਨੂੰ ਅਜਿਹਾ ਸਰੂਪ ਪ੍ਰਾਪਤ ਹੋ ਜਾਂਦਾ ਹੈ **ਵਾ:** ਹੇ ਅਧਿਕਾਰੀ ਤੇਰੇ ਨਿਜ ਸਰੂਪ ਦੀ ਵਡਿਆਈ ਤਿਲ-ਮਾਤਰ ਭੀ ਨਹੀਂ ਕਹੀ ਜਾ ਸਕਦੀ ॥੨॥

**ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥ ਸਿਧਾ ਪੁਰਖਾ ਕੀਆ ਵਡਿਆਈਆਂ ॥**

ਸਭਿ = ਸਾਰੇ ਸਤ = ਸੱਚ ਬੋਲਣ ਵਾਲੇ **ਵਾ:** ਸੱਤ ਦੀ ਕਮਾਈ ਕਰਨ ਵਾਲੇ ਸੱਤ ਪ੍ਰਤੱਗੀ ਲੋਕ, ਸਭਿ = ਸਾਰੇ ਤਪ = ਤਪੀਸਰ ਅਤੇ ਸਭਿ = ਸਾਰੇ ਚੰਗਿਆਈਆ = ਪਰਉਪਕਾਰ ਕਰਨ ਵਾਲੇ ਜਿਤਨੇ ਭੀ ਹਨ। ਗੋਰਖ ਨਾਥ ਆਦਿ ਵਰਗੇ ਸਿਧਾ = ਸਿੱਧਾਂ ਪੁਰਖਾਂ ਕੀਆ = ਦੀਆਂ ਰਿੱਧੀਆਂ ਸਿਧੀਆਂ ਰੂਪੀ ਜੋ ਵਡਿਆਈਆਂ = ਮਹਿਮਾ ਕਰਾਮਾਤਾਂ ਹਨ **ਵਾ:** ਜੋ ਸਿਧਾ = ਮੁਕਤ ਪੁਰਸ਼ ਹਨ ਉਨ੍ਹਾਂ ਦੀਆਂ ਬੈਕੁੰਠ ਦੀਆਂ ਸਲੋਕ, ਸਮੀਪ, ਸਰੂਪ ਅਤੇ ਸਾਯੁਜ ਰੂਪੀ ਮੁਕਤੀਆਂ ਦੀਆਂ ਜਿਹੜੀਆਂ ਵਡਿਆਈਆਂ ਹਨ।

**ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥ ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥**

ਹੇ ਅਧਿਕਾਰੀ ! ਤੂੰ ਨਿਸਚੇ ਕਰ ਕਿ ਤੁਧੁ = ਤੇਰੇ ਸਰੂਪ ਤੋਂ ਵਿਣੁ = ਬਗ਼ੈਰ ਸਿਧੀ = ਪ੍ਰਾਪਤੀ ਕਿਨੈ = ਕਿਸ ਨੇ ਵੀ ਆਪਣੇ ਆਪ ਨਹੀਂ ਪਾਈਆ = ਪ੍ਰਾਪਤ ਕੀਤੀ, ਭਾਵ ਆਪਣੇ ਆਪ ਦੀ ਆਪ ਹੀ ਪਛਾਣ ਕਰਨੀ ਹੈ। ਜਿਨ੍ਹਾਂ ਨੂੰ ਗੁਰਾਂ ਦੀ ਕਰਮਿ = ਬਖਸ਼ਿਸ਼ ਮਿਲੈ = ਮਿਲਦੀ ਹੈ, ਉਸ ਨੂੰ ਹੀ ਇਹ ਮੁਕਤੀਆਂ, ਬ੍ਰਹਮ ਗਿਆਨ ਦੀਆਂ ਦਾਤਾਂ ਪ੍ਰਾਪਤ ਹੁੰਦੀਆਂ ਹਨ ਅਤੇ ਕਿਸੇ ਦੀਆਂ ਠਾਕਿ = ਰੋਕੀਆਂ ਹੋਈਆਂ ਨਾਹੀ = ਨਹੀਂ ਰਹਾਈਆ = ਰਹਿੰਦੀਆਂ, ਜ਼ਰੂਰ ਪ੍ਰਾਪਤ ਹੋ ਜਾਂਦੀਆਂ ਹਨ ਅਤੇ ਜੇਕਰ ਸਤਿਗੁਰਾਂ ਦੀ ਕ੍ਰਿਪਾ ਨਹੀਂ ਹੁੰਦੀ ਤਾਂ ਮਿਲੈ ਨਾਹੀ = ਮਿਲਦੀਆਂ ਨਹੀਂ ਹਨ, ਰੋਕੀਆਂ ਹੀ ਰਹਿੰਦੀਆਂ ਹਨ ਭਾਵੇਂ ਜਿਤਨੇ ਮਰਜ਼ੀ ਯਤਨ ਕਰ ਲੈਣ, ਨਹੀਂ ਪ੍ਰਾਪਤ ਹੋ ਸਕਦੀਆਂ ॥੩॥

**ਆਖਣ ਵਾਲਾ; ਕਿਆ ਬੇਚਾਰਾ ॥ ਸਿਫਤੀ ਭਰੇ ਤੇਰੇ ਭੰਡਾਰਾ ॥**

ਹੇ ਅਧਿਕਾਰੀ ! ਜਿਹੜੇ ਉਸ ਸਰੂਪ ਦੇ ਤਾਈਂ ਆਖਣ = ਕਹਿਣ ਵਾਲੇ ਹਨ, ਉਨ੍ਹਾਂ ਨਾਲ ਮਿਲ ਕਰਕੇ ਜਿਨ੍ਹਾਂ ਨੇ ਬੇਚਾਰਾ = ਵੀਚਾਰ ਕਿਆ = ਕੀਤਾ। ਉਨ੍ਹਾਂ ਨੂੰ ਨਿਸਚੇ ਹੋ ਗਿਆ ਹੈ ਕਿ ਹੇ ਸਤਿਗੁਰੂ ਜੀ ਤੇਰੇ = ਤੁਹਾਡੀ ਸਿਫ਼ਤ ਦੇ ਨਾਲ ਜਗਿਆਸੂਆਂ ਦੇ ਅੰਤਹਕਰਨ ਰੂਪੀ ਭੰਡਾਰੇ ਭਰੇ ਹੋਏ ਹਨ।

**ਜਿਸੁ ਤੂੰ ਦੇਹਿ; ਤਿਸੈ ਕਿਆ ਚਾਰਾ ॥ ਨਾਨਕ; ਸਚੁ ਸਵਾਰਣਹਾਰਾ ॥੪॥੧॥**

ਹੇ ਅੰਤਰਜਾਮੀ ! ਗੁਰੂ ਸਰੂਪ ਵਿਚ ਜਿਸੁ = ਜਿਨ੍ਹਾਂ ਨੂੰ ਤੂੰ = ਤੁਸੀਂ ਆਪ ਬ੍ਰਹਮ ਗਿਆਨ ਦੇਹਿ = ਦੇ ਦਿੰਦੇ ਹੋ ਤਿਸੈ = ਉਨ੍ਹਾਂ ਦੇ ਕਿਆ ਚਾਰਾ = ਕੀ ਆਚਾਰ ਕਰਤੱਬ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ

ਹਨ ਕਿ ਉਹ ਆਪ ਸਚੁ = ਸੱਚੇ ਪਰਮੇਸ਼ਰ ਵਿਚ ਮਿਲੇ ਹੋਏ ਹਨ, ਸੱਚੇ ਨਾਮ ਦਾ ਅਤੇ ਬ੍ਰਹਮ ਗਿਆਨ ਦਾ ਉਪਦੇਸ਼ ਦੇ ਕੇ ਹੋਰਨਾਂ ਅਧਿਕਾਰੀਆਂ ਦੇ ਜੀਵਨ ਨੂੰ ਸਵਾਰਣਹਾਰਾ = ਸਵਾਰਨ ਵਾਲੇ ਹਨ। ਇਹੋ ਜਿਹੇ ਸਤ ਪੁਰਸ਼ਾਂ ਬ੍ਰਹਮ ਗਿਆਨੀ ਮਹਾਂਪੁਰਖਾਂ ਦੇ ਜੀਵਨ ਹਨ। ਉਹ ਆਪ ਸਤ ਸਰੂਪ ਹੋ ਗਏ ਹਨ ਅਤੇ ਹੋਰਨਾਂ ਗੁਰਸਿੱਖਾਂ, ਅਧਿਕਾਰੀਆਂ ਦੇ ਜੀਵਨ ਨੂੰ ਸਵਾਰਨ ਵਾਲੇ ਹਨ ॥੪॥੧॥

## ਆਸਾ ਮਹਲਾ ੧

**ਉਥਾਨਕਾ :** ਜਿਸ ਵੇਲੇ ਸਤਿਗੁਰੂ ਸਾਹਿਬ ਜੀ ਦੇਸ਼-ਦੇਸ਼ਾਂਤਰਾਂ ਦਾ ਰਟਨ ਕਰਦੇ ਹੋਏ ਵਾਪਸ ਆਪਣੇ ਪਿੰਡ ਤਲਵੰਡੀ ਵਿਖੇ ਪਹੁੰਚੇ ਤਾਂ ਘਰ ਵਿਚ ਹਰ ਵੇਲੇ ਪਰਮਾਤਮਾ ਦੇ ਨਾਮ ਸਿਮਰਨ ਵਿਚ ਹੀ ਮਗਨ ਰਹਿੰਦੇ ਸਨ। ਮਾਤਾ ਤ੍ਰਿਪਤਾ ਜੀ ਵੇਖ ਕੇ ਕਹਿੰਦੇ ਕਿ ਹੇ ਪੁੱਤਰ ਭਜਨ ਕਰਦੇ ਤਾਂ ਬਹੁਤ ਦੇਖੇ ਹਨ, ਪਰੰਤੂ ਤੁਹਾਡੇ ਵਾਂਗੂੰ ਹਰ ਵੇਲੇ ਨਾਮ ਸਿਮਰਨ ਵਿਚ ਲੱਗੇ ਹੋਏ ਨਾ ਕਦੀ ਕੋਈ ਵੇਖੇ ਹਨ ਤੇ ਨਾ ਸੁਣੇ ਹਨ। ਇਹ ਸੁਣ ਕੇ ਮਾਤਾ ਜੀ ਦੇ ਪ੍ਰਥਾਏ ਸ਼ਬਦ ਉਚਾਰਨ ਕਰਦੇ ਹਨ :

### ਆਖਾ ਜੀਵਾ; ਵਿਸਰੈ ਮਰਿ ਜਾਉ ॥ ਆਖਣਿ ਅਉਖਾ; ਸਾਚਾ ਨਾਉ ॥

ਹੇ ਮਾਤਾ ਜੀ ! ਜੇਕਰ ਅਸੀਂ ਪਰਮੇਸ਼ਰ ਦੇ ਨਾਮ ਨੂੰ ਆਖਾ = ਕਹਿੰਦੇ ਹਾਂ ਤਾਂ ਹੀ ਸਾਡਾ ਜੀਵਾ = ਜਿਉਣਾ ਹੈ, ਜੇਕਰ ਉਹ ਸਾਥੋਂ ਵਿਸਰੈ = ਭੁੱਲ ਜਾਵੇ ਤਾਂ ਸਾਡਾ ਆਤਮਿਕ ਜੀਵਨ ਵੱਲੋਂ ਮਰਿ ਜਾਉ = ਜਾਣਾ ਹੁੰਦਾ ਹੈ **ਅਥਵਾ:** ਜਿਨ੍ਹਾਂ ਜਿਨ੍ਹਾਂ ਨੇ ਉਸ ਪਰਮੇਸ਼ਰ ਦੇ ਜਸ ਨੂੰ ਆਖਾ = ਆਖਿਆ ਹੈ, ਉਹੋ ਹੀ ਜੀਵਾ = ਜਿਉਂਦੇ ਹਨ, ਜਿਨ੍ਹਾਂ ਨੂੰ ਵਿਸਰ ਜਾਂਦਾ ਹੈ ਉਹ ਮਰ ਕਰਕੇ ਜੂਨਾਂ ਵਿਚ ਜਾਉ = ਜਾਂਦੇ ਰਹਿੰਦੇ ਹਨ।

***ਪ੍ਰਸ਼ਨ :*** *ਹੇ ਪੁੱਤਰ ਜੀ ! ਹੋਰ ਵੀ ਤਾਂ ਮਹਾਤਮਾ ਸਮੇਂ ਸਮੇਂ ਨਾਲ ਜਪਦੇ ਹਨ ਪਰ ਸਾਰੇ ਤੁਹਾਡੇ ਵਾਂਗੂੰ ਹਰ ਵੇਲੇ ਕਿਉਂ ਨਹੀਂ ਜਪਦੇ ?*

***ਗੁਰ ਉੱਤਰ :*** ਤਾਂ ਕਹਿੰਦੇ ਕਿ ਹੇ ਮਾਤਾ ਜੀ ! ਉਸ ਪਰਮੇਸ਼ਰ ਦੇ ਸਾਚਾ = ਸੱਚੇ ਨਾਉ = ਨਾਮ ਨੂੰ ਆਖਣਿ = ਕਹਿਣਾ ਬਹੁਤ ਅਉਖਾ = ਕਠਿਨ ਹੈ।

**ਸਾਖੀ—ਛੱਜੂ ਭਗਤ ਦੀ :** ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਲਾਹੌਰ ਵਿਚ ਛੱਜੂ ਨਾਮ ਦਾ ਇਕ ਭਗਤ ਵਸਦਾ ਸੀ। ਇਹ ਭਾਟੀਆ ਖ਼ਾਨਦਾਨ ਨਾਲ ਸੰਬੰਧ ਰੱਖਦਾ ਸੀ ਤੇ ਸਰਾਫ਼ ਦੀ ਕਿਰਤ ਕਰਦਾ ਸੀ। ਨਾਲ-ਨਾਲ ਹਰ ਰੋਜ਼ ਪ੍ਰਭੂ ਦਾ ਸਿਮਰਨ ਕਰ ਕੇ ਆਪਣਾ ਜੀਵਨ ਸਫਲ ਕਰਨ ਦਾ ਯਤਨ ਕਰਦਾ। ਇਕ ਦਿਨ ਲਾਹੌਰ ਵਿਚ ਬੜੀ ਭਾਰੀ ਵਰਖਾ ਹੋਈ। ਕੁਝ ਨਿੱਤ ਦੀ ਮਜ਼ਦੂਰੀ ਕਰਨ ਵਾਲੇ ਮਜ਼ਦੂਰ ਛੱਜੂ ਦੇ ਮਕਾਨ ਦੀ ਛੱਤ ਹੇਠ ਆ ਕੇ ਖੜੇ ਹੋ ਗਏ। ਜਦੋਂ ਭਗਤ ਜੀ ਨੇ ਉਨ੍ਹਾਂ ਨੂੰ ਉਦਾਸ ਖੜ੍ਹੇ ਦੇਖਿਆ ਤਾਂ ਪੁੱਛਿਆ ਕਿ ਭਾਈ, ਤੁਹਾਡੀ ਉਦਾਸੀ ਦਾ ਕਾਰਨ ਕੀ ਹੈ ? ਮਜ਼ਦੂਰਾਂ ਨੇ ਕਿਹਾ ਕਿ ਮਹਾਰਾਜ ! ਅਸੀਂ ਹਰ ਰੋਜ਼ ਮਜ਼ਦੂਰੀ ਕਰ ਕੇ ਆਪਣੇ ਪਰਿਵਾਰ ਦਾ ਪੇਟ ਭਰਦੇ ਹਾਂ। ਅੱਜ ਵਰਖਾ ਕਾਰਨ ਮਜ਼ਦੂਰੀ ਨਹੀਂ ਮਿਲੀ। ਇਸ ਕਰਕੇ ਦੁਖੀ ਹਾਂ। ਛੱਜੂ ਨੇ ਕਿਹਾ ਕਿ ਤੁਸੀਂ ਚਿੰਤਾ ਨਾ ਕਰੋ। ਮੈਂ ਤੁਹਾਨੂੰ ਕੰਮ ਦਿੰਦਾ ਹਾਂ। ਮਜ਼ਦੂਰੀ ਦੇ ਪੈਸੇ ਤੁਹਾਡੀ ਨਿੱਤ ਦੀ ਮਜ਼ਦੂਰੀ ਨਾਲੋਂ ਜ਼ਿਆਦਾ (ਚਾਰ ਆਨੇ ਦੇ ਅੱਠ ਆਨੇ) ਦੇਵਾਂਗਾ, ਪਰ ਮਨ ਲਗਾ ਕੇ ਕੰਮ ਕਰਨਾ ਹੈ। ਮਜ਼ਦੂਰਾਂ ਨੇ ਕਿਹਾ ਕਿ ਮਹਾਰਾਜ ! ਸਤਿ ਬਚਨ ਹੈ। ਭਗਤ ਛੱਜੂ ਨੇ ਉਨ੍ਹਾਂ ਨੂੰ ਇਕ ਇਕ ਮਾਲਾ ਦੇ ਕੇ ਵੱਖਰੇ-ਵੱਖਰੇ ਬਿਠਾ ਦਿੱਤਾ ਤੇ ਪਰਮੇਸ਼ਰ ਦਾ ਨਾਮ ਜਪਣ ਲਈ ਕਿਹਾ। ਕੁਝ ਕੁ ਸਮਾਂ ਜਪਦੇ ਰਹੇ, ਫਿਰ ਇੱਧਰ-ਉੱਧਰ ਤੱਕਣ ਲੱਗੇ। ਬੈਠੇ ਬੈਠੇ ਪਾਸੇ ਪਰਤਣ ਲੱਗੇ। ਅਖ਼ੀਰ ਉੱਠ ਕੇ ਵਾਰੀ-ਵਾਰੀ ਭਗਤ ਜੀ ਕੋਲ ਆ ਕੇ ਕਹਿਣ ਲੱਗੇ ਕਿ ਮਹਾਰਾਜ ! ਆਹ ਸਾਂਭੋ ਆਪਣੀਆਂ ਮਾਲਾਂ। ਇਹੋ ਜਿਹੇ ਔਖੇ ਕੰਮ ਨਾਲੋਂ ਤਾਂ ਭੁੱਖੇ ਰਹਿਣਾ ਹੀ ਚੰਗਾ ਹੈ। ਇਹ ਕਹਿ ਕੇ ਮਾਲਾ ਸੁੱਟ ਕੇ ਚਲੇ ਗਏ, ਭਾਵ ਪ੍ਰਭੂ ਦਾ ਨਾਮ ਜਪਣਾ ਬੜਾ ਔਖਾ ਹੈ।

ਛੱਜੂ ਦੀ ਮਾਰਬਲ ਦੀ ਸਮਾਧੀ ਬਣੀ ਹੈ ਅਤੇ ਉਸ ਦੀ ਦੁਕਾਨ ਵਾਲੀ ਜਗ੍ਹਾ 'ਤੇ ਮਹਾਰਾਜਾ ਰਣਜੀਤ ਸਿੰਘ ਨੇ ਸੁੰਦਰ ਮੰਦਰ ਬਣਾ ਦਿੱਤਾ ਸੀ। ਇਸ ਦੇ ਚੁਬਾਰੇ ਤੋਂ ਹੀ ਪੰਜਾਬੀ 'ਚ ਕਹਾਵਤ ਪ੍ਰਚੱਲਿਤ ਹੋਈ ਹੈ ਕਿ 'ਜੋ ਸੁੱਖ ਛੱਜੂ ਦੇ ਚੌਬਾਰੇ, ਨ ਬਲਖ ਨ ਬੁਖਾਰੇ'।

**ਸਾਖੀ—ਪੰਡਤਾਂ ਦੀ :** ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਲ ਇੱਕ ਦਿਨ ਕੁਝ ਬ੍ਰਾਹਮਣਾਂ ਨੇ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਆਪ ਦੇ ਅਵਤਾਰ ਹੁੰਦਿਆਂ ਹੋਇਆਂ ਅਸੀਂ ਬੜੇ ਦੁਖੀ ਅਤੇ ਔਖੇ ਹਾਂ। ਹੁਣ ਲੋਕ ਸਾਡਾ ਸਤਿਕਾਰ ਤੇ ਪੂਜਾ ਨਹੀਂ ਕਰਦੇ। ਸਾਰੇ ਗੁਜ਼ਰਾਨ ਬੰਦ ਹੋ ਗਏ ਹਨ। ਆਪ ਸਾਡੇ ਉੱਤੇ ਵੀ ਕ੍ਰਿਪਾ ਕਰੋ। ਸਤਿਗੁਰਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਜੋ ਆਖਾਂਗੇ, ਕੀ ਉਹ ਮੰਨੋਗੇ ? ਤਾਂ ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ ! ਜੇਕਰ ਰੋਜ਼ੀ ਰੋਟੀ ਮਿਲਦੀ ਹੋਵੇ ਤਾਂ ਕਿਉਂ ਨਹੀਂ ਮੰਨਾਂਗੇ ? ਜ਼ਰੂਰ ਮੰਨਾਂਗੇ। ਸਤਿਗੁਰਾਂ ਨੇ ਉਨ੍ਹਾਂ ਬ੍ਰਾਹਮਣਾਂ ਨੂੰ ਕਿਹਾ ਕਿ ਤੁਸੀਂ ਹਰ ਰੋਜ਼ ਇਥੇ ਬੈਠ ਕੇ ਅੱਠ ਘੰਟੇ ਪ੍ਰਭੂ ਦਾ ਨਾਮ ਜਪਣਾ ਹੈ। ਉਸ ਦੇ ਬਦਲੇ ਤੁਹਾਨੂੰ ਹਰ ਰੋਜ਼ ਪੰਜ ਪੰਜ ਮੋਹਰਾਂ ਨਕਦ, ਖਾਣ-ਪੀਣ ਨੂੰ ਚੰਗੇ ਭੋਜਨ ਤੇ ਪਹਿਨਣ ਨੂੰ ਚੰਗੇ ਕੱਪੜੇ ਮਿਲ ਜਾਇਆ ਕਰਨਗੇ। ਬ੍ਰਾਹਮਣਾਂ ਨੇ ਕਿਹਾ ਕਿ ਮਹਾਰਾਜ, ਠੀਕ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਸਾਰੇ ਬ੍ਰਾਹਮਣ ਵੱਖ-ਵੱਖ ਥਾਵਾਂ 'ਤੇ ਬੈਠ ਕੇ ਨਾਮ ਜਪਣ ਲੱਗੇ। ਭਾਈ ਆਲਮ ਸਿੰਘ ਉਨ੍ਹਾਂ ਦੀ ਨਿਗਰਾਨੀ ਕਰਨ ਲੱਗੇ। ਸਾਰਾ ਦਿਨ ਬੀਤ ਜਾਣ 'ਤੇ ਸਤਿਗੁਰਾਂ ਪਾਸ ਹਾਜ਼ਰ ਹੋਏ। ਗੁਰੂ ਜੀ ਨੇ ਉਨ੍ਹਾਂ ਨੂੰ ਘਿਓ, ਖੰਡ ਆਦਿ ਵਧੀਆ ਸਨਿਗਧ ਭੋਜਨ ਕਹਿ ਕੇ ਛਕਾਏ ਤੇ ਪੰਜ-ਪੰਜ ਮੋਹਰਾਂ ਤੇ ਬਸਤਰ ਦੇ ਕੇ ਕਿਹਾ ਕਿ ਤੁਸੀਂ ਹਰ ਰੋਜ਼ ਏਸੇ ਤਰ੍ਹਾਂ ਨਾਮ ਜਪਣਾ ਹੈ ਪਰ ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ ! ਜੋ ਹੋਇਆ ਇਹੋ ਬਹੁਤ ਹੈ। ਸਾਥੋਂ ਇਹ ਔਖਾ ਕੰਮ ਨਹੀਂ ਹੋ ਸਕਦਾ। ਇਸ ਦੇ ਨਾਲੋਂ ਸਾਡਾ ਪੱਤਰੀ ਵਾਚਣਾ ਹੀ ਠੀਕ ਹੈ, ਉਸ ਦੇ ਨਾਲ ਹੀ ਗੁਜ਼ਾਰਾ ਕਰ ਲਵਾਂਗੇ। ਇਹ ਕਹਿੰਦੇ ਹੋਏ ਨਮਸਕਾਰ ਕਰ ਕੇ ਵਿਦਾ ਹੋ ਗਏ।

**ਰਾਹੂ ਕੇਤੂ ਦੁਇ ਬੈਲ ਹਮਾਰੇ ਸਾੜ੍ਹਸਤੀ ਹੈ ਖੇਤੀ।**
**ਪੱਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੈ ਛੇਤੀ।**

ਭਾਵ ਪਰਮੇਸ਼ਰ ਦਾ ਨਾਮ ਜਪਣਾ ਬਹੁਤ ਕਠਿਨ ਹੈ।

## ਸਾਚੇ ਨਾਮ ਕੀ; ਲਾਗੈ ਭੂਖ ॥ ਤਿਤੁ ਭੂਖੈ; ਖਾਇ ਚਲੀਅਹਿ ਦੂਖ ॥੧॥

ਹੇ ਮਾਤਾ ਜੀ ! ਜੇਕਰ ਹਿਰਦੇ ਵਿਚ ਪਰਮੇਸ਼ਰ ਦੇ ਸਾਚੇ = ਸੱਚੇ ਨਾਮ ਜਪਣ ਕੀ = ਦੀ ਭੂਖ = ਭੁੱਖ, ਛੁਧਾ ਲਾਗੈ = ਲੱਗ ਜਾਵੇ। ਤਿਤੁ = ਤਿਸ ਨਾਮ ਦੀ ਭੂਖੈ = ਭੁੱਖ ਕਰਕੇ ਸਾਰੇ ਦੂਖ = ਦੁੱਖ, ਕਸ਼ਟ ਹੀ ਖਾਇ = ਖਾ ਕੇ ਚਲੀਅਹਿ = ਚੱਲੀਦੇ ਹਨ ਭਾਵ ਸਾਰੇ ਦੁੱਖਾਂ ਨੂੰ ਨਵਿਰਤ ਕਰ ਲਈਦਾ ਹੈ ॥੧॥

## ਸੋ ਕਿਉ ਵਿਸਰੈ; ਮੇਰੀ ਮਾਇ ॥ ਸਾਚਾ ਸਾਹਿਬੁ; ਸਾਚੈ ਨਾਇ ॥੧॥ ਰਹਾਉ॥

ਹੇ ਮੇਰੀ = ਸਾਡੀ ਸਤਿਕਾਰ ਯੋਗ ਮਾਇ = ਮਾਤਾ ਜੀ ! ਫਿਰ ਸੋ = ਉਹ ਪਰਮੇਸ਼ਰ ਸਾਨੂੰ ਕਿਉ = ਕਿਹੜੀ ਗੱਲੋ ਵਿਸਰੈ = ਭੁੱਲ ਜਾਵੇ ? ਭਾਵ ਉਸ ਨੂੰ ਕਿਉਂ ਭੁਲਾਈਏ ? ਜਿਹੜਾ ਪਰਮੇਸ਼ਰ ਸਾਚਾ = ਸੱਚਾ ਸਾਹਿਬੁ = ਮਾਲਕ ਹੈ ਅਤੇ ਜਿਸ ਦਾ ਨਾਇ = ਨਾਮ ਭੀ ਸਾਚੈ = ਸੱਚਾ ਹੈ ॥੧॥ਰਹਾਉ॥

## ਸਾਚੇ ਨਾਮ ਕੀ; ਤਿਲੁ ਵਡਿਆਈ ॥ ਆਖਿ ਥਕੇ; ਕੀਮਤਿ ਨਹੀ ਪਾਈ ॥

ਹੇ ਮਾਤਾ ਜੀ ! ਪਰਮੇਸ਼ਰ ਦੇ ਸਾਚੇ = ਸੱਚੇ ਨਾਮ ਕੀ = ਦੀ ਜਿਹੜੀ ਤਿਲੁ = ਕਣ ਮਾਤ੍ਰ ਭੀ ਵਡਿਆਈ = ਮਹਿਮਾ ਹੈ। ਉਸ ਨੂੰ ਆਖਿ = ਕਹਿ ਕਰਕੇ ਬੜੇ ਬੜੇ ਵਿਦਵਾਨ ਪੰਡਿਤ, ਸ਼ੇਸ਼ਨਾਗ ਆਦਿ ਵਰਗੇ ਥਕੇ = ਥੱਕ ਗਏ ਹਨ, ਪਰੰਤੂ ਉਸ ਦੇ ਸੱਚੇ ਨਾਮ ਦੀ ਕੀਮਤਿ = ਕਦਰ ਕਿਸੇ ਨੇ ਨਹੀਂ ਪਾਈ = ਪਾਉਣਾ ਕੀਤੀ।

## ਜੇ ਸਭਿ ਮਿਲਿ ਕੈ; ਆਖਣ ਪਾਹਿ ॥ ਵਡਾ ਨ ਹੋਵੈ; ਘਾਟਿ ਨ ਜਾਇ ॥੨॥

ਹੇ ਮਾਤਾ ਜੀ! ਜੇ = ਜੇਕਰ ਸਭਿ = ਸਾਰੇ ਦੁਨੀਆਂ ਦੇ ਜੀਵ, ਵਿਦਵਾਨ ਆਦਿ ਮਿਲਿ ਕੈ = ਕਰਕੇ ਉਸ ਪਰਮੇਸ਼ਰ ਦੀ ਮਹਿਮਾ ਨੂੰ ਤਿਲ-ਮਾਤਰ ਭੀ ਆਖਣ = ਕਹਿਣਾ ਪਾਹਿ = ਪਾਉਣ। ਤਾਂ ਇਨ੍ਹਾਂ ਲੋਕਾਂ ਦੀ ਵਡਿਆਈ ਕਰਨ ਕਰਕੇ ਉਹ ਵੱਡਾ ਨ = ਨਹੀਂ ਹੋਵੈ = ਹੁੰਦਾ ਅਤੇ ਵਿਪਰੀਤ ਤੇ ਨਿੰਦਿਆ ਵਾਲੇ ਬਚਨ ਕਹਿਣ ਨਾਲ ਉਹ ਘਾਟਿ = ਘੱਟ ਨ = ਨਹੀਂ ਜਾਇ = ਜਾਂਦਾ ॥੨॥

## ਨਾ ਓਹੁ ਮਰੈ; ਨ ਹੋਵੈ ਸੋਗੁ ॥ ਦੇਂਦਾ ਰਹੈ; ਨ ਚੂਕੈ ਭੋਗੁ ॥

ਹੇ ਮਾਤਾ ਜੀ! ਨਾ ਹੀ ਓਹੁ = ਉਹ ਪਰਮੇਸ਼ਰ ਮਰੈ = ਮਰਦਾ ਅਤੇ ਨ = ਨਾ ਹੀ ਕਿਸੇ ਪ੍ਰਕਾਰ ਦਾ ਸੋਗੁ = ਗ਼ਮ ਹੋਵੈ = ਹੁੰਦਾ ਹੈ। ਉਹ ਪਰਮੇਸ਼ਰ ਤਾਂ ਸਭਨਾਂ ਨੂੰ ਦਾਤਾਂ ਦੇਂਦਾ = ਦਿੰਦਾ ਰਹੈ = ਰਹਿੰਦਾ ਹੈ ਅਤੇ ਉਸ ਦੇ ਦਿੱਤੇ ਹੋਏ ਭੋਗੁ = ਪਦਾਰਥ ਕਦੇ ਭੀ ਚੂਕੈ = ਮੁੱਕਦੇ ਨਹੀਂ ਹਨ।

## ਗੁਣੁ ਏਹੋ; ਹੋਰੁ ਨਾਹੀ ਕੋਇ ॥ ਨਾ ਕੋ ਹੋਆ; ਨਾ ਕੋ ਹੋਇ ॥੩॥

ਹੇ ਮਾਤਾ ਜੀ! ਏਹੋ = ਇਹੋ ਜਿਹੇ ਗੁਣੁ = ਗੁਣਾਂ ਵਾਲਾ ਪਰਮੇਸ਼ਰ ਹੈ, ਉਸ ਤੋਂ ਬਿਨਾਂ ਹੋਰ ਕੋਇ = ਕੋਈ ਭੀ ਦਾਤਾਂ ਦੇਣ ਵਾਲਾ ਨਾਹੀ = ਨਹੀਂ ਹੈ **ਵਾ:** ਇਹੋ ਜਿਹੇ ਗੁਣ ਕਿਸੇ ਹੋਰ ਵਿਚ ਨਹੀਂ ਕਹੇ ਜਾ ਸਕਦੇ। ਨਾ ਹੀ ਕੋ = ਕੋਈ ਪਿੱਛੇ ਹੋਆ = ਹੋਇਆ ਸੀ ਅਤੇ ਨਾ ਹੀ ਕੋ = ਕੋਈ ਅੱਗੇ ਨੂੰ ਹੋਇ = ਹੋਵੇਗਾ ॥੩॥

## ਜੇਵਡੁ ਆਪਿ; ਤੇਵਡ ਤੇਰੀ ਦਾਤਿ ॥

ਹੇ ਮਾਤਾ ਜੀ! ਜੇਵਡੁ = ਜਿੱਡਾ ਵੱਡਾ ਉਹ ਪਰਮੇਸ਼ਰ ਆਪਿ ਹੈ। ਤੇਵਡ = ਉਤਨੀ ਹੀ ਤੇਰੀ = ਤਿਸ ਪ੍ਰਭੂ ਦੀ ਦਾਤ ਹੈ।

**ਸਾਖੀ—ਭਗਤ ਸ਼ੇਖ਼ ਫ਼ਰੀਦ ਜੀ ਦੀ :** ਭਗਤ ਫ਼ਰੀਦ ਜੀ ਪਰਮੇਸ਼ਰ ਦੀ ਪ੍ਰਾਪਤੀ ਲਈ ਬੰਦਗੀ ਕਰਨ ਲਈ ਬਾਹਰ ਜੰਗਲਾਂ ਵਿਚ ਗਏ। ਬਹੁਤ ਸਮਾਂ ਅਤਿਅੰਤ ਕਠਿਨ ਬੰਦਗੀ ਕਰਨ ਤੋਂ ਉਨ੍ਹਾਂ ਨੂੰ ਅੱਲ੍ਹਾ ਦੀ ਪ੍ਰਾਪਤੀ ਹੋਈ। ਇਕ ਦਿਨ ਫ਼ਰੀਦ ਜੀ ਆਪਣੀ ਮਾਤਾ ਜੀ ਨੂੰ ਮਿਲਣ ਲਈ ਆਏ। ਭਗਤ ਫ਼ਰੀਦ ਜੀ ਦੇ ਭਰਾਵਾਂ ਨੇ ਸਾਰੀ ਜਾਇਦਾਦ ਪਦਾਰਥ ਆਦਿਕ ਖੋਹ ਲਏ ਸਨ ਤੇ ਮਾਤਾ ਜੀ ਬਾਹਰ ਕੁੱਲੀ ਵਿਚ ਰਹਿਣ ਲੱਗ ਪਏ ਸਨ। ਭਗਤ ਫ਼ਰੀਦ ਜੀ ਦੇ ਮਾਤਾ ਜੀ ਵੀ ਬੰਦਗੀ ਕਰਨ ਵਾਲੇ ਸਨ, ਉਹ ਉਥੇ ਹੀ ਬੈਠ ਕੇ ਖ਼ੁਦਾ ਦੀ ਬੰਦਗੀ ਵਿਚ ਲੱਗੇ ਰਹਿੰਦੇ। ਜਿਸ ਵੇਲੇ ਉਨ੍ਹਾਂ ਨੇ ਭਗਤ ਫ਼ਰੀਦ ਜੀ ਨੂੰ ਖ਼ੁਦਾ ਦੀ ਬੰਦਗੀ ਵਾਲੇ ਪਾਸੇ ਲਾਇਆ ਤਾਂ ਉਦੋਂ ਆਪ ਨੇ ਮੁਸੱਲੇ ਦੇ ਹੇਠਾਂ ਸ਼ੱਕਰ ਦੀ ਪੁੜੀ ਲੁਕਾ ਕੇ ਰੱਖ ਦੇਣੀ ਤੇ ਕਹਿਣਾ ਕਿ ਖ਼ੁਦਾ ਤੇਰੀ ਬੰਦਗੀ ਤੋਂ ਖ਼ੁਸ਼ ਹੋ ਕੇ ਤੈਨੂੰ ਸ਼ੱਕਰ ਦਿੰਦਾ ਹੈ। ਫ਼ਰੀਦ ਜੀ ਸ਼ੱਕਰ ਖਾ ਕੇ ਬਹੁਤ ਖ਼ੁਸ਼ ਹੁੰਦੇ। ਜਦੋਂ ਫ਼ਰੀਦ ਜੀ ਆਪਣੀ ਮਾਤਾ ਜੀ ਕੋਲ ਆਏ ਤਾਂ ਮਾਤਾ ਜੀ ਭਗਤ ਫ਼ਰੀਦ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਏ ਤੇ ਚਾਅ ਨਾਲ ਕਿਹਾ ਕਿ ਹੇ ਪੁੱਤਰ! ਜੇ ਮੇਰੇ ਕੋਲ ਇਕ ਪਾਈਆ ਖੰਡ ਤੇ ਇਕ ਪਾਈਆ ਘਿਉ ਹੁੰਦਾ ਤਾਂ ਤੇਰੇ ਆਉਣ ਦੀ ਖ਼ੁਸ਼ੀ ਵਿਚ ਰੱਬ ਦੇ ਪਿਆਰਿਆਂ ਨੂੰ ਕੜਾਹ ਬਣਾ ਕੇ ਛਕਾਉਂਦੀ। ਜੇ ਰੱਬ ਇੰਨੀ ਦਾਤ ਬਖ਼ਸ਼ੇ ਤਾਂ ਬਹੁਤ ਨਿਆਮਤ ਹੈ। ਭਗਤ ਫ਼ਰੀਦ ਜੀ ਨੇ ਕਿਹਾ ਕਿ ਮਾਤਾ ਜੀ! ਖ਼ੁਦਾ ਤੁਹਾਡੀ ਇੱਛਾ ਪੂਰੀ ਕਰੇਗਾ। ਇਹ ਕਹਿ ਕੇ ਭਗਤ ਜੀ ਬਾਹਰ ਜੰਗਲ ਵਿਚ ਬੰਦਗੀ ਕਰਨ ਲਈ ਚਲੇ ਗਏ। ਉਨ੍ਹਾਂ ਦੇ ਜਾਣ ਤੋਂ ਮਗਰੋਂ ਪਰਮਾਤਮਾ ਸੌਦਾਗਰ ਦਾ ਰੂਪ ਧਾਰਨ ਕਰ ਕੇ ਊਠਾਂ ਉੱਤੇ ਖੰਡ ਅਤੇ ਘਿਉ ਆਦਿਕ ਪਦਾਰਥ ਲੱਦ ਕੇ ਲੈ ਆਇਆ। ਆ ਕੇ ਕਿਹਾ ਕਿ ਮਾਤਾ ਜੀ! ਇਹ ਅੰਦਰ ਰੱਖ ਲਵੋ। ਸਾਰੀ ਕੁੱਲੀ ਘਿਉ, ਖੰਡ ਆਦਿਕ ਪਦਾਰਥਾਂ ਨਾਲ ਭਰ ਦਿੱਤੀ। ਜਦੋਂ ਸ਼ਾਮ ਦੇ ਵੇਲੇ ਭਗਤ ਜੀ ਘਰ ਵਾਪਸ ਆਏ ਤਾਂ ਮਾਤਾ ਜੀ ਨੂੰ ਕੁੱਲੀ ਤੋਂ ਬਾਹਰ ਬੈਠਿਆਂ ਵੇਖ ਕੇ ਪੁੱਛਿਆ ਕਿ ਆਪ ਜੀ ਬਾਹਰ ਕਿਉਂ ਬੈਠੇ

ਹੋ ? ਤਾਂ ਮਾਤਾ ਜੀ ਕਹਿੰਦੇ ਹਨ ਕਿ ਹੇ ਪੁੱਤਰ! ਕੋਈ ਰਾਜਾ ਆਇਆ ਸੀ, ਉਸ ਨੇ ਹੀ ਪਦਾਰਥਾਂ ਨਾਲ ਸਾਰੀ ਕੁੱਲੀ ਭਰ ਦਿੱਤੀ। ਭਗਤ ਫ਼ਰੀਦ ਜੀ ਕਹਿਣ ਲੱਗੇ ਕਿ ਉਹ ਤਾਂ ਖ਼ੁਦਾ ਹੀ ਤੁਹਾਡੀ ਮੰਗ ਪੂਰੀ ਕਰਨ ਲਈ ਆਇਆ ਸੀ। ਮਾਤਾ ਜੀ ਨੇ ਕਿਹਾ ਕਿ ਮੈਂ ਤਾਂ ਇਕ ਪਾਈਆ ਮੰਗਿਆ ਸੀ। ਭਗਤ ਜੀ ਕਹਿੰਦੇ ਹਨ ਕਿ ਮਾਤਾ ਜੀ! ਜਿੱਡਾ ਵੱਡਾ ਉਹ ਖ਼ੁਦਾ ਆਪ ਹੈ, ਉਸ ਦੇ ਪਾਈਏ ਵੀ ਉਤਨੇ ਹੀ ਵੱਡੇ ਹਨ।

## ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥

ਜਿਨਿ = ਜਿਸ ਪਰਮੇਸ਼ਰ ਨੇ ਜੀਵਾਂ ਦੇ ਕਾਰ-ਵਿਹਾਰ ਕਰਨ ਲਈ ਦਿਨੁ ਕਰਿ ਕੈ = ਬਣਾ ਕਰਕੇ ਫਿਰ ਸਿਮਰਨ ਭਜਨ ਵਾਸਤੇ ਰਾਤਿ = ਰਾਤ੍ਰੀ ਬਨਾਉਣਾ ਕੀਤੀ ਹੈ।

## ਖਸਮੁ ਵਿਸਾਰਹਿ; ਤੇ ਕਮਜਾਤਿ ॥ ਨਾਨਕ; ਨਾਵੈ ਬਾਝੁ, ਸਨਾਤਿ ॥੪॥੨॥

ਹੇ ਮਾਤਾ ਜੀ! ਅਜਿਹੇ ਸਮਰੱਥ ਅਤੇ ਸਾਰਿਆਂ ਦੇ ਖਸਮੁ = ਮਾਲਕ ਪਰਮੇਸ਼ਰ ਨੂੰ ਜਿਹੜੇ ਵਿਸਾਰਹਿ = ਭੁਲਾ ਦਿੰਦੇ ਹਨ ਤੇ = ਉਹ ਕਮਜਾਤਿ = ਨਿਮਨ ਜਾਤੀ ਭਾਵ ਭੈੜੀ ਜਾਤ ਵਾਲੇ ਹਨ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਮਾਤਾ ਜੀ! ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਾਝੁ = ਬਿਨਾਂ ਤਾਂ ਸਨਾਤਿ = ਭੂਤਨਿਆਂ ਦੀ ਨਿਆਈਂ ਹਨ।

ਮੁੰਬਈ (ਬੰਬਈ) ਦੇ ਇਲਾਕੇ ਵਿਚ "ਸਨਾਤਿ" ਇਕ ਜਾਤ ਦਾ ਨਾਮ ਹੈ, ਜਿਨ੍ਹਾਂ ਦੀ ਰੋਟੀ ਆਦਿ ਭੰਗੀ ਭੀ ਨਹੀਂ ਖਾਂਦੇ। ਇਉਂ ਜਿਹੜੇ ਨਾਮ ਨਹੀਂ ਜਪਦੇ, ਉਹ ਨਾਮ ਵਿਹੂਣੇ ਇਨ੍ਹਾਂ ਵਰਗੇ ਨੀਵੀਂ ਜਾਤੀ ਵਾਲੇ ਹਨ ॥੪॥੨॥

### ਦੂਸਰਾ ਅਰਥ

### ਆਖਾ ਜੀਵਾ; ਵਿਸਰੈ ਮਰਿ ਜਾਉ ॥ ਆਖਣਿ ਅਉਖਾ; ਸਾਚਾ ਨਾਉ ॥

ਹੇ ਭਾਈ! ਜਿਨ੍ਹਾਂ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਆਖਾ = ਆਖਿਆ ਭਾਵ ਜਪਿਆ ਹੈ, ਉਹ ਜੀਵਾ = ਜੀਵਨ ਮੁਕਤ ਹੋ ਗਏ ਹਨ ਅਤੇ ਜਿਨ੍ਹਾਂ ਨੂੰ ਵਿਸਰੈ = ਭੁੱਲ ਗਿਆ ਹੈ, ਉਹ ਮਰ ਕਰਕੇ ਜੂਨਾਂ ਵਿਚ ਜਾਉ = ਜਾਂਦੇ ਹਨ। ਦੂਸਰੀ ਪੰਗਤੀ ਅੰਨਵੈ ਕਰਕੇ (ਆਖਣਿ ਸਾਚਾ, ਅਉਖਾ ਨਾ+ਉ)। ਜਿਹੜੇ ਉਸ ਸਾਚਾ = ਸੱਚੇ ਪਰਮੇਸ਼ਰ ਦੇ ਨਾਮ ਨੂੰ ਆਖਣਿ = ਆਖਦੇ ਹਨ, ਉ = ਉਹ ਮੁੜ ਅਉਖਾ = ਔਖੇ ਨਹੀਂ ਹੁੰਦੇ, ਭਾਵ ਜੰਮਣ-ਮਰਣ ਦੀਆਂ ਔਖਾਈਆਂ ਤੋਂ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ।

### ਸਾਚੇ ਨਾਮ ਕੀ; ਲਾਗੈ ਭੂਖ ॥ ਤਿਤੁ ਭੂਖੈ; ਖਾਇ ਚਲੀਅਹਿ ਦੂਖ ॥੧॥

ਜਿਨ੍ਹਾਂ ਜਗਿਆਸੂ-ਜਨਾਂ ਦੇ ਹਿਰਦੇ ਵਿਚ ਪਰਮੇਸ਼ਰ ਦੇ ਸਾਚੇ = ਸੱਚੇ ਨਾਮ ਕੀ = ਦੀ ਆਸਾ ਰੂਪੀ ਭੂਖ = ਭੁੱਖ ਲਾਗੈ = ਲੱਗ ਜਾਂਦੀ ਹੈ। ਤਿਤੁ = ਤਿਸ ਆਸਾ ਰੂਪੀ ਭੂਖੈ = ਭੁੱਖ ਕਰਕੇ ਜਿਹੜੇ ਅਨੇਕਾਂ ਪ੍ਰਕਾਰ ਦੇ ਸੰਸਾਰੀ ਜੀਵਾਂ ਨੂੰ ਖਾਇ = ਖਾਣ ਵਾਲੇ ਦੂਖ = ਦੁੱਖ ਹਨ ਭਾਵ ਨਾਸ ਕਰਨ ਵਾਲੇ ਹਨ। ਉਨ੍ਹਾਂ ਜਗਿਆਸੂ ਜਨਾਂ (ਚ+ਲੀਅਹਿ) ਚ = ਵਿਚ ਇਹ ਸਾਰੇ ਦੁੱਖ ਲੀਅਹਿ = ਲੈ ਹੋ ਜਾਂਦੇ ਹਨ ਭਾਵ ਨਾਸ਼ ਹੋ ਜਾਂਦੇ ਹਨ **ਵਾ:** ਉਹ ਇਨ੍ਹਾਂ ਦੁੱਖਾਂ ਨੂੰ ਖਾਇ = ਅਭਾਵ ਕਰਕੇ ਸਚਖੰਡ ਵਿਚ ਚਲੀਅਹਿ = ਚਲੇ ਜਾਂਦੇ ਹਨ ॥੧॥

### ਸੋ ਕਿਉ ਵਿਸਰੈ; ਮੇਰੀ ਮਾਇ ॥ ਸਾਚਾ ਸਾਹਿਬੁ; ਸਾਚੈ ਨਾਇ ॥੧॥ ਰਹਾਉ ॥

ਜਗਿਆਸੂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਸੋ = ਉਹ ਪਰਮੇਸ਼ਰ ਜੀਵਾਂ ਨੂੰ ਕਿਉ = ਕਿਸ ਲਈ ਵਿਸਰੈ = ਭੁੱਲ ਗਿਆ ਹੈ। ਤਾਂ ਕਹਿੰਦੇ ਕਿ ਮਾਇ = ਮਾਇਆ ਦੀ ਮੇਰੀ = ਮੇਰ ਕਰਕੇ ਭੁੱਲ ਗਿਆ ਹੈ। ਉਹ

ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਹੈ, ਮਾਇਆ ਬਿਰਤੀ ਦੁਆਰਾ ਸਭਨਾਂ ਦਾ ਸਾਹਿਬੁ = ਮਾਲਕ ਹੈ। ਉਸ ਦੀ ਪ੍ਰਾਪਤੀ ਸਾਚੈ = ਸੱਚੇ ਨਾਇ = ਨਾਮ ਦੇ ਜਪਣ ਕਰਕੇ ਹੀ ਹੁੰਦੀ ਹੈ ॥੧॥ਰਹਾਉ॥

**ਸਾਚੇ ਨਾਮ ਕੀ; ਤਿਲੁ ਵਡਿਆਈ ॥ ਆਖਿ ਥਕੇ; ਕੀਮਤਿ ਨਹੀ ਪਾਈ ॥**

ਸਰੂਪ ਲੱਖਣ ਰੂਪ ਸਾਚੇ = ਸੱਚੇ ਪਰਮੇਸ਼ਰ ਕੀ = ਦੀ ਤਿਲੁ = ਕਣ-ਮਾਤ੍ਰ ਵੀ ਵਡਿਆਈ = ਮਹਿਮਾ ਨਾਮ = ਪ੍ਰਸਿੱਧ ਹੈ। ਭੇਦਵਾਦੀ ਲੋਕ ਸ਼ਕਤੀ ਬਿਰਤੀ ਦੁਆਰਾ ਆਖਿ = ਕਹਿ ਕਰਕੇ ਥਕੇ = ਥੱਕ ਗਏ ਹਨ, ਪਰੰਤੂ ਸਰੂਪ ਲੱਖਣਾ ਦੀ ਕੀਮਤ ਕਿਸੇ ਕੋਲੋਂ ਭੀ ਨਹੀਂ ਪਾਈ ਗਈ।

**ਜੇ ਸਭਿ ਮਿਲਿ ਕੈ; ਆਖਣ ਪਾਹਿ ॥ ਵਡਾ ਨ ਹੋਵੈ; ਘਾਟਿ ਨ ਜਾਇ ॥੨॥**

ਜੇ = ਜੇਕਰ ਸਭਿ = ਸਾਰੇ ਭੇਦਵਾਦੀ ਲੋਕ ਮਿਲਿ = ਮਿਲ ਕੈ = ਕਰਕੇ ਸ਼ਕਤੀ ਬਿਰਤੀ ਦੁਆਰਾ ਉਸ ਪਰਮੇਸ਼ਰ ਨੂੰ ਆਖਣ = ਆਖਣਾ ਪਾਹਿ = ਪਾਉਣ ਭਾਵ ਕਹਿਣ ਕਿ ਅਸੀਂ ਕਥਨ ਕਰ ਸਕਦੇ ਹਾਂ ਤਾਂ ਨਹੀਂ ਕਥਨ ਕਰ ਸਕਦੇ **ਵਾ:** ਜੇ = ਜੇਕਰ ਸਾਰੇ ਅਧਿਕਾਰੀ, ਜਗਿਆਸੂ-ਜਨ ਗੁਰੂ ਜੀ ਨਾਲ ਮਿਲ ਕਰਕੇ ਪਰਮੇਸ਼ਰ ਨੂੰ ਆਖਣਾ ਪਾਉਣ ਤਾਂ ਉਹ ਮੁਕਤ ਹੋ ਜਾਣਗੇ। ਫਿਰ ਉਹ ਕਦੇ ਵਡਾ = ਵੱਡੇ ਭਾਵ ਮਰਦੇ ਨਹੀਂ **ਵਾ:** ਵਡਾਨ = ਅਸਚਰਜ ਰੂਪ ਹੋ ਜਾਣਗੇ ਅਤੇ ਮਰ ਕਰਕੇ ਜੂਨਾਂ ਰੂਪੀ ਘਾਟਿ = ਘਾਟੇ ਵਿਚ ਨਹੀਂ ਜਾਇ = ਜਾਣਗੇ **ਵਾ:** ਨ ਜਾਇ = ਪੈਦਾ ਨਹੀਂ ਹੋਣਗੇ ॥੨॥

**ਨਾ ਓਹੁ ਮਰੈ; ਨ ਹੋਵੈ ਸੋਗੁ ॥ ਦੇਂਦਾ ਰਹੈ; ਨ ਚੂਕੈ ਭੋਗੁ ॥**

ਫਿਰ ਉਹ ਅਧਿਕਾਰੀ ਜਦੋਂ ਬ੍ਰਹਮ ਬੇਤਾ ਆਤਮ ਸਰੂਪ ਹੋ ਗਿਆ ਤਦੋਂ ਨਾ ਤਾ ਓਹੁ = ਉਹ ਕਦੇ ਮਰੈ = ਮਰਦਾ ਹੈ ਅਤੇ ਨਾ ਹੀ ਸੋਗੁ = ਫ਼ਿਕਰਾਂ ਰੂਪੀ ਸੰਸਾਰ ਉਨ੍ਹਾਂ ਨੂੰ ਵਿਆਪਦਾ ਹੈ। ਉਹ ਬ੍ਰਹਮ ਬੇਤਾ ਅਧਿਕਾਰੀ ਜਨਾਂ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦੇਂਦਾ = ਦਿੰਦਾ ਹੀ ਰਹੈ = ਰਹਿੰਦਾ ਹੈ ਤੇ ਉਨ੍ਹਾਂ ਨੂੰ ਬ੍ਰਹਮਾਨੰਦ ਰੂਪੀ ਦਿੱਤਾ ਹੋਇਆ ਭੋਗੁ = ਪਦਾਰਥ ਕਦੇ ਭੀ ਚੂਕੈ = ਚੁੱਕਦਾ ਭਾਵ ਨਵਿਰਤ ਨਹੀਂ ਹੁੰਦਾ।

**ਗੁਣੁ ਏਹੋ; ਹੋਰੁ ਨਾਹੀ ਕੋਇ ॥ ਨਾ ਕੋ ਹੋਆ; ਨਾ ਕੋ ਹੋਇ ॥੩॥**

ਏਹੋ = ਇਸ ਪ੍ਰਕਾਰ ਦੇ ਗੁਣ ਬ੍ਰਹਮ ਗਿਆਨੀਆਂ ਵਿਚ ਹਨ। ਉਨ੍ਹਾਂ ਤੋਂ ਬਿਨਾਂ ਹੋਰ ਕੋਈ ਗਿਆਨ ਦੇਣ ਵਾਲਾ ਨਹੀਂ ਹੈ। ਅਜਿਹੇ ਬ੍ਰਹਮ ਗਿਆਨੀ ਸਤਪੁਰਸ਼ਾਂ ਵਰਗਾ ਨਾ ਕੋ = ਕੋਈ ਪਿੱਛੇ ਹੋਇਆ ਸੀ ਤੇ ਨਾ ਹੀ ਕੋ = ਕੋਈ ਅਗਾਂਹ ਨੂੰ ਹੋਵੇਗਾ ॥੩॥

**ਜੇਵਡੁ ਆਪਿ; ਤੇਵਡ ਤੇਰੀ ਦਾਤਿ ॥ ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥**

ਜੇਵਡੁ = ਜਿੱਡਾ ਵੱਡਾ ਬ੍ਰਹਮ ਗਿਆਨੀ ਨੂੰ ਮਹਾਰਾਜ ਨੇ ਬਣਾਇਆ ਹੈ, ਤੇਵਡ = ਉਤਨੀ ਵੱਡੀ ਹੀ ਤੇਰੀ ਪ੍ਰਾਪਤੀ ਦੀ ਬ੍ਰਹਮ-ਵਿਦਿਆ ਰੂਪੀ ਦਾਤ ਬਖ਼ਸ਼ ਦਿੰਦਾ ਹੈ। ਜਿਨਿ = ਜਿਨ੍ਹਾਂ ਬ੍ਰਹਮ ਬੇਤਿਆਂ ਨੇ ਜਗਿਆਸੂ ਦੇ ਹਿਰਦੇ ਵਿਚ ਬ੍ਰਹਮ ਗਿਆਨ ਰੂਪੀ ਦਿਨ ਚੜ੍ਹਾ ਕੈ = ਕਰਕੇ ਅਵਿਦਿਆ ਰੂਪੀ ਰਾਤ ਅਭਾਵ ਕਰ ਦਿੱਤੀ ਹੈ।

**ਖਸਮੁ ਵਿਸਾਰਹਿ, ਤੇ ਕਮਜਾਤਿ ॥ ਨਾਨਕ; ਨਾਵੈ ਬਾਝੁ, ਸਨਾਤਿ ॥੪॥੨॥**

ਅੰਨਵੈ ਕਰਕੇ (ਖਸਮੁ ਜਾਤਿ ਵਿਸਾਰਹਿ ਤੇ ਕਮ) ਉਹਨਾਂ ਬ੍ਰਹਮ ਬੇਤਿਆਂ ਨੇ ਹੀ ਖਸਮੁ = ਮਾਲਕ ਅਕਾਲ ਪੁਰਖ ਨੂੰ ਜਾਤਿ = ਜਾਣ ਲਿਆ ਹੈ ਅਤੇ ਅਵਿਦਿਆ ਮਾਇਆ, ਵਿਕਾਰ ਆਦਿਕਾਂ ਨੂੰ ਕਮ = ਕਮੀ ਪਾਉਣ ਵਾਲੇ ਜਾਣ ਕੇ ਵਿਸਾਰਹਿ = ਵਿਸਰਜਨ ਕਰ ਦਿੱਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਬ੍ਰਹਮ ਬੇਤੇ ਪਰਮੇਸ਼ਰ ਨੂੰ ਜਾਣ ਕਰਕੇ ਉਸ ਨਾਵੈ = ਨਾਮੀ ਪਰਮੇਸ਼ਰ ਦਾ ਹੀ ਰੂਪ ਹੋ ਗਏ ਹਨ ਅਤੇ ਸਨਾਤਿ = ਨੀਚਤਾਈ ਤੋਂ ਬਾਝੁ = ਰਹਿਤ ਹੋ ਗਏ ਹਨ **ਵਾ:** ਸਨਾਤਿ = ਭੂਤਨਿਆਂ ਦੀ ਜਿਹੜੀ ਸ੍ਰਿਸ਼ਟੀ ਹੈ ਇਸ ਵਿਚ ਆਉਣ ਜਾਣ ਤੋਂ ਬਾਝੁ = ਬਗ਼ੈਰ ਹਨ ॥੪॥੨॥

## ਆਸਾ ਮਹਲਾ ੧ ॥

ਸਤਿਗੁਰੂ ਸਾਹਿਬ ਜੀ ਇਕ ਇਲਾਕੇ ਵਿਚ ਵਿਚਰ ਰਹੇ ਸਨ, ਉਥੋਂ ਦੇ ਲੋਕਾਂ ਨੇ ਗੁਰੂ ਜੀ ਦੇ ਨਾਲ ਨਫ਼ਰਤ ਕੀਤੀ ਕਿ ਇਕ ਮਿਰਾਸੀ ਨੂੰ ਆਪਣੇ ਨਾਲ ਲਈ ਫਿਰਦੇ ਹਨ ਤਾਂ ਸੁਣ ਕਰਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

**ਜੇ ਦਰਿ ਮਾਂਗਤੁ ਕੂਕ ਕਰੇ; ਮਹਲੀ ਖਸਮੁ ਸੁਣੇ ॥**
**ਭਾਵੈ ਧੀਰਕ, ਭਾਵੈ ਧਕੇ; ਏਕ ਵਡਾਈ ਦੇਇ ॥੧॥**

ਜੇ = ਜੇਕਰ ਕਿਸੇ ਰਾਜੇ ਦੇ ਦਰਿ = ਦੁਆਰੇ ਉੱਪਰ ਕੋਈ ਮੰਗਤਾ ਮਾਂਗਤੁ = ਮੰਗਦਾ ਹੋਇਆ ਕੂਕ = ਫ਼ਰਿਆਦ ਕਰੇ ਤੇ ਅੱਗੋਂ ਮਹਲੀ = ਮਹਿਲਾਂ ਦੇ ਵਿੱਚੋਂ ਖਸਮੁ = ਮਾਲਕ ਭਾਵ ਰਾਜਾ ਉਸ ਦੀ ਪੁਕਾਰ ਨੂੰ ਸੁਣੇ = ਸੁਣ ਲਵੇ। ਹੁਣ ਉਸ ਰਾਜੇ ਦੀ ਮਰਜ਼ੀ ਹੈ ਕਿ ਭਾਵੈ = ਭਾਵੇਂ ਉਸ ਮੰਗਤੇ ਨੂੰ ਨਿਮ੍ਰਤਾ ਵਿਚ ਆ ਕੇ ਧੀਰਕ = ਧੀਰਜ ਦੇਵੇ, ਭਾਵੈ = ਭਾਵੇਂ ਹੰਕਾਰ ਵੱਸ ਹੋ ਕੇ ਉਸ ਨੂੰ ਧੱਕੇ ਦੇ ਕੇ ਕੱਢ ਦੇਵੇ, ਇਸ ਪ੍ਰਕਾਰ ਧੱਕੇ ਮਾਰਨ ਦੀ ਜਾਂ ਧੀਰਜ ਦੇਣ ਦੀ ਏਕ = ਇਕ ਵਡਾਈ = ਵਡਿਆਈ ਦੇਇ = ਦਿੰਦਾ ਹੈ **ਅਥਵਾ** ਜੇਕਰ ਕੋਈ ਮੰਗਤਾ ਬਣ ਕੇ ਸਤਿਗੁਰਾਂ ਦੇ ਸਤਸੰਗਤ ਰੂਪੀ ਦਰਿ = ਦੁਆਰੇ 'ਤੇ ਜਾ ਕੇ ਕੂਕ = ਪੁਕਾਰ, ਫ਼ਰਿਆਦ ਕਰੇ ਤੇ ਮਹਲੀ = ਮਹਿਲਾਂ ਦਾ ਖਸਮੁ = ਸੁਆਮੀ ਸਤਿਗੁਰੂ ਸੁਣੇ = ਸੁਣ ਲਵੇ। ਤਾਂ ਸਤਿਗੁਰੂ ਸਾਹਿਬ ਜੀ ਨੂੰ ਧੀਰਕ = ਧੀਰਜ ਦੇਣਾ ਹੀ ਭਾਵੈ = ਭਾਉਂਦਾ ਹੈ। ਹੋਰ ਦੁਨੀਆਂ ਦੇ ਬਾਦਸ਼ਾਹਾਂ ਨੂੰ ਤਾਂ ਧੱਕੇ ਦੇਣੇ ਹੀ ਭਾਉਂਦੇ ਹਨ ਪਰੰਤੂ ਸਤਿਗੁਰੂ ਜੀ ਉਸ ਨੂੰ ਇਕ ਅੰਮ੍ਰਿਤ ਨਾਮ ਦੀ ਵਡਿਆਈ ਦੇਇ = ਦੇ ਦਿੰਦੇ ਹਨ **ਵਾ:** ਗੁਰੂ ਜੀ ਪਰਖਣ ਵਾਸਤੇ ਭਾਵੇਂ ਧੀਰਕ = ਧੀਰਜ ਦੇਣ ਭਾਵੇਂ ਧੱਕੇ ਦੇਣ ਕਿ ਅਸੀਂ ਨਹੀਂ ਤੈਨੂੰ ਸੰਭਾਲਣਾ, ਇਉਂ ਜੇ ਕੌਤਕ ਕਰ ਲੈਣ ਪਰ ਫਿਰ ਭੀ ਆਪਣੇ ਸਿੱਖਾਂ ਨੂੰ ਇਕ ਨਾਮ ਦੀ ਵਡਿਆਈ ਬਖ਼ਸ਼ ਦਿੰਦੇ ਹਨ ॥੧॥

**ਜਾਣਹੁ ਜੋਤਿ, ਨ ਪੂਛਹੁ ਜਾਤੀ; ਆਗੈ ਜਾਤਿ ਨ ਹੇ ॥੧॥ਰਹਾਉ॥**

ਹੇ ਭਾਈ! ਸਾਰਿਆਂ ਜੀਵਾਂ ਵਿਚ ਉਸ ਪਰਮੇਸ਼ਰ ਦੀ ਜੋਤਿ = ਜੋਤੀ ਨੂੰ ਹੀ ਜਾਣਹੁ = ਜਾਨਣਾ ਕਰੋ ਅਤੇ ਰੱਬ ਦੇ ਪਿਆਰਿਆਂ ਦੀ ਕਿਸੇ ਪ੍ਰਕਾਰ ਜਾਤੀ ਨਾ ਪੂਛਹੁ = ਪੁੱਛਣਾ ਕਰੋ, ਕਿਉਂਕਿ ਆਗੈ = ਅੱਗੇ ਪ੍ਰਲੋਕ ਵਿਚ ਕਿਸ ਪ੍ਰਕਾਰ ਦੀ ਜਾਤਿ = ਜਾਤੀ ਨਾਲ ਨਹੀਂ ਜਾਂਦੀ। ਅੱਗੇ ਜਾਤ ਪਾਤ ਦਾ ਤਾਂ ਹੇ = ਤਿਆਗ ਹੈ **ਵਾ:** ਸਾਰਿਆਂ ਨੂੰ ਜੋਤੀ ਸਰੂਪ ਜਾਣੋ, ਅਤੇ ਕਿਸੇ ਜਾਤੀ = ਬੁੱਧੀ ਬਾਰੇ ਨਾ ਪੂਛਹੁ = ਪੁੱਛਣਾ ਕਰੋ ਕਿ ਤੇਰੀ ਬੁੱਧ ਸ਼ਾਸਤ੍ਰ ਗਿਆਨ ਦੇ ਸਹਿਤ ਹੈ ਜਾਂ ਸ਼ਾਸਤ੍ਰ ਗਿਆਨ ਤੋਂ ਅਗਿਆਤ ਹੈ, ਆਗੈ = ਅੱਗੇ ਦਰਗਾਹ ਵਿਚ ਤਾਂ ਕਿਸੇ ਦੀ ਜਾਤਿ = ਬੁੱਧੀ ਦੀ ਸਿਆਣਪ ਆਦਿ ਵੀ ਨਹੀਂ ਜਾਂਦੀ ॥੧॥ਰਹਾਉ॥

**ਆਪਿ ਕਰਾਏ; ਆਪਿ ਕਰੇਇ ॥ ਆਪਿ ਉਲਾਮੇ੍; ਚਿਤਿ ਧਰੇਇ ॥**

ਆਪਿ = ਆਪ ਹੀ ਪਰਮੇਸ਼ਰ ਗੁਰਾਂ ਦੁਆਰਾ ਉਪਦੇਸ਼ ਕਰਾਏ = ਕਰਾਉਂਦਾ ਹੈ ਤੇ ਆਪਿ = ਆਪ ਹੀ ਸਿੱਖ ਬਣ ਕੇ ਉਪਦੇਸ਼ ਦੀ ਕਮਾਈ ਕਰੇਇ = ਕਰਦਾ ਹੈ **ਵਾ:** ਸਤਿਗੁਰੂ ਜੀ ਆਪ ਹੀ ਸਿੱਖਾਂ ਦੇ ਪਾਸੋਂ ਨਿਸ਼ਕਾਮ ਕਰਮਾਂ ਨੂੰ ਕਰਾਏ = ਕਰਾਉਂਦੇ ਹਨ ਤੇ ਆਪ ਹੀ ਸਿੱਖਾਂ ਨੂੰ ਬ੍ਰਹਮ ਗਿਆਨ ਦੇਣਾ ਕਰੇਇ = ਕਰਦੇ ਹਨ। ਜਿਹੜੇ ਸਿੱਖਾਂ ਦਾ ਚਿਤ ਵਿਗੜ ਕੇ ਵਿਕਾਰੀ ਹੋ ਜਾਂਦਾ ਹੈ, ਆਲਸੀ ਹੋ ਜਾਂਦਾ ਹੈ, ਉਨ੍ਹਾਂ ਨੂੰ ਆਪਿ = ਆਪ ਹੀ ਉਲਾਮੇ੍ = ਤਾਨ੍ਹੇ ਦਿੰਦੇ ਹਨ।[੧]

---

੧. **ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥** *(ਵਾਰ ਸੂਹੀ ਕੀ, ਮਹਲਾ ੧, ਅੰਗ ੭੯੦)*
**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥**
**ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥** *(ਸਲੋਕ ਫਰੀਦ ਜੀ, ਅੰਗ ੧੩੮੩)*

ਜਿਹੜਾ ਸਿੱਖ ਇਨ੍ਹਾਂ ਉਲਾਹਮਿਆਂ ਨੂੰ ਸਮਝ ਕੇ ਆਪਣੇ ਚਿਤਿ = ਹਿਰਦੇ ਵਿਚ ਧਰੇਇ = ਧਾਰਨ ਕਰਦਾ ਹੈ, ਉਹ ਲਾਇਕ ਅਧਿਕਾਰੀ ਭੀ ਬਣ ਜਾਂਦਾ ਹੈ **ਵਾ:** ਪਰਮੇਸ਼ਰ ਆਪ ਹੀ ਇਨ੍ਹਾਂ ਉਲਾਮਿਆਂ ਨੂੰ ਚਿੱਤ ਵਿਚ ਧਰੇਇ = ਧਾਰਣ ਕਰਾ ਦਿੰਦਾ ਹੈ **ਵਾ:** ਪਰਮੇਸ਼ਰ ਆਪ ਹੀ ਅਧਿਕਾਰੀਆਂ ਦੇ ਪ੍ਰੇਮ ਵਿਚ ਭਿੱਜੇ ਹੋਇਆਂ ਬਚਨਾਂ, ਬੇਨਤੀਆਂ ਰੂਪੀ ਉਲਾਮਿਆਂ ਨੂੰ ਸੁਣ ਕੇ, ਆਪ ਹੀ ਉਨ੍ਹਾਂ ਦੇ ਚਿੱਤ ਵਿਚ ਆਪ ਦੀ ਜੋਤਿ ਨੂੰ ਧਰੇਇ = ਧਰ ਕੇ ਨਿਰਾਵਰਨ ਗਿਆਨ ਬਖ਼ਸ਼ ਦਿੰਦਾ ਹੈ।

## ਜਾ ਤੂੰ; ਕਰਣਹਾਰੁ ਕਰਤਾਰੁ ॥ ਕਿਆ ਮੁਹਤਾਜੀ; ਕਿਆ ਸੰਸਾਰੁ ॥੨॥

ਹੇ ਪ੍ਰਭੂ ! ਜਾ = ਜਦੋਂ ਤੂੰ = ਤੁਸੀਂ ਸੰਸਾਰ ਨੂੰ ਪੈਦਾ ਕਰਣਹਾਰੁ = ਕਰਨ ਵਾਲੇ ਆਪ ਹੋ ਅਤੇ ਤੁਹਾਡੇ (ਕਰ+ਤਾਰੁ) ਕਰ = ਹੱਥਾਂ ਵਿਚ ਸਾਰਿਆਂ ਦੀ ਰੋਜ਼ੀ ਰੂਪ ਪਰਾਲਬਧ ਰੂਪ, ਜ਼ਿੰਦਗੀ ਰੂਪ ਤਾਰ ਹੈ। ਤਾਂ ਫਿਰ ਸਾਨੂੰ ਕਿਸੇ ਦੀ ਕਿਆ = ਕੀ ਮੁਹਤਾਜੀ = ਖ਼ੁਸ਼ਾਮਦ ਕਰਨ ਦੀ ਲੋੜ ਹੈ ਅਤੇ ਸੰਸਾਰੁ = ਜਗਤ ਸਾਡਾ ਕਿਆ = ਕੀ ਵਿਗਾੜ ਸਕਦਾ ਹੈ ? **ਵਾ:** ਸੰਸਾਰ ਦਾ ਕੀ ਦੁੱਖ ਹੈ ? ਭਾਵ ਕੁਝ ਨਹੀਂ ॥੨॥

## ਆਪਿ ਉਪਾਏ; ਆਪੇ ਦੇਇ ॥ ਆਪੇ ਦੁਰਮਤਿ; ਮਨਹਿ ਕਰੇਇ ॥

ਪਰਮੇਸ਼ਰ ਆਪਿ = ਆਪ ਹੀ ਸੰਸਾਰ ਨੂੰ ਉਪਾਏ = ਪੈਦਾ ਕਰਦਾ ਹੈ ਤੇ ਆਪੇ = ਆਪ ਹੀ ਸਾਰਿਆਂ ਨੂੰ ਰੋਜ਼ੀ ਦੇਇ = ਦਿੰਦਾ ਹੈ **ਵਾ:** ਗੁਰੂ ਸਾਹਿਬ ਆਪ ਹੀ ਸਿੱਖ ਦੇ ਹਿਰਦੇ ਵਿਚ ਵੈਰਾਗ ਉਪਾਏ = ਉਤਪੰਨ ਕਰਦੇ ਹਨ ਤੇ ਆਪ ਹੀ ਬ੍ਰਹਮ ਗਿਆਨ ਦੀ ਦਾਤ ਦਿੰਦੇ ਹਨ। ਆਪੇ = ਆਪ ਹੀ ਗੁਰੂ ਜੀ ਸਿੱਖਾਂ ਦੀ ਦੁਰਮਤਿ = ਖੋਟੀ ਮੱਤ ਨੂੰ ਮਨਹਿ = ਮਨ੍ਹਾਂ ਭਾਵ ਹਟਾਉਣਾ ਕਰੇਇ = ਕਰਦੇ ਹਨ।

## ਗੁਰ ਪਰਸਾਦਿ; ਵਸੈ ਮਨਿ ਆਇ ॥ ਦੁਖੁ ਅਨੇ੍ਰਾ; ਵਿਚਹੁ ਜਾਇ ॥੩॥

ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਦੁਆਰਾ ਪਰਮੇਸ਼ਰ ਦਾ ਨਾਮ **ਵਾ:** ਉਪਦੇਸ਼ ਜਿਨ੍ਹਾਂ ਦੇ ਹਿਰਦੇ ਵਿਚ ਆਇ = ਆ ਕੇ ਵਸੈ = ਵਸਦਾ ਹੈ। ਉਨ੍ਹਾਂ ਦੇ ਜੰਮਣ-ਮਰਣ ਦਾ ਦੁਖੁ = ਕਸ਼ਟ ਤੇ ਅਗਿਆਨ ਦਾ ਅਨੇ੍ਰਾ = ਹਨੇਰਾ (ਅਵਰਨ ਦਾ ਪਰਦਾ) ਹਿਰਦੇ ਵਿਚਹੁ = ਵਿੱਚੋਂ ਚਲਿਆ ਜਾਇ = ਜਾਂਦਾ ਹੈ ॥੩॥

## ਸਾਚੁ ਪਿਆਰਾ; ਆਪਿ ਕਰੇਇ ॥ ਅਵਰੀ ਕਉ; ਸਾਚੁ ਨ ਦੇਇ ॥

ਸਤਿਗੁਰੂ ਆਪਿ = ਆਪੇ ਹੀ ਅਧਿਕਾਰੀਆਂ ਨੂੰ ਕ੍ਰਿਪਾ-ਦ੍ਰਿਸ਼ਟੀ ਕਰ ਕੇ ਸਾਚੁ = ਸੱਚੇ ਨਾਮ ਦਾ ਪਿਆਰਾ ਬਣਾਉਣਾ ਕਰੇਇ = ਕਰਦਾ ਹੈ **ਵਾ:** ਸੱਚੇ ਨਾਮ ਦਾ ਪਿਆਰਾ = ਪਿਆਲਾ ਪਿਆਉਣਾ ਕਰਦਾ ਹੈ। ਪ੍ਰੇਮੀ-ਜਨ ਅਧਿਕਾਰੀਆਂ ਤੋਂ ਬਿਨਾਂ ਅਵਰੀ = ਹੋਰਨਾਂ ਕਉ = ਨੂੰ ਸਾਚੁ = ਸੱਚੇ ਨਾਮ ਦੀ ਦਾਤ ਸਤਿਗੁਰੂ ਜੀ ਨਹੀਂ ਦੇਇ = ਦਿੰਦੇ **ਵਾ:** ਜੋ ਅਵਰੀ = ਅਵਰਨ ਵਾਲੇ ਅਗਿਆਨੀ ਪੁਰਸ਼ ਹਨ, ਉਨ੍ਹਾਂ ਨੂੰ ਪਰਮੇਸ਼ਰ ਸਾਚੁ = ਸੱਚੇ ਦੀ ਪ੍ਰਾਪਤੀ ਨਹੀਂ ਦਿੰਦਾ।

## ਜੇ ਕਿਸੈ ਦੇਇ, ਵਖਾਣੈ ਨਾਨਕੁ; ਆਗੈ ਪੂਛ ਨ ਲੇਇ ॥੪॥੩॥

ਸਤਿਗੁਰੂ ਸਾਹਿਬ ਜੀ ਵਖਾਣੈ = ਕਥਨ ਕਰਦੇ ਹਨ ਕਿ ਜੇ = ਜੇਕਰ ਪਰਮੇਸ਼ਰ, ਗੁਰਾਂ ਦੁਆਰਾ ਕਿਸੈ = ਕਿਸੇ ਨੂੰ ਇਹ ਬਖ਼ਸ਼ਿਸ਼ ਦੇਇ = ਦਿੰਦਾ ਹੈ ਤਾਂ ਆਗੈ = ਅੱਗੇ ਪ੍ਰਲੋਕ, ਦਰਗਾਹ ਵਿਚ ਉਨ੍ਹਾਂ ਦੇ ਕਰਮਾਂ ਦੀ ਪੂਛ = ਪੁੱਛ-ਗਿੱਛ (ਹਿਸਾਬ-ਕਿਤਾਬ) ਨ = ਨਹੀਂ ਲੇਇ = ਲੈਂਦਾ, ਭਾਵ ਸਾਰੇ ਮੁਕਤ ਕਰ ਦਿੰਦਾ ਹੈ ॥੪॥੩॥

## ਆਸਾ ਮਹਲਾ ੧ ॥

**ਉਥਾਨਕਾ :** ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਮਹਾਰਾਜ ਜਿਸ ਵੇਲੇ ਸ੍ਰੀ ਕਰਤਾਰਪੁਰ

ਸਾਹਿਬ ਵਿਖੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਨਿਹਾਲ ਕਰ ਰਹੇ ਸਨ, ਉਸ ਵੇਲੇ ਇਕ ਦਿਨ ਰਾਸਧਾਰੀਆਂ ਨੇ ਗੁਰੂ ਜੀ ਕੋਲ ਆ ਕੇ ਕਿਹਾ ਕਿ ਮਹਾਰਾਜ ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਅਸੀਂ ਰਾਸ ਪਾਈਏ। ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਤੁਹਾਡੀਆਂ ਰਾਸਾਂ ਦਾ ਕੀ ਵੇਖਣਾ ਹੈ ? ਸੰਸਾਰ ਵਿਚ ਰਾਸ ਤਾਂ ਅੱਗੇ ਹੀ ਪੈ ਰਹੀ ਹੈ। ਉਹ ਕਹਿਣ ਲੱਗੇ ਕਿ ਮਹਾਰਾਜ ਜੀ ਕਿਹੜੀ ਰਾਸ ਪੈ ਰਹੀ ਹੈ। ਤਾਂ ਗੁਰੂ ਜੀ ਕਲਜੁਗ ਦੀ ਪੈ ਰਹੀ ਰਾਸ ਦਾ ਵਰਣਨ ਕਰਦੇ ਹੋਏ ਸਰਬ ਸਾਂਝਾ ਉਪਦੇਸ਼ ਵਰਣਨ ਕਰਦੇ ਹਨ।

## ਤਾਲ ਮਦੀਰੇ; ਘਟ ਕੇ ਘਾਟ ॥ ਦੋਲਕ ਦੁਨੀਆ; ਵਾਜਹਿ ਵਾਜ ॥

ਆਸਾ ਤ੍ਰਿਸ਼ਨਾ ਰੂਪੀ ਤਾਲ = ਕੈਂਸੀਆਂ ਸੰਕਲਪ-ਵਿਕਲਪ **ਵਾ:** ਰਾਗ ਦ੍ਵੈਖ ਰੂਪੀ ਮਦੀਰੇ = ਛੈਣੇ ਘਟ = ਹਿਰਦੇ ਕੇ = ਦੇ ਘਾਟ = ਅਸਥਾਨ 'ਤੇ ਵੱਜ ਰਹੇ ਹਨ **ਵਾ:** ਘਟ = ਹਿਰਦੇ ਕੇ = ਦੇ ਵਿੱਚੋਂ ਸ਼ੁਭ ਗੁਣਾਂ ਨੂੰ ਘਾਟ = ਘਟਾਉਣ ਵਾਲੇ ਹਨ। ਦੁਨੀਆ = ਜਗਤ ਵਿਚ ਚੰਗੇ-ਮਾੜੇ, ਪਾਪ-ਪੁੰਨ, ਭਲਾ-ਬੁਰਾ, ਨਿੰਦਿਆ-ਉਸਤਤ ਆਦਿ ਰੂਪੀ ਦੋਲਕ = ਢੋਲ ਦੇ ਵਾਜ = ਵਾਜੇ ਵਾਜਹਿ = ਵੱਜ ਰਹੇ ਹਨ।

## ਨਾਰਦੁ ਨਾਚੈ; ਕਲਿ ਕਾ ਭਾਉ ॥ ਜਤੀ ਸਤੀ; ਕਹ ਰਾਖਹਿ ਪਾਉ ॥੧॥

ਨਾਰਦੁ = ਨਾਰਦ ਮੁਨੀ ਦੀ ਨਿਆਈਂ ਇਹ ਆਪਣਾ ਮਨ ਸੰਕਲਪਾਂ-ਵਿਕਲਪਾਂ ਵਿਚ ਨਾਚੈ = ਨੱਚ ਰਿਹਾ ਹੈ ਅਤੇ ਜਿਨ੍ਹਾਂ ਦਾ ਆਪੋ ਵਿਚੀਂ ਸਿਰ-ਵੱਢਵਾਂ ਵੈਰ ਹੁੰਦਾ ਹੈ, ਉਨ੍ਹਾਂ ਕਲਿ = ਲੜਾਈ ਵਾਲਿਆਂ ਕਾ = ਦਾ ਆਪੋ ਵਿਚੀਂ ਭਾਉ = ਪ੍ਰੇਮ ਭੀ ਬਹੁਤ ਹੁੰਦਾ ਹੈ **ਵਾ:** ਕਲਿ = ਕਲਿਜੁਗ ਦਾ ਅਵਿਦਿਆ ਦਾ ਭਾਉ = ਪ੍ਰਭਾਵ **ਵਾ:** ਪਰਕਾਰ (ਭੇਦ) ਤੁਹਾਨੂੰ ਦੱਸਿਆ ਹੈ।

ਅਜਿਹੀ ਰਾਸ ਵਿਚ ਜਤੀ = ਜਤ ਧਾਰਨ ਵਾਲੇ ਸਤੀ = ਸੱਤਵਾਦੀ ਲੋਕ ਆਪਣੇ ਮਨ ਬੁੱਧ ਰੂਪੀ ਪਾਉ = ਪੈਰ ਨੂੰ ਕਹ = ਕਿਥੇ ਰਾਖਹਿ = ਰੱਖ ਸਕਦੇ ਹਨ **ਵਾ:** ਜਿਹੜੇ ਆਪਣੇ ਆਪ ਨੂੰ ਜਤੀ ਕਹਾਉਣ ਵਾਲੇ ਹਨ ਕਿ ਅਸੀਂ ਕਿਸੇ ਇਸਤਰੀ ਦਾ ਮੂੰਹ ਤਕ ਨਹੀਂ ਵੇਖਿਆ ਅਤੇ ਜਿਹੜੀਆਂ ਆਪਣੇ ਆਪ ਨੂੰ ਸਤੀ = ਸੱਤ ਵਾਲੀਆਂ ਕਹ = ਕਹਾਉਂਦੀਆਂ ਹਨ ਕਿ ਅਸੀਂ ਆਪਣੇ ਪਤੀ ਤੋਂ ਬਿਨਾਂ ਕਿਸੇ ਪੁਰਸ਼ ਵੱਲ ਵੇਖਦੀਆਂ ਨਹੀਂ ਹਾਂ, ਉਹਨਾਂ ਨੇ ਅਜਿਹੀ ਕਲਿਜੁਗ ਦੀ ਰਾਸ ਵਿਚ ਆਪਣੇ ਮਨ ਬੁੱਧ ਰੂਪੀ **ਵਾ:** ਸੰਕਲਪ-ਵਿਕਲਪ ਰੂਪੀ ਪਾਉ = ਪੈਰ ਰਾਖਹਿ = ਰੱਖੇ ਹੋਏ ਹਨ ॥੧॥

## ਨਾਨਕ; ਨਾਮ ਵਿਟਹੁ ਕੁਰਬਾਣੁ ॥ ਅੰਧੀ ਦੁਨੀਆ; ਸਾਹਿਬੁ ਜਾਣੁ ॥੧॥ਰਹਾਉ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਅਸੀਂ ਤਾਂ ਪਰਮੇਸ਼ਰ ਦੇ ਨਾਮ ਵਿਟਹੁ = ਉੱਪਰੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ।

ਇਹ ਸਾਰੀ ਦੁਨੀਆਂ ਸਾਹਿਬੁ = ਮਾਲਕ ਅਕਾਲ ਪੁਰਖ ਦੇ ਜਾਣੁ = ਜਾਨਣ ਵਲੋਂ ਅੰਧੀ = ਅੰਨ੍ਹੀ ਹੋ ਰਹੀ ਹੈ **ਵਾ:** ਹੇ ਦੁਨੀਆਂ ਦੇ ਲੋਕੋ ਸਾਹਿਬੁ = ਸੁਆਮੀ ਪਰਮੇਸ਼ਰ ਨੂੰ ਗੁਰਾਂ ਦੁਆਰਾ ਜਾਣੁ = ਜਾਨਣਾ ਕਰੋ ਕਿਉਂ ਅੰਨ੍ਹੀ ਸ੍ਰਿਸ਼ਟੀ ਦੇ ਮੋਹ ਵਿਚ ਲੱਗੇ ਹੋਏ ਹੋ ॥੧॥ਰਹਾਉ॥

## ਗੁਰੂ ਪਾਸਹੁ; ਫਿਰਿ ਚੇਲਾ ਖਾਇ ॥ ਤਾਮਿ ਪਰੀਤਿ; ਵਸੈ ਘਰਿ ਆਇ ॥

ਕਲਿਜੁਗ ਦੇ ਵਿਚ ਗੁਰੂ ਚੇਲੇ ਅਜਿਹੇ ਹਨ, ਗੁਰੂ ਦੇ ਪਾਸਹੁ = ਕੋਲੋਂ ਫਿਰਿ = ਮੁੜ ਕੇ ਚੇਲਾ = ਦਾਸ, ਸੇਵਕ ਅਨੇਕਾਂ ਪਦਾਰਥ ਖਾਇ = ਖਾਂਦਾ ਹੈ, ਭਾਵ ਉਵੇਂ ਤਾਂ ਗੁਰੂ ਕੋਲ ਸੇਵਕ ਟਿਕਦੇ ਨਹੀਂ, ਗੁਰੂ ਉਸ ਨੂੰ ਆਪਣੇ ਕੋਲ ਰੱਖਣ ਲਈ ਅਨੇਕਾਂ ਪਦਾਰਥ ਖਾਣ ਨੂੰ ਦਿੰਦਾ ਹੈ ਤੇ ਲੋਕਾਂ ਵਿਚ ਉਸ ਦੀ ਉਸਤਤ ਕਰਦਾ ਹੈ ਕਿ ਇਸ ਨੇ ਵੇਦਾਂਤ ਆਦਿ ਦੇ ਬੇਅੰਤ ਗ੍ਰੰਥ ਪੜ੍ਹੇ ਹਨ ਆਦਿਕ। ਪਰੰਤੂ ਚੇਲਾ ਇਸ ਆਸ 'ਤੇ ਉਸ ਕੋਲ ਰਹਿੰਦਾ ਹੈ ਕਿ ਇਸ ਦੇ ਮਰਨ ਤੋਂ ਬਾਅਦ ਇਸ ਦੀ ਗੱਦੀ ਮੈਨੂੰ ਮਿਲੇਗੀ।

ਫਿਰ ਜੋ ਗੁਰੂ ਹਨ ਉਹ ਤਾਮਿ = ਖਾਣੇ ਦੀ ਪਰੀਤਿ = ਪ੍ਰੀਤੀ ਕਰਕੇ ਕਿਸੇ ਚੰਗੀ ਜਾਇਦਾਦ ਵਾਲੇ ਦੇ ਘਰਿ = ਘਰ ਵਿਚ ਆਇ = ਆ ਕੇ ਵਸੈ = ਵਸ ਜਾਂਦੇ ਹਨ ਤੇ ਕਹਿੰਦੇ ਹਨ ਕਿ ਅਸੀਂ ਸੋਚਿਆ ਹੈ ਕਿ ਤੁਹਾਨੂੰ ਕੋਈ ਮੰਤ੍ਰ ਦੇ ਆਈਏ, ਤੁਹਾਡਾ ਭਲਾ ਹੋ ਜਾਵੇ **ਵਾ:** ਜੋ ਸੇਵਕ ਹੈ ਉਹ ਤਾਮਿ = ਖਾਣੇ ਦੀ ਪ੍ਰੀਤੀ ਕਰਕੇ ਗੁਰੂ ਦੇ ਘਰ ਵਿਚ ਆ ਕੇ ਵਸੈ = ਵਸ ਜਾਂਦਾ ਹੈ।

**[ਅੰਗ ੩੫੦]**

## ਜੇ ਸਉ ਵਰ੍ਹਿਆ; ਜੀਵਣ ਖਾਣੁ ॥ ਖਸਮ ਪਛਾਣੈ; ਸੋ ਦਿਨੁ ਪਰਵਾਣੁ ॥੨॥

ਇਸ ਪ੍ਰਕਾਰ ਜੇ = ਜੇਕਰ ਚੇਲਾ ਆਪਣੇ ਗੁਰੂ ਕੋਲੋਂ ਸਉ = ਸੈਂਕੜੇ ਵਰ੍ਹਿਆ = ਸਾਲ ਜੀਵਣ = ਜਿਉਂਦਾ ਹੋਇਆ ਪਦਾਰਥਾਂ ਨੂੰ ਖਾਣੁ = ਖਾਂਦਾ ਰਹੇ, ਪਰ ਇਹ ਸਭ ਨਿਸਫਲ ਹੀ ਹੈ। ਜੇਕਰ ਸੱਚੇ ਗੁਰੂ ਦੁਆਰਾ ਖਸਮ = ਅਕਾਲ ਪੁਰਖ ਦੀ ਪਛਾਣੈ = ਪਹਿਚਾਣ ਕਰੇ ਉਨ੍ਹਾਂ ਦਾ ਸੋ = ਉਹ ਦਿਨੁ ਪਰਵਾਣੁ = ਪ੍ਰਮਾਣਨੀਕ ਹੈ ॥੨॥

## ਦਰਸਨਿ ਦੇਖਿਐ; ਦਇਆ ਨ ਹੋਇ ॥ ਲਏ ਦਿਤੇ ਵਿਣੁ; ਰਹੈ ਨ ਕੋਇ ॥

ਖ਼ਾਲੀ ਹੱਥੀਂ ਆਏ ਹੋਏ ਸੇਵਕ ਦੇ ਦਰਸਨਿ = ਦੀਦਾਰ ਦੇਖਿਐ = ਦੇਖਣ ਨਾਲ ਪਾਖੰਡੀ ਗੁਰੂਆਂ ਦੇ ਮਨ ਵਿਚ ਦਇਆ = ਰਹਿਮਤਾਈ ਨ = ਨਹੀਂ ਹੋਇ = ਹੋਵੇਗੀ ਸਗੋਂ ਕਹਿੰਦੇ ਹਨ, ਜੈਸਾ ਕਿ :

**ਜੋ ਕਛੁ ਮਾਲ ਤਵਾਲਯ ਸੋ ਅਬਹੀ ਉਠਿ ਭੇਟ ਹਮਾਰੀ ਕੀਜੈ ॥**
**ਮੋਰੋਈ ਧਯਾਨ ਧਰੋ ਨਿਸ ਬਾਸੁਰ ਭੂਲ ਕੈ ਅਉਰ ਕੋ ਨਾਮੁ ਨ ਲੀਜੈ ॥੨੯॥**

*(ਸ੍ਰੀ ਦਸਮ ਗ੍ਰੰਥ, ਪੰਨਾ ੭੧੫)*

ਇਉਂ ਲਏ ਦਿਤੇ = ਲੈਣ ਦੇਣ ਤੋਂ ਵਿਣੁ = ਬਗ਼ੈਰ ਕੋਇ = ਕੋਈ ਭੀ ਨਹੀਂ ਰਹੈ = ਰਹੇਗਾ, ਚੇਲੇ ਵੀ ਲਿਆ ਕਰਨਗੇ ਅਤੇ ਗੁਰੂ ਵੀ ਲਿਆ ਕਰਨਗੇ, ਐਵੇਂ ਕੋਈ ਉਪਦੇਸ਼ ਨਹੀਂ ਦੇਵੇਗਾ।

## ਰਾਜਾ ਨਿਆਉ ਕਰੇ; ਹਥਿ ਹੋਇ ॥ ਕਹੈ ਖੁਦਾਇ; ਨ ਮਾਨੈ ਕੋਇ ॥੩॥

ਰਾਜਾ ਤਦੋਂ ਹੱਕ ਵਿਚ ਨਿਆਉ = ਇਨਸਾਫ਼ ਕਰੇ = ਕਰਿਆ ਕਰੇਗਾ, ਜਦੋਂ ਫ਼ੈਸਲਾ ਕਰਾਉਣ ਵਾਲੇ ਦੇ ਹਥਿ = ਹੱਥ ਵਿਚ ਵੱਢੀ ਦੇਣ ਲਈ ਮਾਇਆ ਹੋਇ = ਹੋਵੇਗੀ **ਵਾ:** ਜਦੋਂ ਰਾਜੇ ਦੇ ਹੱਥ ਵਿਚ ਮਾਇਆ ਫੜਾਉਣਗੇ, ਤਦੋਂ ਉਹ ਨਿਆਂ ਕਰੇਗਾ। ਜੇਕਰ ਕੋਈ ਇਹ ਕਹੈ = ਕਹਿਣਾ ਕਰੇ ਕਿ ਮੈਂ ਧਨਹੀਣ ਹਾਂ ਤੁਸੀਂ ਖੁਦਾਇ = ਖ਼ੁਦਾ ਦੇ ਵਾਸਤੇ ਮੇਰਾ ਨਿਆਉ ਕਰ ਦੇਵੋ, ਤਦ ਵੀ ਕੋਇ = ਕੋਈ ਭੀ ਨ = ਨਹੀਂ ਮਾਨੈ = ਮੰਨੇਗਾ ॥੩॥

## ਮਾਣਸ ਮੂਰਤਿ; ਨਾਨਕੁ ਨਾਮੁ ॥ ਕਰਣੀ ਕੁਤਾ; ਦਰਿ ਫੁਰਮਾਨੁ ॥

ਸਤਿਗੁਰੂ ਜੀ ਕਥਨ ਕਦੇ ਹਨ ਕਿ ਇਹੋ ਜਿਹੇ ਮਾਣਸ = ਮਨੁੱਖ ਤਾਂ ਨਾਮ ਮਾਤਰ ਹੀ ਹਨ ਅਸਲ ਵਿਚ ਤਾਂ ਮੂਰਤਿ = ਮੂਰਤਾਂ ਹੀ ਹਨ **ਵਾ:** ਮਨੁੱਖਾਂ ਦੀ ਮੂਰਤੀ ਤਾਂ ਨਾਮ-ਮਾਤ੍ਰ ਹੀ ਹੈ।

ਕਰਣੀ = ਕਰਤੂਤ ਕਿਰਿਆ ਤਾਂ ਕੁਤਾ = ਕੁੱਤਿਆਂ ਵਰਗੀ ਹੈ। ਇਹ ਪਰਮੇਸ਼ਰ ਦੇ ਦਰਿ = ਦੁਆਰੇ ਦਾ ਫੁਰਮਾਨੁ = ਹੁਕਮ ਹੈ **ਅਥਵਾ** ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਦਾ ਨਾਮ ਜਪਣ, ਤਦ ਤਾਂ ਮਾਣਸ = ਮਨੁੱਖ ਦੀ ਮੂਰਤਿ = ਸ਼ਕਲ ਦੇ ਦੇਵਤੇ ਹੀ ਹਨ ਅਤੇ ਕੁੱਤੇ ਦੇ ਸੁਭਾਅ ਦੀ ਨਿਆਈਂ ਮਾਲਕ ਪਰਮੇਸ਼ਰ ਦੇ ਦਰ ਨੂੰ ਪਕੜੀ ਰੱਖੇ ਅਤੇ ਨਾਮ ਜਪਣ ਦੀ ਕਰਣੀ = ਘਾਲ ਕਮਾਈ ਕਰਦਾ ਰਹੇ ਤਾਂ

ਪਰਮੇਸ਼ਰ ਦੇ ਦਰ ਵਿਚ ਪ੍ਰਮਾਣਨੀਕ ਹੁੰਦਾ ਹੈ, ਇਹ ਅਸੀਂ ਪਰਮੇਸ਼ਰ ਦੇ ਦਰ ਦਾ ਫੁਰਮਾਨੁ = ਆਗਿਆ ਪਤ੍ਰ **ਵਾ:** ਹੁਕਮ ਦੱਸਿਆ ਹੈ। ਜੈਸਾ ਕਿ :

**ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ ॥**
**ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕਿ ਚਿਤਿ ॥੪੫॥** *(ਸਲੋਕ ਮ: ੯, ਅੰਗ ੧੪੨੮)*

**ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ ॥**
**ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ ॥੭੪॥** *(ਸਲੋਕ ਕਬੀਰ ਜੀ, ਅੰਗ ੧੩੬੮)*

# ਗੁਰ ਪਰਸਾਦਿ; ਜਾਣੈ ਮਿਹਮਾਨੁ ॥
# ਤਾ ਕਿਛੁ ਦਰਗਹ; ਪਾਵੈ ਮਾਨੁ ॥੪॥੪॥

ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਦਾ ਪਾਤ੍ਰ (ਅਧਿਕਾਰੀ) ਬਣ ਕੇ ਆਪਣੇ ਆਪ ਨੂੰ ਸੰਸਾਰ ਵਿਚ ਮਿਹਮਾਨੁ = ਪ੍ਰਾਹੁਣਾਚਾਰੀ ਦੀ ਨਿਆਈਂ ਜਾਣੈ = ਸਮਝੇ। ਤਾ = ਤਦ ਪਰਮੇਸ਼ਰ ਦੀ ਦਰਗਹ = ਦਰਗਾਹ (ਸਚਖੰਡ) ਵਿਚ ਕਿਛੁ = ਕੁਝ ਮਾਨੁ = ਸਤਿਕਾਰ ਪਾਵੈ = ਪ੍ਰਾਪਤ ਕਰੀਦਾ ਹੈ **ਵਾ:** ਪਾਵੇਗਾ ॥੪॥੪॥

# ਆਸਾ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਪਾਸ ਕੁਝ ਆਤਮ ਗਿਆਨੀ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਸਾਹਿਬ ਜੀ ਆਪ ਜੀ ਦੀ ਦ੍ਰਿਸ਼ਟੀ ਕੈਸੀ ਹੈ ? ਤਦ ਸਤਿਗੁਰੂ ਸਾਹਿਬ ਜੀ ਨੇ ਸਾਰਿਆਂ ਵਿਚ ਹੀ ਵਾਹਿਗੁਰੂ ਦੀ ਜੋਤ ਸਮਝਦਿਆਂ ਹੋਇਆਂ ਇਹ ਸ਼ਬਦ ਉਚਾਰਨ ਕੀਤਾ।

# ਜੇਤਾ ਸਬਦੁ, ਸੁਰਤਿ ਧੁਨਿ ਤੇਤੀ; ਜੇਤਾ ਰੂਪੁ ਕਾਇਆ ਤੇਰੀ ॥

ਹੇ ਪਰਮੇਸ਼ਰ ! ਜੇਤਾ = ਜਿਤਨਾ ਭੀ ਸਬਦੁ = ਸੰਸਾਰ ਹੈ ਅਤੇ ਉਸ ਦੀ ਸੁਰਤਿ = ਗਿਆਤ ਹੈ ਅਤੇ ਜਿਨੀ ਧੁਨਿ = ਆਵਾਜ਼, ਬਾਣੀ ਨਿਕਲਦੀ ਹੈ ਤੇਤੀ = ਤਿਤਨੀ ਸਾਰੀ **ਵਾ:** ਜਿੰਨੇ ਸਬਦੁ = ਬੇਦ ਆਦਿਕ ਧਰਮ ਗ੍ਰੰਥ ਹਨ, ਵੇਦਾਂ ਦੀਆਂ ਜੋ ਸੁਰਤਿ = ਸੁਰਤੀਆਂ ਹਨ ਅਤੇ ਉਨ੍ਹਾਂ ਦੀ ਜੋ ਧੁਨਿ = ਅਵਾਜ਼ ਨਿਕਲ ਰਹੀ ਤੇਤੀ = ਤਿਤਨੀ ਅਤੇ ਜੇਤਾ = ਜਿਨ੍ਹਾਂ ਰੂਪ = ਆਕਾਰ, ਸ਼ਕਲ ਸੂਰਤ ਹੈ ਜਿੰਨੀਆਂ ਕਾਇਆ = ਦੇਹਾਂ ਆਦਿਕ ਹਨ, ਸਭ ਸਮੱਗਰੀ ਤੇਰੀ = ਤੁਹਾਡੀ ਹੀ ਹੈ **ਅਥਵਾ** ਜਿੰਨਾ ਸਬਦੁ = ਬ੍ਰਹਮ ਹੈ, ਉਸ ਦੇ ਵਿਚ ਜੋ ਸੁਰਤਿ = ਗਿਆਤ ਹੈ ਅਤੇ ਉਸ ਨੂੰ ਜੋ ਧੁਨਿ = ਉਚਾਰਨਾ ਹੈ **ਵਾ:** ਉਸ ਦੀ ਧੁਨਿ = ਸੁੰਦਰ ਬਾਣੀ ਨੂੰ ਜੋ ਉਚਾਰਨਾ ਹੈ ਅਤੇ ਜੇਤਾ = ਜਿੰਨਾ ਸਾਰੇ ਰੂਪ = ਆਕਾਰ ਹੈ, ਕਾਇਆ = ਦੇਹਾਂ ਆਦਿਕ ਜੋ ਹਨ, ਹੇ ਪਰਮੇਸ਼ਰ ਇਹ ਸਭ ਕੁਝ ਤੇਰੀ ਹੀ ਵੈਰਾਟ ਰੂਪ ਦੇਹੀ ਹੈ।

# ਤੂੰ ਆਪੇ ਰਸਨਾ, ਆਪੇ ਬਸਨਾ; ਅਵਰੁ ਨ ਦੂਜਾ ਕਹਉ ਮਾਈ ॥੧॥

ਹੇ ਮਹਾਰਾਜ। ਤੂੰ ਆਪੇ = ਆਪ ਹੀ ਰਸਨਾ = ਜੀਭਾ ਰੂਪ ਹੈਂ ਅਤੇ ਆਪੇ = ਆਪ ਹੀ ਵਿਚ ਬਸਨਾ = ਵਸਣ ਵਾਲਾ ਵਾਕ ਰੂਪ ਹੈਂ **ਵਾ:** ਆਪ ਹੀ ਸੰਤਾਂ ਭਗਤਾਂ ਦੀ ਰਸਨਾ 'ਤੇ ਵਸਦਾ ਹੈਂ ਅਤੇ ਆਪ ਹੀ ਭਗਤੀ ਰੂਪੀ ਬਸਨਾ = ਖ਼ੁਸ਼ਬੂ ਰੂਪ ਹੋ ਕੇ ਵਸਦਾ ਹੈਂ **ਵਾ:** ਜਿਨ੍ਹਾਂ ਸ੍ਰੇਸ਼ਟ ਜਨਾਂ ਦੇ ਤਾਈਂ ਤੁਸੀਂ ਆਪੇ (ਰਸ+ਨਾ) ਰਸਾਂ-ਕਸਾਂ ਦੀ ਲੋੜ ਨਹੀਂ ਰੱਖੀ, ਭਾਵ ਜਿਨ੍ਹਾਂ ਨੇ ਆਸਾ ਤ੍ਰਿਸ਼ਨਾ ਰੂਪੀ ਪਦਾਰਥਾਂ ਤੋਂ ਨਾਂਹ ਕਰ ਦਿੱਤੀ ਹੈ ਉਨ੍ਹਾਂ ਦੇ ਹਿਰਦੇ ਵਿਚ ਤੁਸੀਂ ਆਪੇ = ਆਪ ਹੀ ਬਸਨਾ = ਵਸਣਾ ਕਰਦੇ ਹੋ। ਹੇ ਮਾਈ = ਮਾਇਆ ਦੇ ਪਤੀ ਪਰਮੇਸ਼ਰ ! **ਵਾ:** ਹੇ ਮਾਈ = ਮਾਤਾ ਪਿਤਾ ਰੂਪ ਸੰਤ ਜਨੋਂ ! ਉਸ ਵਾਹਿਗੁਰੂ ਤੋਂ ਬਿਨਾਂ ਅਵਰੁ = ਹੋਰ ਕੋਈ ਦੂਜਾ = ਦੂਸਰਾ ਨਹੀਂ ਕਹਉ = ਕਿਹਾ ਜਾਂਦਾ ॥੧॥

## ਸਾਹਿਬੁ ਮੇਰਾ; ਏਕੋ ਹੈ ॥ ਏਕੋ ਹੈ ਭਾਈ; ਏਕੋ ਹੈ ॥੧॥ਰਹਾਉ॥

ਮੇਰਾ = ਸਾਡਾ ਸਾਹਿਬੁ = ਮਾਲਕ ਪਰਮੇਸ਼ਰ ਭੂਤਕਾਲ ਵਿਚ ਭੀ ਏਕੋ ਹੈ = ਇਕੋ ਹੀ ਸੀ।

ਹੇ ਭਾਈ = ਭਰਾਵੋ (ਚੇਤਨ ਦੀ ਅੰਸ਼ ਹੋਣ ਕਰਕੇ 'ਭਾਈ' ਸ਼ਬਦ ਵਰਤਿਆ) ਹੁਣ ਵਰਤਮਾਨ ਸਮੇਂ ਵਿਚ ਭੀ ਏਕੋ = ਇੱਕੋ ਹੀ ਹੈ ਅਤੇ ਅਗਾਂਹ ਭਵਿੱਖ ਕਾਲ ਵਿਚ ਭੀ ਏਕੋ ਹੈ = ਇੱਕੋ ਹੀ ਹੋਵੇਗਾ **ਅਥਵਾ** ਤਿੰਨ ਵਾਰੀ 'ਏਕੋ ਹੈ' ਸ਼ਬਦ ਤੋਂ ਭਾਵ ਹੈ ਕਿ ਇੱਕੋ ਹੀ ਮਹਾਰਾਜ ਸਾਹਿਬ ਜੀ ਵੈਰਾਟ ਨੂੰ ਪੈਦਾ ਕਰਨ ਵਾਲਾ ਹੈ, ਇੱਕੋ ਹੀ ਹਿਰਨ ਗਰਭ ਨੂੰ ਪੈਦਾ ਕਰਨ ਵਾਲਾ ਹੈ, ਇੱਕੋ ਹੀ ਅਬਿਆਕ੍ਰਿਤ ਨੂੰ ਪੈਦਾ ਕਰਨ ਵਾਲਾ ਹੈ **ਵਾ:** ਇੱਕੋ ਹੀ ਤੱਤ ਪਦ ਈਸ਼ਰ ਰੂਪ ਹੈ, ਇੱਕੋ ਹੀ ਤ੍ਵੰ ਪਦ ਜੀਵ ਰੂਪ ਹੈ ਅਤੇ ਇੱਕੋ ਹੀ ਅਸ ਪਦ ਰੂਪ ਹੈ **ਵਾ:** ਤਿੰਨਾਂ ਅਵਸਥਾਵਾਂ ਜਾਗਰਤ, ਸੁਪਨ, ਸੁਖੋਪਤੀ ਵਿਚ ਇੱਕੋ ਹੀ ਮੇਰਾ ਮਾਲਕ ਹੈ **ਵਾ:** ਅਗਿਆਨੀਆਂ, ਗਿਆਨੀਆਂ, ਜੀਵਨ ਮੁਕਤ, ਬਿਦੇਹ ਮੁਕਤਾਂ ਦੇ ਅੰਦਰ ਇੱਕੋ ਹੀ ਹੈ॥੧॥ਰਹਾਉ॥

## ਆਪੇ ਮਾਰੇ, ਆਪੇ ਛੋਡੈ; ਆਪੇ ਲੇਵੈ ਦੇਇ ॥

ਉਹ ਪਰਮੇਸ਼ਰ ਆਪੇ = ਆਪ ਹੀ ਸੰਸਾਰ ਦਾ ਅੰਤ ਸਮਾਂ ਜਾਣ ਕੇ ਪ੍ਰਾਲਬਧ ਮੁੱਕੀ ਤੋਂ ਮਾਰੇ = ਮਾਰਨ ਵਾਲਾ ਹੈ, ਆਪੇ = ਆਪ ਹੀ ਛੋਡੈ = ਛੱਡਣ ਵਾਲਾ ਹੈ **ਵਾ:** ਆਪ ਹੀ ਅਗਿਆਨੀਆਂ ਨੂੰ ਮਾਰੇ = ਮਾਰਦਾ ਹੈ, ਤੇ ਆਪ ਹੀ ਆਤਮ ਗਿਆਨਵਾਨਾਂ ਨੂੰ ਛੋਡੈ = ਮੁਕਤ ਕਰ ਦਿੰਦਾ ਹੈ **ਵਾ:** ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਆਪਣੇ ਸਿੱਖਾਂ ਨੂੰ ਜੀਵਤ ਭਾਵ ਵੱਲੋਂ ਮਾਰੇ = ਮਾਰਦਾ ਹੈ ਅਤੇ ਆਪ ਹੀ ਮੁਕਤ ਪਦਵੀ ਦੇ ਕੇ ਸਿੱਖਾਂ ਦਾ ਛੋਡੈ = ਛੁਟਕਾਰਾ ਕਰ ਕੇ ਜੰਮਣ-ਮਰਣ ਤੋਂ ਰਹਿਤ ਕਰ ਦਿੰਦਾ ਹੈ ਅਤੇ ਆਪੇ = ਆਪ ਹੀ ਸਿੱਖਾਂ ਦਾ ਤਨ, ਮਨ, ਧਨ ਲੇਵੈ = ਲੈ ਕਰਕੇ ਉਨ੍ਹਾਂ ਨੂੰ ਬ੍ਰਹਮਾਨੰਦ ਬਖ਼ਸ਼ ਦੇਇ = ਦਿੰਦਾ ਹੈ **ਵਾ:** ਆਪ ਹੀ ਸਿੱਖ ਦੀ ਸ਼ਰਧਾ ਭਾਵਨਾ ਲੇਵੈ = ਲੈ ਕਰਕੇ ਪਰਮੇਸ਼ਰ ਆਪਣਾ ਅਨੰਦ ਬਖ਼ਸ਼ਦਾ ਹੈ **ਵਾ:** ਆਪ ਹੀ ਸਾਰਿਆਂ ਦੀਆਂ ਜਿੰਦਾਂ ਲੈਣ ਵਾਲਾ ਹੈ ਤੇ ਆਪ ਹੀ ਸਾਰਿਆਂ ਦੇ ਅੰਦਰ ਪ੍ਰਾਣ ਦੇਣ ਵਾਲਾ ਹੈ।

## ਆਪੇ ਵੇਖੈ, ਆਪੇ ਵਿਗਸੈ; ਆਪੇ ਨਦਰਿ ਕਰੇਇ ॥੨॥

ਆਪੇ = ਆਪ ਹੀ ਸਤਿਗੁਰੂ ਰੂਪ ਹੋ ਕੇ ਸਿੱਖਾਂ ਦੇ ਤਾਈਂ ਕ੍ਰਿਪਾ ਦ੍ਰਿਸ਼ਟੀ ਦੁਆਰਾ ਵੇਖੈ = ਵੇਖਦਾ ਹੈ ਤੇ ਆਪੇ = ਆਪ ਹੀ ਸਿੱਖ ਰੂਪ ਹੋ ਕੇ ਆਤਮਾਨੰਦ ਪ੍ਰਾਪਤ ਕਰਕੇ ਵਿਗਸੈ = ਖਿੜਦਾ ਹੈ। ਆਪੇ = ਆਪ ਹੀ ਗੁਰੂ ਸਾਹਿਬ ਜੀ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਕਰੇਇ = ਕਰਦੇ ਹਨ **ਅਥਵਾ** ਜਿਸ ਵੇਲੇ ਅਧਿਕਾਰੀ ਆਪਣੇ ਅੰਤਹਕਰਣ ਵਿੱਚੋਂ ਆਪਣੇ ਸ਼ੁੱਧ ਸਰੂਪ ਨੂੰ ਵੇਖੈ = ਦੇਖ ਲੈਂਦਾ ਹੈ ਤਾਂ ਆਪ ਹੀ ਵਿਗਸੈ = ਖਿੜਦਾ ਹੈ। ਆਪ ਹੀ ਗੁਰੂ ਸਰੂਪ ਹੋ ਕੇ ਕ੍ਰਿਪਾ ਦ੍ਰਿਸ਼ਟੀ ਕਰ ਕੇ ਆਪਣਾ ਸਰੂਪ ਦਿਖਾ ਦਿੰਦਾ ਹੈ॥੨॥

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਅਵਰੁ ਨ ਕਰਣਾ ਜਾਈ ॥

ਪਰਮੇਸ਼ਰ ਨੇ ਜੋ = ਜਿਹੜਾ ਕਿਛੁ = ਕੁਝ ਪਿੱਛੇ ਕਰਨਾ ਸੀ ਉਹੋ ਹੀ ਕਰਦਾ ਸੀ, ਜੋ ਕੁਝ ਹੁਣ ਕਰਨਾ ਹੈ ਸੋ = ਉਹੋ ਹੀ ਕਰ ਰਹਿਆ = ਰਿਹਾ ਹੈ ਅਤੇ ਅਵਰੁ = ਹੋਰ ਭਵਿੱਖਤ ਕਾਲ ਵਿਚ ਕਿਸੇ ਪਾਸੋਂ ਨਹੀਂ ਕਰਣਾ = ਕੀਤਾ ਜਾਈ = ਜਾਣਾ।

## ਜੈਸਾ ਵਰਤੈ, ਤੈਸੋ ਕਹੀਐ; ਸਭ ਤੇਰੀ ਵਡਿਆਈ ॥੩॥

ਜੈਸਾ = ਜਿਹੋ ਜਿਹਾ ਪਰਮੇਸ਼ਰ ਦਾ ਹੁਕਮ ਵਰਤੈ = ਵਰਤਦਾ ਹੈ, ਤੈਸੋ = ਤਿਹੋ ਜਿਹਾ ਹੀ ਕਹੀਐ = ਕਥਨ ਕਰੀਦਾ ਹੈ। ਹੇ ਮਹਾਰਾਜ! ਸਭ = ਸਾਰਾ ਕੁਝ ਤੇਰੀ = ਤੁਹਾਡੀ ਹੀ ਵਡਿਆਈ = ਇੱਛਾ ਵਿਚ ਹੁੰਦਾ ਹੈ॥੩॥

## ਕਲਿ ਕਲਵਾਲੀ, ਮਾਇਆ ਮਦੁ ਮੀਠਾ; ਮਨੁ ਮਤਵਾਲਾ ਪੀਵਤੁ ਰਹੈ ॥

ਕਲਿ = ਕਲਿਜੁਗ ਦੀ ਕਿਰਿਆ **ਵਾ:** ਸਮਾਂ ਇਕ ਸ਼ਰਾਬ ਦੀ ਕਲਵਾਲੀ = ਮੱਟੀ ਦੀ ਨਿਆਈਂ ਹੈ, ਜਿਸ ਵਿਚ ਮਾਇਆ ਰੂਪੀ ਮੀਠਾ = ਮਿੱਠੀ ਮਦੁ = ਸ਼ਰਾਬ ਹੈ, ਇਸ ਸ਼ਰਾਬ ਨੂੰ ਮਨ ਮਤਵਾਲਾ = ਮਸਤ ਹੋ ਕਰਕੇ ਪੀਵਤੁ = ਪੀਂਦਾ ਹੀ ਰਹੈ = ਰਹਿੰਦਾ ਹੈ।

## ਆਪੇ ਰੂਪ ਕਰੇ ਬਹੁ ਭਾਂਤੀਂ; ਨਾਨਕੁ ਬਪੁੜਾ ਏਵ ਕਹੈ ॥੪॥੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਭਾਈ ! ਅਸੀਂ ਨਿਮਰਤਾ ਦੇ ਸਹਿਤ ਬਪੁੜਾ = ਵਿਚਾਰੇ ਏਵ = ਇਉਂ ਕਹੈ = ਕਹਿੰਦੇ ਹਾਂ ਕਿ ਪਰਮੇਸ਼ਰ ਨੇ ਆਪੇ = ਆਪ ਹੀ ਬਹੁ = ਬਹੁਤ ਭਾਂਤੀਂ = ਤਰ੍ਹਾਂ ਦੇ ਰੂਪ = ਆਕਾਰ ਕਰੇ = ਕੀਤੇ ਹੋਏ ਹਨ ॥੪॥੫॥

## ਆਸਾ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਚ ਬਿਰਾਜਮਾਨ ਸਨ। ਇਕ ਦਿਨ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ਸ੍ਰੇਸ਼ਟ ਰਾਸ ਕਿਹੋ ਜਿਹੀ ਹੁੰਦੀ ਹੈ ? ਤਦ ਗੁਰਮਤ ਦੁਆਰਾ ਪੈਣ ਵਾਲੀ ਰਾਸ ਦੇ ਬਾਬਤ ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਜੀ ਫ਼ੁਰਮਾਉਂਦੇ ਹਨ :

## ਵਾਜਾ ਮਤਿ; ਪਖਾਵਜੁ ਭਾਉ ॥ ਹੋਇ ਅਨੰਦੁ; ਸਦਾ ਮਨਿ ਚਾਉ ॥

ਹੇ ਗੁਰਸਿੱਖੋ ! ਜਿਹੜੀ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਆਤਮ ਵਿਸ਼ੈਣੀ ਸ਼ੁੱਧ ਮਤਿ = ਬੁੱਧੀ ਹੈ, ਇਹ ਵਜਾਉਣ ਵਾਲਾ ਵਾਜਾ = ਸਾਜ਼ ਹੈ ਅਤੇ ਜਿਹੜਾ ਪਰਮੇਸ਼ਰ ਦੇ ਜਸ ਨੂੰ ਭਾਉ = ਪ੍ਰੇਮ ਦੇ ਨਾਲ ਹਿਰਦੇ ਵਿੱਚੋਂ ਭੀ ਅਤੇ ਮੁਖ ਨਾਲ ਭੀ ਕਹਿਣਾ ਹੈ, ਇਹ ਪਖਾਵਜੁ = ਜੋੜੀ ਤਬਲਾ ਹੈ। ਜਿਹੜਾ ਸਦਾ = ਹਮੇਸ਼ਾਂ ਹੀ ਮਨ ਵਿਚ ਪਰਮੇਸ਼ਰ ਦੇ ਨਾਮ ਜਪਣ ਦਾ ਚਾਉ = ਉਤਸ਼ਾਹ ਹੋਣਾ ਹੈ, ਇਉਂ ਇਹ ਆਤਮ ਵਿਸ਼ੈਣੀ ਬੁੱਧੀ, ਪਰਮਾਤਮਾ ਪ੍ਰਤੀ ਪ੍ਰੇਮ ਹੋਣਾ ਇਹਨਾਂ ਤਾਲਾਂ ਦੇ ਪੂਰਨੇ ਕਰਕੇ ਅਨੰਦੁ = ਮੰਗਲ ਸਰੂਪ ਪ੍ਰਭੂ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਏਹਾ ਭਗਤਿ; ਏਹੋ ਤਪ ਤਾਉ ॥ ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੧॥

ਏਹਾ = ਇਹੋ ਹੀ ਭਗਤਿ = ਭਗਤੀ ਹੈ ਅਤੇ ਏਹੋ = ਇਹੋ ਹੀ ਤਪ ਤਾਉ = ਤਪ ਨੂੰ ਤਾਉਂਣਾ ਕਰੋ। ਇਤੁ = ਇਸ ਰੰਗਿ = ਢੰਗ ਤਰੀਕੇ ਨਾਲ ਮਨ ਦੇ ਸੰਕਲਪ-ਵਿਕਲਪ ਰੂਪੀ ਪਾਉ = ਪੈਰ ਨੂੰ ਵਿਸ਼ਿਆਂ ਵਿਕਾਰਾਂ ਦੀ ਵਾਸ਼ਨਾ ਵੱਲੋਂ ਰਖਿ ਰਖਿ = ਰੋਕ ਰੋਕ ਕੇ ਨਾਚਹੁ = ਨਿਰਤਕਾਰੀ ਕਰੋ **ਵਾ:** ਇਸ ਢੰਗ ਨਾਲ ਪਰਮੇਸ਼ਰ ਦਾ ਨਾਚਹੁ = ਨਿਰਨਾ ਕਰੋ, ਇਹੋ ਹੀ ਨੱਚਣਾ ਹੈ ॥੧॥

## ਪੂਰੇ ਤਾਲ; ਜਾਣੈ ਸਾਲਾਹ ॥ ਹੋਰੁ ਨਚਣਾ; ਖੁਸੀਆ ਮਨ ਮਾਹ ॥੧॥ਰਹਾਉ॥

ਜਿਹੜੀ ਪਰਮੇਸ਼ਰ ਦੀ ਸਾਲਾਹ = ਸਿਫ਼ਤ, ਉਸਤਤ ਕਰਨੀ ਜਾਣੈ = ਜਾਨਣੀ ਹੈ, ਇਹੋ ਹੀ ਤਾਲ = ਕੈਂਸੀਆਂ ਦਾ ਪੂਰੇ = ਪੂਰਨਾ ਕਰੇ। ਹੋਰ ਜਿਹੜਾ ਨਾਚਿਆਂ ਵਾਂਗੂੰ ਨਚਣਾ = ਨਿਰਤਕਾਰੀ ਕਰਨੀ ਹੈ, ਇਹ ਤਾਂ ਮਨ ਮਾਹ = ਵਿਚ ਖ਼ੁਸ਼ੀਆਂ ਹੀ ਕਰਨੀਆਂ ਹਨ, ਇਸ ਤਰ੍ਹਾਂ ਪਰਮੇਸ਼ਰ ਦੇ ਦਰ ਵਿਚ ਪ੍ਰਵਾਨਨੀਕ ਨਹੀਂ ਹੋ ਸਕੀਦਾ ॥੧॥ਰਹਾਉ॥

## ਸਤੁ ਸੰਤੋਖੁ; ਵਜਹਿ ਦੁਇ ਤਾਲ ॥ ਪੈਰੀ ਵਾਜਾ; ਸਦਾ ਨਿਹਾਲ ॥

ਹਿਰਦੇ ਦੇ ਅੰਦਰ ਸਤੁ = ਸੱਤ ਪ੍ਰਤੱਗੀ ਹੋਣਾ ਅਤਿ ਚਿੱਤ ਦਾ ਸੰਤੋਖੁ = ਸੰਤੋਖੀ ਹੋਣਾ ਇਹ ਦੁਇ = ਦੋ

ਤਾਲ = ਕੈਂਸੀਆਂ ਵਜਹਿ = ਵੱਜਦੀਆਂ ਹਨ। ਪੈਰਾਂ ਦਾ ਵਾਜਾ ਘੁੰਘਰੂ ਹੁੰਦਾ ਹੈ, ਜਿਹੜਾ ਸਦਾ = ਹਮੇਸ਼ਾਂ ਹੀ ਨਿਹਾਲ = ਕਾਮਯਾਬ ਰਹਿਣਾ ਹੈ, ਇਹੋ ਹੀ ਪੈਰੀ = ਪੈਰਾਂ ਦਾ ਵਾਜਾ = ਸਾਜ਼ ਵਜਾਉਣਾ ਹੈ।

## ਰਾਗੁ ਨਾਦੁ; ਨਹੀ ਦੂਜਾ ਭਾਉ ॥ ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੨॥

ਜਿਹੜਾ ਦੂਜਾ ਭਾਉ = ਦ੍ਵੈਤ ਭਾਉ ਦਾ ਨਾ ਹੋਣਾ ਹੈ, ਇਹੋ ਹੀ ਰਾਗ ਦਾ ਉਚਾਰਨਾ ਅਤੇ ਨਾਦੁ = ਸਾਜ਼ਾਂ ਦਾ ਵਜਾਉਣਾ ਹੈ। ਇਤੁ = ਇਸ ਰੰਗਿ = ਤਰੀਕੇ ਨਾਲ ਮਨ ਦੇ ਸੰਕਲਪ-ਵਿਕਲਪ ਰੂਪੀ ਪਾਉ = ਪੈਰ ਨੂੰ ਵਿਸ਼ੇ ਵਾਸ਼ਨਾ ਵੱਲੋਂ ਰਖਿ ਰਖਿ = ਰੋਕ ਰੋਕ ਕੇ ਸੱਤ ਅਸੱਤ ਦਾ ਨਿਰਨਾ ਕਰਨ ਰੂਪ ਨਾਚਹੁ = ਨੱਚਣਾ ਕਰੋ ॥੨॥

## ਭਉ ਫੇਰੀ; ਹੋਵੈ ਮਨ ਚੀਤਿ ॥ ਬਹਦਿਆ ਉਠਦਿਆ; ਨੀਤਾ ਨੀਤਿ ॥

ਜਿਹੜਾ ਮਨ ਦੇ ਅੰਦਰ ਪਰਮੇਸ਼ਰ ਨੂੰ ਭਉ = ਭੈ ਧਾਰ ਕੇ ਚੀਤਿ = ਚੇਤੇ ਕਰਨਾ ਹੈ **ਵਾ:** ਮਨ ਅਤੇ ਚੀਤਿ = ਚਿੱਤ ਵਿਚ ਪਰਮੇਸ਼ਰ ਦਾ ਭਉ = ਡਰ ਹੋਵੈ = ਹੋਣਾ ਹੈ, ਇਹੋ ਹੀ ਫੇਰੀ = ਭੁਆਟਣੀ, ਘੁੰਮਣ ਘੇਰੀ ਲੈਣੀ ਹੈ। ਜਿਹੜਾ (ਨੀਤ+ਅਨੀਤਿ) ਨੀਤਿ = ਨਿੱਤ ਸਰੂਪ ਪਰਮੇਸ਼ਰ ਨੂੰ ਜਾਨਣਾ ਹੈ, ਬਹਦਿਆ = ਬੈਠਣਾ, ਇਸਥਿਤ ਹੋਣਾ ਹੈ ਅਤੇ ਜਿਹੜਾ ਅਨੀਤਿ = ਅਨਿੱਤ (ਝੂਠ) ਰੂਪ ਜਗਤ ਹੈ, ਉਸ ਵੱਲੋਂ ਉਪਰਾਮ ਹੋਣਾ ਹੈ, ਇਹ ਹੀ ਉਠਦਿਆ = ਉੱਠਣਾ ਹੈ **ਵਾ:** ਉਠਦਿਆਂ ਬੈਠਦਿਆਂ ਨੀਤਾ ਨੀਤਿ = ਨਿਤਾ ਪ੍ਰਤੀ ਹੀ ਪਰਮੇਸ਼ਰ ਨੂੰ ਜਾਨਣਾ ਕਰੇ **ਵਾ:** ਨਿੱਤ ਰੂਪ ਪਰਮੇਸ਼ਰ ਨੂੰ ਜਾਣੇ ਅਤੇ ਜਗਤ ਨੂੰ ਅਨਿੱਤ ਰੂਪ ਜਾਣੇ।

## ਲੇਟਣਿ ਲੇਟਿ; ਜਾਣੈ ਤਨੁ ਸੁਆਹੁ ॥
## ਇਤੁ ਰੰਗਿ ਨਾਚਹੁ; ਰਖਿ ਰਖਿ ਪਾਉ ॥੩॥

ਜਿਹੜਾ ਤਨੁ = ਸਰੀਰ ਨੂੰ ਸੁਆਹੁ = ਖ਼ਾਕ ਰੂਪ ਨਾਸਵੰਤ ਜਾਣੈ = ਜਾਨਣਾ ਹੈ। ਇਸੇ ਹੀ ਲੇਟਣਿ = ਲੇਟਣੀ ਵਿਚ ਲੇਟਿ = ਲਿਟਣਾ ਕਰੇ। ਇਤੁ = ਇਸ ਰੰਗਿ = ਤਰੀਕੇ ਨਾਲ ਮਨ ਦੇ ਸੰਕਲਪ- ਵਿਕਲਪ ਰੂਪੀ ਪੈਰ ਵਿਸ਼ੇ-ਵਾਸ਼ਨਾ ਵੱਲੋਂ ਰਖਿ ਰਖਿ = ਰੋਕ ਰੋਕ ਕੇ ਸੱਤ ਅਸੱਤ ਦਾ ਨਿਰਨਾ ਕਰਨਾ ਰੂਪ ਨੱਚਣਾ ਕਰੇ ॥੩॥

***ਪ੍ਰਸ਼ਨ :*** *ਹੇ ਮਹਾਰਾਜ ! ਦੁਨਿਆਵੀ ਰਾਸ ਵਿਚ ਤਾਂ ਸਭਾਵਾਂ ਅਖਾੜੇ ਲੱਗਦੇ ਹਨ, ਇੱਧਰ ਸਿੱਖਾਂ ਦੀ ਸਭਾ ਕਿਹੜੀ ਹੈ ?*

***ਗੁਰ ਉੱਤਰ :***

## ਸਿਖ ਸਭਾ; ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ; ਸਾਚਾ ਨਾਉ ॥

(**ਸਭਾ** ਪੋਲਾ ਬੋਲੋ)

ਜਿਹੜੇ ਸਮੂਹ ਸਿੱਖਾਂ ਨੇ ਇਕੱਠੇ ਹੋ ਕਰਕੇ, ਮਿਲ ਕਰਕੇ ਪਰਮੇਸ਼ਰ ਦੇ ਜਸ ਨੂੰ ਗਾਉਣਾ ਹੈ, ਇਹ ਸਿਖ = ਗੁਰਸਿੱਖਾਂ ਦੀ ਸਭਾ = ਮਜਲਿਸ ਹੈ।

***ਪ੍ਰਸ਼ਨ :*** *ਮਹਾਰਾਜ ਜੀ ! ਸਿੱਖ ਕੌਣ ਹਨ ?*

***ਉੱਤਰ :*** ਜਿਨ੍ਹਾਂ ਨੂੰ ਮਹਾਰਾਜ ਦੀ ਦੀਖਿਆ = ਸਿੱਖਿਆ ਲੈਣ ਕਾ = ਦਾ ਮਨ ਵਿਚ ਭਾਉ = ਪ੍ਰੇਮ ਹੈ, ਉਹ ਸਿੱਖ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪ੍ਰਤੱਖ ਰਾਸ ਵਿਚ ਗੀਤ ਵੀ ਸੁਣੇ ਜਾਂਦੇ ਹਨ, ਅੰਤਰੀਵ ਰਾਸ ਵਿਚ ਕਿਹੜੇ ਗੀਤ ਸੁਣੇ ਜਾਂਦੇ ਹਨ ?*

***ਗੁਰ ਉੱਤਰ :*** ਜੋ ਸਾਚਾ = ਸੱਚਾ ਨਾਉ = ਨਾਮ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸੁਣਣਾ = ਸ੍ਰਵਨ ਕਰਨਾ

ਹੈ ਇਹੋ ਹੀ ਗੀਤਾਂ ਦਾ ਸੁਨਣਾ ਹੈ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਪਰਮੇਸ਼ਰ ਦਾ ਸਰੂਪ ਲੱਖਣਾ ਵਾਲਾ ਸੱਚਾ ਨਾਮ ਸੁਨਣਾ ਹੀ ਗੀਤਾਂ ਦਾ ਸੁਨਣਾ ਹੈ।

## ਨਾਨਕ; ਆਖਣੁ ਵੇਰਾ ਵੇਰ ॥ ਇਤੁ ਰੰਗਿ ਨਾਚਹੁ; ਰਖਿ ਰਖਿ ਪੈਰ ॥੪॥੬॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿਖੋ! ਜਿਹੜਾ ਵੇਰਾ ਵੇਰ = ਵਾਰ-ਵਾਰ ਪਰਮੇਸ਼ਰ ਦਾ ਨਾਮ ਆਖਣੁ = ਕਹਿਣਾ ਭਾਵ ਜਪਣਾ ਹੈ, ਇਹੋ ਹੀ ਵੇਲ ਹੈ ਜਿਵੇਂ ਰਾਸਧਾਰੀਏ ਰਾਸ ਪਾਉਣ ਤੋਂ ਬਾਅਦ ਕਹਿੰਦੇ ਹਨ ਕਿ ਇਹ ਫਲਾਣੇ ਦੀ ਵੇਲ ਹੈ, ਇਹ ਅਮਕੇ ਦੀ ਵੇਲ ਹੈ **ਵਾ:** ਸਾਰੀਆਂ ਵਾਰੀਆਂ ਵਿੱਚੋਂ ਮਨੁੱਖਾ ਜਨਮ ਦਾ ਵੇਰਾ = ਵੇਲਾ ਹੀ ਪਰਮੇਸ਼ਰ ਦੇ ਨਾਮ ਨੂੰ ਆਖਣ ਦੀ ਵੇਰ = ਵਾਰੀ ਹੈ। ਇਤੁ = ਇਸ ਰੰਗਿ = ਤਰੀਕੇ ਨਾਲ ਮਨ ਦੇ ਸੰਕਲਪ-ਵਿਕਲਪ ਰੂਪੀ ਪੈਰਾਂ ਨੂੰ ਵਿਸ਼ੇ-ਵਿਕਾਰਾਂ ਦੀ ਵਾਸ਼ਨਾ ਵੱਲੋਂ ਰਖਿ ਰਖਿ = ਰੋਕ ਰੋਕ ਕੇ ਸੱਤ ਅਸੱਤ ਦਾ ਨਿਰਨਾ ਕਰਨ ਰੂਪ ਨਾਚਹੁ = ਨੱਚਣਾ ਕਰੋ ॥੪॥੬॥

## ਆਸਾ ਮਹਲਾ ੧ ॥

**ਉਥਾਨਕਾ :** ਸ੍ਰੀ ਕਰਤਾਰਪੁਰ ਸਾਹਿਬ ਵਿਚ ਕੋਈ ਮਨੁੱਖ ਆਇਆ, ਉਸ ਨੇ ਗੁਰੂ ਜੀ ਨੂੰ ਕਿਹਾ ਕਿ ਮਹਾਰਾਜ ਜਿਹੜਾ ਪਰਮੇਸ਼ਰ ਹੈ, ਉਹ ਰਾਵਣ, ਕੰਸ ਅਤੇ ਕਾਲੀ ਨਾਗ ਆਦਿਕ ਨੂੰ ਮਾਰ ਕੇ ਹੀ ਸੰਸਾਰ ਵਿੱਚੋਂ ਵੱਡਾ ਕਹਾਉਂਦਾ ਹੈ। ਗੁਰੂ ਜੀ ਕਹਿਣ ਲੱਗੇ ਕਿ ਨਹੀਂ ਭਾਈ ਉਹ ਪਰਮੇਸ਼ਰ ਤਾਂ ਆਦਿ ਤੋਂ ਹੀ ਵੱਡਾ ਹੈ ਇਉਂ ਇਹ ਸ਼ਬਦ ਉਚਾਰਨ ਕਰਦਿਆਂ ਪਰਮੇਸ਼ਰ ਦੀ ਬੇਅੰਤਤਾ ਕਥਨ ਕਰਦੇ ਹਨ।

## ਪਉਣੁ ਉਪਾਇ, ਧਰੀ ਸਭ ਧਰਤੀ; ਜਲ ਅਗਨੀ ਕਾ ਬੰਧੁ ਕੀਆ ॥

ਹੇ ਭਾਈ! ਉਸ ਪਰਮੇਸ਼ਰ ਨੇ ਪਉਣੁ = ਹਵਾ, ਆਕਾਸ਼, ਧਰਤੀ = ਪ੍ਰਿਥਵੀ ਆਦਿ ਉਪਾਇ = ਪੈਦਾ ਕਰਕੇ ਸਭ = ਸਾਰਾ ਕੁਝ ਆਪਣੇ ਆਸਰੇ ਧਰੀ = ਧਰਨਾ ਭਾਵ ਰੱਖਣਾ ਕੀਤਾ ਹੈ ਅਤੇ ਜਲ = ਪਾਣੀ ਅਗਨੀ = ਅੱਗ ਜੋ ਆਪਸ ਵਿਚ ਇਕ ਦੂਜੇ ਦੇ ਵਿਰੋਧੀ ਤੱਤ ਹਨ ਉਨ੍ਹਾਂ ਕਾ = ਦਾ ਬੰਧੁ = ਬੰਧੇਜ ਬੰਨ੍ਹ ਕੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕੀਆ = ਕੀਤਾ ਹੈ, ਉਦੋਂ ਤੋਂ ਵੀ ਪਹਿਲਾਂ ਵੱਡਾ ਸੀ।

## ਅੰਧੁਲੈ ਦਹਸਿਰਿ ਮੂੰਡੁ ਕਟਾਇਆ;<br>ਰਾਵਣੁ ਮਾਰਿ ਕਿਆ ਵਡਾ ਭਇਆ ॥੧॥

ਫਿਰ ਅੰਧੁਲੈ = ਅੰਧੇ ਅਗਿਆਨੀ ਦਹਸਿਰਿ = ਦਸਾਂ ਸਿਰਾਂ ਵਾਲੇ ਰਾਵਣ ਨੇ ਰਾਮਚੰਦ੍ਰ ਜੀ ਦੀ ਪਤਨੀ ਸੀਤਾ ਚੁਰਾ ਕੇ ਲਿਆਂਦੀ ਸੀ ਤਾਂ ਉਸ ਨੇ ਆਪਣਾ ਮੂੰਡੁ = ਸਿਰ ਕਟਾਇਆ = ਕਟਵਾ ਲਿਆ। ਰਾਵਣ ਨੂੰ ਮਾਰਿ = ਮਾਰ ਕਰਕੇ ਪਰਮੇਸ਼ਰ ਨੇ ਕਿਆ = ਕੀ ਵੱਡਾ ਭਇਆ = ਹੋਣਾ ਸੀ, ਉਹ ਤਾਂ ਰਾਵਣ ਆਦਿਕ ਦੇ ਜੰਮਣ ਤੋਂ ਪਹਿਲਾਂ ਵੀ ਵੱਡਾ ਹੀ ਸੀ ॥੧॥

## ਕਿਆ ਉਪਮਾ ਤੇਰੀ; ਆਖੀ ਜਾਇ ॥<br>ਤੂੰ ਸਰਬੇ ਪੂਰਿ ਰਹਿਆ; ਲਿਵ ਲਾਇ ॥੧॥ਰਹਾਉ॥

ਹੇ ਪਰਮੇਸ਼ਰ! ਤੇਰੀ = ਤੁਹਾਡੀ ਉਪਮਾ = ਵਡਿਆਈ ਕਿਆ = ਕੀ ਆਖੀ = ਕਹੀ ਜਾਇ = ਜਾਵੇ ਕਿ ਕਿਸੇ ਪ੍ਰਕਾਰ ਅਵਤਾਰਾਂ ਕਰਕੇ ਵੱਡਾ ਹੋ ਗਿਆ ਹੈਂ, ਇਉਂ ਨਹੀਂ ਕਹੀ ਜਾਂਦੀ, ਤੂੰ ਤਾਂ ਪਹਿਲਾਂ ਤੋਂ ਹੀ ਵੱਡਾ ਹੈਂ। ਹੇ ਪਰਮੇਸ਼ਰ! ਜਿਨ੍ਹਾਂ ਵਿਚ ਲਿਵ = ਬਿਰਤੀ ਨੂੰ ਲਾਇ = ਲਾ ਰਿਹਾ ਹੈਂ, ਉਨ੍ਹਾਂ ਸਰਬੇ = ਸਾਰਿਆਂ ਨੂੰ ਤੂੰ ਪੂਰਿ = ਪੂਰਨ ਦਿਸ ਰਹਿਆ = ਰਿਹਾ ਹੈਂ ॥੧॥ਰਹਾਉ॥

## ਜੀਅ ਉਪਾਇ, ਜੁਗਤਿ ਹਥਿ ਕੀਨੀ; ਕਾਲੀ ਨਥਿ ਕਿਆ ਵਡਾ ਭਇਆ ॥

ਜਿਸ ਪਰਮੇਸ਼ਰ ਨੇ ਸਾਰੇ ਜੀਅ = ਜੀਵਾਂ ਨੂੰ ਉਪਾਇ = ਪੈਦਾ ਕੀਤਾ ਹੈ, ਉਨ੍ਹਾਂ ਦੇ ਪਾਲਣ, ਪੋਸ਼ਣ, ਖਾਣ-ਪੀਣ ਦੀ ਜੁਗਤਿ = ਜੁਗਤੀ ਭੀ ਆਪਣੇ ਹਥਿ = ਹੱਥ ਵਿਚ ਰੱਖਣਾ ਕੀਨੀ = ਕੀਤੀ ਹੈ; ਕਾਲੀ = ਕਾਲੀ ਨਾਗ ਨੂੰ ਨਥਿ = ਕਾਬੂ ਕਰਕੇ ਕ੍ਰਿਸ਼ਨ ਰੂਪ ਵਿਚ ਕਿਆ = ਕੀ ਵੱਡਾ ਭਇਆ = ਹੋਣਾ ਸੀ, ਉਹ ਪਰਮੇਸ਼ਰ ਤਾਂ ਪਹਿਲਾਂ ਤੋਂ ਹੀ ਵੱਡਾ ਹੈ।

**ਸਾਖੀ—ਕਾਲੀ ਨਾਗ ਦੀ :** ਜਮਨਾ ਨਦੀ ਦੇ ਵਿਚ ਇਕ ਬੜਾ ਭਾਰੀ ਸੱਪ ਰਹਿੰਦਾ ਸੀ, ਜਿਸ ਦਾ ਨਾਮ ਕਾਲੀ ਨਾਗ ਸੀ, ਇਸ ਨੇ ਜਮਨਾ ਦੇ ਵਿਚ ਜ਼ਹਿਰ ਖਿਲਾਰ ਦਿੱਤਾ ਸੀ, ਉਸ ਵੇਲੇ ਜਿਹੜੇ ਜਮਨਾ ਵਿੱਚੋਂ ਪਾਣੀ ਪੀਣ, ਉਹ ਆਦਮੀ, ਵੱਛੇ, ਪੰਛੀ ਆਦਿ ਸਾਰੇ ਮਰ ਗਏ। ਜਦ ਭਗਵਾਨ ਕ੍ਰਿਸ਼ਨ ਜੀ ਨੂੰ ਪਤਾ ਲੱਗਾ ਤਾਂ ਉਹ ਇਕ ਬ੍ਰਿਛ ਉੱਪਰ ਚੜ੍ਹ ਗਏ, ਜਦ ਕਾਲੀ ਨਾਗ ਆਇਆ ਤਾਂ ਕ੍ਰਿਸ਼ਨ ਜੀ ਨੇ ਛਾਲ ਮਾਰ ਕੇ ਉਸ ਦੀਆਂ ਫਨਾਂ ਉੱਪਰ ਨਿਰਤਕਾਰੀ ਕੀਤੀ। ਉਸ ਦੇ ਸਾਰੇ ਫਣ ਭੰਨ ਦਿੱਤੇ, ਅਤੇ ਉਸ ਨੂੰ ਖਿੱਚ ਕੇ ਬਾਹਰ ਬਰੇਤੀ ਵਿਚ ਲੈ ਆਂਦਾ, ਉਸ ਵੇਲੇ ਇਸ ਦੀਆਂ ਨਾਗਣੀਆਂ ਨੇ ਭਗਵਾਨ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਸਾਨੂੰ ਜੀਅ ਦਾਨ ਬਖ਼ਸ਼ੋ। ਭਗਵਾਨ ਜੀ ਨੇ ਕਿਹਾ ਕਿ ਚੰਗਾ ਫਿਰ ਦੱਖਣ ਵਾਲੇ ਪਾਸੇ ਚਲੇ ਜਾਵੋ। ਕਾਲੀ ਨਾਗ ਨੇ ਕਿਹਾ ਕਿ ਭਗਵਾਨ ਜੀ ਦੱਖਣ ਵਿਚ ਤਾਂ ਗਰੁੜ ਦਾ ਡਰ ਰਹਿੰਦਾ ਹੈ। ਭਗਵਾਨ ਜੀ ਕਹਿੰਦੇ ਕਿ ਤੇਰੇ ਫਣਾਂ ਉੱਪਰ ਮੇਰੇ ਚਰਨਾਂ ਦੇ ਚਿੰਨ੍ਹ ਜਾਣ ਕੇ ਗਰੁੜ ਕੁਝ ਨਹੀਂ ਕਹਿ ਸਕੇਗਾ। ਇਸ ਪ੍ਰਕਾਰ ਭਗਵਾਨ ਕ੍ਰਿਸ਼ਨ ਨੇ ਕਾਲੀ ਨਾਗ ਨੂੰ ਜਮਨਾ ਵਿਚ ਜ਼ਹਿਰ ਪਾਉਂਦਾ ਜਾਣ ਕੇ ਨੱਥਿਆ ਸੀ।

## ਕਿਸੁ ਤੂੰ ਪੁਰਖੁ, ਜੋਰੂ ਕਉਣ ਕਹੀਐ; ਸਰਬ ਨਿਰੰਤਰਿ ਰਵਿ ਰਹਿਆ ॥੨॥

ਹੇ ਮਹਾਰਾਜ। ਕਿਸੁ = ਕੀਹਦਾ ਤੈਨੂੰ ਪੁਰਖੁ = ਪਤੀ ਦੱਸੀਏ ਤੇ ਕਉਣ = ਕਿਹੜੀ ਤੇਰੀ ਜੋਰੂ = ਇਸਤਰੀ ਕਹੀਐ = ਦੱਸੀਏ ਤੂੰ ਤਾਂ ਸਰਬ = ਸਾਰੇ ਇਸਤਰੀ ਪੁਰਸ਼ ਆਦਿ ਜੀਵਾਂ ਵਿਚ ਨਿਰੰਤਰਿ = ਇਕ-ਰਸ ਰਵਿ = ਵਿਆਪਕ ਹੋ ਰਹਿਆ = ਰਿਹਾ ਹੈਂ **ਵਾ:** ਹੇ ਪ੍ਰੇਮੀਆ! ਇਹ ਜਾਨਣਾ ਕਰ ਕਿ ਉਹ ਪਰਮੇਸ਼ਰ ਪੁਰਖਾਂ ਅਤੇ ਜੋਰੂ = ਇਸਤਰੀ ਆਦਿ ਦੇ ਸੁਭਾਅ ਵਾਲਾ ਨਹੀਂ ਕਿਹਾ ਜਾਂਦਾ, ਉਹ ਇਕ-ਰਸ ਵਿਆਪਕ ਹੋ ਰਿਹਾ ਹੈ ॥੨॥

## ਨਾਲਿ ਕੁਟੰਬੁ ਸਾਥਿ ਵਰਦਾਤਾ; ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥

ਹੇ ਭਾਈ! ਜਿਸ ਭਗਵਾਨ ਦੀ ਨਾਭੀ ਦੇ ਵਿਚ ਕਮਲ ਦੀ ਨਾਲਿ = ਨਾਲੀ ਦੇ ਕੁਟੰਬੁ = ਸੰਤਾਨ, ਪੁੱਤ੍ਰ ਬ੍ਰਹਮਾ ਅਤੇ ਇਸ ਦਾ ਸਾਥਿ = ਸਾਥੀ ਵਰਦਾਤਾ = ਬਗਦਾਲਭ ਮੁਨੀ ਸੀ। ਉਹ ਬ੍ਰਹਮਾ ਪਰਮੇਸ਼ਰ ਦੀ ਸ੍ਰਿਸਟਿ = ਸ੍ਰਿਸ਼ਟੀ ਨੂੰ ਭਾਲਣ = ਲੱਭਣ ਲਈ ਗਇਆ = ਗਿਆ, ਪਰੰਤੂ :

## ਆਗੈ, ਅੰਤੁ ਨ ਪਾਇਓ ਤਾ ਕਾ; ਕੰਸੁ ਛੇਦਿ, ਕਿਆ ਵਡਾ ਭਇਆ ॥੩॥

ਆਗੈ = ਅੱਗੇ ਤਾ = ਉਸ ਪਰਮੇਸ਼ਰ ਦੀ ਸ੍ਰਿਸ਼ਟੀ ਕਾ = ਦਾ ਅੰਤੁ = ਅਖ਼ੀਰ ਨ = ਨਹੀਂ ਪਾਇਓ = ਪਾ ਸਕਿਆ ਅਤੇ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਛੇਦਿ = ਨਾਸ ਕਰਕੇ ਕਿਆ = ਕੀ ਵੱਡਾ ਭਇਆ = ਹੋ ਗਿਆ। ਉਹ ਪਰਮੇਸ਼ਰ ਤਾਂ ਪਹਿਲਾਂ ਤੋਂ ਹੀ ਵੱਡਾ ਹੈ ॥੩॥

**ਸਾਖੀ—ਬਗਦਾਲਭ ਮੁਨੀ ਅਤੇ ਬ੍ਰਹਮੇ ਦੀ :** ਇਕ ਦਿਨ ਬ੍ਰਹਮਾ ਜੰਗਲ ਵਿਚ ਤਪ ਕਰ ਰਹੇ ਬਗਦਾਲਭ ਮੁਨੀ ਕੋਲ ਗਿਆ ਤਾਂ ਬਗਦਾਲਭ ਮੁਨੀ ਨੇ ਇਸ ਨੂੰ ਉੱਠ ਕੇ ਨਮਸਕਾਰ ਨਾ ਕੀਤੀ ਅਤੇ ਸੋਚਿਆ ਕਿ ਮੇਰੀ ਉਮਰ ਤਾਂ ਬਹੁਤ ਲੰਬੀ ਹੈ, ਇਹ ਬ੍ਰਹਮਾ ਤਾਂ ਨਿੱਤ ਹੀ ਜੰਮਦਾ-ਮਰਦਾ ਰਹਿੰਦਾ ਹੈ। ਬ੍ਰਹਮੇ ਨੇ ਇਹ ਸੋਚ ਕੇ ਨਮਸਕਾਰ ਨਾ ਕੀਤੀ ਕਿ ਇਕ ਤਾਂ ਮੈਂ ਸ੍ਰਿਸ਼ਟੀ ਦਾ ਰਚੈਤਾ ਹਾਂ ਤੇ ਦੂਸਰਾ ਮੇਰੇ ਚਾਰ ਮੂੰਹ ਹਨ, ਇਉਂ ਦੋਵੇਂ ਹੰਕਾਰੀ ਹੋ ਗਏ। ਉਸ ਵੇਲੇ ਪਰਮੇਸ਼ਰ ਨੇ ਅਜਿਹੀ ਮਾਇਆਵੀ ਸ਼ਕਤੀ ਦੀ ਐਸੀ ਪਉਣ ਚਲਾਈ

ਕਿ ਇਹਨਾਂ ਦੋਵਾਂ ਨੂੰ ਚੁੱਕ ਕੇ ਕਿਸੇ ਹੋਰ ਬ੍ਰਹਮੰਡ ਵਿਚ ਸੁੱਟ ਦਿੱਤਾ। ਉੱਥੇ ਅੱਠ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ, ਉਸ ਨੂੰ ਵੇਖ ਕੇ ਇਹ ਹੈਰਾਨ ਹੋ ਗਏ। ਉਸ ਅੱਠ ਮੂੰਹਾਂ ਵਾਲੇ ਬ੍ਰਹਮੇ ਨੇ ਸੋਚਿਆ ਕਿ ਇਸ ਦੇ ਚਾਰ ਮੂੰਹ ਹਨ, ਮੇਰੇ ਅੱਠ ਹਨ, ਇਸ ਕਰਕੇ ਮੈਂ ਇਸ ਨਾਲੋਂ ਅਧਿਕ ਸ਼ਕਤੀਸ਼ਾਲੀ ਹਾਂ। ਇਸ ਨੂੰ ਹੰਕਾਰੀ ਹੋਇਆ ਜਾਣ ਕੇ ਪਰਮੇਸ਼ਰ ਨੇ ਅਜਿਹੀ ਹਵਾ ਚਲਾਈ ਕਿ ਇਹ ਤਿੰਨੇ ਉੱਡ ਕੇ ਕਿਸੇ ਹੋਰ ਬ੍ਰਹਮੰਡ ਵਿਚ ਚਲੇ ਗਏ, ਉੱਥੇ ਅੱਗੇ ਸੋਲ੍ਹਾਂ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ। ਉਸ ਨੂੰ ਵੀ ਹੰਕਾਰ ਹੋ ਗਿਆ ਕਿ ਇਹ ਬ੍ਰਹਮੇ ਤਾਂ ਤੁੱਛ-ਮਾਤਰ ਹਨ, ਮੈਂ ਇਨ੍ਹਾਂ ਨਾਲੋਂ ਅਧਿਕ ਸਮਰੱਥਾ ਵਾਲਾ ਹਾਂ। ਪਰਮੇਸ਼ਰ ਨੇ ਇਸ ਨੂੰ ਵੀ ਹੰਕਾਰੀ ਜਾਣ ਕੇ ਪਉਣ ਨਾਲ ਇਨ੍ਹਾਂ ਚੌਹਾਂ ਨੂੰ ਉਡਾ ਕੇ ਹੋਰ ਬ੍ਰਹਮੰਡ ਵਿਚ ਸੁੱਟ ਦਿੱਤਾ। ਉੱਥੇ ਅੱਗੇ ਬੱਤੀ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ, ਇਉਂ ਪਰ੍ਹੇ ਤੋਂ ਪਰ੍ਹੇ ਅਖ਼ੀਰ ਹਜ਼ਾਰ ਮੂੰਹਾਂ ਵਾਲੇ ਬ੍ਰਹਮੇ ਕੋਲ ਪਹੁੰਚ ਗਏ। ਉਸ ਨੇ ਵੇਖਿਆ ਕਿ ਬ੍ਰਹਮਿਆਂ ਦੀਆਂ ਤਾਂ ਕਤਾਰਾਂ ਆ ਰਹੀਆਂ ਹਨ ਅਤੇ ਆਪਣੇ ਮੰਤ੍ਰੀਆਂ ਨੂੰ ਨਾਲ ਲੈ ਕੇ ਸਾਰਿਆਂ ਦਾ ਬੜਾ ਆਦਰ ਸਤਿਕਾਰ ਕੀਤਾ। ਇਸ ਬ੍ਰਹਮੇ ਵੱਲ ਵੇਖ ਕੇ ਸਾਰਿਆਂ ਦਾ ਹੰਕਾਰ ਦੂਰ ਹੋ ਗਿਆ ਕਿ ਇਤਨੀ ਵਿਭੂਤੀ ਦੇ ਮਾਲਕ ਹੋਣ ਕਰਕੇ ਭੀ ਸਾਡੇ ਅੱਗੇ ਬਹੁਤ ਨਿੰਮ੍ਰਤਾ ਸਹਿਤ ਖੜ੍ਹਾ ਹੋਇਆ ਹੈ। ਉਸ ਨੇ ਆਉਣ ਦਾ ਕਾਰਨ ਪੁੱਛਿਆ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਤਾਂ ਪਰਮੇਸ਼ਰ ਦੀ ਰਚੀ ਹੋਈ ਸ੍ਰਿਸ਼ਟੀ ਨੂੰ ਆਪਣੇ ਤਕ ਹੀ ਸੀਮਤ ਸਮਝਦੇ ਸਾਂ ਇਉਂ ਹੰਕਾਰੀ ਜਾਣ ਕੇ ਪਰਮੇਸ਼ਰ ਨੇ ਸਾਨੂੰ ਸਾਰਿਆਂ ਨੂੰ ਤੁਹਾਡੇ ਕੋਲ ਪਹੁੰਚਾਇਆ ਹੈ, ਤਾਂ ਉਹ ਬ੍ਰਹਮਾ ਹੱਥ ਜੋੜ ਕੇ ਕਹਿਣ ਲੱਗਾ ਕਿ ਹੇ ਬ੍ਰਹਮਿਓਂ! ਤੁਸੀਂ ਕਿਉਂ ਹੰਕਾਰ ਕੀਤਾ, ਮੇਰੇ ਵਰਗੇ ਹਜ਼ਾਰਾਂ ਮੂੰਹਾਂ ਵਾਲੇ ਤਾਂ ਉਸ ਪਰਮੇਸ਼ਰ ਨੇ ਕਰੋੜਾਂ ਹੀ ਪੈਦਾ ਕੀਤੇ ਹਨ, ਉਸ ਦੇ ਤਾਂ ਰੋਮ ਰੋਮ ਵਿਚ ਲੱਖਾਂ ਕਰੋੜਾਂ ਬ੍ਰਹਮੇ ਵਸਦੇ ਹਨ ਅਤੇ ਬਗਦਾਲਭ ਮੁਨੀ ਨੂੰ ਕਿਹਾ ਕਿ ਮੁਨੀ ਜੀ! ਤੁਸੀਂ ਕਿਸ ਗੱਲੋਂ ਹੰਕਾਰ ਕੀਤਾ? ਉਹ ਕਹਿਣ ਲੱਗਾ ਕਿ ਮੈਨੂੰ ਆਪਣੀ ਲੰਮੀ ਉਮਰ ਦਾ ਹੰਕਾਰ ਸੀ ਕਿ ਮੇਰੇ ਜੀਵਨ ਵਿਚ ਅਨੇਕਾਂ ਬ੍ਰਹਮੇ ਆਏ ਤੇ ਚਲੇ ਗਏ ਹਨ, ਇਸ ਕਰਕੇ ਮੈਂ ਹੀ ਸਭ ਤੋਂ ਵੱਡਾ ਹਾਂ, ਪਰੰਤੂ ਤੁਹਾਡੇ ਕੋਲ ਆ ਕੇ ਇਹ ਹੰਕਾਰ ਦੀ ਨਵਿਰਤੀ ਹੋ ਗਈ ਹੈ ਕਿ ਮੇਰੇ ਵਰਗੇ ਤਾਂ ਅਨੇਕਾਂ ਹੀ ਉਸ ਪਰਮੇਸ਼ਰ ਨੇ ਪੈਦਾ ਕੀਤੇ ਹਨ, ਇਉਂ ਜਦੋਂ ਉਨ੍ਹਾਂ ਦਾ ਹੰਕਾਰ ਦੂਰ ਹੋ ਗਿਆ ਤਾਂ ਪਰਮੇਸ਼ਰ ਨੇ ਫਿਰ ਪਉਣ ਚਲਾ ਕੇ ਸਾਰਿਆਂ ਨੂੰ ਉਨ੍ਹਾਂ ਦੀ ਆਪੋ-ਆਪਣੇ ਥਾਂ ਪਹੁੰਚਾ ਦਿੱਤਾ ਸੀ **ਅਥਵਾ** ਵਰਦਾਤਾ = ਭਗਵਾਨ ਵਿਸ਼ਨੂੰ ਜਿਸ ਦੀ ਨਾਭੀ ਦੇ ਸਾਥ ਕਮਲ ਦੀ ਨਾਲ ਲੱਗੀ ਹੋਈ ਹੈ, ਉਸ ਦਾ ਕੁਟੰਬ = ਪਰਿਵਾਰ ਬ੍ਰਹਮਾ **ਵਾ:** ਵਰਦਾਤਾ = ਸ਼ਿਵਜੀ, ਗ੍ਰੰਥਾਂ ਵਿਚ ਲਿਖਿਆ ਹੈ ਕਿ ਕਿਸੇ ਸਮੇਂ ਬ੍ਰਹਮਾ ਅਤੇ ਸ਼ਿਵਜੀ ਦੋਵੇਂ ਵਿਸ਼ਨੂੰ ਦੀ ਨਾਭੀ ਵਿਚਲੇ ਕਮਲ ਦੀ ਨਾਲ ਤੋਂ ਇਕੱਠੇ ਪੈਦਾ ਹੋਏ। ਜਦੋਂ ਇਨ੍ਹਾਂ ਦੋਵਾਂ ਨੂੰ ਹੰਕਾਰ ਹੋ ਗਿਆ ਤਾਂ ਇਹ ਦੋਵੇਂ ਆਪਣੀ ਸ੍ਰਿਸਟਿ = ਉਤਪਤੀ ਨੂੰ ਭਾਲਣ = ਲੱਭਣ ਲਈ ਕਮਲ ਵਿਚ ਡਿੱਗ ਪਏ। ਬ੍ਰਹਮਾ ਨਾਲੀ ਵਿਚ ਚਲਾ ਗਿਆ ਤੇ ਸ਼ਿਵਜੀ ਕਮਲ ਦੇ ਪੱਤੇ ਗਿਣਨ ਲੱਗ ਪਿਆ ਪਰੰਤੂ ਅੱਗੇ ਇਹ ਦੋਵੇਂ ਉਸ ਕਮਲ ਦੇ ਪੱਤੇ ਅਤੇ ਨਾਲੀ ਦਾ ਅੰਤ ਨਾ ਪਾ ਸਕੇ ਫੇਰ ਕ੍ਰਿਸ਼ਨ ਰੂਪ ਵਿਚ ਕੰਸ ਨੂੰ ਛੇਦਿ = ਮਾਰ ਕੇ ਉਸ ਨੇ ਕਿਆ = ਕੀ ਵੱਡਾ ਭਇਆ = ਹੋਣਾ ਸੀ, ਉਹ ਤਾਂ ਪਹਿਲਾਂ ਹੀ ਵੱਡਾ ਹੈ।

## ਰਤਨ ਉਪਾਇ ਧਰੇ, ਖੀਰੁ ਮਥਿਆ; ਹੋਰਿ ਭਖਲਾਏ ਜਿ ਅਸੀ ਕੀਆ ॥

ਖੀਰੁ = ਸਮੁੰਦਰ ਦੇ ਵਿਚ ਮੰਧਿਆਚਲ ਪਰਬਤ ਨੂੰ ਮਧਾਣੀ ਪਾ ਕੇ ਬਾਸਕ ਨਾਗ ਦਾ ਨੇਤਰਾ ਪਾ ਕੇ ਇਸ ਨੂੰ ਮਥਿਆ = ਰਿੜਕਿਆ ਤਾਂ ਇਸ ਵਿੱਚੋਂ ਪਰਮੇਸ਼ਰ ਨੇ ਚੌਦਾਂ ਰਤਨ ਉਪਾਇ = ਉਤਪੰਨ ਕਰ ਕੇ ਧਰੇ = ਧਰ ਦਿੱਤੇ ਅਤੇ ਹੋਰ ਦੇਵਤਿਆਂ ਤੋਂ ਵੱਖਰੇ ਦੈਂਤ ਆਦਿਕ ਸਾਰੇ ਭਖਲਾਏ = ਬਕਬਾਦ ਕਰਨ ਲੱਗੇ, ਦੇਵਤੇ ਕਹਿੰਦੇ ਕਿ ਜਿ = ਜਿਹੜਾ ਸਮੁੰਦਰ ਹੈ ਇਹ ਅਸੀਂ ਰਿੜਕਿਆ ਹੈ, ਦੈਂਤ ਕਹਿੰਦੇ ਕਿ ਅਸੀਂ ਰਿੜਕਨਾ ਕੀਆ = ਕੀਤਾ ਹੈ, ਇਹ ਰਤਨ ਸਾਡੇ ਹਨ। ਇਉਂ ਸਾਰੇ ਆਪੋ ਵਿਚ ਲੜਨ ਨੂੰ ਤਿਆਰ ਹੋ ਗਏ ਤੇ ਰਤਨ ਖੋਹਣ ਲੱਗੇ।

**[ਅੰਗ ੩੫੧]**

## ਕਹੈ ਨਾਨਕੁ ਛਪੈ ਕਿਉ ਛਪਿਆ; ਏਕੀ ਏਕੀ ਵੰਡਿ ਦੀਆ ॥੪॥੭॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਉਹ ਛਪੈ = ਛਪਾਇਆ ਹੋਇਆ ਕਿਉ = ਕਿਵੇਂ ਛਪਿਆ = ਲੁਕਿਆ ਰਹਿ ਸਕਦਾ ਸੀ, ਭਗਵਾਨ ਨੇ ਮੋਹਨੀ ਅਵਤਾਰ ਧਾਰ ਕੇ ਸਾਰਿਆਂ ਨੂੰ ਏਕੀ ਏਕੀ = ਇਕ ਇਕ ਰਤਨ ਕਰ ਕੇ ਵੰਡ ਦੀਆ = ਦਿੱਤਾ, ਭਾਵ ਦੇਵਤਿਆਂ ਨੂੰ ਅੰਮ੍ਰਿਤ, ਦੈਂਤਾਂ ਨੂੰ ਸ਼ਰਾਬ, ਸ਼ਿਵਜੀ ਨੂੰ ਵਿਹੁ, ਇੰਦ੍ਰ ਨੂੰ ਐਰਾਵਤ ਹਾਥੀ, ਰੰਭਾ, ਕਲਪ-ਬ੍ਰਿਛ ਦਿੱਤੇ, ਖੇਤੀ ਪੈਦਾ ਕਰਨ ਵਾਸਤੇ ਚੰਦ੍ਰਮਾ ਪੈਦਾ ਕਰ ਦਿੱਤਾ, ਉੱਚ ਸ੍ਰਵਾ ਘੋੜਾ ਸੂਰਜ ਨੂੰ ਦਿੱਤਾ, ਕਾਮਧੇਨ ਗਊ ਰਿਖੀਆਂ ਨੂੰ ਦਿੱਤੀ, ਦੁੱਖਾਂ ਨੂੰ ਦੂਰ ਕਰਨ ਲਈ ਸਾਰੇ ਸੰਸਾਰ ਨੂੰ ਧਨੰਤਰ ਵੈਦ ਦਿੱਤਾ ਅਤੇ ਆਪ ਕੌਸ਼ਤਕ ਮਣੀ, ਲੱਛਮੀ, ਸਾਰਿੰਗ ਨਾਮੇ ਧਨੁਖ ਅਤੇ ਗਦਾ ਲੈ ਲਏ। ਇਉਂ ਇਕ ਇਕ ਕਰ ਕੇ ਵੰਡ ਦਿੱਤੇ **ਅਥਵਾ** ਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਨੇ ਏਕੀ ਏਕੀ = ਇਕ ਇਕ ਜੀਵ ਨੂੰ ਵੱਖਰੀ-ਵੱਖਰੀ ਪਰਾਲਬਧ ਬਣਾ ਕਰ ਕੇ ਰੋਜ਼ੀ ਵੰਡ ਦੇਣਾ ਕੀਤੀ ਹੈ। ਉਹ ਪਰਮੇਸ਼ਰ ਕਿਸੇ ਦਾ ਛੁਪਾਇਆ ਹੋਇਆ ਛੁਪਦਾ ਨਹੀਂ ਹੈ ॥੪॥੭॥

## ਆਸਾ ਮਹਲਾ ੧ ॥

**ਉਥਾਨਕਾ :** ਸ੍ਰੀ ਕਰਤਾਰਪੁਰ ਸਾਹਿਬ ਸਤਿਗੁਰਾਂ ਦੇ ਕੋਲ ਇਕ ਜੋਗੀ ਆਇਆ। ਇਸ ਜੋਗੀ ਨੇ ਸਤਿਗੁਰਾਂ ਕੋਲ ਬੇਨਤੀ ਕੀਤੀ ਕਿ ਮਹਾਰਾਜ ਮੈਂ ਆਪਣੀ ਸ਼ਕਤੀ ਨਾਲ ਹੱਥਾਂ ਉੱਤੇ ਬੇਲਾਂ ਜਮਾ ਕੇ ਵਿਖਾ ਦਿੰਦਾ ਹਾਂ, ਸੋਹਣੇ ਫਲ ਆਦਿ ਮੰਗਵਾ ਦਿੰਦਾ ਹਾਂ, ਤੁਸੀਂ ਵੀ ਕੋਈ ਅਜਿਹੀ ਕਰਾਮਾਤ ਦਿਖਾਉ। ਉਸ ਜੋਗੀ ਦੀਆਂ ਗੱਲਾਂ ਸੁਣ ਕੇ ਸਤਿਗੁਰੂ ਜੀ ਇਹ ਅੰਮ੍ਰਿਤ ਰੂਪੀ ਸ਼ਬਦ ਉਚਾਰਨ ਕਰਦੇ ਹਨ।

## ਕਰਮ ਕਰਤੂਤਿ ਬੇਲਿ ਬਿਸਥਾਰੀ; ਰਾਮ ਨਾਮੁ ਫਲੁ ਹੂਆ ॥

ਜਿਹੜਾ ਕਾਮਨਾ ਤੋਂ ਰਹਿਤ ਹੋ ਕੇ ਨਿਸ਼ਕਾਮ ਕਰਮਾਂ ਦੀ ਕਰਤੂਤਿ = ਕਰਣੀ, ਕਰਨੀ ਹੈ, ਇਹ ਉੱਤਮ ਬੇਲਿ ਬਿਸਥਾਰੀ = ਫੈਲੀ ਹੋਈ ਹੈ ਅਤੇ ਜੋ ਰਾਮ = ਪਰਮੇਸ਼ਰ ਦਾ ਨਾਮ ਜਪਿਆ ਹੈ, ਇਹ ਫਲ ਪ੍ਰਾਪਤ ਹੂਆ = ਹੋਇਆ ਹੈ **ਅਥਵਾ** ਜਿਨ੍ਹਾਂ ਨੇ ਆਪਣੇ ਅੰਤਸ਼ਕਰਣ ਰੂਪੀ ਅਸਥਾਨ ਦੇ ਅੰਦਰ ਨਿਸ਼ਕਾਮ ਕਰਮਾਂ ਦੀ ਕਰਤੂਤਿ = ਕਰਣੀ ਰੂਪ ਵੇਲ ਨੂੰ ਬਿਸਥਾਰੀ = ਵਿਸਥਾਰਨਾ ਕੀਤਾ ਹੈ। ਉਨ੍ਹਾਂ ਨੂੰ ਰਾਮ = ਪਰਮੇਸ਼ਰ ਦਾ ਨਾਮ ਜਪਣ ਕਰਕੇ ਕਰੁਣਾ, ਮੁਦਤਾ, ਮੈਤਰੀ, ਅਪੇਖਿਆ ਰੂਪੀ ਫੁੱਲ ਲੱਗੇ ਹਨ ਤੇ ਰਾਮ ਪਰਮੇਸ਼ਰ ਦੀ ਪ੍ਰਾਪਤੀ ਰੂਪ ਫਲ ਪ੍ਰਾਪਤ ਹੂਆ = ਹੋਇਆ ਹੈ **ਵਾ:** ਬ੍ਰਹਮ ਗਿਆਨ ਰੂਪੀ ਫਲ ਪ੍ਰਾਪਤ ਹੋਇਆ।

## ਤਿਸੁ ਰੂਪੁ ਨ ਰੇਖ, ਅਨਾਹਦੁ ਵਾਜੈ; ਸਬਦੁ ਨਿਰੰਜਨਿ ਕੀਆ ॥੧॥

ਹੇ ਜੋਗੀ ! ਤੂੰ ਤੱਤਾਂ ਦੇ ਆਕਾਰ, ਰੰਗ ਆਦਿ ਵੇਖਣਾ ਜਾਣਦਾ ਹੈਂ ਜਿਵੇਂ ਆਕਾਸ਼ ਦਾ ਨੀਲਾ, ਹਵਾ ਦਾ ਹਰਾ, ਅੱਗ ਦਾ ਲਾਲ, ਪਾਣੀ ਦਾ ਚਿੱਟਾ, ਧਰਤੀ ਦਾ ਪੀਲਾ ਰੰਗ ਹੈ, ਪਰੰਤੂ ਤਿਸੁ = ਉਸ ਪਰਮੇਸ਼ਰ ਦਾ ਕੋਈ ਰੂਪੁ = ਆਕਾਰ ਨਹੀਂ ਹੈ ਅਤੇ ਮੱਛ ਕੱਛ ਅਵਤਾਰਾਂ ਆਦਿ ਦੀ ਰੇਖ = ਲਕੀਰ ਨਹੀਂ ਹੈ, ਉਹ ਪਰਮੇਸ਼ਰ ਅਨਾਹਦੁ = ਹੱਦ ਤੋਂ ਰਹਿਤ, ਇਕ-ਰਸ ਸਾਰਿਆਂ ਵਿਚ ਵਾਜੈ = ਪ੍ਰਗਟ ਹੋ ਰਿਹਾ ਹੈ **ਵਾ:** ਉਸ ਦੀ ਜੋਤਿ ਸਾਰਿਆਂ ਵਿਚ ਵਾਜੈ = ਵੱਜ ਰਹੀ ਹੈ। ਜਿਹੜਾ ਮਾਇਆ ਕਾਲਖ ਤੋਂ ਰਹਿਤ ਨਿਰੰਜਨਿ = ਸ਼ੁੱਧ ਸਰੂਪ ਪਰਮੇਸ਼ਰ ਹੈ, ਉਸ ਨੂੰ ਜੋ ਨਿਸਚੇ ਕੀਆ = ਕੀਤਾ ਹੈ, ਇਹੋ ਹੀ ਸਾਡਾ ਸ਼ਬਦ ਹੈ, ਜਿਵੇਂ ਤੁਸੀਂ ਜੋਗੀ ਲੋਕ ਅਲੱਖ ਅਲੱਖ ਆਦਿ ਬੋਲਦੇ ਹੋ ॥੧॥

## ਕਰੇ ਵਖਿਆਣੁ; ਜਾਣੈ ਜੇ ਕੋਈ ॥ ਅੰਮ੍ਰਿਤੁ ਪੀਵੈ; ਸੋਈ ॥੧॥ਰਹਾਉ॥

ਜੇ = ਜੇਕਰ ਕੋਈ ਗੁਰਾਂ ਦੁਆਰਾ ਪਰਮੇਸ਼ਰ ਨੂੰ ਜਾਣੈ = ਜਾਣ ਲਵੇ, ਉਹੋ ਹੀ ਉਸ ਸਰੂਪ ਦਾ ਵਖਿਆਣੁ = ਕਥਨ ਕਰ ਸਕਦਾ ਹੈ। ਸੋਈ = ਉਹੋ ਪੁਰਖ ਹੀ ਨਾਮ ਦੁਆਰਾ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਵੈ = ਪੀਂਦਾ ਹੈ **ਵਾ:** ਅੰਮ੍ਰਿਤ ਨਾਮ ਨੂੰ ਪੀ ਕੇ ਸੋਈ = ਉਹੋ ਹੀ ਰੂਪ ਬਣ ਜਾਂਦਾ ਹੈ ॥੧॥ਰਹਾਉ॥

## ਜਿਨ੍ ਪੀਆ, ਸੇ ਮਸਤ ਭਏ ਹੈ; ਤੂਟੇ ਬੰਧਨ ਫਾਹੇ ॥

ਜਿਨ੍ = ਜਿਨ੍ਹਾਂ ਜਿਨ੍ਹਾਂ ਨੇ ਬ੍ਰਹਮਾਨੰਦ ਨੂੰ ਪੀਆ = ਪੀਤਾ ਹੈ, ਸੇ = ਉਹ ਪੁਰਖ ਮਸਤ = ਮਗਨ, ਲਿਵਲੀਨ ਭਏ = ਹੋ ਗਏ ਹਨ ਅਤੇ ਉਨ੍ਹਾਂ ਦੇ ਕਰਤਾ-ਭੋਗਤਾ, ਹੰਗਤਾ-ਮਮਤਾ ਦੇ ਸਾਰੇ ਬੰਧਨ = ਜੰਜਾਲ ਅਤੇ ਮਾਇਆ ਦੇ ਫਾਹੇ = ਫੰਧੇ ਤੂਟੇ = ਟੁੱਟ ਗਏ ਹਨ।

## ਜੋਤੀ ਜੋਤਿ ਸਮਾਣੀ ਭੀਤਰਿ; ਤਾ ਛੋਡੇ ਮਾਇਆ ਕੇ ਲਾਹੇ ॥੨॥

ਉਨ੍ਹਾਂ ਦੀ ਪ੍ਰਤਕ ਜੋਤ ਸਾਰਿਆਂ ਦੇ ਜੋਤੀ = ਪ੍ਰਕਾਸ਼ਕ ਪਰਮੇਸ਼ਰ ਦੇ ਭੀਤਰਿ = ਵਿਚ ਸਮਾਣੀ = ਸਮਾ ਗਈ ਹੈ, ਤਾ = ਤਿਸ ਕਰਕੇ ਉਨ੍ਹਾਂ ਨੇ ਮਾਇਆ ਕੇ = ਦੇ ਲਾਹੇ = ਲਾਭ, ਲਾਲਚ, ਬ੍ਰਹਮ-ਲੋਕ ਦੇ ਭੋਗਾਂ ਤਕ ਸਾਰੇ ਹੀ ਛੋਡੇ = ਛੱਡ ਦਿੱਤੇ ॥੨॥

## ਸਰਬ ਜੋਤਿ, ਰੂਪੁ ਤੇਰਾ ਦੇਖਿਆ; ਸਗਲ ਭਵਨ ਤੇਰੀ ਮਾਇਆ ॥

ਹੇ ਮਹਾਰਾਜ ਉਨ੍ਹਾਂ ਨੇ ਸਰਬ = ਸਾਰੀਆਂ ਜੋਤਿ = ਜੋਤੀਆਂ ਵਿਚ ਤੇਰਾ = ਤੁਹਾਡਾ ਹੀ ਰੂਪੁ = ਸਰੂਪ ਦੇਖਿਆ = ਵੇਖਿਆ ਹੈ ਅਤੇ ਸਗਲ = ਸਾਰੇ ਭਵਨ = ਲੋਕ (ਚੌਦਾਂ ਲੋਕ) ਆਦਿ ਤੇਰੀ = ਤੁਹਾਡੀ ਹੀ ਮਾਇਆ ਹੈ।

## ਰਾਰੈ ਰੂਪਿ ਨਿਰਾਲਮੁ ਬੈਠਾ; ਨਦਰਿ ਕਰੇ ਵਿਚਿ ਛਾਇਆ ॥੩॥

ਹੇ ਪਰਮੇਸ਼ਰ! ਸਾਰੇ ਰੂਪਿ = ਰੂਪਾਂ ਕਰਕੇ ਜੋ ਰਾਰੈ = ਝਗੜੇ ਪਏ ਹੋਏ ਹਨ ਇਨ੍ਹਾਂ ਤੋਂ ਤੂੰ ਨਿਰਾਲਮੁ = ਨਿਆਰਾ ਹੋ ਕੇ ਇਕ-ਰਸ ਬੈਠਾ = ਇਸਥਿਤ ਹੈਂ **ਵਾ:** ਤੂੰ ਝਗੜਾ ਰੂਪ ਸੰਸਾਰ ਤੋਂ ਨਿਰਾਲਮੁ = ਨਿਆਰਾ ਹੋ ਕੇ ਇਕ ਰਸ ਇਸਥਿਤ ਰੂਪ ਹੈਂ। ਜਿਨ੍ਹਾਂ ਉੱਪਰ ਤੂੰ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ = ਕਰ ਦਿੰਦਾ ਹੈਂ, ਉਨ੍ਹਾਂ ਦੇ ਵਿਚਿ = ਹਿਰਦੇ ਵਿਚ ਅਨੰਦ ਰੂਪ ਛਾਇਆ = ਪ੍ਰਤੀਬਿੰਬ, ਅਕਸ ਪੈਂਦਾ ਹੈ ॥੩॥

## ਬੀਣਾ ਸਬਦੁ ਵਜਾਵੈ ਜੋਗੀ; ਦਰਸਨਿ ਰੂਪਿ ਅਪਾਰਾ ॥

ਹੇ ਜੋਗੀ! ਜਿਹੜਾ ਸਬਦੁ = ਬ੍ਰਹਮ ਨੂੰ ਹਿਰਦੇ ਵਿਚ ਵਜਾਵੈ = ਪ੍ਰਗਟ ਕਰ ਲੈਣਾ ਹੈ, ਇਹੋ ਹੀ ਬੀਣਾ = ਬੀਣ ਦਾ ਵਾਜਾ ਵਜਾਉਣਾ ਹੈ। ਇਉਂ ਅਪਾਰਾ = ਪਾਰਾਵਾਰ ਤੋਂ ਰਹਿਤ ਰੂਪਿ = ਸਰੂਪ ਦੇ ਦਰਸਨਿ = ਦੀਦਾਰ ਹੁੰਦੇ ਹਨ। ਅਤੇ

## ਸਬਦਿ ਅਨਾਹਦਿ, ਸੋ ਸਹੁ ਰਾਤਾ; ਨਾਨਕੁ ਕਹੈ ਵਿਚਾਰਾ ॥੪॥੮॥

ਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਅਨਾਹਦਿ = ਹੱਦ ਤੋਂ ਰਹਿਤ, ਇਕ-ਰਸ ਰਹਿਣ ਵਾਲੇ ਪਰਮਾਤਮਾ ਸਹੁ = ਪਤੀ ਦੇ ਵਿਚ ਸੋ = ਉਹ ਰਾਤਾ = ਰੰਗਿਆ ਰਹਿੰਦਾ ਹੈ। ਨਾਨਕ = ਗੁਰੂ ਜੀ ਕਥਨ ਕਰਦੇ ਹਨ ਕਿ ਹੇ ਜੋਗੀ! ਇਹ ਅਸਾਂ ਨੇ ਤੇਰੇ ਤਾਈਂ ਵਿਚਾਰਾ = ਵੀਚਾਰ ਕੇ ਕਹੈ = ਦੱਸਿਆ ਹੈ **ਵਾ:** ਨਿੰਮ੍ਰਤਾ ਦੇ ਨਾਲ ਵਿਚਾਰਾ = ਗ਼ਰੀਬ ਬਣ ਕੇ ਦੱਸਿਆ ਹੈ ॥੪॥੮॥

# ਆਸਾ ਮਹਲਾ ੧ ॥

## ਮੈ ਗੁਣ; ਗਲਾ ਕੇ ਸਿਰਿ ਭਾਰ ॥ ਗਲੀ ਗਲਾ; ਸਿਰਜਣਹਾਰ ॥

(**ਗੱਲਾਂ** ਬੋਲੋ)

ਹੇ ਪਰਮੇਸ਼ਰ ਜੀ ! ਮੈ = ਮੇਰੇ ਵਿਚ ਕੀ ਗੁਣ = ਸਿਫ਼ਤਾਂ ਹਨ, ਮੈਂ ਤਾਂ ਗਲਾ = ਗੱਲਾਂ-ਬਾਤਾਂ ਕੇ = ਦੇ ਭਾਰ = ਬੋਝ ਨੂੰ ਸਿਰ ਉੱਪਰ ਚੁੱਕਿਆ ਹੋਇਆ ਹੈ। ਮੈਂ ਤਾਂ ਗਲੀ ਗਲਾ = ਗੱਲਾਂ ਹੀ ਗੱਲਾਂ ਨੂੰ ਸਿਰਜਣਹਾਰ = ਰਚਣਵਾਲਾ ਹਾਂ **ਅਥਵਾ** ਮੈ = ਮਮਤਾ ਦੇ ਨਾਲ ਜਿਹੜੇ ਆਪਣੇ ਗੁਣ ਕਹਿਣੇ ਅਤੇ ਆਪ ਦੀ ਵਡਿਆਈ ਦੀਆਂ ਗੱਲਾਂ ਕਰਨੀਆਂ, ਇਹ ਤਾਂ ਸਿਰ ਉੱਪਰ ਭਾਰ = ਬੋਝ ਚੁੱਕਣ ਦੇ ਬਰਾਬਰ ਹੀ ਹੈ। ਗਲੀ ਗਲਾ = ਗੱਲਾਂ ਵਿੱਚੋਂ ਤਾਂ ਉਹ ਗੱਲਾਂ ਹੀ ਠੀਕ ਹਨ ਜਿਹੜੀਆਂ ਸਿਰਜਣਹਾਰ = ਪਰਮੇਸ਼ਰ ਦੀਆਂ ਸਿਫ਼ਤਾਂ ਦੀਆਂ ਹਨ **ਵਾ:** ਪਰਮੇਸ਼ਰ ਪ੍ਰਾਪਤੀ ਦੀਆਂ ਗੱਲਾਂ ਹਨ।

## ਖਾਣਾ ਪੀਣਾ; ਹਸਣਾ ਬਾਦਿ ॥ ਜਬ ਲਗੁ; ਰਿਦੈ ਨ ਆਵਹਿ ਯਾਦਿ ॥੧॥

ਹੇ ਪਰਮੇਸ਼ਰ ! ਉਤਨਾ ਚਿਰ ਤਕ ਪਦਾਰਥਾਂ ਦਾ ਖਾਣਾ = ਖਾਵਣਾ, ਰਸਾਂ-ਕਸਾਂ ਦਾ ਪੀਣਾ, ਖ਼ੁਸ਼ੀਆਂ ਵਿਚ ਹੋ ਕੇ ਹਸਣਾ = ਹੱਸ ਲੈਣਾ ਬਾਦਿ = ਝਗੜੇ ਕਰ ਲੈਣੇ ਇਹ ਸਭ ਵਿਅਰਥ ਹੀ ਹਨ। ਜਬ = ਜਦੋਂ ਲਗੁ = ਤਕ ਤੂੰ ਸਾਡੇ ਰਿਦੈ = ਹਿਰਦੇ ਵਿਚ ਯਾਦਿ = ਚੇਤੇ ਨਹੀਂ ਆਵਹਿ = ਆਉਂਦਾ ॥੧॥

## ਤਉ ਪਰਵਾਹ ਕੇਹੀ; ਕਿਆ ਕੀਜੈ ॥
## ਜਨਮਿ ਜਨਮਿ; ਕਿਛੁ ਲੀਜੀ ਲੀਜੈ ॥੧॥ਰਹਾਉ॥

ਜਦ ਤੂੰ ਚੇਤੇ ਆ ਜਾਵੇਂ, ਤਉ = ਤਾਂ ਫਿਰ ਕਿਸੇ ਦੀ ਕੇਹੀ = ਕਿਹੋ ਜਿਹੀ ਪਰਵਾਹ = ਖ਼ੁਸ਼ਾਮਦ ਕਰਨੀ ਸੀ ਅਤੇ ਕਿਆ = ਕੀ ਕਿਸੇ ਦੇ ਅੱਗੇ ਅਧੀਨ ਹੋ ਕਰਕੇ ਕੋਈ ਕਰਤਬ ਕੀਜੈ = ਕਰਨਾ ਹੈ ਅਤੇ ਜਨਮਿ ਜਨਮਿ = ਜਨਮਾਂ ਜਨਮਾਤ੍ਰਾਂ ਤੋਂ ਕਿਛੁ = ਕੁਝ ਲੀਜੀ = ਲੈਣੇ ਜੋਗ ਪਦਾਰਥ ਆਤਮਾਨੰਦ ਸੀ, ਉਹ ਗੁਰਾਂ ਦੀ ਕ੍ਰਿਪਾ ਦੁਆਰਾ ਲੀਜੈ = ਲੈ ਲਿਆ, ਫਿਰ ਕਿਸੇ ਦੀ ਕੀ ਪਰਵਾਹ ਹੋਣੀ ਸੀ ॥੧॥ਰਹਾਉ॥

## ਮਨ ਕੀ ਮਤਿ; ਮਤਾਗਲੁ ਮਤਾ ॥ ਜੋ ਕਿਛੁ ਬੋਲੀਐ; ਸਭੁ ਖਤੋ ਖਤਾ ॥

(**ਮਤਾਗਲ** ਅਤੇ **ਮਤਾ** ਕੱਸ ਕੇ **ਖਤੋ ਖਤਾ** ਪੋਲਾ ਬੋਲੋ)

ਮਨ ਕੀ = ਦੀ ਖੋਟੀ ਮਤਿ = ਬੁੱਧੀ ਕਰਕੇ ਜੀਵ ਮਤਾਗਲੁ = ਹਾਥੀ ਦੀ ਨਿਆਈਂ ਮਤਾ = ਮਸਤ ਹੋਇਆ ਫਿਰਦਾ ਹੈ **ਵਾ:** ਮਨ ਰੂਪੀ ਹਾਥੀ ਮਨ ਦੀ ਮੱਤ ਕਰਕੇ ਮਸਤ ਹੋ ਰਿਹਾ ਹੈ। ਜੋ = ਜਿਹੜਾ ਕਿਛੁ = ਕੁਝ ਭੀ ਬੋਲੀਐ = ਬੋਲਦਾ ਹੈ, ਸਭੁ = ਸਾਰਾ ਖਤੋ ਖਤਾ = ਗੁਨਾਹ ਹੀ ਗੁਨਾਹ ਹੈ **ਵਾ:** ਸਾਰਾ ਖਤੋ = ਗੁਨਾਹਗਾਰ ਹੋ ਕੇ ਖਤਾ = ਖਾਤਿਆਂ ਵਿਚ ਪੈਣਾ ਹੀ ਹੈ।

## ਕਿਆ ਮੁਹੁ ਲੈ; ਕੀਚੈ ਅਰਦਾਸਿ ॥ ਪਾਪੁ ਪੁੰਨੁ ਦੁਇ; ਸਾਖੀ ਪਾਸਿ ॥੨॥

ਹੇ ਮਹਾਰਾਜ ! ਤੁਹਾਡੇ ਅੱਗੇ ਕਿਆ = ਕਿਹੜਾ ਮੁਹੁ = ਮੁੱਖ ਲੈ ਕਰਕੇ ਅਰਦਾਸਿ = ਬੇਨਤੀ ਕੀਚੈ = ਕਰੀਏ। ਕਿਉਂਕਿ ਪਾਪੁ = ਮੰਦ ਕਰਮ ਪੁੰਨੁ = ਚੰਗੇ ਕਰਮ ਦੁਇ = ਦੋਵੇਂ ਹੀ ਸਾਖੀ = ਗਵਾਹ ਪਾਸਿ = ਕੋਲ ਹੀ ਹਨ ॥੨॥

## ਜੈਸਾ ਤੂੰ ਕਰਹਿ; ਤੈਸਾ ਕੋ ਹੋਇ ॥ ਤੁਝ ਬਿਨੁ; ਦੂਜਾ ਨਾਹੀ ਕੋਇ ॥

ਹੇ ਮਹਾਰਾਜ ! ਜੈਸਾ = ਜਿਸ ਪ੍ਰਕਾਰ ਤੂੰ = ਤੁਸੀਂ ਕਰਹਿ = ਕਰਦੇ ਹੋ, ਤੈਸਾ = ਤਿਹੋ ਜਿਹਾ ਹੀ ਸਭ

ਕੋ = ਕੋਈ ਹੋਇ = ਹੋ ਰਿਹਾ ਹੈ **ਵਾ:** ਜੈਸਾ = ਜਿਹੋ ਜਿਹਾ ਜੀਵ ਕਰਮ ਕਰਦਾ ਹੈ, ਉਹੋ ਜਿਹਾ ਹੀ ਤੂੰ ਫਲ ਦੇਣਾ ਕਰਹਿ = ਕਰਦਾ ਹੈਂ ਅਤੇ ਤੈਸਾ = ਤਿਹੋ ਜਿਹਾ ਫਲ ਉਨ੍ਹਾਂ ਨੂੰ ਪ੍ਰਾਪਤ ਹੋਇ = ਹੋ ਜਾਂਦਾ ਹੈ। ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਹੋਰ ਕੋਇ = ਕੋਈ ਦੂਜਾ = ਦੂਸਰਾ ਫਲ ਦੇਣਾ ਵਾਲਾ ਦਾਤਾ ਨਹੀਂ ਹੈ।

**ਜੇਹੀ ਤੂੰ ਮਤਿ ਦੇਹਿ; ਤੇਹੀ ਕੋ ਪਾਵੈ ॥**
**ਤੁਧੁ ਆਪੇ ਭਾਵੈ; ਤਿਵੈ ਚਲਾਵੈ ॥੩॥**

ਹੇ ਮਹਾਰਾਜ ! ਜੇਹੀ = ਜਿਹੋ ਜਿਹੀ ਤੂੰ = ਤੁਸੀਂ ਜੀਵਾਂ ਨੂੰ ਗੁਣਾਂ ਕਰਕੇ ਮਤਿ = ਸਿੱਖਿਆ ਦੇਹਿ = ਦਿੰਦੇ ਹੋ, ਤੇਹੀ = ਤਿਹੋ ਜਿਹੀ ਕੋ = ਕੋਈ ਪਾਵੈ = ਪਾਉਂਦਾ ਹੈ। ਜਿਵੇਂ ਤੁਧੁ = ਤੁਹਾਨੂੰ ਆਪੇ = ਆਪ ਹੀ ਭਾਵੈ = ਭਾਉਂਦਾ ਹੈ, ਤਿਵੈ = ਉਵੇਂ ਹੀ ਜੀਵਾਂ ਨੂੰ ਚਲਾਵੈ = ਚਲਾਉਂਦੇ ਹੋ ॥੩॥

**ਰਾਗ ਰਤਨ; ਪਰੀਆ ਪਰਵਾਰ ॥ ਤਿਸੁ ਵਿਚਿ; ਉਪਜੈ ਅੰਮ੍ਰਿਤੁ ਸਾਰ ॥**

ਜਿਹੜਾ ਰਾਗ, ਰਤਨ = ਰਾਗਾਂ ਦੇ ਪੁੱਤਰ, ਪਰੀਆ = ਰਾਗਾਂ ਦੀਆਂ ਇਸਤਰੀਆਂ ਦੇ ਪਰਵਾਰ ਨੂੰ ਇਕ ਚਿਤ ਹੋ ਕੇ ਗਾਉਂਦਾ ਹੈ। ਤਿਸੁ = ਉਨ੍ਹਾਂ ਦੇ ਹਿਰਦੇ ਵਿਚਿ = ਅੰਦਰ ਸਾਰ = ਸ੍ਰੇਸ਼ਟ ਰੂਪ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਅਨੰਦ ਉਪਜੈ = ਪ੍ਰਗਟ ਹੋ ਆਉਂਦਾ ਹੈ **ਅਥਵਾ** ਰਾਗ = ਪ੍ਰੇਮ, ਰਤਨ = ਵੈਰਾਗ, ਪਰੀਆ ਦੀ ਨਿਆਈਂ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਅਤੇ ਪਰਵਾਰ ਦੀ ਨਿਆਈਂ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਇਨ੍ਹਾਂ ਗੁਣਾਂ ਦੇ ਸਹਿਤ ਹੋ ਕੇ ਜਿਹੜਾ ਜੀਵ ਸਿਮਰਨ ਕਰਦਾ ਹੈ। ਤਿਸੁ = ਉਸ ਦੇ ਅੰਤਸ਼ਕਰਣ ਵਿਚ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਸਾਰ ਰੂਪ ਪਰਮੇਸ਼ਰ ਦਾ ਬ੍ਰਹਮਾਨੰਦ ਉਪਜੈ = ਪ੍ਰਗਟ ਹੁੰਦਾ ਹੈ।

**ਨਾਨਕ, ਕਰਤੇ ਕਾ; ਇਹੁ ਧਨੁ ਮਾਲੁ ॥ ਜੇ ਕੋ ਬੂਝੈ; ਏਹੁ ਬੀਚਾਰੁ ॥੪॥੯॥**

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਇਹ ਕਰਤੇ = ਕਰਤਾਪੁਰਖ ਦੀ ਪ੍ਰਾਪਤੀ ਕਾ = ਦਾ ਨਾਮ ਰੂਪੀ ਧਨੁ = ਰੋਕੜੀ ਹੈ ਅਤੇ ਸ੍ਰਵਣ, ਮੰਨਣ, ਨਿਦਿਧਿਆਸਣ ਰੂਪੀ ਮਾਲੁ = ਹਾਥੀ ਘੋੜੇ ਹਨ। ਜੈਸਾ ਕਿ :

**ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥** *(ਗਉੜੀ ਕੀ ਵਾਰ ਮ: ੫, ਅੰਗ ੩੨੩)*

ਹੇ ਭਾਈ ! ਜੇ = ਜੇਕਰ ਕੋ = ਕੋਈ ਗੁਰਾਂ ਦੁਆਰਾ ਬੂਝੈ = ਸਮਝ ਲਵੇ, ਉਸ ਨੂੰ ਏਹੁ = ਇਹ ਸਰੂਪ ਦੀ ਵਿਚਾਰ ਪ੍ਰਾਪਤ ਹੋ ਸਕਦੀ ਹੈ ॥੪॥੯॥

**ਆਸਾ ਮਹਲਾ ੧ ॥**
**ਕਰਿ ਕਿਰਪਾ; ਅਪਨੈ ਘਰਿ ਆਇਆ ॥**
**ਤਾ ਮਿਲਿ ਸਖੀਆ; ਕਾਜੁ ਰਚਾਇਆ ॥**

ਹੇ ਸੰਤ ਜਨੋਂ ! ਪਰਮੇਸ਼ਰ ਨੇ ਕਿਰਪਾ = ਕ੍ਰਿਪਾਲਤਾ ਕਰਿ = ਕਰ ਕੇ ਅਪਨੈ = ਸਾਡੇ ਅੰਤਸ਼ਕਰਣ ਰੂਪੀ ਘਰ ਵਿਚ ਆਇਆ = ਆਉਣਾ ਕੀਤਾ ਹੈ। ਤਾ = ਤਦੋਂ ਜਗਿਆਸੂ ਰੂਪੀ ਸਖੀਆ = ਸਹੇਲੀਆਂ ਨਾਲ ਮਿਲਿ = ਮਿਲ ਕਰਕੇ ਪਰਮੇਸ਼ਰ ਦੇ ਮੰਗਲਾਚਰਨ ਰੂਪੀ ਜਸ ਗਾਉਣ ਦਾ ਕਾਜੁ = ਕੰਮ ਰਚਾਇਆ = ਰਚਾਉਣਾ ਕੀਤਾ **ਅਥਵਾ** ਮਹਾਤਮਾ ਰੂਪੀ ਸਖੀਆਂ, ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਰੂਪੀ ਸਖੀਆਂ, ਇੰਦ੍ਰੀਆਂ ਰੂਪੀ ਸਖੀਆਂ, ਬਿਰਤੀਆਂ ਰੂਪੀ ਸਖੀਆਂ ਨਾਲ ਮਿਲ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਰੂਪੀ ਕਾਜ ਨੂੰ ਰਚਾਉਣਾ ਕੀਤਾ ਹੈ।

## ਖੇਲੁ ਦੇਖਿ, ਮਨਿ ਅਨਦੁ ਭਇਆ; ਸਹੁ ਵੀਆਹਣ ਆਇਆ ॥੧॥

ਪਰਮੇਸ਼ਰ ਦੇ ਅਸਚਰਜ ਕੌਤਕਾਂ ਦਾ ਖੇਲੁ ਦੇਖਿ = ਵੇਖ ਕਰਕੇ ਮਨਿ = ਹਿਰਦੇ ਵਿਚ ਬਹੁਤ ਅਨਦੁ = ਅਨੰਦ ਮੰਗਲ ਭਇਆ = ਹੋਇਆ ਹੈ। ਹੇ ਸਖੀਓ ! ਹੁਣ ਸਹੁ = ਅਕਾਲ ਪੁਰਖ ਨੇ ਆਪਣੇ ਪਿਆਰਿਆਂ ਨੂੰ ਅਭੇਦ ਕਰਨ ਰੂਪ ਵੀਆਹਣ = ਵਿਆਹੁਣ ਵਾਸਤੇ ਆਇਆ = ਆਉਣਾ ਕੀਤਾ ਹੈ ॥੧॥

## ਗਾਵਹੁ ਗਾਵਹੁ ਕਾਮਣੀ; ਬਿਬੇਕ ਬੀਚਾਰੁ ॥
## ਹਮਰੈ ਘਰਿ ਆਇਆ; ਜਗਜੀਵਨੁ ਭਤਾਰੁ ॥੧॥ਰਹਾਉ॥

ਹੇ ਜਗਿਆਸੂ ਰੂਪ ਕਾਮਣੀ = ਚਾਹਵਾਨ ਇਸਤਰੀਓ, ਪਤੀ ਪ੍ਰਭੂ ਦੇ ਗੁਣਾਂ ਨੂੰ ਗਾਉਣ ਵਾਲੀਓ ! ਗਾਵਹੁ = ਗਾਉਣੇ ਯੋਗ ਸੰਤ-ਜਨਾਂ ਦੇ ਨਾਲ ਮਿਲ ਕਰਕੇ ਅਕਾਲ ਪੁਰਖ ਦੇ ਜਸ ਨੂੰ ਗਾਵਹੁ = ਗਾਉਣਾ ਕਰੋ, ਜਿਸ ਜਸ ਵਿਚ ਬਿਬੇਕ (ਬਿਬ+ਏਕ) ਬਿਬ = ਦੋ ਭਾਵ ਜੀਵ ਅਤੇ ਈਸ਼ ਦੀ ਏਕ = ਏਕਤਾ ਅਤੇ ਸਰੂਪ ਦੀ ਬੀਚਾਰੁ = ਵਿਚਾਰ ਹੈ। ਜੋ ਸਾਰੇ ਜਗ = ਸੰਸਾਰ ਦਾ ਜੀਵਨ ਰੂਪ ਭਤਾਰੁ = ਪਤੀ ਪ੍ਰਭੂ ਹੈ, ਉਹ ਹਮਰੈ = ਸਾਡੇ ਹਿਰਦੇ ਰੂਪ ਘਰ ਵਿਚ ਆਇਆ = ਆ ਗਿਆ ਹੈ, ਭਾਵ ਸਾਖਿਆਤਕਾਰ ਹੋਇਆ ਹੈ ॥੧॥ਰਹਾਉ॥

## ਗੁਰੂ ਦੁਆਰੈ, ਹਮਰਾ ਵੀਆਹੁ ਜਿ ਹੋਆ; ਜਾਂ ਸਹੁ ਮਿਲਿਆ ਤਾਂ ਜਾਨਿਆ ॥

ਗੁਰੂ = ਚੇਤਨ ਸਰੂਪ ਅਕਾਲ ਪੁਰਖ ਦੇ ਦੁਆਰੈ = ਦੁਆਰ ਸੱਚਖੰਡ ਵਿਚ ਜਿ = ਜਿਹੜਾ ਹਮਰਾ = ਸਾਡਾ ਵੀਆਹੁ = ਵਿਆਹ ਹੋਆ = ਹੋਇਆ ਹੈ ਭਾਵ ਮੇਲ ਹੋਇਆ ਹੈ। ਜੋ ਅਸੀਂ ਵੇਈਂ ਨਦੀ ਦੁਆਰਾ ਸੱਚਖੰਡ ਵਿਚ ਜਾ ਕੇ ਅਕਾਲ ਪੁਰਖ ਨੂੰ ਗੁਰੂ ਧਾਰਿਆ ਹੈ, ਇਹੋ ਹੀ ਸਾਡਾ ਵਿਆਹ ਹੈ। ਜਾਂ = ਜਦੋਂ ਸਾਨੂੰ ਸਹੁ = ਪਤੀ ਅਕਾਲ ਪੁਰਖ ਮਿਲਿਆ = ਮਿਲ ਪਿਆ, ਤਾਂ = ਤਦੋਂ ਅਸੀਂ ਉਸ ਦੇ ਅਨੰਦ ਨੂੰ ਜਾਨਿਆ = ਜਾਣ ਲਿਆ ਹੈ।

## ਤਿਹੁ ਲੋਕਾ ਮਹਿ ਸਬਦੁ ਰਵਿਆ ਹੈ; ਆਪੁ ਗਇਆ ਮਨੁ ਮਾਨਿਆ ॥੨॥

ਤਿਹੁ ਲੋਕਾ = ਤਿੰਨਾਂ ਲੋਕਾਂ ਮਹਿ = ਵਿਚ ਹੀ ਸਬਦੁ = ਬ੍ਰਹਮ ਰਵਿਆ = ਰਮਿਆ ਹੋਇਆ ਵਿਆਪਕ ਹੈ, ਜਦੋਂ ਆਪੁ = ਆਪਾ-ਭਾਵ ਹੰਕਾਰ ਅੰਦਰੋਂ ਗਇਆ = ਚਲਿਆ ਗਿਆ ਤਾਂ ਪਰਮੇਸ਼ਰ ਦੇ ਸਰੂਪ ਵਿਚ ਮਨ ਮਾਨਿਆ = ਮੰਨ ਗਿਆ ॥੨॥

## ਆਪਣਾ ਕਾਰਜੁ ਆਪਿ ਸਵਾਰੇ; ਹੋਰਨਿ, ਕਾਰਜੁ ਨ ਹੋਈ ॥

ਆਪਣੇ ਸਰੂਪ ਦੀ ਪ੍ਰਾਪਤੀ ਰੂਪੀ ਕਾਰਜ ਨੂੰ ਪਰਮੇਸ਼ਰ ਆਪਿ = ਆਪ ਹੀ ਕ੍ਰਿਪਾ ਕਰਕੇ ਸਵਾਰੇ = ਸਵਾਰਦਾ ਹੈ। ਹੋਰਨਿ = ਹੋਰ ਦ੍ਵੈਤ, ਭੇਦ ਵਾਦੀਆਂ ਦੇ ਪਾਸੋਂ ਸਰੂਪ ਦੀ ਸਾਖਿਆਤਤਾ ਦਾ ਕਾਰਜ ਨ ਹੋਈ = ਨਹੀਂ ਹੋ ਸਕਦਾ **ਅਥਵਾ** ਜਗਿਆਸੂਆਂ ਦੇ ਹਿਰਦੇ ਵਿਚ ਨਾਮ ਦੇ ਸਾਖਿਆਤਤਾ ਰੂਪੀ ਕਾਰਜ ਨੂੰ ਆਪ ਹੀ ਸਵਾਰੇ = ਸਵਾਰਦਾ ਹੈ, ਪਰੰਤੂ ਗੁਰੂ ਤੋਂ ਬਿਨਾਂ ਹੋਰਨਿ = ਹੋਰ ਕਿਸੇ ਪਾਸੋਂ ਇਹ ਕਾਰਜ ਨਹੀਂ ਹੋ ਸਕਦਾ।

## ਜਿਤੁ ਕਾਰਜਿ, ਸਤੁ ਸੰਤੋਖੁ ਦਇਆ ਧਰਮੁ ਹੈ; ਗੁਰਮੁਖਿ ਬੂਝੈ ਕੋਈ ॥੩॥

ਹੇ ਭਾਈ ! ਜਿਤੁ = ਜਿਸ ਨਾਮ ਜਪਣ ਰੂਪੀ ਕਾਰਜ ਵਿਚ ਸਤੁ = ਸਤਜ, ਸੱਚ ਸੰਤੋਖੁ = ਸਬਰ, ਲੋਭ ਦਾ ਤਿਆਗ ਦਇਆ = ਰਹਿਮ ਅਤੇ ਧਰਮੁ = ਮਜ਼ਹਬ ਆਦਿਕ ਸ਼ੁਭ ਗੁਣ ਹਨ, ਉਸ ਨਾਮ ਨੂੰ ਕੋਈ ਵਿਰਲੇ ਗੁਰਮੁਖਿ ਜਨ ਹੀ ਗੁਰਾਂ ਦੁਆਰਾ ਬੁਝੈ = ਬੁੱਝਦੇ, ਸਮਝਦੇ ਹਨ ॥੩॥

## ਭਨਤਿ ਨਾਨਕੁ; ਸਭਨਾ ਕਾ ਪਿਰੁ, ਏਕੋ ਸੋਇ ॥
## ਜਿਸ ਨੋ ਨਦਰਿ ਕਰੇ; ਸਾ ਸੋਹਾਗਣਿ ਹੋਇ ॥੪॥੧੦॥

ਸਤਿਗੁਰੂ ਸਾਹਿਬ ਜੀ ਭਨਤਿ = ਉਚਾਰਦੇ ਹਨ ਕਿ ਹੇ ਭਾਈ! ਸਭਨਾ = ਸਾਰਿਆਂ ਕਾ = ਦਾ ਪਿਰੁ = ਪਤੀ ਸੋਇ = ਉਹ ਏਕੋ = ਇਕ ਪਰਮਾਤਮਾ ਵਾਹਿਗੁਰੂ ਹੀ ਹੈ। ਜਿਸ ਨੋ = ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਕ੍ਰਿਪਾ ਨਦਰਿ = ਦ੍ਰਿਸ਼ਟੀ ਦੁਆਰਾ ਨਿਹਾਲ ਕਰੇ = ਕਰਦੇ ਹਨ, ਸਾ = ਉਹ ਮਹਾਤਮਾ ਰੂਪੀ ਸਖੀਆਂ ਪਰਮੇਸ਼ਰ ਦੇ ਅਨੰਦ ਨੂੰ ਮਾਨਣ ਵਾਲੀਆਂ ਸੋਹਾਗਣਿ = ਸੋਹਾਗਵੰਤੀਆਂ ਹੋਇ = ਹੁੰਦੀਆਂ ਹਨ ॥੪॥੧੦॥

## ਆਸਾ ਮਹਲਾ ੧ ॥

ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਜੀ ਪਾਵਨ ਸ਼ਬਦ ਉਚਾਰਦੇ ਹਨ:

## ਗ੍ਰਿਹੁ ਬਨੁ ਸਮਸਰਿ; ਸਹਜਿ ਸੁਭਾਇ ॥ ਦੁਰਮਤਿ ਗਤੁ ਭਈ; ਕੀਰਤਿ ਠਾਇ ॥

ਹੇ ਭਾਈ! ਗ੍ਰਿਹੁ = ਘਰਾਂ ਵਿਚ ਅਤੇ ਬਨੁ = ਜੰਗਲਾਂ ਵਿਚ ਉਹ ਸਹਜਿ = ਸ਼ਾਂਤ ਸਰੂਪ ਪਰਮੇਸ਼ਰ ਸੁਭਾਇ = ਸੁਤੇ-ਸਿੱਧ ਹੀ ਸਮਸਰਿ = ਇੱਕੋ ਜਿਹਾ ਵਰਤ ਰਿਹਾ ਹੈ **ਵਾ:** ਜਿਨ੍ਹਾਂ ਨੇ ਗ੍ਰਿਹੁ = ਘਰ ਨੂੰ ਤੇ ਬਨੁ = ਜੰਗਲ ਨੂੰ ਸਮਸਰਿ = ਇਕ-ਸਮਾਨ ਸਮਝਿਆ ਹੋਇਆ ਹੈ, ਉਨ੍ਹਾਂ ਵਿਚ ਸੁਭਾਵਿਕ ਹੀ ਸਹਜਿ = ਸ਼ਾਂਤੀ ਗਿਆਨ ਆਦਿਕ ਗੁਣ ਪ੍ਰਵੇਸ਼ ਹੋ ਜਾਂਦੇ ਹਨ। ਜਿਸ ਵੇਲੇ ਹਿਰਦੇ ਵਿਚ ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਨੇ ਠਾਇ = ਜਗ੍ਹਾ ਬਣਾ ਲਈ, ਭਾਵ ਪਰਮੇਸ਼ਰ ਦੀ ਕੀਰਤਨ ਭਗਤੀ ਹਿਰਦੇ ਵਿਚ ਵਸ ਗਈ, ਉਦੋਂ ਦੁਰਮਤਿ = ਖੋਟੀ ਮੱਤ ਗਤੁ = ਨਾਸ਼ ਭਈ = ਹੋ ਗਈ।

## ਸਚ ਪਉੜੀ; ਸਾਚਉ ਮੁਖਿ ਨਾਂਉ ॥

ਜਿਹੜਾ ਮੁਖਿ = ਮੂੰਹ ਦੁਆਰਾ ਸਾਚਉ = ਸੱਚੇ ਪਾਤਸ਼ਾਹ ਦਾ ਸੱਚਾ ਨਾਂਉ = ਨਾਮ ਉਚਾਰਨਾ ਹੈ, ਇਹੀ ਸਚੁ = ਪਰਮੇਸ਼ਰ ਦੀ ਪ੍ਰਾਪਤੀ ਲਈ ਭਗਤੀ, ਭੂਮਿਕਾ ਰੂਪੀ ਪਉੜੀ ਹੈ।

**[ਅੰਗ ੩੫੨]**

## ਸਤਿਗੁਰੁ ਸੇਵਿ; ਪਾਏ ਨਿਜ ਥਾਉ ॥੧॥

ਹੇ ਭਾਈ! ਸੱਚੇ ਸਤਿਗੁਰੂ ਨੂੰ ਸੇਵਿ = ਸੇਵਨ ਕਰਕੇ ਨਿਜ = ਆਪਣੇ ਸਰੂਪ ਰੂਪੀ ਥਾਉ = ਥਾਂ ਨੂੰ ਪਾਏ = ਪਾ ਲਈਦਾ ਹੈ **ਵਾ:** ਜਿਹੜੇ ਸਤਿਗੁਰ (ਸਤਿ+ਗੁਰ) ਸਤਿ = ਨਾਸ ਤੋਂ ਰਹਿਤ ਗੁਰੁ = ਚੇਤਨ ਸਰੂਪ ਅਕਾਲ ਪੁਰਖ ਨੂੰ ਸੇਵਨ ਕਰਦੇ ਹਨ, ਉਹ ਆਪਣੇ ਸਰੂਪ ਰੂਪੀ ਥਾਂ ਨੂੰ ਪਾ ਲੈਂਦੇ ਹਨ ॥੧॥

## ਮਨ ਚੂਰੇ; ਖਟੁ ਦਰਸਨ ਜਾਣੁ ॥

ਹੇ ਭਾਈ! ਜਿਨ੍ਹਾਂ ਨੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਚੂਰੇ = ਚੂਰਨ ਕਰ ਲਿਆ ਹੈ ਜਿਵੇਂ ਕਿਸੇ ਵਸਤੂ ਦੇ ਆਕਾਰ ਨੂੰ ਕੁੱਟ ਕੇ ਚੂਰਨ = ਬਰੀਕ ਕਰ ਦਿੱਤਾ ਜਾਂਦਾ ਹੈ ਉਸੇ ਤਰ੍ਹਾਂ ਵਾਸ਼ਨਾਵਾਂ ਮੇਟ ਲਈਆਂ ਹਨ, ਉਨ੍ਹਾਂ ਨੇ ਖਟੁ ਦਰਸਨ = ਛੇ ਸ਼ਾਸਤ੍ਰਾਂ (ਸਾਂਖ, ਨਿਆਇ, ਵਿਸੇਖਿਕ, ਪਤੰਜਲ, ਪੂਰਵ ਮੀਮਾਂਸਾ, ਵੇਦਾਂਤ) ਆਦਿ ਦੇ ਸਿਧਾਂਤ ਨੂੰ ਵੀ ਜਾਣੁ = ਜਾਣ ਲਿਆ ਹੈ **ਅਥਵਾ** ਖਟੁ ਦਰਸਨ = ਛੇ ਭੇਖਾਂ ਵਿੱਚੋਂ ਉਹੀ ਅਸਲੀ ਯੋਗੀ, ਸੰਨਿਆਸੀ ਆਦਿਕ ਹੈ ਜਿਸ ਨੇ ਆਪਣੇ ਮਨ ਦੀਆਂ ਵਾਸ਼ਨਾਵਾਂ ਮੇਟ ਕੇ ਮਨ ਨੂੰ ਚੂਰਨ ਕਰ ਲਿਆ ਹੈ **ਅਥਵਾ** ਜਿਨ੍ਹਾਂ ਨੇ ਆਪਣੇ ਮਨ ਦਾ ਮੰਦਾ ਸੁਭਾਅ ਚੂਰਨ ਕਰ ਦਿੱਤਾ ਹੈ, ਉਹ ਖਟੁ ਦਰਸਨ = ਪੰਜਾਂ

ਤੱਤਾਂ ਦੇ ਸਰੀਰ ਵਿੱਚੋਂ ਛੇਵੇਂ ਚੇਤਨ ਸਰੂਪ ਨੂੰ ਜਾਨ ਲੈਂਦੇ ਹਨ **ਅਥਵਾ** ਜਿਨ੍ਹਾਂ ਨੇ ਆਪਣੇ ਮਨ ਦੇ ਮੰਦੇ ਸੁਭਾਅ ਨੂੰ ਚੂਰਨ ਕੀਤਾ ਹੈ ਉਨ੍ਹਾਂ ਨੂੰ ਪਰਮੇਸ਼ਰ ਦਾ ਦਰਸਨ ਖਟੁ = ਮਿਲ ਗਿਆ ਹੀ ਜਾਣੋ।

## ਸਰਬ ਜੋਤਿ; ਪੂਰਨ ਭਗਵਾਨੁ ॥੧॥ਰਹਾਉ॥

ਭਗਵਾਨੁ = ਪਰਮੇਸ਼ਰ ਦੀ ਜੋਤਿ = ਜੋਤੀ ਸਰਬ = ਸਾਰਿਆਂ ਥਾਵਾਂ ਵਿਚ ਪੂਰਨ = ਸੰਪੂਰਨ ਰੂਪ ਵਿਚ ਵਿਆਪਕ ਹੈ ॥੧॥ਰਹਾਉ॥

## ਅਧਿਕ ਤਿਆਸ; ਭੇਖ ਬਹੁ ਕਰੈ ॥ ਦੂਖੁ ਬਿਖਿਆ; ਸੁਖੁ ਤਨਿ ਪਰਹਰੈ ॥

ਹੇ ਭਾਈ ! ਜੀਵਾਂ ਨੂੰ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਅਧਿਕ = ਬਹੁਤੀ ਤਿਆਸ = ਪਿਆਸ ਲੱਗੀ ਹੋਈ ਹੈ ਅਤੇ ਬਹੁ = ਅਨੇਕਾਂ ਭੇਖਾਂ ਨੂੰ ਧਾਰਨ ਕਰੈ = ਕਰਦੇ ਫਿਰਦੇ ਹਨ **ਵਾ:** ਜੋ ਬਹੁ = ਬਹੁਤੇ ਭੇਖਾਂ ਨੂੰ ਕਰੈ = ਕਰਦੇ ਫਿਰਦੇ ਹਨ, ਉਹਨਾਂ ਨੂੰ ਉਤਨੀ ਹੀ ਹੋਰ ਅਧਿਕ = ਜ਼ਿਆਦਾ ਪਦਾਰਥਾਂ ਦੀ ਤਿਆਸ = ਪਿਆਸ ਲੱਗੀ ਰਹਿੰਦੀ ਹੈ। ਉਨ੍ਹਾਂ ਨੇ ਬਿਖਿਆ = ਮਾਇਆ ਰੂਪੀ ਜ਼ਹਿਰ ਦੇ ਦੁੱਖ ਵਿਚ ਲੱਗਣ ਕਰਕੇ ਭਾਵ ਮਾਇਆ ਇਕੱਠੀ ਕਰਨ ਕਰਕੇ ਸੁਖੁ = ਸੁੱਖ ਸਰੂਪ ਪਰਮੇਸ਼ਰ ਨੂੰ ਤਨਿ = ਸੂਖਮ ਸਰੀਰ ਭਾਵ ਮਨ ਵਿੱਚੋਂ ਪਰਹਰੈ = ਤਿਆਗ ਦਿੱਤਾ ਹੈ।

## ਕਾਮੁ ਕ੍ਰੋਧੁ; ਅੰਤਰਿ ਧਨੁ ਹਿਰੈ ॥ ਦੁਬਿਧਾ ਛੋਡਿ; ਨਾਮਿ ਨਿਸਤਰੈ ॥੨॥

ਕਾਮ ਅਤੇ ਕ੍ਰੋਧ ਜੀਵਾਂ ਦੇ ਅੰਤਰਿ = ਅੰਦਰੋਂ ਸ਼ੁਭ ਗੁਣਾਂ ਰੂਪੀ ਧਨ ਨੂੰ ਹਿਰੈ = ਚੋਰੀ ਕਰੀ ਜਾਂਦੇ ਹਨ। ਜੇਕਰ ਜੀਵ ਦੁਬਿਧਾ = ਦੁਚਿੱਤਾ-ਪੁਣ ਛੋਡਿ = ਛੱਡ ਦੇਣ ਤਾਂ ਪਰਮੇਸ਼ਰ ਦਾ ਨਾਮਿ ਜਪਣ ਕਰਕੇ ਸੰਸਾਰ ਸਮੁੰਦਰ ਤੋਂ ਨਿਸਤਰੈ = ਨਿਸਤਾਰਾ ਹੋ ਸਕਦਾ ਹੈ ॥੨॥

## ਸਿਫਤਿ ਸਲਾਹਣੁ; ਸਹਜ ਅਨੰਦ ॥ ਸਖਾ ਸੈਨੁ; ਪ੍ਰੇਮੁ ਗੋਬਿੰਦ ॥

ਸਿਫਤਿ = ਸਿਫ਼ਤੀ ਪਰਮੇਸ਼ਰ ਦੀ ਸਲਾਹਣੁ = ਸ਼ਲਾਘਾ, ਉਸਤਤ ਕਰਨ ਨਾਲ ਸਹਜ = ਸੁਭਾਵਿਕ ਹੀ **ਵਾ:** ਸਹਜ ਸਰੂਪ ਦਾ ਅਨੰਦ ਪ੍ਰਾਪਤ ਹੋ ਜਾਂਦਾ ਹੈ। ਗੋਬਿੰਦ = ਪਰਮੇਸ਼ਰ ਦਾ ਪ੍ਰੇਮੁ = ਪਿਆਰ ਇਸ ਲੋਕ ਦਾ ਸਖਾ = ਮਿੱਤਰ ਹੈ ਅਤੇ ਪ੍ਰਲੋਕ ਦਾ ਸੈਨੁ = ਸਾਥੀ, ਸੰਬੰਧੀ ਹੈ।

## ਆਪੇ ਕਰੇ; ਆਪੇ ਬਖਸਿੰਦੁ ॥ ਤਨੁ ਮਨੁ ਹਰਿ ਪਹਿ; ਆਗੈ ਜਿੰਦੁ ॥੩॥

ਪਰਮੇਸ਼ਰ ਆਪੇ = ਆਪ ਹੀ ਗੁਰੂ ਸਰੂਪ ਹੋ ਕੇ ਨਾਮ ਦਾ ਉਪਦੇਸ਼ ਕਰੇ = ਕਰਦਾ ਹੈ, ਤੇ ਆਪੇ = ਆਪ ਹੀ ਔਗੁਣਾਂ ਨੂੰ ਬਖਸਿੰਦੁ = ਬਖਸ਼ਣ ਵਾਲਾ ਹੈ। ਇਹ ਤਨੁ = ਸਰੀਰ ਅਤੇ ਮਨੁ = ਹਿਰਦਾ ਹਰਿ = ਪ੍ਰਭੂ ਦੇ ਪਹਿ = ਪਾਸ ਅਰਪਨ ਕਰੇ, ਭਾਵ ਸਰੀਰ ਨੂੰ ਸੰਗਤ ਦੀ ਸੇਵਾ ਵਿਚ ਲਾਵੇ ਤੇ ਮਨ ਨੂੰ ਪਰਮੇਸ਼ਰ ਦੀ ਚਿਤਵਨੀ ਵਿਚ ਲਾਵੇ ਅਤੇ ਆਪਣੀ ਜਿੰਦ-ਜਾਨ **ਵਾ:** ਜਿੰਦੁ = ਬੁੱਧੀ ਨੂੰ ਪ੍ਰਭੂ ਦੇ ਅੱਗੇ ਅਰਪਨ ਕਰੇ ॥੩॥

## ਝੂਠ ਵਿਕਾਰ; ਮਹਾ ਦੁਖੁ ਦੇਹ ॥ ਭੇਖ ਵਰਨ; ਦੀਸਹਿ ਸਭਿ ਖੇਹ ॥

ਝੂਠ = ਅਸੱਤ ਬੋਲਣ ਕਰਕੇ **ਵਾ:** ਅਸੱਤ ਪਦਾਰਥਾਂ ਵਿਚ ਲੱਗਣ ਨਾਲ ਅਤੇ ਵਿਸ਼ੇ-ਵਿਕਾਰ ਭੋਗਣ ਨਾਲ ਦੇਹ = ਸਰੀਰ ਨੂੰ ਮਹਾ = ਬਹੁਤ ਭਾਰੀ ਦੁਖੁ = ਕਸ਼ਟ ਲੱਗਦਾ ਹੈ **ਵਾ:** ਜਮਦੂਤ ਬੜਾ ਭਾਰੀ ਦੁਖ ਦੇਹ = ਦੇਣਗੇ। ਜਿਨ੍ਹਾਂ ਭੇਖਾਂ ਅਤੇ ਵਰਨਾਂ ਵਿਚ ਜੀਵ ਫਸਿਆ ਹੋਇਆ ਹੈ **ਵਾ:** ਇਹ ਜੀਵ ਜਿਨ੍ਹਾਂ ਭੇਖਾਂ ਤੇ ਵਰਨਾਂ ਦਾ ਹੰਕਾਰ ਕਰਦਾ ਹੈ ਕਿ ਮੈਂ ਖੱਤਰੀ ਹਾਂ, ਮੈਂ ਬ੍ਾਹਮਣ ਹਾਂ ਆਦਿਕ। ਇਹ ਭੇਖ ਅਤੇ ਵਰਨ ਸਭਿ = ਸਾਰੇ ਅੰਤ ਨੂੰ ਖੇਹ = ਸਵਾਹ, ਮਿੱਟੀ ਹੋਏ ਦੀਸਹਿ = ਵੇਖੀਦੇ ਹਨ।

## ਜੋ ਉਪਜੈ; ਸੋ ਆਵੈ ਜਾਇ ॥ ਨਾਨਕ; ਅਸਥਿਰੁ ਨਾਮੁ ਰਜਾਇ ॥੪॥੧੧॥

ਜੋ = ਜਿਹੜਾ ਭੀ ਉਪਜੈ = ਪੈਦਾ ਹੋਇਆ ਹੈ, ਸੋ = ਉਹੋ ਜਨਮ ਧਾਰ ਕੇ ਸੰਸਾਰ ਵਿਚ ਆਵੈ = ਆਉਂਦਾ ਹੈ ਤੇ ਮਰ ਕਰਕੇ ਜਾਇ = ਚਲਿਆ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਪਰਮੇਸ਼ਰ ਦੇ ਰਜਾਇ = ਭਾਣੇ ਵਿਚ ਰਹੇ ਅਤੇ ਨਾਮ ਨੂੰ ਜਪੇ ਤਾਂ ਅਸਥਿਰੁ = ਇਸਥਿਤ ਹੋ ਸਕੀਦਾ ਹੈ **ਵਾ:** ਜਿਨ੍ਹਾਂ ਨੇ ਮਹਾਰਾਜ ਦੇ ਰਜਾਇ = ਭਾਣੇ ਵਿਚ ਰਹਿ ਕੇ ਨਾਮ ਜਪਿਆ ਹੈ, ਉਹ ਸਦਾ ਵਾਸਤੇ ਅਸਥਿਰੁ = ਇਸਥਿਤ ਰੂਪ ਹੋ ਗਏ ਹਨ ॥੪॥੧੧॥

## ਆਸਾ ਮਹਲਾ ੧ ॥

## ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥

ਹੇ ਭਾਈ! ਏਕੋ = ਇਕ ਸੰਸਾਰ ਰੂਪੀ ਸਰਵਰੁ = ਸਰੋਵਰ ਵਿਚ ਕਮਲ = ਕੌਲ ਫੁੱਲ ਦੀ ਨਿਆਈਂ ਅਨੂਪ = ਉਪਮਾ ਤੋਂ ਰਹਿਤ ਚੇਤਨ ਬ੍ਰਹਮ ਹੈ। ਜੋ ਪਾਪਾਂ ਪੁੰਨਾਂ ਤੋਂ ਰਹਿਤ ਸਦਾ = ਹਮੇਸ਼ਾਂ ਹੀ ਬਿਗਾਸੈ = ਖਿੜਿਆ ਰਹਿੰਦਾ ਹੈ ਅਤੇ ਜਿਸ ਦੇ ਰੂਪ = ਸਰੂਪ ਵਿੱਚੋਂ ਪ੍ਰੀਤ ਰੂਪੀ ਪਰਮਲ = ਚੰਦਨ ਦੀ ਸੁਗੰਧੀ ਆਉਂਦੀ ਹੈ।

## ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥

ਹੰਸ = ਤੱਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਸੰਤ-ਜਨ ਉਸ ਵਿੱਚੋਂ ਵੈਰਾਗ ਰੂਪ ਜਾਂ ਮੁਕਤ ਰੂਪੀ ਊਜਲ = ਨਿਰਮਲ ਮੋਤੀ ਚੂਗਹਿ = ਚੁੱਗਦੇ ਹਨ। ਉਹ ਸਰਬ = ਸਾਰੀਆਂ ਕਲਾ = ਸ਼ਕਤੀਆਂ ਦੇ ਮਾਲਕ ਜਗਦੀਸੈ = ਜਗਦੀਸ਼ੂਰ ਦਾ ਹੀ ਅੰਸ = ਹਿੱਸਾ (ਭਾਗ) ਹਨ।੧।

### ਦੂਸਰਾ ਅਰਥ

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਇਕ ਸੰਸਾਰ ਰੂਪੀ ਸਰੋਵਰ ਵਿਚ ਕਮਲ ਦੀ ਨਿਆਈਂ ਅਨੂਪ = ਉਪਮਾ ਤੋਂ ਰਹਿਤ ਸੰਤ ਮਹਾਤਮਾ ਹਨ ਜੋ (ਪਰ+ਮਲ) ਪਾਪਾਂ ਦੀ ਮਲ = ਮੈਲ ਤੋਂ ਪਰ = ਪਰ੍ਹੇ ਸ਼ੁੱਧ ਸਰੂਪ ਨੂੰ ਜਾਣ ਕੇ ਚਿਤ ਵਿਚ ਸਦਾ = ਹਮੇਸ਼ਾਂ ਬਿਗਾਸੈ = ਖਿੜੇ ਰਹਿੰਦੇ ਹਨ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਉਹ ਹੰਸ = ਤੱਤ ਬੇਤੇ ਮੋਤੀਆਂ ਦੀ ਨਿਆਈਂ ਪਰਮੇਸ਼ਰ ਦੇ ਨਾਮ ਨੂੰ ਉੱਜਲ ਜਾਣ ਕੇ ਚੂਗਹਿ = ਚੁਗਦੇ ਭਾਵ ਜਪਦੇ ਹਨ। ਇਸ ਪ੍ਰਕਾਰ ਉਹ ਸੰਤ-ਜਨ ਸਾਰੀਆਂ ਸ਼ਕਤੀਆਂ ਦੇ ਮਾਲਕ ਜਗਦੀਸੈ = ਪਰਮੇਸ਼ਰ ਦਾ ਹੀ ਅੰਸ = ਹਿੱਸਾ ਭਾਵ ਸਰੂਪ ਹੋ ਜਾਂਦੇ ਹਨ ॥੧॥

### ਤੀਸਰਾ ਅਰਥ

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਹੇ ਭਾਈ! ਏਕੋ = ਇਕ ਸਰੀਰ ਰੂਪੀ ਸਰਵਰੁ = ਸਰੋਵਰ ਵਿਚ ਕਮਲ ਦੀ ਨਿਆਈਂ ਉਪਮਾ ਤੋਂ ਰਹਿਤ ਸਾਖੀ ਰੂਪ ਪਰਮੇਸ਼ਰ ਦੀ ਚੇਤਨਤਾ ਹੈ। ਉਹ ਚੇਤਨ (ਪਰ+ਮਲ) ਅਵਿੱਦਿਆ ਰੂਪੀ ਮੈਲ ਤੋਂ ਪਰ੍ਹੇ ਸ਼ੁੱਧ ਸਰੂਪ ਸਦਾ = ਹਮੇਸ਼ਾਂ ਬਿਗਾਸੈ = ਖਿੜਿਆ ਰਹਿੰਦਾ ਹੈ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਜਿਹੜੇ ਹੰਸ = ਤੱਤ ਬੇਤਿਆਂ ਨੂੰ ਤਰ-ਤੀਬਰ-ਤਰ-ਤਮ ਵੈਰਾਗ ਦੀ ਨਿਆਈਂ ਉੱਜਲ ਵੈਰਾਗ ਹੈ, ਉਹ ਮੁਕਤ ਰੂਪੀ ਮੋਤੀਆਂ ਨੂੰ ਚੁਗਦੇ ਹਨ ਅਤੇ ਸਾਰੇ ਸੰਸਾਰ ਨੂੰ ਸਾਰੀਆਂ ਕਲਾ = ਸ਼ਕਤੀਆਂ ਦੇ ਮਾਲਕ ਪਰਮੇਸ਼ਰ ਦਾ ਹੀ ਰੂਪ ਦੇਖਦੇ ਹਨ ॥੧॥

## ਚੌਥਾ ਅਰਥ

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਏਕੋ = ਇੱਕੋ ਹੀ ਦਸਵਾਂ ਦੁਆਰ ਰੂਪੀ ਸਰੋਵਰ ਹੈ, ਉਸ ਦੇ ਵਿਚ ਸਹੰਸਰ ਦਲ ਰੂਪੀ ਅਨੂਪ = ਉਪਮਾ ਤੋਂ ਰਹਿਤ ਕਮਲ ਹੈ। ਜਿਸ ਵਿੱਚੋਂ ਪਰਮਲ = ਚੰਦਨ ਵਾਂਗੂੰ ਮਹਿਕ ਨਿਕਲਦੀ ਹੈ ਅਤੇ ਉਹ ਸਰੂਪ ਸਦਾ ਬਿਗਾਸੈ = ਖਿੜਾਅ ਵਾਲਾ ਹੈ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਉੱਥੇ ਮਿੱਝ ਦੀਆਂ ਚਿੱਟੀਆਂ-ਚਿੱਟੀਆਂ ਬੋਟੀਆਂ ਉੱਜਲ ਮੋਤੀਆਂ ਦੀ ਨਿਆਈਂ ਹਨ। ਉੱਥੇ ਜੋ ਰਸ ਧਾਤੂ ਪ੍ਰਗਟ ਹੁੰਦੀ ਹੈ, ਉਸ ਨੂੰ ਹੰਸਾਂ ਦੀ ਨਿਆਈਂ ਜੋਗੀ ਪੁਰਖ ਚੁਗਦੇ ਹਨ। ਉੱਥੇ ਜੋ ਚੇਤਨ ਦੀ ਲਾਟ ਹੈ, ਉਸ ਨੂੰ ਸਾਰੀਆਂ ਸ਼ਕਤੀਆਂ ਦੇ ਮਾਲਕ ਜਗਦੀਸ਼ਰ ਦਾ ਹੀ ਅੰਸ = ਹਿੱਸਾ ਭਾਵ ਸਰੂਪ ਸਮਝਦੇ ਹਨ ॥੧॥

## ਪੰਜਵਾਂ ਅਰਥ

**ਏਕੋ ਸਰਵਰੁ; ਕਮਲ ਅਨੂਪ ॥ ਸਦਾ ਬਿਗਾਸੈ; ਪਰਮਲ ਰੂਪ ॥**

ਏਕੋ = ਇਕ ਸਤਿਗੁਰੂ ਸਾਹਿਬ ਜੀ ਸਰਵਰੁ = ਸਰੋਵਰ ਦੀ ਨਿਆਈਂ ਅਨੂਪ = ਉਪਮਾ ਤੋਂ ਰਹਿਤ ਅਤੇ ਕਮਲ ਦੀ ਨਿਆਈਂ ਨਿਰਲੇਪ ਹਨ। ਜੋ ਸਿੱਖਾਂ ਨੂੰ ਭਗਤੀ ਰੂਪੀ ਪਰਮਲ = ਚੰਦਨ ਦੀ ਮਹਿਕ ਦੇ ਕੇ ਆਪਣਾ ਰੂਪ = ਸਰੂਪ ਹੀ ਬਣਾ ਲੈਂਦੇ ਹਨ ਅਤੇ ਸਿੱਖ ਹਮੇਸ਼ਾਂ ਹਿਰਦੇ ਵਿਚ ਬਿਗਾਸੈ = ਖਿੜੇ ਰਹਿੰਦੇ ਹਨ।

**ਊਜਲ ਮੋਤੀ; ਚੂਗਹਿ ਹੰਸ ॥ ਸਰਬ ਕਲਾ; ਜਗਦੀਸੈ ਅੰਸ ॥੧॥**

ਹੰਸ ਰੂਪੀ ਗੁਰਸਿੱਖ ਸਤਿਗੁਰੂ ਰੂਪੀ ਸਰੋਵਰ ਵਿੱਚੋਂ ਮੁਕਤੀ ਰੂਪੀ ਉੱਜਲ ਮੋਤੀ ਨੂੰ ਚੂਗਹਿ = ਚੁਗਦੇ ਹਨ ਅਤੇ ਸਤਿਗੁਰਾਂ ਨੂੰ ਸਰਬ ਸ਼ਕਤੀਆਂ ਦੇ ਮਾਲਕ ਪਰਮੇਸ਼ਰ ਦਾ ਹੀ ਸਰੂਪ ਸਮਝਦੇ ਹਨ ॥੧॥

# ਜੋ ਦੀਸੈ; ਸੋ ਉਪਜੈ ਬਿਨਸੈ ॥
# ਬਿਨੁ ਜਲ ਸਰਵਰਿ; ਕਮਲੁ ਨ ਦੀਸੈ ॥੧॥ਰਹਾਉ॥

ਹੇ ਭਾਈ ! ਜੋ = ਜਿਹੜਾ ਕੁਝ ਭੀ ਪਸਾਰਾ ਇਨ੍ਹਾਂ ਸਥੂਲ ਅੱਖਾਂ ਦੁਆਰਾ ਦੀਸੈ = ਦਿਖ ਰਿਹਾ ਹੈ, ਸੋ = ਉਹ ਸਾਰਾ ਉਪਜੈ = ਪੈਦਾ ਹੋ ਕੇ ਬਿਨਸੈ = ਨਾਸ ਹੋ ਜਾਣ ਵਾਲਾ ਹੈ। ਜਿਵੇਂ ਜਲ = ਪਾਣੀ ਤੋਂ ਬਿਨੁ = ਬਗ਼ੈਰ ਸਰਵਰਿ = ਸਰੋਵਰ ਵਿਚ ਕਮਲ = ਕੌਲ ਫੁੱਲ ਨ = ਨਹੀਂ ਦੀਸੈ = ਦਿਖਾਈ ਦਿੰਦੇ, ਏਸੇ ਪ੍ਰਕਾਰ ਸੰਸਾਰ ਰੂਪੀ ਸਰੋਵਰ ਵਿਚ ਪਦਾਰਥਾਂ ਰੂਪੀ ਪਾਣੀ ਤੋਂ ਬਿਨਾਂ ਸੰਤਾਂ ਮਹਾਤਮਾਂ ਰੂਪੀ ਕਮਲਾਂ ਦਾ ਸਰੀਰ ਨਹੀਂ ਦਿੱਸਦਾ ਭਾਵ ਪਦਾਰਥਾਂ ਦੇ ਆਸਰੇ ਹੀ ਸੰਤਾਂ ਦਾ ਸਰੀਰ ਪਲਦਾ ਹੈ ਪਰੰਤੂ ਆਪ ਕਮਲ ਵਾਂਗੂੰ ਨਿਰਲੇਪ ਰਹਿੰਦੇ ਹਨ ਭਾਵ ਭੋਗਦੇ ਹੋਏ ਭੀ ਅਭੋਗਤੇ ਹਨ **ਅਥਵਾ** ਜੋ ਦਸਵੇਂ ਦੁਆਰ ਰੂਪੀ ਸਰੋਵਰ ਵਿਚ ਕਮਲ ਦੀ ਨਿਆਈਂ ਚੇਤਨ ਦੀ ਲਾਟ ਹੈ। ਪ੍ਰਤੱਖ ਜਲ ਤੋਂ ਬਿਨਾਂ ਹੀ ਉਥੇ ਇੜਾ, ਪਿੰਗਲਾ ਤੇ ਸੁਖਮਨਾ ਦੀ ਤ੍ਰਿਬੇਣੀ ਬਣੀ ਹੋਈ ਹੈ, ਉਸ ਦੇ ਸਾਧਨ ਕਰੇ ਤੋਂ ਬਿਨਾਂ ਉਹ ਚੇਤਨ ਦੀ ਲਾਟ ਦਿੱਸਦੀ ਨਹੀਂ ਹੈ **ਅਥਵਾ** ਜੋ ਸਾਧਸੰਗਤ

ਰੂਪੀ ਸਰੋਵਰ ਵਿਚ ਮਿਲੇ ਹੋਏ ਹਨ, ਉਹ ਗੁਰਮੁਖ ਜਨ ਸੰਸਾਰ ਦੇ ਪਦਾਰਥਾਂ ਰੂਪੀ ਜਲ = ਪਾਣੀ ਦੀ ਇੱਛਾ ਤੋਂ ਬਿਨਾਂ ਹਨ। ਕਮਲ ਦੀ ਨਿਆਈਂ ਨਿਰਲੇਪ ਹਨ ਅਤੇ ਹੰਕਾਰ ਦੇ ਸਹਿਤ ਨ = ਨਹੀਂ ਦੀਸੈ = ਦਿੱਸਦੇ ॥੧॥ਰਹਾਉ॥

## ਬਿਰਲਾ ਬੂਝੈ; ਪਾਵੈ ਭੇਦੁ ॥ ਸਾਖਾ ਤੀਨਿ; ਕਹੈ ਨਿਤ ਬੇਦੁ ॥

ਕੋਈ ਬਿਰਲਾ = ਟਾਵਾਂ-ਟਾਵਾਂ ਪੁਰਸ਼ ਹੀ ਗੁਰਾਂ ਦੁਆਰਾ ਬੂਝੈ = ਪੁੱਛ ਕੇ ਪਰਮੇਸ਼ਰ ਦੇ ਭੇਦ ਨੂੰ ਪਾਵੈ = ਪਾਉਂਦਾ ਹੈ। ਸੰਸਾਰ ਰੂਪੀ ਰੁੱਖ ਨੂੰ ਰਜੋ, ਤਮੋ, ਸਤੋ ਰੂਪੀ ਤੀਨਿ = ਤਿੰਨ ਸਾਖਾ = ਸ਼ਾਖਾਵਾਂ ਲੱਗੀਆਂ ਹੋਈਆਂ ਹਨ, ਇਹ ਗੱਲ ਨਿਤ = ਨਿਤਾਪ੍ਰਤੀ ਬੇਦ ਕਹੈ = ਕਹਿੰਦਾ ਹੈ **ਅਥਵਾ** ਜੋ ਕਰਮ, ਉਪਾਸ਼ਨਾ ਅਤੇ ਗਿਆਨ ਰੂਪੀ ਤਿੰਨ ਸ਼ਾਖਾਵਾਂ ਹਨ ਜਿਨ੍ਹਾਂ ਨੂੰ ਕਰਨ ਲਈ ਨਿਤਾਪ੍ਰਤੀ ਬੇਦ ਕਹਿ ਰਿਹਾ ਹੈ **ਅਥਵਾ** ਤੀਨਿ = ਤਿੰਨ ਵੇਦ (ਸਿਆਮ, ਰਿਗ ਅਤੇ ਯਜੁਰ) ਸਾਖਾ = ਉਗਾਹੀਆਂ ਦਿੰਦੇ ਹੋਏ ਨਿਤਾਪ੍ਰਤੀ ਇਉਂ ਕਹਿੰਦੇ ਹਨ ਕਿ ਜਿਹੜਾ ਸਕਾਮੀ ਪੁਰਸ਼ ਹੈ ਉਹ ਕਰਮ ਦਾ ਅਧਿਕਾਰੀ ਹੈ, ਜਿਹੜਾ ਉਪਾਸ਼ਕ ਹੈ ਉਹ ਬਿਬੇਕ, ਵੈਰਾਗ ਆਦਿ ਦਾ ਅਧਿਕਾਰੀ ਹੈ ਤੇ ਜਿਹੜਾ ਉੱਤਮ ਪੁਰਸ਼ ਹੈ ਉਹ ਗਿਆਨ ਦਾ ਅਧਿਕਾਰੀ ਹੈ।

## ਨਾਦ ਬਿੰਦ ਕੀ; ਸੁਰਤਿ ਸਮਾਇ ॥ ਸਤਿਗੁਰੁ ਸੇਵਿ; ਪਰਮ ਪਦੁ ਪਾਇ ॥੨॥

ਜਿਤਨੇ ਭੀ ਨਾਦ = ਸ਼ਬਦ ਹਨ ਅਤੇ ਉਨ੍ਹਾਂ ਦੀ ਬਿੰਦ = ਜਾਣਕਾਰੀ (ਗਿਆਤ) ਹੈ, ਇਹ ਸਾਰੀ ਜਿਨ੍ਹਾਂ ਕੀ = ਦੀ ਸੁਰਤਿ = ਸੁਰਤੀ ਵਿੱਚੋਂ ਸਮਾਇ = ਸਮਾ ਭਾਵ ਲੈਅ ਹੋ ਗਈ ਹੈ। ਉਹ ਸਤਿਗੁਰੁ = ਗੁਰੂ ਸਾਹਿਬ ਜੀ ਦਾ ਸੇਵਿ = ਸੇਵਨ ਕਰਕੇ ਪਰਮਪਦੁ = ਵੱਡੀ ਪਦਵੀ ਕੈਵਲਯ ਮੋਖ ਨੂੰ ਪਾਇ = ਪਾਉਂਦੇ ਹਨ ॥੨॥

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਇਕ ਪੱਥਰ ਦੀ ਸਿਲਾ ਸੀ, ਜੋ ਬਹੁਤ ਹੀ ਸਾਫ਼ ਸੀ, ਜੰਗਲ ਵਿੱਚੋਂ ਅਨੇਕਾਂ ਜਾਨਵਰ ਉਸ ਵਿਚ ਆਪਣਾ ਮੁੱਖ ਦੇਖਣ ਆਉਂਦੇ ਤੇ ਉਨ੍ਹਾਂ ਸਾਰਿਆਂ ਦੇ ਆਕਾਰ ਉਸ ਸਿਲਾ ਵਿਚ ਸਮਾਉਂਦੇ ਰਹੇ। ਇਕ ਦਿਨ ਕਿਸੇ ਨੇ ਕਿਹਾ ਕਿ ਹੇ ਸਿਲਾ! ਜਿਤਨੇ ਭੀ ਜਾਨਵਰ ਤੇਰੇ ਪਾਸ ਆਉਂਦੇ ਹਨ, ਉਨ੍ਹਾਂ ਸਾਰਿਆਂ ਦੀ ਤਸਵੀਰ ਤੇਰੇ ਵਿਚ ਖਿੱਚੀ ਗਈ ਹੈ। ਜੇਕਰ ਤੂੰ ਕਿਸੇ ਇਕ ਸੋਹਣੇ ਜਾਨਵਰ ਦੀ ਤਸਵੀਰ ਖਿੱਚ ਲਵੇਂ ਤੇ ਇਹਨਾਂ ਬਾਕੀ ਤਸਵੀਰਾਂ ਦਾ ਤੈਨੂੰ ਖ਼ਿਆਲ ਹੀ ਨਾ ਰਹੇ। ਇਹ ਸੁਣ ਕੇ ਸਿਲਾ ਨੇ ਮੋਰ ਦੀ ਤਸਵੀਰ ਆਪਣੇ ਵਿਚ ਖਿੱਚ ਲਈ ਤੇ ਬਾਕੀ ਸਾਰੇ ਆਕਾਰ ਹਟ ਗਏ। ਕੋਈ ਭੀ ਜਾਨਵਰ ਆਪਣਾ ਮੁੱਖ ਦੇਖਣ ਜਾਵੇ ਪਰੰਤੂ ਉਸ ਸਿਲਾ ਵਿੱਚੋਂ ਕੇਵਲ ਮੋਰ ਦੀ ਤਸਵੀਰ ਹੀ ਦਿਖਾਈ ਦੇਵੇ। ਉਸ ਵੇਲੇ ਕਿਸੇ ਨੇ ਮੋਰ ਨੂੰ ਕਿਹਾ ਕਿ ਮਦਾਰ ਸਿਲਾ ਤੇਰਾ ਧਿਆਨ ਧਰੀ ਬੈਠੀ ਹੈ, ਤੂੰ ਚੱਲ ਕੇ ਦਰਸ਼ਨ ਕਰ। ਜਦੋਂ ਮੋਰ ਸਿਲਾ ਦੇ ਸਾਹਮਣੇ ਗਿਆ ਤਾਂ ਸਿਲਾ ਢਲ ਕੇ ਪਾਣੀ ਬਣ ਗਈ ਤੇ ਮੋਰ ਨੇ ਉਸੇ ਵੇਲੇ ਚੁੰਝ ਨਾਲ ਪੀ ਲਈ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਸਿਲਾ ਦੀ ਨਿਆਈਂ ਬੁੱਧੀ ਹੈ। ਜਿੰਨੀਆਂ ਭੀ ਦੇਹਾਂ ਧਾਰੀਆਂ ਹਨ, ਸ਼ਬਦ ਸੁਣੇ ਹਨ, ਜਿੰਨੇ ਆਕਾਰ ਆਦਿ ਵੇਖੇ ਹਨ, ਉਹ ਸਾਰੀਆਂ ਤਸਵੀਰਾਂ ਬੁੱਧੀ ਅੰਦਰ ਖਿੱਚੀ ਬੈਠੀ ਹੈ। ਇਹ ਜਦੋਂ ਭੀ ਪਰਮੇਸ਼ਰ ਚੇਤੇ ਕਰਦੀ ਹੈ, ਉਦੋਂ ਇਸ ਨੂੰ ਸਾਰੇ ਆਕਾਰ ਪ੍ਰਤੀਤ ਹੋਣ ਲੱਗ ਜਾਂਦੇ ਹਨ। ਫਿਰ ਕਿਸੇ ਮਹਾਂਪੁਰਖ ਨੇ ਕਿਹਾ ਕਿ ਜੇਕਰ ਗੁਰੂ ਸਾਹਿਬ ਦਾ ਧਿਆਨ ਕਰੇ ਤਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਤੈਨੂੰ ਉਸ ਸਰੂਪ ਦੀ ਪ੍ਰਾਪਤੀ ਹੋ ਜਾਵੇ। ਇਉਂ ਸੁਣ ਕੇ ਜਿਨ੍ਹਾਂ ਦੀ ਬੁੱਧੀ (ਬਿਰਤੀ) ਗੁਰੂ ਸਾਹਿਬ ਦਾ ਧਿਆਨ ਕਰਦੀ ਹੈ, ਉਨ੍ਹਾਂ ਦੇ ਸਾਰੇ ਆਕਾਰ ਸਮਾ ਜਾਂਦੇ ਹਨ ਤੇ ਇਕ ਪਰਮੇਸ਼ਰ ਹੀ ਅੰਦਰ ਪ੍ਰਗਟ ਹੋ ਜਾਂਦਾ ਹੈ।

ਇਉਂ ਜਿਤਨੇ ਭੀ ਨਾਦ = ਸ਼ਬਦ, ਵਾਜੇ ਆਦਿ ਸੁਣਦੇ ਹਨ ਅਤੇ ਉਨ੍ਹਾਂ ਦੀ ਜੋ ਬਿੰਦ = ਗਿਆਤ ਹੈ ਜਿਹੜੀ ਸੁਰਤੀ ਵਿਚ ਪ੍ਰਤੀਤ ਹੁੰਦੀ ਹੈ, ਜਦੋਂ ਇਹ ਸਾਰੀ ਸਮਾਇ = ਲੈਅ ਹੋ ਜਾਵੇ।

ਫਿਰ ਸਤਿਗੁਰਾਂ ਦੀ ਸੇਵਿ = ਟਹਿਲ ਕਰਕੇ ਗਿਆਨ ਸਰੂਪ ਪਰਮ ਪਦਵੀ ਨੂੰ ਪਾਇ = ਪਾ ਲਈਦਾ ਹੈ **ਅਥਵਾ** ਨਾਦ = ਸ਼ਬਦ ਭਾਵ ਬ੍ਰਹਮ ਦੇ ਬਿੰਦ = ਗਿਆਤ ਵਿਚ ਲੱਗ ਕੇ ਜਦੋਂ ਸੁਰਤੀ ਹੋਰਨਾਂ ਪਾਸਿਆਂ ਤੋਂ ਹਟ ਕੇ ਸਮਾ ਜਾਵੇ, ਉਦੋਂ ਸਤਿਗੁਰਾਂ ਦੀ ਸੇਵਾ ਕਰ ਕੇ ਪਰਮ ਪਦਵੀ ਮੁਕਤੀ ਨੂੰ ਪਾ ਲਈਦਾ ਹੈ।

## ਮੁਕਤੌ ਰਾਤਉ; ਰੰਗਿ ਰਵਾਂਤਉ ॥ ਰਾਜਨ ਰਾਜਿ; ਸਦਾ ਬਿਗਸਾਂਤਉ ॥

ਜਿਹੜਾ ਪੁਰਸ਼ ਰੰਗਿ = ਪ੍ਰੇਮ ਵਿਚ ਪਰਮੇਸ਼ਰ ਦਾ ਨਾਮ ਰਵਾਂਤਉ = ਉਚਾਰਨ ਕਰਦਾ ਤੇ ਉਸ ਵਿਚ ਰਾਤਉ = ਰੰਗਿਆ ਹੋਇਆ ਹੈ, ਉਹ ਜੰਮਣ-ਮਰਣ ਰੂਪੀ ਬੰਧਨਾਂ ਤੋਂ ਮੁਕਤੌ = ਮੁਕਤ ਹੋ ਜਾਂਦਾ ਹੈ। ਰਾਜਨਿ ਰਾਜਿ = ਰਾਜਿਆਂ ਦਾ ਭੀ ਰਾਜਾ ਬਣ ਕੇ ਚਿਤ ਵਿਚ ਸਦਾ = ਹਮੇਸ਼ਾਂ ਬਿਗਸਾਂਤਉ = ਖਿੜਿਆ ਰਹਿੰਦਾ ਹੈ **ਅਥਵਾ** ਸਤਿਗੁਰੂ ਜੀ ਆਪ ਨਾਮ ਰੰਗ ਵਿਚ ਰੰਗੇ ਹੋਏ ਮੁਕਤ ਸਰੂਪ ਹਨ ਤੇ ਰੰਗਿ = ਪ੍ਰੇਮ ਵਿਚ ਆ ਕੇ ਸਿੱਖਾਂ ਦੇ ਪਾਸੋਂ ਉਸ ਪਰਮੇਸ਼ਰ ਦਾ ਨਾਮ ਰਵਾਂਤਉ = ਉਚਰਾਉਂਦੇ ਹਨ। ਰਾਜਨ = ਪ੍ਰਕਾਸ਼ ਸਰੂਪ ਦੇ ਰਾਜਿ = ਭੇਦ ਨੂੰ ਜਾਣ ਕੇ ਉਸ ਦੇ ਅਨੰਦ ਨੂੰ ਮਾਣਦੇ ਹਨ ਤੇ ਹਿਰਦੇ ਵਿਚ ਸਦਾ ਬਿਗਸਾਂਤਉ = ਖਿੜੇ ਰਹਿੰਦੇ ਹਨ।

## ਜਿਸੁ ਤੂੰ ਰਾਖਹਿ; ਕਿਰਪਾ ਧਾਰਿ ॥ ਬੂਡਤ ਪਾਹਨ; ਤਾਰਹਿ ਤਾਰਿ ॥੩॥

ਹੇ ਮਹਾਰਾਜ ! ਜਿਸ ਨੂੰ ਤੂੰ = ਤੁਸੀਂ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰ ਕੇ ਪ੍ਰੇਮ ਰੰਗ ਵਿਚ ਰਾਖਹਿ = ਰੱਖਦੇ ਹੋ, ਉਹੋ ਹੀ ਮੁਕਤ ਹੁੰਦਾ ਹੈ। ਹੇ ਮਹਾਰਾਜ ! ਤੁਸੀਂ ਤਾਂ ਤਾਰਿ = ਤਾਰਨ ਵਾਲੇ ਹੋ ਕੇ, ਪਾਹਨ = ਪੱਥਰਾਂ ਦੀ ਨਿਆਈਂ ਬੂਡਤ = ਡੁੱਬਦੇ ਹੋਏ ਭਾਰੀ ਪਾਪੀਆਂ ਨੂੰ ਭੀ ਤਾਰਹਿ = ਤਾਰਨਾ ਕਰਦੇ ਹੋ ॥੩॥

## ਤ੍ਰਿਭਵਣ ਮਹਿ ਜੋਤਿ; ਤ੍ਰਿਭਵਣ ਮਹਿ ਜਾਣਿਆ ॥
## ਉਲਟ ਭਈ; ਘਰੁ ਘਰ ਮਹਿ ਆਣਿਆ ॥

ਜਿਨ੍ਹਾਂ ਨੂੰ ਕ੍ਰਿਪਾ ਦ੍ਰਿਸ਼ਟੀ ਕਰਕੇ ਰੱਖਿਆ ਹੈ, ਉਨ੍ਹਾਂ ਨੇ ਜੋ ਤ੍ਰਿਭਵਣ = ਤਿੰਨਾਂ ਭਵਣਾਂ ਮਹਿ = ਵਿਚ ਜੋਤਿ = ਜੋਤੀ ਪ੍ਰਕਾਸ਼ ਸਰੂਪ ਬ੍ਰਹਮ ਹੈ, ਉਸ ਨੂੰ ਤ੍ਰਿਭਵਣ = ਤਿੰਨਾਂ ਭਵਣਾਂ ਮਹਿ = ਵਿਚ ਹੀ ਵਿਆਪਕ ਜਾਣਿਆ = ਜਾਣ ਲਿਆ ਹੈ **ਵਾ:** ਤ੍ਰਿਭਵਣ = ਤਿੰਨ ਭਵਣ ਜਾਗਰਤ, ਸੁਪਨ, ਸੁਖੋਪਤ ਜਾਂ ਸਵਰਗ ਲੋਕ, ਪਤਾਲ ਲੋਕ, ਮਾਤ ਲੋਕ ਵਿਚ ਜੋਤੀ ਸਰੂਪ ਬ੍ਰਹਮ ਨੂੰ ਜਾਣ ਲਿਆ ਹੈ। ਜਿਨ੍ਹਾਂ ਦੀ ਬਿਰਤੀ ਜੋ ਪਹਿਲਾਂ ਸੰਸਾਰਾਕਾਰ ਸੀ, ਉਹ ਹੁਣ ਉਲਟ ਕੇ ਬ੍ਰਹਮਾਕਾਰ ਭਈ = ਹੋ ਗਈ ਹੈ। ਜਦੋਂ ਉਨ੍ਹਾਂ ਨੇ ਘਰੁ = ਹਿਰਦੇ ਮਹਿ = ਵਿਚ ਗੁਰਾਂ ਦੁਆਰਾ ਪਰਮੇਸ਼ਰ ਦੇ ਘਰ = ਸਰੂਪ ਨੂੰ ਆਣਿਆ = ਲਿਆਉਣਾ ਕੀਤਾ **ਵਾ:** ਜਦੋਂ ਸੰਸਾਰ ਰੂਪੀ ਘਰ ਵਿੱਚੋਂ ਬਿਰਤੀ ਨੂੰ ਉਲਟਾ ਕੇ ਘਰੁ = ਅੰਤਸ਼ਕਰਣ ਦੇ ਅੰਤਰ-ਮੁਖ ਬਿਰਤੀ ਰੂਪੀ ਘਰ ਵਿਚ ਜਾਂ ਤੁਰੀਆ ਪਦ ਰੂਪੀ ਘਰ ਵਿਚ ਲਿਆਉਣਾ ਕੀਤਾ ਤਾਂ ਵਾਹਿਗੁਰੂ ਦੇ ਸਰੂਪ ਵਿਚ ਲੀਨ ਹੋ ਗਈ।

## ਅਹਿ ਨਿਸਿ ਭਗਤਿ ਕਰੇ; ਲਿਵ ਲਾਇ ॥
## ਨਾਨਕੁ; ਤਿਨ ਕੈ ਲਾਗੈ ਪਾਇ ॥੪॥੧੨॥

ਗੁਰਮੁਖ ਜਨ ਅਹਿਨਿਸਿ = ਰਾਤ ਦਿਨ ਲਿਵ = ਬਿਰਤੀ ਨੂੰ ਲਾਇ = ਜੋੜ ਕੇ ਮਹਾਰਾਜ ਜੀ ਦੀ ਪ੍ਰੇਮਾ ਭਗਤਿ = ਭਗਤੀ ਕਰੇ = ਕਰਦੇ ਹਨ। ਨਾਨਕੁ = ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਤਿਨ = ਉਨ੍ਹਾਂ ਗੁਰਮੁਖ ਜਨਾਂ ਕੈ = ਦੇ ਪਾਇ = ਚਰਨੀਂ ਲਾਗੈ = ਲੱਗਣਾ ਕਰੀਏ ॥੪॥੧੨॥

## ਆਸਾ ਮਹਲਾ ੧ ॥

## ਗੁਰਮਤਿ ਸਾਚੀ; ਹੁਜਤਿ ਦੂਰਿ ॥ ਬਹੁਤੁ ਸਿਆਣਪ; ਲਾਗੈ ਧੂਰਿ ॥

(**ਹੁੱਜਤਿ** ਬੋਲੋ)

ਹੇ ਭਾਈ ! ਗੁਰਮਤਿ = ਸਤਿਗੁਰਾਂ ਦੀ ਸਿੱਖਿਆ ਸਾਚੀ = ਸੱਚ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਜਿਹੜੇ ਗੁਰਮਤ ਉੱਪਰ ਹੁਜਤਿ = ਤਰਕ (ਸ਼ੰਕਾ) ਕਰਨ ਵਾਲੇ ਹਨ, ਉਹ ਹਮੇਸ਼ਾਂ ਦੂਰ ਜੂਨਾਂ ਵਿਚ ਹੀ ਪਏ ਰਹਿੰਦੇ ਹਨ। ਸੰਸਾਰ ਜਾਂ ਸ਼ਾਸਤ੍ਰਾਂ ਦੀਆਂ ਬਹੁਤੁ = ਅਨੇਕਾਂ ਸਿਆਣਪ = ਚਤੁਰਾਈਆਂ ਕਰਨ ਨਾਲ ਲਾਹਨਤਾਂ ਦੀ ਧੂਰਿ = ਧੂੜੀ ਹੀ ਲਾਗੈ = ਲੱਗਦੀ ਹੈ।

## ਲਾਗੀ ਮੈਲੁ; ਮਿਟੈ ਸਚ ਨਾਇ ॥ ਗੁਰ ਪਰਸਾਦਿ; ਰਹੈ ਲਿਵ ਲਾਇ ॥੧॥

ਜਿਹੜੀ ਜਨਮਾਂ ਜਨਮਾਂਤਰਾਂ ਵਿਚ ਪਾਪਾਂ ਦੀ ਮੈਲ ਲਾਗੀ = ਲੱਗੀ ਹੋਈ ਹੈ, ਉਹ ਪਰਮੇਸ਼ਰ ਦੇ ਸਚ = ਸੱਚੇ ਨਾਇ = ਨਾਮ ਦੇ ਜਪਣ ਕਰਕੇ ਹੀ ਮਿਟੈ = ਮਿਟਦੀ ਹੈ। ਇਸ ਲਈ ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਦ੍ਰਿਸ਼ਟੀ ਕਰਕੇ ਹਰ ਵੇਲੇ ਲਿਵ = ਬਿਰਤੀ ਨੂੰ ਪਰਮੇਸ਼ਰ ਦੇ ਨਾਮ ਵਿਚ ਲਾਇ = ਜੋੜ ਕੇ ਰਹੈ = ਰਹਿਣਾ ਕਰੇ ॥੧॥

## ਹੈ ਹਜੂਰਿ; ਹਾਜਰੁ ਅਰਦਾਸਿ ॥ ਦੁਖੁ ਸੁਖੁ; ਸਾਚੁ ਕਰਤੇ ਪ੍ਰਭ ਪਾਸਿ ॥੧॥ਰਹਾਉ॥

ਹੇ ਭਾਈ ! ਉਹ ਪਰਮੇਸ਼ਰ ਹਦੂਰਿ = ਸਾਹਮਣੇ ਪ੍ਰਗਟ ਹੀ ਹੈ, ਉਸ ਨੂੰ ਹਾਜਰੁ = ਪ੍ਰਤੱਖ, ਮੌਜੂਦ ਜਾਣ ਕੇ ਅਰਦਾਸਿ = ਬੇਨਤੀ ਕਰਨੀ ਚਾਹੀਦੀ ਹੈ **ਵਾ:** ਉਹ ਪਰਮੇਸ਼ਰ ਹੈ ਤਾਂ ਹਜ਼ੂਰ ਹੀ ਪਰੰਤੂ ਮਨ ਨੂੰ ਹਾਜ਼ਰ ਕਰਕੇ ਅਰਦਾਸ ਕਰਨ ਨਾਲ ਪ੍ਰਾਪਤ ਹੁੰਦਾ ਹੈ। ਜੇਕਰ ਦੁਖ ਅਤੇ ਸੁਖ ਆ ਮਿਲਣ ਤਾਂ ਦੁਖ ਵੇਲੇ ਇਉਂ ਜਾਣੇ ਕਿ ਪਰਮੇਸ਼ਰ ਮੇਰੇ ਕੀਤੇ ਹੋਏ ਪਾਪਾਂ ਨੂੰ ਭੁਗਤਾ ਕੇ ਉਨ੍ਹਾਂ ਨੂੰ ਮਿਟਾ ਰਿਹਾ ਹੈ ਅਤੇ ਸੁਖ ਵੇਲੇ ਇਉਂ ਜਾਣੇ ਕਿ ਪਰਮੇਸ਼ਰ ਪੁੰਨਾਂ ਦਾ ਫਲ ਦੇ ਰਿਹਾ ਹੈ, ਇਸ ਪ੍ਰਕਾਰ ਦੁਖ ਸੁਖ ਨੂੰ ਸੱਚੇ ਕਰਤੇ ਪ੍ਰਭ = ਪਰਮੇਸ਼ਰ ਦੇ ਪਾਸਿ = ਕੋਲੋਂ ਸਮਝਣਾ ਕਰੇ ॥੧॥ਰਹਾਉ॥

## ਕੂੜੁ ਕਮਾਵੈ; ਆਵੈ ਜਾਵੈ ॥ ਕਹਣਿ ਕਥਨਿ; ਵਾਰਾ ਨਹੀ ਆਵੈ ॥

ਜਿਹੜੇ ਪੁਰਸ਼ ਕੂੜੁ = ਝੂਠ ਦੀ ਕਮਾਵੈ = ਕਮਾਈ ਕਰਦੇ ਹਨ, ਉਹ ਜਨਮ ਧਾਰ ਕੇ ਆਵੈ = ਆਉਂਦੇ ਹਨ, ਤੇ ਮਰ ਕੇ ਜੂਨਾਂ ਵਿਚ ਜਾਵੈ = ਜਾਂਦੇ ਹਨ। ਜੇਕਰ ਕਥਨਿ = ਵਖਿਆਣ ਕਰਕੇ ਕਹਣਿ = ਕਹੀਏ ਕਿੰਨੇ ਜਨਮ ਧਾਰ ਕੇ ਆਉਂਦੇ ਹਨ ਤਾਂ ਉਸ ਦਾ ਵਾਰਾ = ਓੜਕ, ਅੰਤ ਨਹੀਂ ਆਵੈ = ਆਉਂਦਾ।

## ਕਿਆ ਦੇਖਾ; ਸੂਝ ਬੂਝ ਨ ਪਾਵੈ ॥ ਬਿਨੁ ਨਾਵੈ; ਮਨਿ ਤ੍ਰਿਪਤਿ ਨ ਆਵੈ ॥੨॥

ਅਜਿਹੇ ਪੁਰਸ਼ਾਂ ਨੇ ਪਰਮੇਸ਼ਰ ਨੂੰ ਕਿਆ = ਕੀ ਦੇਖਾ = ਦੇਖਣਾ ਹੈ ਜਿਨ੍ਹਾਂ ਨੇ ਆਤਮ ਵਿਸ਼ੈਣੀ ਬੁੱਧ ਰੂਪੀ ਸੂਝ = ਸਮਝ ਅਤੇ ਸੰਸਾਰ ਦੇ ਦੁੱਖਾਂ ਦੀ ਬੂਝ = ਜਾਣਕਾਰੀ ਨ = ਨਹੀਂ ਪਾਵੈ = ਪਾਉਣਾ ਕੀਤੀ **ਵਾ:** ਜਿਨ੍ਹਾਂ ਨੂੰ ਤੱਤ ਪਦ ਦੇ ਲੱਖ ਅਰਥ ਦੀ ਸੂਝ ਨਹੀਂ ਹੈ ਤੇ ਤੂੰ ਪਦ ਦੇ ਲੱਖ ਅਰਥ ਦੀ ਬੂਝ ਨਹੀਂ ਪਾਈ, ਉਹ ਸ਼ੁੱਧ ਸਰੂਪ ਨੂੰ ਕਿਵੇਂ ਦੇਖਣਗੇ, ਭਾਵ ਨਹੀਂ ਦੇਖ ਸਕਦੇ। ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਅਨੇਕਾਂ ਪਦਾਰਥਾਂ ਅਤੇ ਰਿੱਧੀਆਂ ਸਿੱਧੀਆਂ ਕਰਕੇ ਮਨਿ = ਹਿਰਦੇ ਵਿਚ ਤ੍ਰਿਪਤਿ = ਰੱਜ ਨਹੀਂ ਆਵੈ = ਆਉਂਦਾ ॥੨॥

## ਜੋ ਜਨਮੇ; ਸੇ ਰੋਗਿ ਵਿਆਪੇ ॥ ਹਉਮੈ ਮਾਇਆ; ਦੂਖਿ ਸੰਤਾਪੇ ॥

ਜੋ = ਜਿਹੜੇ ਭੀ ਸੰਸਾਰ ਵਿਚ ਜਨਮੇ = ਜਨਮ ਧਾਰ ਕੇ ਆਏ ਹਨ, ਸੇ = ਉਹ ਸਾਰੇ ਹੰਕਾਰ ਰੂਪੀ,

ਅਗਿਆਨ ਰੂਪੀ ਰੋਗਿ = ਰੋਗ ਵਿਚ ਵਿਆਪੇ = ਲੱਗੇ ਹੋਏ ਹਨ। ਮਾਇਆ ਦੀ ਹਉਮੈ = ਹੰਗਤਾ ਮਮਤਾ ਵਿਚ ਜੀਵ ਦੂਖਿ = ਕਸ਼ਟਾਂ ਵਿਚ ਸੰਤਾਪੇ = ਭਲੀ ਪ੍ਰਕਾਰ ਤਪਦੇ ਰਹਿੰਦੇ ਹਨ।

## ਸੇ ਜਨ ਬਾਂਚੇ; ਜੋ ਪ੍ਰਭਿ ਰਾਖੇ ॥ ਸਤਿਗੁਰੁ ਸੇਵਿ; ਅੰਮ੍ਰਿਤ ਰਸੁ ਚਾਖੇ ॥੩॥

ਸੇ = ਉਹ ਜਨ = ਪੁਰਸ਼ ਹੀ ਸੰਸਾਰ ਵਿਚ ਬਾਂਚੇ = ਬਚੇ ਹਨ, ਜੋ = ਜਿਹੜੇ ਪ੍ਰਭਿ = ਪਰਮੇਸ਼ਰ ਨੇ ਕ੍ਰਿਪਾ ਰੂਪੀ ਹੱਥ ਦੇ ਕੇ ਰਾਖੇ = ਰੱਖਣਾ ਕੀਤੇ ਹਨ। ਅਤੇ ਉਨ੍ਹਾਂ ਨੇ ਹੀ ਸਤਿਗੁਰੁ = ਗੁਰੂ ਸਾਹਿਬ ਜੀ ਦਾ ਸੇਵਿ = ਸੇਵਨ ਕਰਕੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਰਸ = ਅਨੰਦ ਨੂੰ ਚਾਖੇ = ਚੱਖਣਾ ਕੀਤਾ ਹੈ ॥੩॥

## ਚਲਤਉ ਮਨੁ ਰਾਖੈ; ਅੰਮ੍ਰਿਤੁ ਚਾਖੈ ॥
## ਸਤਿਗੁਰ ਸੇਵਿ; ਅੰਮ੍ਰਿਤ ਸਬਦੁ ਭਾਖੈ ॥

ਜਿਹੜੇ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਰਸ ਨੂੰ ਚਾਖੈ = ਚੱਖਦੇ ਭਾਵ ਧਾਰਨ ਕਰਦੇ ਹਨ, ਉਹ ਵਾਸ਼ਨਾ ਕਰਕੇ ਸੰਸਾਰਕ ਪਦਾਰਥਾਂ ਵੱਲ ਚਲਤਉ = ਚੱਲਦੇ ਹੋਏ ਮਨ ਨੂੰ ਰੋਕ ਕੇ ਰਾਖੈ = ਰੱਖ ਲੈਂਦੇ ਹਨ। ਅਤੇ ਸਤਿਗੁਰ = ਗੁਰੂ ਸਾਹਿਬ ਜੀ ਦੀ ਸੇਵਿ = ਟਹਿਲ ਕਰਦੇ ਹੋਏ ਹੋਰਨਾਂ ਤਾਈਂ ਭੀ ਅੰਮ੍ਰਿਤ ਸਬਦੁ = ਉਪਦੇਸ਼ ਹੀ ਭਾਖੈ = ਉਚਾਰਨ ਕਰਦੇ ਹਨ।

## ਸਾਚੈ ਸਬਦਿ; ਮੁਕਤਿ ਗਤਿ ਪਾਏ ॥
## ਨਾਨਕ; ਵਿਚਹੁ ਆਪੁ ਗਵਾਏ ॥੪॥੧੩॥

ਇਉਂ ਗੁਰਮੁਖ ਜਨ ਸਤਿਗੁਰਾਂ ਦੇ ਸਾਚੈ = ਸੱਚੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮੁਕਤਿ = ਕੈਵਲ ਮੋਖ ਅਤੇ ਸਲੋਕ, ਸਮੀਪ, ਸਰੂਪ, ਸਯੁਜ ਆਦਿ ਬੈਕੁੰਠ ਦੀਆਂ ਗਤਿ = ਮੁਕਤੀਆਂ ਤਾਈਂ ਭੀ ਪਾਏ = ਪਾ ਲੈਂਦੇ ਹਨ। ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਭਾਈ! ਇਉਂ ਗੁਰਮੁਖ-ਜਨਾਂ ਵਾਂਗ ਵਿਚਹੁ = ਅੰਦਰੋਂ ਹਿਰਦੇ ਵਿੱਚੋਂ ਆਪੁ = ਆਪਾ-ਭਾਵ ਹੰਕਾਰ ਨੂੰ ਗਵਾਏ = ਗਵਾਉਣਾ ਕਰੇ ॥੪॥੧੩॥

## ਆਸਾ ਮਹਲਾ ੧ ॥
## ਜੋ ਤਿਨਿ ਕੀਆ; ਸੋ ਸਚੁ ਥੀਆ ॥ ਅੰਮ੍ਰਿਤ ਨਾਮੁ; ਸਤਿਗੁਰਿ ਦੀਆ ॥

ਹੇ ਭਾਈ! ਜੋ = ਜਿਹੜਾ ਤਿਨਿ = ਤਿਸ ਪਰਮੇਸ਼ਰ ਨੇ ਆਪਣਾ ਕੀਆ = ਕਰ ਲਿਆ ਹੈ, ਸੋ = ਉਹ ਸੱਚ ਸਰੂਪ ਹੀ ਥੀਆ = ਹੋ ਗਿਆ ਹੈ। ਜਿਨ੍ਹਾਂ ਨੂੰ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਪਰਮੇਸ਼ਰ ਦਾ ਨਾਮ ਸਤਿਗੁਰਿ = ਗੁਰੂ ਸਾਹਿਬ ਜੀ ਨੇ ਦੀਆ = ਦੇਣਾ ਕੀਤਾ ਹੈ।

## ਹਿਰਦੈ ਨਾਮੁ; ਨਾਹੀ ਮਨਿ ਭੰਗੁ ॥ ਅਨਦਿਨੁ; ਨਾਲਿ ਪਿਆਰੇ ਸੰਗੁ ॥੧॥

ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਦਾ ਹੈ, ਉਹਨਾਂ ਦੇ ਮਨਿ = ਚਿੱਤ ਵਿਚ ਕਦਾਚਿਤ ਭੀ ਭੰਗੁ = ਵਿਘਨ ਨਹੀਂ ਪੈਂਦਾ। ਉਹਨਾਂ ਦਾ ਅਨਦਿਨੁ = ਰਾਤ ਦਿਨ ਪਿਆਰੇ ਪਰਮੇਸ਼ਰ ਦੇ ਨਾਲਿ = ਸਾਥ ਸੰਗੁ = ਮਿਲਾਪ ਬਣਿਆ ਰਹਿੰਦਾ ਹੈ ॥੧॥

## ਹਰਿ ਜੀਉ; ਰਾਖਹੁ ਅਪਨੀ ਸਰਣਾਈ ॥

ਹੇ ਭਾਈ! ਉਸ ਪਰਮੇਸ਼ਰ ਅੱਗੇ ਇਉਂ ਬੇਨਤੀਆਂ ਕਰੀਏ ਕਿ ਹੇ ਹਰਿ = ਹਰੀ ਪਰਮੇਸ਼ਰ ਜੀਉ = ਜੀ! ਸਾਨੂੰ ਆਪਣੀ ਸਰਣਾਈ = ਸ਼ਰਨ ਵਿਚ ਰਾਖਹੁ = ਰੱਖਣਾ ਕਰੋ।

**[ਅੰਗ ੩੫੩]**

## ਗੁਰ ਪਰਸਾਦੀ ਹਰਿ ਰਸੁ ਪਾਇਆ; ਨਾਮੁ ਪਦਾਰਥੁ ਨਉ ਨਿਧਿ ਪਾਈ ॥੧॥ਰਹਾਉ॥

ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਸਦਕਾ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਨ੍ਹਾਂ ਨੇ ਨੌਂ ਨਿਧਿ = ਨਿਧੀਆਂ ਦੇ ਖ਼ਜ਼ਾਨੇ ਨਾਮ ਰੂਪੀ ਪਦਾਰਥੁ = ਵਸਤੂ ਪਾਈ = ਪ੍ਰਾਪਤ ਕਰ ਲਈ ਹੈ **ਵਾ:** ਨਉ = ਨਵਧਾ ਭਗਤੀ ਰੂਪੀ ਨੌਂ ਨਿਧੀਆਂ ਪਾ ਲਈਆਂ ਹਨ ॥੧॥ਰਹਾਉ॥

## ਕਰਮ ਧਰਮ; ਸਚੁ ਸਾਚਾ ਨਾਉ ॥ ਤਾ ਕੈ; ਸਦ ਬਲਿਹਾਰੈ ਜਾਉ ॥

ਜਿਹੜਾ ਸਚੁ = ਸੱਚੇ ਪਰਮੇਸ਼ਰ ਦਾ ਸਾਚਾ = ਸੱਚਾ ਨਾਉ = ਨਾਮ ਜਪਣਾ ਹੈ, ਇਹੋ ਹੀ ਕਰਮ = ਨਿਸ਼ਕਾਮ ਕਰਮ ਹਨ ਅਤੇ ਇਹੋ ਹੀ ਧਰਮ = ਜੱਗ ਪੁੰਨ ਆਦਿਕ ਹਨ। ਜਿਨ੍ਹਾਂ ਨੇ ਸੱਚੇ ਨਾਮ ਦਾ ਨਿਸਚਾ ਕੀਤਾ ਹੈ, ਤਾ = ਉਹਨਾਂ ਕੈ = ਦੇ ਉੱਪਰੋਂ ਸਦ = ਹਮੇਸ਼ਾਂ ਬਲਿਹਾਰੈ = ਕੁਰਬਾਨ ਜਾਉ = ਜਾਈਏ।

## ਜੋ ਹਰਿ ਰਾਤੇ; ਸੇ ਜਨ ਪਰਵਾਣੁ ॥ ਤਿਨ ਕੀ ਸੰਗਤਿ; ਪਰਮ ਨਿਧਾਨੁ ॥੨॥

ਜੋ = ਜਿਹੜੇ ਹਰਿ = ਪਰਮੇਸ਼ਰ ਦੇ ਪ੍ਰੇਮ ਵਿਚ ਰਾਤੇ = ਰੰਗੇ ਹੋਏ ਹਨ, ਸੇ = ਉਹ ਜਨ = ਪੁਰਸ਼ ਪਰਵਾਣੁ = ਪਰਵਾਣਨੀਕ ਭਾਵ ਸਫਲੇ ਹਨ। ਤਿਨ = ਉਹਨਾਂ ਕੀ = ਦੀ ਸੰਗਤ ਕਰਕੇ ਬ੍ਰਹਮ ਗਿਆਨ ਰੂਪੀ ਪਰਮ = ਵੱਡਾ ਨਿਧਾਨੁ = ਖ਼ਜ਼ਾਨਾ ਪ੍ਰਾਪਤ ਹੁੰਦਾ ਹੈ ॥੨॥

## ਹਰਿ ਵਰੁ ਜਿਨਿ ਪਾਇਆ; ਧਨ ਨਾਰੀ ॥ ਹਰਿ ਸਿਉ ਰਾਤੀ; ਸਬਦੁ ਵੀਚਾਰੀ ॥

ਜਿਨਿ = ਜਿਸ ਜਗਿਆਸੂ ਰੂਪੀ ਨਾਰੀ = ਇਸਤਰੀ ਨੇ ਹਰਿ = ਪਰਮੇਸ਼ਰ ਰੂਪੀ ਵਰੁ = ਪਤੀ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਹ ਧਨ = ਧੰਨਤਾ ਦੇ ਜੋਗ ਹੈ। ਅਤੇ ਜੋ ਗੁਰੂ ਸਾਹਿਬ ਜੀ ਦੇ ਸ਼ਬਦ = ਉਪਦੇਸ਼ ਦੀ ਵੀਚਾਰੀ = ਵਿਚਾਰ ਕਰਦੀ ਹੋਈ ਹਰ ਵੇਲੇ ਹਰਿ = ਪਰਮੇਸ਼ਰ ਦੇ ਸਿਉ = ਸਾਥ ਰਾਤੀ = ਰੰਗੀ ਰਹਿੰਦੀ ਹੈ।

## ਆਪਿ ਤਰੈ; ਸੰਗਤਿ ਕੁਲ ਤਾਰੈ ॥ ਸਤਿਗੁਰੁ ਸੇਵਿ; ਤਤੁ ਵੀਚਾਰੈ ॥੩॥

ਉਹ ਆਪ ਭੀ ਤਰੈ = ਤਰ ਜਾਂਦੀ ਹੈ ਤੇ ਉਸ ਦੀ ਸੰਗਤਿ ਕਰਨ ਵਾਲਿਆਂ ਨੂੰ ਕੁਲ = ਕੁਲਾਂ ਸਮੇਤ ਤਾਰੈ = ਤਾਰ ਦਿੰਦੀ ਹੈ। ਜੋ ਸਤਿਗੁਰੁ = ਗੁਰੂ ਸਾਹਿਬ ਜੀ ਦਾ ਸੇਵਿ = ਸੇਵਨ ਕਰਦੇ ਹਨ, ਉਹੋ ਹੀ ਤਤੁ = ਸਾਰ ਰੂਪ ਬ੍ਰਹਮ ਦੀ ਵੀਚਾਰੈ = ਵਿਚਾਰ ਕਰਦੀ ਹੈ ॥੩॥

## ਹਮਰੀ ਜਾਤਿ ਪਤਿ; ਸਚੁ ਨਾਉ ॥ ਕਰਮ ਧਰਮ ਸੰਜਮੁ; ਸਤਭਾਉ ॥

(ਦੂਜਾ ਪਾਠ **ਸਤ ਭਾਉ** ਹੈ)

ਹੇ ਭਾਈ ! ਹਮਰੀ = ਸਾਡੀ ਜਾਤਿ = ਜਾਤੀ ਅਤੇ ਪਤਿ = ਇੱਜ਼ਤ, ਆਬਰੂ ਸਚ = ਸੱਚਾ ਨਾਉ = ਨਾਮ ਹੀ ਹੈ। ਸਤਭਾਉ = ਸ੍ਰੇਸ਼ਟ ਭਾਵਨਾ **ਵਾ:** ਸਤ = ਸੱਚੇ ਨਾਮ ਵਿਚ ਭਾਉ = ਪ੍ਰੇਮ ਕਰਨ ਕਰਕੇ ਕਰਮ, ਧਰਮ = ਜਗ, ਪੁੰਨ ਆਦਿ ਅਤੇ ਸੰਜਮ = ਇੰਦ੍ਰੀਆਂ ਦਾ ਦਮਨ ਕਰਨਾ ਆਦਿ ਸਭ ਕੁਝ ਸਫਲਾ ਹੈ।

## ਨਾਨਕ ਬਖਸੇ; ਪੂਛ ਨ ਹੋਇ ॥ ਦੂਜਾ ਮੇਟੇ; ਏਕੋ ਸੋਇ ॥੪॥੧੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਨੂੰ ਪਰਮੇਸ਼ਰ ਬਖਸੇ = ਬਖ਼ਸ਼ ਦਿੰਦਾ ਹੈ, ਉਨ੍ਹਾਂ ਦੇ ਕਰਮਾਂ ਧਰਮਾਂ ਦੀ ਕੋਈ ਪੂਛ = ਪੁੱਛ-ਗਿੱਛ ਨ = ਨਹੀਂ ਹੋਇ = ਹੁੰਦੀ। ਜੈਸਾ ਕਿ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥੪॥੫॥** *(ਜੈਤਸਰੀ ਮ: ੪, ਅੰਗ ੬੯੮)*

ਸੋਇ = ਉਹ ਦੂਜਾ = ਦ੍ਵੈਤ ਨੂੰ ਮੇਟੇ = ਮੇਟ ਕਰਕੇ ਸਭ ਥਾਈਂ ਏਕੋ = ਇਕ ਪਰਮੇਸ਼ਰ ਨੂੰ ਹੀ ਵੇਖਦੇ ਹਨ ॥੪॥੧੪॥

# ਆਸਾ ਮਹਲਾ ੧ ॥

## ਇਕਿ ਆਵਹਿ; ਇਕਿ ਜਾਵਹਿ ਆਈ ॥
## ਇਕਿ ਹਰਿ ਰਾਤੇ; ਰਹਹਿ ਸਮਾਈ ॥

ਹੇ ਭਾਈ ! ਜਿਹੜੇ ਪਰਮੇਸ਼ਰ ਤੋਂ ਬੇਮੁਖ ਹਨ, ਉਹ ਇਕਿ ਤਾਂ ਜਨਮ ਧਾਰ ਕੇ ਸੰਸਾਰ ਵਿਚ ਆਵਹਿ = ਆਉਂਦੇ ਹਨ ਤੇ ਇਕਿ ਆਈ = ਆਏ ਹੋਏ ਮਰ ਕੇ ਜੂਨਾਂ ਵਿਚ ਜਾਵਹਿ = ਜਾਂਦੇ ਹਨ **ਵਾ:** ਜਿਨ੍ਹਾਂ ਦੇ ਅੰਦਰ ਮਾਇਆ ਦੀ ਇੱਛਾ ਆਈ ਹੋਈ ਉਹ ਆਉਂਦੇ ਜਾਂਦੇ ਰਹਿੰਦੇ ਹਨ **ਵਾ:** ਇਕ ਜਨਮ ਧਾਰ ਕੇ ਆਵਹਿ = ਆਉਂਦੇ ਹਨ, ਇਕ ਮਰ ਕੇ ਜਾਵਹਿ = ਚਲੇ ਜਾਂਦੇ ਹਨ ਤੇ ਫਿਰ ਜਨਮ ਧਾਰ ਆਈ = ਆਉਂਦੇ ਹਨ ਇਉਂ ਚੌਰਾਸੀ ਲੱਖ ਜੂਨਾਂ ਦੇ ਗੇੜ ਵਿਚ ਪਏ ਰਹਿੰਦੇ ਹਨ। ਇਕ ਮਹਾਤਮਾ-ਜਨ ਹਰਿ = ਪਰਮੇਸ਼ਰ ਦੇ ਰੰਗ ਵਿਚ ਰਾਤੇ = ਰੰਗੇ ਹੋਏ ਸਦਾ ਹੀ ਉਸ ਵਿਚ ਸਮਾਈ = ਅਭੇਦ ਹੋਏ ਰਹਹਿ = ਰਹਿੰਦੇ ਹਨ।

## ਇਕਿ ਧਰਨਿ ਗਗਨ ਮਹਿ; ਠਉਰ ਨ ਪਾਵਹਿ ॥
## ਸੇ ਕਰਮਹੀਣ; ਹਰਿ ਨਾਮੁ ਨ ਧਿਆਵਹਿ ॥੧॥

ਇਕ ਅਜਿਹੇ ਪਾਪੀ ਪੁਰਸ਼ ਹਨ ਜੋ ਧਰਨਿ = ਧਰਤੀ ਅਤੇ ਗਗਨ = ਆਕਾਸ਼ ਦੀਆਂ ਜੂਨਾਂ ਮਹਿ = ਵਿਚ ਠਉਰ = ਠਹਿਰਨਾ ਨ = ਨਹੀਂ ਪਾਵਹਿ = ਪਾਉਂਦੇ **ਵਾ:** ਧਰਤੀ ਅਤੇ ਅਕਾਸ਼ ਦੀਆਂ ਜੂਨਾਂ ਉਨ੍ਹਾਂ ਨੂੰ ਝੱਲਦੀਆਂ ਹੀ ਨਹੀਂ ਹਨ। ਸੇ = ਉਹ ਕਰਮਹੀਣ = ਸ੍ਰੇਸ਼ਟ ਕਰਮਾਂ ਤੋਂ ਹੀਣੇ ਮੰਦਭਾਗੇ ਹਨ, ਜੋ ਕਦਾਚਿਤ ਭੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਧਿਆਉਣਾ ਨਹੀਂ ਕਰਦੇ ॥੧॥

## ਗੁਰ ਪੂਰੇ ਤੇ; ਗਤਿ ਮਿਤਿ ਪਾਈ ॥
## ਇਹੁ ਸੰਸਾਰੁ ਬਿਖੁ ਵਤ ਅਤਿ ਭਉਜਲੁ;
## ਗੁਰ ਸਬਦੀ, ਹਰਿ ਪਾਰਿ ਲੰਘਾਈ ॥੧॥ਰਹਾਉ॥

ਹੇ ਭਾਈ ! ਪੂਰੇ = ਪੂਰਨ ਗੁਰ = ਸਤਿਗੁਰਾਂ ਤੇ = ਤੋਂ ਹੀ ਪਰਮੇਸ਼ਰ ਦੀ ਗਤਿ = ਪ੍ਰਾਪਤੀ ਦੀ ਮਤਿ = ਮਰਿਆਦਾ ਪਾਈ = ਪ੍ਰਾਪਤ ਕਰੀਦੀ ਹੈ।

ਇਹੁ = ਇਹ ਸੰਸਾਰੁ = ਜਗਤ ਬਿਖੁ = ਜ਼ਹਿਰ ਦੀ ਵਤ = ਨਿਆਈਂ ਅਤਿ = ਅਤਿਅੰਤ (ਭਉ+ਜਲ) ਭੈਦਾਇਕ ਜਲ ਹੈ। ਜੋ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਦੇ ਹਨ, ਉਨ੍ਹਾਂ ਨੂੰ ਹਰਿ = ਪਰਮੇਸ਼ਰ ਨੇ ਮੁਕਤੀ ਰੂਪ ਕਿਨਾਰੇ 'ਤੇ ਪਾਰ ਲੰਘਾਈ = ਲੰਘਾ ਦਿੱਤਾ ਹੈ ॥੧॥ਰਹਾਉ॥

## ਜਿਨ ਕਉ; ਆਪਿ ਲਏ ਪ੍ਰਭੁ ਮੇਲਿ ॥
## ਤਿਨ ਕਉ; ਕਾਲੁ ਨ ਸਾਕੈ ਪੇਲਿ ॥

ਜਿਨ = ਜਿਨ੍ਹਾਂ ਕਉ = ਤਾਈਂ ਪ੍ਰਭੁ = ਪਰਮੇਸ਼ਰ ਆਪ ਕ੍ਰਿਪਾ ਕਰਕੇ ਆਪਣੇ ਨਾਲ ਮੇਲ ਲਏ = ਲੈਂਦਾ ਹੈ। ਤਿਨ = ਉਨ੍ਹਾਂ ਕਉ = ਨੂੰ ਕਾਲੁ = ਜਮਕਾਲ ਕਦਾਚਿਤ ਭੀ ਪੇਲਿ = ਦਬਾ ਨਹੀਂ ਸਕਦਾ।

## ਗੁਰਮੁਖਿ ਨਿਰਮਲ; ਰਹਹਿ ਪਿਆਰੇ ॥
## ਜਿਉ ਜਲ, ਅੰਭ ਊਪਰਿ; ਕਮਲ ਨਿਰਾਰੇ ॥੨॥

ਪਰਮੇਸ਼ਰ ਦੇ ਪਿਆਰੇ ਗੁਰਮੁਖ ਜਨ ਮਾਇਆ, ਹਉਮੈ, ਵਿਕਾਰਾਂ ਆਦਿ ਤੋਂ ਨਿਰਮਲ = ਉੱਜਲ ਰਹਹਿ = ਰਹਿੰਦੇ ਹਨ। ਜਿਉ = ਜਿਵੇਂ ਕਮਲ ਦਾ ਫੁੱਲ ਤਲਾਅ ਦੇ ਜਲ = ਪਾਣੀ ਤੋਂ ਅਤੇ ਊਪਰਿ = ਉੱਪਰ ਆਕਾਸ਼ ਵਿੱਚੋਂ ਬਰਸਾਤ ਦੇ ਅੰਭ = ਪਾਣੀ ਦੇ ਛੂਹਣ ਤੋਂ ਨਿਰਾਰੇ = ਨਿਰਲੇਪ ਰਹਿੰਦਾ ਹੈ, ਏਸੇ ਪ੍ਰਕਾਰ ਗੁਰਮੁਖ-ਜਨ ਸੰਸਾਰ ਦੇ ਪਦਾਰਥਾਂ ਰੂਪੀ ਪਾਣੀ ਅਤੇ ਉੱਪਰ ਦੇ ਬ੍ਰਹਮ-ਲੋਕ ਦੇ ਭੋਗਾਂ ਰੂਪੀ ਜਲ ਤੋਂ ਨਿਰਲੇਪ ਰਹਿੰਦੇ ਹਨ ॥੨॥

## ਬੁਰਾ ਭਲਾ; ਕਹੁ ਕਿਸ ਨੋ ਕਹੀਐ ॥
## ਦੀਸੈ ਬ੍ਰਹਮੁ; ਗੁਰਮੁਖਿ ਸਚੁ ਲਹੀਐ ॥

ਫਿਰ ਕਹੁ = ਦੱਸਣਾ ਕਰੋ ਕਿ ਉਹ ਗੁਰਮੁਖ-ਜਨ ਬੁਰਾ = ਮੰਦਾ ਅਤੇ ਭਲਾ = ਚੰਗਾ ਕਿਸ ਨੋ = ਕਿਸ ਦੇ ਤਾਈਂ ਕਹੀਐ = ਕਹਿੰਦੇ ਹਨ, ਭਾਵ ਕਿਸੇ ਨੂੰ ਬੁਰਾ ਭਲਾ ਨਹੀਂ ਕਹਿੰਦੇ। ਉਹਨਾਂ ਗੁਰਮੁਖ-ਜਨਾਂ ਨੇ ਸਚੁ = ਸੱਚੇ ਪਰਮੇਸ਼ਰ ਨੂੰ ਲਹੀਐ = ਲਖਣਾ ਕੀਤਾ ਹੈ ਜਿਸ ਕਰਕੇ ਉਨ੍ਹਾਂ ਨੂੰ ਸਾਰੇ ਬ੍ਰਹਮ ਹੀ ਦੀਸੈ = ਦ੍ਰਿਸ਼ਟੀ ਵਿਚ ਆਉਂਦਾ ਹੈ।

## ਅਕਥੁ ਕਥਉ; ਗੁਰਮਤਿ ਵੀਚਾਰੁ ॥ ਮਿਲਿ ਗੁਰ ਸੰਗਤਿ; ਪਾਵਉ ਪਾਰੁ ॥੩॥

ਹੇ ਭਾਈ ! ਗੁਰਮਤਿ = ਗੁਰਾਂ ਦੀ ਸਿੱਖਿਆ ਦੀ ਵੀਚਾਰ ਦੁਆਰਾ ਅਕਥੁ = ਕਥਨ ਤੋਂ ਰਹਿਤ ਸਰੂਪ ਦਾ ਕਥਉ = ਕਥਨ ਕਰੋ। ਗੁਰ = ਸਤਿਗੁਰੂ ਸਾਹਿਬ ਜੀ ਦੀ ਸੰਗਤਿ ਵਿਚ ਮਿਲ ਕਰਕੇ ਸੰਸਾਰ ਰੂਪੀ ਸਮੁੰਦਰ ਤੋਂ ਮੁਕਤੀ ਰੂਪੀ ਕਿਨਾਰੇ ਤੇ ਪਾਰ ਹੋਣਾ ਪਾਵਉ = ਪ੍ਰਾਪਤ ਕਰ ਲਵੋਗੇ ॥੩॥

## ਸਾਸਤ ਬੇਦ; ਸਿੰਮ੍ਰਿਤਿ ਬਹੁ ਭੇਦ ॥ ਅਠਸਠਿ ਮਜਨੁ; ਹਰਿ ਰਸੁ ਰੇਦ ॥

ਹੇ ਭਾਈ ! ਸਾਸਤ = ਛੇ ਸ਼ਾਸਤ੍ਰ ਬੇਦ = ਚਾਰ ਬੇਦ ਅਤੇ ਸਿੰਮ੍ਰਿਤਿ = ਸਤਾਈ ਸਿੰਮ੍ਰਿਤੀਆਂ ਦਾ ਆਪਸ ਵਿਚ ਬਹੁ = ਬਹੁਤ ਭੇਦ = ਫ਼ਰਕ ਹੈ, ਭਾਵ ਸ਼ਾਂਖ ਸ਼ਾਸਤ੍ਰ ਵਾਦੀ ਹੈ। ਨਿਆਇ ਭੇਦਵਾਦੀ ਹੈ ਵਿਸ਼ੇਸਕ ਕਾਲ ਵਾਦੀ ਹੈ। ਪੂਰਵ ਮੀਮਾਂਸਾ ਕਰਮਵਾਦੀ ਹੈ। ਯੋਗ, ਬਿਰਤੀ ਦੇ ਨਿਰੋਧ ਨੂੰ ਹੀ ਸਭ ਕੁਝ ਮੰਨਦਾ ਹੈ। ਵੇਦਾਂਤ, ਅਹੰ ਬ੍ਰਹਮ ਕਥਨ ਕਰਦਾ ਹੈ। ਸਿਆਮ ਬੇਦ ਵਿਚ ਵੇਦਾਂਤ ਭਾਗ ਜ਼ਿਆਦਾ ਹੈ। ਰਿਗਵੇਦ ਵਿਚ ਹਵਨ ਭਾਗ ਜ਼ਿਆਦਾ ਹੈ। ਯਜੁਰ ਵੇਦ ਵਿਚ ਯੱਗ ਭਾਗ ਜ਼ਿਆਦਾ ਹੈ। ਅਥਰਬਣ ਵੇਦ ਵਿਚ ਗੀਤ ਭਾਗ ਜ਼ਿਆਦਾ ਹੈ। ਸਿੰਮ੍ਰਿਤੀਆਂ ਵਿਚ ਭੀ ਕਿਸੇ 'ਚ ਕਰਮ-ਕਾਂਡ ਕਥਨ ਕੀਤਾ ਹੋਇਆ ਹੈ ਤੇ ਕਿਸੇ ਵਿਚ ਗਿਆਨ ਆਦਿ ਕਥਨ ਕੀਤਾ ਹੋਇਆ ਹੈ, ਇਉਂ ਇਨ੍ਹਾਂ ਸਾਰਿਆਂ ਵਿਚ ਬਹੁਤ ਭੇਦ ਹੈ।

ਜਿਹੜਾ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ, ਅਨੰਦ ਨੂੰ ਰੇਦ = ਹਿਰਦੇ ਵਿਚ ਪ੍ਰਾਪਤ ਕਰਨਾ ਹੈ, ਇਹੋ ਅਠਸਠਿ = ਅਠਾਹਠ ਤੀਰਥਾਂ ਦਾ ਮਜਨੁ = ਇਸ਼ਨਾਨ ਹੈ **ਵਾ:** ਹਰੀ ਪਰਮੇਸ਼ਰ ਦੇ ਰਸ ਨੂੰ ਸਤਿਸੰਗਤ ਰੂਪੀ ਰੇਦ = ਸਰੋਵਰ ਵਿੱਚੋਂ ਪ੍ਰਾਪਤ ਕਰੋ, ਇਹੋ ਹੀ ਅਠਾਹਠ ਤੀਰਥਾਂ ਦੇ ਪੁਰਬਾਂ ਦਾ ਇਸ਼ਨਾਨ ਹੈ।

## ਗੁਰਮੁਖਿ ਨਿਰਮਲੁ; ਮੈਲੁ ਨ ਲਾਗੈ ॥
## ਨਾਨਕ, ਹਿਰਦੈ ਨਾਮੁ; ਵਡੇ ਧੁਰਿ ਭਾਗੈ ॥੪॥੧੫॥

ਗੁਰਮੁਖ-ਜਨ ਸਦਾ ਹੀ ਨਿਰਮਲੁ = ਉੱਜਲ ਜੀਵਨ ਵਾਲੇ ਰਹਿੰਦੇ ਹਨ, ਉਨ੍ਹਾਂ ਨੂੰ ਕਦਾਚਿਤ ਭੀ ਪਾਪਾਂ,

ਅਵਿੱਦਿਆ ਰੂਪੀ ਮੈਲ = ਮਲੀਨਤਾ ਨ = ਨਹੀਂ ਲਾਗੈ = ਲੱਗਦੀ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਧੁਰਿ = ਧੁਰੋਂ ਦਰਗਾਹੋਂ ਮੱਥੇ 'ਤੇ ਨਿਸ਼ਕਾਮ ਕਰਮਾਂ ਦੇ ਵੱਡੇ ਭਾਗੈ = ਭਾਗ ਹਨ, ਉਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਦਾ ਹੈ॥੪॥੧੫॥

## ਆਸਾ ਮਹਲਾ ੧ ॥

## ਨਿਵਿ ਨਿਵਿ ਪਾਇ ਲਗਉ ਗੁਰ ਅਪੁਨੇ; ਆਤਮ ਰਾਮੁ ਨਿਹਾਰਿਆ ॥

ਹੇ ਭਾਈ! ਅਪੁਨੇ = ਆਪਣੇ ਗੁਰ = ਸਤਿਗੁਰੂ ਸਾਹਿਬ ਜੀ ਦੇ ਪਾਇ = ਚਰਨਾਂ ਉੱਪਰ ਦੇਹ ਦੇ ਅਭਿਮਾਨ, ਗੁਣਾਂ ਦੇ ਅਭਿਮਾਨ ਨੂੰ ਛੱਡ ਕੇ ਨਿਵਿ ਨਿਵਿ = ਝੁਕ ਝੁਕ ਲਗਉ = ਲੱਗਣਾ ਕਰੋ, ਜਿਨ੍ਹਾਂ ਦੀ ਕ੍ਰਿਪਾ ਕਰਕੇ ਸਾਰੇ ਆਤਮ ਰਾਮੁ = ਪਾਰਬ੍ਰਹਮ ਨੂੰ ਨਿਹਾਰਿਆ = ਵੇਖਣਾ ਕਰੀਦਾ ਹੈ। **ਵਾ:** ਜੋ ਸਾਰਿਆਂ ਵਿਚ ਆਤਮ = ਜੀਵਾਤਮਾ ਹੈ ਇਸ ਨੂੰ ਰਾਮ ਰੂਪ ਕਰਕੇ ਵੇਖ ਲਿਆ ਹੈ।

## ਕਰਤ ਬੀਚਾਰੁ, ਹਿਰਦੈ ਹਰਿ ਰਵਿਆ; ਹਿਰਦੈ ਦੇਖਿ ਬੀਚਾਰਿਆ ॥੧॥

ਜਿਹੜੇ ਸਤਿਸੰਗਤ ਦੁਆਰਾ, ਗੁਰਾਂ ਨਾਲ ਮਿਲ ਕੇ ਸਤਿ ਸਰੂਪ ਦੀ ਬੀਚਾਰੁ = ਵਿਚਾਰ ਕਰਤ = ਕਰਦੇ ਹਨ ਅਤੇ ਹਿਰਦੇ ਵਿਚ ਹੀ ਹਰਿ = ਪਰਮੇਸ਼ਰ ਨੂੰ ਰਵਿਆ = ਵਿਆਪਕ ਜਾਣਦੇ ਹਨ **ਵਾ:** ਹਿਰਦੇ ਵਿਚ ਹਰੀ ਪਰਮੇਸ਼ਰ ਨੂੰ ਰਵਿਆ = ਉਚਾਰਨ ਕਰਦੇ ਹਨ। ਉਹਨਾਂ ਨੇ ਸੱਤ ਅਸੱਤ ਦੀ ਬੀਚਾਰਿਆ = ਵਿਚਾਰ ਕਰਕੇ ਉਸ ਸਤਿ ਸਰੂਪ ਨੂੰ ਹਿਰਦੇ ਵਿਚ ਦੇਖਿ = ਵੇਖ ਲਿਆ ਹੈ॥੧॥

## ਬੋਲਹੁ ਰਾਮੁ; ਕਰੇ ਨਿਸਤਾਰਾ ॥
## ਗੁਰ ਪਰਸਾਦਿ ਰਤਨੁ ਹਰਿ ਲਾਭੈ;
## ਮਿਟੈ ਅਗਿਆਨੁ ਹੋਇ ਉਜੀਆਰਾ ॥੧॥ਰਹਾਉ॥

ਹੇ ਭਾਈ! ਰਾਮੁ = ਪਰਮੇਸ਼ਰ ਦੇ ਨਾਮ ਨੂੰ ਬੋਲਹੁ = ਉਚਾਰਨ ਕਰੋ, ਜੋ ਤੁਹਾਨੂੰ ਸੰਸਾਰ-ਸਮੁੰਦਰ ਤੋਂ ਨਿਸਤਾਰਾ = ਤਾਰਨਾ ਕਰੇ = ਕਰੇਗਾ। ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਕਰਕੇ ਰਤਨੁ = ਮਾਣਿਕ ਰੂਪੀ ਅਮੋਲਕ ਹਰਿ = ਪਰਮੇਸ਼ਰ ਹਿਰਦੇ ਵਿੱਚੋਂ ਹੀ ਲਾਭੈ = ਲੱਭ ਪਵੇਗਾ ਅਤੇ ਅਗਿਆਨ ਮਿਟੈ = ਮਿਟ ਜਾਵੇਗਾ ਤੇ ਅਪ੍ਰੋਖ ਗਿਆਨ ਦਾ ਉਜੀਆਰਾ = ਪ੍ਰਕਾਸ਼ ਹੋਇ = ਹੋ ਜਾਵੇਗਾ॥੧॥ਰਹਾਉ॥

## ਰਵਨੀ ਰਵੈ ਬੰਧਨ ਨਹੀ ਤੂਟਹਿ; ਵਿਚਿ ਹਉਮੈ ਭਰਮੁ ਨ ਜਾਈ ॥

ਰਵਨੀ = ਸੁੰਦਰ ਇਸਤ੍ਰੀ, ਮਾਇਆ ਦੇ ਭੋਗਾਂ ਨੂੰ ਰਵੈ = ਮਾਨਣ ਨਾਲ **ਵਾ:** ਰਵਨੀ = ਕਥਾਵਾਂ ਆਦਿ ਨੂੰ ਰਵੈ = ਉਚਾਰਨ ਨਾਲ ਜੰਮਣ-ਮਰਣ ਆਦਿ ਦੇ ਬੰਧਨ = ਜੰਜਾਲ ਤੂਟਹਿ = ਟੁੱਟਦੇ ਨਹੀਂ ਹਨ, ਜਿੰਨਾ ਚਿਰ ਤਕ ਦੇਹ ਦੇ ਵਿਚਿ = ਅੰਦਰ ਹਉਮੈ = ਹੰਗਤਾ-ਮਮਤਾ ਪਈ ਹੈ, ਉਤਨਾ ਚਿਰ ਤਕ ਭਰਮ = ਸੰਸਾ ਨਹੀਂ ਜਾਈ = ਜਾਂਦਾ, ਭਾਵ ਨਵਿਰਤ ਨਹੀਂ ਹੁੰਦਾ।

## ਸਤਿਗੁਰੁ ਮਿਲੈ ਤ ਹਉਮੈ ਤੂਟੈ; ਤਾ ਕੋ ਲੇਖੈ ਪਾਈ ॥੨॥

ਜੇਕਰ ਸਤਿਗੁਰੁ = ਗੁਰੂ ਸਾਹਿਬ ਜੀ ਮਿਲੈ = ਮਿਲ ਪੈਣ ਤ = ਤਾਂ ਗੁਰਾਂ ਦੀ ਕ੍ਰਿਪਾ ਦੁਆਰਾ ਹਉਮੈ = ਹੰਗਤਾ-ਮਮਤਾ ਦੀ ਕੰਧ ਤੂਟੈ = ਟੁੱਟ ਜਾਂਦੀ ਹੈ, ਤਾ = ਤਦ ਹੀ ਕੋ = ਕੋਈ ਲੇਖੈ = ਹਿਸਾਬ ਵਿਚ **ਵਾ:** ਮਹਾਰਾਜ ਦੀ ਪ੍ਰਵਾਨਗੀ ਵਿਚ ਪਾਈ = ਪੈਂਦਾ ਹੈ॥੨॥

## ਹਰਿ ਹਰਿ ਨਾਮੁ ਭਗਤਿ ਪ੍ਰਿਅ ਪ੍ਰੀਤਮੁ; ਸੁਖ ਸਾਗਰੁ ਉਰ ਧਾਰੇ ॥

ਜੋ ਸਭ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਜਪਣਾ ਹੈ ਅਤੇ ਭਗਤਿ = ਭਗਤੀ ਕਰਨੀ ਹੈ, ਇਹ ਪ੍ਰੀਤਮੁ = ਪਿਆਰੇ ਪਰਮੇਸ਼ਰ ਨੂੰ ਪ੍ਰਿਅ = ਪਿਆਰੀ ਲੱਗਦੀ ਹੈ। ਇਸ ਕਰਕੇ ਸੁਖ ਸਾਗਰੁ = ਸੁੱਖਾਂ ਦੇ ਸਮੁੰਦਰ ਪਰਮੇਸ਼ਰ ਨੂੰ ਉਰ = ਹਿਰਦੇ ਵਿਚ ਧਾਰੇ = ਧਾਰਨ ਕਰ ਕੇ ਰੱਖੋ।

## ਭਗਤਿ ਵਛਲੁ ਜਗਜੀਵਨੁ ਦਾਤਾ; ਮਤਿ ਗੁਰਮਤਿ ਹਰਿ ਨਿਸਤਾਰੇ ॥੩॥

ਉਹ ਪਰਮੇਸ਼ਰ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦਾ ਵਛਲੁ = ਪਿਆਰਾ ਅਤੇ ਜਗਜੀਵਨ = ਜਗਤ ਦਾ ਜੀਵਨ ਰੂਪ ਦਾਤਾ = ਦਾਨੀ ਹੈ। ਮਤਿ = ਬੁੱਧੀ ਦੇ ਅੰਦਰ ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰੇ ਤਾਂ ਹਰਿ = ਪਰਮੇਸ਼ਰ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰ ਦਿੰਦਾ ਹੈ ॥੩॥

## ਮਨ ਸਿਉ ਜੂਝਿ ਮਰੈ, ਪ੍ਰਭੁ ਪਾਏ; ਮਨਸਾ ਮਨਹਿ ਸਮਾਏ ॥

ਜਿਹੜਾ ਮਨ ਦੇ ਸਿਉ = ਨਾਲ ਜੂਝਿ = ਲੜ ਕੇ ਜੀਵਤ ਭਾਵ ਤੋਂ ਮਰੈ = ਮਰ ਜਾਵੇ, ਉਹ ਪ੍ਰਭੁ = ਅਕਾਲ ਪੁਰਖ ਨੂੰ ਪਾਏ = ਪ੍ਰਾਪਤ ਕਰ ਲੈਂਦਾ ਹੈ ਤੇ ਮਨਸਾ = ਮਨ ਦੀਆਂ ਵਾਸ਼ਨਾਵਾਂ ਮਨਹਿ = ਮਨ ਵਿਚ ਹੀ ਸਮਾਏ = ਸਮਾਅ ਜਾਂਦੀਆਂ ਹਨ।

## ਨਾਨਕ ਕ੍ਰਿਪਾ ਕਰੇ ਜਗਜੀਵਨੁ; ਸਹਜ ਭਾਇ ਲਿਵ ਲਾਏ ॥੪॥੧੬॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜਿਨ੍ਹਾਂ ਉੱਪਰ ਜਗਜੀਵਨੁ = ਜਗਤ ਦਾ ਜੀਵਨ ਰੂਪ ਪਰਮੇਸ਼ਰ ਕ੍ਰਿਪਾ = ਦਇਆ ਦ੍ਰਿਸ਼ਟੀ ਕਰੇ = ਕਰਦਾ ਹੈ, ਉਹ ਸਹਜ = ਸ਼ਾਂਤੀ ਸੁਭਾਅ ਧਾਰ ਕੇ ਭਾਇ = ਪ੍ਰਕਾਸ਼ ਸਰੂਪ ਵਿਚ ਲਿਵ = ਬਿਰਤੀ ਲਾਏ = ਲਾਉਂਦੇ ਹਨ ॥੪॥੧੬॥

## ਆਸਾ ਮਹਲਾ ੧ ॥
## ਕਿਸ ਕਉ ਕਹਹਿ, ਸੁਣਾਵਹਿ ਕਿਸ ਕਉ;
## ਕਿਸੁ ਸਮਝਾਵਹਿ, ਸਮਝਿ ਰਹੇ ॥

ਜਿਹੜੇ ਗੁਰਮੁਖ-ਜਨ ਜੀਵਨ ਮੁਕਤੀ ਪ੍ਰਾਪਤ ਕਰਕੇ ਮਸਤ ਹੋਏ ਹਨ, ਉਹ ਕਿਸ = ਕਿਸੇ ਕਉ = ਨੂੰ ਕੀ ਕਹਹਿ = ਕਹਿਣ ਕਿ ਸੰਗਤ ਕਰਿਆ ਕਰੋ, ਕਿਸ = ਕਿਸੇ ਕਉ = ਨੂੰ ਕੀ ਕਥਾ ਵਾਰਤਾ ਸੁਣਾਵਹਿ = ਸੁਣਾਉਣ ਅਤੇ ਕਿਸ = ਕਿਸੇ ਨੂੰ ਕੀ ਸ਼ੁੱਭ ਸਿੱਖਿਆ ਸਮਝਾਵਹਿ = ਸਮਝਾਉਣ, ਉਹ ਤਾਂ ਆਪ ਹੀ ਸਮਝ ਰਹੇ ਹਨ **ਅਥਵਾ** ਉਹ ਕਿਸੇ ਦੇ ਤਾਈਂ ਤਾਂ ਕਹਹਿ = ਕਹਿੰਦੇ ਹਨ ਕਿ ਬਿਬੇਕ ਧਾਰਿਆ ਕਰ। ਕਿਸ = ਕਿਸੇ ਦੇ ਕਉ = ਤਾਈਂ ਸੁਣਾਵਹਿ = ਸੁਣਾਉਂਦੇ ਹਨ ਕਿ ਵੈਰਾਗ ਧਾਰਨ ਕਰ। ਕਿਸੇ ਨੂੰ ਸਮਝਾਵਹਿ = ਸਮਝਾਉਂਦੇ ਹਨ ਕਿ ਸ੍ਰਵਨ ਕਰਿਆ ਕਰ ਅਤੇ ਕਿਸੇ ਨੂੰ ਕਹਿੰਦੇ ਹਨ ਕਿ ਮੰਨਣ ਕਰਕੇ ਸਮਝ ਵਿਚ ਰਹੇ = ਰਹਿਆ ਕਰ।

## ਕਿਸੈ ਪੜਾਵਹਿ, ਪੜਿ ਗੁਣਿ ਬੂਝੇ; ਸਤਿਗੁਰ ਸਬਦਿ ਸੰਤੋਖਿ ਰਹੇ ॥੧॥

ਕਿਸੈ = ਕਿਸੇ ਦੇ ਤਾਈਂ ਪੜਾਵਹਿ = ਪੜ੍ਹਾਉਂਦੇ ਹਨ ਕਿ ਨਿਧਿਆਸਣ ਕਰਿਆ ਕਰ। ਕਈ ਪੜਿ = ਪੜ੍ਹ ਕਰਕੇ ਭਾਵ ਤੱਤ ਤ੍ਵੰ ਦਾ ਸੰਸ਼ੋਧਨ ਕਰਕੇ ਗੁਣਿ = ਰਤਨ ਰੂਪੀ ਗਿਆਨ ਸਰੂਪ ਨੂੰ ਬੂਝੇ = ਬੁੱਝ ਭਾਵ ਸਮਝ ਲੈਂਦੇ ਹਨ; ਇਉਂ ਗੁਰਮੁਖ-ਜਨ ਸਤਿਗੁਰ = ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰ ਕਰਕੇ ਸੰਤੋਖਿ = ਭਲੀ ਪ੍ਰਕਾਰ ਤ੍ਰਿਪਤੀ ਵਿਚ ਰਹੇ = ਰਹਿੰਦੇ ਹਨ ॥੧॥

**[ਅੰਗ ੩੫੪]**

## ਐਸਾ ਗੁਰਮਤਿ; ਰਮਤੁ ਸਰੀਰਾ ॥
## ਹਰਿ ਭਜੁ ਮੇਰੇ ਮਨ; ਗਹਿਰ ਗੰਭੀਰਾ ॥੧॥ਰਹਾਉ॥

ਐਸਾ = ਅਜਿਹਾ ਪਰਮੇਸ਼ਰ ਜੋ ਸਾਰਿਆਂ ਸਰੀਰਾ = ਦੇਹਾਂ ਵਿਚ ਰਮਤੁ = ਰਮਿਆ ਹੋਇਆ ਹੈ, ਉਸ ਨੂੰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਉਚਾਰਨਾ ਕਰੋ। ਹੇ ਮੇਰੇ = ਸਾਡੇ ਪਿਆਰੇ ਮਨਾਂ ! ਹਰਿ = ਪਰਮੇਸ਼ਰ ਦੇ ਨਾਮ ਨੂੰ ਭਜੁ = ਜਪਣਾ ਕਰ। ਜੋ ਗਹਿਰ = ਨਿਰਹੱਲ ਅਤੇ ਗੰਭੀਰਾ = ਅਗਾਧ ਹੈ **ਵਾ:** ਗਹਿਰ ਗੰਭੀਰਾ = ਡੂੰਘੇ ਤੋਂ ਡੂੰਘਾ ਹੈ ॥੧॥ਰਹਾਉ॥

## ਅਨਤ ਤਰੰਗ; ਭਗਤਿ ਹਰਿ ਰੰਗਾ ॥ ਅਨਦਿਨੁ ਸੂਚੇ; ਹਰਿ ਗੁਣ ਸੰਗਾ ॥

ਜਿਸ ਪਰਮੇਸ਼ਰ ਦੀਆਂ ਬ੍ਰਹਮੰਡਾਂ ਰੂਪੀ ਅਨਤ = ਬੇਅੰਤ ਤਰੰਗ = ਲਹਿਰਾਂ ਹਨ, ਜੋ ਉਸ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਦੇ ਰੰਗਾ = ਪ੍ਰੇਮ ਵਿਚ ਰੰਗੇ ਹੋਏ ਹਨ **ਵਾ:** ਜਿਨ੍ਹਾਂ ਗੁਰਮੁਖ-ਜਨਾਂ ਦੇ ਹਿਰਦੇ ਰੂਪੀ ਸਮੁੰਦਰ ਵਿਚ ਸ਼ਾਂਤੀ, ਖਿਮਾ, ਸ਼ਰਧਾ ਆਦਿਕ ਸ਼ੁਭ ਗੁਣਾਂ ਰੂਪੀ ਅਨਤ = ਬੇਅੰਤ ਤਰੰਗ = ਲਹਿਰਾਂ ਉੱਠ ਰਹੀਆਂ ਹਨ, ਉਹ ਭਗਤੀ ਕਰਕੇ ਹਰਿ = ਅਕਾਲ ਪੁਰਖ ਦੇ ਰੰਗਾ = ਅਨੰਦ, ਪ੍ਰੇਮ ਵਿਚ ਮਸਤ ਰਹਿੰਦੇ ਹਨ। ਜਿਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੇ ਗੁਣ = ਸ਼ੁਭ ਗੁਣਾਂ ਦਾ ਸੰਗਾ = ਸਾਥ ਹੈ, ਉਹ ਅਨਦਿਨੁ = ਰਾਤ ਦਿਨ ਸੂਚੇ = ਪਵਿੱਤਰ ਰਹਿੰਦੇ ਹਨ।

## ਮਿਥਿਆ ਜਨਮੁ ਸਾਕਤ; ਸੰਸਾਰਾ ॥ ਰਾਮ ਭਗਤਿ ਜਨੁ; ਰਹੈ ਨਿਰਾਰਾ ॥੨॥

ਸੰਸਾਰਾ = ਜਗਤ ਵਿਚ ਸਾਕਤ = ਕਠੋਰ ਚਿਤ, ਸ਼ਕਤੀ ਦੇ ਉਪਾਸ਼ਕਾਂ ਦਾ ਮਨੁੱਖਾ ਜਨਮ ਮਿਥਿਆ = ਝੂਠਾ, ਬੇਅਰਥ ਹੀ ਹੈ। ਰਾਮ = ਪਰਮੇਸ਼ਰ ਦੀ ਭਗਤਿ = ਭਗਤੀ ਕਰਨ ਵਾਲੇ ਜਨ = ਭਗਤ-ਜਨ ਨਿਰਾਰਾ = ਨਿਰਲੇਪ ਰਹੈ = ਰਹਿੰਦੇ ਹਨ ॥੨॥

## ਸੂਚੀ ਕਾਇਆ; ਹਰਿ ਗੁਣ ਗਾਇਆ ॥ ਆਤਮੁ ਚੀਨਿ; ਰਹੈ ਲਿਵ ਲਾਇਆ ॥

ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੀਆਂ ਗੁਣ = ਸਿਫ਼ਤਾਂ ਤਾਈਂ ਗਾਇਆ = ਗਾਉਣਾ ਕੀਤਾ ਹੈ, ਉਨ੍ਹਾਂ ਦੀ ਕਾਇਆ = ਦੇਹ **ਵਾ:** ਬੁੱਧ ਸੂਚੀ = ਪਵਿੱਤਰ ਹੋ ਗਈ ਹੈ। ਉਹ ਆਤਮੁ = ਬ੍ਰਹਮ ਨੂੰ ਚੀਨਿ = ਜਾਣ ਕਰਕੇ ਹਰ ਵੇਲੇ ਉਸ ਵਿਚ ਲਿਵ = ਬਿਰਤੀ ਲਾਇਆ = ਲਾਈ ਰੱਖਦੇ ਹਨ।

## ਆਦਿ ਅਪਾਰੁ; ਅਪਰੰਪਰੁ ਹੀਰਾ ॥ ਲਾਲਿ ਰਤਾ; ਮੇਰਾ ਮਨੁ ਧੀਰਾ ॥੩॥

ਜੋ ਸਾਰੇ ਜਗਤ ਦਾ ਆਦਿ = ਮੁੱਢ ਰੂਪ, ਅਪਰੰਪਰੁ = ਸਿਲਸਿਲੇ ਤੋਂ ਰਹਿਤ **ਵਾ:** (ਅਪਰੰ+ਪਰ) ਪ੍ਰਕ੍ਰਿਤੀ ਅਪਰੰ = ਉਰੇ ਹੈ ਤੇ ਉਹ ਪ੍ਰਕਿਰਤੀ ਦਾ ਪਰ = ਪਰ੍ਹਾ ਰੂਪ ਹੈ। ਅਪਾਰ = ਪਾਰਾਵਾਰ ਤੋਂ ਰਹਿਤ ਅਤੇ ਹੀਰਾ = ਹੀਰੇ ਦੀ ਨਿਆਈਂ ਸ੍ਵਯੰ ਪ੍ਰਕਾਸ਼ ਸਰੂਪ ਹੈ। ਉਸ ਦੇ ਲਾਲਿ = ਪਿਆਰ ਵਿਚ ਰਤਾ = ਰੰਗਿਆ ਹੋਇਆ ਮੇਰਾ = ਸਾਡਾ ਮਨ ਧੀਰਾ = ਧੀਰਜਤਾ ਦੇ ਸਹਿਤ ਹੋਇਆ ਹੈ ॥੩॥

## ਕਥਨੀ ਕਹਹਿ; ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ; ਪ੍ਰਭੁ ਤੂੰਹੈ ॥

ਜਿਹੜੇ ਮਾਇਆ ਦੀ ਇੱਛਾ ਕਰਕੇ ਕਥਾ ਦੀ ਕਥਨੀ = ਵਿਆਖਿਆ ਨੂੰ ਕਹਹਿ = ਕਹਿੰਦੇ ਹਨ, ਸੇ = ਉਹ ਕਹਹਿ = ਕਹਿਣ ਵਾਲੇ ਕਹਿੰਦੇ ਕਹਿੰਦੇ ਹੀ ਮੂਏ = ਮਰ ਗਏ, ਪਰੰਤੂ ਪਰਮੇਸ਼ਰ ਦੀ ਪ੍ਰਾਪਤੀ ਨਹੀਂ

ਹੋਈ **ਅਥਵਾ** ਬੇਦਾਂ, ਸ਼ਾਸਤ੍ਰਾਂ ਦੀਆਂ ਕਹਹਿ = ਕਹੀਆਂ ਹੋਈਆਂ ਕਥਨੀਆਂ ਨੂੰ ਜਿਹੜੇ ਲੋਕ ਕਹਿੰਦੇ ਹਨ, ਉਹ ਅੰਤ ਨੂੰ ਮਾਇਆ ਦੇ ਮੋਹ ਵਿਚ ਹੀ ਫਸ ਕੇ ਮੂਏ = ਮਰ ਜਾਂਦੇ ਹਨ **ਅਥਵਾ** ਹੇ ਅਧਿਕਾਰੀ ! ਤੂੰ ਨਿਸਚੇ ਕਰ ਕਿ ਜਿਹੜੇ ਮਾਇਆ ਵਾਸਤੇ ਕਥਨੀ ਕਹਹਿ = ਕਹਿੰਦੇ ਹਨ, ਉਹ ਤਾਂ ਕਹੀ ਹੀ ਜਾਂਦੇ ਹਨ ਪਰੰਤੂ ਜਿਹੜੇ ਪ੍ਰਮਾਰਥ ਦੀ ਪ੍ਰਾਪਤੀ ਵਾਸਤੇ ਕਹਹਿ ਕਹਿੰਦੇ ਹਨ, ਸੇ = ਉਹ ਜੀਵਤ ਭਾਵ ਤੋਂ ਮੂਏ = ਮਰ ਜਾਂਦੇ ਹਨ। ਹੇ ਅਧਿਕਾਰੀ ! ਸੋ = ਉਹ ਪ੍ਰਭੁ = ਪਰਮੇਸ਼ਰ ਤੇਰੇ ਕੋਲੋਂ ਕਿਤੇ ਦੂਰ ਨਹੀਂ ਹੈ, ਤੂੰ ਖ਼ੁਦ ਹੀ ਉਸ ਪ੍ਰਭੁ = ਅਕਾਲ ਪੁਰਖ ਦਾ ਸਰੂਪ ਹੈਂ, ਭਾਵ ਵਾਸਤਵ ਵਿਚ ਤੇਰਾ ਸ਼ੁੱਧ ਸਰੂਪ ਬ੍ਰਹਮ ਹੀ ਹੈ **ਵਾ:** ਤੂੰਹੈ = ਤੂੰ ਭਾਵ ਜੀਵ ਦਾ ਲੱਖ ਅਰਥ, ਅਸ ਪਦ ਰੂਪੀ ਪ੍ਰਭ = ਬ੍ਰਹਮ ਦਾ ਹੀ ਰੂਪ ਹੈ। ਇਸ ਕਰਕੇ ਸੋ = ਉਹ ਬ੍ਰਹਮ ਜੀਵ ਨਾਲੋਂ ਕਿਤੇ ਦੂਰ ਨਹੀਂ ਹੈ, ਭਾਵ ਘਟਾਂ ਘਟਾਂ ਵਿਚ ਵਿਆਪਕ ਹੈ।

## ਸਭੁ ਜਗੁ ਦੇਖਿਆ; ਮਾਇਆ ਛਾਇਆ ॥
## ਨਾਨਕ ਗੁਰਮਤਿ; ਨਾਮੁ ਧਿਆਇਆ ॥੪॥੧੭॥

ਇਹ ਸਭੁ = ਸਾਰਾ ਜਗੁ = ਸੰਸਾਰ ਮਾਇਆ ਅਤੇ ਛਾਇਆ = ਅਵਿੱਦਿਆ ਵਿਚ ਫਸਿਆ ਹੋਇਆ ਦੇਖਿਆ = ਵੇਖੀਦਾ ਹੈ **ਅਥਵਾ** ਮਾਇਆ ਕਰਕੇ ਈਸ਼ਰ ਕਹਾਉਂਦਾ ਹੈ ਅਤੇ ਛਾਇਆ = ਅਵਿੱਦਿਆ ਕਰਕੇ ਜੀਵ ਕਹਾਉਂਦਾ ਹੈ, ਇਉਂ ਸਾਰਾ ਜਗਤ ਮਾਇਆ ਸਬਲ ਈਸ਼ਰ ਦੀ ਬਾਜ਼ੀ ਵਿਚ ਫਸਿਆ ਪਿਆ ਹੈ **ਵਾ:** ਜਦੋਂ ਮਾਇਆ ਵਿਚ ਚੇਤਨ ਦਾ ਛਾਇਆ = ਪ੍ਰਤੀਬਿੰਬ ਪਿਆ ਤਾਂ ਈਸ਼ਰ ਰੂਪ ਹੋ ਕੇ ਸਾਰਾ ਜਗਤ ਰਚਿਆ, ਅਵਿੱਦਿਆ ਵਿਚ ਪ੍ਰਤੀਬਿੰਬ ਪੈਣ ਤੋਂ ਜੀਵ ਕਹਾਇਆ, ਇਉਂ ਸਾਰਾ ਜਗਤ ਵੇਖਣਾ ਕੀਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੂੰ ਗੁਰਮਤਿ = ਗੁਰੂ ਦੀ ਸਿੱਖਿਆ ਪ੍ਰਾਪਤ ਹੋਈ ਹੈ। ਉਹਨਾਂ ਨੇ ਹੀ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਉਹ ਮਾਇਆ ਛਾਇਆ ਜਾਂ ਜੀਵ ਈਸ਼ ਦੇ ਭੇਦ ਵਿਚ ਨਹੀਂ ਫਸਦੇ ॥੪॥੧੭॥

## ਆਸਾ ਮਹਲਾ ੧ ਤਿਤੁਕਾ ॥[1]
## ਕੋਈ ਭੀਖਕੁ; ਭੀਖਿਆ ਖਾਇ ॥ ਕੋਈ ਰਾਜਾ; ਰਹਿਆ ਸਮਾਇ ॥

ਹੇ ਭਾਈ ! ਕੋਈ ਭੀਖਕੁ = ਭਿਖਾਰੀ ਬਣ ਕੇ ਭੀਖਿਆ = ਮੰਗ ਕੇ ਲਈ ਹੋਈ ਅੰਨ ਆਦਿ ਵਸਤੂ ਨੂੰ ਖਾਇ = ਖਾਂਦਾ ਹੈ। ਕੋਈ ਰਾਜਾ = ਪਾਤਸ਼ਾਹ ਹੋ ਕੇ ਆਪਣੇ ਰਾਜ ਪੁਣੇ ਵਿਚ ਹੀ ਸਮਾਇ = ਸਮਾਇਆ ਭਾਵ ਮਸਤ ਹੋ ਰਹਿਆ = ਰਿਹਾ ਹੈ **ਅਥਵਾ** ਏਸੇ ਪ੍ਰਕਾਰ ਕੋਈ ਭੀਖਕੁ = ਮੰਗਤੇ ਦੀ ਨਿਆਈਂ ਅਧਿਕਾਰੀ ਹੋ ਕੇ ਗੁਰਾਂ ਦੇ ਪਾਸੋਂ ਨਾਮ ਦੀ ਭਿਖਿਆ ਖਾਂਦਾ ਹੈ ਭਾਵ ਜਪਣਾ ਕਰਦਾ ਹੈ। ਕੋਈ ਰਾਜੇ ਦੀ ਨਿਆਈਂ ਬ੍ਰਹਮ ਗਿਆਨੀ ਹੋ ਕੇ ਪਰਮੇਸ਼ਰ ਦੇ ਸਰੂਪ ਵਿਚ ਸਮਾਇ = ਅਭੇਦ ਹੋ ਰਿਹਾ ਹੈ।

## ਕਿਸ ਹੀ ਮਾਨੁ; ਕਿਸੈ ਅਪਮਾਨੁ ॥ ਢਾਹਿ ਉਸਾਰੇ; ਧਰੇ ਧਿਆਨੁ ॥

ਕਿਸ = ਕਿਸੇ ਰਾਜੇ ਆਦਿ ਦਾ ਲੋਕ ਹੀ = ਕੇਵਲ ਮਾਨੁ = ਸਤਿਕਾਰ ਕਰੀ ਜਾਂਦੇ ਹਨ ਅਤੇ ਕਿਸੈ = ਕਿਸੇ ਭਿਖਾਰੀ ਆਦਿ ਦਾ ਅਪਮਾਨੁ = ਨਿਰਾਦਰ ਕਰੀ ਜਾਂਦੇ ਹਨ **ਵਾ:** ਕਿਸੇ ਸਿੱਖ ਨੂੰ ਗੁਰੂ ਸਾਹਿਬ ਜੀ ਹੀ = ਨਿਸਚੇ ਕਰਕੇ ਬ੍ਰਹਮ ਗਿਆਨ ਦੇਣ ਰੂਪ ਮਾਨੁ = ਸਤਿਕਾਰ ਬਖ਼ਸ਼ਿਸ਼ ਕਰਦੇ ਹਨ ਅਤੇ ਕਿਸੇ ਸਿੱਖ ਨੂੰ ਪਰਖਣ ਵਾਸਤੇ ਹੰਕਾਰ ਦੀ ਨਵਿਰਤੀ ਲਈ ਕਿਸੇ ਤੋਂ ਅਪਮਾਨ = ਤ੍ਰਿਸਕਾਰ ਕਰਾਉਂਦੇ ਹਨ।

---

੧. ਇਸ ਸ਼ਬਦ ਵਿਚ ਤਿੰਨਾਂ ਤਿੰਨਾਂ ਤੁਕ – ਜੋਟਿਆਂ ਵਾਲਾ ਇਕ ਪਦਾ ਹੈ।

ਹੇ ਭਾਈ ! ਰਾਜੇ, ਭਿਖਾਰੀ ਅਤੇ ਮਾਨ ਅਪਮਾਨ ਨੂੰ ਤਿਆਗ ਕੇ ਜੋ ਸਾਰੇ ਬ੍ਰਹਮੰਡ ਨੂੰ ਢਾਹਿ = ਡੇਗ ਕੇ ਭਾਵ ਪਰਲੌਂ ਕਰ ਕੇ ਫਿਰ ਉਸਾਰੇ = ਉਸਾਰਨ ਵਾਲਾ ਪਰਮੇਸ਼ਰ ਹੈ, ਉਸ ਦੇ ਧਿਆਨ = ਚਿੰਤਨ ਨੂੰ ਹਿਰਦੇ ਵਿਚ ਧਰੇ = ਧਾਰਨ ਕਰੇ ਭਾਵ ਚਿੱਤ ਦੀ ਬਿਰਤੀ ਨੂੰ ਚਾਰੇ ਪਾਸਿਓਂ ਰੋਕ ਕੇ ਪਰਮੇਸ਼ਰ ਵੱਲ ਜੋੜਨਾ ਕਰੇ **ਅਥਵਾ** ਜਿਹੜਾ ਹਿਰਦੇ ਵਿਚ ਪਰਮੇਸ਼ਰ ਦਾ ਧਿਆਨ ਧਾਰਦਾ ਹੈ, ਉਨ੍ਹਾਂ ਦੇ ਉਸਾਰੇ = ਉੱਸਰੇ ਹੋਏ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਨੂੰ ਪਰਮੇਸ਼ਰ ਆਪ ਢਾਹ ਲੈਂਦਾ ਹੈ ਭਾਵ ਨਵਿਰਤ ਕਰ ਦਿੰਦਾ ਹੈ ਅਤੇ ਜੋ ਢਾਹੇ ਹੋਏ ਸਤ ਸੰਤੋਖ, ਦਇਆ, ਧਰਮ ਆਦਿ ਸਨ, ਉਨ੍ਹਾਂ ਨੂੰ ਹਿਰਦੇ ਵਿਚ ਉਸਾਰ ਦਿੰਦਾ ਹੈ।

## ਤੁਝ ਤੇ ਵਡਾ; ਨਾਹੀ ਕੋਇ ॥ ਕਿਸੁ ਵੇਖਾਲੀ; ਚੰਗਾ ਹੋਇ ॥੧॥

ਹੇ ਪਰਮੇਸ਼ਰ ! ਤੁਝ ਤੇ = ਤੇਰੇ ਤੋਂ ਵਡਾ = ਵਿਸਤਾਰ ਵਾਲਾ ਹੋਰ ਕੋਇ = ਕੋਈ ਨਾਹੀ = ਨਹੀਂ ਹੈ। ਜਦੋਂ ਤੁਸੀਂ ਸਾਡੀ ਸਾਰੀ ਹਾਲਤ ਨੂੰ ਜਾਣਦੇ ਹੀ ਹੋ, ਫਿਰ ਅਸੀਂ ਚੰਗਾ = ਭਲਾ ਸ੍ਰੇਸ਼ਟ ਹੋਇ = ਹੋ ਕੇ ਕਿਸੁ = ਕਿਸ ਨੂੰ ਵੇਖਾਲੀ = ਵਿਖਾਉਣਾ ਕਰੀਏ ॥੧॥

## ਮੈ ਤਾਂ; ਨਾਮੁ ਤੇਰਾ ਆਧਾਰੁ ॥ ਤੂੰ ਦਾਤਾ; ਕਰਣਹਾਰੁ ਕਰਤਾਰੁ ॥੧॥ਰਹਾਉ॥

ਹੇ ਮਹਾਰਾਜ ! ਮੈ = ਸਾਨੂੰ ਤਾਂ ਕੇਵਲ ਤੇਰਾ = ਤੁਹਾਡੇ ਨਾਮ ਦਾ ਹੀ ਆਧਾਰੁ = ਆਸਰਾ ਹੈ। ਤੂੰ = ਤੁਸੀਂ ਦਾਤਾ = ਦਾਤਾਂ ਦੇਣ ਵਾਲੇ ਅਤੇ ਜਗਤ ਨੂੰ ਪੈਦਾ ਕਰਣਹਾਰੁ = ਕਰਨ ਵਾਲੇ ਹੋ। (ਕਰ+ਤਾਰ) ਤੁਹਾਡੇ ਕਰ = ਹੱਥਾਂ ਵਿਚ ਸਾਰਿਆਂ ਜੀਵਾਂ ਦੀ ਚੇਤਨ ਸੱਤਾ ਰੂਪੀ **ਵਾ:** ਪ੍ਰਾਲਬਧ ਰੂਪੀ ਤਾਰ ਹੈ ॥੧॥ਰਹਾਉ॥

## ਵਾਟ ਨ ਪਾਵਉ; ਵੀਗਾ ਜਾਉ ॥ ਦਰਗਹ ਬੈਸਣ; ਨਾਹੀ ਥਾਉ ॥

ਹੇ ਮਹਾਰਾਜ ! ਜੋ ਤੁਹਾਡੀ ਭਗਤੀ ਰੂਪ ਵਾਟ = ਰਸਤੇ ਨੂੰ ਨ = ਨਹੀਂ ਪਾਵਉ = ਪਾਉਣਾ ਕਰਦੇ, ਉਹ ਵੀਗਾ = ਟੇਢੀਆ ਭਾਵ ਜੂਨਾਂ ਵਿਚ ਜਾਉ = ਜਾਂਦੇ ਹਨ। ਇਸ ਕਰਕੇ ਉਹਨਾਂ ਨੂੰ ਦਰਗਹ = ਸਚਖੰਡ ਵਿਚ ਬੈਸਣ = ਬੈਠਣ ਲਈ ਥਾਉ = ਥਾਂ ਨਾਹੀ = ਨਹੀਂ ਮਿਲਦੀ।

## ਮਨ ਕਾ ਅੰਧੁਲਾ; ਮਾਇਆ ਕਾ ਬੰਧੁ ॥ ਖੀਨ ਖਰਾਬੁ ਹੋਵੈ; ਨਿਤ ਕੰਧੁ ॥

ਇਹ ਜੀਵ ਬਿਬੇਕ ਵੈਰਾਗ ਦੇ ਨੇਤਰਾਂ ਤੋਂ ਹੀਣਾ ਮਨ ਕਾ = ਦਾ ਅੰਧੁਲਾ = ਅੰਨ੍ਹਾ ਹੋ ਰਿਹਾ ਹੈ, ਜਿਸ ਕਰਕੇ ਮਾਇਆ ਕਾ = ਦਾ ਭਰਮਾਇਆ ਹੋਇਆ ਜੰਮਣ ਮਰਨ ਰੂਪ ਬੰਧੁ = ਬੰਧਨਾਂ ਵਿਚ ਪੈ ਗਿਆ ਹੈ ਅਤੇ ਨਿਤ = ਨਿਤਾ ਪ੍ਰਤੀ ਹੀ ਉਨ੍ਹਾਂ ਦੇ ਕੰਧੁ = ਸਰੀਰ ਖਰਾਬੁ = ਬੁਰੇ ਵਿਸ਼ਿਆਂ ਵਿਚ ਲੱਗਣ ਕਰਕੇ ਖੀਨ = ਨਾਸ ਹੋਵੈ = ਹੋ ਰਹੇ ਹਨ।

## ਖਾਣ ਜੀਵਣ ਕੀ; ਬਹੁਤੀ ਆਸ ॥ ਲੇਖੈ ਤੇਰੈ; ਸਾਸ ਗਿਰਾਸ ॥੨॥

ਜੀਵਾਂ ਨੇ ਪਦਾਰਥਾਂ ਦੇ ਖਾਣ ਤੇ ਸਰੀਰ ਕਰਕੇ ਸਦਾ ਜੀਵਣ = ਜਿਉਂਦੇ ਰਹਿਣ ਕੀ = ਦੀ ਬਹੁਤੀ = ਬਹੁਤ ਜ਼ਿਆਦਾ ਆਸ = ਉਮੀਦ ਲਾਈ ਹੋਈ ਹੈ। ਪਰੰਤੂ ਹੇ ਮਹਾਰਾਜ ! ਜੀਵਾਂ ਦੇ ਸਾਸ ਗਿਰਾਸ = ਸੁਆਸਾਂ ਦਾ ਅੰਦਰ-ਬਾਹਰ ਆਉਣਾ ਜਾਣਾ **ਵਾ:** ਸਾਸ = ਸਾਹ ਲੈਣੇ ਤੇ ਗਿਰਾਸ = ਭੋਜਨ ਦਾ ਗਰਾਹੀ ਆਦਿ ਸਭ ਕੁਝ ਤੇਰੈ = ਤੁਹਾਡੇ ਲੇਖੈ = ਹਿਸਾਬ-ਕਿਤਾਬ ਵਿਚ ਹੀ ਹੈ ॥੨॥

## ਅਹਿਨਿਸਿ ਅੰਧੁਲੇ; ਦੀਪਕੁ ਦੇਇ ॥ ਭਉਜਲ ਡੂਬਤ; ਚਿੰਤ ਕਰੇਇ ॥

ਹੇ ਮਹਾਰਾਜ ! ਅਹਿਨਿਸਿ = ਰਾਤ ਦਿਨ ਬਿਬੇਕ, ਬੈਰਾਗ ਰੂਪੀ ਨੇਤ੍ਰਾਂ ਤੋਂ ਹੀਣੇ ਅੰਧੁਲੇ = ਅੰਨੇ ਜੀਵਾਂ

ਨੂੰ ਗਿਆਨ ਰੂਪੀ ਦੀਪਕੁ = ਦੀਵਾ ਦੇਇ = ਦੇਣਾ ਕਰੋ ਅਤੇ ਭਉਜਲ = ਭੈ-ਦਾਇਕ ਸੰਸਾਰ-ਸਮੁੰਦਰ ਵਿਚ ਡੂਬਤ = ਡੁੱਬਦਿਆਂ ਹੋਇਆਂ ਨੂੰ ਬਚਾਉਣ ਲਈ, ਮੁਕਤ ਰੂਪੀ ਪਾਰਲੇ ਕਿਨਾਰੇ 'ਤੇ ਲਾਉਣ ਲਈ ਚਿੰਤ = ਫ਼ਿਕਰ ਕਰੇਇ = ਕਰੋ।

## ਕਹਹਿ ਸੁਣਹਿ; ਜੋ ਮਾਨਹਿ ਨਾਉ ॥ ਹਉ ਬਲਿਹਾਰੈ; ਤਾ ਕੈ ਜਾਉ ॥

ਹੇ ਭਾਈ ! ਜੋ = ਜਿਹੜੇ ਪਰਮੇਸ਼ਰ ਦੇ ਨਾਉ = ਨਾਮ ਨੂੰ ਰਸਨਾ ਦੁਆਰਾ ਕਹਹਿ = ਕਹਿੰਦੇ ਹਨ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਹਿ = ਸੁਣਦੇ ਹਨ ਤੇ ਫਿਰ ਨਾਮ ਦਾ ਮਾਨਹਿ = ਮੰਨਣ ਕਰਦੇ ਹਨ। ਹਉ = ਅਸੀਂ ਤਾ = ਉਹਨਾਂ ਕੈ = ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ।

## ਨਾਨਕੁ; ਏਕ ਕਹੈ ਅਰਦਾਸਿ ॥ ਜੀਉ ਪਿੰਡੁ; ਸਭੁ ਤੇਰੈ ਪਾਸਿ ॥੩॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਏਕ = ਇਕ ਅਰਦਾਸਿ = ਬੇਨਤੀ ਕਰਦੇ ਹਾਂ। ਸਾਡਾ ਜੀਉ = ਜੀਅ ਅਤੇ ਪਿੰਡੁ = ਸਰੀਰ ਸਭੁ = ਸਾਰਾ ਕੁਝ ਤੇਰੈ = ਤੁਹਾਡੇ ਪਾਸਿ = ਕੋਲ ਹੀ ਅਰਪਨ ਕਰਦੇ ਹਾਂ ॥੩॥

## ਜਾਂ ਤੂੰ ਦੇਹਿ; ਜਪੀ ਤੇਰਾ ਨਾਉ ॥ ਦਰਗਹ ਬੈਸਣ; ਹੋਵੈ ਥਾਉ ॥

ਹੇ ਮਹਾਰਾਜ ! ਜਾਂ = ਜਦੋਂ ਤੂੰ = ਤੁਸੀਂ ਕ੍ਰਿਪਾ ਦ੍ਰਿਸ਼ਟੀ ਕਰਕੇ ਦੇਹਿ = ਦੇਵੋ, ਤਾਂ ਹੀ ਮੈਂ ਤੇਰਾ = ਤੁਹਾਡਾ ਨਾਉ = ਨਾਮ ਜਪੀ = ਜਪਨਾ ਕਰਾਂ ਅਤੇ ਸਾਨੂੰ ਦਰਗਹ = ਸਚਖੰਡ ਵਿਚ ਬੈਸਣ = ਬੈਠਣ ਲਈ ਥਾਉ = ਥਾਂ ਪ੍ਰਾਪਤ ਹੋ ਜਾਵੇ।

## ਜਾਂ ਤੁਧੁ ਭਾਵੈ; ਤਾ ਦੁਰਮਤਿ ਜਾਇ ॥ ਗਿਆਨ ਰਤਨੁ; ਮਨਿ ਵਸੈ ਆਇ ॥

ਹੇ ਮਹਾਰਾਜ ! ਜਾਂ = ਜਦੋਂ ਤੁਧੁ = ਤੁਹਾਨੂੰ ਭਾਵੈ = ਭਾਅ ਜਾਈਏ, ਤਾ = ਤਦੋਂ ਹੀ ਦੁਰਮਤਿ = ਖੋਟੀ ਮੱਤ ਨਾਸ ਹੋ ਜਾਇ = ਜਾਂਦੀ ਹੈ। ਗਿਆਨ ਰੂਪੀ ਰਤਨੁ = ਮਾਣਕ **ਵਾ:** ਗਿਆਨ ਅਤੇ ਰਤਨੁ = ਵੈਰਾਗ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵਸ ਜਾਂਦਾ ਹੈ।

## ਨਦਰਿ ਕਰੇ; ਤਾ ਸਤਿਗੁਰੁ ਮਿਲੈ ॥ ਪ੍ਰਣਵਤਿ ਨਾਨਕੁ; ਭਵਜਲੁ ਤਰੈ ॥੪॥੧੮॥

ਹੇ ਭਾਈ ! ਜੇਕਰ ਪਰਮੇਸ਼ਰ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ, ਤਾ = ਤਦ ਹੀ ਪੂਰਨ ਸਤਿਗੁਰੁ = ਗੁਰੂ ਸਾਹਿਬ ਜੀ ਮਿਲੈ = ਮਿਲਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਨੂੰ ਸਾਡੀ ਪ੍ਰਣਵਤਿ = ਨਮਸਕਾਰ ਹੈ, ਜਿਸ ਦੀ ਕ੍ਰਿਪਾ ਦੁਆਰਾ ਭਵਜਲੁ = ਭੈ-ਦਾਇਕ ਸੰਸਾਰ-ਸਮੁੰਦਰ ਤੋਂ ਤਰੈ = ਤਰ ਜਾਈਦਾ ਹੈ ॥੪॥੧੮॥

## ਆਸਾ ਮਹਲਾ ੧ ਪੰਚਪਦੇ ॥

ਪੰਚਪਦੇ = ਪੰਜ ਪੰਜ ਪਦਿਆਂ ਵਾਲੇ ੬ = ਛੇ ਸ਼ਬਦ ਆਉਣਗੇ।

## ਦੁਧ ਬਿਨੁ ਧੇਨੁ, ਪੰਖ ਬਿਨੁ ਪੰਖੀ; ਜਲ ਬਿਨੁ ਉਤਭੁਜ ਕਾਮਿ ਨਾਹੀ ॥

ਜਿਵੇਂ ਦੁੱਧ ਤੋਂ ਬਿਨੁ = ਬਿਨਾਂ ਧੇਨੁ = ਗਊ, ਪੰਖ = ਖੰਭਾਂ ਤੋਂ ਬਿਨੁ = ਬਗ਼ੈਰ ਪੰਖੀ = ਪੰਛੀ ਅਤੇ ਜਲ = ਪਾਣੀ ਤੋਂ ਬਿਨਾਂ ਉਤਭੁਜ = ਖੇਤੀ ਕਿਸੇ ਕਾਮਿ = ਕੰਮ ਨਾਹੀ = ਨਹੀਂ ਆਉਂਦੀ।

## ਕਿਆ ਸੁਲਤਾਨੁ ਸਲਾਮ ਵਿਹੂਣਾ; ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥

ਉਹ ਚੱਕਰਵਰਤੀ ਸੁਲਤਾਨੁ = ਬਾਦਸ਼ਾਹ ਵੀ ਕਿਆ = ਕੀ ਹੈ, ਜੋ ਸਲਾਮ = ਅਦਬ ਰੋਹਬ-ਦਾਬ ਤੋਂ ਵਿਹੂਣਾ = ਖ਼ਾਲੀ ਹੈ ਭਾਵ ਪਰਜਾ ਦੇ ਲੋਕ ਸਲਾਮਾਂ ਨਹੀਂ ਕਰਦੇ।

ਜਿਵੇਂ ਇਹ ਚਾਰ ਦ੍ਰਿਸ਼ਟਾਂਤ ਦਿੱਤੇ ਹਨ ਏਸੇ ਪ੍ਰਕਾਰ ਹੇ ਪਰਮੇਸ਼ਰ ! ਉਹ ਦੇਹ ਰੂਪੀ ਕੋਠੀ = ਕੋਠੜੀ ਜੋ ਅਗਿਆਨ ਕਰਕੇ ਅੰਧੀ = ਅੰਨ੍ਹੀ ਹੈ, ਜਿਸ ਵਿਚ ਤੇਰਾ = ਤੁਹਾਡਾ ਨਾਮ ਨਹੀਂ ਵਸਦਾ ॥੧॥

### ਦੂਸਰਾ ਅਰਥ

**ਦੂਧ ਬਿਨੁ ਧੇਨੁ ਪੰਖ ਬਿਨੁ ਪੰਖੀ; ਜਲ ਬਿਨੁ ਉਤਭੁਜ ਕਾਮਿ ਨਾਹੀ ॥**

ਜਿਹੜੀ ਬੁੱਧੀ ਰੂਪੀ ਧੇਨੁ = ਗਊ ਨਿਸ਼ਕਾਮ ਕਰਮਾਂ ਰੂਪ ਦੁੱਧ ਤੋਂ ਬਿਨਾਂ ਹੈ, ਉਹ ਨਿਸਫਲ ਹੀ ਹੈ, ਵਿਅਰਥ ਹੀ ਵਿਕਾਰਾਂ ਵਿਚ ਲੁੱਝੀ ਰਹਿੰਦੀ ਹੈ। ਜਿਹੜਾ ਜੀਵ ਰੂਪੀ ਪੰਖੀ = ਪੰਛੀ ਬਿਬੇਕ, ਵੈਰਾਗ ਰੂਪੀ ਪੰਖ = ਖੰਭਾਂ ਤੋਂ ਬਿਨਾਂ ਹੈ, ਉਹ ਭੀ ਨਿਸਫਲ ਹੈ, ਉਸ ਨੇ ਚਿਦਾਕਾਸ਼ ਵਿਚ ਕੀ ਉਡਾਰੀਆਂ ਮਾਰਨੀਆਂ ਹਨ। ਪ੍ਰੇਮ ਰੂਪੀ ਜਲ ਤੋਂ ਬਿਨਾਂ ਸ਼ੁਭ ਗੁਣਾਂ ਦੀ ਉਤਭੁਜ = ਖੇਤੀ ਭੀ ਕਿਸੇ ਕਾਮਿ = ਕੰਮ ਨਹੀਂ ਆਉਂਦੀ, ਭਾਵ ਪ੍ਰੇਮ ਤੋਂ ਬਿਨਾਂ ਦ੍ਵੈਸ਼ ਦੀ ਅੱਗ ਵਿਚ ਸ਼ੁਭ ਗੁਣ ਸੜ ਜਾਂਦੇ ਹਨ।

**ਕਿਆ ਸੁਲਤਾਨੁ ਸਲਾਮ ਵਿਹੂਣਾ; ਅੰਧੀ ਕੋਠੀ ਤੇਰਾ ਨਾਮੁ ਨਾਹੀ ॥੧॥**

ਉਹ ਸੁਲਤਾਨੁ = ਪਾਤਿਸ਼ਾਹ ਦੀ ਨਿਆਈਂ ਗਿਆਨਵਾਨ ਵੀ ਕਿਆ = ਕੀ ਹੈ ਜਿਸ ਦਾ ਮਨ ਵਾਹਿਗੁਰੂ ਵਿਚ ਸਲਾਮ = ਸਲਾਮਤ ਭਾਵ ਇਸਥਿਤ ਹੋਣ ਤੋਂ ਵਿਹੂਣਾ = ਖ਼ਾਲੀ ਹੈ। ਇਸ ਲਈ ਹੇ ਪਰਮੇਸ਼ਰ ! ਉਹ ਦੇਹ ਰੂਪੀ, ਬੁੱਧ ਰੂਪੀ ਕੋਠੀ = ਕੋਠੜੀ ਵੀ ਅਗਿਆਨ ਦੇ ਸਹਿਤ ਅੰਧੀ = ਅੰਨ੍ਹੀ ਹੈ, ਜਿਸ ਵਿਚ ਤੇਰੇ ਨਾਮ ਦਾ ਪ੍ਰਕਾਸ਼ ਨਹੀਂ ਹੈ ॥੧॥

## ਕੀ ਵਿਸਰਹਿ; ਦੁਖੁ ਬਹੁਤਾ ਲਾਗੈ ॥
## ਦੁਖੁ ਲਾਗੈ; ਤੂੰ ਵਿਸਰੁ ਨਾਹੀ ॥੧॥ਰਹਾਉ॥

ਹੇ ਪਰਮੇਸ਼ਰ ! ਤੁਸੀਂ ਸਾਨੂੰ ਕੀ = ਕਿਸ ਵਾਸਤੇ ਵਿਸਰਹਿ = ਭੁੱਲਦੇ ਹੋ, ਤੁਹਾਡੇ ਵਿਸਰਨ ਨਾਲ ਬਹੁਤਾ = ਬਹੁਤ ਜ਼ਿਆਦਾ ਜੰਮਣ ਮਰਣ, ਵਿਸ਼ਿਆਂ ਵਿਕਾਰਾਂ ਦੇ ਸੰਕਲਪ ਰੂਪ ਦੁਖੁ = ਕਸ਼ਟ ਲਾਗੈ = ਲੱਗਦਾ ਹੈ। ਹੇ ਮਹਾਰਾਜ ! ਨਿਸਚੇ ਕਰਕੇ ਬਹੁਤ ਦੁਖ = ਕਸ਼ਟ ਲਾਗੈ = ਲੱਗਦਾ ਹੈ। ਇਸ ਕਰਕੇ ਤੂੰ = ਤੁਸੀਂ ਕਦਾਚਿਤ ਭੀ ਵਿਸਰੁ = ਭੁੱਲਣਾ ਨਾਹੀ = ਨਾ ਕਰੋ **ਵਾ:** ਦੁਖ ਭਾਵੇਂ ਆ ਕੇ ਲਾਗੈ = ਲੱਗ ਜਾਣ, ਪਰ ਤੁਸੀਂ ਨਾ ਵਿਸਰੋ ॥੧॥ਰਹਾਉ॥

## ਅਖੀ ਅੰਧੁ ਜੀਭ, ਰਸੁ ਨਾਹੀ; ਕੰਨੀ ਪਵਣੁ ਨ ਵਾਜੈ ॥

ਬੁਢਾਪੇ ਦੀ ਅਵਸਥਾ ਵਿਚ ਅਖੀ = ਅੱਖਾਂ ਅੰਧੁ = ਅੰਨ੍ਹੀਆਂ ਹੋਣ ਦੀ ਨਿਆਈਂ ਹੋ ਜਾਂਦੀਆਂ ਹਨ, ਜੀਭ = ਰਸਨਾ ਵਿਚ ਰਸੁ = ਸੁਆਦਾਂ ਆਦਿ ਨੂੰ ਗ੍ਰਹਿਣ ਕਰਨ ਦੀ ਗਿਆਤ ਨਾਹੀ = ਨਹੀਂ ਰਹਿ ਜਾਂਦੀ। ਕੰਨੀ = ਕੰਨਾਂ ਵਿਚ ਪਵਣੁ = ਹਵਾ ਦੁਆਰਾ ਪੈਦਾ ਕੀਤਾ ਹੋਇਆ ਸ਼ਬਦ ਨ ਵਾਜੈ = ਪ੍ਰਗਟ ਨਹੀਂ ਹੁੰਦਾ **ਵਾ:** ਕੰਨਾਂ ਵਿਚ ਪੌਣ ਦੀ ਲਹਿਰ ਬਰੀਕ ਝਿੱਲੀ ਉੱਪਰ ਠੋਕਰ ਖਾ ਕਰਕੇ ਸ਼ਬਦ ਉਤਪੰਨ ਨਹੀਂ ਕਰਦੀ।

## ਚਰਣੀ ਚਲੈ, ਪਜੂਤਾ ਆਗੈ; ਵਿਣੁ ਸੇਵਾ ਫਲ ਲਾਗੇ ॥੨॥

ਜੇਕਰ ਆਗੈ = ਅੱਗੋਂ ਕਿਸੇ ਨੇ ਪਜੂਤਾ = ਸਹਾਰਾ ਦੇ ਫੜਿਆ ਹੋਵੇ, ਤਾਂ ਹੀ ਚਰਣੀ = ਪੈਰਾਂ ਨਾਲ

ਚਲੈ = ਚੱਲ ਸਕਦਾ ਹੈ। ਸਤਿਗੁਰਾਂ ਦੀ ਸੇਵਾ = ਟਹਿਲ ਕੀਤੇ ਤੋਂ ਵਿਣੁ = ਬਿਨਾਂ ਜਵਾਨੀ ਵਿਚ ਕੀਤੇ ਹੋਏ ਕਰਮਾਂ ਦਾ ਫਲ ਬੁਢਾਪੇ ਵਿਚ ਆ ਕੇ ਲਾਗੇ = ਲੱਗਦਾ ਹੈ ॥੨॥

## ਅਖਰ ਬਿਰਖ ਬਾਗ ਭੁਇ ਚੋਖੀ; ਸਿੰਚਿਤ ਭਾਉ ਕਰੇਹੀ ॥

ਹੇ ਭਾਈ ! ਬੁੱਧੀ ਰੂਪੀ ਭੁਇ = ਧਰਤੀ ਨੂੰ ਚੋਖੀ = ਨਿਰਮਲ ਕਰਕੇ ਅੰਤਸ਼ਕਰਣ ਰੂਪੀ ਬਾਗ = ਬਗ਼ੀਚੇ ਵਿਚ ਵਾਹਿਗੁਰੂ ਮੰਤਰ ਰੂਪ ਅੱਖਰਾਂ ਦੇ ਬਿਰਖ = ਰੁੱਖਾਂ ਨੂੰ ਲਾਉਣਾ ਕਰੇ ਅਤੇ ਸਾਧ ਸੰਗਤ ਰੂਪੀ ਹਲਟ ਤੇ ਭਾਉ = ਪ੍ਰੇਮ ਕਰੇਹੀ = ਕਰਨ ਰੂਪ ਜਲ ਨਾਲ ਸਿੰਚਿਤ = ਸਿੰਜਨਾ ਕਰੇ।

## ਸਭਨਾ ਫਲੁ ਲਾਗੈ ਨਾਮੁ ਏਕੋ; ਬਿਨੁ ਕਰਮਾ ਕੈਸੇ ਲੇਹੀ ॥੩॥

ਸਭਨਾ = ਸਾਰਿਆਂ ਤਾਈਂ ਪਰਮੇਸ਼ਰ ਦੇ ਏਕੋ = ਅਦ੍ਵੈਤ ਸਰੂਪ ਨਾਮ ਦੁਆਰਾ ਉਸ ਦੀ ਪ੍ਰਾਪਤੀ ਰੂਪ ਫਲ ਲਾਗੈ = ਲੱਗੇਗਾ; ਪਰੰਤੂ ਨਿਸ਼ਕਾਮ ਕਰਮਾਂ **ਵਾ:** ਸਤਿਗੁਰਾਂ ਦੀ ਕਰਮਾ = ਬਖ਼ਸ਼ਿਸ਼, ਕ੍ਰਿਪਾ ਤੋਂ ਬਿਨੁ = ਬਗ਼ੈਰ ਕੋਈ ਕੈਸੇ = ਕਿਸ ਪ੍ਰਕਾਰ ਇਹ ਫਲ ਲੇਹੀ = ਲਵੇਗਾ ਭਾਵ ਪ੍ਰਾਪਤੀ ਨਹੀਂ ਕਰ ਸਕਦਾ ॥੩॥

## ਜੇਤੇ ਜੀਅ ਤੇਤੇ ਸਭਿ ਤੇਰੇ; ਵਿਣੁ ਸੇਵਾ ਫਲੁ ਕਿਸੈ ਨਾਹੀ ॥

ਹੇ ਮਹਾਰਾਜ ! ਜੇਤੇ = ਜਿਤਨੇ ਭੀ ਜੀਅ = ਜੀਵ ਜੰਤ ਹਨ, ਤੇਤੇ = ਉਤਨੇ ਸਭਿ = ਸਾਰੇ ਤੇਰੇ = ਤੁਹਾਡੇ ਪੈਦਾ ਕੀਤੇ ਹੋਏ ਹਨ; ਪਰੰਤੂ ਸੇਵਾ = ਟਹਿਲ ਭਗਤੀ ਕੀਤੇ ਤੋਂ ਵਿਣੁ = ਬਿਨਾਂ ਕਿਸੇ ਨੂੰ ਭੀ ਗਿਆਨ ਰੂਪੀ ਫਲ ਨਾਹੀ = ਨਹੀਂ ਪ੍ਰਾਪਤ ਹੁੰਦਾ।

## ਦੂਖੁ ਸੁਖੁ ਭਾਣਾ ਤੇਰਾ ਹੋਵੈ; ਵਿਣੁ ਨਾਵੈ ਜੀਉ ਰਹੈ ਨਾਹੀ ॥੪॥

ਹੇ ਮਹਾਰਾਜ ! ਪੁੰਨ ਕਰਮਾਂ ਸਦਕਾ ਸੁਖ ਅਤੇ ਪਾਪ ਕਰਮਾਂ ਦੇ ਸਦਕਾ ਦੂਖੁ = ਕਸ਼ਟ ਮਿਲਣਾ, ਇਹ ਸਭ ਤੇਰਾ = ਤੁਹਾਡਾ ਹੀ ਭਾਣਾ = ਹੁਕਮ ਹੋਵੈ = ਹੁੰਦਾ ਹੈ, ਭਾਵ ਤੇਰੇ ਭਾਣੇ ਵਿਚ ਹੀ ਸੁਖ-ਦੁਖ ਪ੍ਰਾਪਤ ਹੁੰਦੇ ਹਨ; ਨਾਵੈ = ਨਾਮ ਦੇ ਜਪਣ ਤੋਂ ਵਿਣੁ = ਬਗ਼ੈਰ ਇਹ ਜੀਉ = ਜੀਵ ਸੁੱਖਾਂ-ਦੁੱਖਾਂ ਤੋਂ ਰਹਿਤ ਨਹੀਂ ਰਹੈ = ਰਹਿ ਸਕਦੇ ॥੪॥

## ਮਤਿ ਵਿਚਿ ਮਰਣੁ, ਜੀਵਣੁ ਹੋਰੁ ਕੈਸਾ; ਜਾ ਜੀਵਾ, ਤਾਂ ਜੁਗਤਿ ਨਾਹੀ ॥

ਹੇ ਭਾਈ ! ਜਿਹੜਾ ਮਤਿ = ਬੁੱਧੀ ਦੇ ਵਿਚਿ = ਅੰਦਰ ਸੰਸਾਰ ਦੇ ਪਦਾਰਥਾਂ ਦੀ ਇੱਛਾ ਵੱਲੋਂ ਮਰਣੁ = ਮਰ ਜਾਣਾ ਹੈ, ਇਸ ਤੋਂ ਪਰ੍ਹੇ ਹੋਰੁ ਕੈਸਾ = ਕਿਹੋ ਜਿਹਾ ਜੀਵਣੁ = ਜੀਵਨ ਹੋ ਸਕਦਾ ਹੈ ਜਾ = ਜੇਕਰ ਨਾਮ ਤੋਂ ਬਿਨਾਂ ਜੀਵਾ = ਜਿਉਂਦਾ ਭੀ ਹੈ ਤਾਂ = ਤਦ ਭੀ ਪਰਮੇਸ਼ਰ ਵਿਚ ਜੁੜਨ ਦੀ ਜੁਗਤਿ = ਜੁਗਤੀ ਨਹੀਂ ਆਉਂਦੀ।

**[ਅੰਗ ੩੫੫]**

## ਕਹੈ ਨਾਨਕੁ ਜੀਵਾਲੇ ਜੀਆ; ਜਹ ਭਾਵੈ ਤਹ ਰਾਖੁ ਤੁਹੀ ॥੫॥੧੯॥

ਸਤਿਗੁਰੂ ਸਾਹਿਬ ਜੀ ਕਹੈ = ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਆਪ ਕ੍ਰਿਪਾ ਕਰਕੇ ਨਾਮ ਦਾ ਰਸ ਦੇ ਕੇ ਜੀਵਾਲੇ = ਜੀਵਾਲਣਾ ਕਰੇ ਤਾਂ ਹੀ ਸਾਡਾ ਜੀਆ = ਜਿਉਣਾ ਹੁੰਦਾ ਹੈ; ਹੇ ਮਹਾਰਾਜ ! ਜਹ = ਜਿਥੇ ਤੁਹਾਨੂੰ ਭਾਵੈ = ਭਾਉਂਦਾ ਹੈ, ਤਹ = ਉਥੇ ਹੀ ਤੁਹੀ = ਤੁਸੀਂ ਸਾਨੂੰ ਰਾਖੁ = ਰੱਖਣਾ ਕਰੋ ॥੫॥੧੯॥

# ਆਸਾ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਸੰਗਤਾਂ ਨੂੰ ਤਾਰ ਰਹੇ ਸਨ। ਉਥੇ ਅਨੇਕਾਂ ਵੇਦਾਂ ਸ਼ਾਸਤ੍ਰਾਂ ਦੇ ਵਿਦਵਾਨ ਗੁਰੂ ਸਾਹਿਬ ਕੋਲ ਆਉਂਦੇ ਅਤੇ ਪ੍ਰਸ਼ਨ ਕਰਦੇ, ਜਿਨ੍ਹਾਂ ਦਾ ਉੱਤਰ ਗੁਰੂ ਸਾਹਿਬ ਜੀ ਬੜਾ ਤਸੱਲੀ ਬਖ਼ਸ਼ ਦਿੰਦੇ। ਇਕ ਦਿਨ ਇਕ ਬ੍ਰਹਮਚਾਰੀ ਬ੍ਰਾਹਮਣ ਨੇ ਸਤਿਗੁਰਾਂ ਕੋਲ ਆ ਕੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਕੀ ਬ੍ਰਾਹਮਣ ਬਣਨਾ ਸਾਰਿਆਂ ਨਾਲੋਂ ਉੱਤਮ ਹੈ ? ਤਾਂ ਸੁਣ ਕੇ ਸਤਿਗੁਰੂ ਜੀ ਇਹ ਪਾਵਨ ਸ਼ਬਦ ਉਚਾਰਦੇ ਹੋਏ ਕਹਿੰਦੇ ਹਨ ਕਿ ਇਨ੍ਹਾਂ ਸਾਧਨਾਂ ਕਰਕੇ ਹੀ ਬ੍ਰਾਹਮਣ ਬਣਿਆ ਜਾ ਸਕਦਾ ਹੈ।

## ਕਾਇਆ ਬ੍ਰਹਮਾ; ਮਨੁ ਹੈ ਧੋਤੀ ॥
## ਗਿਆਨੁ ਜਨੇਊ; ਧਿਆਨੁ ਕੁਸ ਪਾਤੀ ॥

ਹੇ ਭਾਈ! ਜਿਸ ਨੇ ਆਪਣੇ ਮਨ = ਚਿਤ ਦੀਆਂ ਵਾਸ਼ਨਾਵਾਂ ਧੋਤੀ = ਧੋ ਦਿੱਤੀਆਂ ਹੈ = ਹਨ, ਉਸ ਦਾ ਕਾਇਆ = ਸਰੀਰ ਹੀ ਬ੍ਰਹਮਾ = ਬ੍ਰਾਹਮਣ ਦਾ ਹੈ **ਵਾ:** ਜਿਨ੍ਹਾਂ ਨੇ ਆਪਣੇ ਮਨ = ਅੰਤਸ਼ਕਰਣ ਵਿੱਚੋਂ ਮਿਥਿਆ ਪਦਾਰਥਾਂ ਦੀ ਇੱਛਾ, ਵਾਸ਼ਨਾ ਆਦਿ ਧੋਤੀ = ਧੋ ਲਈ ਹੈ, ਉਹਨਾਂ ਦੀ ਕਾਇਆ = ਬੁੱਧੀ ਬ੍ਰਹਮਾ = ਬ੍ਰਹਮ ਦਾ ਹੀ ਰੂਪ ਹੈ। ਗਿਆਨ ਰੂਪੀ ਜਨੇਊ = ਜੰਞੂ ਪਾਉਣਾ ਹੈ। ਧਿਆਨ ਰੂਪੀ ਕੁਸ = ਦੱਬ ਦੇ ਪਾਤੀ = ਪੱਤਰਿਆਂ ਦੇ ਛੱਲੇ ਬਣਾਉਣੇ ਹਨ, ਭਾਵ ਜਦੋਂ ਬ੍ਰਾਹਮਣ ਲੋਕ ਯੱਗ ਕਰਦੇ ਹਨ ਤਾਂ ਦੱਬ ਦੇ ਪੱਤਿਆਂ ਦੇ ਛੱਲੇ ਬਣਾ ਕੇ ਉਂਗਲਾਂ ਵਿਚ ਪਾ ਲੈਂਦੇ ਹਨ ਕਿ ਯੱਗ ਕਰਨ ਲਈ ਉਂਗਲਾਂ ਪਵਿੱਤਰ ਹੋ ਜਾਣ। ਗੁਰੂ ਜੀ ਕਹਿੰਦੇ ਹਨ ਕਿ ਪਰਮੇਸ਼ਰ ਦਾ ਧਿਆਨ ਲਾਉਣ ਰੂਪ ਦੱਬ ਹੈ ਤੇ ਚੰਤੁਸ਼ਟਾ ਅੰਤਸ਼ਕਰਣ ਜੋੜਨ ਰੂਪ ਛੱਲੇ ਬਣੇ ਹੋਏ ਹਨ।

## ਹਰਿ ਨਾਮਾ; ਜਸੁ ਜਾਚਉ ਨਾਉ ॥ ਗੁਰ ਪਰਸਾਦੀ; ਬ੍ਰਹਮਿ ਸਮਾਉ ॥੧॥

ਹੇ ਭਾਈ! ਹਰਿ = ਪਰਮੇਸ਼ਰ ਦੇ ਨਾਮਾ = ਨਾਮ, ਜਸ = ਕੀਰਤਨ ਨੂੰ ਜਾਚਉ = ਮੰਗਣਾ ਕਰ ਤੇ ਉਸ ਦੇ ਅੰਮ੍ਰਿਤ ਨਾਉ = ਨਾਮ ਨੂੰ ਜਪਣਾ ਕਰ **ਵਾ:** ਸੰਸਾਰ-ਸਮੁੰਦਰ ਤੋਂ ਤਰਨ ਲਈ ਹਰਿ = ਹਰੀ ਪਰਮੇਸ਼ਰ ਦਾ ਨਾਮਾ = ਨਾਮ ਜਪਣ ਰੂਪ ਤੇ ਜਸ = ਕੀਰਤਨ ਗਾਉਣ ਰੂਪ ਨਾਉ = ਨੌਕਾ (ਬੇੜੀ) ਨੂੰ ਸਤਿਗੁਰਾਂ ਪਾਸੋਂ ਜਾਚਉ = ਮੰਗਣਾ ਕਰ। ਇਸ ਪ੍ਰਕਾਰ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਬ੍ਰਹਮਿ = ਪਰਮੇਸ਼ਰ, ਆਤਮ ਸਰੂਪ ਵਿਚ ਸਮਾਉ = ਸਮਾ ਜਾਉਗੇ, ਅਭੇਦ ਹੋ ਜਾਉਗੇ ॥੧॥

## ਪਾਂਡੇ; ਐਸਾ ਬ੍ਰਹਮ ਬੀਚਾਰੁ ॥
## ਨਾਮੇ ਸੁਚਿ ਨਾਮੋ ਪੜਉ; ਨਾਮੇ ਚਜੁ ਆਚਾਰੁ ॥੧॥ਰਹਾਉ॥

ਹੇ ਪਾਂਡੇ = ਪੰਡਾ ਬੁੱਧੀ ਵਾਲੇ ਬੁੱਧੀਵਾਨ ਪੰਡਿਤ! ਤੂੰ ਬੀਚਾਰੁ = ਵਿਚਾਰ ਕੇ ਦੇਖ ਐਸਾ = ਅਜਿਹਾ ਹੀ ਬ੍ਰਹਮ = ਬ੍ਰਾਹਮਣ ਅਸਲੀ ਹੁੰਦਾ ਹੈ **ਵਾ:** ਐਸਾ = ਅਜਿਹਾ ਜੋ ਬ੍ਰਹਮ = ਸਤ, ਚਿਤ, ਅਨੰਦ ਸਰੂਪ ਪਰਮੇਸ਼ਰ ਹੈ, ਉਸ ਦੀ ਬੀਚਾਰੁ = ਵਿਚਾਰ ਕਰ। ਪਰਮੇਸ਼ਰ ਦੇ ਨਾਮੇ = ਨਾਮ ਜਪਣ ਨਾਲ ਹੀ ਲੋਕ-ਪ੍ਰਲੋਕ ਵਿਚ ਮੁੱਖ ਸੁਚਿ = ਸੁੱਚਾ ਹੁੰਦਾ ਹੈ **ਵਾ:** ਨਾਮੇ ਕਰਕੇ ਹੀ ਸੁਚਿ = ਪਵਿੱਤਰਤਾ ਹੁੰਦੀ ਹੈ। ਨਾਮੋ = ਨਾਮ ਨੂੰ ਉਚਾਰਨ ਰੂਪ ਪੜਉ = ਪੜਨਾ ਕਰ ਅਤੇ ਨਾਮੇ = ਨਾਮ ਵਿਚ ਜੁੜਨ ਰੂਪ ਚਜੁ = ਢੰਗ, ਆਚਾਰੁ = ਸ੍ਰੇਸ਼ਟਾਚਾਰ ਦੇ ਦੇਣ ਵਾਲੇ ਕਰਤੱਬ ਕਰ ॥੧॥ਰਹਾਉ॥

## ਬਾਹਰਿ ਜਨੇਊ; ਜਿਚਰੁ ਜੋਤਿ ਹੈ ਨਾਲਿ ॥ ਧੋਤੀ ਟਿਕਾ; ਨਾਮੁ ਸਮਾਲਿ ॥

ਹੇ ਪੰਡਿਤ ! ਬਾਹਰਿ = ਬਾਹਰਲਾ (ਸਰੀਰ ਉੱਪਰ ਧਾਗੇ ਦਾ ਪਾਇਆ ਹੋਇਆ) ਜਨੇਊ = ਜੰਞੂ ਉਤਨਾ ਚਿਰ ਹੈ, ਜਿਚਰੁ = ਜਿਤਨਾ ਚਿਰ ਤਕ ਪਰਮੇਸ਼ਰ ਦੀ ਚੇਤਨ ਸੱਤਾ ਰੂਪ ਜੋਤਿ = ਜੋਤੀ ਸਰੀਰ ਦੇ ਨਾਲਿ = ਸਾਥ ਹੈ। ਇਸ ਲਈ ਗਿਆਨ ਰੂਪੀ ਜਨੇਊ ਹੀ ਪਾਉਣਾ ਚਾਹੀਦਾ ਹੈ। ਟਿਕਾ = ਸ਼੍ਰੋਮਣੀ ਪਰਮੇਸ਼ਰ ਦੇ ਨਾਮ ਨੂੰ ਸਮਾਲਿ = ਸੰਭਾਲਣ ਰੂਪ ਟਿਕਾ ਲਾਉਣਾ ਹੈ। ਅਤੇ ਜਿਵੇਂ ਧੋਤੀ ਤੇੜ ਦਾ ਬਸਤਰ ਜੋ ਨਗੇਜ ਢੱਕਣ ਲਈ ਹੁੰਦਾ ਹੈ। ਇਸੇ ਤਰ੍ਹਾਂ ਨਾਮ ਜਪ ਕੇ ਜੋ ਬੁੱਧ ਨੂੰ ਸ਼ੁੱਧ ਕਰਨ ਰੂਪ ਧੋਤੀ = ਧੋਣਾ ਹੈ। ਜਿਹੋ ਹੀ ਅਗਲੀ ਧੋਤੀ ਹੈ। ਜਿਸ ਨੇ ਪ੍ਰਲੋਕ ਵਿਚ ਪੜਦਾ ਢੱਕਣਾ ਹੈ।

## ਐਥੈ ਓਥੈ; ਨਿਬਹੀ ਨਾਲਿ ॥ ਵਿਣੁ ਨਾਵੈ; ਹੋਰਿ ਕਰਮ ਨ ਭਾਲਿ ॥੨॥

ਪਰਮੇਸ਼ਰ ਦਾ ਨਾਮ ਐਸੀ ਪੜਦੇ ਦਾਇਕ ਵਸਤੂ ਹੈ ਜੋ ਐਥੈ ਓਥੈ = ਲੋਕ-ਪ੍ਰਲੋਕ ਵਿਚ ਤੇਰੇ ਨਾਲਿ = ਸਾਥ ਹੀ ਨਿਬਹੀ = ਨਿਭੇਗਾ। ਪਰਮੇਸ਼ਰ ਦੇ ਨਾਵੈ = ਨਾਮ ਤੋਂ ਵਿਣੁ = ਬਿਨਾਂ ਹੋਰਿ = ਅਵਰ ਕਰਮ-ਕਾਂਡਾਂ ਦੀ ਭਾਲਿ = ਖੋਜ ਨਾ ਕਰ ॥੨॥

## ਪੂਜਾ ਪ੍ਰੇਮ; ਮਾਇਆ ਪਰਜਾਲਿ ॥ ਏਕੋ ਵੇਖਹੁ; ਅਵਰੁ ਨ ਭਾਲਿ ॥

('ਪਰ–ਜਾਲਿ' ਡੈਸ਼ ਲਾ ਕੇ ਉਚਾਰਣ ਹੈ)

ਹੇ ਪੰਡਿਤ ! ਵਾਹਿਗੁਰੂ ਨਾਲ ਪ੍ਰੇਮ = ਪਿਆਰ ਕਰਨ ਰੂਪ **ਵਾ:** ਜੋ (ਪ੍ਰੇ+ਮ) ਮ = ਮੈਂ ਤੋਂ ਪ੍ਰੇ = ਪਰ੍ਹੇ ਹੋਣ ਰੂਪ ਪੂਜਾ = ਪੂਜਨ (ਅਰਚਨ) ਕਰ ਅਤੇ ਮਾਇਆ ਦੀ ਇੱਛਾ ਨੂੰ ਪਰ = ਵਿਸ਼ੇਸ਼ ਕਰਕੇ ਜਾਲਿ = ਸਾੜਨਾ ਕਰ। ਚਾਰੇ ਵਰਣਾਂ ਚਾਰੇ ਆਸ਼੍ਰਮਾਂ ਦੇ ਜੀਵਾਂ ਵਿਚ ਏਕੋ = ਅਦ੍ਵੈਤ ਸਰੂਪ ਜੋਤੀ ਪਰਮੇਸ਼ਰ ਨੂੰ ਹੀ ਵੇਖਹੁ = ਵੇਖਣਾ ਕਰ। ਉਸ ਤੋਂ ਬਿਨਾਂ ਅਵਰੁ = ਹੋਰ ਕਿਸੇ ਦੀ ਭਾਲਿ = ਖੋਜ ਨਾ ਕਰ।

## ਚੀਨੈ੍ ਤਤੁ; ਗਗਨ ਦਸ ਦੁਆਰ ॥ ਹਰਿ ਮੁਖਿ; ਪਾਠ ਪੜੈ ਬੀਚਾਰ ॥੩॥

ਹੇ ਪੰਡਿਤ ! ਦਸ ਦੁਆਰ = ਦਸੇ ਇੰਦ੍ਰੀਆਂ ਰੂਪੀ ਦਰਵਾਜ਼ਿਆਂ **ਵਾ:** ਨੌਂ ਗੋਲਕਾਂ ਅਤੇ ਦਸਵਾਂ ਜੋ ਗੁਪਤ ਹੈ, ਇਨ੍ਹਾਂ ਦਸਾਂ ਦਰਵਾਜ਼ਿਆਂ ਵਾਲੇ ਸਰੀਰ ਵਿਚ ਗਗਨ = ਚਿਦਾਕਾਸ਼ ਰੂਪੀ ਪਰਮੇਸ਼ਰ ਦੇ ਤਤੁ = ਸਿਧਾਂਤ ਨੂੰ ਚੀਨੈ੍ = ਜਾਨਣਾ ਕਰ **ਵਾ:** ਜੋ ਦਸਾਂ ਦੁਆਰਿਆਂ ਵਾਲੇ ਸਰੀਰ ਵਿਚ ਤਤੁ = ਸਿਧਾਂਤ ਨੂੰ ਚੀਨੈ੍ = ਜਾਣ ਲਵੇਗਾ, ਉਹ ਗਗਨ = ਆਕਾਸ਼ ਦੀ ਨਿਆਈਂ ਵਿਆਪਕ ਪਰਮੇਸ਼ਰ ਨੂੰ ਭੀ ਜਾਣ ਲਵੇਗਾ। ਜਿਹੜਾ ਹਰਿ = ਪਰਮੇਸ਼ਰ ਦੇ ਸਿਧਾਂਤ ਦੀ ਬੀਚਾਰ = ਵਿਚਾਰ ਕਰਨੀ ਹੈ, ਇਹੋ ਹੀ ਮੁਖਿ = ਮੂੰਹ ਦੁਆਰਾ ਪਾਠ = ਪੜ੍ਹਾਈ ਪੜੈ = ਪੜ੍ਹਨੀ ਹੈ **ਵਾ:** ਜੋ ਵੀਚਾਰ ਵੀਚਾਰ ਕੇ ਹਰੀ ਪਰਮੇਸ਼ਰ ਦਾ ਨਾਮ ਰੂਪੀ ਪਾਠ = ਸਬਕ ਪੜੈ = ਪੜ੍ਹਨਾ ਹੈ, ਇਹੋ ਹੀ ਵਿਆਕਰਣ ਆਦਿ ਦਾ ਪੜ੍ਹਨਾ ਤੇ ਵੀਚਾਰਨਾ ਹੈ ॥੩॥

## ਭੋਜਨੁ ਭਾਉ; ਭਰਮੁ ਭਉ ਭਾਗੈ ॥ ਪਾਹਰੂਅ ਰਾਛਬਿ; ਚੋਰੁ ਨ ਲਾਗੈ ॥

(ਦੂਸਰਾ ਪਾਠ **ਪਾਹਰੂਅਰਾ ਛਬਿ**)

ਪਰਮੇਸ਼ਰ ਦਾ ਭਾਉ = ਪ੍ਰੇਮ ਰੂਪੀ ਭੋਜਨੁ = ਖਾਣ ਯੋਗ ਵਸਤੂ ਨੂੰ ਖਾਣ ਨਾਲ ਭਾਉ = ਪ੍ਰਕਾਸ਼ ਸਰੂਪ ਦੇ ਗਿਆਨ ਰੂਪੀ ਭੋਜਨ ਖਾਣ ਨਾਲ ਪੰਜ ਪ੍ਰਕਾਰ ਦਾ ਭਰਮੁ = ਸੰਸਾ ਅਤੇ ਸੱਤ ਪ੍ਰਕਾਰ ਦਾ ਭਉ = ਡਰ ਭਾਗੈ = ਭੱਜ ਜਾਂਦਾ ਹੈ।

ਜਿਵੇਂ ਜਿਨ੍ਹਾਂ ਦੇ ਪਾਹਰੂਅ = ਪਹਿਰੇਦਾਰ ਰਾਛਬਿ = ਰਾਖਾ ਹੋਵੇ, ਉਹਨਾਂ ਦੇ ਘਰ ਚੋਰੁ ਨਹੀਂ ਲਾਗੈ = ਲੱਗ ਸਕਦੇ **ਵਾ:** ਏਸੇ ਪ੍ਰਕਾਰ ਜਿਨ੍ਹਾਂ ਦਾ ਵਾਹਿਗੁਰੂ ਦਾ ਨਾਮ ਪਹਿਰੇਦਾਰ ਹੋ ਕੇ ਰਾਛਬਿ = ਰੱਖਿਆ ਕਰਨ ਵਾਲਾ ਹੈ, ਉਨ੍ਹਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਰੂਪੀ ਚੋਰ ਨਹੀਂ ਲੱਗ ਸਕਦੇ, ਭਾਵ ਸ਼ੁੱਧ ਗੁਣਾਂ

ਰੂਪੀ ਧਨ ਨਹੀਂ ਚੁਰਾ ਸਕਦੇ **ਵਾ:** ਆਪਣੇ ਮਨ ਉੱਪਰ ਪਹਿਰਾ ਰਾਛਬਿ = ਰੱਖਣ ਵਾਲੇ ਨੂੰ ਇਸਤ੍ਰੀ ਦੀ ਚਿਤਵਨੀ, ਵਿਕਾਰਾਂ ਆਦਿ ਰੂਪੀ ਚੋਰ ਨਹੀਂ ਲੱਗਦੇ **ਅਥਵਾ** ਜਿਨ੍ਹਾਂ ਦਾ ਪਾਹਰੂਅਰਾ = ਪਹਿਰੇਦਾਰ ਪਰਮੇਸ਼ਰ ਦਾ ਨਾਮ ਹੈ, ਉਹਨਾਂ ਨੂੰ ਅਵਿੱਦਿਆ, ਅਵਸਥਾ ਰੂਪੀ ਛਬਿ = ਰਾਤ ਅਤੇ ਜਮਾਂ ਰੂਪੀ ਚੋਰ ਨਹੀਂ ਲੱਗਦੇ **ਅਥਵਾ** ਪਰਮੇਸ਼ਰ ਦੇ ਨਾਮ ਨੂੰ ਪਾਹਰੂ = ਪਹਿਰੇਦਾਰ ਕਰਕੇ ਅ = ਵਿਸ਼ੇਸ਼ ਕਰਕੇ ਰਾਛਬਿ = ਰਾਖਾ ਬਣਾਉਣਾ ਪਵੇਗਾ, ਫਿਰ ਆਸੁਰੀ ਸੰਪਦਾ ਰੂਪੀ ਚੋਰ ਨਹੀਂ ਲੱਗਦੇ।

***ਨੋਟ :*** ਮੁੱਖ ਪਾਠ "ਪਾਹਰੂਅ ਰਾਛਬਿ" ਹੀ ਕਰਨਾ ਹੈ। ਅਰਥ ਸਮਝਣ ਲਈ ਤਿੰਨ ਪਾਠ ਕੀਤੇ ਗਏ ਹਨ।

## ਤਿਲਕੁ ਲਿਲਾਟਿ; ਜਾਣੈ ਪ੍ਰਭੁ ਏਕੁ ॥
## ਬੂਝੈ ਬ੍ਰਹਮੁ; ਅੰਤਰਿ ਬਿਬੇਕੁ ॥੪॥

ਹੇ ਪੰਡਿਤ ! ਜਿਹੜਾ ਹਰ ਜਗ੍ਹਾ ਏਕੁ = ਇਕ ਪ੍ਰਭੁ = ਪਰਮੇਸ਼ਰ ਨੂੰ ਜਾਣੈ = ਜਾਨਣਾ ਹੈ, ਇਹੋ ਹੀ ਲਿਲਾਟਿ = ਮੱਥੇ ਉੱਪਰ ਤਿਲਕੁ = ਟਿੱਕਾ ਲਾਉਣਾ ਹੈ। ਹਿਰਦੇ ਦੇ ਅੰਤਰਿ = ਅੰਦਰ ਬ੍ਰਹਮੁ = ਪਰਮੇਸ਼ਰ ਦੀ ਬਿਬੇਕੁ = ਵੀਚਾਰ ਕਰਕੇ ਗੁਰਾਂ ਦੁਆਰਾ ਜੀਵ ਈਸ਼ ਦੀ ਏਕਤਾ ਪ੍ਰਾਪਤ ਕਰਕੇ ਬ੍ਰਹਮ ਦੇ ਤਾਈਂ ਬੂਝੈ = ਸਮਝਣਾ ਕਰ ॥੪॥

## ਆਚਾਰੀ; ਨਹੀ ਜੀਤਿਆ ਜਾਇ ॥ ਪਾਠ ਪੜੈ; ਨਹੀ ਕੀਮਤਿ ਪਾਇ ॥

ਹੇ ਪੰਡਿਤ ! ਨਿਤ, ਨਮਿਤ ਆਦਿ ਆਚਾਰੀ = ਕਰਮਾਂ ਨੂੰ ਕਰਨ ਨਾਲ ਮਨ ਜੀਤਿਆ = ਜਿੱਤਿਆ ਨਹੀਂ ਜਾਇ = ਜਾ ਸਕਦਾ। ਵਿਆਕਰਣ ਆਦਿ ਦੀ ਪਾਠ = ਪੜ੍ਹਾਈ ਪੜੈ = ਪੜ੍ਹਨ ਨਾਲ ਵਾਹਿਗੁਰੂ ਦੇ ਸਰੂਪ ਦੀ ਕੀਮਤਿ ਨਹੀਂ ਪਾਇ = ਪਾਈ ਜਾ ਸਕਦੀ।

## ਅਸਟ ਦਸੀ ਚਹੁ; ਭੇਦੁ ਨ ਪਾਇਆ ॥
## ਨਾਨਕ; ਸਤਿਗੁਰਿ ਬ੍ਰਹਮੁ ਦਿਖਾਇਆ ॥੫॥੨੦॥

ਅਸਟ = ਅੱਠ ਦਸੀ = ਦਸ ਭਾਵ ਅਠਾਰਾਂ ਪੁਰਾਣਾਂ ਅਤੇ ਚਾਹੁ = ਚਾਰ ਵੇਦਾਂ ਨੇ ਜਾਂ ਇਨ੍ਹਾਂ ਨੂੰ ਪੜ੍ਹਨ ਪੜ੍ਹਾਉਣ ਵਾਲੇ ਵਿਦਵਾਨਾਂ ਨੇ ਉਸ ਦੇ ਭੇਦੁ = ਰਾਜ ਨੂੰ ਨ = ਨਹੀਂ ਪਾਇਆ = ਪਾਉਣਾ ਕੀਤਾ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸੱਚੇ ਸਤਿਗੁਰਾਂ ਨੇ ਸਤਿ = ਨਾਸ ਤੋਂ ਰਹਿਤ ਗੁਰਿ = ਚੇਤਨ ਸਰੂਪ ਬ੍ਰਹਮੁ = ਪਰਮੇਸ਼ਰ ਨੂੰ ਆਪਣਾ ਆਪ ਰੂਪ ਕਰਕੇ ਦਿਖਾਇਆ = ਵਿਖਾਉਣਾ ਕੀਤਾ ਹੈ ॥੫॥੨੦॥

## ਆਸਾ ਮਹਲਾ ੧ ॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਅਸਲ ਵਿਚ ਸੇਵਕ, ਭਗਤ, ਦਾਸ ਆਦਿ ਪਰਮੇਸ਼ਰ ਦਾ ਪਿਆਰਾ ਕੌਣ ਹੋ ਸਕਦਾ ਹੈ ?*

***ਗੁਰ ਉੱਤਰ :***

## ਸੇਵਕੁ ਦਾਸੁ; ਭਗਤੁ ਜਨੁ ਸੋਈ ॥ ਠਾਕੁਰ ਕਾ ਦਾਸੁ; ਗੁਰਮੁਖਿ ਹੋਈ ॥

ਹੇ ਭਾਈ ! ਅਸਲ ਵਿਚ ਸੇਵਕੁ = ਸੇਵਾ ਕਰਨ ਵਾਲਾ, ਦਾਸੁ = ਦਾਸਾ ਭਾਵ ਧਾਰਨ ਵਾਲਾ, ਉਪਾਸ਼ਕ, ਭਗਤੁ = ਭਗਤੀ ਕਰਨ ਵਾਲਾ ਸੋਈ = ਉਹੀ ਜਨ = ਪੁਰਸ਼ ਹੁੰਦਾ ਹੈ। ਜਿਹੜਾ ਗੁਰ+ਮੁਖਿ = ਮੁਖੀ ਗੁਰਾਂ ਦੁਆਰਾ ਠਾਕੁਰ = ਅਕਾਲ ਪੁਰਖ ਕਾ = ਦਾ ਦਾਸੁ = ਗ਼ੁਲਾਮ ਹੋਈ = ਹੋ ਕੇ ਰਹਿੰਦਾ ਹੈ।

## ਜਿਨਿ ਸਿਰਿ ਸਾਜੀ; ਤਿਨਿ ਫੁਨਿ ਗੋਈ ॥ ਤਿਸੁ ਬਿਨੁ; ਦੂਜਾ ਅਵਰੁ ਨ ਕੋਈ ॥੧॥

ਜਿਨਿ = ਜਿਸ ਵਾਹਿਗੁਰੂ ਨੇ ਰਜੋ, ਤਮੋ, ਸਤੋ ਗੁਣਾਂ ਰੂਪੀ ਤਿੰਨੇ ਦੇਵਤੇ ਪੈਦਾ ਕਰਕੇ ਸਿਰਿ = ਸ੍ਰਿਸ਼ਟੀ ਸਾਜੀ = ਸਾਜਨਾ ਕੀਤੀ ਹੈ, ਤਿਨਿ = ਉਸੇ ਨੇ ਹੀ ਪਾਲਨਾ ਕਰਕੇ ਫੁਨਿ = ਪੁਨਾ ਗੋਈ[1] = ਲੈਅ ਕੀਤੀ ਹੈ **ਵਾ:** ਬੁਲਾਈ, ਮਿਲਾਈ, ਛੁਪਾ ਲਈ ਹੈ। ਤਿਸੁ = ਉਸ ਵਾਹਿਗੁਰੂ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਈ ਭੀ ਇਸ ਕਾਰਜ ਨੂੰ ਨਹੀਂ ਕਰ ਸਕਦਾ ॥੧॥

## ਸਾਚੁ ਨਾਮੁ; ਗੁਰ ਸਬਦਿ ਵੀਚਾਰਿ ॥
## ਗੁਰਮੁਖਿ ਸਾਚੇ; ਸਾਚੈ ਦਰਬਾਰਿ ॥੧॥ਰਹਾਉ॥

ਇਸ ਕਰਕੇ ਹੇ ਭਾਈ ! ਗੁਰ = ਸਤਿਗੁਰੂ ਜੀ ਦੇ ਸਬਦਿ = ਉਪਦੇਸ਼ ਦੀ ਵੀਚਾਰਿ ਕਰਕੇ ਸਾਚੁ = ਸੱਚੇ ਪਰਮੇਸ਼ਰ ਦੇ ਨਾਮ ਨੂੰ ਜਪਣਾ ਕਰੋ। ਜਿਹੜੇ ਗੁਰਮੁਖਿ ਜਨ ਸਾਚੇ = ਸੱਚੇ ਪਰਮੇਸ਼ਰ ਵਿਚ ਜੁੜੇ ਹੋਏ ਹਨ, ਉਹ ਦਰਬਾਰਿ = ਸਚਖੰਡ ਵਿਚ ਵੀ ਸਾਚੈ = ਸੱਚੇ ਹਨ ॥੧॥ਰਹਾਉ॥

## ਸਚਾ ਅਰਜੁ; ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ; ਸਾਬਾਸਿ ॥

ਸਚਾ = ਪਰਮੇਸ਼ਰ ਅਰਜੁ = ਬੇਨਤੀ ਦੇ ਸੁਣਨ ਵਾਲਾ ਹੈ **ਵਾ:** ਸੱਚਾ ਪਰਮੇਸ਼ਰ ਬਹੁਤ ਅਰਜੁ = ਵਿਸਤਾਰ ਵਾਲਾ ਹੈ, ਗੁਰਮੁਖ-ਜਨ ਉਸ ਦੇ ਚਰਣਾਂ ਵਿਚ ਸੱਚੀ ਅਰਦਾਸਿ = ਬੇਨਤੀ ਕਰਦੇ ਹਨ। ਮਹਲੀ = ਮਹੱਲਾਂ ਵਿਚ ਰਹਿਣ ਵਾਲਾ ਖਸਮੁ = ਮਾਲਕ ਜਦੋਂ ਸੁਣੇ = ਸੁਣਦਾ ਹੈ ਤਾਂ ਉਨ੍ਹਾਂ ਨੂੰ ਸਾਬਾਸਿ = ਧੰਨਤਾ ਦੇ ਜੋਗ ਬਣਾ ਦਿੰਦਾ ਹੈ **ਵਾ:** ਸਾਬਾਸਿ = ਅਸ਼ੀਰਵਾਦ ਦਿੰਦਾ ਹੈ ਕਿ ਤੁਹਾਡੀ ਕਲਿਆਣ ਹੋਵੇ।

## ਸਚੈ ਤਖਤਿ; ਬੁਲਾਵੈ ਸੋਇ ॥ ਦੇ ਵਡਿਆਈ; ਕਰੇ ਸੁ ਹੋਇ ॥੨॥

ਫਿਰ ਸੋਇ = ਉਹਨਾਂ ਗੁਰਮੁਖਾਂ ਨੂੰ ਸਚੈ = ਸਤਯ ਸਰੂਪ ਰੂਪੀ ਤਖਤਿ = ਸਿੰਘਾਸਨ 'ਤੇ ਬੁਲਾਵੈ = ਬੁਲਾ ਲੈਂਦਾ ਹੈ। ਉਨ੍ਹਾਂ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪੀ, ਨਾਮ ਦੀ ਵਡਿਆਈ = ਸ਼ੋਭਾ ਦੇ = ਦੇਣਾ ਕਰੇ = ਕਰਦਾ ਹੈ। ਫੇਰ ਸੁ = ਉਹ ਗੁਰਮੁਖ-ਜਨ ਸੱਚੇ ਦਾ ਹੀ ਸਰੂਪ ਹੋਇ = ਹੋ ਜਾਂਦੇ ਹਨ **ਵਾ:** ਵਡਿਆਈਆਂ ਦੇਣ ਵਾਲਾ ਪਰਮੇਸ਼ਰ ਜੋ ਭੀ ਕਰਦਾ ਹੈ, ਸੁ = ਉਹੋ ਹੀ ਹੋਇ = ਹੁੰਦਾ ਹੈ ॥੨॥

## ਤੇਰਾ ਤਾਣੁ; ਤੂਹੈ ਦੀਬਾਣੁ ॥ ਗੁਰ ਕਾ ਸਬਦੁ; ਸਚੁ ਨੀਸਾਣੁ ॥

ਹੇ ਪਰਮੇਸ਼ਰ ! ਸਰੀਰ ਕਰਕੇ ਤੇਰਾ = ਤੁਹਾਡਾ ਹੀ ਤਾਣੁ = ਬਲ ਹੈ **ਵਾ:** ਬਿਬੇਕ ਰੂਪੀ ਬਲ ਭੀ ਤੁਹਾਡਾ ਹੀ ਹੈ ਅਤੇ ਤੂਹੈ = ਤੁਸੀਂ ਹੀ ਲੋਕ-ਪ੍ਰਲੋਕ ਵਿਚ ਸਾਡਾ ਦੀਬਾਣੁ = ਆਸਰਾ ਰੂਪ ਹੋ। ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਹਿਰਦੇ ਵਿਚ ਸਚੁ = ਸਤ ਸਰੂਪ ਪਰਮੇਸ਼ਰ ਨੂੰ ਨੀਸਾਣੁ = ਪ੍ਰਗਟ ਕਰ ਦਿੰਦਾ ਹੈ।

## ਮੰਨੇ ਹੁਕਮੁ; ਸੁ ਪਰਗਟੁ ਜਾਇ ॥ ਸਚੁ ਨੀਸਾਣੈ; ਠਾਕ ਨ ਪਾਇ ॥੩॥

ਜਿਹੜਾ ਪਰਮੇਸ਼ਰ ਦਾ ਹੁਕਮੁ = ਭਾਣਾ ਮੰਨੇ = ਮੰਨਦਾ ਹੈ, ਸੁ = ਉਹ ਤਿੰਨਾਂ ਲੋਕਾਂ ਵਿਚ ਪਰਗਟੁ = ਪ੍ਰਤੱਖ ਹੋ ਜਾਇ = ਜਾਂਦਾ ਹੈ **ਵਾ:** ਉਸ ਨੂੰ ਸਰੂਪ ਰੂਪੀ ਜਾਇ = ਜਗ੍ਹਾ ਪਰਗਟ ਹੋ ਜਾਂਦੀ ਹੈ **ਵਾ:** ਉਹ ਪ੍ਰਗਟ ਹੋ ਕੇ ਸਚਖੰਡ ਰੂਪੀ ਜਾਇ = ਜਗ੍ਹਾ ਵਿਚ ਜਾਂਦਾ ਹੈ। ਕਿਉਂਕਿ ਜਿਨ੍ਹਾਂ ਦੇ ਕੋਲ ਪਰਮੇਸ਼ਰ ਦਾ ਸਚੁ = ਸੱਚਾ ਨਾਮ ਰੂਪੀ ਨੀਸਾਣੈ = ਪ੍ਰਵਾਨਾ, ਚਿੰਨ੍ਹ ਪ੍ਰਗਟ ਹੋਇਆ ਹੈ, ਉਨ੍ਹਾਂ ਨੂੰ ਇਸ ਲੋਕ ਵਿਚ ਕਾਮ

---

੧. ਬੁਲਾਈ, ਮਿਲਾਈ, ਛੁਪਾਈ ਇਹ ਤਿੰਨ ਗੋਈ ਦੇ ਹੀ ਅਰਥ ਹਨ।

ਕ੍ਰੋਧਾਦਿਕ ਵਿਕਾਰ ਅਤੇ ਪ੍ਰਲੋਕ ਵਿਚ ਗਿਆਂ ਨੂੰ ਜਮਦੂਤ ਆਦਿਕ ਠਾਕ = ਰੋਕ ਨ = ਨਹੀਂ ਪਾਇ = ਪਾਉਂਦੇ ॥੩॥ ਜੈਸਾ ਕਿ :

**ਮਹਰਮ ਮਹਲ ਨ ਕੋ ਅਟਕਾਵੈ ॥** *(ਗਉੜੀ ਰਵਿਦਾਸ ਜੀ, ਅੰਗ ੩੪੫)*

## ਪੰਡਿਤ ਪੜਹਿ; ਵਖਾਣਹਿ ਵੇਦੁ ॥ ਅੰਤਰਿ ਵਸਤੁ; ਨ ਜਾਣਹਿ ਭੇਦੁ ॥

ਪੰਡਿਤ = ਵਿਦਵਾਨ ਲੋਕ ਸਿੱਖਿਆ, ਕਲਪ, ਜੋਤਿਸ਼, ਵਿਆਕਰਣ, ਪਿੰਗਲ ਆਦਿਕ ਦੀਆਂ ਪੜ੍ਹਾਈਆਂ ਤਾਂ ਪੜਹਿ = ਪੜ੍ਹਦੇ ਹਨ ਅਤੇ ਵੇਦੁ = ਚਾਰੇ ਵੇਦਾਂ, ਗਿਆਨ ਦਾ ਵਖਾਣਹਿ = ਕਥਨ ਭੀ ਕਰੀ ਜਾਂਦੇ ਹਨ। ਪਰੰਤੂ ਜਿਹੜੀ ਅੰਤਰਿ = ਹਿਰਦੇ ਵਿਚ ਪਰਮੇਸ਼ਰ ਦੀ ਜੋਤਿ, ਚੇਤਨ ਸੱਤਾ ਰੂਪ ਵਸਤੁ = ਵਸਤੂ ਹੈ, ਉਸ ਦਾ ਭੇਦੁ = ਰਾਜ ਨ = ਨਹੀਂ ਜਾਣਹਿ = ਜਾਣਦੇ **ਵਾ:** ਜੋ ਅੰਦਰ ਬ੍ਰਹਮ ਵਸਤੁ = ਵਸਦਾ ਹੈ, ਉਸ ਦੇ ਭੇਦ ਨੂੰ ਨਹੀਂ ਜਾਣਦੇ।

## ਗੁਰ ਬਿਨੁ; ਸੋਝੀ ਬੂਝ ਨ ਹੋਇ ॥ ਸਾਚਾ ਰਵਿ ਰਹਿਆ; ਪ੍ਰਭੁ ਸੋਇ ॥੪॥

ਗੁਰ = ਸਤਿਗੁਰੂ ਸਾਹਿਬ ਜੀ ਦੀ ਸਿੱਖਿਆ ਬੂਝ = ਸਮਝਣ ਤੋਂ ਬਿਨੁ = ਬਗ਼ੈਰ ਆਪਣੇ ਸਰੂਪ ਦੀ ਸੋਝੀ = ਗਿਆਤ ਨ = ਨਹੀਂ ਪ੍ਰਾਪਤ ਹੋਇ = ਹੁੰਦੀ।

***ਪ੍ਰਸ਼ਨ :*** *ਹੇ ਮਹਾਰਾਜ ! ਫਿਰ ਆਪ ਹੀ ਸਮਝਾਉਣਾ ਕਰੋ, ਕਿਉਂਕਿ ਤੁਸੀਂ ਗੁਰੂ ਸਰੂਪ ਹੋ !*

***ਉੱਤਰ :*** ਹੇ ਭਾਈ ! ਉਹ ਸਾਚਾ = ਸੱਚਾ ਪਰਮੇਸ਼ਰ ਆਪ ਹੀ ਸਾਰਿਆਂ ਵਿਚ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ਅਤੇ ਸੋਇ = ਉਹ ਪ੍ਰਭੁ = ਪ੍ਰਭੂ ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇ ਰਿਹਾ ਹੈ ॥੪॥

## ਕਿਆ ਹਉ ਆਖਾ; ਆਖਿ ਵਖਾਣੀ ॥ ਤੂੰ ਆਪੇ ਜਾਣਹਿ; ਸਰਬ ਵਿਡਾਣੀ ॥

ਹੇ ਭਾਈ ! ਹਉ = ਅਸੀਂ ਆਖਾ = ਅਖਿਆਨਾਂ ਦੁਆਰਾ ਕਿਆ = ਕੀ ਵਖਾਣੀ = ਕਥਨ ਕਰਕੇ ਆਖਿ = ਕਹਿਣਾ ਕਰੀਏ **ਅਥਵਾ** ਵੇਦਾਂ, ਸ਼ਾਸਤ੍ਰਾਂ, ਪੁਰਾਣਾਂ, ਸਿੰਮ੍ਰਿਤੀਆਂ ਆਦਿਕ ਦੇ ਆਖਿ = ਅਖਿਆਨਾਂ ਦੁਆਰਾ ਵਖਾਣੀ = ਕਥਨੀ ਕਰਨ ਵਾਲਾ ਹੋ ਕੇ ਕੀ ਆਖਾ = ਕਹਿਣਾ ਕਰੀਏ **ਅਥਵਾ** ਪਿਛਲੀਆਂ ਕਥਾਵਾਂ ਦੇ ਤਾਈਂ ਕੀ ਆਖਾ = ਕਹਿਣਾ ਕਰੀਏ, ਹੁਣ ਵਰਤਮਾਨ ਸਮੇਂ ਦੀਆਂ ਵਾਰਤਾ ਦੇ ਤਾਈਂ ਕੀ ਕਹਿਣਾ ਕਰੀਏ ਅਤੇ ਭਵਿੱਖ ਵਿਚ ਆਉਣ ਵਾਲੀਆਂ ਕਥਾਵਾਂ ਦਾ ਕੀ ਵਖਾਣੀ = ਕਥਨ ਕਰੀਏ। ਹੇ ਵਿਡਾਣੀ = ਅਸਚਰਜ ਰੂਪ ਪਰਮੇਸ਼ਰ ! ਤੂੰ = ਤੁਸੀਂ ਆਪੇ = ਆਪ ਹੀ ਸਰਬ = ਸਾਰਿਆਂ ਦੇ ਅੰਦਰ ਦੀ ਜਾਣਹਿ = ਜਾਣਦੇ ਹੋ।

## ਨਾਨਕ; ਏਕੋ ਦਰੁ ਦੀਬਾਣੁ ॥ ਗੁਰਮੁਖਿ ਸਾਚੁ; ਤਹਾ ਗੁਦਰਾਣੁ ॥੫॥੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਏਕੋ = ਇੱਕੋ ਸਾਧਸੰਗਤ ਰੂਪ ਦਰੁ = ਦੁਆਰਾ ਹੀ ਸਾਰਿਆਂ ਦਾ ਦੀਬਾਣੁ = ਆਸਰਾ ਹੈ। ਗੁਰਮੁਖ-ਜਨ ਸਾਚੁ = ਸੱਚੇ ਪਰਮੇਸ਼ਰ ਦੇ ਹੁਕਮ ਅਨੁਸਾਰ ਤਹਾ = ਉੱਥੇ ਸਤਿਸੰਗਤ ਵਿਚ ਆਪਣਾ ਸਮਾਂ ਗੁਦਰਾਣੁ = ਬਤੀਤ ਕਰਦੇ ਹਨ ॥੫॥੨੧॥

## ਆਸਾ ਮਹਲਾ ੧ ॥

## ਕਾਚੀ ਗਾਗਰਿ ਦੇਹ ਦੁਹੇਲੀ; ਉਪਜੈ ਬਿਨਸੈ ਦੁਖੁ ਪਾਈ ॥

ਇਹ ਦੇਹ = ਕਾਂਇਆਂ ਕਾਚੀ = ਕੱਚੀ ਗਾਗਰਿ = ਘੜੀ ਦੀ ਤਰ੍ਹਾਂ ਟੁੱਟ ਜਾਣ ਵਾਲੀ ਮਿਥਿਆ ਹੈ,

ਇਸ ਨੂੰ ਬੁੱਧੀ ਆਪਣਾ ਆਪ ਮੰਨ ਕੇ ਦੁਹੇਲੀ = ਦੁਖੀ ਰਹਿੰਦੀ ਹੈ। ਇਸ ਵਿਚ ਲੱਗ ਕੇ ਜੀਵ ਉਪਜੈ = ਪੈਦਾ ਹੋਣ ਅਤੇ ਬਿਨਸੈ = ਨਾਸ ਹੋਣ ਰੂਪ ਦੁਖੁ = ਕਸ਼ਟ ਨੂੰ ਪਾਈ = ਪਾਉਂਦੇ ਹਨ **ਵਾ:** ਜੀਵ ਦੇਹ ਦੇ ਉਪਜੈ = ਪੈਦਾ ਹੋਣ ਵੇਲੇ ਵੀ ਅਤੇ ਬਿਨਸੈ = ਨਾਸ ਭਾਵ ਮਰਨ ਵੇਲੇ ਅਤਿਅੰਤ ਹੀ ਦੁਖ ਪਾਉਂਦੇ ਹਨ।

## ਇਹੁ ਜਗੁ ਸਾਗਰੁ ਦੁਤਰੁ, ਕਿਉ ਤਰੀਐ; ਬਿਨੁ ਹਰਿ ਗੁਰ ਪਾਰਿ ਨ ਪਾਈ ॥੧॥

ਹੇ ਭਾਈ ! ਇਹੁ = ਇਹ ਜਗੁ = ਸੰਸਾਰ ਸਾਗਰੁ = ਸਮੁੰਦਰ **ਵਾ:** (ਸਾ+ਗਰ) ਸਾ = ਸਹਿਤ ਵਿਸ਼ਿਆਂ ਰੂਪੀ ਗਰਲਤਾ ਭਾਵ ਜ਼ਹਿਰ ਦੇ ਹੈ। ਇਸ ਤੋਂ ਤਰਨਾ ਬਹੁਤ ਦੁਤਰੁ = ਕਠਿਨ ਹੈ।

***ਪ੍ਰਸ਼ਨ :*** *ਫਿਰ ਕਿਉ = ਕਿਸ ਪ੍ਰਕਾਰ ਤਰੀਐ = ਤਰਨਾ ਹੋਵੇ ?*

***ਉੱਤਰ :*** ਹਰਿ = ਪਰਮੇਸ਼ਰ ਸਰੂਪ ਗੁਰ = ਸਤਿਗੁਰੂ ਜੀ ਨੂੰ ਧਾਰਨ ਤੋਂ ਬਿਨੁ = ਬਗ਼ੈਰ ਪਾਰ ਨਹੀਂ ਪਾਈ = ਪਾਇਆ ਜਾਂਦਾ ॥੧॥

## ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ; ਤੁਝ ਬਿਨੁ ਅਵਰੁ ਨ ਕੋਇ ਹਰੇ ॥

ਹੇ ਮੇਰੇ = ਸਾਡੇ ਪਿਆਰੇ ਪਰਮੇਸ਼ਰ ! ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਸਥਾਨ ਵਿਚ ਸਾਨੂੰ ਕੋਈ ਭੀ ਨਹੀਂ ਦਿੱਸਦਾ। ਨਿਸਚੇ ਕਰਕੇ ਤੇ ਹਰੇ = ਪਰਮੇਸ਼ਰ ਜੀ ਤੁਝ = ਤੁਹਾਡੇ ਤੋਂ ਬਿਨੁ = ਬਿਨਾਂ ਅਵਰੁ = ਹੋਰ ਨਾ ਕੋਇ = ਕੋਈ ਪਿੱਛੇ ਸੀ, ਨਾ ਕੋਈ ਹੁਣ ਹੈ ਤੇ ਨਾ ਹੀ ਕੋਈ ਅੱਗੇ ਨੂੰ ਹੋਵੇਗਾ।

## ਸਰਬੀ ਰੰਗੀ ਰੂਪੀ ਤੂੰਹੈ; ਤਿਸੁ ਬਖਸੇ ਜਿਸੁ ਨਦਰਿ ਕਰੇ ॥੧॥ਰਹਾਉ॥

ਸਰਬੀ = ਸਾਰਿਆਂ ਰੰਗੀ = ਰੰਗਾਂ ਵਿਚ ਰੂਪੀ = ਰੂਪ, ਆਕਾਰਾਂ ਵਿਚ ਤੂੰਹੈ = ਤੁਸੀਂ ਆਪ ਹੀ ਹੋ। ਜਿਸੁ = ਜਿਹੜੇ ਪੁਰਸ਼ ਉੱਪਰ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ = ਕਰਦੇ ਹੋ, ਤਿਸੁ = ਉਸ ਨੂੰ ਆਪ ਬਖਸੇ = ਬਖ਼ਸ਼ਣਾ ਕਰਦੇ ਹੋ **ਵਾ:** ਜਿਨ੍ਹਾਂ ਨੂੰ ਨਾਮ ਦੀ ਦਾਤ ਬਖ਼ਸ਼ਦੇ ਹੋ, ਉਨ੍ਹਾਂ ਨੂੰ ਗਿਆਨ ਦੀ ਨਦਰਿ = ਦ੍ਰਿਸ਼ਟੀ ਕਰ ਦਿੰਦੇ ਹੋ ॥੧॥ਰਹਾਉ॥

ਅੱਗੇ ਸਤਿਗੁਰੂ ਜੀ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ ਕਿ ਜਿਵੇਂ ਕਿਸੇ ਇਸਤਰੀ ਦੀ ਸੱਸ ਬਹੁਤ ਬੁਰੀ ਹੋਵੇ ਤੇ ਪਤੀ ਦੀ ਸੇਵਾ ਟਹਿਲ ਨਾ ਕਰਨ ਦੇਵੇ ਤਾਂ ਉਹ ਆਪਣੀਆਂ ਸਖੀਆਂ ਕੋਲ ਜਾ ਕੇ ਜਿਸ ਪ੍ਰਕਾਰ ਕਹਿੰਦੀ ਹੈ, ਉਸ ਪ੍ਰਕਾਰ ਮਹਾਰਾਜ ਜੀ ਇਥੇ ਅਲੰਕਾਰ ਵਿਚ ਫ਼ੁਰਮਾਉਂਦੇ ਹਨ :

## ਸਾਸੁ ਬੁਰੀ, ਘਰਿ ਵਾਸੁ ਨ ਦੇਵੈ; ਪਿਰ ਸਿਉ ਮਿਲਣ ਨ ਦੇਇ, ਬੁਰੀ ॥

ਜਿਸ ਪ੍ਰਕਾਰ ਉਹ ਇਸਤਰੀ ਆਪਣੀਆਂ ਸਖੀਆਂ ਕੋਲ ਕਹਿੰਦੀ ਹੈ ਕਿ ਮੇਰੀ ਸਾਸੁ = ਸੱਸ ਬਹੁਤ ਬੁਰੀ = ਭੈੜੀ ਹੈ, ਉਹ ਘਰ ਵਿਚ ਮੈਨੂੰ ਵਾਸੁ = ਵਸਣ ਹੀ ਨਹੀਂ ਦੇਵੈ = ਦਿੰਦੀ ਅਤੇ ਪਿਰ = ਪਤੀ ਦੇ ਸਿਉ = ਨਾਲ ਮਿਲਣ = ਮਿਲਾਪ ਭੀ ਨਹੀਂ ਕਰਨ ਦੇਇ = ਦਿੰਦੀ, ਉਲਟਾ ਮੇਰੇ ਵਿਚ ਦੋਸ਼ ਅਰੋਪ ਕੇ ਮੈਨੂੰ ਬੁਰੀ = ਭੈੜੀ ਬਣਾ ਛੱਡਿਆ ਹੈ **ਅਥਵਾ** ਏਸੇ ਪ੍ਰਕਾਰ ਬ੍ਰਹਮਾਕਾਰ ਬਿਰਤੀ ਰੂਪੀ ਇਸਤਰੀ ਸ਼ਰਧਾ ਤੇ ਭਗਤੀ ਰੂਪੀ ਸਖੀਆਂ ਦੇ ਪਾਸ ਜਾ ਕੇ ਕਹਿੰਦੀ ਹੈ ਕਿ ਜੋ ਸਾਸੁ = ਸੰਸੇ ਆਤਮਿਕ ਬਿਰਤੀ ਹੈ, ਭਾਵ ਆਤਮਾ ਵਿਚ ਸੰਸਾ ਬਣਿਆ ਰਹਿਣਾ ਕਿ ਆਤਮਾ ਸੱਤ ਚਿਤ ਅਨੰਦ ਸਰੂਪ ਨਹੀਂ ਹੈ ਅਤੇ ਅਸੱਤ ਜੜ੍ਹ ਦੁੱਖ ਰੂਪ ਦੇਹ ਨੂੰ ਆਤਮਾ ਮੰਨ ਲੈਣਾ। ਇਹ ਸੰਸੇ ਆਤਮਿਕ ਬਿਰਤੀ ਬਹੁਤ ਬੁਰੀ = ਭੈੜੀ ਹੈ, ਜੋ ਤੁਰੀਆ ਪਦ ਰੂਪੀ **ਵਾ:** ਸਰੂਪ ਰੂਪੀ ਘਰ ਵਿਚ ਵਾਸੁ = ਵਸਣ ਨਹੀਂ ਦਿੰਦੀ, ਅਤੇ ਜੋਤੀ ਸਰੂਪ ਪਿਰ = ਪਤੀ ਦੇ ਸਿਉ = ਸਾਥ ਮਿਲਣ = ਮਿਲਾਪ ਨਹੀਂ ਹੋਣ ਦਿੰਦੀ, ਉਲਟਾ ਮੈਨੂੰ ਸੰਸਾਰਾਕਾਰ ਹੋਣ ਰੂਪ ਬੁਰੀ = ਭੈੜੀ ਕਰ ਛੱਡਿਆ ਹੈ।

## ਸਖੀ ਸਾਜਨੀ ਕੇ ਹਉ ਚਰਨ ਸਰੇਵਉ; ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥੨॥

ਸ਼ਰਧਾ ਰੂਪੀ ਸਖੀ = ਸਹੇਲੀ ਅਤੇ ਭਗਤੀ ਰੂਪੀ ਸਾਜਨੀ = ਸੁਜਨਤਾ ਵਾਲੀ **ਵਾ:** ਮਹਾਤਮਾ ਰੂਪੀ ਸਾਜਨੀ = ਨੇਕ, ਪਿਆਰੀਆਂ ਸਖੀਆਂ ਕੇ = ਦੇ ਹਉ = ਮੈਂ ਚਰਨ ਸਰੇਵਉ = ਸੇਵਨਾ ਕਰਦੀ ਹਾਂ। ਉਨ੍ਹਾਂ ਨੇ ਦੱਸ ਦਿੱਤਾ ਹੈ ਕਿ ਹਰਿ = ਹਰੀ ਦਾ ਸਰੂਪ ਜੋ ਗੁਰ = ਸਤਿਗੁਰੁ ਜੀ ਹਨ, ਜਿਨ੍ਹਾਂ ਉੱਪਰ ਉਨ੍ਹਾਂ ਨੇ ਕ੍ਰਿਪਾ = ਦਇਆਲਤਾ ਕਰਕੇ ਨਦਰਿ = ਦ੍ਰਿਸ਼ਟੀ ਧਰੀ = ਧਾਰਨੀ ਕੀਤੀ ਹੈ, ਉਨ੍ਹਾਂ ਨੂੰ ਸੰਸੇ ਆਤਮਿਕ ਬਿਰਤੀ ਰੂਪੀ ਸੱਸ ਕੋਈ ਦੁੱਖ ਨਹੀਂ ਦੇ ਸਕਦੀ॥੨॥

**[ਅੰਗ ੩੫੬]**

## ਆਪੁ ਬੀਚਾਰਿ ਮਾਰਿ ਮਨੁ ਦੇਖਿਆ; ਤੁਮ ਸਾ ਮੀਤੁ ਨ ਅਵਰੁ ਕੋਈ ॥

ਹੇ ਮਹਾਰਾਜ! ਆਪੁ = ਆਪਣੇ ਸਰੂਪ ਦੀ ਬੀਚਾਰਿ = ਵਿਚਾਰ ਕਰਕੇ **ਵਾ:** ਤੱਤ ਪਦ ਦਾ ਲੱਖ ਅਰਥ ਰੂਪ ਅਤੇ ਤ੍ਵੰ ਪਦ ਦਾ ਲੱਖ ਅਰਥ ਮੇਰੀ ਆਤਮਾ ਹੈ, ਉਸ ਦੀ ਵੀਚਾਰ ਕਰਕੇ ਅਤੇ ਮਨ ਦੇ ਸੰਕਲਪਾਂ ਨੂੰ ਮਾਰਿ = ਖ਼ਤਮ ਕਰਕੇ ਦੇਖਿਆ = ਵੇਖਣਾ ਕੀਤਾ ਹੈ ਕਿ ਤੁਮ = ਤੁਹਾਡੇ ਸਾ = ਜੈਸਾ ਪਿਆਰਾ ਮੀਤੁ = ਮਿੱਤਰ ਅਵਰੁ = ਹੋਰ ਕੋਈ ਨਹੀਂ ਹੈ।

## ਜਿਉ ਤੂੰ ਰਾਖਹਿ ਤਿਵ ਹੀ ਰਹਣਾ; ਦੁਖੁ ਸੁਖੁ ਦੇਵਹਿ ਕਰਹਿ ਸੋਈ ॥੩॥

ਹੇ ਮਹਾਰਾਜ! ਜਿਉ = ਜਿਵੇਂ ਤੂ = ਤੁਸੀਂ ਸਾਨੂੰ ਰਾਖਹਿ = ਰੱਖਣਾ ਚਾਹੋਗੇ, ਤਿਵ = ਉਵੇਂ ਹੀ ਅਸੀਂ ਰਹਿਣਾ ਕਰਦੇ ਹਾਂ। ਭਾਵੇਂ ਦੁਖੁ = ਕਸ਼ਟ ਜਾਂ ਸੁਖੁ = ਅਨੰਦ ਦੇਵਹਿ = ਦੇਣਾ ਕਰੋ, ਜੋ ਭੀ ਤੁਸੀਂ ਕਰਹਿ = ਕਰੋਗੇ, ਸੋਈ = ਉਹੋ ਹੀ ਅਸੀਂ ਸਹਾਰਦੇ ਹਾਂ **ਵਾ:** ਜੋ ਸਾਡੇ ਕੀਤੇ ਹੋਏ ਪਾਪ ਹਨ ਉਨ੍ਹਾਂ ਨੂੰ ਭੁਗਤਾਉਣ ਵਾਸਤੇ ਦੁਖ ਦਿੰਦੇ ਹੋ ਜਿਸ ਨਾਲ ਸਾਡੇ ਪਾਪ ਘਟਦੇ ਹਨ ਤੇ ਪੁੰਨਾਂ ਬਦਲੇ ਸੁਖ ਦੇਣਾ ਕਰਦੇ ਹੋ, ਜੋ ਤੁਸੀਂ ਕਰਹਿ = ਕਰਦੇ ਹੋ, ਸੋਈ = ਉਹੋ ਹੀ ਭਲਾ ਹੈ॥੩॥

## ਆਸਾ ਮਨਸਾ ਦੋਊ ਬਿਨਾਸਤ; ਤ੍ਰਿਹੁ ਗੁਣ ਆਸ ਨਿਰਾਸ ਭਈ ॥

ਪਦਾਰਥਾਂ ਦੀ ਪ੍ਰਾਪਤੀ ਰੂਪੀ ਆਸਾ = ਇੱਛਾ ਅਤੇ ਬੁੱਧੀ ਦੇ ਅੰਦਰ ਮਨਸਾ = ਕਾਮਨਾ ਦੋਊ = ਦੋਵੇਂ ਹੀ ਬਿਨਾਸਤ = ਨਾਸ਼ ਕਰ ਦਿੱਤੀਆਂ ਹਨ ਅਤੇ ਤ੍ਰਿਹੁ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣ = ਸੁਭਾਅ ਕਰਕੇ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕਾਂ ਦੀ ਉਪਾਸ਼ਨਾ ਰੂਪ ਆਸ = ਉਮੀਦ ਤੋਂ ਬਿਰਤੀ ਨਿਰਾਸ = ਨਿਰਾਸੀ ਭਈ = ਹੋ ਗਈ ਹੈ।

## ਤੁਰੀਆਵਸਥਾ, ਗੁਰਮੁਖਿ ਪਾਈਐ; ਸੰਤ ਸਭਾ ਕੀ ਓਟ ਲਹੀ ॥੪॥

(**ਤੁਰੀਆ-ਵਸਥਾ** ਬੋਲੋ)

ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ ਤੁਰੀਆਵਸਥਾ = ਜਾਗਰਤ, ਸੁਪਨ, ਸੁਖੋਪਤ ਤੋਂ ਪਰ੍ਹੇ ਗਿਆਨ ਅਵਸਥਾ ਪਾਈਐ = ਪ੍ਰਾਪਤ ਕਰੀਦੀ ਹੈ ਤੇ ਸੰਤ = ਮਹਾਤਮਾ ਜਨਾਂ ਦੀ ਸਭਾ = ਮਜਲਿਸ ਕੀ = ਦੀ ਓਟ = ਟੇਕ ਲਹੀ = ਪ੍ਰਾਪਤ ਕੀਤੀ ਹੈ॥੪॥

## ਗਿਆਨ ਧਿਆਨ ਸਗਲੇ ਸਭਿ ਜਪ ਤਪ; ਜਿਸੁ ਹਰਿ ਹਿਰਦੈ ਅਲਖ ਅਭੇਵਾ ॥

ਹੇ ਭਾਈ! ਉਹਨਾਂ ਦੇ ਸਗਲੇ = ਸਾਰੇ ਨਿਰਗੁਣ ਸਰੂਪ ਦਾ ਗਿਆਨ, ਸਰਗੁਣ ਸਰੂਪ ਦਾ ਧਿਆਨ ਅਤੇ

ਸਭਿ = ਸਾਰੇ ਬਾਣੀ ਕਰਕੇ ਜਪ = ਜਾਪ ਤੇ ਸਰੀਰ ਕਰਕੇ ਤਪ = ਤਪੱਸਿਆ ਸਫਲੇ ਹਨ। ਜਿਸੁ = ਜਿਨ੍ਹਾਂ ਦੇ ਹਿਰਦੇ = ਚਿੱਤ ਵਿਚ ਅਲਖ = ਲਖਣ ਤੋਂ ਰਹਿਤ, ਅਭੇਵਾ = ਭੇਦ ਤੋਂ ਰਹਿਤ ਪਰਮੇਸ਼ਰ ਵਸਿਆ ਹੋਇਆ ਹੈ।

## ਨਾਨਕ ਰਾਮ ਨਾਮਿ ਮਨੁ ਰਾਤਾ; ਗੁਰਮਤਿ ਪਾਏ ਸਹਜ ਸੇਵਾ ॥੫॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਦੇ ਨਾਮ ਵਿਚ ਸਾਡਾ ਮਨੁ = ਚਿੱਤ ਰਾਤਾ = ਰੰਗਿਆ ਹੋਇਆ ਹੈ, ਅਤੇ ਗੁਰਮਤਿ = ਗੁਰਾਂ ਦੀ ਸਿੱਖਿਆ, ਸੇਵਾ = ਟਹਿਲ ਦੁਆਰਾ ਸਹਜ = ਸ਼ਾਂਤ ਸਰੂਪ ਪਰਮਾਤਮਾ ਨੂੰ ਪਾਏ = ਪਾਉਣਾ ਕੀਤਾ ਹੈ **ਵਾ:** ਗੁਰਮਤ ਦੁਆਰਾ ਜਿਹੜਾ ਆਪ ਜਪਨਾ ਤੇ ਹੋਰਨਾਂ ਨੂੰ ਜਪਾਉਣਾ ਹੈ ਇਹੋ ਹੀ ਸਹਜ ਸੇਵਾ ਹੈ, ਇਸ ਦੁਆਰਾ ਉਸ ਸਰੂਪ ਨੂੰ ਪਾਇਆ ਹੈ ॥੫॥੨੨॥

## ਆਸਾ ਮਹਲਾ ੧ ਪੰਚਪਦੇ੍ ॥

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਜੰਗਲ ਵਿੱਚੋਂ ਲੰਘ ਰਹੇ ਸਨ, ਉਥੇ ਮਨ੍ਹੇ ਉੱਪਰ ਬੈਠਾ ਇਕ ਜ਼ਿਮੀਂਦਾਰ ਆਦਮੀ ਪਰਮੇਸ਼ਰ ਨੂੰ ਗਾਲ੍ਹਾਂ ਦੇ ਰਿਹਾ ਸੀ। ਸਤਿਗੁਰਾਂ ਨੇ ਭਾਈ ਬਾਲੇ ਨੂੰ ਭੇਜ ਕੇ ਉਸ ਨੂੰ ਆਪਣੇ ਕੋਲ ਬੁਲਾਇਆ ਅਤੇ ਪੁੱਛਿਆ ਕਿ ਪਰਮੇਸ਼ਰ ਨੂੰ ਗਾਲ੍ਹਾਂ ਕਿਉਂ ਕੱਢ ਰਿਹਾ ਹੈਂ ? ਤਾਂ ਜ਼ਿਮੀਂਦਾਰ ਨੇ ਕਿਹਾ ਕਿ ਉਸ ਰੱਬ ਨੇ ਮੇਰੇ ਸਾਰੇ ਪੁੱਤਰ ਮਾਰ ਦਿੱਤੇ ਹਨ। ਇਕੱਲਾ ਮੈਂ ਹੀ ਦੁਖ ਭੋਗਨ ਵਾਸਤੇ ਰਹਿ ਗਿਆ ਹਾਂ। ਰੱਬ ਨੇ ਮੇਰੇ ਪਾਸ ਕੁਝ ਭੀ ਨਹੀਂ ਰਹਿਣ ਦਿੱਤਾ। ਇਸ ਲਈ ਗਾਲ੍ਹਾਂ ਹੀ ਕੱਢਾਂਗਾ।

ਸਤਿਗੁਰੂ ਜੀ ਕਹਿਣ ਲੱਗੇ ਕਿ ਜੇਕਰ ਕਰਤਾਰ ਦੇ ਪਾਸੋਂ ਤੈਨੂੰ ਦੋ ਹਜ਼ਾਰ ਰੁਪਏ ਦਿਵਾ ਦੇਈਏ ਤੇ ਸਾਨੂੰ ਆਪਣੇ ਦੋਵੇਂ ਪੈਰ ਦੇਣਾ ਕਰ। ਕਹਿੰਦਾ—ਨਾ ਜੀ ! ਫਿਰ ਮੈਂ ਤੁਰਿਆ ਕਿਵੇਂ ਕਰਾਂਗਾ ? ਫਿਰ ਸਤਿਗੁਰਾਂ ਨੇ ਕਿਹਾ ਕਿ ਆਪਣੇ ਹੱਥ ਦੇ ਦੇ, ਅਸੀਂ ਤੈਨੂੰ ਪਰਮੇਸ਼ਰ ਕੋਲੋਂ ਚਾਰ ਹਜ਼ਾਰ ਰੁਪਏ ਦਿਵਾ ਦਿੰਦੇ ਹਾਂ। ਜ਼ਿਮੀਂਦਾਰ ਕਹਿੰਦਾ ਕਿ ਮਹਾਰਾਜ ! ਫਿਰ ਮੈਂ ਖਾਇਆ ਕਿਵੇਂ ਕਰਾਂਗਾ ? ਫਿਰ ਸਤਿਗੁਰਾਂ ਨੇ ਕਿਹਾ ਕਿ ਅਸੀਂ ਤੈਨੂੰ ਪਰਮੇਸ਼ਰ ਤੋਂ ਪੰਜ ਹਜ਼ਾਰ ਰੁਪਈਆ ਦਿਵਾ ਦਿੰਦੇ ਹਾਂ, ਤੂੰ ਆਪਣੀ ਜ਼ੁਬਾਨ ਦੇ ਦੇ। ਜ਼ਿਮੀਂਦਾਰ ਨੇ ਕਿਹਾ ਕਿ ਮਹਾਰਾਜ ! ਫਿਰ ਬੋਲਾਂਗਾ ਕਿਵੇਂ ? ਸਤਿਗੁਰਾਂ ਨੇ ਕਿਹਾ ਕਿ ਫਿਰ ਤੈਨੂੰ ਕਰਤਾਰ ਕੋਲੋਂ ਇਕ ਲੱਖ ਰੁਪਈਆ ਦਿਵਾ ਦਿੰਦੇ ਹਾਂ ਤੇ ਤੂੰ ਆਪਣੀਆਂ ਅੱਖਾਂ ਸਾਨੂੰ ਦੇਣਾ ਕਰ। ਜ਼ਿਮੀਂਦਾਰ ਨੇ ਕਿਹਾ ਕਿ ਮਹਾਰਾਜ ! ਅੱਖਾਂ ਗਈਆਂ ਤਾਂ ਜਹਾਨ ਗਿਆ, ਮੈਂ ਵੇਖਾਂਗਾ ਕਿਵੇਂ ? ਫਿਰ ਸਤਿਗੁਰਾਂ ਨੇ ਕਿਹਾ ਕਿ ਚੱਲ ਤੈਨੂੰ ਪਰਮੇਸ਼ਰ ਪਾਸੋਂ ਇਕ ਕਰੋੜ ਰੁਪਈਆ ਦਿਵਾ ਦਿੰਦੇ ਹਾਂ, ਪਰ ਇਨ੍ਹਾਂ ਦੇ ਬਦਲੇ ਤੈਨੂੰ ਆਪਣਾ ਸਿਰ ਦੇਣਾ ਪਵੇਗਾ। ਕਹਿਣ ਲੱਗਾ— ਮਹਾਰਾਜ ! ਸਿਰ ਦੇ ਕੇ ਤਾਂ ਮੈਂ ਜਿਉਂਦਾ ਹੀ ਨਹੀਂ ਰਹਾਂਗਾ, ਮੇਰੀ ਪਤਨੀ ਮੇਰੀ ਮੌਤ ’ਤੇ ਰੋਂਦੀ ਰੋਂਦੀ ਮਰ ਜਾਵੇਗੀ, ਫਿਰ ਤੁਹਾਡੇ ਇਕ ਕਰੋੜ ਨੂੰ ਕੀ ਕਰਾਂਗਾ ? ਸਤਿਗੁਰਾਂ ਨੇ ਕਿਹਾ ਕਿ ਇਤਨਾ ਕੁਝ ਤਾਂ ਪਰਮਾਤਮਾ ਨੇ ਤੈਨੂੰ ਦਿੱਤਾ ਹੈ। ਫਿਰ ਉਸ ਨੂੰ ਗਾਲ੍ਹਾਂ ਕਿਉਂ ਕੱਢਦਾ ਹੈਂ ? ਸਗੋਂ ਉਸ ਦਾ ਕੀਰਤਨ, ਜਸ ਗਾਇਆ ਕਰ। ਇਉਂ ਉਪਦੇਸ਼ ਦੇ ਕੇ ਸਤਿਗੁਰੂ ਜੀ ਆਪ ਅਗਾਂਹ ਜੀਵਾਂ ਦੀ ਕਲਿਆਣ ਲਈ ਚਲੇ ਗਏ। ਸਮਾਂ ਪਾ ਕੇ ਇਸ ਜ਼ਿਮੀਂਦਾਰ ਦੇ ਘਰ ਫਿਰ ਪੁੱਤਰ ਹੋ ਗਏ, ਪਰਿਵਾਰ ਵਾਲਾ ਬਣ ਗਿਆ। ਜਦੋਂ ਢਲਦੀ ਉਮਰ (ਬ੍ਰਿਧ ਅਵਸਥਾ) ਆਈ ਤਾਂ ਮਨ ਵਿਚ ਕਲਪਨਾ ਬਹੁਤ ਕਰਿਆ ਕਰੇ।

ਉੱਧਰ ਸਤਿਗੁਰੂ ਜੀ ਜੀਵਾਂ ਦੀ ਕਲਿਆਣ ਕਰਦੇ ਹੋਏ ਇਸ ਦੇ ਕੋਲ ਆਏ ਤੇ ਕਿਹਾ ਕਿ ਹੇ ਭਾਈ ! ਕਲਪਨਾ ਨੂੰ ਛੱਡ ਕੇ ਭਜਨ ਸਿਮਰਨ ਕਰਿਆ ਕਰ, ਤੇਰੀ ਕਲਿਆਣ ਕਰ ਦੇਈਏ। ਕਹਿਣ ਲੱਗਾ—ਮਹਾਰਾਜ ! ਫਿਰ ਘਰ ਦਾ ਕੰਮ-ਕਾਰ ਕੌਣ ਕਰੇਗਾ, ਮੇਰੇ ਪੁੱਤਰ ਤਾਂ ਕੁਝ ਭੀ ਨਹੀਂ ਕਰਦੇ, ਫਿਰ ਘਰ ਦਾ ਗੁਜ਼ਾਰਾ ਕਿਵੇਂ ਹੋਵੇਗਾ ? ਮੈਨੂੰ ਕਲਿਆਣ ਨਹੀਂ ਚਾਹੀਦੀ। ਸਤਿਗੁਰਾਂ ਨੇ ਕਿਹਾ ਕਿ ਭਾਈ ਮੋਹ ਬੜਾ ਪ੍ਰਬਲ ਹੈ, ਇਉਂ ਆਖ ਕੇ ਚਲੇ ਗਏ। ਕੁਝ ਚਿਰ ਮਗਰੋਂ ਇਹ ਬਜ਼ੁਰਗ ਗੁਜ਼ਰ ਗਿਆ ਤੇ ਘਰ ਵਿਚ ਇਕ ਬਲਦ ਬਿਮਾਰ

ਸੀ, ਉਸ ਵਿਚ ਸੁਰਤੀ ਲੱਗੀ ਰਹੀ, ਜਿਸ ਕਰਕੇ ਆਪਣੇ ਘਰ ਵਿਚ ਹੀ ਗਊ ਦਾ ਵੱਛਾ ਬਣ ਕੇ ਜੰਮ ਪਿਆ ਤੇ ਦੋ ਤਿੰਨ ਸਾਲਾਂ ਬਾਅਦ ਜਦੋਂ ਥੋੜ੍ਹਾ ਵੱਡਾ ਹੋਇਆ ਤਾਂ ਉਸ ਵੇਲੇ ਫਿਰ ਗੁਰੂ ਸਾਹਿਬ ਜੀ ਇਸ ਕੋਲ ਆਏ। ਇਸ ਦੇ ਪੁੱਤਰਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਸਤਿਗੁਰਾਂ ਨੇ ਪੁੱਛਿਆ ਕਿ ਤੁਹਾਡਾ ਬਜ਼ੁਰਗ ਕਿਥੇ ਹੈ ? ਉਹ ਕਹਿਣ ਲੱਗੇ ਕਿ ਉਹ ਤਾਂ ਦੋ ਤਿੰਨ ਸਾਲ ਪਹਿਲਾਂ ਹੀ ਗੁਜ਼ਰ ਚੁੱਕੇ ਹਨ।

ਉਸ ਵਕਤ ਸਤਿਗੁਰਾਂ ਨੇ ਦੇਖਿਆ ਕਿ ਉਹ ਤਾਂ ਬੈਲ ਬਣਿਆ ਪਿਆ ਹੈ, ਗੁਰੂ ਜੀ ਨੇ ਇਸ ਦੀ ਸੁਰਤ ਨੂੰ ਜਗਾ ਕੇ ਕਿਹਾ ਕਿ ਤੈਨੂੰ ਹੁਣ ਮੁਕਤ ਕਰ ਦੇਈਏ ? ਤਾਂ ਉਸ ਨੇ ਸਿਰ ਹਿਲਾਇਆ ਤੇ ਕਿਹਾ ਕਿ ਨਹੀਂ ਮਹਾਰਾਜ ! ਜੇਕਰ ਮੈਂ ਮਰ ਗਿਆ ਤਾਂ ਚਾਰ ਸੌ ਰੁਪਏ ਮੇਰਾ ਮੁੱਲ ਹੈ ਤੇ ਚਾਰ ਪੰਜ ਸੌ ਹੋਰ ਇਨ੍ਹਾਂ ਨੂੰ ਖ਼ਰਚਣਾ ਪਵੇਗਾ। ਫਿਰ ਮਹਾਰਾਜ ਜੀ ਚਲੇ ਗਏ।

ਕੁਝ ਸਮੇਂ ਬਾਅਦ ਬਲਦ ਬਣਿਆ ਵੀ ਮਰ ਗਿਆ ਤੇ ਕੁੱਤਾ ਬਣ ਕੇ ਇਨ੍ਹਾਂ (ਆਪਣੇ ਪੁੱਤਰਾਂ) ਦੇ ਘਰ ਦੀ ਰਾਖੀ ਕਰਨ ਲੱਗਾ। ਗੁਰੂ ਜੀ ਫਿਰ ਇਸ ਕੋਲ ਆਏ ਤੇ ਪਛਾਣ ਕੇ ਕਿਹਾ ਕਿ ਹੁਣ ਤੈਨੂੰ ਮੁਕਤ ਕਰ ਦੇਈਏ ? ਤਾਂ ਸਿਰ ਹਿਲਾ ਕੇ ਕਹਿੰਦਾ—ਮਹਾਰਾਜ ਨਹੀਂ ! ਮੇਰੇ ਪੁੱਤਰ, ਨੂੰਹਾਂ, ਪੋਤੇ ਆਦਿ ਸਾਰੇ ਰਾਤ ਨੂੰ ਸੁੱਤੇ ਰਹਿੰਦੇ ਹਨ, ਘਰ ਦੀ ਕੋਈ ਰਾਖੀ ਨਹੀਂ ਕਰਦੇ ਤੇ ਮੈਂ ਸਾਰੀ ਰਾਤ ਇਨ੍ਹਾਂ ਦੀ ਰਾਖੀ ਕਰਦਾ ਹਾਂ, ਜੇਕਰ ਮੇਰੀ ਮੁਕਤੀ ਕਰ ਦਿੱਤੀ ਤਾਂ ਚੋਰ ਸਾਮਾਨ ਆਦਿਕ ਚੋਰੀ ਕਰ ਕੇ ਲੈ ਜਾਣਗੇ। ਸਤਿਗੁਰੂ ਜੀ ਇਸ ਦੀਆਂ ਗੱਲਾਂ ਸੁਣ ਕੇ ਬਹੁਤ ਖ਼ੁਸ਼ ਹੋਏ ਤੇ ਚਲੇ ਗਏ।

ਕੁਝ ਚਿਰ ਮਗਰੋਂ ਕੁੱਤੇ ਦਾ ਸਰੀਰ ਛੱਡ ਕੇ ਸੱਪ ਦੀ ਜੂਨ ਵਿਚ ਪੈ ਗਿਆ ਤੇ ਉਸੇ ਘਰ ਦੀ ਛੱਤ ਵਿਚ ਰਹਿਣ ਲੱਗਾ। ਉਸੇ ਕਮਰੇ ਵਿਚ ਇਸ ਦਾ ਪੋਤਾ ਪੰਘੂੜੇ ਵਿਚ ਪਾਇਆ ਹੋਇਆ ਸੀ। ਪਰਿਵਾਰ ਦਾ ਕੋਈ ਭੀ ਜੀਅ ਉਸ ਕੋਲ ਨਹੀਂ ਸੀ ਤੇ ਇਹ ਮੋਹ ਦਾ ਮਾਰਿਆ ਹੋਇਆ ਆਪਣੇ ਪੋਤੇ ਕੋਲ ਆਇਆ ਤਾਂ ਪਰਿਵਾਰ ਵਾਲਿਆਂ ਨੇ ਵੇਖ ਇਸ ਨੂੰ ਮਾਰ ਦਿੱਤਾ ਤੇ ਫਿਰ ਗੰਦੀ ਨਾਲੀ ਦਾ ਕੀੜਾ ਬਣ ਕੇ ਰਹਿਣ ਲੱਗਾ।

ਗੁਰੂ ਜੀ ਫਿਰ ਇਸ ਕੋਲ ਆਏ ਤੇ ਇਸ ਦੀ ਬੁਰੀ ਹਾਲਤ ਦੇਖ ਕੇ ਭਾਈ ਮਰਦਾਨੇ ਨੂੰ ਕਿਹਾ ਕਿ ਇਸ ਕੀੜੇ ਨੂੰ ਬਾਹਰ ਕੱਢ ਲਿਆਉ। ਭਾਈ ਮਰਦਾਨੇ ਨੇ ਬਚਨ ਮੰਨ ਕੇ ਉਸ ਕੀੜੇ ਨੂੰ ਬਾਹਰ ਕੱਢ ਲਿਆਂਦਾ। ਗੁਰੂ ਜੀ ਨੇ ਕਿਹਾ ਕਿ ਮੋਹ ਦੇ ਮਾਰੇ ਨੇ ਇਤਨੇ ਜਨਮ ਧਾਰੇ ਹਨ, ਹੁਣ ਤੇਰੀ ਮੁਕਤੀ ਕਰ ਦੇਈਏ ਤਾਂ ਉਸ ਨੇ ਰੋ ਕੇ ਕਿਹਾ ਕਿ ਮਹਾਰਾਜ ! ਮੈਂ ਬਹੁਤ ਦੁਖੀ ਹਾਂ, ਤੁਸੀਂ ਕ੍ਰਿਪਾ ਕਰਕੇ ਮੇਰੀ ਮੁਕਤੀ ਕਰ ਦਿਓ। ਉਸ ਵਖਤ ਸਤਿਗੁਰਾਂ ਨੇ ਸਰਬ ਸਾਂਝਾ ਇਹ ਪਾਵਨ ਸ਼ਬਦ ਉਚਾਰ ਕੇ ਉਸ ਦੇ ਕਈ ਜਨਮਾਂ ਦੇ ਭਟਕਦੇ ਹੋਏ ਦੀ ਮੁਕਤੀ ਕੀਤੀ।

## ਮੋਹੁ ਕੁਟੰਬੁ; ਮੋਹੁ ਸਭ ਕਾਰ ॥ ਮੋਹੁ ਤੁਮ ਤਜਹੁ; ਸਗਲ ਵੇਕਾਰ ॥੧॥

ਹੇ ਭਾਈ ! ਜੋ ਇਸਤ੍ਰੀ ਪੁੱਤਰਾਂ ਆਦਿਕ ਕੁਟੰਬੁ = ਪਰਿਵਾਰ ਦਾ ਮੋਹੁ = ਸਨੇਹ ਹੈ, ਇਹ ਮੋਹੁ = ਸਨੇਹ ਸਭ = ਸਾਰਿਆਂ ਦੇ ਮੂੰਹ ਨੂੰ ਕਾਰ = ਕਾਲਖ ਲਾਉਣ ਵਾਲਾ ਹੈ। ਇਸ ਕਰਕੇ ਤੁਮ = ਤੁਸੀਂ ਮੋਹੁ = ਸਨੇਹ ਨੂੰ ਤਜਹੁ = ਤਿਆਗਣਾ ਕਰੋ। ਕਿਉਂਕਿ ਇਹ ਸਗਲ = ਸਾਰੀਆਂ ਵੇਕਾਰ = ਖੋਟੀਆਂ ਕਾਰਾਂ ਨੂੰ ਪੈਦਾ ਕਰਦਾ ਹੈ **ਵਾ:** ਕਾਮ, ਕ੍ਰੋਧ ਆਦਿਕ ਸਗਲ = ਸਾਰੇ ਵੇਕਾਰ = ਵਿਕਾਰਾਂ ਨੂੰ ਅਤੇ ਮੋਹ ਨੂੰ ਤੁਸੀਂ ਤਿਆਗਣਾ ਕਰੋ ॥੧॥

## ਮੋਹੁ ਅਰੁ ਭਰਮੁ; ਤਜਹੁ ਤੁਮ ਬੀਰ ॥ ਸਾਚੁ ਨਾਮੁ; ਰਿਦੇ ਰਵੈ ਸਰੀਰ ॥੧॥ਰਹਾਉ॥

ਹੇ ਮੇਰੇ ਬੀਰ = ਭਰਾਵੋ ! ਤੁਮ = ਤੁਸੀਂ ਸਰੀਰਾਂ ਦਾ ਮੋਹੁ = ਸਨੇਹ ਅਰੁ = ਅਤੇ ਸਰੂਪ ਦਾ ਭਰਮੁ = ਸੰਸਾ

ਤਜਹੁ = ਤਿਆਗਣਾ ਕਰੋ **ਵਾ:** ਮੋਹ ਅਤੇ ਭਰਮ ਆਦਿਕ ਨੂੰ ਤਜਹੁ = ਛੱਡ ਕਰਕੇ ਤੁਸੀਂ ਬੀਰ = ਬਹਾਦਰ ਬਣੋ। ਅਤੇ ਸਰੀਰ = ਦੇਹ ਦੇ ਅੰਦਰ ਰਿਦੇ = ਹਿਰਦੇ ਵਿਚ ਪਰਮੇਸ਼ਰ ਦੇ ਸਾਚੁ = ਸੱਚੇ ਨਾਮ ਨੂੰ ਰਵੈ = ਉਚਾਰਨਾ ਕਰੋ ॥੧॥ਰਹਾਉ॥

## ਸਚੁ ਨਾਮੁ; ਜਾ ਨਵ ਨਿਧਿ ਪਾਈ ॥ ਰੋਵੈ ਪੂਤੁ; ਨ ਕਲਪੈ ਮਾਈ ॥੨॥

ਜਾ = ਜਦੋਂ ਨਵ = ਨੌਂ ਨਿਧਿ = ਨਿਧੀਆਂ ਰੂਪੀ ਨਵਧਾ ਭਗਤੀ ਪਾਈ = ਪਾ ਲਈ, ਤਾਂ ਪਰਮੇਸ਼ਰ ਦਾ ਸਚੁ = ਸੱਚਾ ਨਾਮ ਹਿਰਦੇ ਵਿਚ ਵਸ ਜਾਵੇਗਾ। ਫਿਰ ਮਨ ਰੂਪੀ ਪੂਤੁ = ਪੁੱਤਰ ਰੋਵੈ = ਰੁਦਨ ਨਹੀਂ ਕਰੇਗਾ ਅਤੇ ਨਾ ਹੀ ਬੁੱਧ ਰੂਪੀ ਮਾਈ = ਮਾਂ ਕਲਪੈ = ਕਲਪਨਾ ਕਰੇਗੀ **ਵਾ:** ਮਾਈ = ਮਾਇਆ ਦੀ ਕਲਪੈ = ਕਲਪਨਾ ਨਹੀਂ ਹੋਵੇਗੀ **ਅਥਵਾ** ਜਦੋਂ ਮਨ ਵਿਚਾਰ ਵਾਲਾ ਬਣ ਗਿਆ, ਫਿਰ ਰੋਵੇਗਾ ਨਹੀਂ ਅਤੇ ਕਲਪੈ = ਕਲਪਨਾ ਮਾਤਰ ਮਾਈ = ਮਾਇਆ ਨੂੰ ਸਮਝ ਲਵੇਗਾ ਕਿ ਇਹ ਤਾਂ ਈਸ਼ਵਰ ਦੀ ਹੀ ਕਲਪੀ ਹੋਈ ਹੈ ॥੨॥

## ਏਤੁ ਮੋਹਿ; ਡੂਬਾ ਸੰਸਾਰੁ ॥ ਗੁਰਮੁਖਿ ਕੋਈ; ਉਤਰੈ ਪਾਰਿ ॥੩॥

ਏਤੁ = ਇਸ ਨੇਤ੍ਰਾਂ ਦੇ ਵਿਸ਼ੇ ਮੋਹਿ = ਮੋਹ ਵਿਚ ਸਾਰਾ ਸੰਸਾਰੁ = ਜਗਤ ਡੂਬਾ = ਡੁੱਬ ਰਿਹਾ ਹੈ। ਕੋਈ ਵਿਰਲਾ-ਵਿਰਲਾ ਹੀ ਪੁਰਸ਼ ਗੁਰਮੁਖਿ = ਗੁਰਮੁਖਤਾ ਕਰਕੇ ਸੰਸਾਰ-ਸਮੁੰਦਰ ਤੋਂ ਮੁਕਤੀ ਰੂਪੀ ਪਾਰਿ = ਪਰਲੇ ਕਿਨਾਰੇ 'ਤੇ ਉਤਰੈ = ਉਤਰਦਾ ਹੈ ॥੩॥

## ਏਤੁ ਮੋਹਿ; ਫਿਰਿ ਜੂਨੀ ਪਾਹਿ ॥ ਮੋਹੇ ਲਾਗਾ; ਜਮ ਪੁਰਿ ਜਾਹਿ ॥੪॥

ਏਤੁ = ਇਹ ਸਰੀਰਾਂ ਦੇ ਮੋਹਿ = ਮੋਹ ਕਰਕੇ ਫਿਰਿ = ਮੁੜ ਕੇ ਚੌਰਾਸੀ ਲੱਖ ਜੂਨੀ = ਜੂਨਾਂ ਵਿਚ ਪਾਹਿ = ਪਾਇਆ ਜਾਂਦਾ ਹੈ। ਮੋਹੇ = ਮੋਹ ਵਿਚ ਲਾਗਾ = ਲੱਗਣ ਕਰਕੇ ਜੀਵ ਜਮ ਪੁਰਿ = ਜਮਾਂ ਦੀ ਪੁਰੀ ਵਿਚ ਜਾਹਿ = ਜਾਂਦਾ ਹੈ ॥੪॥

## ਗੁਰ ਦੀਖਿਆ ਲੇ; ਜਪੁ ਤਪੁ ਕਮਾਹਿ ॥ ਨਾ ਮੋਹੁ ਤੂਟੈ; ਨਾ ਥਾਇ ਪਾਹਿ ॥੫॥

ਜੇਕਰ ਗੁਰ = ਸਤਿਗੁਰਾਂ ਦੀ ਦੀਖਿਆ = ਸਿੱਖਿਆ ਲੇ = ਲੈ ਕੇ ਬਾਣੀ ਕਰਕੇ ਜਪ ਅਤੇ ਸਰੀਰ ਕਰਕੇ ਸੇਵਾ ਰੂਪ ਤਪੁ = ਤਪੱਸਿਆ ਨੂੰ ਕਮਾਹਿ = ਕਮਾਉਣਾ ਕਰੇ। ਤਾਂ ਫਿਰ ਨਾ = ਪੁਰਸ਼ ਦਾ ਮੋਹੁ = ਸਨੇਹ ਤੂਟੈ = ਟੁੱਟ ਜਾਂਦਾ ਹੈ ਅਤੇ ਉਹ ਨਰਕਾਂ ਰੂਪੀ ਥਾਇ = ਜਗ੍ਹਾ ਨੂੰ ਨਾ = ਨਹੀਂ ਪਾਹਿ = ਪਾਉਂਦਾ **ਵਾ:** ਜਿਸ ਪੁਰਖ ਦਾ ਮੋਹ ਟੁੱਟ ਗਿਆ ਹੈ, ਕੀ ਉਹ ਸਰੂਪ ਰੂਪੀ ਥਾਇ = ਥਾਂ ਨੂੰ ਨਾ = ਨਹੀਂ ਪਾਹਿ = ਪਾਏਗਾ ਭਾਵ ਜ਼ਰੂਰ ਪ੍ਰਾਪਤ ਕਰ ਲਵੇਗਾ **ਅਥਵਾ** ਜਿਨ੍ਹਾਂ ਨੇ ਸਤਿਗੁਰਾਂ ਕੋਲੋਂ ਸਿੱਖਿਆ ਲੈ ਕੇ ਜਪ ਤਪ ਤਾਂ ਕਮਾਹਿ = ਕਮਾ ਲਿਆ ਪਰ ਸਿੱਖਿਆ ਧਾਰਨ ਨਹੀਂ ਕੀਤੀ, ਉਨ੍ਹਾਂ ਦਾ ਮੋਹ ਨਾ = ਨਹੀਂ ਤੂਟੈ = ਟੁੱਟਦਾ ਤੇ ਉਹ ਸਚਖੰਡ ਰੂਪੀ ਥਾਇ = ਜਗ੍ਹਾ ਨੂੰ ਨਹੀਂ ਪਾਹਿ = ਪਾ ਸਕਦੇ ॥੫॥

## ਨਦਰਿ ਕਰੇ; ਤਾ ਏਹੁ ਮੋਹੁ ਜਾਇ ॥ ਨਾਨਕ, ਹਰਿ ਸਿਉ; ਰਹੈ ਸਮਾਇ ॥੬॥੨੩॥

ਹੇ ਭਾਈ! ਜੇਕਰ ਸਤਿਗੁਰੂ ਜੀ ਕ੍ਰਿਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਨ ਤਾ = ਤਦ ਹਿਰਦੇ ਵਿੱਚੋਂ ਏਹੁ = ਇਹ ਸਰੀਰਾਂ ਆਦਿ ਦਾ ਮੋਹੁ = ਸਨੇਹ ਜਾਇ = ਜਾਂਦਾ ਹੈ ਭਾਵ ਨਵਿਰਤ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਫਿਰ ਹਰਿ = ਪਰਮੇਸ਼ਰ ਦੇ ਸਿਉ = ਸਾਥ ਸਮਾਇ = ਅਭੇਦ ਹੋਏ ਰਹੈ = ਰਹੀਦਾ ਹੈ **ਵਾ:** ਫਿਰ ਉਸ ਹਰੀ ਦੇ ਨਾਲ ਮਿਲੀਦਾ ਹੈ, ਜੋ ਘਟਾਂ ਘਟਾਂ ਵਿਚ ਸਮਾਇ = ਸਮਾਇਆ ਹੋਇਆ ਹੈ ॥੬॥੨੩॥

## ਆਸਾ ਮਹਲਾ ੧ ॥

## ਆਪਿ ਕਰੇ; ਸਚੁ ਅਲਖ ਅਪਾਰੁ ॥ ਹਉ ਪਾਪੀ; ਤੂੰ ਬਖਸਣਹਾਰੁ ॥੧॥

ਸਤਿਗੁਰਾਂ ਤੋਂ ਬਿਨਾਂ ਅਲਖ = ਲਖਣ ਤੋਂ ਰਹਿਤ ਅਤੇ ਪ੍ਰਕਿਰਤੀ ਦੇ ਅਪਾਰੁ = ਪਾਰਾਵਾਰ ਤੋਂ ਰਹਿਤ ਸਚੁ = ਸੱਚਾ ਪਰਮੇਸ਼ਰ ਸ੍ਰਿਸ਼ਟੀ ਦੀ ਰਚਨਾ, ਪਾਲਣਾ ਅਤੇ ਲੈਅਤਾ ਆਦਿਕ ਕਾਰਜਾਂ ਨੂੰ ਆਪਿ = ਆਪ ਹੀ ਕਰੇ = ਕਰਦਾ ਹੈ। ਉਸ ਅੱਗੇ ਇਸ ਪ੍ਰਕਾਰ ਬੇਨਤੀ ਕਰੇ ਕਿ ਹੇ ਵਾਹਿਗੁਰੂ ! ਹਉ = ਮੈਂ ਔਗੁਣਾਂ ਕਰਕੇ ਪਾਪੀ = ਮੰਦ ਕਰਮ ਕਰਨ ਵਾਲਾ ਗੁਨਹਗਾਰ ਹਾਂ ਅਤੇ ਤੂੰ = ਤੁਸੀਂ ਬਖਸਣਹਾਰੁ = ਬਖ਼ਸ਼ਣ ਵਾਲੇ ਹੋ ॥੧॥

## ਤੇਰਾ ਭਾਣਾ; ਸਭੁ ਕਿਛੁ ਹੋਵੈ ॥ ਮਨਹਠਿ ਕੀਚੈ; ਅੰਤਿ ਵਿਗੋਵੈ ॥੧॥ਰਹਾਉ॥

ਹੇ ਮਹਾਰਾਜ ! ਸਭੁ = ਸਾਰਾ ਕਿਛੁ = ਕੁਝ ਤੇਰਾ = ਤੁਹਾਡੇ ਹੀ ਭਾਣਾ = ਹੁਕਮ ਵਿਚ ਹੋਵੈ = ਹੁੰਦਾ ਹੈ। ਮਨ ਦੀ ਹਠਿ = ਜ਼ਿਦ ਕਰਕੇ ਕਰਮ ਕਰਨ ਨਾਲ ਅੰਤਿ = ਅਖ਼ੀਰ ਨੂੰ ਵਿਗੋਵੈ = ਖ਼ਰਾਬ ਹੀ ਹੋਣਾ ਪੈਂਦਾ ਹੈ ॥੧॥ਰਹਾਉ॥

## ਮਨਮੁਖ ਕੀ ਮਤਿ; ਕੂੜਿ ਵਿਆਪੀ ॥ ਬਿਨੁ ਹਰਿ ਸਿਮਰਣ; ਪਾਪਿ ਸੰਤਾਪੀ ॥੨॥

ਮਨਮੁਖ = ਮਨਮਤ ਧਾਰਨ ਵਾਲੇ ਬੇਮੁਖ ਪੁਰਸ਼ ਕੀ = ਦੀ ਮਤਿ = ਬੁੱਧੀ ਸਦਾ ਕੂੜਿ = ਝੂਠੇ ਪਦਾਰਥਾਂ ਜਾਂ ਝੂਠ ਬੋਲਣ ਵਿਚ ਹੀ ਵਿਆਪੀ = ਲੱਗੀ ਹੋਈ ਹੈ। ਹਰਿ = ਪਰਮੇਸ਼ਰ ਦੇ ਸਿਮਰਣ = ਯਾਦ ਕਰਨ ਤੋਂ ਬਿਨੁ = ਬਿਨਾਂ ਪਾਪਿ = ਗੁਨਾਹਾਂ ਕਰਕੇ ਸੰਤਾਪੀ = ਦੁਖੀ ਹੋਣਾ ਪੈਂਦਾ ਹੈ **ਵਾ:** ਹਰੀ ਦੇ ਸਿਮਰਨ ਤੋਂ ਬਗ਼ੈਰ ਕੀਤੇ ਹੋਏ ਪਾਪ ਕਰਮ ਬੜੇ ਸੰਤਾਪੀ = ਦੁੱਖ ਦੇਣ ਵਾਲੇ ਹਨ ॥੨॥

## ਦੁਰਮਤਿ ਤਿਆਗਿ; ਲਾਹਾ ਕਿਛੁ ਲੇਵਹੁ ॥ ਜੋ ਉਪਜੈ; ਸੋ ਅਲਖ ਅਭੇਵਹੁ ॥੩॥

ਹੇ ਭਾਈ ਦੁਰਮਤਿ = ਖੋਟੀ ਮੱਤ ਨੂੰ ਤਿਆਗਿ = ਛੱਡ ਕਰਕੇ ਮਨੁੱਖਾ ਜਨਮ ਵਿਚ ਆਤਮਾ ਦੀ ਪ੍ਰਾਪਤੀ ਰੂਪ ਕਿਛੁ = ਕੁਝ ਲਾਹਾ = ਨਫ਼ਾ, ਲਾਭ ਲੇਵਹੁ = ਲੈਣਾ ਕਰੋ। ਜੋ = ਜਿਹੜਾ ਕੁਝ ਭੀ ਸੰਸਾਰ ਵਿਚ ਉਪਜੈ = ਪੈਦਾ ਹੋਇਆ ਹੈ, ਸੋ = ਉਹ ਸਭ ਕੁਝ ਅਲਖ = ਲਖਣ ਤੋਂ ਰਹਿਤ ਅਭੇਵਹੁ = ਭੇਤ ਰਹਿਤ ਪਰਮੇਸ਼ਰ ਦੀ ਸੱਤਾ ਦੇ ਆਸਰੇ ਹੀ ਹੈ ॥੩॥

## ਐਸਾ ਹਮਰਾ; ਸਖਾ ਸਹਾਈ ॥ ਗੁਰ ਹਰਿ ਮਿਲਿਆ; ਭਗਤਿ ਦ੍ਰਿੜਾਈ ॥੪॥

ਹੇ ਭਾਈ ! ਐਸਾ = ਅਜਿਹਾ ਸਮਰੱਥ ਪ੍ਰਭੂ ਹਮਰਾ = ਸਾਡਾ ਲੋਕ-ਪ੍ਰਲੋਕ ਵਿਚ ਸਖਾ = ਮਿੱਤਰ ਰੂਪ ਹੋ ਕੇ ਸਹਾਈ = ਸਹਾਇਤਾ ਕਰਨ ਵਾਲਾ ਹੈ। ਹੇ ਭਾਈ ! ਸਾਨੂੰ ਹਰਿ = ਪਰਮੇਸ਼ਰ ਸਰੂਪ ਗੁਰ = ਸਤਿਗੁਰੂ ਜੀ ਮਿਲਿਆ = ਮਿਲੇ ਹਨ, ਉਨ੍ਹਾਂ ਨੇ ਆਪ ਹੀ ਕ੍ਰਿਪਾ ਕਰਕੇ ਆਪਣੀ ਭਾਉ ਭਗਤਿ = ਪ੍ਰੇਮਾ-ਭਗਤੀ ਦ੍ਰਿੜਾਈ = ਦ੍ਰਿੜ੍ਹ ਕਰਾਉਣਾ ਕੀਤੀ ਹੈ ॥੪॥ ਜੈਸਾ ਕਿ :

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥** *(ਸੋਰਠਿ ਮ: ੧, ਅੰਗ ੫੯੯)*

## ਸਗਲੀ ਸਉਦੀ; ਤੋਟਾ ਆਵੈ ॥ ਨਾਨਕ; ਰਾਮ ਨਾਮੁ ਮਨਿ ਭਾਵੈ ॥੫॥੨੪॥

ਸਗਲੀ = ਸਾਰੇ ਜਪ, ਤਪ, ਸਵਰਗ ਲੋਕ, ਬ੍ਰਹਮ ਲੋਕ, ਸਲੋਕ, ਸਮੀਪ, ਸਾਯੁਜ ਆਦਿ ਮੁਕਤੀਆਂ ਦੀ ਪ੍ਰਾਪਤੀ ਰੂਪੀ ਜਾਂ ਪ੍ਰਤੱਖ ਸਉਦੀ = ਸੌਦਿਆਂ (ਪਦਾਰਥਾਂ) ਵਿਚ ਤੋਟਾ = ਘਾਟਾ ਹੀ ਆਵੈ = ਆਉਂਦਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਇਸ ਕਰਕੇ ਰਾਮ = ਰਮੇ ਹੋਏ ਪਰਮੇਸ਼ਰ ਦਾ ਨਾਮ ਹੀ ਸਾਡੇ ਮਨਿ = ਚਿਤ ਵਿਚ ਭਾਵੈ = ਭਾਉਂਦਾ ਹੈ ॥੫॥੨੪॥

# ਆਸਾ ਮਹਲਾ ੧ ਚਉਪਦੇ॥

ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਜੀ ਉਚਾਰਦੇ ਹਨ। ਚਉਪਦੇ = ਚੌਹਾਂ ਪਦਿਆਂ ਵਾਲੇ ੪ = ਚਾਰ ਸ਼ਬਦ ਆਉਣਗੇ।

# ਵਿਦਿਆ ਵੀਚਾਰੀ; ਤਾਂ ਪਰਉਪਕਾਰੀ॥

ਹੇ ਭਾਈ! ਵਿੱਦਿਆ ਜੋ ਕਈਆਂ ਨੇ ਚੌਦਾਂ ਪ੍ਰਕਾਰ ਦੀ, ਕਈਆਂ ਨੇ ਸੋਲ੍ਹਾਂ ਪ੍ਰਕਾਰ ਦੀ, ਕਈਆਂ ਨੇ ਅਠਾਰਾਂ ਜਾਂ ਚੌਂਹਠ ਪ੍ਰਕਾਰ ਦੀ ਮੰਨੀ ਹੈ। ਇਨ੍ਹਾਂ ਦੀ ਵੀਚਾਰੀ = ਵਿਚਾਰ ਕੀਤੀ ਹੋਈ ਤਾਂ = ਤਦ ਹੀ ਸਫਲੀ ਹੈ, ਜੇਕਰ ਪਰਉਪਕਾਰੀ = ਦੂਸਰੇ 'ਤੇ ਉਪਕਾਰ ਭਾਵ ਭਲਾ ਕਰੇ। **ਵਾ:** ਉਨ੍ਹਾਂ ਨੇ ਚਾਰ ਵੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣਾਂ, ਸਤਾਈ ਸਿੰਮ੍ਰਿਤੀਆਂ ਆਦਿ ਵਿੱਦਿਆ ਵੀਚਾਰੀ = ਵਿਚਾਰ ਲਈ ਹੈ, ਜਿਹੜੇ ਪਰਉਪਕਾਰ ਕਰਦੇ ਹਨ।

**ਚੌਦਾਂ ਪ੍ਰਕਾਰ ਦੀ ਵਿੱਦਿਆ :** ਭਾਈ ਮਨੀ ਸਿੰਘ ਜੀ ਨੇ ਚੌਦਾਂ ਪ੍ਰਕਾਰ ਦੀ ਵਿੱਦਿਆ ਲਿਖੀ ਹੈ:

**ਸ੍ਰੀ ਅੱਖਰ ਜਲਤਰਨ ਚਕਿਤਸਾ ਔਰ ਰਸਾਇਨ, ਜੋਤਕ ਜੋਤਿ ਪ੍ਰਬੀਨ ਰਾਗ ਖਟ ਰਾਗਨਿ ਗਾਇਨ।**
**ਕੋਕਕਲਾ ਵ੍ਯਾਕਰਨ ਔਰ ਬਾਜੰਤ੍ਰ ਬਜਾਇਨ, ਤੁਰਹਿ ਤੋਰ ਨਟ ਨ੍ਰਿੱਤ ਔਰ ਸਰ ਧਨੁਖ ਚਲਾਇਨ।**
**ਗ੍ਯਾਨ ਕਰਨ ਔ ਚਾਤੁਰੀ ਏਤ ਨਾਮ ਵਿਦ੍ਯ ਵਰੇ, ਏਹ ਚਤੁਰਦਸ ਜਗਤ ਮੇ ਚਤੁਰ ਸਮਝ ਮਨ ਮੇ ਧਰੇ।**

*(ਮਹਾਨ ਕੋਸ਼, ਪੰਨਾ 449)*

**ਅਥਵਾ** ਚਾਰ ਵੇਦ, ਛੇ ਵੇਦਾਂਗ, ਨਿਆਇ, ਮੀਮਾਂਸਾ, ਪੁਰਾਣ ਅਤੇ ਧਰਮ ਸ਼ਾਸਤ੍ਰ **ਵਾ:** ਅਠਾਰਾਂ ਪ੍ਰਕਾਰ ਦੀ ਵਿੱਦਿਆ ਵਿਚ ਇਨ੍ਹਾਂ ਚੌਦਾਂ ਤੋਂ ਇਲਾਵਾ ਚਾਰ ਹੋਰ ਮਨੁ ਸਿੰਮ੍ਰਿਤੀ ਆਦਿ, ਆਯੁਰ ਵੇਦ, ਧਨੁਰ ਵੇਦ ਅਤੇ ਗੰਧਰਵ ਵਿਦਯਾ ਜਾਂ ਨੀਤੀ ਸ਼ਾਸਤ੍ਰ ਹੈ। ਚੌਂਹਠ ਪ੍ਰਕਾਰ ਦੀ ਵਿੱਦਿਆ ਵਿਚ ਵਾਜਿਆਂ ਦਾ ਵਜਾਉਣ, ਵਸਤ੍ਰ ਗਹਿਣੇ ਸਜਾਉਣ ਦਾ ਢੰਗ, ਖੂਹ, ਤਾਲ ਬਣਾਉਣ, ਧਾਤਾਂ ਨੂੰ ਪਿਘਲਾਉਣਾ, ਕੱਪੜੇ ਧੋਣ, ਕੱਪੜੇ ਸਿਉਣ ਆਦਿਕ ਚੌਂਹਠ ਹੁਨਰਾਂ ਨੂੰ ਚੌਂਹਠ ਪ੍ਰਕਾਰ ਦੀ ਵਿੱਦਿਆ ਲਿਖਿਆ ਹੈ।

ਹੁਣ ਜੋ ਵਿਦਵਾਨਾਂ ਨੇ ਵਿੱਦਿਆ ਵਿਚ ਭੇਦ ਮੰਨੇ ਹਨ, ਉਨ੍ਹਾਂ ਵਿੱਚੋਂ ਵਿੱਦਿਆ ਦੇ ਪ੍ਰਧਾਨ ਅੰਗ ਇਸ ਪ੍ਰਕਾਰ ਹਨ:

(੧) **ਵਿਗ੍ਯਾਨ :** ਇਸ ਨੂੰ ਅੱਗੋਂ ਗਿਆਰਾਂ ਪ੍ਰਕਾਰ ਦਾ ਕਥਨ ਕੀਤਾ ਹੈ: (ੳ) ਮਾਨਵੀ ਵਿਗਿਆਨ, (ਅ) ਨ੍ਯਾਯ, (ੲ) ਚਰਚਾ ਵਿਦ੍ਯਾ, (ਸ) ਸਦਾਚਾਰ ਵਿਦਯਾ, (ਹ) ਧਰਮ ਵਿਦ੍ਯਾ, (ਕ) ਬ੍ਰਹਮ ਵਿਦ੍ਯਾ, (ਖ) ਆਤਮ ਵਿਦ੍ਯਾ, (ਗ) ਭੂਤ ਵਿਦ੍ਯਾ, (ਘ) ਜੋਤਿਸ਼ ਵਿਦ੍ਯਾ, (ਙ) ਰਮਲ ਵਿਦ੍ਯਾ, (ਚ) ਸਮਾਜ ਵਿਦ੍ਯਾ (ਸਮਾਜ ਗਣਿਤ, ਨੀਤੀ, ਸੰਜਮ ਵਿਦ੍ਯਾ, ਘਰੇਲੂ ਸੰਜਮ ਵਿਦ੍ਯਾ, ਤਾਲੀਮ) ਆਦਿ।

(੨) **ਸਾਇੰਸ :** ਇਸ ਦੇ ਅੰਗ ਇਸ ਪ੍ਰਕਾਰ ਹਨ: (ੳ) ਗਣਿਤ (ਹਿਸਾਬ, ਰੇਖਾ ਗਣਿਤ, ਮਾਪ ਵਿਦ੍ਯਾ, ਅਲਜਬਰਾ) (ਅ) ਖ਼ਗੋਲ ਵਿਦ੍ਯਾ, (ੲ) ਪਦਾਰਥ ਵਿਦ੍ਯਾ, (ਸ) ਰਸਾਇਣ ਵਿਦ੍ਯਾ, (ਹ) ਭੂਗਰਭ ਵਿਦ੍ਯਾ, (ਕ) ਜੀਵਨ ਵਿਦ੍ਯਾ (ਵਨਸਪਤਿ ਵਿਦ੍ਯਾ, ਜੀਵਜੰਤ ਵਿਦ੍ਯਾ ਇਸ ਦੇ ਵਿਚ ਅੱਗੋਂ ਪੰਛੀ ਵਿਦ੍ਯਾ ਹੈ), (ਖ) ਧਾਤ ਵਿਦ੍ਯਾ, (ਗ) ਦ੍ਰਵੀ ਵਿਦ੍ਯਾ, (ਘ) ਵੈਦ੍ਯ ਵਿਦ੍ਯਾ (ਮਾਨਵ ਚਕਿਤਸਾ, ਪਸੁਚਕਿਤਸਾ, ਜੱਰਾਹੀ ਆਦਿ), (ਙ) ਅੰਗ ਵਿਦ੍ਯਾ, (ਚ) ਸਰੀਰ ਵਿਦ੍ਯਾ, (ਛ) ਇੰਜਨੀਅਰੀ, (ਜ) ਖੇਤੀਬਾੜੀ, (ਝ) ਪੁਰਾਣੇ ਖੰਡਹਰਾਂ ਦੀ ਖੋਜ (ਞ) ਸ਼ਬਦ ਵਿਦ੍ਯਾ।

(੩) **ਇਤਿਹਾਸ ਵਿਦ੍ਯਾ।**

(੪) **ਭੂਗੋਲ ਵਿਦ੍ਯਾ।**

(੫) **ਹੁਨਰ ਅਤੇ ਕਾਰੀਗਰੀ :** (ੳ) ਰਾਗ ਵਿਦ੍ਯਾ, (ਅ) ਚਿਤ੍ਰਕਾਰੀ, (ੲ) ਨੱਕਾਸ਼ੀ, (ਸ) ਅਕਸ ਵਿਦ੍ਯਾ, (ਹ) ਉੱਕਰਣਾ, (ਕ) ਸੰਗਤਰਾਸ਼ੀ, (ਖ) ਸ਼ਿਲਪ, (ਗ) ਕਸੀਦਾ ਆਦਿ।

(੬) **ਸਾਹਿਤਜ ਵਿਦ੍ਯਾ :** (ੳ) ਭਾਸ਼ਾ ਗਿਆਨ, (ਅ) ਭਾਸ਼੍ਯ ਵਿਦ੍ਯਾ, (ੲ) ਵਾਕ੍ਯ ਵਿਦ੍ਯਾ, (ਸ) ਵ੍ਯਾਕਰਣ, (ਹ) ਛੰਦ ਵਿਦ੍ਯਾ, (ਕ) ਅਲੰਕਾਰ ਵਿਦ੍ਯਾ ਆਦਿ।

## ਜਾਂ ਪੰਚ ਰਾਸੀ; ਤਾਂ ਤੀਰਥ ਵਾਸੀ ॥੧॥

ਜਾਂ = ਜੇਕਰ ਪੰਚ = ਪੰਜਾਂ (ਸਤ, ਸੰਤੋਖ, ਦਇਆ, ਧਰਮ, ਵੀਚਾਰ) ਦੀ ਰਾਸੀ = ਪੂੰਜੀ ਕੋਲ ਹੈ, ਤਾਂ = ਤਦ ਹੀ ਤੀਰਥ = ਪਵਿੱਤਰ ਅਸਥਾਨਾਂ 'ਤੇ ਵਾਸੀ = ਵਸਣਾ ਸਫਲਾ ਹੈ **ਅਥਵਾ** ਜਿਨ੍ਹਾਂ ਨੇ ਪੰਚ = ਪੰਜ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਨੂੰ ਰਾਸੀ = ਸਚਾਈ ਵਿਚ ਕਰ ਲਿਆ ਹੈ **ਵਾ:** ਪੰਜੇ ਗਿਆਨ ਇੰਦ੍ਰੀਆਂ ਨੂੰ ਰਾਸੀ = ਦਰੁਸਤ, ਸਵਾਰ ਲਿਆ ਹੈ ਭਾਵ ਅੱਖਾਂ ਨਾਲ ਸਤਿਗੁਰਾਂ ਦਾ ਸਰੂਪ ਹੀ ਵੇਖਦੇ ਹਨ, ਕੰਨਾਂ ਨਾਲ ਜਸ ਹੀ ਸੁਣਦੇ ਹਨ, ਰਸਨਾਂ ਦੇ ਨਾਲ ਪਰਮੇਸ਼ਰ ਦੇ ਗੁਣ ਹੀ ਗਾਉਂਦੇ ਹਨ, ਪੈਰਾਂ ਨਾਲ ਸਤਿਸੰਗਤ ਵਿਚ ਜਾਂਦੇ ਹਨ, ਹੱਥਾਂ ਨਾਲ ਸੇਵਾ ਕਰਦੇ ਹਨ, ਉਨ੍ਹਾਂ ਦਾ ਤਾਂ ਤੀਰਥਾਂ 'ਤੇ ਵਾਸੀ = ਵਸਿਆ ਹੋਇਆ ਹੀ ਜਾਣੋ **ਵਾ:** ਉਹ ਆਤਮਾਨੰਦ ਰੂਪੀ ਤੀਰਥ ਉੱਤੇ ਵਸਦੇ ਹਨ ॥੧॥

## ਘੁੰਘਰੂ ਵਾਜੈ; ਜੇ ਮਨੁ ਲਾਗੈ ॥
## ਤਉ ਜਮੁ ਕਹਾ ਕਰੇ; ਮੋ ਸਿਉ ਆਗੈ ॥੧॥ਰਹਾਉ॥

ਘੁੰਘਰੂ = ਛੋਟੀ ਘੰਟੀ ਦੇ ਵਾਜੈ = ਵੱਜਣ **ਵਾ:** ਜਿਹੜੇ ਪੈਰਾਂ ਵਿਚ ਘੁੰਘਰੂ ਬੰਨ੍ਹ ਕੇ ਨਿਰਤਕਾਰੀ ਕਰਦੇ ਹੋਏ ਵਜਾਉਂਦੇ ਹਨ, ਜੇ = ਜੇਕਰ ਪਰਮੇਸ਼ਰ ਵਿਚ ਮਨ = ਚਿੱਤ ਲਾਗੈ = ਲੱਗ ਜਾਵੇ ਤਾਂ ਉਨ੍ਹਾਂ ਨੂੰ ਹੋਰ ਘੁੰਘਰੂ ਆਦਿ ਵਜਾਉਣ ਦੀ ਲੋੜ ਨਹੀਂ। **ਅਥਵਾ** ਘੁੰਘਰੂ = ਘੋਰੜ ਵਾਜੈ = ਵੱਜਣ ਵੇਲੇ ਭਾਵ ਅੰਤ ਸਮੇਂ ਭੀ ਜੇਕਰ ਮਨ ਪਰਮੇਸ਼ਰ ਵਿਚ ਲੱਗ ਜਾਵੇ। ਤਉ = ਤਦ ਆਗੈ = ਅੱਗੇ ਪਰਲੋਕ ਵਿਚ ਮੋ = ਮੇਰੇ ਸਿਉ = ਸਾਥ ਜਮ = ਜਮਰਾਜ ਕਹਾ = ਕੀ ਕਰੇ = ਕਰੇਗਾ, ਭਾਵ ਜਿਸ ਨੇ ਅੰਤ ਵੇਲੇ ਭੀ ਪਰਮੇਸ਼ਰ ਵਿਚ ਮਨ ਨੂੰ ਜੋੜਨਾ ਕੀਤਾ ਹੈ, ਉਨ੍ਹਾਂ ਨੂੰ ਜਮਰਾਜਾ ਕੁਝ ਨਹੀਂ ਕਹਿ ਸਕਦਾ ॥੧॥ਰਹਾਉ॥

## ਆਸ ਨਿਰਾਸੀ; ਤਉ ਸੰਨਿਆਸੀ ॥ ਜਾਂ ਜਤੁ ਜੋਗੀ; ਤਾਂ ਕਾਇਆ ਭੋਗੀ ॥੨॥

ਜੇਕਰ ਮਾਇਆ, ਪਦਾਰਥਾਂ ਦੀ ਆਸ = ਉਮੀਦ, ਇੱਛਾ ਨਿਰਾਸੀ = ਉਦਾਸੀਨ ਹੈ ਭਾਵ ਕੋਈ ਉਮੀਦ ਨਹੀਂ ਹੈ, ਤਉ = ਤਦ ਹੀ ਸੰਨਿਆਸੀ = ਸੰਨਿਆਸ ਆਸ਼੍ਰਮ ਧਾਰਨ ਵਾਲਾ, ਤਿਆਗੀ ਹੋਣਾ ਸ੍ਰੇਸ਼ਟ ਹੈ। ਜਾਂ = ਜੇਕਰ ਜਤੁ = ਇੰਦ੍ਰੀਆਂ ਨੂੰ ਕਾਬੂ ਕਰਨ ਵਾਲਾ ਹੈ ਤਾਂ ਜੋਗੀ ਹੈ **ਵਾ:** ਪਰਮੇਸ਼ਰ ਵਿਚ ਜੋਗੀ = ਜੁੜਿਆ ਹੋਇਆ ਹੈ। ਜੇਕਰ ਜਤ ਨਹੀਂ ਹੈ ਤਾਂ = ਤਦ ਉਸ ਦੀ ਕਾਇਆ = ਦੇਹ ਭੋਗੀ = ਗ੍ਰਿਹਿਸਥੀਆਂ ਵਾਲੀ ਹੈ **ਅਥਵਾ** ਜੇਕਰ ਜਤ ਆਦਿ ਕਾਇਮ ਹੈ ਅਤੇ ਪਰਮੇਸ਼ਰ ਵਿਚ ਚਿੱਤ ਦੀ ਬਿਰਤੀ ਇਕਾਗਰ ਕਰਨ ਰੂਪ ਜੋਗੀ = ਜੋੜੀ ਹੋਈ ਹੈ, ਤਾਂ = ਤਦ ਕਾਇਆ = ਬੁੱਧੀ ਦੇ ਅੰਦਰ ਬ੍ਰਹਮਾਨੰਦ, ਜੋਗਾਨੰਦ ਦੇ ਤਾਈਂ ਭੋਗੀ = ਭੋਗੇਗਾ ॥੨॥

## ਦਇਆ ਦਿਗੰਬਰੁ; ਦੇਹ ਬੀਚਾਰੀ ॥ ਆਪਿ ਮਰੈ; ਅਵਰਾ ਨਹ ਮਾਰੀ ॥੩॥

ਦੇਹ = ਸਰੀਰ ਦੇ ਅੰਦਰ ਦਇਆ = ਰਹਿਮ, ਕਰੁਣਾ ਆਦਿ ਸ਼ੁਭ ਗੁਣਾਂ ਦੀ ਬੀਚਾਰੀ = ਵਿਚਾਰ ਕਰਨ ਵਾਲਾ ਹੀ ਦਿਗੰਬਰੁ = ਦਿਸ਼ਾ ਨੂੰ ਬਸਤ੍ਰ ਸਮਝਣ ਵਾਲਾ ਨਾਂਗਾ ਹੈ **ਵਾ:** ਜਿਹੜਾ ਹਰੇਕ ਜੀਵਾਂ ਉੱਪਰ ਦਇਆ = ਕਰੁਣਾ ਕਰਦਾ ਹੈ, ਉਸ ਦੀ ਹੀ ਦਿਗੰਬਰੁ = ਨਾਂਗੇ ਦੀ ਦੇਹ = ਕਾਂਇਆਂ ਬੀਚਾਰੀ = ਸਮਝਣੀ

ਚਾਹੀਦੀ ਹੈ। ਆਪਿ = ਆਪਣੇ ਆਪ ਦੀ ਹੰਗਤਾ ਅਰਥਾਤ ਜੀਵ ਭਾਵ ਵੱਲੋਂ ਮਰੈ = ਮਰਨਾ ਕਰੇ, ਅਵਰਾ = ਹੋਰ ਕਿਸੇ ਨੂੰ ਦੋਸ਼ ਅਰੋਪਨ ਰੂਪ ਮਾਰੀ = ਮਾਰਨਾ ਨਹ = ਨਾ ਕਰੇ **ਵਾ:** ਆਪਿ = ਆਪ ਵੀ ਜੀਵਤ ਭਾਵ ਤੋਂ ਮਰੈ = ਮਰਨਾ ਕਰੇ ਅਤੇ ਅਵਰਾ = ਹੋਰਨਾਂ ਦੀ ਹੰਗਤਾ ਨੂੰ ਵੀ ਮਾਰੀ = ਮਾਰ ਦੇਵੇ ॥੩॥

## ਏਕੁ ਤੂ; ਹੋਰਿ ਵੇਸ ਬਹੁਤੇਰੇ ॥ ਨਾਨਕੁ; ਜਾਣੈ ਚੋਜ ਨ ਤੇਰੇ ॥੪॥੨੫॥

ਹੇ ਪਰਮੇਸ਼ਰ ! ਤੂ = ਤੁਸੀਂ ਏਕੁ = ਇਕ ਹੀ ਸਾਰਿਆਂ ਵਿਚ ਵਿਆਪਕ ਹੋ। ਹੋਰਿ = ਅਨਯ (ਅਨੇਕ) ਸਰਗੁਣ ਆਦਿਕਾਂ ਦੇ ਤੇਰੇ = ਤੁਹਾਡੇ ਬਹੁ = ਬਹੁਤ ਸਾਰੇ ਵੇਸ = ਲਿਬਾਸ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੇਰੇ = ਤੁਹਾਡੇ ਚੋਜ = ਕੌਤਕ ਨ = ਨਹੀਂ ਜਾਣੈ = ਸਮਝੇ ਜਾਂਦੇ ॥੪॥੨੫॥

## ਆਸਾ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਜਗਿਆਸੂ ਅਤੇ ਤੱਤ ਬੇਤੇ ਮਹਾਤਮਾ ਦੇ ਸੰਬਾਦ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

## ਏਕ ਨ ਭਰੀਆ; ਗੁਣ ਕਰਿ ਧੋਵਾ ॥
## ਮੇਰਾ ਸਹੁ ਜਾਗੈ; ਹਉ ਨਿਸਿ ਭਰਿ ਸੋਵਾ ॥੧॥

ਹੇ ਭਾਈ ! ਪਰਮੇਸ਼ਰ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਪ੍ਰਭੂ ! ਮੇਰੀ ਦੇਹ ਕੋਈ ਏਕ = ਇਕ ਔਗੁਣ ਕਰਕੇ ਨ = ਨਹੀਂ ਭਰੀਆ = ਭਰੀ ਹੋਈ ਕਿ ਇਕ ਅੱਧੇ ਗੁਣ = ਉਪਕਾਰ ਕਰਿ = ਕਰਕੇ ਧੋਵਾ = ਧੋ ਲਈਏ, ਭਾਵ ਸਾਡੇ ਵਿਚ ਬੇਅੰਤ ਔਗੁਣ ਹਨ ਜੋ ਇਕ ਅੱਧੇ ਗੁਣ ਨਾਲ ਧੋਤੇ ਨਹੀਂ ਜਾਂਦੇ। ਮੇਰਾ = ਸਾਡਾ ਸਹੁ = ਪਤੀ ਅਕਾਲ ਪੁਰਖ ਤਾਂ ਸਦਾ ਹੀ ਜਾਗੈ = ਜਾਗਦਾ ਪਿਆ ਹੈ, ਪਰੰਤੂ ਹਉ = ਮੈਂ ਅਵਿੱਦਿਆ ਰੂਪੀ ਨਿਸਿ = ਰਾਤ ਵਿਚ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਨੀਂਦ ਭਰਿ = ਭਰ ਕੇ ਸੋਵਾ = ਸੁੱਤੀ ਹੋਈ ਹਾਂ **ਵਾ:** ਅਵਸਥਾ ਰੂਪ ਰਾਤ ਵਿਚ ਸਾਡੀ ਬੁੱਧੀ ਪਦਾਰਥਾਂ ਦੇ ਮੋਹ ਵਿਚ ਸੁੱਤੀ ਪਈ ਹੈ ॥੧॥

## ਇਉ ਕਿਉ; ਕੰਤ ਪਿਆਰੀ ਹੋਵਾ ॥
## ਸਹੁ ਜਾਗੈ; ਹਉ ਨਿਸ ਭਰਿ ਸੋਵਾ ॥੧॥ਰਹਾਉ॥

ਹੇ ਮਹਾਤਮਾ ਰੂਪੀ ਸਖੀਓ ! ਇਉ = ਇਸ ਪ੍ਰਕਾਰ ਕਿਉ = ਕਿਵੇਂ ਕੰਤ = ਪਤੀ ਅਕਾਲ ਪੁਰਖ ਨੂੰ ਪਿਆਰੀ ਹੋਵਾ = ਹੋ ਸਕਦੀ ਹਾਂ। ਮੇਰਾ ਸਹੁ = ਪਤੀ ਅਕਾਲ ਪੁਰਖ ਸਦਾ ਹੀ ਜਾਗੈ = ਜਾਗਦਾ ਪਿਆ ਹੈ। ਪ੍ਰੰਤੂ ਹਉ = ਮੈਂ ਅਵਿੱਦਿਆ ਰੂਪੀ ਨਿਸ = ਰਾਤ ਵਿਚ ਮਨ ਬੁੱਧ ਰੂਪੀ ਨੇਤ੍ਰਾਂ ਅੰਦਰ ਪਦਾਰਥਾਂ ਦੀ ਇੱਛਾ ਰੂਪ ਨੀਂਦ ਭਰਿ = ਭਰ ਕੇ ਸੋਵਾ = ਸੁੱਤੀ ਪਈ ਹਾਂ ॥੧॥ਰਹਾਉ॥

**[ਅੰਗ ੩੫੭]**

## ਆਸ ਪਿਆਸੀ; ਸੇਜੈ ਆਵਾ ॥ ਆਗੈ ਸਹ ਭਾਵਾ; ਕਿ ਨ ਭਾਵਾ ॥੨॥

ਹੁਣ ਜਗਿਆਸੂ ਪੁਰਸ਼ ਦੀ ਅਵਸਥਾ ਕਥਨ ਕਰਦੇ ਹਨ। ਜਗਿਆਸੂ ਰੂਪੀ ਇਸਤਰੀ ਮਹਾਤਮਾ, ਤੱਤ-ਬੇਤਿਆਂ ਅੱਗੇ ਬੇਨਤੀ ਕਰਦੀ ਹੈ ਕਿ ਹੇ ਮਹਾਤਮਾ ਰੂਪੀ ਸਖੀਓ ! ਮੈਂ ਸੁਣਿਆ ਹੈ ਕਿ ਪਤੀ ਪਰਮਾਤਮਾ ਅੰਤਰਮੁਖ ਬਿਰਤੀ ਹੋਣ 'ਤੇ ਅੰਤਸ਼ਕਰਣ ਰੂਪੀ ਸੇਜੈ = ਸੇਜਾ ਵਿਚ ਆਵਾ = ਆਉਂਦਾ ਹੈ ਤੇ ਸਾਡੀ ਬਿਰਤੀ ਇਸੇ ਆਸ = ਉਮੀਦ ਵਿਚ ਪਿਆਸੀ = ਚਾਹਵਾਨ ਹੋ ਰਹੀ ਹੈ। ਪਰੰਤੂ ਇਹ ਸ਼ੰਕਾ ਭੀ ਹੈ ਕਿ ਆਗੈ = ਅੱਗੇ ਸਹ = ਪਤੀ ਪਰਮਾਤਮਾ ਨੂੰ ਭਾਵਾ = ਚੰਗੀ ਲੱਗਾਂਗੀ ਕਿ = ਜਾਂ ਨਹੀਂ ਭਾਵਾ = ਚੰਗੀ ਲੱਗਾਂਗੀ। ਕਿਉਂਕਿ

ਜਿਸ ਪ੍ਰਕਾਰ ਤੁਹਾਡੀ ਮਹਾਤਮਾ ਦੀ ਪਰਮੇਸ਼ਰ ਉੱਪਰ ਸ਼ਰਧਾ ਹੈ ਭਾਵ ਤੁਸੀਂ ਉਸ ਨੂੰ ਰੋਮ ਰੋਮ ਵਿਚ ਵੇਖਦੇ ਹੋ ਤੇ ਮੈਂ ਥੋੜ੍ਹਾ ਭੀ ਚੇਤੇ ਨਹੀਂ ਕਰਦੀ, ਦੂਸਰਾ ਮੇਰੇ ਵਿਚ ਔਗੁਣ ਬਹੁਤੇ ਭਰੇ ਹੋਏ ਹਨ ॥੨॥

**ਕਿਆ ਜਾਨਾ; ਕਿਆ ਹੋਇਗਾ ਰੀ ਮਾਈ ॥**
**ਹਰਿ ਦਰਸਨ ਬਿਨੁ; ਰਹਨੁ ਨ ਜਾਈ ॥੧॥ਰਹਾਉ॥**

ਰੀ = ਹੇ ਮਾਈ = ਮਾਤਾ ਪਿਤਾ ਦੀ ਨਿਆਈਂ ਮਹਾਤਮਾ ਰੂਪ ਸਖੀਉ! ਮੈਂ ਕਿਆ = ਕੀ ਜਾਨਾ = ਜਾਨਣਾ ਕਰਾਂ ਕਿ ਮੇਰਾ ਕਿਆ = ਕੀ ਹਾਲ ਹੋਇਗਾ = ਹੋਵੇਗਾ। ਪਰੰਤੂ ਹਰਿ = ਪਰਮੇਸ਼ਰ ਦੇ ਦਰਸਨ = ਦੀਦਾਰ ਕੀਤੇ ਤੋਂ ਬਿਨੁ = ਬਗ਼ੈਰ ਮੇਰੇ ਕੋਲੋਂ ਰਹਨੁ = ਰਿਹਾ ਨ = ਨਹੀਂ ਜਾਈ = ਜਾਂਦਾ ॥੧॥ਰਹਾਉ॥

**ਪ੍ਰੇਮੁ ਨ ਚਾਖਿਆ; ਮੇਰੀ ਤਿਸ ਨ ਬੁਝਾਨੀ ॥ ਗਇਆ ਸੁ ਜੋਬਨੁ; ਧਨ ਪਛੁਤਾਨੀ ॥੩॥**

ਮਹਾਤਮਾ ਰੂਪ ਸਖੀਆਂ ਨੇ ਪੁੱਛਿਆ ਕਿ ਪਛਤਾਵਾ ਕਿਉਂ ਕਰਦੀ ਹੈਂ ਤਾਂ ਜਗਿਆਸੂ ਰੂਪ ਇਸਤ੍ਰੀ ਕਹਿੰਦੀ ਕਿ ਮੈਂ ਮਹਾਰਾਜ ਦੇ ਪ੍ਰੇਮ = ਪਿਆਰ ਦਾ ਰਸ ਨ = ਨਹੀਂ ਚਾਖਿਆ = ਚੱਖਣਾ ਕੀਤਾ ਭਾਵ ਧਾਰਿਆ ਨਹੀਂ, ਜਿਸ ਕਰਕੇ ਮੇਰੀ ਪਦਾਰਥ ਤੇ ਰਸਾਂ-ਕਸਾਂ ਦੀ ਤਿਸ = ਤ੍ਰਿਸ਼ਨਾ ਨ = ਨਹੀਂ ਬੁਝਾਨੀ = ਬੁੱਝਦੀ ਭਾਵ ਨਵਿਰਤ ਨਹੀਂ ਹੋਈ। ਸੁ = ਸ੍ਰੇਸ਼ਟ ਜੋਬਨੁ = ਜਵਾਨੀ, ਸ਼ੌਕ ਅਵਸਥਾ ਦਾ ਸਮਾਂ ਗਇਆ = ਚਲਾ ਗਿਆ ਹੈ, ਜਿਸ ਕਰਕੇ ਮੇਰੀ ਅਭਾਸ ਬਿਰਤੀ ਰੂਪੀ ਧਨ = ਜਿੰਦ ਪਛੁਤਾਨੀ = ਪਛਤਾਵਾ ਕਰਦੀ ਹੈ ॥੩॥

**ਅਜੈ ਸੁ ਜਾਗਉ; ਆਸ ਪਿਆਸੀ ॥**
**ਭਈਲੇ ਉਦਾਸੀ; ਰਹਉ ਨਿਰਾਸੀ ॥੧॥ਰਹਾਉ॥**

ਅਜੈ = ਹੁਣ ਤਕ ਤਾਂ ਸੁ = ਸ੍ਰੇਸ਼ਟ ਪਰਮੇਸ਼ਰ ਦੀ ਪ੍ਰਾਪਤੀ ਰੂਪ ਆਸ = ਉਮੀਦ ਦੀ ਪਿਆਸੀ = ਤਿਹਾਈ ਹੋਣ ਕਰਕੇ ਜਾਗਉ = ਜਾਗ ਰਹੀ ਹਾਂ। ਮੇਰੀ ਬਿਰਤੀ ਪਦਾਰਥਾਂ ਦੀ ਪ੍ਰਾਪਤੀ ਰੂਪੀ ਇੱਛਾ ਤੋਂ ਉਦਾਸੀ = ਉਪਰਾਮ ਭਈਲੇ = ਹੋ ਗਈ ਹੈ, ਪਰੰਤੂ ਪਰਮੇਸ਼ਰ ਦੇ ਦਰਸ਼ਨ ਨਾ ਹੋਣ ਕਰਕੇ ਨਿਰਾਸੀ = ਨਿਰਾਸਤਾ ਦੇ ਸਹਿਤ ਰਹਉ = ਰਹਿੰਦੀ ਹਾਂ ॥੧॥ਰਹਾਉ॥

ਅੱਗੇ ਮਹਾਤਮਾ, ਤੱਤ-ਬੇਤਿਆਂ ਰੂਪੀ ਸਖੀਆਂ ਜਗਿਆਸੂ ਰੂਪੀ ਇਸਤਰੀ ਨੂੰ ਸਮਝਾਉਂਦੀਆਂ ਹੋਈਆਂ ਕਹਿੰਦੀਆਂ ਹਨ :

**ਹਉਮੈ ਖੋਇ; ਕਰੇ ਸੀਗਾਰੁ ॥ ਤਉ ਕਾਮਣਿ; ਸੇਜੈ ਰਵੈ ਭਤਾਰੁ ॥੪॥**

ਹੇ ਸਖੀ! ਜੇਕਰ ਆਪਣੀ ਦੇਹ ਦੇ ਅੰਦਰੋਂ ਗੁਣਾਂ, ਵਿੱਦਿਆ, ਪਦਾਰਥ ਆਦਿ ਦੀ ਹਉਮੈ = ਹੰਗਤਾ ਮਮਤਾ ਨੂੰ ਖੋਇ = ਖੋਹਣ ਭਾਵ ਨਵਿਰਤ ਕਰਨ ਰੂਪ ਸੀਗਾਰੁ = ਸ਼ਿੰਗਾਰ ਦੇ ਸਹਿਤ ਹੋਣਾ ਕਰੇ = ਕਰੇਂਗੀ **ਵਾ:** ਸ਼ੁਭ ਗੁਣਾਂ ਰੂਪੀ ਸ਼ਿੰਗਾਰ ਕਰੇਂਗੀ। ਹੇ ਜਗਿਆਸੂ ਰੂਪੀ ਕਾਮਣਿ = ਇਸਤਰੀਏ! ਤਉ = ਤਦ ਤੇਰੀ ਅਭਾਸ ਬਿਰਤੀ ਅੰਤਸ਼ਕਰਣ ਰੂਪੀ ਸੇਜੈ = ਸੇਜਾ ਉੱਪਰ ਸਾਖੀ ਚੇਤਨ ਰੂਪੀ ਭਤਾਰੁ = ਪਤੀ ਦੇ ਅਨੰਦ ਤਾਈਂ ਰਵੈ = ਮਾਨਣਾ ਕਰੇਗੀ ॥੪॥

**ਤਉ ਨਾਨਕ; ਕੰਤੈ ਮਨਿ ਭਾਵੈ ॥**
**ਛੋਡਿ ਵਡਾਈ; ਅਪਣੇ ਖਸਮ ਸਮਾਵੈ ॥੧॥ਰਹਾਉ॥੨੬॥**

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਤਉ = ਤਦ ਪਰਮੇਸ਼ਰ ਰੂਪੀ ਕੰਤੈ = ਪਤੀ ਦੇ ਮਨਿ = ਚਿਤ

ਵਿਚ ਭਾਵੈ = ਭਾਅ ਸਕਦੀ ਹੈ ਅਤੇ ਦੁਨੀਆਂ ਦੁਆਰਾ ਪ੍ਰਾਪਤ ਹੋਣੀ ਵਡਾਈ = ਵਡਿਆਈ ਦੀ ਇੱਛਾ ਨੂੰ ਛੋਡਿ = ਛੱਡ ਕਰਕੇ ਅਪਣੇ = ਆਪਣੇ ਖਸਮ = ਮਾਲਕ ਪਰਮੇਸ਼ਰ ਵਿਚ ਸਮਾਵੈ = ਸਮਾ ਜਾਵੇਗੀ ॥੧॥ਰਹਾਉ॥੨੬॥

**ਨੋਟ :** ਇਸ ਸ਼ਬਦ ਵਿਚ ਤਿੰਨ 'ਰਹਾਉ' ਆਏ ਹਨ, ਜਿਸ ਦਾ ਭਾਵ ਹੈ ਕਿ ਇਸ ਵਿਚ ਤਿੰਨ ਸਿਧਾਂਤ ਆਏ ਹਨ। ਪਹਿਲੇ ਰਹਾਉ ਤਕ ਜਗਿਆਸੂ ਦੀ ਵਿਜੋਗ ਦੀ ਅਵਸਥਾ ਸੀ, ਦੂਸਰੇ ਰਹਾਉ ਤਕ ਪਰਮੇਸ਼ਰ ਪ੍ਰਾਪਤੀ ਦੀ ਆਸ, ਉਮੀਦ ਸੀ, ਤੀਸਰੇ ਰਹਾਉ ਤਕ ਪ੍ਰਾਪਤੀ ਦੱਸੀ ਹੈ **ਵਾ:** ਰਾਗੀ ਸਿੰਘਾਂ ਲਈ ਹਦਾਇਤ ਹੈ ਕਿ ਤਿੰਨਾਂ ਵਿੱਚੋਂ ਕਿਸੇ ਨੂੰ ਭੀ ਅਸਥਾਈ ਬਣਾ ਸਕਦੇ ਹਨ।

## ਆਸਾ ਮਹਲਾ ੧ ॥

## ਪੇਵਕੜੈ; ਧਨ ਖਰੀ ਇਆਣੀ ॥ ਤਿਸੁ ਸਹ ਕੀ; ਮੈ ਸਾਰ ਨ ਜਾਣੀ ॥੧॥

ਜੀਵ ਰੂਪੀ ਧਨ = ਇਸਤਰੀ ਸੰਸਾਰ ਰੂਪੀ ਪੇਵਕੜੈ = ਪੇਕੇ ਘਰ ਵਿਚ ਖਰੀ = ਬਹੁਤ ਇਆਣੀ = ਅਗਿਆਤ ਹੋ ਰਹੀ ਹੈ **ਵਾ:** ਆਭਾਸ ਬਿਰਤੀ ਰੂਪੀ ਧਨ = ਇਸਤ੍ਰੀ ਸੰਸਾਰਾਕਾਰ ਹੋਣ ਰੂਪੀ ਪੇਵਕੜੈ = ਪੇਕੇ ਘਰ ਵਿਚ ਖਰੀ = ਅਤਿਅੰਤ ਇਆਣੀ = ਅਗਿਆਨਣ ਹੋ ਰਹੀ ਹੈ। ਤਿਸ = ਉਸ ਸਹ = ਪਤੀ ਪਰਮੇਸ਼ਰ ਕੀ = ਦੀ ਪ੍ਰਾਪਤੀ ਰੂਪੀ ਸਾਰ = ਖ਼ਬਰ ਮੈ ਨ = ਨਹੀਂ ਜਾਣੀ = ਜਾਨਣੀ ਕੀਤੀ ॥੧॥

## ਸਹੁ ਮੇਰਾ ਏਕੁ; ਦੂਜਾ ਨਹੀ ਕੋਈ ॥ ਨਦਰਿ ਕਰੇ; ਮੇਲਾਵਾ ਹੋਈ ॥੧॥ਰਹਾਉ॥

ਮੇਰਾ = ਸਾਡਾ ਤਾਂ ਸਹੁ = ਪਤੀ ਏਕੁ = ਇਕ ਅਕਾਲ ਪੁਰਖ ਹੀ ਹੈ। ਦੂਜਾ = ਦੂਸਰਾ ਹੋਰ ਕੋਈ ਨਹੀਂ ਹੈ। ਜੇਕਰ ਪਰਮੇਸ਼ਰ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਹੀ ਉਸ ਨਾਲ ਮੇਲਾਵਾ = ਮਿਲਾਪ ਹੋਈ = ਹੋ ਸਕਦਾ ਹੈ ॥੧॥ਰਹਾਉ॥

## ਸਾਹੁਰੜੈ; ਧਨ ਸਾਚੁ ਪਛਾਣਿਆ ॥ ਸਹਜਿ ਸੁਭਾਇ; ਅਪਣਾ ਪਿਰੁ ਜਾਣਿਆ ॥੨॥

ਜਿਨ੍ਹਾਂ ਜੀਵਾਂ ਰੂਪ ਧਨ = ਇਸਤ੍ਰੀਆਂ ਨੇ ਸਾਹੁਰੜੈ = ਸਹੁਰੇ ਘਰ ਭਾਵ ਪ੍ਰਲੋਕ ਵਿਚ ਸੁਖ ਪਾਉਣ ਲਈ ਅਭਾਸ ਬਿਰਤੀ ਦੁਆਰਾ ਸਾਚੁ = ਸੱਚ ਸਰੂਪ ਨੂੰ ਪਛਾਣਿਆ = ਪਛਾਨਣਾ ਕੀਤਾ ਹੈ, ਭਾਵ ਸੰਸਾਰਾਕਾਰ ਬਿਰਤੀ ਦੇ ਹੁੰਦਿਆਂ ਸਹੁਰੇ ਘਰ ਰੂਪ ਬ੍ਰਹਮਾਕਾਰ ਬਿਰਤੀ ਕੀਤੀ ਹੈ। ਉਨ੍ਹਾਂ ਨੇ ਸਹਜਿ = ਸੁਤੇ-ਸਿੱਧ ਸੁਭਾਇ = ਸੁਭਾਵਿਕ ਹੀ ਆਪਣਾ ਪਿਰੁ = ਪਤੀ ਅਕਾਲ ਪੁਰਖ ਜਾਣਿਆ = ਜਾਣ ਲਿਆ ਹੈ ॥੨॥

## ਗੁਰ ਪਰਸਾਦੀ; ਐਸੀ ਮਤਿ ਆਵੈ ॥ ਤਾਂ ਕਾਮਣਿ; ਕੰਤੈ ਮਨਿ ਭਾਵੈ ॥੩॥

ਜੇਕਰ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾਲਤਾ ਕਰਕੇ ਐਸੀ = ਅਜਿਹੀ ਮਤਿ = ਬੁੱਧੀ ਆਵੈ = ਆ ਕੇ ਪ੍ਰਾਪਤ ਹੋਵੇ। ਤਾਂ = ਤਦ ਜੀਵ ਰੂਪ ਕਾਮਣਿ = ਇਸਤ੍ਰੀ ਕੰਤੈ = ਪਤੀ ਪਰਮਾਤਮਾ ਦੇ ਮਨਿ = ਚਿਤ ਵਿਚ ਭਾਵੈ = ਭਾਉਂਦੀ ਹੈ ॥੩॥

## ਕਹਤੁ ਨਾਨਕੁ; ਭੈ ਭਾਵ ਕਾ ਕਰੇ ਸੀਗਾਰੁ ॥
## ਸਦ ਹੀ; ਸੇਜੈ ਰਵੈ ਭਤਾਰੁ ॥੪॥੨੭॥

ਸਤਿਗੁਰੂ ਸਾਹਿਬ ਜੀ ਕਹਤੁ = ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਰੂਪੀ ਪਤੀ ਦੇ ਭੈ = ਡਰ ਅਤੇ ਭਾਵ = ਪ੍ਰੇਮ ਕਾ = ਦਾ ਸੀਗਾਰੁ = ਸ਼ਿੰਗਾਰ ਕਰੇ ਤਾਂ ਸਾਖੀ ਚੇਤਨ ਰੂਪੀ ਭਤਾਰੁ = ਪਤੀ ਸਦ = ਹਮੇਸ਼ਾਂ ਹੀ ਅੰਤਸ਼ਕਰਣ ਰੂਪੀ ਸੇਜੈ = ਸੇਜਾ ਤੇ ਰਵੈ = ਰਮਣਾ ਕਰਦਾ ਹੈ ਭਾਵ ਸਾਖਿਆਤਕਾਰ ਹੁੰਦਾ ਹੈ ॥੪॥੨੭॥

## ਆਸਾ ਮਹਲਾ ੧ ॥

## ਨ ਕਿਸ ਕਾ ਪੂਤੁ; ਨ ਕਿਸ ਕੀ ਮਾਈ ॥ ਝੂਠੈ ਮੋਹਿ; ਭਰਮਿ ਭੁਲਾਈ ॥੧॥

ਸਤਿਗੁਰੂ ਜੀ ਵੈਰਾਗਮਈ ਸ਼ਬਦ ਉਚਾਰਨ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਹੇ ਭਾਈ! ਵਾਸਤਵ ਵਿਚ ਨ = ਨਾ ਹੀ ਕਿਸ = ਕਿਸੇ ਕਾ = ਦਾ ਕੋਈ ਪੂਤੁ = ਪੁੱਤਰ ਹੈ ਤੇ ਨ = ਨਾ ਹੀ ਕਿਸੇ ਦੀ ਕੋਈ ਮਾਈ = ਮਾਂ ਹੈ। ਐਵੇਂ ਸੰਸਾਰ ਦੇ ਵਿਅਰਥ ਹੀ ਝੂਠੈ = ਮਿਥਿਆ ਮੋਹਿ = ਮੋਹ ਕਰਕੇ ਸਾਰੀ ਸ੍ਰਿਸ਼ਟੀ ਭਰਮਿ = ਭੁਲੇਖੇ ਵਿਚ ਭੁਲਾਈ = ਭੁੱਲੀ ਹੋਈ ਹੈ ॥੧॥

ਅਰਥਾਤ ਕੋਈ ਭੀ ਕਿਸੇ ਦਾ ਪੁੱਤਰ ਜਾਂ ਮਾਂ ਨਹੀਂ ਹੈ, ਸਾਰੀ ਸ੍ਰਿਸ਼ਟੀ ਭਰਮ ਦੀ ਭੁਲਾਈ ਹੋਈ ਝੂਠੇ ਮੋਹ ਵਿਚ ਲੱਗੀ ਹੈ।

## ਮੇਰੇ ਸਾਹਿਬ; ਹਉ ਕੀਤਾ ਤੇਰਾ ॥ ਜਾਂ ਤੂੰ ਦੇਹਿ; ਜਪੀ ਨਾਉ ਤੇਰਾ ॥੧॥ਰਹਾਉ॥

ਹੇ ਮੇਰੇ = ਸਾਡੇ ਸਾਹਿਬ = ਮਾਲਕ ਅਕਾਲ ਪੁਰਖ! ਹਉ = ਮੈਂ ਤੇਰਾ = ਤੁਹਾਡਾ ਹੀ ਪੈਦਾ ਕੀਤਾ ਹੋਇਆ ਹਾਂ। ਜਾਂ = ਜਦੋਂ ਤੂੰ = ਤੁਸੀਂ ਅੰਮ੍ਰਿਤ ਨਾਮ ਦੀ ਦਾਤ ਦੇਹਿ = ਦੇਵੋਗੇ, ਤਦੋਂ ਹੀ ਤੇਰਾ = ਤੁਹਾਡਾ ਨਾਉ = ਨਾਮ ਜਪੀ = ਜਪਿਆ ਜਾਵੇਗਾ ॥੧॥ਰਹਾਉ॥

## ਬਹੁਤੇ ਅਉਗਣ; ਕੂਕੈ ਕੋਈ ॥ ਜਾ ਤਿਸੁ ਭਾਵੈ; ਬਖਸੇ ਸੋਈ ॥੨॥

ਜੇਕਰ ਬਹੁਤੇ = ਅਤਿਅੰਤ ਅਉਗਣ = ਗੁਨਾਹਾਂ ਵਾਲਾ ਕੋਈ ਪੁਰਸ਼ ਪਰਮੇਸ਼ਰ ਅੱਗੇ ਕੂਕੈ = ਪੁਕਾਰ, ਫ਼ਰਿਆਦ ਕਰਦਾ ਰਹੇ। ਜਾ = ਜਦੋਂ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਤਾਂ ਸੋਈ = ਉਸ ਫ਼ਰਿਆਦੀ ਨੂੰ ਬਖਸੇ = ਬਖ਼ਸ਼ ਲੈਂਦਾ ਹੈ ॥੨॥

## ਗੁਰ ਪਰਸਾਦੀ; ਦੁਰਮਤਿ ਖੋਈ ॥ ਜਹ ਦੇਖਾਂ; ਤਹ ਏਕੋ ਸੋਈ ॥੩॥

ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਅਸੀਂ ਦੁਰਮਤਿ = ਖੋਟੀ ਮੱਤ ਖੋਈ = ਗੁਆ ਲਈ ਹੈ। ਹੁਣ ਜਹ = ਜਿਥੇ ਭੀ ਦੇਖਾ = ਵੇਖਦੇ ਹਾਂ, ਤਹ = ਉਥੇ ਸੋਈ = ਉਹੋ ਏਕੋ = ਅਦ੍ਵੈਤ ਸਰੂਪ ਵਿਆਪਕ ਬ੍ਰਹਮ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ ॥੩॥

## ਕਹਤ ਨਾਨਕ; ਐਸੀ ਮਤਿ ਆਵੈ ॥
## ਤਾਂ ਕੋ; ਸਚੇ ਸਚਿ ਸਮਾਵੈ ॥੪॥੨੮॥

ਸਤਿਗੁਰੂ ਸਾਹਿਬ ਜੀ ਕਹਤ = ਕਥਨ ਕਰਦੇ ਹਨ ਕਿ ਜੇਕਰ ਐਸੀ = ਅਜਿਹੀ ਮਤਿ = ਸਿੱਖਿਆ ਆਵੈ = ਆ ਕੇ ਪ੍ਰਾਪਤ ਹੋ ਜਾਵੇ। ਤਾਂ = ਤਦ ਹੀ ਕੋ = ਕੋਈ ਸਚੇ = ਪਰਮੇਸ਼ਰ ਦੇ ਨਾਮ ਨੂੰ ਜਪ ਕਰਕੇ ਸਚਿ = ਸਚੇ ਪਰਮਾਤਮਾ ਵਿਚ ਸਮਾਵੈ = ਸਮਾ, ਅਭੇਦ ਹੋਵੇਗਾ ॥੪॥੨੮॥

## ਆਸਾ ਮਹਲਾ ੧ ਦੁਪਦੇ ॥

**ਉਥਾਨਕਾ :** ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੀਮ ਖਾਰ ਤੀਰਥ ਦੱਖਣ ਵਿਚ ਗਏ ਸਨ, ਉਸ ਵੇਲੇ ਉਥੇ ਸਿੱਧਾਂ ਨਾਲ ਮੁਲਾਕਾਤ ਹੋਈ। ਉਥੇ ਸਿੱਧਾਂ ਨੇ ਸਤਿਗੁਰਾਂ ਕੋਲ ਪ੍ਰਸ਼ਨ ਕੀਤਾ ਕਿ ਹੇ ਤਪਾ ਜੀ! ਸੰਸਾਰ ਵਿਚ ਕਿਸ ਦਾ ਨਿਵਾਸ ਹੈ? ਤੇ ਇਸ ਦੀ ਰਚਨਾ ਕਿਸ ਪ੍ਰਕਾਰ ਦੀ ਕੀਤੀ ਹੋਈ ਹੈ? ਤਾਂ ਉਨ੍ਹਾਂ ਦੇ ਉੱਤਰ ਦਿੰਦੇ ਹੋਏ ਆਸਾ ਰਾਗ ਵਿਚ ਦੁਪਦੇ = ਦੋ ਦੋ ਪਦਿਆਂ ਵਾਲੇ ਸ਼ਬਦ ਉਚਾਰਦੇ ਹਨ :

## ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ॥

ਹੇ ਸਿੱਧੋ! ਤਿਤੁ = ਤਿਸ ਸੰਸਾਰ ਰੂਪੀ ਸਰਵਰੜੈ = ਸਰੋਵਰ ਵਿਚ ਉਸ ਪਰਮੇਸ਼ਰ ਦਾ ਹੀ ਨਿਵਾਸਾ = ਵਸਣਾ ਭਈਲੇ = ਹੋਇਆ ਹੈ, ਤਿਨਹਿ = ਉਸੇ ਪਰਮੇਸ਼ਰ ਨੇ ਪਾਣੀ = ਜਲ ਪਾਵਕੁ = ਅਗਨੀ ਆਦਿਕ ਵਿਰੋਧੀ ਤੱਤਾਂ ਤੋਂ ਇਸ ਸੰਸਾਰ ਦੀ ਰਚਨਾ ਨੂੰ ਬੁਣਾਉਣਾ ਕੀਆ = ਕੀਤਾ ਹੈ **ਅਥਵਾ** ਤਿਤੁ = ਤਿਸ ਸੰਸਾਰ ਰੂਪੀ ਸਰਵਰੜੈ = ਸਰੋਵਰ ਵਿਚ ਜਿਨ੍ਹਾਂ ਜੀਵਾਂ ਦਾ ਨਿਵਾਸਾ ਭਈਲੇ = ਹੋਇਆ ਹੈ, ਉਨ੍ਹਾਂ ਜੀਵਾਂ ਨੇ ਪਾਣੀ = ਜਲ ਦੀ ਨਿਆਈਂ ਪਰਉਪਕਾਰ ਜਾਂ ਨਿਮਰਤਾ ਆਦਿ ਚੰਗਾ ਸੁਭਾਅ ਧਾਰਨਾ ਸੀ, ਪਰੰਤੂ ਤਿਨਹਿ = ਉਨ੍ਹਾਂ ਨੇ ਪਾਵਕੁ = ਅਗਨੀ ਦੀ ਨਿਆਈਂ ਦੂਸਰਿਆਂ ਦੇ ਚਿੱਤ ਨੂੰ ਸਾੜਨ ਰੂਪ ਤੇਜ਼ ਸੁਭਾਅ ਕਰ ਲਿਆ।

## ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ ॥੧॥

ਜਿਹੜਾ ਸੰਸਾਰ ਰੂਪੀ ਸਰੋਵਰ ਵਿਚ ਪਦਾਰਥਾਂ ਦੇ ਮੋਹ ਰੂਪੀ ਪੰਕ = ਚਿੱਕੜ ਜੁ = ਪੈਦਾ ਹੋਇਆ ਹੈ, ਉਨ੍ਹਾਂ ਜੀਵਾਂ ਦਾ ਮਨ ਰੂਪੀ ਪਗੁ = ਪੈਰ ਉਸ ਵਿਚ ਖੁੱਭਿਆ ਰਹਿੰਦਾ ਪਰਮਾਰਥ ਦੇ ਰਸਤੇ ਉੱਪਰ ਨਹੀਂ ਚਾਲੈ = ਚੱਲਦਾ; ਹਮ = ਅਸੀਂ ਉਨ੍ਹਾਂ ਨੂੰ ਤਹ = ਉਥੇ ਡੂਬੀਅਲੇ = ਡੁੱਬਦੇ ਹੋਇਆਂ ਨੂੰ ਦੇਖਾ = ਵੇਖਿਆ ਹੈ ॥੧॥

## ਮਨ, ਏਕੁ ਨ ਚੇਤਸਿ; ਮੂੜ ਮਨਾ॥
## ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ॥

ਜੋ ਮਨ = ਸ਼੍ਰੋਮਣੀ ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਚੇਤਸਿ = ਚੇਤੇ ਨ = ਨਹੀਂ ਕਰਦੇ, ਉਹ ਮੂੜ = ਮੂਰਖ, ਬੇਸਮਝ ਮਨਾ = ਮਨ ਵਾਲੇ ਹਨ **ਵਾ:** ਹੇ ਮੂੜ = ਮੂਰਖ ਮਨਾਂ! ਤੂੰ ਉਸ ਮਨ = ਸ਼੍ਰੋਮਣੀ ਅਤੇ ਏਕੁ = ਇਕ ਵਿਆਪਕ ਪ੍ਰਭੂ ਨੂੰ ਚੇਤੇ ਨਹੀਂ ਕਰਦਾ। ਉਸ ਹਰਿ = ਪਰਮੇਸ਼ਰ ਦੇ ਬਿਸਰਤ = ਭੁੱਲਣ ਨਾਲ ਤੇਰੇ ਸਾਰੇ ਸ਼ੁਭ ਗੁਣ ਗਲਿਆ = ਗਲ ਸੜ ਜਾਣਗੇ **ਵਾ:** ਹਰਿ = ਹਰੇਕ (ਬਿਸ+ਰਤ) ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਕਰਨ ਨਾਲ ਤੇਰੇ ਗਲਿਆ = ਗਲ ਵਿਚ ਜਮਾਂ ਦੀ ਗੁਣ = ਰੱਸੀ ਭਾਵ ਫਾਹੀ ਪਵੇਗੀ ॥੧॥ਰਹਾਉ॥

### ਦੂਸਰਾ ਅਰਥ

**ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ॥**

ਜਿਨ੍ਹਾਂ ਗੁਰਮੁਖਾਂ ਦਾ ਤਿਤੁ = ਤਿਸ ਸਾਧਸੰਗਤ ਰੂਪੀ ਸਰਵਰੜੈ = ਮਾਨ ਸਰੋਵਰ ਵਿਚ ਨਿਵਾਸਾ = ਵਸਣਾ ਭਈਲੇ = ਹੋਇਆ ਹੈ, ਤਿਨਹਿ = ਉਨ੍ਹਾਂ ਗੁਰਮੁਖ ਜਨਾਂ ਨੇ ਪਾਵਕੁ = ਅੱਗ ਵਰਗੇ ਕ੍ਰੋਧਾਦਿਕ ਸੁਭਾਅ ਨੂੰ ਪਾਣੀ = ਜਲ ਦੀ ਨਿਆਈਂ ਠੰਢਾ ਕੀਆ = ਕਰ ਲਿਆ ਹੈ , ਭਾਵ ਹਿਰਦੇ ਅੰਦਰ ਨਿਰਮਾਈ, ਸ਼ਾਂਤੀ ਆ ਗਈ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ ॥੧॥**

ਜਿਹੜਾ ਮੋਹ ਰੂਪੀ ਪੰਕ = ਚਿੱਕੜ ਜੁ = ਉਪਜਦਾ ਪਿਆ ਹੈ। ਉਸ ਵੱਲ ਗੁਰਮੁਖ ਜਨਾਂ ਦੇ ਮਨ ਦੇ ਸੰਕਲਪ ਰੂਪੀ ਪਗ = ਪੈਰ ਨਹੀਂ ਚਾਲੈ = ਚੱਲਦੇ, ਭਾਵ ਨਿਰਮੋਹ ਹੀ ਰਹਿੰਦੇ ਹਨ। ਹਮ = ਅਸੀਂ ਉਨ੍ਹਾਂ ਗੁਰਮੁਖਾਂ ਨੂੰ ਤਹ = ਉਥੇ ਸਾਧਸੰਗਤ ਰੂਪੀ ਸਰੋਵਰ ਵਿਚ ਡੂਬੀਅਲੇ = ਡੁਬਕੀਆਂ ਲਗਾਉਂਦੇ ਹੋਏ ਦੇਖਾ = ਵੇਖਿਆ ਹੈ ॥੧॥

**ਮਨ, ਏਕੁ ਨ ਚੇਤਸਿ ਮੂੜ ਮਨਾ॥**

ਉਹ ਮਨ = ਹਿਰਦੇ ਵਿਚ ਏਕੁ = ਇਕ ਪਰਮੇਸ਼ਰ ਨੂੰ ਹੀ ਚੇਤਸਿ = ਚੇਤਦੇ ਹਨ, ਮੂੜ = ਮੂੜਤਾ ਦੇ ਸਹਿਤ ਮਨਾ = ਮੰਨਣ ਕਰਦੇ ਹਨ।

**ਹਰਿ ਬਿਸਰਤ; ਤੇਰੇ ਗੁਣ ਗਲਿਆ॥੧॥ਰਹਾਉ॥**

ਉਹ ਗੁਰਮੁਖ ਜਨ (ਬਿਸ+ਰਤ) ਬਿਸ = ਸੰਸਾਰ ਨੂੰ ਹਰਿ = ਪਰਮੇਸ਼ਰ ਦਾ ਰੂਪ ਜਾਣ ਕੇ ਉਸ ਨਾਲ ਰਤ = ਪ੍ਰੀਤੀ ਕਰਦੇ ਹਨ ਤੇ ਉਨ੍ਹਾਂ ਦੇ ਮਨ ਵਿੱਚੋਂ ਤੇਰੇ = ਤੇਰ-ਮੇਰ ਰੂਪੀ ਆਦਿ ਔਗੁਣ ਗਲਿਆ = ਨਾਸ਼ ਹੋ ਜਾਂਦੇ ਹਨ॥੧॥ਰਹਾਉ॥

## ਤੀਸਰਾ ਅਰਥ

**ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ॥**

ਹੇ ਭਾਈ! ਤਿਤੁ = ਤਿਸ ਬ੍ਰਹਮ ਰੂਪੀ ਸਰਵਰੜੈ = ਸਰੋਵਰ ਵਿਚ ਉਨ੍ਹਾਂ ਦੀ ਇਸਥਿਤੀ ਹੋਈ ਹੈ, ਜਿਨ੍ਹਾਂ ਨੇ (ਨਿ+ਵਾਸਾ) ਵਾਸਾ = ਵਾਸ਼ਨਾਵਾਂ ਨੂੰ ਨਿ = ਨਵਿਰਤ ਕਰ ਦਿੱਤਾ ਹੈ। ਜਿਸ ਮਾਇਆ ਰੂਪੀ ਪਾਵਕੁ = ਅਗਨੀ ਨੇ ਸਾਰੀ ਦੁਨੀਆਂ ਨੂੰ ਸਾੜ ਦਿੱਤਾ ਹੈ, ਤਿਨਹਿ = ਉਨ੍ਹਾਂ ਬ੍ਰਹਮ ਬੇਤਿਆਂ ਨੇ ਪਾਣੀ ਦੀ ਨਿਆਈਂ ਠੰਢੀ ਕਰ ਦਿੱਤੀ ਹੈ ਭਾਵ ਪਰਉਪਕਾਰ ਹਿਤ ਲਾਉਂਦੇ ਹਨ **ਵਾ:** ਜੋ ਚਿਤ ਅੱਗ ਦੀ ਨਿਆਈਂ ਤੱਪਦਾ ਸੀ, ਉਸ ਨੂੰ ਪਾਣੀ ਦੀ ਨਿਆਈਂ ਸੀਤਲ (ਸ਼ਾਂਤ) ਕਰਕੇ ਬ੍ਰਹਮ ਨੂੰ ਪਾਣੀ = ਹੱਥ ਵਿਚ ਕਰ ਲਿਆ ਹੈ, ਭਾਵ ਹਸਤਾਮਲ ਦੀ ਤਰ੍ਹਾਂ ਗਿਆਨ ਹੋ ਗਿਆ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ॥੧॥**

ਉਨ੍ਹਾਂ ਬ੍ਰਹਮ ਬੇਤਿਆਂ ਦਾ ਮਨ ਬੁੱਧ ਰੂਪੀ ਪਗ = ਪੈਰ ਮੋਹ ਰੂਪੀ ਪੰਕ ਜੁ = ਚਿੱਕੜ ਵਿਚ ਨਹੀਂ ਚਾਲੈ = ਚੱਲਦਾ। (ਹ+ਮ) ਹ = ਹੰਗਤਾ ਮ = ਮਮਤਾ ਵਾਲੇ ਜਿਹੜੇ ਜੀਵ ਹਨ, ਉਹ ਤਾਂ ਡੂਬੀਅਲੇ = ਡੁੱਬ ਰਹੇ ਦੇਖੀਦੇ ਹਨ **ਵਾ:** ਜਿਹੜੇ ਬ੍ਰਹਮ ਬੇਤੇ ਹਨ, ਉਹ ਆਤਮਨੰਦ ਰੂਪੀ ਸਰੋਵਰ ਵਿਚ ਡੂਬੀਅਲੇ = ਡੁਬਕੀਆਂ ਲਾਉਂਦੇ ਹੋਏ ਹਮ = ਅਸੀਂ ਦੇਖਾ = ਵੇਖੇ ਹਨ॥੧॥

**ਮਨ, ਏਕੁ ਨ ਚੇਤਸਿ ਮੂੜ ਮਨਾ॥ ਹਰਿ ਬਿਸਰਤ; ਤੇਰੇ ਗੁਣ ਗਲਿਆ॥੧॥ਰਹਾਉ॥**

ਇਸ ਪ੍ਰਕਾਰ ਮਨ = ਸ਼੍ਰੋਮਣੀ ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਜਿਨ੍ਹਾਂ ਬ੍ਰਹਮ ਬੇਤਿਆਂ ਨ = ਪੁਰਸ਼ਾਂ ਨੇ ਚੇਤਸਿ = ਚੇਤਿਆ ਹੈ, ਉਨ੍ਹਾਂ ਨੇ ਆਪਣੇ ਮਨਾ = ਮਨ ਨੂੰ ਮੂੜ = ਮੂੜੇ ਵਾਂਗ ਇਸਥਿਤ ਕਰ ਲਿਆ ਹੈ। ਜਿਵੇਂ ਸਿੰਘਾਸਣ ਉੱਪਰ ਬੈਠ ਜਾਈਦਾ ਹੈ ਉਵੇਂ ਆਤਮਾਨੰਦ, ਸਰੂਪ ਰੂਪੀ ਸਿੰਘਾਸਣ ਉੱਪਰ ਇਸਥਿਤ ਹੋ ਗਏ ਹਨ। ਜੋ ਹਰਿ = ਪਰਮੇਸ਼ਰ ਨਾਲ (ਬਿਸ+ਰਤ) ਬਿਸ = ਵਿਸ਼ੇਸ਼ ਕਰਕੇ ਰਤ = ਪ੍ਰੀਤੀ ਕਰਦੇ ਹਨ, (ਤੇ+ਰੇ) ਰੇ = ਹੇ ਭਾਈ! ਤੇ = ਉਹਨਾਂ ਦੇ ਗੁਣ = ਵਿਸ਼ੇ ਗਲਿਆ = ਗਲ ਗਏ ਹਨ॥੧॥ਰਹਾਉ॥

## ਨਾ ਹਉ ਜਤੀ ਸਤੀ, ਨਹੀ ਪੜਿਆ; ਮੂਰਖ ਮੁਗਧਾ ਜਨਮੁ ਭਇਆ॥

ਉਹ ਗੁਰਮੁਖ ਜਨ ਆਪਣਾ ਸੁਭਾਅ ਇਹੋ ਜਿਹਾ ਰੱਖਦੇ ਹਨ, ਆਪਣੇ ਗੁਣਾਂ ਦਾ ਹੰਕਾਰ ਨਹੀਂ ਕਰਦੇ। ਜੇਕਰ ਉਨ੍ਹਾਂ ਨੂੰ ਕੋਈ ਕਹੇ ਕਿ ਆਪ ਤਾਂ ਬੜੇ ਗੁਰਮੁਖ ਪਿਆਰੇ ਹੋ, ਤਾਂ ਕਹਿੰਦੇ ਹਨ ਕਿ ਹੇ ਭਾਈ! ਨਾ ਤਾਂ ਹਉ = ਮੈਂ ਜਤੀ = ਜਤ ਧਾਰੀ ਹਾਂ। (ਪਰ ਜਤ ਐਸਾ ਹੁੰਦਾ ਹੈ ਕਿ ਪਰਾਈਆਂ ਇਸਤਰੀਆਂ ਨੂੰ ਮਾਵਾਂ, ਭੈਣਾਂ, ਧੀਆਂ ਦੀ ਦ੍ਰਿਸ਼ਟੀ ਨਾਲ ਤੱਕਦੇ ਹਨ) ਨਾ ਹੀ ਮੈਂ ਸਤੀ = ਸੱਤ ਪ੍ਰਤੱਗੀ ਹਾਂ। (ਪਰ ਕਦਾਚਿਤ ਭੀ ਝੂਠ ਨਹੀਂ ਬੋਲਦੇ) ਅਤੇ ਨਹੀ = ਨਾ ਹੀ ਮੈਂ ਕੁਝ ਪੜਿਆ = ਪੜ੍ਹਾਈ ਕੀਤੀ ਹੈ (ਪਰੰਤੂ ਤਿੰਨਾਂ ਲੋਕਾਂ ਦੀ

ਗਿਆਤ ਹੁੰਦੀ ਹੈ) ਐਸੇ ਪਿਆਰ ਵਾਲੇ ਬਚਨ ਬੋਲਦੇ ਹਨ ਕਿ ਅਸੀਂ ਮੂਰਖ = ਬੇਸਮਝ ਹਾਂ ਤੇ ਸਾਡਾ ਮੁਗਧਾ = ਬੇਸਮਝੀ ਵਿਚ ਹੀ ਜਨਮ ਭਇਆ = ਹੋਇਆ ਹੈ।

## ਪ੍ਰਣਵਤਿ ਨਾਨਕ ਤਿਨ੍ ਕੀ ਸਰਣਾ; ਜਿਨ੍ ਤੂੰ ਨਾਹੀ ਵੀਸਰਿਆ ॥੨॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਇਸ ਪ੍ਰਕਾਰ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ ਕਿ ਹੇ ਮਹਾਰਾਜ ! ਜਿਨ੍ = ਜਿਨ੍ਹਾਂ ਨੂੰ ਤੂੰ = ਤੁਸੀਂ ਕਦੇ ਵੀਸਰਿਆ = ਭੁੱਲਦੇ ਨਹੀਂ ਹੋ। ਅਸੀਂ ਤਿਨ੍ = ਉਨ੍ਹਾਂ ਕੀ = ਦੀ ਸਰਣਾ = ਸ਼ਰਣ ਵਿਚ ਪੈ ਕੇ ਉਨ੍ਹਾਂ ਤਾਈਂ ਪ੍ਰਣਵਤਿ = ਨਮਸਕਾਰ ਕਰਦੇ ਹਾਂ ॥੨॥੨੯॥

## ਆਸਾ ਮਹਲਾ ੧ ॥ ਛਿਅ ਘਰ ਛਿਅ ਗੁਰ; ਛਿਅ ਉਪਦੇਸ ॥

ਛਿਅ = ਛੇ ਘਰ = ਸ਼ਾਸਤ੍ਰ ਹਨ, ਛਿਅ = ਛੇ ਹੀ ਇਨ੍ਹਾਂ ਦੇ ਕਰਤਾ ਗੁਰ = ਗੁਰੂ ਹਨ ਅਤੇ ਛਿਅ = ਛੇ ਹੀ ਇਨ੍ਹਾਂ ਦੇ ਵੱਖੋ-ਵੱਖਰੇ ਉਪਦੇਸ਼ ਹਨ।

**ਛੇ ਸ਼ਾਸਤ੍ਰ :**

੧. **ਸਾਂਖ ਸ਼ਾਸਤ੍ਰ :** ਕਰਤਾ ਕਪਲ ਮੁਨੀ ਹੈ। ਇਹ ਅਨੀਸ਼ਰਵਾਦੀ ਹੈ।

੨. **ਨਯਾਯ ਸ਼ਾਸਤ੍ਰ :** ਕਰਤਾ ਗੌਤਮ ਮੁਨੀ ਹੈ। ਇਹ ਜੁਗਤੀ ਨੂੰ ਪ੍ਰਧਾਨ ਮੰਨਦਾ ਹੈ ਅਤੇ ਪ੍ਰਮਾਣੂਆਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ। ਪਰਮੇਸ਼ਰ ਨੂੰ ਇਕ ਦੇਸ਼ੀ ਮੰਨਦਾ ਹੈ।

੩. **ਵਿਸੇਸ਼ਕ ਸ਼ਾਸਤ੍ਰ :** ਕਰਤਾ ਕਣਾਦ ਮੁਨੀ ਹੈ। ਇਹ ਕਾਲਵਾਦੀ ਹੈ, ਸਮੇਂ ਨੂੰ ਸੱਤ ਮੰਨਦਾ ਹੈ ਤੇ ਸਮੇਂ ਨਾਲ ਹੀ ਸਾਰੀ ਸ੍ਰਿਸ਼ਟੀ ਨੂੰ ਪੈਦਾ ਹੋਈ ਮੰਨਦਾ ਹੈ।

੪. **ਪੂਰਬ ਮੀਮਾਂਸਾ :** ਕਰਤਾ ਜੈਮਿਨੀ ਮੁਨੀ ਹੈ। ਇਹ ਕਰਮਵਾਦੀ ਹੈ। ਨਿਤ, ਨਮਿੱਤ, ਕਾਮਕ, ਪ੍ਰਾਸ਼ਚਿਤ, ਨਖਿੱਧ ਕਰਮ ਨੂੰ ਮੰਨਦਾ ਹੈ। ਇਹ ਬ੍ਰਹਮ ਲੋਕ, ਸਵਰਗ ਲੋਕ ਆਦਿ ਪ੍ਰਾਪਤੀ, ਬ੍ਰਹਮਾ ਆਦਿ ਦੀਆਂ ਪਦਵੀਆਂ ਕਰਮਾਂ ਕਰਕੇ ਹੀ ਮੰਨਦਾ ਹੈ। ਕਰਮਾਂ ਦੇ ਅਭਾਵ ਹੋਣ ਤੋਂ ਸ੍ਰਿਸ਼ਟੀ ਦੀ ਪਰਲੋ ਮੰਨਦਾ ਹੈ ਅਤੇ ਸ੍ਰੇਸ਼ਟ ਕਰਮਾਂ ਕਰਕੇ ਹੀ, ਗਿਆਨ ਤੋਂ ਬਿਨਾਂ ਮੁਕਤੀ ਮੰਨਦਾ ਹੈ।

੫. **ਯੋਗ** (ਪਤੰਜਲ) **ਸ਼ਾਸਤ੍ਰ :** ਕਰਤਾ ਪਤੰਜਲ ਮੁਨੀ ਹੈ। ਇਹ ਈਸ਼ਰਵਾਦੀ ਹੈ। ਇਹ ਕਹਿੰਦਾ ਹੈ ਕਿ ਮਨ ਦੀਆਂ ਪੰਜ ਪ੍ਰਕਾਰ ਦੀਆਂ ਬਿਰਤੀਆਂ (੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪ ਵਿਕਲਪ, ਸਿੰਮ੍ਰਿਤੀ) ਨੂੰ ਰੋਕ ਲੈਣਾ ਹੀ ਯੋਗ ਹੈ। ਦਸਵੇਂ ਦੁਆਰ ਵਿੱਚੋਂ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਇਹ ਵੀ ਈਸ਼ਰ ਨੂੰ ਇਕ ਦੇਸ਼ੀ ਮੰਨਦਾ ਹੈ।

੬. **ਵੇਦਾਂਤ ਸ਼ਾਸਤ੍ਰ :** ਕਰਤਾ ਬਿਆਸ ਰਿਖੀ ਹੈ। ਇਹ ਦਿਸਣ ਵਾਲੇ ਸੰਸਾਰ ਨੂੰ ਮਿਥਿਆ ਤੇ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸੱਤ ਮੰਨਦਾ ਹੈ। ਅਪ੍ਰੋਖ ਗਿਆਨ ਦੁਆਰਾ ਜੀਵ ਈਸ਼ ਦੀ ਏਕਤਾ ਨੂੰ ਮੁਕਤੀ ਮੰਨਦਾ ਹੈ।

***ਨੋਟ :*** ਇਨ੍ਹਾਂ ਸ਼ਾਸਤ੍ਰਾਂ ਦੀ ਵਿਆਖਿਆ ਹੋਰ ਵਿਸਥਾਰ ਵਿਚ ਪੜ੍ਹਨ ਲਈ ਇਸ ਸਟੀਕ ਦੀ ਪਹਿਲੀ ਪੋਥੀ ਵਿਚ ਕੀਰਤਨ ਸੋਹਿਲੇ ਦੀ ਬਾਨੀ ਦੇ ਅਰਥਾਂ ਵਿਚ ਇਸੇ ਸ਼ਬਦ ਵਿਚ ਪੜ੍ਹੋ, ਜੀ।

## ਗੁਰ ਗੁਰੁ ਏਕੋ; ਵੇਸ ਅਨੇਕ ॥੧॥

ਇਨ੍ਹਾਂ ਛੇ ਸ਼ਾਸਤ੍ਰਾਂ ਦੇ ਗੁਰ ਗੁਰੁ = ਗੁਰੂਆਂ ਦਾ ਗੁਰੂ ਏਕੋ = ਇਕ ਪਰਮੇਸ਼ਰ ਹੀ ਹੈ, ਕਿਉਂਕਿ ਉਸੇ ਤੋਂ ਹੀ ਸਾਰਿਆਂ ਦੀ ਪੈਦਾਇਸ਼ ਹੋਈ ਹੈ, ਵੇਸ = ਲਿਬਾਸ ਰੂਪੀ ਉਪਦੇਸ਼ ਭਾਵੇਂ ਅਨੇਕ = ਬੇਅੰਤ ਹਨ **ਵਾ:** ਛੇ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਇੱਕੋ ਬਿਆਸ ਰਿਸ਼ੀ ਹੈ, ਇਨ੍ਹਾਂ ਦੇ ਵੇਸ = ਰੂਪ ਭਾਵੇਂ ਅਨੇਕ ਹਨ। ਭਾਵ ਜਿਸ ਵੇਲੇ ਬ੍ਰਹਮਾ ਨੇ ਵੇਦਾਂ ਦਾ ਹੰਕਾਰ ਕੀਤਾ ਸੀ ਕਿ ਮੇਰੇ ਵਰਗਾ ਕੋਈ ਵੇਦਾਂ ਦੀ ਮਰਯਾਦਾ ਚਲਾਉਣ ਵਾਲਾ ਨਹੀਂ ਹੈ ਤਾਂ ਉਸ ਵੇਲੇ ਆਕਾਸ਼ਬਾਣੀ ਹੋਈ ਤੇ ਕਿਹਾ ਕਿ ਹੇ ਬ੍ਰਹਮਾ ! ਤੂੰ ਹੰਕਾਰ ਕੀਤਾ ਹੈ, ਜਾਹ

ਸੰਸਾਰ ਵਿਚ ਸੱਤ ਜਨਮ ਧਾਰਨ ਕਰ। ਫਿਰ ਬ੍ਰਹਮਾ ਦੇ ਸੱਤ ਅਵਤਾਰ ਹੋਏ, ਜਦੋਂ ਬ੍ਰਹਮਾ ਨੇ ਬਿਆਸ ਦਾ ਅਵਤਾਰ ਧਾਰਨ ਕੀਤਾ ਤਾਂ ਉਸ ਵੇਲੇ *ਵੇਦਾਂਤ ਗ੍ਰੰਥ* ਰਚ ਕੇ ਹੰਕਾਰ ਕਰ ਬੈਠਾ ਤਾਂ ਇਕ ਗ਼ੈਬੀ ਕਿਰਪਾਨ ਆਈ ਤੇ ਬਿਆਸ ਦੇ ਛੇ ਟੁੱਕੜੇ ਕਰ ਦਿੱਤੇ, ਉਨ੍ਹਾਂ ਛਿਆਂ ਟੁੱਕੜਿਆਂ ਤੋਂ ਛੇ ਰਿਸ਼ੀ ਬਣੇ, ਫਿਰ ਇਨ੍ਹਾਂ ਛੇ ਰਿਸ਼ੀਆਂ ਨੇ ਛੇ ਸ਼ਾਸਤ੍ਰ ਰਚੇ ॥੧॥

## ਜੈ ਘਰਿ; ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ; ਵਡਾਈ ਤੋਹਿ ॥੧॥ਰਹਾਉ॥

ਜੈ = ਜਿਸ ਘਰਿ = ਸ਼ਾਸਤ੍ਰ ਵਿਚ ਕਰਤੇ = ਕਰਤਾ ਪੁਰਖ ਦੀ ਕੀਰਤਿ = ਕੀਰਤਨ ਭਗਤੀ ਹੋਇ = ਹੁੰਦੀ ਹੈ, ਭਾਵ ਵੇਦਾਂਤ ਸ਼ਾਸਤ੍ਰ ਵਿਚ ਕਰਤੇ ਦੀ ਵਡਾਈ ਹੈ **ਅਥਵਾ** ਸਤਿਸੰਗਤ ਰੂਪੀ ਘਰ ਵਿਚ ਉਸ ਪਰਮੇਸ਼ਰ ਦੀ ਕੀਰਤਿ = ਵਡਿਆਈ ਹੋਇ = ਹੋ ਰਹੀ ਹੈ। ਸੋ = ਉਸ ਸ਼ਾਸਤ੍ਰ ਰੂਪੀ ਜਾਂ ਸਤਿਸੰਗਤ ਰੂਪੀ ਘਰ ਵਿਚ ਆਪਣੇ ਆਪ ਨੂੰ ਰਾਖੁ = ਰੱਖਣਾ ਕਰ, ਇਸ ਵਿਚ ਹੀ ਤੋਹਿ = ਤੇਰੀ ਵਡਾਈ = ਮਹਿਮਾ ਹੈ ॥੧॥ਰਹਾਉ॥

### ਦੂਸਰਾ ਅਰਥ

**ਛਿਅ ਘਰ ਛਿਅ ਗੁਰ; ਛਿਅ ਉਪਦੇਸ ॥ ਗੁਰ ਗੁਰੁ ਏਕੋ; ਵੇਸ ਅਨੇਕ ॥੧॥**

ਛਿਅ ਘਰ = ਪੰਜ ਗਿਆਨ ਇੰਦ੍ਰੇ ਤੇ ਛੇਵਾਂ ਮਨ, ਛਿਅ ਗੁਰ = ਛੇ ਹੀ ਇਨ੍ਹਾਂ ਦੇ ਗੁਰੂ ਦੇਵਤੇ ਹਨ, ਛੇ ਹੀ ਇਨ੍ਹਾਂ ਦੇ ਉਪਦੇਸ਼ ਰੂਪੀ ਨਿਸ਼ਾਨੇ ਹਨ ਭਾਵ ਮਨ ਦਾ ਸੰਕਲਪ ਉਠਾਉਣਾ, ਅੱਖਾਂ ਨਾਲ ਰੂਪ ਵੇਖਣਾ, ਕੰਨਾਂ ਨਾਲ ਸ਼ਬਦ ਸੁਣਨਾ, ਰਸਨਾ ਨਾਲ ਪਦਾਰਥਾਂ ਦਾ ਰਸ ਲੈਣਾ, ਨਾਸਾਂ ਨਾਲ ਸੁਗੰਧੀ, ਦੁਰਗੰਧੀ ਪਰਖਣਾ, ਚਮੜੀ ਨਾਲ ਸਪਰਸ਼ ਕਰਨਾ; ਇਨ੍ਹਾਂ ਇੰਦ੍ਰੀਆਂ ਤੇ ਵਿਸ਼ਿਆਂ ਵਿਚ ਹੀ ਜੀਅ ਪਰਚੇ ਹੋਏ ਹਨ। ਇਹਨਾਂ ਦੇ ਗੁਰ ਗੁਰੁ = ਪ੍ਰੇਰਕਾਂ ਦਾ ਪ੍ਰੇਰਕ ਚੇਤਨ ਇੱਕੋ ਹੀ ਹੈ। ਉਸ ਦੇ ਵੇਸ = ਰੂਪ ਅਨੇਕ = ਬੇਅੰਤ ਹਨ **ਅਥਵਾ** ਛਿਅ ਘਰ = ਪੰਜ ਤੱਤ ਅਤੇ ਛੇਵਾਂ ਚੇਤਨ ਹੈ, ਉਸ ਨੇ ਸੰਸਾਰ ਰੂਪੀ ਘਰ ਰਚਨਾ ਕੀਤਾ ਹੈ। ਛਿਅ = ਖਟ ਵਿਕਾਰਾਂ ਵਿਚ ਜਿਹੜਾ ਚਿੱਤ ਪਰਚਿਆ ਹੋਇਆ ਹੈ, ਇਹ ਉਹਨਾਂ ਦੇ ਗੁਰ = ਪ੍ਰੇਰਕ ਹਨ। ਛਿਅ = ਛੇ ਹੀ ਇਨ੍ਹਾਂ ਦੇ ਉਪਦੇਸ਼ ਰੂਪੀ ਨਿਸ਼ਾਨੇ ਹਨ ਭਾਵ ਇਨ੍ਹਾਂ ਛੇ ਵਿਕਾਰਾਂ ਦੇ ਫਲ ਭੀ ਵੱਖਰੇ-ਵੱਖਰੇ ਹਨ **ਵਾ:** ਛਿਅ = ਛੇ ਮੱਤ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ, ਬਿਪਰ) ਰੂਪ ਘਰ ਹਨ। ਜੈਸਾ ਕਿ :

**ਯੋਗੀ ਜੰਗਮ ਸਰੇਵੜੇ ਸੰਨਿਆਸੀ ਔ ਦਰਵੇਸ।**
**ਛੇਵਾਂ ਯਾਮਾ ਬਿਪਰ ਕਾ ਜਾ ਮੈ ਮੀਨ ਨ ਮੇਖ।**

ਛਿਅ = ਛੇ ਹੀ ਇਨ੍ਹਾਂ ਦੇ ਗੁਰੂ ਹਨ ਜਿਵੇਂ ਜੋਗੀਆਂ ਦਾ ਗੋਰਖ ਨਾਥ ਜਾਂ ਮਛੰਦਰ ਨਾਥ, ਸੰਨਿਆਸੀਆਂ ਦਾ ਦੱਤਾ ਤ੍ਰੇਉ ਆਦਿ, ਅਤੇ ਛੇ ਹੀ ਇਨ੍ਹਾਂ ਦੇ ਵੱਖੋ-ਵੱਖਰੇ ਉਪਦੇਸ਼ ਹਨ। ਪਰੰਤੂ ਇਨ੍ਹਾਂ ਸਾਰੇ ਗੁਰ = ਗੁਰੂਆਂ ਦਾ ਗੁਰੁ = ਗੁਰੂ ਚੇਤਨ ਪਰਮੇਸ਼ਰ ਆਪ ਹੀ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ! ਇਨ੍ਹਾਂ ਵਿੱਚੋਂ ਕਿਹੜੇ ਘਰ ਵਿਚ ਰਹਿਣਾ ਕਰੀਏ ?*
***ਉੱਤਰ :***

**ਜੈ ਘਰਿ; ਕਰਤੇ ਕੀਰਤਿ ਹੋਇ ॥ ਸੋ ਘਰੁ ਰਾਖੁ; ਵਡਾਈ ਤੋਹਿ ॥੧॥ਰਹਾਉ॥**

ਹੇ ਭਾਈ ! ਜੈ = ਜਿਸ ਘਰਿ = ਸਤਿਸੰਗਤ ਵਿਚ ਕਰਤੇ = ਅਕਾਲ ਪੁਰਖ ਦੀ ਕੀਰਤਿ = ਕੀਰਤਨ ਭਗਤੀ, ਵਡਿਆਈ ਹੋ ਰਹੀ ਹੈ। ਸੋ = ਉਸ ਸਤਿਸੰਗਤ ਰੂਪੀ ਘਰ ਵਿਚ ਆਪਣੇ ਆਪ ਨੂੰ ਰਾਖੁ = ਰੱਖਣਾ ਕਰ, ਇਸ ਨਾਲ ਤੋਹਿ = ਤੈਨੂੰ ਲੋਕ-ਪ੍ਰਲੋਕ ਵਿਚ ਜੱਸ ਰੂਪ ਵਡਾਈ = ਵਡਿਆਈ ਪ੍ਰਾਪਤ ਹੋਵੇਗੀ **ਵਾ:**

ਹੇ ਮਹਾਰਾਜ! ਸਾਨੂੰ ਆਪਣੇ ਸਤਿਸੰਗਤ ਰੂਪੀ ਘਰ ਵਿਚ ਰੱਖਣਾ ਕਰੋ, ਅਸੀਂ ਆਪ ਜੀ ਦੀ ਹੀ ਵਡਾਈ = ਮਹਿਮਾ ਉਚਾਰਨ ਕਰਾਂਗੇ ॥੧॥ਰਹਾਉ॥

**ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ ਮਾਹੁ ਭਇਆ ॥**
**ਸੂਰਜੁ ਏਕੋ; ਰੁਤਿ ਅਨੇਕ ॥ ਨਾਨਕ; ਕਰਤੇ ਕੇ ਕੇਤੇ ਵੇਸ ॥੨॥੩੦॥**

ਜਿਸ ਪ੍ਰਕਾਰ ਪੰਦਰਾਂ ਵਾਰ ਅੱਖ ਫਰਕਣ 'ਤੇ ਇਕ ਵਿਸੁਏ = ਵਿਸਵਾ ਹੁੰਦਾ ਹੈ, ਪੰਦਰਾਂ ਵਿਸਿਆਂ ਦਾ ਇਕ ਚਸਿਆ = ਚਸਾ ਹੁੰਦਾ ਹੈ, ਤੀਹ ਚਸਿਆਂ ਦਾ ਇਕ ਪਲ, ਸੱਠਾਂ ਪਲਾਂ ਦੀ ਇਕ ਘੜੀਆ = ਘੜੀ, ਸਾਢੇ ਸੱਤ ਘੜੀਆਂ ਦਾ ਇਕ ਪਹਰਾ = ਪਹਿਰ, ਅੱਠਾਂ ਪਹਿਰਾਂ ਦੀ ਇਕ ਥਿਤੀ = ਥਿੱਤ, ਵਾਰੀ = ਵਾਰ ਭਾਵ ਸੱਤ ਦਿਨ ਦਾ ਇਕ ਹਫ਼ਤਾ ਹੈ। ਤੀਹਾਂ ਦਿਨਾਂ ਦਾ ਇਕ ਮਾਹੁ = ਮਹੀਨਾ ਹੈ ਅਤੇ ਬਾਰਾਂ ਮਹੀਨਿਆਂ ਦਾ ਇਕ ਸਾਲ ਭਇਆ = ਹੋਇਆ ਹੈ।

ਫਿਰ ਦੋ ਦੋ ਮਹੀਨਿਆਂ ਦੀਆਂ ਅਨੇਕ = ਬੇਅੰਤ ਰੁਤਿ = ਰੁੱਤਾਂ ਬਣਦੀਆਂ ਹਨ ਜਿਵੇਂ ੧. ਬਸੰਤ ਰੁੱਤ — ਚੇਤ, ਵਿਸਾਖ, ੨. ਗ੍ਰੀਖਮ ਰੁੱਤ — ਜੇਠ, ਹਾੜ, ੩. ਬਰਸਾਤ (ਪਾਵਸ) ਰੁੱਤ — ਸਾਵਣ, ਭਾਦਰੋਂ, ੪. ਸਰਦ ਰੁੱਤ — ਅੱਸੂ, ਕੱਤਕ, ੫. ਸਿਸੀਅਰ ਰੁੱਤ — ਮੱਘਰ, ਪੋਹ, ੬. ਹਿਮਕਰ ਰੁੱਤ — ਮਾਘ ਫੱਗਣ, ਇਨ੍ਹਾਂ ਸਾਰੀਆਂ ਰੁੱਤਾਂ ਵਿਚ ਸੂਰਜ ਏਕੋ = ਇਕ ਹੀ ਹੈ।

ਸਤਿਗੁਰੂ ਜੀ ਉਚਾਰਦੇ ਹਨ ਕਿ ਇਸ ਪ੍ਰਕਾਰ ਕਰਤੇ = ਅਕਾਲ ਪੁਰਖ ਕੇ = ਦੇ ਕੇਤੇ = ਕਿਤਨੇ ਹੀ ਵੇਸ = ਲਿਬਾਸ ਧਾਰੇ ਹੋਏ ਹਨ।

ਏਸੇ ਪ੍ਰਕਾਰ ਵਿਸੁਏ ਦੀ ਨਿਆਈਂ ਬਿਸ੍ਰ ਨਾਮਾ ਜੀਵ ਜੋ ਜਾਗ੍ਰਤਿ ਅਵਸਥਾ ਦਾ ਅਭਿਮਾਨੀ ਹੈ, ਚਸੇ ਦੀ ਨਿਆਈਂ ਤੇਜਸ੍ਰ ਨਾਮਾ ਜੀਵ ਜੋ ਸੁਪਨ ਅਵਸਥਾ ਦਾ ਅਭਿਮਾਨੀ ਹੈ, ਘੜੀ ਦੀ ਨਿਆਈਂ ਪ੍ਰਾਗਜ ਨਾਮੇ ਜੀਵ ਜੋ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ, ਪਹਿਰ ਦੀ ਨਿਆਈਂ ਵੈਰਾਟ ਜੋ ਸਾਰਿਆਂ ਦੀ ਜਾਗ੍ਰਤਿ ਅਵਸਥਾ ਦਾ ਅਭਿਮਾਨੀ ਹੈ, ਥਿਤ ਦੀ ਨਿਆਈਂ ਅਬਿਆਕ੍ਰਿਤ ਜੋ ਸਾਰਿਆਂ ਦੀ ਸੁਪਨ ਅਵਸਥਾ ਦਾ ਅਭਿਮਾਨੀ ਹੈ, ਵਾਰ ਦੀ ਨਿਆਈਂ ਹਿਰਨ ਗਰਭ ਜੋ ਸਾਰਿਆਂ ਦੀ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ ਅਤੇ ਬਾਰਾਂ ਮਹੀਨਿਆਂ ਦੀ ਨਿਆਈਂ ਜੋਗੀਆਂ ਦੇ ਬਾਰਾਂ ਪੰਥ ਸਮਝਣਾ ਕਰੋ ਜਾਂ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਮਨ ਅਤੇ ਬੁੱਧ ਨੂੰ ਬਾਰਾਂ ਮਹੀਨੇ ਸਮਝਣਾ ਕਰੋ, ਇਸ ਪ੍ਰਕਾਰ ਸਾਰਾ ਸੰਸਾਰ ਪੈਦਾ ਭਇਆ = ਹੋ ਰਿਹਾ ਹੈ।

ਇਨ੍ਹਾਂ ਸਾਰਿਆਂ ਅੰਦਰ ਸੂਰਜ ਦੀ ਨਿਆਈਂ ਬ੍ਰਹਮ ਇੱਕੋ ਹੀ ਹੈ, ਰੁੱਤਾਂ ਦੀ ਨਿਆਈਂ ਹਿਰਨ ਗਰਭ, ਤੇਜਸ੍ਰ, ਵਿਰਾਟ ਆਦਿ ਭਾਵੇਂ ਅਨੇਕਾਂ ਹਨ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਸਾਰਿਆਂ ਨੂੰ ਰਚਣ ਵਾਲੇ ਕਰਤੇ = ਅਕਾਲ ਪੁਰਖ ਕੇ = ਦੇ ਕੇਤੇ = ਕਿਤਨੇ ਹੀ ਵੇਸ = ਰੂਪ ਹਨ ॥੨॥੩੦॥

**[ਅੰਗ ੩੫੮]**

## ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੩ ਮਹਲਾ ੧ ॥

**ਉਥਾਨਕਾ :** ਜਿਸ ਵਕਤ ਸ੍ਰੀ ਗੁਰੂ ਨਾਨਕ ਦੇਵ ਜੀ ਦਿੱਲੀ ਵਿਖੇ ਮਜਨੂੰ ਟਿੱਲੇ ਵਾਲੇ ਅਸਥਾਨ 'ਤੇ ਗਏ ਸਨ, ਉਥੇ ਬਾਦਸ਼ਾਹ ਸਿਕੰਦਰ ਲੋਧੀ ਦਾ ਅਚਾਨਕ ਹਾਥੀ ਮਰ ਗਿਆ ਸੀ। ਮਹਾਵਤ ਅਤੇ ਉਸ ਦਾ ਪਰਿਵਾਰ ਰੋ ਰਿਹਾ ਸੀ। ਉਸ ਦੇ ਰੋਣ ਦੀ ਅਵਾਜ਼ ਸਤਿਗੁਰਾਂ ਦੇ ਕੰਨੀਂ ਪਈ ਤਾਂ ਸਤਿਗੁਰੂ ਜੀ ਨੇ ਭਾਈ ਮਰਦਾਨੇ ਨੂੰ ਪਤਾ ਕਰਨ ਲਈ ਭੇਜਿਆ ਤਾਂ ਭਾਈ ਮਰਦਾਨੇ ਨੇ ਵਾਪਸ ਆ ਕੇ ਦੱਸਿਆ ਕਿ ਪਾਤਸ਼ਾਹੀ

ਹਾਥੀ ਮਰ ਗਿਆ ਹੈ, ਉਸ ਕਾਰਨ ਮਹਾਵਤ ਤੇ ਉਸ ਦੇ ਪਰਿਵਾਰ ਦੀ ਰੋਣ ਦੀ ਅਵਾਜ਼ ਆ ਰਹੀ ਹੈ। ਸਤਿਗੁਰਾਂ ਨੇ ਉਨ੍ਹਾਂ ਦੇ ਪਾਸ ਜਾ ਕੇ ਪੁੱਛਿਆ ਕਿ ਹਾਥੀ ਪਾਤਸ਼ਾਹ ਦਾ ਸੀ ਤੁਸੀਂ ਕਿਉਂ ਰੋਂਦੇ ਹੋ ? ਤਾਂ ਉਨ੍ਹਾਂ ਨੇ ਕਿਹਾ ਕਿ ਇਸ ਦੇ ਦੋ ਕਾਰਨ ਹਨ—ਇਕ ਤਾਂ ਹਥਵਾਨ ਦੀ ਨੌਕਰੀ ਸੌਖੀ ਪ੍ਰਾਪਤ ਨਹੀਂ ਹੁੰਦੀ, ਮੈਂ ਅੱਜ ਬੇਰੁਜ਼ਗਾਰ ਹੋ ਗਿਆ ਹਾਂ, ਮੇਰਾ ਗੁਜ਼ਾਰਾ ਹਾਥੀ ਦੇ ਨਾਲ ਸੀ; ਦੂਸਰਾ ਬਾਦਸ਼ਾਹ ਇਹੋ ਜਿਹੇ ਕਰੂਰ ਸੁਭਾਅ ਦਾ ਹੈ, ਮੇਰੇ 'ਤੇ ਦੋਸ਼ ਲਗਾ ਕੇ ਮੈਨੂੰ ਜੇਲ੍ਹ ਵਿਚ ਸੁੱਟੇਗਾ ਕਿ ਹਾਥੀ ਤੇਰੀ ਵਜ੍ਹਾ ਨਾਲ ਮਰਿਆ ਹੈ, ਇਸ ਕਾਰਨ ਅਸੀਂ ਰੋ ਰਹੇ ਹਾਂ। ਭਾਈ ਮਰਦਾਨੇ ਨੂੰ ਇਹਨਾਂ 'ਤੇ ਦਇਆ ਆਈ ਤੇ ਸਤਿਗੁਰਾਂ ਦੇ ਪਾਸ ਬੇਨਤੀ ਕੀਤੀ ਕਿ ਮਹਾਰਾਜ ! ਇਹਨਾਂ ਦਾ ਹਾਥੀ ਜਿਉਂਦਾ ਕਰ ਕੇ ਦੁੱਖ ਦੀ ਨਵਿਰਤੀ ਕਰੋ ਤਾਂ ਸਤਿਗੁਰਾਂ ਨੇ ਜਲ ਦਾ ਛਿੱਟਾ ਦੇ ਕੇ ਤੇ ਸਤਿਨਾਮ ਕਹਿ ਕੇ ਹਾਥੀ ਜਿਉਂਦਾ ਕਰ ਦਿੱਤਾ। ਹਾਥੀ ਦੇ ਮਰਨ ਦੀ ਖ਼ਬਰ ਬਾਦਸ਼ਾਹ ਤਕ ਪਹੁੰਚ ਚੁੱਕੀ ਸੀ। ਪਰ ਨਾਲ ਹੀ ਜਿਉਂਦੇ ਹੋਣ ਦੀ ਖ਼ਬਰ ਵੀ ਪਹੁੰਚ ਗਈ ਤੇ ਬਾਦਸ਼ਾਹ ਨੇ ਸੁਨੇਹਾ ਭੇਜਿਆ ਕਿ ਜਿਸ ਫ਼ਕੀਰ ਨੇ ਹਾਥੀ ਜਿਉਂਦਾ ਕੀਤਾ ਹੈ, ਉਸ ਨੂੰ ਮੇਰੇ ਕੋਲ ਲੈ ਕੇ ਆਉ। ਤਾਂ ਜਦੋਂ ਬਾਦਸ਼ਾਹ ਦੇ ਸਿਪਾਹੀ ਨੇ ਗੁਰੂ ਜੀ ਨੂੰ ਆ ਕੇ ਕਿਹਾ ਕਿ ਤੁਹਾਨੂੰ ਬਾਦਸ਼ਾਹ ਨੇ ਬੁਲਾਇਆ ਹੈ ਤਾਂ ਸਤਿਗੁਰਾਂ ਨੇ ਸਾਫ਼ ਇਨਕਾਰ ਕਰ ਦਿੱਤਾ ਅਤੇ ਕਿਹਾ ਕਿ ਲੋੜ ਵਾਲਾ ਚੱਲ ਕੇ ਆਇਆ ਕਰਦਾ ਹੈ, ਮੈਨੂੰ ਬਾਦਸ਼ਾਹ ਪਾਸ ਜਾਣ ਦੀ ਕੋਈ ਲੋੜ ਨਹੀਂ, ਜੇਕਰ ਬਾਦਸ਼ਾਹ ਨੂੰ ਲੋੜ ਹੈ ਤਾਂ ਖ਼ੁਦ ਚੱਲ ਕੇ ਆ ਜਾਵੇ। ਇਹ ਸੁਨੇਹਾ ਸੁਣ ਕੇ ਬਾਦਸ਼ਾਹ ਆਪਣੇ ਪੀਰ ਨਜਾਵਤ ਖ਼ਾਂ ਅਤੇ ਸ਼ਾਹੀ ਕਾਜ਼ੀ ਤੇ ਫ਼ੌਜਾਂ ਸਮੇਤ ਉਥੇ ਪਹੁੰਚਿਆ। ਬਹੁਤ ਸਾਰੇ ਲੋਕ ਵੀ ਇਕੱਠੇ ਹੋ ਗਏ। ਬਾਦਸ਼ਾਹ ਨੇ ਗੁਰੂ ਸਾਹਿਬ ਜੀ ਨੂੰ ਕਿਹਾ ਕਿ ਮੇਰੇ ਸਾਹਮਣੇ ਇਸ ਹਾਥੀ ਨੂੰ ਮਾਰ ਕੇ ਵਿਖਾਓ। ਸਤਿਗੁਰਾਂ ਨੇ ਕਿਹਾ ਕਿ ਬਾਦਸ਼ਾਹ ਇਹ ਤਾਂ ਪਹਿਲਾਂ ਹੀ ਮਰਿਆ ਹੋਇਆ ਸੀ, ਜੇਕਰ ਕਰਤਾਰ ਦਾ ਹੁਕਮ ਹੀ ਅਜਿਹਾ ਹੈ ਤਾਂ ਫੇਰ ਮਰ ਜਾਵੇਗਾ। ਉਸੇ ਛਿਨ ਹਾਥੀ ਮਰ ਗਿਆ। ਬਾਦਸ਼ਾਹ ਕਹਿਣ ਲੱਗਾ ਕਿ ਇਸ ਨੂੰ ਫੇਰ ਜਿਉਂਦਾ ਕਰੋ। ਸਤਿਗੁਰਾਂ ਨੇ ਕਿਹਾ ਕਿ ਹੁਣ ਜਿਉਂਦਾ ਨਹੀਂ ਹੋਵੇਗਾ। ਬਾਦਸ਼ਾਹ ਕਹਿਣ ਲੱਗਾ ਕਿ ਪਹਿਲਾਂ ਕਿਵੇਂ ਜਿਉਂਦਾ ਕੀਤਾ ਸੀ ? ਗੁਰੂ ਜੀ ਨੇ ਕਿਹਾ ਕਿ ਪਹਿਲਾਂ ਇਹ ਖ਼ੁਦਾ ਦਾ ਮਾਰਿਆ ਹੋਇਆ ਸੀ, ਤੇ ਖ਼ੁਦਾ ਦੇ ਬੰਦੇ ਦੀ ਦੁਆ ਨਾਲ ਜਿਉਂਦਾ ਹੋ ਗਿਆ ਸੀ। ਹੁਣ ਖ਼ੁਦਾ ਦੇ ਬੰਦੇ ਨੇ ਮਾਰਿਆ ਹੈ, ਇਸ ਕਰਕੇ ਖ਼ੁਦਾ ਇਸ ਨੂੰ ਜਿਉਂਦਾ ਨਹੀਂ ਕਰੇਗਾ ਕਿਉਂਕਿ ਖ਼ੁਦਾ ਆਪਣੇ ਬੰਦਿਆਂ ਦੇ ਬਚਨਾਂ ਦੀ ਲਾਜ ਰੱਖਦਾ ਹੈ।

ਬਾਦਸ਼ਾਹ ਗੁਰੂ ਜੀ ਦੀ ਬੇਮੁਹਤਾਜੀ ਅਤੇ ਕਰਾਮਾਤੀ ਬਰਕਤ ਤੋਂ ਪ੍ਰਭਾਵਿਤ ਹੋਇਆ ਤੇ ਅੱਗੇ ਵਾਸਤੇ ਜ਼ੁਰਮ ਬੰਦ ਕਰਨ ਦਾ ਪ੍ਰਣ ਕੀਤਾ, ਨਹੀਂ ਤਾਂ ਪਹਿਲਾਂ ਸ਼ੰਖ ਵਜਾਉਣ ਵਾਲੇ ਦੇ ਮੂੰਹ ਵਿਚ ਗਊ ਦਾ ਹੱਡ ਦੇ ਦਿੰਦਾ ਸੀ ਤੇ ਕਬੀਰ ਸਾਹਿਬ ਵਰਗੇ ਭਗਤ-ਜਨਾਂ ਨੂੰ ਬੰਨ੍ਹ ਕੇ ਹਾਥੀ ਦੇ ਅੱਗੇ ਸੁੱਟਿਆ ਸੀ। ਸਤਿਗੁਰਾਂ ਨੇ ਇਸ ਕੋਲੋਂ ਅੱਗੋਂ ਵਾਸਤੇ ਜ਼ੁਲਮ ਨਾ ਕਰਨ ਦਾ ਪ੍ਰਣ ਕਰਾਇਆ ਅਤੇ ਇਸ ਨੂੰ ਉਪਦੇਸ਼ ਦੇਣ ਲਈ ਵੈਰਾਗਮਈ ਸ਼ਬਦ ਉਚਾਰਨ ਕੀਤਾ ਤੇ ਨਾਮ ਦੀ ਮਹਿਮਾ ਵਰਣਨ ਕੀਤੀ।

੧ = ਅਦ੍ਵੈਤ ਸਰੂਪ ਪਰਮੇਸ਼ਰ ਓਂ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਤੀਜੇ ਘਰੁ = ਸੁਰਤਾਲ ਵਿਚ ਪਹਿਲੇ ਪਾਤਸ਼ਾਹ ਜੀ ਵੈਰਾਗਮਈ ਸ਼ਬਦ ਉਚਾਰਦੇ ਹਨ।

## ਲਖ ਲਸਕਰ ਲਖ ਵਾਜੇ ਨੇਜੇ; ਲਖ ਉਠਿ ਕਰਹਿ ਸਲਾਮੁ ॥

ਹੇ ਰਾਜਨ ! ਜੇਕਰ ਲਖ = ਲੱਖਾਂ ਹੀ ਲਸਕਰ = ਫ਼ੌਜਾਂ ਦੇ ਮਾਲਕ ਬਣ ਜਾਈਏ, ਲਖ = ਲੱਖਾਂ ਹੀ ਵਾਜੇ ਵੱਜਣ ਲੱਗ ਜਾਣ, ਲੱਖਾਂ ਹੀ ਨੇਜੇ = ਨੇਜ਼ਿਆਂ ਵਾਲੇ ਸੂਰਮੇ ਦੁਆਰ 'ਤੇ ਖੜ੍ਹੇ ਹੋਣ ਅਤੇ ਲਖ = ਲੱਖਾਂ ਹੀ ਮਨੁੱਖ ਉਠਿ = ਖੜੋ ਕਰਕੇ ਸਲਾਮੁ = ਨਮਸਕਾਰਾਂ ਕਰਹਿ = ਕਰਨ।

## ਲਖਾ ਉਪਰਿ ਫੁਰਮਾਇਸਿ ਤੇਰੀ; ਲਖ ਉਠਿ ਰਾਖਹਿ ਮਾਨੁ ॥

ਹੇ ਰਾਜਨ! ਜੇਕਰ ਤੇਰੀ ਲਖ = ਲੱਖਾਂ ਪ੍ਰਾਣੀਆਂ ਉਪਰਿ = ਉੱਤੇ ਫੁਰਮਾਇਸਿ = ਆਗਿਆ, ਹਕੂਮਤ ਚੱਲ ਰਹੀ ਹੈ, ਅਤੇ ਲਖ = ਲੱਖਾਂ ਹੀ ਵੱਡੇ ਵੱਡੇ ਮਨੁੱਖ ਉਠਿ = ਖੜ੍ਹੇ ਹੋ ਕੇ ਤੇਰਾ ਮਾਨੁ = ਸਤਿਕਾਰ ਰਾਖਹਿ = ਰੱਖਦੇ ਹੋਣ। ਪ੍ਰੰਤੂ;

## ਜਾਂ ਪਤਿ ਲੇਖੈ ਨਾ ਪਵੈ; ਤਾਂ ਸਭਿ ਨਿਰਾਫਲ ਕਾਮ ॥੧॥

ਹੇ ਰਾਜਨ! ਜਾਂ = ਜੇਕਰ ਪਰਮੇਸ਼ਰ ਦੇ ਦਰ ਉੱਪਰ ਤੇਰੀ ਪਤਿ = ਇੱਜ਼ਤ ਲੇਖੈ = ਪ੍ਰਵਾਨਗੀ ਵਿਚ ਨਾ = ਨਹੀ ਪਵੈ = ਪਈ, ਤਾਂ = ਤਦ ਤੇਰੇ ਇਹ ਸਭਿ = ਸਾਰੇ ਕਾਮ = ਕੰਮ ਨਿਰਾਫਲ = ਅਸਫਲ ਹਨ ॥੧॥

## ਹਰਿ ਕੇ ਨਾਮ ਬਿਨਾ; ਜਗੁ ਧੰਧਾ ॥

ਹਰਿ = ਪਰਮੇਸ਼ਰ ਕੇ = ਦੇ ਨਾਮ ਤੋਂ ਬਿਨਾ = ਬਗ਼ੈਰ ਸਾਰਾ ਜਗੁ = ਸੰਸਾਰ ਧੰਧਾ = ਧੰਧਿਆਂ ਵਿਚ ਹੀ ਫਸਿਆ ਹੋਇਆ ਹੈ **ਵਾ:** ਸਾਰਾ ਸੰਸਾਰ ਧਾਅ ਜਾਣ ਵਾਲਾ ਹੈ।

## ਜੇ ਬਹੁਤਾ ਸਮਝਾਈਐ ਭੋਲਾ; ਭੀ, ਸੋ ਅੰਧੋ ਅੰਧਾ ॥੧॥ਰਹਾਉ॥

ਜੇ = ਜੇਕਰ ਭੋਲਾ = ਮੂਰਖ ਜੀਵਾਂ ਨੂੰ ਬਹੁਤਾ = ਬਹੁਤ ਜ਼ਿਆਦਾ ਸਮਝਾਈਐ = ਸਮਝਾਉਣਾ ਵੀ ਕਰੀਏ, ਤਾਂ ਭੀ = ਬਹੁੜੋ ਸੋ = ਉਹ ਪੁਰਸ਼ ਅੰਧੋ = ਅਗਿਆਨੀ ਹੋਣ ਕਰਕੇ ਅੰਧਾ = ਅੰਧਤਾਈ ਵਾਲੇ ਹੀ ਕੰਮ ਕਰਦੇ ਹਨ ॥੧॥ਰਹਾਉ॥

## ਲਖ ਖਟੀਅਹਿ, ਲਖ ਸੰਜੀਅਹਿ ਖਾਜਹਿ; ਲਖ ਆਵਹਿ, ਲਖ ਜਾਹਿ ॥

ਲਖ = ਲੱਖਾਂ ਹੀ ਰੁਪਈਆਂ ਦੀ ਖਟੀਅਹਿ = ਖੱਟੀ ਖੱਟ ਲਈਏ, ਲੱਖਾਂ ਹੀ ਖ਼ਜ਼ਾਨੇ ਸੰਜੀਅਹਿ = ਇਕੱਤਰ ਕਰ ਲਈਏ, ਲੱਖਾਂ ਹੀ ਪਦਾਰਥਾਂ ਨੂੰ ਖਾਜਹਿ = ਖਾਣਾ ਕਰੀਏ, ਲੱਖਾਂ ਦੀ ਹੀ ਆਮਦਨ ਆਵਹਿ = ਆਵੇ ਅਤੇ ਲੱਖਾਂ ਹੀ ਪਦਾਰਥ ਹੋਰਨਾਂ ਨੂੰ ਦਿੱਤੇ ਜਾਹਿ = ਜਾਣ, ਭਾਵ ਇਤਨਾ ਮਾਇਆ ਦਾ ਵਿਹਾਰ ਚੱਲ ਪਵੇ। ਪਰੰਤੂ;

## ਜਾਂ ਪਤਿ ਲੇਖੈ ਨਾ ਪਵੈ; ਤਾਂ ਜੀਅ ਕਿਥੈ ਫਿਰਿ ਪਾਹਿ ॥੨॥

ਜਾਂ = ਜੇਕਰ ਵਾਹਿਗੁਰੂ ਦੇ ਦਰ ਉੱਪਰ ਤੇਰੀ ਪਤਿ = ਇੱਜ਼ਤ ਲੇਖੈ = ਪ੍ਰਵਾਨਗੀ ਵਿਚ ਨਾ ਪਵੈ = ਪਈ, ਭਾਵ ਉਸ ਦੇ ਦਰ ਵਿਚ ਪ੍ਰਵਾਨ ਨਾ ਹੋਇਆ ਤਾਂ = ਤਦ ਫਿਰ ਤੇਰਾ ਜੀਅ = ਜੀਵਾਤਮਾ ਕਿਥੈ = ਕਿਸ ਜਗ੍ਹਾ ਪਾਹਿ = ਪਾਇਆ ਜਾਵੇਗਾ, ਭਾਵ ਛੁਟਕਾਰਾ ਤਾਂ ਹੋਣਾ ਨਹੀਂ ਹੈ, ਮੁੜ ਮੁੜ ਚੌਰਾਸੀ ਲੱਖ ਜੂਨਾਂ ਵਿਚ ਹੀ ਪਾਇਆ ਜਾਵੇਗਾ ॥੨॥

## ਲਖ ਸਾਸਤ ਸਮਝਾਵਣੀ; ਲਖ ਪੰਡਿਤ ਪੜਹਿ ਪੁਰਾਣ ॥

ਜੇਕਰ ਕੋਈ ਲੱਖਾਂ ਹੀ ਸਾਸਤ = ਸ਼ਾਸਤ੍ਰਾਂ ਨੂੰ ਅਨੇਕਾਂ ਜੁਗਤੀਆਂ ਦੁਆਰਾ ਸਮਝਾਵਣੀ = ਸਮਝਾਉਣਾ ਕਰੇ ਅਤੇ ਲੱਖਾਂ ਹੀ ਪੰਡਿਤ = ਵਿਦਵਾਨ ਪੁਰਾਣਾਂ ਦਾ ਪਾਠ ਪੜਹਿ = ਪੜ੍ਹਣ ਵਾਲੇ ਹੋਣ, ਪਰੰਤੂ;

## ਜਾਂ ਪਤਿ ਲੇਖੈ ਨਾ ਪਵੈ; ਤਾਂ ਸਭੇ ਕੁਪਰਵਾਣ ॥੩॥

ਜਾਂ = ਜੇਕਰ ਵਾਹਿਗੁਰੂ ਦੀ ਦਰਗਾਹ ਵਿਚ ਪਤਿ = ਇੱਜ਼ਤ ਲੇਖੈ = ਪ੍ਰਵਾਨਗੀ ਵਿਚ ਨਾ ਪਵੈ = ਪਈ, ਤਾਂ = ਤਦ ਇਹ ਸਭੇ = ਸਾਰੇ ਸ਼ਾਸਤ੍ਰਾਂ ਦਾ ਸਮਝਾਉਣਾ, ਪੁਰਾਣਾਂ ਦਾ ਪੜ੍ਹਨਾ ਆਦਿ ਕੁਪਰਵਾਣ = ਅਪਰਵਾਣ ਹੀ ਹੈ ਭਾਵ ਖੋਟੀ ਪ੍ਰਵਾਨਗੀ ਵਾਲੇ ਹਨ, ਕਬੂਲ ਨਹੀਂ ਹਨ ॥੩॥

ਰਾਜੇ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ! ਫਿਰ ਇੱਜ਼ਤ ਕਿਸ ਪ੍ਰਕਾਰ ਪ੍ਰਵਾਨਗੀ ਵਿਚ ਪਵੇਗੀ, ਤਾਂ ਫ਼ੁਰਮਾਉਂਦੇ ਹਨ :

## ਸਚ ਨਾਮਿ ਪਤਿ ਊਪਜੈ; ਕਰਮਿ ਨਾਮੁ ਕਰਤਾਰੁ ॥

ਹੇ ਰਾਜਨ ! ਸਚ = ਸੱਚੇ ਨਾਮ ਦੇ ਜਪਣ ਕਰਕੇ ਹੀ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਊਪਜੈ = ਪੈਦਾ ਹੁੰਦੀ ਹੈ, ਪਰੰਤੂ ਇਹ ਕਰਤਾਰੁ = ਪਰਮੇਸ਼ਰ ਦਾ ਸੱਚਾ ਨਾਮ ਸਤਿਗੁਰਾਂ ਦੀ ਕਰਮਿ = ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦਾ ਹੈ।

## ਅਹਿਨਿਸਿ ਹਿਰਦੈ ਜੇ ਵਸੈ; ਨਾਨਕ ਨਦਰੀ ਪਾਰੁ ॥੪॥੧॥੩੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੇ = ਜੇਕਰ ਪਰਮੇਸ਼ਰ ਦਾ ਨਾਮ ਅਹਿਨਿਸਿ = ਰਾਤ ਦਿਨ ਹਿਰਦੇ ਵਿਚ ਵਸੈ = ਵਸ ਜਾਵੇ ਤਾਂ ਪਰਮੇਸ਼ਰ ਦੀ ਕ੍ਰਿਪਾ ਨਦਰੀ = ਦ੍ਰਿਸ਼ਟੀ ਕਰਕੇ ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਜਾਈਦਾ ਹੈ ॥੪॥੧॥੩੧॥

## ਆਸਾ ਮਹਲਾ ੧ ॥

**ਉਥਾਨਕਾ :** ੧. ਜਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤਿਕਾਰਯੋਗ ਪਿਤਾ ਬਾਬਾ ਕਲਿਆਣ ਚੰਦ ਜੀ ਅਕਾਲ ਚਲਾਣਾ ਕਰ ਗਏ ਸਨ, ਉਸ ਵੇਲੇ ਕੁਝ ਲੋਕਾਂ ਨੇ ਗੁਰੂ ਜੀ ਨੂੰ ਕਿਹਾ ਕਿ ਕਲਿਆਣ ਚੰਦ ਜੀ ਦੇ ਪ੍ਰਥਾਏ ਕੁਝ ਕਿਰਿਆ ਕਰਮ ਕਰਵਾਉ ਤਾਂ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ :

ਇਸ ਸ਼ਬਦ ਦੀਆਂ ਹੋਰ ਵੀ ਉਥਾਨਕਾ ਮੰਨੀਆਂ ਹਨ, ਜੈਸਾ ਕਿ :

੨. ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਬਿਹਾਰ ਦੇਸ਼ ਵਿਚ ਪਟਨੇ ਦੇ ਇਲਾਕੇ ਫਲਗੂ ਨਦੀ ਦੇ ਕਿਨਾਰੇ ਗਯਾ (ਗਇਆ) ਤੀਰਥ ਉੱਪਰ ਪਹੁੰਚੇ ਤਾਂ ਪੰਡੇ ਆਪਣੇ ਪਿਤਰਾਂ ਦੀ ਗਤੀ ਲਈ ਪਿੰਡ ਭਰਦੇ ਸਨ, ਉਨ੍ਹਾਂ ਨੂੰ ਉਪਦੇਸ਼ ਦੇਣ ਲਈ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ :

੩. ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਰਤਾਰਪੁਰ ਸਾਹਿਬ ਵਿਖੇ ਜੋਤੀ ਜੋਤਿ ਸਮਾਉਣ ਲੱਗੇ ਸਨ ਤਾਂ ਸਤਿਗੁਰਾਂ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਕਿਹੋ ਜਿਹੀ ਕਿਰਿਆ ਕਰੀਏ ? ਤਾਂ ਸੁਣ ਕੇ ਗੁਰੂ ਸਾਹਿਬ ਜੀ ਨੇ ਆਪਣੇ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਦੇ ਪ੍ਰਥਾਏ ਜੋਤੀ ਜੋਤਿ ਸਮਾਉਣ ਵੇਲੇ ਦੀ ਕਿਰਿਆ ਕਰਨ ਬਾਰੇ ਉਪਦੇਸ਼ ਬਖ਼ਸ਼ਿਆ ਹੈ।

## ਦੀਵਾ ਮੇਰਾ ਏਕੁ ਨਾਮੁ; ਦੁਖੁ ਵਿਚਿ ਪਾਇਆ ਤੇਲੁ ॥

ਹੇ ਭਾਈ ! ਜਿਸ ਪ੍ਰਕਾਰ ਮਰਨ ਵੇਲੇ ਆਦਮੀ ਕੋਲ ਦੀਵਾ ਜਗਾ ਕੇ ਰੱਖਦੇ ਹਨ ਕਿ ਪ੍ਰਲੋਕ ਦੇ ਰਸਤੇ ਵਿਚ ਚਾਨਣ ਹੋਵੇ, ਪਰੰਤੂ ਮੇਰਾ = ਸਾਡਾ ਤਾਂ ਏਕੁ = ਇਕ ਪਰਮੇਸ਼ਰ ਦਾ ਨਾਮ ਹੀ ਦੀਵਾ ਹੈ ਅਤੇ ਜੰਮਣ ਮਰਣ ਦੇ ਦੁਖੁ = ਕਸ਼ਟਾਂ ਦੀ ਨਵਿਰਤੀ ਰੂਪੀ ਇਸ ਵਿਚ ਤੇਲ ਪਾਇਆ = ਪਾਉਣਾ ਕੀਤਾ ਹੈ।

## ਉਨਿ ਚਾਨਣਿ ਓਹੁ ਸੋਖਿਆ; ਚੂਕਾ ਜਮ ਸਿਉ ਮੇਲੁ ॥੧॥

ਉਨਿ = ਉਸ ਪਰਮੇਸ਼ਰ ਦੇ ਨਾਮ ਰੂਪੀ ਦੀਵੇ ਦੇ ਚਾਨਣਿ = ਪ੍ਰਕਾਸ਼ ਨੇ ਓਹੁ = ਉਸ ਜੰਮਣ ਮਰਣ ਦੇ ਦੁਖ ਰੂਪੀ ਤੇਲ ਨੂੰ ਸੋਖਿਆ = ਸੋਖ ਲਿਆ ਹੈ ਅਤੇ ਜੋ ਜਮ = ਜਮਦੂਤਾਂ ਦੇ ਸਿਉ = ਨਾਲ ਮੇਲੁ = ਮਿਲਾਪ ਹੋਣਾ ਸੀ, ਉਹ ਭੀ ਚੂਕਾ = ਚੁੱਕਿਆ ਗਿਆ ਹੈ, ਭਾਵ ਜਮ ਨੇੜੇ ਭੀ ਨਹੀਂ ਆ ਸਕਣਗੇ ॥੧॥

ਸ੍ਰੀ ਚੰਦ ਜੀ ਕਹਿਣ ਲੱਗੇ ਕਿ ਮਹਾਰਾਜ ਲੋਕ ਕਹਿੰਦੇ ਹਨ ਕਿ ਇਸ ਤਰ੍ਹਾਂ ਕਿਰਿਆ ਕਰਨੀ ਚਾਹੀਦੀ ਹੈ ਪਿੰਡ ਭਰਨੇ ਆਦਿ, ਤਾਂ ਗੁਰੂ ਜੀ ਕਹਿਣ ਲੱਗੇ :

## ਲੋਕਾ; ਮਤ ਕੋ ਫਕੜਿ ਪਾਇ ॥

ਹੇ ਦੁਨੀਆਂ ਦੇ ਲੋਕਾ = ਲੋਕੋ ! ਮਤ = ਮਤਾਂ ਕੋ = ਕੋਈ ਫਕੜਿ = ਫ਼ਜ਼ੂਲਤਾਈਆਂ ਵਿਚ ਪਾਇ = ਪੈਣਾ ਕਰੋ **ਵਾ:** ਆਪਣੇ ਜਾਤੀ ਅਭਿਮਾਨ ਦੀ ਫਕੜਿ = ਪਕੜ ਵਿਚ ਮਤਾਂ ਕੋਈ ਪਾਉਣਾ ਕਰੋ।

## ਲਖ ਮੜਿਆ ਕਰਿ ਏਕਠੇ; ਏਕ ਰਤੀ ਲੇ ਭਾਹਿ ॥੧॥ਰਹਾਉ॥

ਜੇਕਰ ਲਖ = ਲੱਖਾਂ ਹੀ ਮੜਿਆ = ਲੱਕੜਾਂ ਦੇ ਢੇਰਾਂ ਨੂੰ ਏਕਠੇ = ਇੱਕਠਾ ਕਰਿ = ਕਰਕੇ ਰੱਖ ਦੇਈਏ ਤੇ ਏਕ = ਇਕ ਰਤੀ ਭਾਵ ਥੋੜੀ ਜਿਹੀ ਭਾਹਿ = ਅਗਨੀ ਲੈ ਕਰ ਕੇ ਲਾ ਦੇਈਏ ਤਾਂ ਸਭ ਸੁਆਹ ਹੋ ਜਾਂਦੀਆਂ ਹਨ। ਏਸੇ ਪ੍ਰਕਾਰ ਲੱਖਾਂ ਜਨਮਾਂ ਦੇ ਕੀਤੇ ਹੋਏ ਪਾਪ ਕਰਮ ਲਕੜਾਂ ਦੇ ਢੇਰ ਦੀ ਨਿਆਈਂ ਇਕੱਠੇ ਹੋਏ ਪਏ ਹਨ ਤੇ ਰਤੀ ਕਾਲ ਜੋ ਪਰਮੇਸ਼ਰ ਦੇ ਨਾਮ ਜਪਣ ਰੂਪ ਅਗਨੀ ਨਾਲ ਸਾਰੇ ਹੀ ਦਗਧ ਹੋ ਜਾਂਦੇ ਹਨ, ਭਾਵ ਤੁਸੀਂ ਸਿਰਫ਼ ਸਰੀਰ ਦਾ ਸਸਕਾਰ ਹੀ ਕਰਨਾ ਹੈ, ਹੋਰ ਕਿਸੇ ਪਾਖੰਡ ਵਿਚ ਪੈਣ ਦੀ ਜ਼ਰੂਰਤ ਨਹੀਂ ਹੈ ॥੧॥ਰਹਾਉ॥ ਜੈਸਾ ਕਿ :

**ਈਧਣੁ ਕੀਤੋਮੂ ਘਣਾ ਭੋਰੀ ਦਿਤੀਮੁ ਭਾਹਿ ॥**
**ਮਨਿ ਵਸੰਦੜੋ ਸਚੁ ਸਹੁ ਨਾਨਕ ਹਭੇ ਡੁਖੜੇ ਉਲਾਹਿ ॥** *(ਜੈਤਸਰੀ ਕੀ ਵਾਰ ਮਹਲਾ ੫, ਅੰਗ ੭੦੬-੦੭)*

## ਪਿੰਡੁ ਪਤਲਿ, ਮੇਰੀ ਕੇਸਉ ਕਿਰਿਆ; ਸਚੁ ਨਾਮੁ ਕਰਤਾਰੁ ॥

ਜਿਹੜਾ ਕੇਸਉ = ਕੇਸਵ ਕੇਸਵ ਪਰਮੇਸ਼ਰ ਦਾ ਨਾਮ ਉਚਾਰਨਾ ਹੈ, ਇਹ ਸਾਡੇ ਪਿੰਡ[1] ਭਰਾਉਣੇ ਹਨ, ਜੋ ਸਚੁ = ਸੱਚੇ ਨਾਮ ਦਾ ਜਪਣਾ ਹੈ ਇਹ ਪਤਲਾਂ ਦੇਣੀਆਂ ਹਨ ਅਤੇ ਜੋ ਕਰਤਾਰੁ = ਵਾਹਿਗੁਰੂ ਵਾਹਿਗੁਰੂ ਉਚਾਰਨਾ ਹੈ ਇਹ ਮੇਰੀ = ਸਾਡੀ ਕਿਰਿਆ ਹੈ।

## ਐਥੈ ਓਥੈ, ਆਗੈ ਪਾਛੈ; ਏਹੁ ਮੇਰਾ ਆਧਾਰੁ ॥੨॥

ਐਥੈ = ਇਥੇ ਇਸ ਲੋਕ ਵਿਚ ਓਥੈ = ਪ੍ਰਲੋਕ ਵਿਚ ਅਤੇ ਆਗੈ = ਅੱਗੇ ਪਾਛੈ = ਪਿੱਛੇ **ਵਾ:** ਪਿੱਛੇ ਇਸ ਲੋਕ ਵਿਚ ਅਤੇ ਅੱਗੇ ਪ੍ਰਲੋਕ ਵਿਚ ਮੇਰਾ = ਸਾਡਾ ਤਾਂ ਏਹੁ = ਇਹੋ ਨਾਮ ਹੀ ਆਧਾਰੁ = ਆਸਰਾ ਹੈ ॥੨॥

## ਗੰਗ ਬਨਾਰਸਿ ਸਿਫਤਿ ਤੁਮਾਰੀ; ਨਾਵੈ ਆਤਮਰਾਉ ॥

(**ਨਾਵੈ** ਭਾਰਾ ਬੋਲੋ)

ਹੇ ਪਰਮੇਸ਼ਰ ! ਜਿਹੜੀ ਤੁਮਾਰੀ = ਤੁਹਾਡੀ ਸਿਫਤਿ = ਉਸਤਤੀ ਕਰਨੀ ਹੈ, ਇਹੋ ਹੀ ਸਾਡੀ ਗੰਗ = ਗੰਗਾ ਨਦੀ ਅਤੇ ਬਨਾਰਸਿ = ਕਾਂਸ਼ੀ ਹੈ। ਜਿਹੜੀ ਆਤਮ ਸਰੂਪ ਦੀ ਪ੍ਰਾਪਤੀ ਕਰਨੀ ਹੈ, ਇਹੋ ਹੀ ਇਨ੍ਹਾਂ ਨਦੀਆਂ 'ਤੇ ਸਾਡਾ ਨਾਵੈ = ਇਸ਼ਨਾਨ ਕਰਨਾ ਹੈ।

## ਸਚਾ ਨਾਵਣੁ ਤਾਂ ਥੀਐ; ਜਾਂ ਅਹਿਨਿਸਿ ਲਾਗੈ ਭਾਉ ॥੩॥

ਸਚਾ ਨਾਵਣੁ = ਇਸ਼ਨਾਨ ਤਾ = ਤਦ ਥੀਐ = ਹੁੰਦਾ ਹੈ, ਜਾਂ = ਜਦ ਅਹਿਨਿਸਿ = ਰਾਤ ਦਿਨ ਪਰਮੇਸ਼ਰ ਵਿਚ ਭਾਉ = ਪ੍ਰੇਮ ਲਾਗੈ = ਲੱਗ ਜਾਵੇ ॥੩॥

---

੧. ਪਿੰਡੁ = ਉਬਲੇ ਹੋਏ ਚੌਲ ਆਦਿਕਾਂ ਦੇ ਗੋਲੇ ਜੋ ਪਿਤਰਾਂ ਨਮਿੱਤ ਬ੍ਰਾਹਮਣ ਲੋਕ ਦਿੰਦੇ ਹਨ।

# ਇਕ ਲੋਕੀ ਹੋਰੁ ਛਮਿਛਰੀ; ਬ੍ਰਾਹਮਣੁ ਵਟਿ ਪਿੰਡੁ ਖਾਇ ॥

('ਛਮਿ-ਛਰੀ' ਡੈਸ਼ ਲਾ ਕੇ ਉਚਾਰਣ ਹੈ)

ਇਕ ਤਾਂ ਲੋਕ ਲੋਕੀ = ਦੇਵਤਿਆਂ ਦੇ ਨਮਿੱਤ ਪਿੰਡ ਭਰਾਉਂਦੇ ਹਨ ਅਤੇ ਇਕ ਹੋਰ ਛਮਿਛਰੀ = ਪਿੱਤਰਾਂ ਦੇ ਨਮਿੱਤ ਸ਼ਰਾਧ ਕਰਦੇ ਹਨ **ਵਾ:** ਇਕ ਤਾਂ ਲੋਕੀਂ ਜੂਨਾਂ ਵਿਚ ਪਇਆਂ ਦੇ ਨਮਿੱਤ ਸ਼ਰਾਧ ਕਰਦੇ ਹਨ ਕਿ ਉਹ ਦੇਵ ਦੇਹੀ ਨੂੰ ਪ੍ਰਾਪਤ ਹੋ ਜਾਣ ਅਤੇ ਇਕ ਹੋਰ (ਛਮਿ+ਛਰੀ) ਛਮਿ = ਧਰਤੀ ਦੇ ਉੱਪਰ ਜਵਾਂ ਦੇ ਆਟੇ ਦੇ ਪੇੜੇ ਬਣਾ ਕੇ ਛਰੀ = ਛੱਡ ਆਉਂਦੇ ਹਨ ਤੇ ਬ੍ਰਾਹਮਣੁ = ਪੰਡਿਤ ਲੋਕ ਸ਼ਰਾਧ ਵਿਚ ਪਿੰਡ = ਜੌਆਂ ਦੇ ਆਟੇ ਆਦਿ ਦੇ ਬਣੇ ਹੋਏ ਪੇੜੇ ਵਟਿ = ਵੱਟ ਕੇ ਖਾਇ = ਖਾ ਜਾਂਦੇ ਹਨ, ਅਰਥਾਤ ਉਹ ਬ੍ਰਾਹਮਣ ਸ਼ਰਾਧਾਂ ਤੋਂ ਲੱਡੂ ਪੇੜੇ ਖਾ ਕੇ ਕੁਝ ਚਿਰ ਬਾਅਦ ਫਿਰ ਭੁੱਖੇ ਹੋ ਜਾਂਦੇ ਹਨ ਤੇ ਫਿਰ ਜਿਨ੍ਹਾਂ ਦੇ ਨਮਿੱਤ ਸ਼ਰਾਧ ਕੀਤੇ ਹਨ, ਉਹ ਕਿਤਨੇ ਕੁ ਰੱਜਣਗੇ ? ਇਸ ਪ੍ਰਕਾਰ ਹੇ ਭਾਈ ! ਐਵੇਂ ਵਿਅਰਥ ਹੀ ਕਿਸੇ ਵਹਿਮ-ਭਰਮ ਵਿਚ ਨਹੀਂ ਪੈਣਾ। ਬ੍ਰਾਹਮਣਾਂ ਦਾ ਖਾਧਾ ਹੋਇਆ ਭੋਜਨ ਮੁਰਦਿਆਂ ਨੂੰ ਨਹੀਂ ਮਿਲਦਾ।

ਜਿਵੇਂ ਦੁਨੀਚੰਦ ਨੇ ਲਾਹੌਰ ਵਿਚ ਆਪਣੇ ਪਿਤਾ ਦੇ ਨਮਿੱਤ ਸ਼ਰਾਧ ਕਰਾਇਆ ਸੀ ਅਤੇ ਸਾਰੇ ਬ੍ਰਾਹਮਣਾਂ ਨੇ ਪੇਟ ਭਰ ਭਰ ਕੇ ਭੋਜਨ ਛਕਿਆ ਸੀ, ਪਰੰਤੂ ਉਸ ਦਾ ਪਿਤਾ ਬਘਿਆੜ ਦੀ ਜੂਨ ਵਿਚ ਪਇਆ ਹੋਇਆ ਤਿੰਨਾਂ ਦਿਨਾਂ ਦਾ ਭੁੱਖਾ ਹੀ ਸੀ।

# ਨਾਨਕ ਪਿੰਡੁ ਬਖਸੀਸ ਕਾ; ਕਬਹੂੰ ਨਿਖੂਟਸਿ ਨਾਹਿ ॥੪॥੨॥੩੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਅਸੀਂ ਤਾਂ ਪਰਮੇਸ਼ਰ ਦੀ ਨਾਮ ਰੂਪ ਬਖਸੀਸ = ਬਖ਼ਸ਼ (ਦਾਤ) ਕਾ = ਦਾ ਹੀ ਪਿੰਡੁ ਭਰਾਇਆ ਹੋਇਆ ਹੈ ਜੋ ਕਬਹੂੰ = ਕਦੇ ਭੀ ਨਿਖੂਟਸਿ = ਮੁੱਕਣ ਵਾਲਾ ਨਾਹਿ = ਨਹੀਂ ਹੈ ॥੪॥੨॥੩੨॥

# ਆਸਾ ਘਰੁ ੪ ਮਹਲਾ ੧

**ਉਥਾਨਕਾ :** ਇਕ ਵਾਰ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਭਾਈ ਮਰਦਾਨਾ ਜੀ ਦੇ ਨਾਲ ਬੀਆਬਾਨ ਜੰਗਲ ਵਿਚ ਜਾ ਬੈਠੇ। ਭਾਈ ਮਰਦਾਨੇ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ! ਆਪ ਉਜਾੜਾਂ ਵਿਚ ਹੀ ਵਿਚਰਦੇ ਫਿਰਦੇ ਹੋ। ਕਦੇ ਸੁੰਦਰ ਸ਼ਹਿਰਾਂ, ਬਸਤੀਆਂ ਵਿਚ ਵੀ ਚਲੇ ਜਾਇਆ ਕਰੋ। ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਾ ਜੀ ! ਜਿਥੇ ਪਰਮੇਸ਼ਰ ਦੇ ਗੁਣ ਗਾਉਣ ਵਾਲੇ ਰਹਿੰਦੇ ਹਨ, ਉਹ ਉਜਾੜਾਂ ਨਹੀਂ ਹੁੰਦੀਆਂ ਸਗੋਂ ਵਸਦੇ ਹੋਏ ਸ਼ਹਿਰ ਹਨ। ਜਿਥੇ ਨਾਮ ਨਹੀਂ ਜਪਿਆ ਜਾਂਦਾ, ਅਸਲ ਵਿਚ ਉਹੀ ਉਜਾੜਾਂ ਹਨ। ਇਉਂ ਉਪਦੇਸ਼ ਦੇ ਕੇ ਭਾਈ ਮਰਦਾਨਾ ਜੀ ਤੋਂ ਰਬਾਬ ਵਜਵਾ ਕੇ ਆਸਾ ਰਾਗ ਦੇ ਚੌਥੇ ਸੁਰਤਾਲ ਵਿਚ ਸਤਿਗੁਰੂ ਜੀ ਇਹ ਪਾਵਨ ਸ਼ਬਦ ਉਚਾਰਦੇ ਹੋਏ ਪਹਿਲਾਂ ਮੰਗਲ ਕਰਦੇ ਹਨ।

# ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

# ਦੇਵਤਿਆ ਦਰਸਨ ਕੈ ਤਾਈ; ਦੂਖ ਭੂਖ ਤੀਰਥ ਕੀਏ ॥

ਦੇਵਤਿਆ = ਸਵਰਗ ਵਿਚ ਨਿਵਾਸ ਰੱਖਣ ਵਾਲੇ ਸੁਰਾਂ ਨੇ ਭੀ ਪਰਮੇਸ਼ਰ ਕੈ = ਦੇ ਦਰਸਨ = ਦੀਦਾਰ ਤਾਈ = ਵਾਸਤੇ ਕਈ ਪ੍ਰਕਾਰ ਦੇ ਦੂਖ = ਕਸ਼ਟ ਅਤੇ ਭੂਖ = ਭੁੱਖਾਂ ਸਹਾਰਨੀਆਂ ਕੀਤੀਆਂ। ਜਿਥੋਂ ਉਹਨਾਂ ਦੇ ਨਾਮ ਤੋਂ ਤੀਰਥ ਪ੍ਰਗਟ ਕੀਏ = ਕੀਤੇ ਹਨ **ਵਾ:** ਤੀਰਥਾਂ ਉੱਪਰ ਦੁਖ ਭੁੱਖ ਸਹਾਰਨਾ ਕੀਏ = ਕੀਤੇ ਹਨ।

## ਜੋਗੀ ਜਤੀ ਜੁਗਤਿ ਮਹਿ ਰਹਤੇ; ਕਰਿ ਕਰਿ ਭਗਵੇ ਭੇਖ ਭਏ ॥੧॥

ਜੋਗੀ = ਗੋਰਖਨਾਥ ਦੇ ਮੱਤ ਵਾਲੇ ਜਤੀ = ਜਤ ਧਾਰੀ ਹਨੂੰਮਾਨ, ਲਛਮਣ ਆਦਿਕ ਪਰਮੇਸ਼ਰ ਦੇ ਪ੍ਰੇਮ ਦੀ ਜੁਗਤਿ = ਜੁਗਤੀ ਮਹਿ = ਵਿਚ ਰਹਤੇ = ਰਹਿੰਦੇ ਰਹੇ; ਮਿਹਨਤਾਂ ਕਰਿ = ਕਰਕੇ, ਸਾਧਨ ਕਰਿ = ਕਰਕੇ ਭਗਵੇ = ਗੇਰੂ ਰੰਗੇ ਭੇਖ = ਲਿਬਾਸ ਵਿਚ ਭਏ = ਹੋ ਗਏ **ਵਾ:** ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਕਈ ਭਗਵੇਂ ਕੱਪੜਿਆਂ ਦੇ ਸਹਿਤ ਹੋ ਗਏ ॥੧॥

## ਤਉ ਕਾਰਣਿ ਸਾਹਿਬਾ; ਰੰਗਿ ਰਤੇ ॥

ਹੇ ਮੇਰੇ ਸਾਹਿਬਾ = ਮਾਲਕਾ ! ਤਉ = ਤੇਰੀ ਪ੍ਰਾਪਤੀ ਦੇ ਕਾਰਣਿ = ਵਾਸਤੇ ਅਸੀਂ ਭੀ ਤੇਰੇ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਹੋਏ ਹਾਂ।

## ਤੇਰੇ ਨਾਮ ਅਨੇਕਾ, ਰੂਪ ਅਨੰਤਾ; ਕਹਣੁ ਨ ਜਾਹੀ ਤੇਰੇ ਗੁਣ ਕੇਤੇ ॥੧॥ਰਹਾਉ॥

ਹੇ ਪਰਮੇਸ਼ਰ ! ਤੇਰੇ = ਤੁਹਾਡੇ ਨਾਮ ਭੀ ਅਨੇਕਾ = ਬੇਅੰਤ ਹਨ, ਤੇਰੇ ਰੂਪ = ਸਰੂਪ ਭੀ ਅਨੰਤਾ = ਅਣਗਿਣਤ ਹਨ; ਤੇਰੇ = ਤੁਹਾਡੇ ਵਿਚ ਗੁਣ = ਸਿਫ਼ਤਾਂ ਕੇਤੇ = ਕਿਤਨੀਆਂ ਹਨ ? ਇਹ ਭੀ ਕਹਣੁ = ਕਹੀਆਂ ਨ = ਨਹੀਂ ਜਾਹੀ = ਜਾਂਦੀਆਂ ॥੧॥ਰਹਾਉ॥

## ਦਰ ਘਰ ਮਹਲਾ ਹਸਤੀ ਘੋੜੇ; ਛੋਡਿ ਵਿਲਾਇਤਿ ਦੇਸ ਗਏ ॥

ਜਿਨ੍ਹਾਂ ਦੇ ਸੋਹਣੇ ਦਰ = ਦਰਵਾਜ਼ਿਆਂ ਵਾਲੇ ਪੱਕੇ ਘਰ ਬਣੇ ਹੋਏ ਸਨ, ਮਹਲਾ = ਸ਼ੀਸ਼ ਮਹੱਲ **ਵਾ:** ਸੁੰਦਰ ਮਹਲਾ = ਇਸਤਰੀਆਂ ਸਨ ਅਤੇ ਹਸਤੀ = ਹਾਥੀ ਘੋੜੇ ਆਦਿ ਦੀਆਂ ਸਵਾਰੀਆਂ ਜਾਂ ਫ਼ੌਜਾਂ ਸਨ; ਉਹ ਵਿਲਾਇਤਿ = ਵਸੀ ਹੋਈ ਪ੍ਰਿਥਵੀ ਦੇ ਖੰਡ ਅਤੇ ਦੇਸ਼ ਆਦਿਕਾਂ ਨੂੰ ਛੋਡਿ = ਛੱਡ ਕੇ ਜੰਗਲਾਂ ਵਿਚ ਤਪ ਕਰਨ ਲਈ ਚਲੇ ਗਏ।

## ਪੀਰ ਪੇਕਾਂਬਰ, ਸਾਲਿਕ ਸਾਦਿਕ; ਛੋਡੀ ਦੁਨੀਆ ਥਾਇ ਪਏ ॥੨॥

ਪੀਰ = ਮੁਸਲਮਾਨਾਂ ਦੇ ਗੁਰੂ ਪੇਕਾਂਬਰ = ਈਸ਼੍ਵਰ ਦਾ ਸੁਨੇਹਾ ਲੋਕਾਂ ਪਾਸ ਲਿਆਉਣ ਵਾਲਾ **ਵਾ:** ਜਿਨ੍ਹਾਂ ਨੂੰ ਆਕਾਸ਼ੀ ਪੈਗ਼ਾਮ ਆਇਆ ਹੈ; ਸਾਲਿਕ = ਪਰਮੇਸ਼ਰ ਦੇ ਰਸਤੇ ਉੱਪਰ ਚੱਲਣ ਵਾਲਾ ਗਿਆਨਵਾਨ ਸਾਦਿਕ = ਸਿਦਕ ਰੱਖਣ ਵਾਲਾ, ਸ਼ਰਧਾਵਾਨ ਜਗਿਆਸੂ ਆਦਿਕਾਂ ਵਿੱਚੋਂ ਜਿਨ੍ਹਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਦੁਨੀਆ = ਮਾਇਆ ਨੂੰ ਛਡਿ = ਤਿਆਗ ਦਿੱਤਾ ਹੈ, ਉਹੀ ਥਾਇ ਪਏ = ਥਾਂ ਪਾਏ ਭਾਵ ਪ੍ਰਵਾਣਨੀਕ ਹੋਏ ਹਨ **ਵਾ:** ਇਨ੍ਹਾਂ ਨੇ ਤੇਰੇ ਦਰ 'ਤੇ ਥਾਇ ਪਏ = ਕਬੂਲ ਹੋਣ ਲਈ ਦੁਨੀਆ = ਮਾਇਆ ਛੋਡੀ = ਛੱਡੀ ਹੋਈ ਹੈ ॥੨॥

## ਸਾਦ ਸਹਜ ਸੁਖ, ਰਸ ਕਸ ਤਜੀਅਲੇ; ਕਾਪੜ ਛੋਡੇ ਚਮੜ ਲੀਏ ॥

ਕਈਆਂ ਨੇ ਵੈਰਾਗਵਾਨ ਹੋ ਕੇ ਸਹਜ = ਸੁਤੇ-ਸਿੱਧ ਹੀ ਪਦਾਰਥਾਂ ਦੇ ਸਾਦ = ਸੁਆਦ, ਸੁਖ = ਅਨੰਦ ਰਸ ਕਸ = ਕਸ਼ੀਸ਼ ਦੇ ਕੇ ਕੱਢਿਆ ਹੋਇਆ ਸ਼ਰਾਬ ਆਦਿ ਦਾ ਰਸ ਸਭ ਕੁਝ ਤਜੀਅਲੇ = ਛੱਡ ਦਿੱਤਾ ਹੈ; ਕਾਪੜ = ਕਪੜੇ ਭੀ ਪਹਿਨਣੇ ਛੋਡੇ = ਛੱਡ ਦਿੱਤੇ ਹਨ ਤੇ ਚਮੜ = ਚਮੜਾ ਹੀ ਲੀਏ = ਲਈ ਫਿਰਦੇ ਭਾਵ ਲੱਕ ਦੇ ਦੁਆਲੇ ਮਿਰਗਸ਼ਾਲਾ ਆਦਿ ਬੰਨੀ ਫਿਰਦੇ ਹਨ, ਚਮੜਪੋਸ਼ੀ ਬਣੇ ਫਿਰਦੇ ਹਨ **ਵਾ:** ਕਪੜੇ ਤਿਆਗ ਕੇ ਅਲਫ਼ ਨਗਨ ਹੋ ਕੇ ਸਰੀਰ ਰੂਪੀ ਚਮੜਾ ਹੀ ਲਈ ਫਿਰਦੇ ਹਨ।

## ਦੁਖੀਏ ਦਰਦਵੰਦ ਦਰਿ ਤੇਰੈ; ਨਾਮਿ ਰਤੇ ਦਰਵੇਸ ਭਏ ॥੩॥

ਹੇ ਦੁਖੀਏ = ਦੁਖੀਆਂ ਦੇ ਦਰਦਵੰਦ = ਦਰਦਾਂ ਨੂੰ ਜਾਨਣ ਵਾਲੇ ਪਰਮੇਸ਼ਰ! ਜੋ ਸੰਸਾਰ ਵੱਲੋਂ ਦੁਖੀ ਹੋ ਕੇ **ਵਾ:** ਸੰਸਾਰ ਨੂੰ ਦੁਖ ਰੂਪ ਜਾਣ ਕੇ ਤੇਰੈ = ਤੁਹਾਡੇ ਸਤਿਸੰਗਤ ਰੂਪੀ ਦਰਿ = ਦੁਆਰੇ 'ਤੇ ਪਏ ਹਨ, ਉਹ ਨਾਮ ਵਿਚ ਰਤੇ = ਰੰਗੇ ਹੋਏ ਦਰਵੇਸ = ਫ਼ਕੀਰ ਭਏ = ਹੋਏ ਹਨ ॥੩॥

## ਖਲੜੀ ਖਪਰੀ ਲਕੜੀ ਚਮੜੀ; ਸਿਖਾ ਸੂਤੁ ਧੋਤੀ ਕੀਨੀ ॥

(**ਸਿਖਾ** ਪੋਲਾ ਬੋਲੋ)

ਕਈਆਂ ਨੇ ਹਿਰਨ ਦੀ ਖਲੜੀ = ਚਮੜੀ ਭਾਵ ਮ੍ਰਿਗਾਨ ਲੈ ਲਈ, ਕਈ ਖਪਰੀ = ਭਿੱਖਿਆ ਮੰਗਣ ਦੀ ਚਿੱਪੀ ਰੱਖਣ ਵਾਲੇ ਹੋ ਗਏ, ਕਈ ਲਕੜੀ = ਸੋਟੀ ਰੱਖਣ ਵਾਲੇ ਭਾਵ ਤ੍ਰਿਦੰਡੀ ਬਣ ਗਏ। ਕਈਆਂ ਨੇ ਚਮੜੀ = ਤੁਚਾ ਹੀ ਸੁਕਾ ਲਈ, ਕਈਆਂ ਨੇ ਸਿਖਾ = ਚੋਟੀ ਭਾਵ ਬੋਦੀ, ਸੂਤੁ = ਜਨੇਊ ਅਤੇ ਧੋਤੀ ਧਾਰਨ ਕੀਨੀ = ਕਰ ਲਈ ਭਾਵ ਬ੍ਰਹਮਚਾਰੀ ਬਣ ਗਏ।

## ਤੂੰ ਸਾਹਿਬੁ ਹਉ ਸਾਂਗੀ ਤੇਰਾ;
## ਪ੍ਰਣਵੈ ਨਾਨਕੁ ਜਾਤਿ ਕੈਸੀ ॥੪॥੧॥੩੩॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਪਰਮੇਸ਼ਰ! ਤੂੰ ਸਾਰਿਆਂ ਦਾ ਸਾਹਿਬੁ = ਮਾਲਕ ਹੈਂ, ਇਨ੍ਹਾਂ ਸਾਰਿਆਂ ਨੇ ਤੇਰੇ ਮਿਲਣ ਵਾਸਤੇ ਸਵਾਂਗ ਧਾਰੇ ਹਨ ਕਿ ਅਸੀਂ ਤੈਨੂੰ ਮਿਲ ਪਈਏ। ਇਸੇ ਪ੍ਰਕਾਰ ਹਉ = ਮੈਂ ਵੀ ਤੇਰਾ = ਤੁਹਾਡਾ ਸਾਬਤ ਸੂਰਤ ਰੱਖਣ ਰੂਪ, ਭਾਣਾ ਮੰਨਣ ਰੂਪ, ਭਗਤੀ ਕਰਨ ਰੂਪ ਸਾਂਗੀ = ਸਵਾਂਗ ਧਾਰੀ ਹਾਂ। ਤੇਰੇ ਤਾਈਂ ਸਾਡੀ ਪ੍ਰਣਵੈ = ਨਮਸਕਾਰ ਹੈ। ਤੇਰੀ ਜਾਤਿ = ਜਾਤੀ ਕੈਸੀ = ਕਿਹੋ ਜਿਹੀ ਹੈ ਭਾਵ ਕੋਈ ਜਾਤ ਨਹੀਂ ਹੈ **ਵਾ:** ਜੋ ਤੇਰੇ ਨਾਮ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ ਜਾਤੀ ਕਿਹੋ ਜਿਹੀ ਹੈ ਭਾਵ ਉਨ੍ਹਾਂ ਨੂੰ ਜਾਤੀ ਅਭਿਮਾਨ ਨਹੀਂ ਹੁੰਦਾ ॥੪॥੧॥੩੩॥

### [ਅੰਗ ੩੫੯]

## ਆਸਾ ਘਰੁ ੫ ਮਹਲਾ ੧

ਆਸਾ ਰਾਗ ਦੇ ਪੰਜਵੇਂ ਘਰੁ = ਸੁਰਤਾਲ ਵਿਚ ਪਹਿਲੇ ਪਾਤਸ਼ਾਹ ਜੀ ਜਗਿਆਸੂ ਮੁਖ ਦੁਆਰਾ ਪਾਵਨ ਸ਼ਬਦ ਉਚਾਰਦੇ ਹੋਏ ਪਹਿਲਾਂ ਮੰਗਲ ਉਚਾਰਨ ਕਰਦੇ ਹਨ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭੀਤਰਿ ਪੰਚ; ਗੁਪਤ ਮਨਿ ਵਾਸੇ ॥ ਥਿਰੁ ਨ ਰਹਹਿ; ਜੈਸੇ ਭਵਹਿ ਉਦਾਸੇ ॥੧॥

ਹੇ ਸਤਿਗੁਰੂ ਜੀ! ਮਨਿ = ਹਿਰਦੇ ਦੇ ਭੀਤਰਿ = ਅੰਦਰ ਪੰਚ = ਪੰਜ ਕਾਮ ਕ੍ਰੋਧਾਦਿਕ ਗੁਪਤ = ਲੁਕ ਕੇ ਵਾਸੇ = ਵਸ ਰਹੇ ਹਨ। ਇਨ੍ਹਾਂ ਦੀ ਸੰਗਤ ਕਰਕੇ ਸਾਡੇ ਜੀਵਾਂ ਦੇ ਮਨ ਥਿਰੁ = ਇਸਥਿਤ ਨ = ਨਹੀਂ ਰਹਹਿ = ਰਹਿੰਦੇ; ਜੈਸੇ = ਜਿਵੇਂ ਮ੍ਰਿਗ ਤ੍ਰਿਸ਼ਨਾ ਦੇ ਪਾਣੀ ਪਿੱਛੇ ਹਿਰਨ ਦੌੜਦੇ ਫਿਰਦੇ ਹਨ ਉਵੇਂ ਹੀ ਜੀਵ ਮਾਇਕੀ ਪਦਾਰਥਾਂ ਪਿੱਛੇ ਉਦਾਸੇ = ਉਦਾਸੀਨ ਹੋ ਕੇ ਭਵਹਿ = ਭਟਕਦੇ ਫਿਰਦੇ ਹਨ ॥੧॥

## ਮਨੁ ਮੇਰਾ; ਦਇਆਲ ਸੇਤੀ ਥਿਰੁ ਨ ਰਹੈ ॥

ਹੇ ਸਤਿਗੁਰੂ ਜੀ! ਮੇਰਾ = ਸਾਡਾ ਮਨ = ਹਿਰਦਾ ਦਇਆਲ = ਦਇਆ ਦੇ ਘਰ ਪਰਮੇਸ਼ਰ ਦੇ ਸੇਤੀ = ਨਾਲ ਥਿਰੁ = ਇਸਥਿਤ ਨ = ਨਹੀਂ ਰਹੈ = ਰਹਿੰਦਾ।

## ਲੋਭੀ ਕਪਟੀ ਪਾਪੀ ਪਾਖੰਡੀ; ਮਾਇਆ ਅਧਿਕ ਲਗੈ ॥੧॥ਰਹਾਉ॥

ਹੇ ਸਤਿਗੁਰੂ ਜੀ ! ਮੈਂ ਪਦਾਰਥਾਂ ਦਾ ਲੋਭੀ = ਲਾਲਚੀ, ਕਪਟੀ = ਛਲੀਆ ਪਾਪੀ = ਮੰਦ ਕਰਮ ਕਰਨ ਵਾਲਾ, ਪਾਖੰਡੀ = ਦਿਖਾਵੇ ਦਾ ਧਰਮੀ ਹਾਂ ਅਤੇ ਮਾਇਆ = ਧਨ, ਦੌਲਤ ਦੀ ਅਧਿਕ = ਬਹੁਤ ਜ਼ਿਆਦਾ ਇੱਛਾ ਲਾਗੈ = ਲੱਗੀ ਹੋਈ ਹੈ ॥੧॥ਰਹਾਉ॥

## ਫੂਲ ਮਾਲਾ; ਗਲਿ ਪਹਿਰਉਗੀ ਹਾਰੋ ॥
## ਮਿਲੈਗਾ ਪ੍ਰੀਤਮੁ; ਤਬ ਕਰਉਗੀ ਸੀਗਾਰੋ ॥੨॥

ਅੱਗੋਂ ਸਤਿਗੁਰੂ ਜੀ ਕਹਿੰਦੇ ਹਨ ਕਿ ਜੇਕਰ ਪ੍ਰਫੁੱਲਤ ਹੋ ਕੇ ਪਰਮੇਸ਼ਰ ਦਾ ਕੀਰਤਨ ਕਰਨ ਰੂਪ ਫੂਲ = ਫੁੱਲਾਂ ਦੀ ਮਾਲਾ ਅਤੇ ਸ਼ੁਭ ਗੁਣਾਂ ਰੂਪੀ ਹਾਰੋ = ਹਾਰ ਨੂੰ ਸੁਆਸਾਂ ਰੂਪੀ ਧਾਗੇ ਨਾਲ ਪਰੋ ਕੇ ਬੁੱਧੀ ਰੂਪੀ ਗਲਿ = ਕੰਠ ਵਿਚ ਪਹਿਰਉਗੀ = ਪਹਿਨਣਾ ਕਰੇਂਗੀ। ਜਦ ਅਜਿਹਾ ਸ਼ੁਭ ਗੁਣਾਂ ਦਾ ਸੀਗਾਰੋ = ਸ਼ਿੰਗਾਰ ਕਰਉਗੀ = ਕਰੇਂਗੀ, ਤਬ = ਤਦ ਤੈਨੂੰ ਪ੍ਰੀਤਮੁ = ਅਕਾਲ ਪੁਰਖ ਮਿਲੈਗਾ = ਮਿਲ ਪਵੇਗਾ ॥੨॥

## ਪੰਚ ਸਖੀ; ਹਮ, ਏਕੁ ਭਤਾਰੋ ॥ ਪੇਡਿ ਲਗੀ ਹੈ; ਜੀਅੜਾ ਚਾਲਣਹਾਰੋ ॥੩॥

ਪੰਚ = ਪੰਜ ਗਿਆਨ ਇੰਦ੍ਰੀਆਂ ਰੂਪੀ ਸਖੀ = ਸਹੇਲੀਆਂ ਹਨ ਅਤੇ ਹਮ = ਤਮਾਮ ਜੀਵਾਂ ਦਾ ਏਕੁ = ਇਕ ਜੀਵਾਤਮਾ ਰੂਪੀ ਭਤਾਰੋ = ਪਤੀ ਹੈ। ਪਰੰਤੂ ਇਹ ਗੱਲ ਪੇਡਿ = ਮੁੱਢ ਤੋਂ ਲੱਗੀ ਆ ਰਹੀ ਹੈ ਕਿ ਜੀਅੜਾ = ਜੀਵਾਤਮਾ ਪ੍ਰਲੋਕ ਦੇ ਤਾਈਂ ਚਾਲਣਹਾਰੋ = ਚਲੇ ਜਾਣ ਵਾਲਾ ਹੈ ॥੩॥

## ਪੰਚ ਸਖੀ ਮਿਲਿ; ਰੁਦਨੁ ਕਰੇਹਾ ॥

ਜਦੋਂ ਜੀਵਾਤਮਾ ਤੁਰ ਜਾਂਦਾ ਹੈ ਤਾਂ ਇਹ ਪੰਚ = ਪੰਜੇ ਗਿਆਨ ਇੰਦ੍ਰੀਆਂ ਰੂਪੀ ਸਖੀ = ਸਹੇਲੀਆਂ ਮਿਲਿ = ਮਿਲ ਕਰਕੇ ਰੁਦਨੁ = ਰੋਣਾ ਕਰੇਹਾ = ਕਰਦੀਆਂ ਹਨ ਭਾਵ ਨੇਤ੍ਰਾਂ ਤੋਂ ਜਲ ਨਿਕਲਦਾ ਹੈ ਕੰਨ ਸੁੰਨ ਹੋ ਜਾਂਦੇ ਹਨ ਤੇ ਸੋਚਦੀਆਂ ਹਨ ਕਿ ਇਹ ਸਾਨੂੰ ਹੁਣ ਵਿਸ਼ੇ ਸੁਖ ਨਹੀਂ ਦੇ ਸਕੇਗਾ **ਵਾ:** ਪੰਚ ਸਖੀ = ਮਾਤਾ, ਪਿਤਾ, ਪੁੱਤਰ-ਧੀਆਂ, ਇਸਤਰੀ, ਭੈਣਾਂ ਆਦਿਕ ਸੰਬੰਧੀ ਮਿਲ ਕੇ ਰੋਂਦੇ ਹਨ।

## ਸਾਹੁ ਪਜੂਤਾ; ਪ੍ਰਣਵਤਿ ਨਾਨਕ, ਲੇਖਾ ਦੇਹਾ ॥੪॥੧॥੩੪॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਅਸੀਂ ਪ੍ਰਣਵਤਿ = ਬੇਨਤੀ ਪੂਰਬਕ ਕਹਿੰਦੇ ਹਾਂ ਕਿ ਜੀਵ ਅੱਗੇ ਪ੍ਰਲੋਕ ਵਿਚ ਧਰਮ ਰਾਜੇ ਰੂਪੀ ਸਾਹੁ = ਸ਼ਾਹੂਕਾਰ ਦਾ ਪਜੂਤਾ = ਪਕੜਿਆ ਹੋਇਆ ਲੇਖਾ = ਹਿਸਾਬ ਕਿਤਾਬ ਦੇਹਾ = ਦੇਂਦਾ ਹੈ ॥੪॥੧॥੩੪॥

## ੧ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੬ ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸੁਲਤਾਨਪੁਰ ਵਿਖੇ ਹੱਟ ਚਲਾ ਰਹੇ ਸਨ। ਉਸ ਵੇਲੇ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ਮੇਰੀ ਲੜਕੀ ਦੀ ਸ਼ਾਦੀ

ਹੈ, ਆਪ ਕ੍ਰਿਪਾ ਕਰੋ ਤਾਂ ਸਤਿਗੁਰੂ ਜੀ ਨੇ ਬਾਕੀ ਤਾਂ ਸਾਰਾ ਸੌਦਾ ਪਾ ਦਿੱਤਾ ਤੇ ਜੋ ਰਹਿ ਗਿਆ ਸੀ ਉਸ ਸੌਦੇ ਨੂੰ ਲਿਆਉਣ ਵਾਸਤੇ ਮਲਸੀਹਾਂ ਨਿਵਾਸੀ ਭਾਈ ਭਗੀਰਥ ਜੀ ਨੂੰ ਲਾਹੌਰ ਵੱਲ ਭੇਜਿਆ ਤੇ ਕਿਹਾ ਕਿ ਇਕ ਰਾਤ ਤੋਂ ਵੱਧ ਨਹੀਂ ਰਹਿਣਾ। ਇਹ ਸੁਣ ਕੇ ਸਤਿ ਬਚਨ ਕਹਿ ਕੇ ਭਗੀਰਥ ਲਾਹੌਰ ਨੂੰ ਚੱਲ ਪਿਆ। ਉਥੇ ਪਹੁੰਚ ਕੇ ਇਕ ਮਨਸੁਖ ਨਾਮੇ ਸ਼ਾਹੂਕਾਰ ਦੀ ਦੁਕਾਨ 'ਤੇ ਜਾ ਕੇ ਬੈਠ ਗਿਆ ਤੇ ਸੌਦੇ ਵਾਲੀ ਪਰਚੀ ਦਿੱਤੀ। ਮਨਸੁਖ ਸ਼ਾਹ ਨੇ ਕਿਹਾ ਕਿ ਹੋਰ ਤਾਂ ਸਾਰਾ ਸੌਦਾ ਮਿਲ ਗਿਆ ਹੈ ਪਰੰਤੂ ਚੂੜਾ ਘੜਾਉਂਦਿਆਂ ਦੋ ਰਾਤਾਂ ਰਹਿਣਾ ਪਵੇਗਾ। ਭਾਈ ਭਗੀਰਥ ਨੇ ਕਿਹਾ ਕਿ ਜੇਕਰ ਮੈਂ ਇਕ ਰਾਤ ਤੋਂ ਵੱਧ ਰਿਹਾ ਤਾਂ ਮੇਰਾ ਸਾਰਾ ਜਨਮ ਨਿਸਫਲ ਹੀ ਚਲਿਆ ਜਾਵੇਗਾ। ਮਨਸੁਖ ਸ਼ਾਹ ਨੇ ਹੈਰਾਨ ਹੋ ਕੇ ਪੁੱਛਿਆ ਕਿ ਜੇਕਰ ਕਿਸੇ ਰਾਜੇ ਨੇ ਵੀ ਕੋਈ ਆਦਮੀ ਜਲਦੀ ਨਾਲ ਭੇਜਿਆ ਹੋਵੇ ਤਾਂ ਉਹ ਭੀ ਇਹੋ ਜਿਹੇ ਬਚਨ ਨਹੀਂ ਕਰਦਾ ਕਿ ਮੇਰਾ ਜਨਮ ਨਿਸਫਲ ਚਲਿਆ ਜਾਊ। ਭਾਈ ਭਗੀਰਥ ਨੇ ਕਿਹਾ ਕਿ ਮੇਰੇ ਗੁਰੂ ਸਾਹਿਬ ਰਾਜਿਆਂ ਦੇ ਰਾਜੇ ਪੂਰਨ ਹਨ, ਉਨ੍ਹਾਂ ਦਾ ਹੁਕਮ ਹੈ ਕਿ ਇਕ ਰਾਤ ਤੋਂ ਵੱਧ ਨਹੀਂ ਰਹਿਣਾ। ਮੈਂ ਉਨ੍ਹਾਂ ਦਾ ਬਚਨ ਨਹੀਂ ਉਲਟਾ ਸਕਦਾ। ਇਹ ਸੁਣ ਕੇ ਮਨਸੁਖ ਸ਼ਾਹ ਨੇ ਕਿਹਾ ਕਿ ਕਲਿਜੁਗ ਦੇ ਭਿਆਨਕ ਸਮੇਂ ਵਿਚ ਪੂਰਾ ਕੌਣ ਹੋ ਸਕਦੈ ? ਭਾਈ ਭਗੀਰਥ ਨੇ ਕਿਹਾ ਕਿ ਜੇਕਰ ਦਰਸ਼ਨ ਕਰੇਂਗਾ ਤਾਂ ਪਤਾ ਲੱਗ ਜਾਵੇਗਾ। ਫਿਰ ਮਨਸੁਖ ਨੇ ਕਿਹਾ ਕਿ ਮੇਰੇ ਘਰ ਵਿਚ ਇਕ ਚੂੜਾ ਹੈ ਉਹ ਲੈ ਚੱਲਦੇ ਹਾਂ ਤੇ ਨਾਲ ਮੈਨੂੰ ਆਪਣੇ ਗੁਰੂ ਦੇ ਦਰਸ਼ਨ ਕਰਾਵੀਂ। ਇਉਂ ਉਹ ਦੋਵੇਂ ਸੁਲਤਾਨਪੁਰ ਵੱਲ ਨੂੰ ਚੱਲ ਪਏ। ਰਸਤੇ ਵਿਚ ਮਨਸੁਖ ਸ਼ਾਹ ਨੇ ਸੰਕਲਪ ਕਰ ਲਿਆ ਕਿ ਜੇਕਰ ਗੁਰੂ ਜੀ ਪੂਰੇ ਹਨ ਤਾਂ ਉਹ ਮੇਰਾ ਨਾਮ ਲੈ ਕੇ ਬੁਲਾਉਣ। ਜਦੋਂ ਸੁਲਤਾਨਪੁਰ ਪਹੁੰਚੇ ਤਾਂ ਗੁਰੂ ਜੀ ਨੇ ਅੱਗੋਂ ਕਿਹਾ ਕਿ ਹੇ ਭਾਈ ਭਗੀਰਥ ਜੀ! ਤੁਸੀਂ ਬਹੁਤ ਚੰਗੀ ਰੀਤੀ ਵਿਚਾਰੀ ਹੈ, ਜਿਸ ਨੂੰ ਤੁਸੀ ਨਾਲ ਲੈ ਕੇ ਆਏ ਹੋ, ਪਹਿਲਾਂ ਤਾਂ ਇਸ ਦੇ ਮਨ ਨੂੰ ਸੁਖ ਨਹੀਂ ਸੀ, ਇਹ ਕੱਚਾ ਨਾਮ ਸੀ ਪਰੰਤੂ ਹੁਣ ਇਹ ਆਪਣੇ ਨਾਮ ਨੂੰ ਸਫਲਾ ਭਾਵ ਮਨ ਨੂੰ ਸੁਖੀ ਕਰਨਾ ਚਾਹੁੰਦਾ ਹੈ। ਇਹ ਬਚਨ ਸੁਣ ਕੇ ਸਤਿਗੁਰਾਂ ਦੇ ਚਰਣੀਂ ਢਹਿ ਪਿਆ ਤੇ ਉਪਦੇਸ਼ ਲੈ ਕੇ ਸਿੱਖ ਬਣ ਗਿਆ। ਫਿਰ ਆਪਣੀ ਪੂੰਜੀ ਚਲਾਉਣ ਵਾਸਤੇ ਸੰਗਲਾਦੀਪ ਦੇ ਟਾਪੂ ਵੱਲ ਨੂੰ ਤਿਆਰ ਹੋਇਆ। ਸ਼ਬਦਾਂ ਦਾ ਕੀਰਤਨ ਕਰਦਾ ਰਹਿੰਦਾ ਤੇ ਕੜਾਹ ਪ੍ਰਸਾਦਿ ਕਰਕੇ ਫਿਰ ਆਪਣਾ ਵਪਾਰ ਕਰਦਾ। ਜਦੋਂ ਜਹਾਜ਼ ਲੈ ਕੇ ਸੰਗਲਾਦੀਪ 'ਤੇ ਜਾ ਰਿਹਾ ਸੀ ਤਾਂ ਰਸਤੇ ਵਿਚ ਵਿਘਨ ਪੈ ਗਿਆ ਤੇ ਜਹਾਜ਼ ਸਮੁੰਦਰ ਵਿਚ ਡੋਲਣ ਲੱਗਾ, ਉਸ ਵਖਤ ਇਸ ਨੇ ਸਤਿਗੁਰਾਂ ਦੇ ਚਰਣਾਂ ਵਿਚ ਬੇਨਤੀ ਕੀਤੀ ਕਿ ਸਤਿਗੁਰੂ ਜੀ ਆਪ ਰੱਖਿਆ ਕਰੋ। ਤਾਂ ਸਤਿਗੁਰਾਂ ਨੇ ਆਪਣਾ ਮੋਢਾ ਲਾ ਕੇ ਜਹਾਜ਼ ਬੰਨੇ ਲਾਇਆ।

ਮਨਸੁਖ ਸ਼ਾਹ ਦਾ ਜਹਾਜ਼ ਸਹੀ ਸਲਾਮਤ ਕਿਨਾਰੇ 'ਤੇ ਜਾ ਲੱਗਾ ਤੇ ਸੰਗਲਾਦੀਪ ਪਹੁੰਚ ਗਿਆ। ਉਥੋਂ ਦਾ ਰਾਜਾ ਠਾਕੁਰਾਂ ਦਾ ਪੂਜਕ ਸੀ। ਉਸ ਦਿਨ ਰਾਜੇ ਅਤੇ ਸਾਰੀ ਪਰਜਾ ਨੇ ਅਸ਼ਟਮੀ ਦਾ ਵਰਤ ਰੱਖਿਆ ਹੋਇਆ ਸੀ। ਭਾਈ ਮਨਸੁਖ ਸ਼ਾਹ ਨੇ ਕੜਾਹ ਪ੍ਰਸਾਦਿ ਬਣਾ ਕੇ ਆਪਣਾ ਸੌਦਾ ਲ੍ਹਾ ਦਿੱਤਾ। ਇਹ ਵੇਖ ਕੇ ਲੋਕਾਂ ਨੇ ਰਾਜੇ ਪਾਸ ਸ਼ਿਕਾਇਤ ਕਰ ਦਿੱਤੀ ਕਿ ਇਕ ਬਾਣੀਆ ਆਇਆ ਹੋਇਆ ਹੈ, ਉਹ ਕੋਈ ਕਰਮ ਧਰਮ ਨਹੀਂ ਕਰਦਾ। ਅਸੀਂ ਉਸ ਨੂੰ ਇਸ਼ਨਾਨ ਕਰਦਿਆਂ ਭੀ ਵੇਖਿਆ ਹੈ, ਉਸ ਨੇ ਅੱਜ ਕੋਈ ਵਰਤ ਨਹੀਂ ਰੱਖਿਆ ਅਤੇ ਠਾਕੁਰਾਂ ਦੁਆਰੇ ਆਣ ਕੇ ਚਰਣਾਮ੍ਰਿਤ ਵੀ ਨਹੀਂ ਲਿਆ। ਰਾਜੇ ਨੇ ਮਨਸੁਖ ਸ਼ਾਹ ਨੂੰ ਆਪਣੇ ਪਾਸ ਬੁਲਾਇਆ ਅਤੇ ਤਾੜਨਾ ਕਰਕੇ ਪੁੱਛਿਆ ਕਿ ਤੂੰ ਹਿੰਦੂ ਹੋ ਕੇ ਧਰਮ ਵਿਰੁੱਧ ਕਿਉਂ ਚੱਲਦਾ ਹੈਂ ? ਤਾਂ ਉਸ ਨੇ ਇਕਾਦਸ਼ੀਆਂ, ਦੁਆਦਸ਼ੀਆਂ ਦੇ ਵਰਤ ਰੱਖਣ ਦੀ ਬਜਾਏ ਨਾਮ ਦੀਆਂ ਬਰਕਤਾਂ ਦੱਸੀਆਂ ਤੇ ਪੁਰਸ਼ ਲਈ ਇਸਤਰੀ ਵਰਤ ਧਰਮ ਅਤੇ ਇਸਤਰੀ ਲਈ ਪਤੀਬ੍ਰਤਾ ਧਰਮ ਅਤੇ ਸੱਚ ਬੋਲਣ ਰੂਪ ਤਪੱਸਿਆ ਆਦਿ ਦਾ ਵਰਣਨ ਕੀਤਾ। ਭਾਈ ਮਨਸੁਖ ਦੇ ਨਿਸਚੇ ਤੋਂ ਰਾਜਾ ਪ੍ਰਭਾਵਿਤ ਹੋਇਆ ਅਤੇ ਪੁੱਛਿਆ ਕਿ ਤੈਨੂੰ ਇਹ ਸਿੱਖਿਆ ਕਿਸ ਗੁਰੂ ਤੋਂ ਮਿਲੀ ਹੈ ? ਉਸ ਨੇ ਕਿਹਾ ਕਿ ਮੈਨੂੰ ਪੂਰਨ ਗੁਰੂ ਸ੍ਰੀ ਗੁਰੂ ਨਾਨਕ ਦੇਵ

ਸਾਹਿਬ ਜੀ ਮਿਲੇ ਹਨ, ਜੋ ਨਿਰਗੁਣ ਪਰਮਾਤਮਾ ਤੋਂ ਸਰਗੁਣ ਸਰੂਪ ਵਿਚ ਪ੍ਰਗਟੇ ਹਨ। ਉਨ੍ਹਾਂ ਕੋਲੋਂ ਹੀ ਮੈਨੂੰ ਇਹ ਸਿੱਖਿਆ ਪ੍ਰਾਪਤ ਹੋਈ ਹੈ।

ਭਾਈ ਮਨਸੁਖ ਤੋਂ ਇਹੋ ਜਿਹੀਆਂ ਗੱਲਾਂ ਸੁਣ ਕੇ ਰਾਜੇ ਨੂੰ ਭੀ ਸਤਿਗੁਰਾਂ ਦੇ ਦਰਸ਼ਨਾਂ ਦੀ ਪ੍ਰੀਤੀ ਲੱਗ ਗਈ ਤੇ ਬੇਨਤੀ ਕੀਤੀ ਕਿ ਮੈਨੂੰ ਗੁਰੂ ਜੀ ਦੇ ਦਰਸ਼ਨ ਕਿਵੇਂ ਹੋਣਗੇ ਤਾਂ ਮਨਸੁਖ ਨੇ ਕਿਹਾ ਕਿ ਸਤਿਗੁਰੂ ਜੀ ਆਪ ਤੇਰੇ ਕੋਲ ਆ ਕੇ ਤੈਨੂੰ ਦਰਸ਼ਨ ਦੇਣਗੇ। ਇਉਂ ਮਨਸੁਖ ਸ਼ਾਹ ਵਾਪਸ ਆ ਗਿਆ।

ਉਸ ਵੇਲੇ ਜਦੋਂ ਲੋਕਾਂ ਨੂੰ ਪਤਾ ਲੱਗਿਆ ਕਿ ਰਾਜਾ ਸ਼ਿਵਨਾਭ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨੇ ਚਾਹੁੰਦਾ ਹੈ ਤਾਂ ਪਖੰਡੀ ਲੋਕ ਆਪਣਾ ਨਾਮ ਨਾਨਕ ਰੱਖ ਕੇ ਰਾਜੇ ਕੋਲ ਆ ਜਾਇਆ ਕਰਨ। ਪਰੰਤੂ ਜਦੋਂ ਰਾਜਾ ਸ਼ਰਧਾ ਨਾਲ ਉਨ੍ਹਾਂ ਕੋਲ ਜਾਂਦਾ ਤਾਂ ਉਨ੍ਹਾਂ ਦਾ ਜੀਵਨ ਚੰਗਾ ਨਾ ਦੇਖ ਕੇ ਅਤੇ ਆਪਣੇ ਮਨ ਨੂੰ ਅਨੰਦ ਨਾ ਹੋਇਆ ਦੇਖ ਕੇ ਨਿਰਾਸ਼ ਹੋ ਜਾਂਦਾ। ਫਿਰ ਰਾਜੇ ਨੇ ਸ਼ਰਤ ਰੱਖ ਦਿੱਤੀ ਕਿ ਜੇਕਰ ਕੋਈ ਵੀ ਸਾਧੂ ਆਪਣਾ ਨਾਮ ਨਾਨਕ ਰਖਾ ਕੇ ਆਵੇ ਤਾਂ ਉਸ ਦੀ ਪਰਖ ਲਈ ਮੋਹਣੀਆਂ ਇਸਤ੍ਰੀਆਂ ਭੇਜ ਦਿਆ ਕਰੇ, ਪਰੰਤੂ ਪਰਖ ਵਿਚ ਕੋਈ ਵੀ ਪੂਰਾ ਨਾ ਹੋਵੇ। ਅਖ਼ੀਰ ਰਾਜੇ ਸ਼ਿਵਨਾਭ ਦੀ ਸਤਿਗੁਰਾਂ ਦੇ ਚਰਣਾਂ ਨਾਲ ਬਹੁਤ ਪ੍ਰੀਤੀ ਵੱਧ ਗਈ।

ਉੱਧਰ ਸਤਿਗੁਰੂ ਸਾਹਿਬ ਜੀ ਰਾਜੇ ਦੀ ਸ਼ਰਧਾ ਦੇਖ ਕੇ ਇਸ ਨੂੰ ਦਰਸ਼ਨ ਦੇਣ ਲਈ ਇਸ ਦੇ ਸੁੱਕੇ ਹੋਏ ਬਾਗ਼ ਵਿਚ ਆ ਕੇ ਬੈਠ ਗਏ, ਉਹ ਸੁੱਕਾ ਹੋਇਆ ਬਾਗ਼ ਸਤਿਗੁਰਾਂ ਦੇ ਪਵਿੱਤ੍ਰ ਚਰਨ ਪੈਣ ਨਾਲ ਹਰਾ ਹੋ ਗਿਆ। ਕਿਸੇ ਨੇ ਰਾਜੇ ਕੋਲ ਬਾਗ਼ ਹਰੇ ਹੋਏ ਦੀ ਗੱਲ ਕਹੀ ਤਾਂ ਰਾਜੇ ਨੇ ਪ੍ਰੀਖਿਆ ਵਾਸਤੇ ਮੋਹਣੀਆਂ ਇਸਤ੍ਰੀਆਂ ਨੂੰ ਭੇਜਿਆ, ਉਨ੍ਹਾਂ ਨੇ ਆ ਕੇ ਬਹੁਤ ਹਾਵ-ਭਾਵ ਦਿਖਾਏ, ਪਰੰਤੂ ਸਤਿਗੁਰੂ ਜੀ ਅਡੋਲ ਸਮਾਧੀ ਵਿਚ ਬੈਠੇ ਰਹੇ। ਫਿਰ ਉਨ੍ਹਾਂ ਨੂੰ ਪਰਮ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕੀਤਾ। ਜੈਸਾ ਕਿ :

**ਗਾਛਹੁ ਪੁਤ੍ਰੀ ਰਾਜ ਕੁਆਰਿ ॥** *(ਬਸੰਤੁ ਮ: ੧, ਅੰਗ ੧੧੮੭)*

ਹੇ ਰਾਜ ਦਾਸੀਆਂ ਪੁੱਤਰੀਓ ! ਤੁਸੀਂ ਇਥੋਂ ਚਲੀਆਂ ਜਾਵੋ। ਇਉਂ ਸਤਿਗੁਰਾਂ ਤੋਂ ਆਪਣੇ ਆਪ ਨੂੰ ਪੁੱਤ੍ਰੀ ਸ਼ਬਦ ਸੁਣ ਕੇ ਉਹ ਸ਼ਰਮਸਾਰ ਹੋ ਗਈਆਂ। ਗੁਰੂ ਜੀ ਨੇ ਕਿਹਾ ਕਿ ਤੁਸੀਂ ਕਿਸ ਵਾਸਤੇ ਆਈਆਂ ਹੋ, ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਪਦਮਨੀ ਜਾਤੀ ਦੀਆਂ ਹਾਂ। ਸਾਨੂੰ ਰਾਜੇ ਸ਼ਿਵਨਾਭ ਨੇ, ਤੁਹਾਨੂੰ ਮੋਹਿਤ ਕਰਨ ਲਈ ਭੇਜਿਆ ਹੈ; ਤਾਂ ਸਤਿਗੁਰੂ ਜੀ ਉਨ੍ਹਾਂ ਨੂੰ ਉਪਦੇਸ਼ ਬਖ਼ਸ਼ਦੇ ਹੋਏ ਵਾਹਿਗੁਰੂ ਦੀ ਪ੍ਰਾਪਤੀ ਦੇ ਗੁਣ ਦੱਸਦੇ ਹੋਏ ਪਹਿਲਾਂ ਮੰਗਲ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਛੇਵੇਂ ਘਰੁ = ਸੁਰਤਾਲ ਵਿਚ ਪਹਿਲੇ ਪਾਤਸ਼ਾਹ ਜੀ ਉਚਾਰਦੇ ਹਨ :

## ਮਨੁ ਮੋਤੀ ਜੇ ਗਹਣਾ ਹੋਵੈ; ਪਉਣੁ ਹੋਵੈ ਸੂਤ ਧਾਰੀ ॥

ਹੇ ਪਦਮਨੀਓ ! ਮਨ = ਹਿਰਦੇ ਨੂੰ ਮੋਤੀ = ਚਮਤਕਾਰੀ ਰਤਨ ਵਾਂਗੂੰ ਵੈਰਾਗ ਦੇ ਸਹਿਤ ਉੱਜਲ ਕਰ ਕੇ ਜੇ = ਜੇਕਰ ਗਹਣਾ = ਭੂਸ਼ਨ ਕੀਤਾ ਹੋਵੈ = ਹੋਵੇ **ਵਾ:** ਜੇਕਰ ਮਨ ਨੂੰ ਗੁਰਮਤ ਦੁਆਰਾ ਗਹਣਾ = ਪਕੜਿਆ ਜਾਵੇ ਅਤੇ ਪਉਣੁ = ਸ੍ਵਾਸ ਸ੍ਵਾਸ ਪਰਮੇਸ਼ਰ ਦਾ ਸਿਮਰਨ ਕਰਨ ਰੂਪ ਸੂਤ = ਧਾਗਾ ਧਾਰੀ = ਧਾਰਨ ਕੀਤਾ ਹੋਵੈ = ਹੋਵੇ।

## ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ; ਰਾਵੈ ਲਾਲ ਪਿਆਰੀ ॥੧॥

ਜਗਿਆਸੂ ਰੂਪੀ ਕਾਮਣਿ = ਇਸਤਰੀ **ਵਾ:** ਸੁੱਧ ਬੁੱਧ ਰੂਪੀ, ਬ੍ਰਹਮਾਕਾਰ ਬਿਰਤੀ ਬਨਾਉਣ ਰੂਪ

ਇਸਤਰੀ ਹੋ ਕੇ ਆਪਣੇ ਅੰਤਸ਼ਕਰਣ ਰੂਪੀ ਤਨਿ = ਸਰੀਰ ਉੱਪਰ ਖਿਮਾ = ਮੁਆਫ਼ ਕਰਨ ਰੂਪ ਸੀਗਾਰੁ = ਸ਼ਿੰਗਾਰ ਪਹਿਰੈ = ਪਹਿਨਣਾ ਕਰੇ ਤਾਂ ਫਿਰ ਲਾਲ = ਪਿਆਰੇ ਪਰਮੇਸ਼ਰ ਦੇ ਪਿਆਰੀ = ਪਿਆਰ ਵਾਲੀ ਹੋ ਕੇ ਉਸ ਦੇ ਅਨੰਦ ਨੂੰ ਰਾਵੈ = ਮਾਨਣਾ ਕਰੇ ॥੧॥

## ਲਾਲ ਬਹੁ ਗੁਣਿ; ਕਾਮਣਿ ਮੋਹੀ ॥
## ਤੇਰੇ ਗੁਣ; ਹੋਹਿ ਨ ਅਵਰੀ ॥੧॥ਰਹਾਉ॥

ਹੇ ਲਾਲ = ਪਿਆਰੇ ਪਰਮੇਸ਼ਰ ! ਤੇਰੇ ਵਿਚ ਬਹੁ = ਬਹੁਤ ਗੁਣਿ = ਸਿਫ਼ਤਾਂ ਹੋਣ ਕਰਕੇ ਮੇਰੀ ਜਗਿਆਸੂ ਰੂਪੀ ਕਾਮਣਿ = ਇਸਤਰੀ ਦੀ ਬਿਰਤੀ ਤੁਹਾਡੇ ਸਰੂਪ ਵਿਚ ਮੋਹੀ = ਮੋਹਿਤ ਹੋ ਗਈ ਹੈ। ਤੇਰੇ = ਤੁਹਾਡੇ ਵਰਗੇ ਗੁਣ ਕਿਸੇ ਅਵਰੀ = ਹੋਰ ਵਿਚ ਹੋਹਿ = ਹੈ ਹੀ ਨ = ਨਹੀਂ ਹਨ ॥੧॥ਰਹਾਉ॥

## ਹਰਿ ਹਰਿ ਹਾਰੁ, ਕੰਠਿ ਲੇ ਪਹਿਰੈ; ਦਾਮੋਦਰੁ ਦੰਤੁ ਲੇਈ ॥

ਸਭ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਨਾਮ ਉਚਾਰਨ ਰੂਪ ਹਾਰ ਗੁਰ ਪਾਸੋਂ ਲੇ = ਲੈ ਕਰਕੇ ਹਿਰਦੇ ਰੂਪੀ ਕੰਠਿ = ਗਲ ਵਿਚ ਪਹਿਰੈ = ਪਹਿਨਣਾ ਕਰੇ; ਦਾਮੋਦਰ = ਪਰਮੇਸ਼ਰ ਦਾ ਨਾਮ ਹੀ ਦੰਤੁ = ਦੰਦਾਂ ਦਾ ਮੰਜਣ **ਵਾ:** ਦ੍ਵੈਤ ਰੂਪੀ ਦੰਦਾਂ ਦੀ ਮੈਲ ਨੂੰ ਸਾਫ਼ ਕਰਨ ਵਾਲਾ ਨਾਮ ਹੀ ਲੇਈ = ਲੈਣਾ ਕਰੇ।

## ਕਰ ਕਰਿ ਕਰਤਾ, ਕੰਗਨ ਪਹਿਰੈ; ਇਨ ਬਿਧਿ ਚਿਤੁ ਧਰੇਈ ॥੨॥

ਜੋ ਕਰਤਾ = ਕਰਤਾਰ-ਕਰਤਾਰ ਉਚਾਰਨ ਕਰਿ = ਕਰਨਾ ਹੈ ਇਹ ਮਨ ਰੂਪੀ ਕਰਿ = ਹੱਥ ਵਿਚ ਕੰਗਨ = ਕੜਾ ਪਹਿਰੈ = ਪਹਿਨਣਾ ਕਰੇ, ਇਨ = ਇਸ ਬਿਧਿ = ਤਰੀਕੇ ਨਾਲ ਚਿਤੁ = ਮਨ ਨੂੰ ਪਰਮੇਸ਼ਰ ਵਿਚ ਇਸਥਿਤ ਕਰਕੇ ਧਰੇਈ = ਰੱਖਣਾ ਕਰੇ ॥੨॥

## ਮਧੁਸੂਦਨੁ ਕਰ ਮੁੰਦਰੀ ਪਹਿਰੈ; ਪਰਮੇਸਰੁ ਪਟੁ ਲੇਈ ॥

ਮਧੁ = ਮਧੁ ਦੈਂਤ ਨੂੰ ਸੂਦਨੁ = ਕੱਟਣ ਵਾਲੇ ਪਰਮੇਸ਼ਰ ਦਾ ਹੀ ਨਾਮ ਉਚਾਰਨ ਰੂਪ ਕਰ = ਹੱਥ ਦੀ ਉਂਗਲੀ ਵਿਚ ਮੁੰਦਰੀ = ਛਾਪ ਪਹਿਰੈ = ਪਹਿਨਣਾ ਕਰੇ, ਪਰਮੇਸਰੁ = ਵਾਹਿਗੁਰੂ ਉਚਾਰਨ ਰੂਪ ਰੇਸ਼ਮੀ ਪਟੁ = ਬਸਤਰ ਲੇਈ = ਲੈਣਾ ਕਰੇ।

## ਧੀਰਜੁ ਧੜੀ ਬੰਧਾਵੈ ਕਾਮਣਿ; ਸ੍ਰੀ ਰੰਗੁ ਸੁਰਮਾ ਦੇਈ ॥੩॥

ਧੀਰਜੁ = ਚਿਤ ਦਾ ਟਿਕਾਉ ਕਰਨ ਰੂਪ ਭਾਵ ਜਿਥੇ ਇਕਾਂਤ ਦੇਸ਼ ਵਿਚ ਵਿਸ਼ੇ ਪ੍ਰਾਪਤ ਹੋਣ, ਉਥੇ ਭੀ ਮਨ ਡੋਲਣ ਨਾ ਦੇਣਾ, ਇਹ ਜਗਿਆਸੂ ਰੂਪੀ ਕਾਮਣਿ = ਇਸਤਰੀ ਧੜੀ = ਕੇਸਾਂ ਦੀ ਚੀਰਨੀ ਅੰਦਰ ਸੰਧੂਰ ਦੀ ਰੇਖਾ ਬੰਧਾਵੈ = ਬੰਨ੍ਹਾਉਣੀ ਕਰੇ ਅਤੇ ਸ੍ਰੀ = ਸੋਭਾ ਦੇ ਮਾਲਕ ਰੰਗੁ = ਅਨੰਦ ਸਰੂਪ ਪਰਮੇਸ਼ਰ ਦਾ ਨਾਮ ਹੀ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਸੁਰਮਾ ਦੇਈ = ਦੇਣਾ ਕਰੇ ॥੩॥

## ਮਨ ਮੰਦਰਿ ਜੇ ਦੀਪਕੁ ਜਾਲੇ; ਕਾਇਆ ਸੇਜ ਕਰੇਈ ॥

ਜੇ = ਜੇਕਰ ਮਨ = ਅੰਤਸ਼ਕਰਣ ਨੂੰ ਹੀ ਮੰਦਰਿ = ਮਹਲ ਬਨਾਉਣਾ ਕਰੇ ਅਤੇ ਇਸ ਦੇ ਅੰਦਰ ਗੁਰੂ ਦਾ ਸ਼ਬਦ ਰੂਪੀ ਦੀਪਕੁ = ਦੀਵਾ ਜਾਲੇ = ਜਗਾਉਣਾ ਕਰੇ; ਫਿਰ ਬੁੱਧੀ ਰੂਪੀ ਕਾਇਆ = ਦੇਹ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਸੇਜ = ਸੇਜਾ ਬਨਾਉਣਾ ਕਰੇਈ = ਕਰੇ।

## ਗਿਆਨਰਾਉ ਜਬ ਸੇਜੈ ਆਵੈ; ਤ ਨਾਨਕ ਭੋਗੁ ਕਰੇਈ ॥੪॥੧॥੩੫॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਜਬ = ਜਦੋਂ ਅਪ੍ਰੋਖ ਗਿਆਨ ਰੂਪੀ ਰਾਉ = ਰਾਜਾ ਅੰਤਸ਼ਕਰਣ ਰੂਪੀ ਸੇਜੈ = ਸੇਜਾ ਉੱਪਰ ਆਵੈ = ਆ ਕੇ ਸਾਖਿਆਤ ਹੋਵੇਗਾ; ਤ = ਤਦੋਂ ਜਗਿਆਸੂ ਰੂਪ ਇਸਤਰੀ ਉਸ ਪਰਮੇਸ਼ਰ ਵਿਚ ਅਭੇਦ ਨਿਸਚੇ ਹੋਣ ਰੂਪ ਭੋਗੁ = ਅਨੰਦ ਨੂੰ ਮਾਨਣਾ ਕਰੇਈ = ਕਰਦੀ ਹੈ ॥੪॥੧॥੩੫॥

ਇਉਂ ਸਤਿਗੁਰਾਂ ਨੇ ਉਨ੍ਹਾਂ ਪਦਮਣੀਆਂ ਨੂੰ ਉਪਦੇਸ਼ ਬਖ਼ਸ਼ਿਆ ਕਿ ਜੇਕਰ ਇਹੋ ਜਿਹੇ ਗੁਣਾਂ ਦੇ ਸਹਿਤ ਹੋਈਏ ਤਾਂ ਪਰਮੇਸ਼ਰ ਪਤੀ ਅੰਗੀਕਾਰ ਕਰਦਾ ਹੈ। ਇਹ ਉਪਦੇਸ਼ ਸੁਣ ਕੇ ਪਦਮਨੀਆਂ ਦੀ ਵਾਸ਼ਨਾ ਖ਼ਤਮ ਹੋ ਗਈ ਤੇ ਮਨ ਵਿਚ ਸ਼ਾਂਤੀ ਆ ਗਈ ਤੇ ਰਾਜੇ ਸ਼ਿਵਨਾਭ ਦੇ ਪਾਸ ਜਾ ਕੇ ਦੱਸਿਆ ਕਿ ਸਾਨੂੰ ਤਾਂ ਦੁਨੀਆਂ ਦੇ ਵਿਸ਼ੇ ਵਿਸ਼ਟਾ ਦੀ ਨਿਆਈਂ ਪ੍ਰਤੀਤ ਹੋਣ ਲੱਗ ਗਏ ਹਨ, ਸਾਡੇ ਅੰਦਰੋਂ ਗੁਰੂ ਜੀ ਨੇ ਕਾਮ ਦ੍ਰਿਸ਼ਟੀ ਨਵਿਰਤ ਕਰ ਦਿੱਤੀ ਹੈ। ਇਹ ਸੁਣ ਕੇ ਰਾਜਾ ਸਤਿਗੁਰਾਂ ਦੇ ਚਰਨੀਂ ਪਿਆ ਤੇ ਸਿੱਖ ਬਣਿਆ।

## ਆਸਾ ਮਹਲਾ ੧ ॥
## ਕੀਤਾ ਹੋਵੈ ਕਰੇ ਕਰਾਇਆ; ਤਿਸੁ ਕਿਆ ਕਹੀਐ ਭਾਈ ॥

ਹੇ ਭਾਈ! ਇਹ ਸੰਸਾਰ ਜਾਂ ਜੀਵ ਪਰਮੇਸ਼ਰ ਦਾ ਹੀ ਪੈਦਾ ਕੀਤਾ ਹੋਇਆ ਹੈ। ਉਸ ਵਾਹਿਗੁਰੂ ਦਾ ਹੀ ਕੀਤਾ ਹੋਇਆ ਸਭ ਕੁਝ ਹੋਵੈ = ਹੁੰਦਾ ਹੈ ਅਤੇ ਉਸੇ ਦਾ ਹੀ ਕਰਾਇਆ ਹੋਇਆ ਜੀਵ ਸੰਚਤ, ਪ੍ਰਾਲਬਧ ਕਰਮਾਂ ਅਨੁਸਾਰ ਕਰੇ = ਕਰਦਾ ਹੈ। ਫਿਰ ਤਿਸੁ = ਉਸ ਸਮਰੱਥ ਪ੍ਰਭੂ ਦੇ ਤਾਈਂ ਕਿਆ = ਕੀ ਕਹੀਐ = ਕਹਿਣਾ ਕਰੀਏ, ਭਾਵ ਬੇਨਤੀ ਹੀ ਕਰਨੀ ਬਣਦੀ ਹੈ।

## ਜੋ ਕਿਛੁ ਕਰਣਾ, ਸੋ ਕਰਿ ਰਹਿਆ; ਕੀਤੇ ਕਿਆ ਚਤੁਰਾਈ ॥੧॥

ਜੋ = ਜਿਹੜਾ ਕਿਛੁ = ਕੁਝ ਪਰਮੇਸ਼ਰ ਨੇ ਪਿੱਛੇ ਕਰਨਾ ਸੀ, ਜੋ ਹੁਣ ਕਰਨਾ ਹੈ, ਸੋ = ਉਹੀ ਕੁਝ ਕਰ ਰਹਿਆ = ਰਿਹਾ ਹੈ; ਫਿਰ ਪੈਦਾ ਕੀਤੇ ਹੋਏ ਜੀਵਾਂ ਦੀ ਭਲਾ ਕਿਆ = ਕੀ ਚਤੁਰਾਈ = ਸਿਆਣਪ ਚੱਲ ਸਕਦੀ ਹੈ ॥੧॥

## ਤੇਰਾ ਹੁਕਮੁ ਭਲਾ; ਤੁਧੁ ਭਾਵੈ ॥

ਹੇ ਮਹਾਰਾਜ! ਸਾਨੂੰ ਤਾਂ ਤੇਰਾ = ਤੁਹਾਡਾ ਹੁਕਮੁ = ਆਦੇਸ਼ ਹੀ ਭਲਾ = ਚੰਗਾ ਲੱਗਦਾ ਹੈ; ਹੁਕਮ ਮੰਨਣ ਵਾਲਾ ਜੀਵ ਹੀ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ।

## ਨਾਨਕ, ਤਾ ਕਉ ਮਿਲੈ ਵਡਾਈ; ਸਾਚੇ ਨਾਮਿ ਸਮਾਵੈ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਤਾ = ਉਹਨਾਂ ਕਉ = ਨੂੰ ਹੀ ਆਪ ਜੀ ਦੇ ਦਰ ਤੋਂ ਵਡਾਈ = ਵਡਿਆਈ ਮਿਲੈ = ਮਿਲਦੀ ਹੈ, ਜਿਹੜੇ ਆਪ ਜੀ ਦੇ ਸਾਚੇ = ਸੱਚੇ ਨਾਮ ਵਿਚ ਸਮਾਵੈ = ਸਮਾਅ ਜਾਂਦੇ ਹਨ ॥੧॥ਰਹਾਉ॥

## ਕਿਰਤੁ ਪਇਆ, ਪਰਵਾਨਾ ਲਿਖਿਆ; ਬਾਹੁੜਿ ਹੁਕਮੁ ਨ ਹੋਈ ॥

ਕਿਰਤੁ = ਕਰਮਾਂ ਦੇ ਪਇਆ = ਪਏ ਅਨੁਸਾਰ ਹੀ ਜੀਵਾਂ ਦਾ ਪਰਵਾਨਾ = ਚਿੱਠਾ ਲਿਖਿਆ ਗਿਆ ਹੈ ਭਾਵ ਪ੍ਰਾਲਬਧ ਰੂਪ ਕਾਰਨ ਬਣ ਗਿਆ ਹੈ, ਬਾਹੁੜਿ = ਫਿਰ ਦੁਬਾਰਾ ਹੁਕਮੁ = ਆਗਿਆ ਕਰਨ ਦੀ ਲੋੜ ਨ = ਨਹੀਂ ਹੋਈ = ਹੁੰਦੀ ਅਰਥਾਤ ਇੱਕੋ ਵਾਰੀ ਹੀ ਲਿਖ ਦਿੱਤਾ ਜਾਂਦਾ ਹੈ ਕਿ ਜੀਵਾਂ ਨੇ ਇਤਨਾ ਸੁਖ ਭੋਗਣਾ ਹੈ, ਇਤਨਾ ਚਿਰ ਜਿਉਣਾ ਹੈ, ਇਤਨਾ ਪ੍ਰਤਾਪ ਵਧੇਗਾ ਆਦਿ ਇੱਕੋ ਵਾਰੀ ਹੁਕਮ ਕਰ ਦਿੱਤਾ ਹੈ।

# ਜੈਸਾ ਲਿਖਿਆ, ਤੈਸਾ ਪੜਿਆ; ਮੇਟਿ ਨ ਸਕੈ ਕੋਈ ॥੨॥

(**ਪੜਿਆ** ਪੋਲਾ ਬੋਲੋ)

ਜੈਸਾ = ਜਿਹੋ ਜਿਹਾ ਪਰਮੇਸ਼ਰ ਨੇ ਲੇਖ ਲਿਖਿਆ = ਲਿਖ ਦਿੱਤਾ ਹੈ, ਤੈਸਾ = ਤਿਹੋ ਜਿਹਾ ਹੀ ਜੀਵਾਂ ਦੇ ਮੱਥੇ ਉੱਪਰ ਪੜਿਆ = ਪੈ ਗਿਆ ਹੈ, ਉਸ ਲੇਖ ਨੂੰ ਕੋਈ ਭੀ ਮੇਟਿ = ਮਿਟਾ ਨ = ਨਹੀਂ ਸਕੈ = ਸਕਦਾ ॥੨॥ ਜੈਸਾ ਕਿ :

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਰਾਮਕਲੀ ਮ: ੧, ਅੰਗ ੯੩੭)*

# ਜੇ ਕੋ, ਦਰਗਹ ਬਹੁਤਾ ਬੋਲੈ; ਨਾਉ ਪਵੈ ਬਾਜਾਰੀ ॥

ਜੇ = ਜੇਕਰ ਕੋ = ਕੋਈ ਪਰਮੇਸ਼ਰ ਦੀ ਦਰਗਹ = ਨਿਆਇ ਸਭਾ **ਵਾ:** ਸਤਿਸੰਗਤ ਵਿਚ ਬਹੁਤਾ = ਜ਼ਿਆਦਾ ਬੋਲੈ = ਬੋਲਣਾ ਕਰੇ ਤਾਂ ਉਸ ਦਾ ਨਾਉ = ਨਾਮ ਬਾਜਾਰੀ = ਮਸ਼ਕਰਾ ਪਵੈ = ਪੈ ਜਾਂਦਾ ਹੈ। ਇੰਦ੍ਰੀਆਂ ਦੇ ਬਜ਼ਾਰ 'ਚ ਵਿਸ਼ਿਆਂ ਵਿਚ ਫਸਿਆ ਜਾਣਿਆ ਜਾਂਦਾ ਹੈ।

# ਸਤਰੰਜ ਬਾਜੀ ਪਕੈ ਨਾਹੀ; ਕਚੀ ਆਵੈ ਸਾਰੀ ॥੩॥

ਜਿਵੇਂ ਸਤਰੰਜ = ਚਉਪੜ ਦੀ ਬਾਜੀ = ਖੇਡ ਵਿਚ ਜਿਹੜੀ ਨਰਦ ਪਕੈ = ਪੱਕਦੀ ਭਾਵ ਪੁੱਗਦੀ ਨਾਹੀ = ਨਹੀਂ ਹੈ, ਉਹ ਸਾਰੀ = ਨਰਦ ਕੱਚੀ ਹੀ ਆਵੈ = ਆਉਂਦੀ ਜਾਂਦੀ ਹੈ। ਏਸੇ ਪ੍ਰਕਾਰ ਸੰਸਾਰ ਰੂਪੀ ਸ਼ਤਰੰਜ ਦੀ ਬਾਜ਼ੀ ਵਿਚ ਜਿਹੜੀ ਜੀਵ ਰੂਪੀ ਨਰਦ ਪਰਮੇਸ਼ਰ ਦੀ ਭਗਤੀ ਕਰਨ ਰੂਪ ਪਕੈ = ਪੱਕਦੀ ਨਹੀਂ ਹੈ, ਉਹ ਜੀਵ ਰੂਪੀ ਸਾਰੀ = ਨਰਦ ਕੱਚੀ ਰਹਿ ਕੇ ਜੂਨਾਂ ਰੂਪੀ ਖ਼ਾਨਿਆਂ ਵਿਚ ਆਵੈ = ਆਉਂਦੀ ਜਾਂਦੀ ਰਹਿੰਦੀ ਹੈ। ਚੌਪੜ ਦੀ ਬਾਜ਼ੀ ਵਿਚ ਜਿਹੜੀ ਗੋਟੀ ਉਸ ਦੇ ਚੀਰੇ ਵਾਲੇ ਖ਼ਾਨੇ ਵਿਚ ਆ ਜਾਵੇ ਫਿਰ ਉਹ ਨਹੀਂ ਮਰਦੀ। ਏਸੇ ਪ੍ਰਕਾਰ ਜਿਹੜੀ ਜੀਵ ਰੂਪ ਗੋਟੀ ਸਤਿ ਸੰਗਤ ਰੂਪੀ ਚੀਰੇ ਵਿਚ ਆ ਜਾਂਦੀ ਹੈ ਫਿਰ ਉਹ ਜੂਨਾਂ ਵਿਚ ਜਾਣ ਰੂਪ ਨਹੀਂ ਮਰਦੀ ॥੩॥

# ਨਾ ਕੋ ਪੜਿਆ, ਪੰਡਿਤੁ ਬੀਨਾ; ਨਾ ਕੋ ਮੂਰਖੁ ਮੰਦਾ ॥

('ਪੜ੍ਹਿਆ' ਭਾਰਾ ਬੋਲੋ)

ਹੇ ਭਾਈ! ਇਸ ਕਰਕੇ ਵਾਹਿਗੁਰੂ ਦੀ ਰਜ਼ਾ ਵਿਚ ਰਹਿਣਾ ਕਰੋ, ਆਪਣੇ ਆਪ ਨਾ ਹੀ ਕੋ = ਕੋਈ ਪੜਿਆ = ਪੜ੍ਹਨ ਵਾਲਾ ਵਿਦਿਆਰਥੀ ਹੈ ਤੇ ਨਾ ਹੀ ਕੋਈ ਬੀਨਾ = ਲੰਮੀ ਸੋਚ ਵਾਲਾ ਪੰਡਿਤੁ = ਵਿਦਵਾਨ ਹੈ ਅਤੇ ਨਾ ਹੀ ਕੋ = ਕੋਈ ਮੂਰਖੁ = ਬੇਸਮਝ ਹੈ ਤੇ ਨਾ ਹੀ ਕੋਈ ਮੰਦਾ = ਬੁਰਾ ਹੈ।

# ਬੰਦੀ ਅੰਦਰਿ, ਸਿਫਤਿ ਕਰਾਏ; ਤਾ ਕਉ ਕਹੀਐ ਬੰਦਾ ॥੪॥੨॥੩੬॥

ਹੇ ਪਰਮੇਸ਼ਰ! ਜਿਨ੍ਹਾਂ ਤਾਈਂ ਤੁਸੀਂ ਆਪ ਮਾਇਆ ਦੀ ਬੰਦੀ = ਕੈਦ ਵਿਚ ਰੱਖ ਕੇ **ਵਾ:** ਬੰਦੀ = ਬੰਦਗੀ ਰੂਪ ਬੰਦੀਖ਼ਾਨੇ ਦੇ ਅੰਦਰਿ = ਵਿਚ ਰੱਖ ਕੇ ਆਪਣੀ ਸਿਫਤਿ = ਉਸਤਤ ਕਰਾਏ = ਕਰਵਾਉਂਦੇ ਹੋ; ਤਾ = ਉਹਨਾਂ ਕਉ = ਤਾਈਂ ਹੀ ਬੰਦਾ = ਸੇਵਕ ਕਹੀਐ = ਕਹਿਆ ਜਾਂਦਾ ਹੈ ॥੪॥੨॥੩੬॥ ਜੈਸਾ ਕਿ :

**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥** *(ਵਾਰ ਆਸਾ ਮ: ੧, ਅੰਗ ੪੬੫)*

# ਆਸਾ ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਤ੍ਰਿਯਾ ਰਾਜ ਵਿਚ ਗਏ ਸਨ, ਉਥੇ ਮੀਢਾ ਬਣੇ ਭਾਈ ਮਰਦਾਨੇ ਨੂੰ ਛਡਾਇਆ ਤੇ ਉਨ੍ਹਾਂ ਜਾਦੂਗਰਨੀਆਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ। ਉਥੇ ਤ੍ਰਿਯਾ ਰਾਜ ਦੇ ਕਿਨਾਰੇ 'ਤੇ ਭਰਥਰੀ ਜੋਗੀ ਕੁਟੀਆ ਪਾਈ ਬੈਠਾ ਸੀ। ਉਸ ਵੇਲੇ ਜੋਗਾ ਅਭਿਆਸ ਦੁਆਰਾ ਇਸ

ਦੀ ਲੰਮੇਰੀ ਉਮਰ ਸੀ। ਇਥੇ ਹੀ ਇਸ ਨੂੰ ਇਕ ਵਾਰੀ ਬ੍ਰਹਮਾ ਦਾ ਪੁੱਤਰ ਨਾਰਦ ਮੁਨੀ ਮਿਲਿਆ। ਭਰਥਰੀ ਨੇ ਉਸ ਨੂੰ ਜੋਗ ਸਾਧਨਾ ਬਾਰੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਮੈਂ ਤੇਰੇ ਸਵਾਲਾਂ ਦੇ ਜਵਾਬ ਨਹੀਂ ਦੇ ਸਕਦਾ, ਕਲਿਜੁਗ ਦਾ ਉਧਾਰ ਕਰਨ ਵਾਸਤੇ ਅੰਤਰਜਾਮੀ ਸਤਿਗੁਰੂ ਨੇ ਸ੍ਰੀ ਗੁਰੂ ਨਾਨਕ ਦੇਵ ਸਰੂਪ ਧਾਰਨ ਕਰ ਲਿਆ ਹੈ, ਉਹੀ ਤੇਰੇ ਪ੍ਰਸ਼ਨਾਂ ਦੇ ਉੱਤਰ ਤੈਨੂੰ ਇਥੇ ਆਣ ਕੇ ਦੇਣਗੇ। ਸੋ ਜਦੋਂ ਗੁਰੂ ਜੀ ਭਰਥਰੀ ਦੇ ਕੋਲ ਪਹੁੰਚੇ ਤਾਂ ਉਸ ਦਾ ਚਿੱਤ ਸਤਿਗੁਰਾਂ ਦਾ ਸਰੂਪ ਦੇਖ ਕੇ ਮੋਹਿਆ ਗਿਆ। ਕੋਲ ਆਣ ਕੇ ਪੁੱਛਿਆ ਕਿ ਮਹਾਰਾਜ ਆਪ ਜੀ ਕੌਣ ਹੋ? ਤਾਂ ਭਾਈ ਬਾਲੇ ਜੀ ਨੇ ਦੱਸਿਆ ਕਿ ਇਹ ਨਾਨਕ ਨਿਰੰਕਾਰੀ ਹਨ। ਇਹ ਸੁਣ ਕੇ ਕਿਹਾ ਕਿ ਮਹਾਰਾਜ ਆਪ ਜੀ ਦੇ ਚਰਣਾਂ ਉੱਪਰ ਮੇਰੀ ਨਮਸਕਾਰ ਹੋਵੇ, ਮੈਂ ਆਪ ਜੀ ਨੂੰ ਹੀ ਉਡੀਕ ਰਿਹਾ ਸੀ। ਮਹਾਰਾਜ ਜੀ ਨੇ ਕਿਹਾ ਕਿ ਤੂੰ ਸਾਨੂੰ ਕਿਵੇਂ ਜਾਣਦਾ ਹੈਂ? ਤਾਂ ਭਰਥਰੀ ਨੇ ਕਿਹਾ ਕਿ ਇਥੇ ਇਕ ਵਾਰੀ ਮੈਨੂੰ ਨਾਰਦ ਮੁਨੀ ਜੀ ਮਿਲੇ ਸਨ, ਉਨ੍ਹਾਂ ਨੂੰ ਮੈਂ ਕੁਝ ਸਵਾਲ ਪੁੱਛੇ ਸਨ ਤਾਂ ਉਨ੍ਹਾਂ ਨੇ ਕਿਹਾ ਕਿ ਤੇਰੇ ਸਵਾਲਾਂ ਦੇ ਜਵਾਬ ਤੈਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਦੇਣਗੇ। ਸੋ ਆਪ ਜੀ ਨੇ ਬਹੁਤ ਕ੍ਰਿਪਾ ਕੀਤੀ ਹੈ ਜੋ ਮੇਰੀ ਕੁਟੀਆ ਵਿਚ ਪਹੁੰਚ ਕੇ ਮੈਨੂੰ ਕ੍ਰਿਤਾਰਥ ਕੀਤਾ ਹੈ। ਸਤਿਗੁਰਾਂ ਨੇ ਕਿਹਾ ਕਿ ਜੋ ਤੇਰਾ ਸਵਾਲ ਹੈ, ਉਹ ਪੁੱਛ। ਤਾਂ ਭਰਥਰੀ ਨੇ ਕਿਹਾ ਕਿ ਜੋਗ ਸਾਧਨਾ ਕੀ ਹੈ? ਤੁਸੀਂ ਭੀ ਯੋਗ ਧਾਰਨ ਕਰੋ। ਗੁਰੂ ਜੀ ਨੇ ਕਿਹਾ ਕਿ ਅਸੀਂ ਪਹਿਲਾਂ ਤੋਂ ਹੀ ਪਰਮੇਸ਼ਰ ਦੇ ਜੋਗੀ ਹਾਂ। ਭਰਥਰੀ ਨੇ ਕਿਹਾ ਕਿ ਮਹਾਰਾਜ ਪਰੰਤੂ ਤੁਹਾਡੇ ਕੋਲ ਜੋਗ ਦਾ ਤਾਂ ਕੋਈ ਚਿੰਨ੍ਹ ਨਹੀਂ ਹੈ ਤਾਂ ਜੋਗ ਦੇ ਅੰਤ੍ਰੀਵ-ਭਾਵ ਵਿਚ ਗੁਰੂ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ:

## ਗੁਰ ਕਾ ਸਬਦੁ, ਮਨੈ ਮਹਿ ਮੁੰਦ੍ਰਾ; ਖਿੰਥਾ ਖਿਮਾ ਹਢਾਵਉ ॥

ਹੇ ਜੋਗੀ! ਮਨੈ = ਮਨ ਰੂਪੀ ਕੰਨ ਮਹਿ = ਵਿਚ ਵੀਚਾਰ ਰੂਪੀ ਛੁਰੀ ਨਾਲ ਸੰਕਲਪ-ਵਿਕਲਪ ਨੂੰ ਮੇਟਣ ਰੂਪ ਚੀਰਾ ਦੇ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਅੰਦਰ ਬਾਹਰ ਧਾਰਨ ਰੂਪ ਮੁੰਦ੍ਰਾ = ਯੋਗੀਆਂ ਦਾ ਕਰਣ ਕੁੰਡਲ ਪਹਿਰਿਆ ਹੋਇਆ ਹੈ ਅਤੇ ਖਿਮਾ = ਦੁਖ ਸੁਖ ਸਹਾਰਨ ਵਾਲੀ ਚਿੱਤ ਦੀ ਬਿਰਤੀ, ਮੁਆਫ਼ ਕਰਨ ਰੂਪੀ ਖਿੰਥਾ = ਗੋਦੜੀ ਹਢਾਵਉ = ਹੰਢਾਉਣਾ ਭਾਵ ਪਹਿਰਨਾ ਕਰਦੇ ਹਾਂ।

## ਜੋ ਕਿਛੁ ਕਰੈ, ਭਲਾ ਕਰਿ ਮਾਨਉ; ਸਹਜ ਜੋਗ ਨਿਧਿ ਪਾਵਉ ॥੧॥

ਹੇ ਜੋਗੀ ਜੀ! ਜੋ = ਜਿਹੜਾ ਕਿਛੁ = ਕੁਝ ਭੀ ਮੇਰਾ ਵਾਹਿਗੁਰੂ ਕਰੈ = ਕਰਦਾ ਹੈ, ਉਹੀ ਭਲਾ = ਚੰਗਾ ਕਰਿ = ਕਰਕੇ ਮਾਨਉ = ਮੰਨਣਾ ਕਰੀਏ, ਤਦ ਸਹਜ ਜੋਗ = ਨਾਮ ਸਿਮਰਣ ਦੁਆਰਾ ਮਨ ਦੀ ਇਕਾਗਰਤਾ ਰੂਪ ਜੋਗ ਦਾ ਨਿਧਿ = ਖ਼ਜ਼ਾਨਾ ਪਾਵਉ = ਪ੍ਰਾਪਤ ਕਰ ਲਵੋਗੇ। ਸਹਜ = ਗਿਆਨ ਦੁਆਰਾ ਜੋਗ ਦੀ ਨਿਧੀ ਰੂਪ ਪਰਮੇਸ਼ਰ ਨੂੰ **ਵਾ:** ਭਗਤ ਜੋਗ ਰੂਪੀ ਖ਼ਜ਼ਾਨੇ ਨੂੰ ਸਹਜੇ ਹੀ ਪਾਵਉ = ਪਾ ਲਵੋਗੇ ॥੧॥

**[ਅੰਗ ੩੬੦]**

## ਬਾਬਾ ਜੁਗਤਾ ਜੀਉ, ਜੁਗਹ ਜੁਗ ਜੋਗੀ; ਪਰਮ ਤੰਤ ਮਹਿ ਜੋਗੰ ॥

ਹੇ ਬਾਬਾ = ਬਜ਼ੁਰਗ ਭਰਥਰੀ ਜੀ! ਜਿਹੜਾ ਜੀਉ = ਜੀਵ ਸਦਾ ਪਦਾਰਥਾਂ ਵਿਚ ਜੁੜਿਆ ਹੋਇਆ ਹੈ, ਇਹ ਜੁਗਹ ਜੁਗ = ਜੁਗਾਂ ਜੁਗਾਂ ਵਿਚ ਜੋਗੀ = ਜੁੜੇ ਪਰਮੇਸ਼ਰ ਵਿਚ ਆਪਣਾ ਜੀਵਾਤਮਾ ਜੁਗਤਾ = ਜੋੜਨਾ ਕਰੇ ਅਤੇ ਪਰਮ ਤੰਤ = ਆਤਮ ਗਿਆਨ ਮਹਿ = ਵਿਚ ਬਿਰਤੀ ਜੋੜਨਾ ਕਰੇ, ਇਹੀ ਵਾਸਤਵ ਵਿਚ ਜੋਗੰ = ਜੋਗ ਹੈ **ਅਥਵਾ** ਜੁਗਹ ਜੁਗ = ਚੌਹਾਂ ਜੁਗਾਂ (ਸਤਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਜਾਂ ਉਤਮ, ਮਧਮ, ਕਨਿਸ਼ਟ, ਅਧਮ ਜਾਂ ਚਾਰੇ ਖਾਣੀਆਂ ਵਿਚ ਜਾਂ ਪਾਂਬਰ, ਵਿਖਈ, ਜਗਿਆਸੂ,

ਗਿਆਨਵਾਨ ਆਦਿ ਸਾਰਿਆਂ ਵਿਚ ਜੋ ਜੁਗਤਾ = ਜੁੜਿਆ ਹੋਇਆ ਪਰਮੇਸ਼ਰ ਹੈ, ਉਸ ਦੇ ਵਿਚ ਆਪਣੀ ਬਿਰਤੀ ਨੂੰ ਜੋਗੀ = ਜੋੜਨਾ ਕਰੇ ਤਾਂ ਉਸ ਪਰਮ = ਪ੍ਰਧਾਨ ਤੰਤ = ਤੱਤ ਸਰੂਪ ਵਿਚ ਜੁੜ ਕੇ ਹੀ ਜੋਗੰ = ਜੋਗੀ ਬਣੀਦਾ ਹੈ ਅਥਵਾ ਇਹ ਜੀਉ = ਜੀਵ ਜੋ ਜੁਗਹ ਜਗੁ = ਜੁੱਗਾਂ ਜੁੱਗਾਂ ਯੱਗ ਆਦਿਕ ਕਰਮਾਂ ਦੀਆਂ ਜੁਗਤਾ = ਜੁਗਤੀਆਂ ਵਿਚ ਜੋਗੀ = ਜੁੜਿਆ ਹੋਇਆ ਹੈ, ਉਸ ਵੱਲੋਂ ਹਟ ਕਰਕੇ ਪਰਮ = ਵੱਡੇ ਤੰਤ = ਸਾਰ ਰੂਪ ਪ੍ਰਭੂ ਵਿਚ ਜੋਗੰ = ਜੁੜਨਾ ਕਰੇ, ਉਹੋ ਹੀ ਅਸਲ ਜੋਗੀ ਹੈ।

## ਅੰਮ੍ਰਿਤੁ ਨਾਮੁ ਨਿਰੰਜਨ ਪਾਇਆ; ਗਿਆਨ ਕਾਇਆ ਰਸ ਭੋਗੰ ॥੧॥ਰਹਾਉ॥

ਹੇ ਜੋਗੀ ! ਜਿਨ੍ਹਾਂ ਨੇ ਨਿਰੰਜਨ = ਸ਼ੁੱਧ ਸਰੂਪ ਪਰਮੇਸ਼ਰ ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਗੁਰਾਂ ਪਾਸੋਂ ਪਾਇਆ = ਪਾਉਣਾ ਕੀਤਾ ਹੈ, ਉਹ ਬੁੱਧ ਰੂਪੀ ਕਾਇਆ = ਦੇਹ ਵਿਚ ਗਿਆਨ ਦੇ ਰਸ = ਅਨੰਦ ਨੂੰ ਭੋਗੰ = ਭੋਗਣਾ ਭਾਵ ਮਾਨਣਾ ਕਰਦੇ ਹਨ ॥੧॥ਰਹਾਉ॥

## ਸਿਵ ਨਗਰੀ ਮਹਿ, ਆਸਣਿ ਬੈਸਉ; ਕਲਪ ਤਿਆਗੀ ਬਾਦੰ ॥

ਜਿਵੇਂ ਸ਼ਿਵਜੀ ਆਪਣੀ ਨਗਰੀ ਕੈਲਾਸ਼ ਪੁਰੀ, ਕੈਲਾਸ਼ ਪਰਬਤ 'ਤੇ ਬੈਠ ਕੇ ਸਮਾਧੀ ਲਾਉਂਦਾ ਹੈ ਅਤੇ ਜੋਗੀ ਕੈਲਾਸ਼ ਪੁਰੀ ਦੀ ਨਿਆਈਂ ਦਸਵੇਂ ਦੁਆਰ ਵਿਚ ਜੋ ਮਿੱਝ ਦੀ ਬੋਟੀ ਹੈ, ਉਥੇ ਪ੍ਰਾਣਾਯਾਮ ਦੁਆਰਾ ਆਸਣ ਲਾ ਕੇ ਬੈਠਣਾ ਕਰਦੇ ਹਨ। ਏਸੇ ਪ੍ਰਕਾਰ ਅਸੀਂ ਸ਼ਿਵ = ਕਲਿਆਣ ਸਰੂਪ ਪਰਮੇਸ਼ਰ ਦੀ ਸਤਿਸੰਗਤ ਰੂਪੀ ਨਗਰੀ = ਪੁਰੀ ਮਹਿ = ਵਿਚ ਜਾਂ ਕਲਿਆਣ ਸਰੂਪ ਵਿਚ ਆਸਣਿ = ਇਸਥਿਤ ਹੋ ਕੇ ਬੈਸਉ = ਬੈਠਣਾ ਕਰਦੇ ਹਾਂ ਅਤੇ ਮਨ ਦੀ ਸਾਰੀ ਕਲਪ = ਕਲਪਨਾ ਤੇ ਬਾਦੰ = ਝਗੜੇ ਆਦਿ ਤਿਆਗੀ = ਛੱਡ ਦਿੱਤੇ ਹਨ।

***ਪ੍ਰਸ਼ਨ :*** *ਹੇ ਮਹਾਰਾਜ ! ਅਸੀਂ ਕਦੇ-ਕਦੇ ਹਿਰਨ ਦੀ ਸਿੰਙੀ ਵਜਾਉਂਦੇ ਹਾਂ ਤੇ ਜਦੋਂ ਭੰਡਾਰਾ ਤਿਆਰ ਹੁੰਦਾ ਹੈ ਉਦੋਂ ਨਾਦ ਵਜਾਉਂਦੇ ਹਾਂ, ਤੁਹਾਡੇ ਨਾਦ ਅਤੇ ਸਿੰਙੀ ਕਿਹੜੇ ਹਨ ?*

***ਉੱਤਰ :***

## ਸਿੰਙੀ ਸਬਦੁ ਸਦਾ ਧੁਨਿ ਸੋਹੈ; ਅਹਿਨਿਸਿ ਪੂਰੈ ਨਾਦੰ ॥੨॥

ਜਿਹੜਾ ਸਦਾ = ਹਮੇਸ਼ਾਂ ਹੀ ਗੁਰਾਂ ਦੇ ਸਬਦੁ = ਉਪਦੇਸ਼ ਦੀ ਧੁਨਿ = ਧੁਨੀ ਹਿਰਦੇ ਅੰਦਰ ਸੋਹੈ = ਸ਼ੋਭਨੀਕ ਹੋਣੀ ਹੈ ਭਾਵ ਅਜਪਾ ਜਾਪ ਚੱਲਣਾ ਹੈ, ਇਹੋ ਹੀ ਸਾਡੀ ਸਿੰਙੀ = ਸਿੰਗ ਦਾ ਵਾਜਾ ਹੈ ਅਤੇ ਜਿਹੜਾ ਨਾਦੰ (ਨ+ਆਦੰ) ਆਦੰ = ਆਦਿ ਤੋਂ ਰਹਿਤ ਬ੍ਰਹਮ ਵਿਚ ਅਹਿਨਿਸਿ = ਰਾਤ ਦਿਨ ਚਿੱਤ ਦੀ ਬਿਰਤੀ ਨੂੰ ਜੋੜ ਕੇ ਉਸ ਨੂੰ ਪੂਰੈ = ਪੂਰਨ ਰੂਪ ਕਰਕੇ ਜਾਣਿਆ ਹੈ, ਇਹੋ ਹੀ ਸਾਡਾ ਨਾਦ ਵੱਜ ਰਿਹਾ ਹੈ ॥੨॥

***ਪ੍ਰਸ਼ਨ :*** *ਹੇ ਮਹਾਰਾਜ ! ਸਾਡੇ ਕੋਲ ਇਕ ਠੂਠਾ, ਇਕ ਡੰਡਾ ਹੁੰਦਾ ਹੈ ਅਤੇ ਸਰੀਰ ਉੱਪਰ ਬਿਭੂਤੀ ਮਲੀ ਹੁੰਦੀ ਹੈ। ਤੁਹਾਡੇ ਕੋਲ ਇਹ ਚਿੰਨ੍ਹ ਕਿਹੜੇ ਹਨ ?*

***ਉੱਤਰ :***

## ਪਤੁ ਵੀਚਾਰੁ, ਗਿਆਨ ਮਤਿ, ਡੰਡਾ; ਵਰਤਮਾਨ ਬਿਭੂਤੰ ॥

ਹੇ ਜੋਗੀ ! ਬ੍ਰਹਮ ਦੀ ਵੀਚਾਰ ਰੂਪੀ ਸਾਡੇ ਕੋਲ ਪਤੁ = ਪਾਤ੍ਰ ਹੈ, ਮਤਿ = ਬੁੱਧੀ ਦੇ ਅੰਦਰ ਸਰੂਪ ਦਾ ਗਿਆਨ = ਬੋਧ ਰੂਪੀ ਡੰਡਾ = ਸੋਟਾ ਪਕੜਿਆ ਹੋਇਆ ਹੈ, ਭਾਵ ਜਿਵੇਂ ਡੰਡੇ ਨਾਲ ਪਸ਼ੂਆਂ ਤੇ ਕੁੱਤਿਆਂ ਆਦਿ ਤੋਂ ਰੱਖਿਆ ਕਰੀਦੀ ਹੈ ਇਵੇਂ ਭੇਦਵਾਦੀ ਰੂਪੀ ਪਸ਼ੂਆਂ ਤੋਂ ਜੋ ਸ਼ੁਭ ਗੁਣ ਰੂਪੀ ਹਰਿਆਵਲਾਂ ਨੂੰ

ਚਰ ਜਾਣ ਵਾਲੇ ਹਨ ਅਤੇ ਲੋਭ ਰੂਪੀ ਕੁੱਤਿਆਂ ਦੇ ਦੰਦ ਖੱਟੇ ਕਰਨ ਲਈ ਜੋ ਬੁੱਧੀ ਵਿਚ ਗਿਆਨ ਦੀਆਂ ਜੁਗਤੀਆਂ ਹਨ, ਇਹ ਡੰਡਾ ਪਕੜਿਆ ਹੋਇਆ ਹੈ। ਵਰਤਮਾਨ = ਹੁਣ ਦੇ ਸਮੇਂ ਵਿਚ ਪ੍ਰਸੰਨ ਰਹਿਣਾ ਭਾਵ ਨਾ ਪਿੱਛੇ ਗੁਜ਼ਰ ਚੁੱਕੇ ਸਮੇਂ ਦੀ ਫ਼ਿਕਰ ਕਰਨੀ ਤੇ ਨਾ ਹੀ ਆਉਣ ਵਾਲੇ ਸਮੇਂ ਦੀ ਚਿੰਤਾ ਕਰਨੀ, ਕੇਵਲ ਹੁਣ ਦੇ ਸਮੇਂ ਵਿਚ ਮਸਤ ਹੋ ਕੇ ਵਾਹਿਗੁਰੂ ਵਿਚ ਜੁੜੇ ਰਹਿਣਾ, ਇਹੀ ਅਸਾਂ ਨੇ ਬਿਭੂਤੰ = ਸਵਾਹ ਮਲੀ ਹੋਈ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਤੁਹਾਡੀ ਰਹੁ ਰੀਤਿ ਕਿਹੜੀ ਹੈ ?*

***ਗੁਰ ਉੱਤਰ :***

## ਹਰਿ ਕੀਰਤਿ ਰਹਰਾਸਿ ਹਮਾਰੀ; ਗੁਰਮੁਖਿ ਪੰਥੁ ਅਤੀਤੰ ॥੩॥

ਹਰਿ = ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਹੀ ਹਮਾਰੀ = ਸਾਡੀ ਰਹਰਾਸਿ = ਰਹੁ-ਰੀਤੀ ਹੈ ਅਤੇ ਜੋ ਗੁਰਮੁਖਿ = ਗੁਰਮੁਖਤਾਈ ਧਾਰਨ ਕਰਕੇ ਗੁਰਾਂ ਦੁਆਰਾ ਸਭ ਤੋਂ ਅਤੀਤੰ = ਅਸੰਗ ਹੋਏ ਹਾਂ **ਵਾ:** ਜੋ ਗੁਰਾਂ ਦੁਆਰਾ ਤਿੰਨਾਂ ਗੁਣਾਂ, ਤ੍ਰਿਗੁਣੀ ਪ੍ਰਪੰਚ ਤੋਂ ਅਤੀਤ ਹੋਏ ਹਾਂ, ਇਹੋ ਸਾਡਾ ਪੰਥੁ = ਮਜ਼ਹਬ, ਪਰਮਾਤਮਾ ਦੀ ਪ੍ਰਾਪਤੀ ਦਾ ਰਸਤਾ ਹੈ ॥੩॥

***ਪ੍ਰਸ਼ਨ :*** *ਹੇ ਮਹਾਰਾਜ ! ਜਿਵੇਂ ਸਾਡੀ ਆਈ, ਪੰਥ ਦੀ ਸੰਗਿਆ ਹੈ, ਉਵੇਂ ਤੁਹਾਡੇ ਪੰਥ ਦੀ ਕੀ ਸੰਗਿਆ ਹੈ ?*

***ਗੁਰ ਉੱਤਰ :***

## ਸਗਲੀ ਜੋਤਿ, ਹਮਾਰੀ ਸੰਮਿਆ; ਨਾਨਾ ਵਰਨ ਅਨੇਕੰ ॥

ਜਿਹੜੇ ਨਾਨਾ = ਬਹੁਤ ਪ੍ਰਕਾਰ ਦੇ ਅਨੇਕੰ = ਅਨੰਤ ਵਰਨ = ਰੰਗਾਂ ਵਿਚ ਜਾਂ ਖੱਤ੍ਰੀ, ਬ੍ਰਾਹਮਣ, ਸ਼ੂਦ, ਵੈਸ਼ ਆਦਿਕ ਸਗਲੀ = ਸਾਰੀ ਸ੍ਰਿਸ਼ਟੀ ਵਿਚ ਜੋ ਪਰਮੇਸ਼ਰ ਦੀ ਜੋਤਿ = ਜੋਤੀ ਆਈ ਸਮਝੀ ਹੈ, ਇਹੋ ਹੀ ਹਮਾਰੀ = ਸਾਡੀ ਸੰਮਿਆ = ਸੰਗਿਆ, ਸੰਪ੍ਰਦਾ **ਵਾ:** ਸੰਗਿਆ = ਵੈਰਾਗਣ (ਇਕ ਪ੍ਰਕਾਰ ਦੀ ਟਿਕਟਿਕੀ, ਜਿਸ ਉੱਪਰ ਬਾਹਾਂ ਰੱਖ ਕੇ ਸਾਧੂ ਬੈਠ ਕੇ ਭਜਨ ਬੰਦਗੀ ਕਰਦੇ ਹਨ) ਹੈ।

## ਕਹੁ ਨਾਨਕ ਸੁਣਿ ਭਰਥਰਿ ਜੋਗੀ; ਪਾਰਬ੍ਰਹਮ ਲਿਵ ਏਕੰ ॥੪॥੩॥੩੭॥

ਸਤਿਗੁਰੂ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਰਥਰਿ = ਭਰਥਰੀ ਜੋਗੀ ! ਤੂੰ ਸਾਡੇ ਉਪਦੇਸ਼ ਨੂੰ ਸੁਣਿ = ਸੁਣਨਾ ਕਰ। ਏਕੰ = ਅਦ੍ਵੈਤ ਸਰੂਪ ਪਾਰਬ੍ਰਹਮ = ਪਰਮੇਸ਼ਰ ਵਿਚ ਆਪਣੀ ਲਿਵ = ਬਿਰਤੀ ਨੂੰ ਇਕ-ਰਸ ਲਾਉਣਾ ਕਰ, ਕਿਉਂਕਿ ਇਕ ਵਿਚ ਬਿਰਤੀ ਜੋੜਨ ਨਾਲ ਉਸ ਇਕ ਦਾ ਹੀ ਰੂਪ ਹੋ ਜਾਈਦਾ ਹੈ ॥੪॥੩॥੩੭॥

## ਆਸਾ ਮਹਲਾ ੧ ॥

ਇਹ ਉਪਰੋਕਤ ਸ਼ਬਦ ਸੁਣ ਕੇ ਭਰਥਰੀ ਨਾਥ ਨੇ ਕਿਹਾ ਕਿ ਮਹਾਰਾਜ ਤੁਸੀਂ ਸਹਜ ਜੋਗ ਬਾਰੇ ਤਾਂ ਠੀਕ ਸਮਝਾ ਦਿੱਤਾ ਹੈ, ਪਰੰਤੂ ਸਾਡੇ ਪੰਥ ਵਿਚ ਸ਼ਰਾਬ ਦਾ ਪਿਆਲਾ ਪੀ ਕੇ, ਮਸਤੀ ਵਿਚ ਆ ਕੇ ਜੋਗੀ ਲਿਵ ਜੋੜਦੇ ਹਨ। ਇਉਂ ਕਹਿ ਕੇ ਇਕ ਸ਼ਰਾਬ ਦਾ ਪਿਆਲਾ ਲਿਆ ਕੇ ਸਤਿਗੁਰਾਂ ਦੇ ਕੋਲ ਰੱਖ ਦਿੱਤਾ ਤੇ ਸ਼ਰਾਬ ਪੀਣ ਲਈ ਕਿਹਾ ਤਾਂ ਸਤਿਗੁਰਾਂ ਨੇ ਕਿਹਾ ਕਿ ਇਹ ਨਖਿੱਧ ਵਸਤੂ, ਧਰਮੀ ਪੁਰਸ਼ਾਂ ਦੇ ਪੀਣ ਵਾਲੀ ਨਹੀਂ ਹੈ। ਅਸੀਂ ਤਾਂ ਗਿਆਨ ਦੀ ਸ਼ਰਾਬ ਪੀਂਦੇ ਤੇ ਪਿਆਉਂਦੇ ਹਾਂ। ਭਰਥਰੀ ਕਹਿੰਦਾ ਕਿ ਮਹਾਰਾਜ ਜੀ, ਗਿਆਨ ਦੀ ਸ਼ਰਾਬ ਕਿਵੇਂ ਕੱਢੀ ਜਾਂਦੀ ਹੈ ? ਤਾਂ ਸਤਿਗੁਰੂ ਜੀ ਭਰਥਰੀ ਜੋਗੀ ਦੇ ਪ੍ਰਥਾਏ ਇਹ ਦੂਸਰਾ

ਸ਼ਬਦ ਆਸਾ ਰਾਗ ਵਿਚ ਉਚਾਰਦੇ ਹਨ, ਜਿਸ ਵਿਚ ਸ਼ਰਾਬ ਦਾ ਅਲੰਕਾਰ ਹੈ। ਬਾਹਰ ਦੇ ਨਸ਼ੇ ਤੋਂ ਵਿਵਰਜਿਤ ਕਰਕੇ ਅੰਤਰੀਵ ਭਾਵ ਵਿਚ ਨਾਮ ਗਿਆਨ ਦੀ ਮਸਤੀ ਵਾਲੀ ਅਸਲੀ ਨਸ਼ਾ ਵਰਨਣ ਕਰਦੇ ਹਨ:

## ਗੁੜੁ ਕਰਿ ਗਿਆਨੁ, ਧਿਆਨੁ ਕਰਿ ਧਾਵੈ; ਕਰਿ ਕਰਣੀ ਕਸੁ ਪਾਈਐ ॥

ਹੇ ਜੋਗੀ! ਗੁਰੂ ਸਾਹਿਬ ਜੀ ਦਾ ਗਿਆਨੁ = ਬੋਧ ਰੂਪੀ ਗੁੜ ਪਾਉਣਾ ਕਰਿ = ਕਰੀਏ ਤੇ ਪਰਮੇਸ਼ਰ ਦਾ ਧਿਆਨੁ = ਚਿੰਤਨ ਰੂਪੀ ਧਾਵੈ = ਮਹੂਆ (ਇਸ ਦੇ ਫੁੱਲਾਂ ਦਾ ਰਸ ਨਸ਼ੀਲਾ ਹੁੰਦਾ ਹੈ ਜੋ ਸ਼ਰਾਬ ਦਾ ਪ੍ਰਸਿੱਧ ਮਸਾਲਾ ਹੈ) ਪਾਉਣਾ ਕਰਿ = ਕਰੀਏ ਜੋ ਭਗਤੀ ਰੂਪੀ ਕਰਣੀ = ਕਮਾਈ ਕਰਿ = ਕਰਨੀ ਹੈ ਇਹ ਕਸੁ = ਕਸ਼ੀਦਨ (ਕਿੱਕਰ ਆਦਿਕ ਬਿਰਛਾਂ ਦੀ ਛਿੱਲ ਜੋ ਖਿੱਚ ਕੇ ਲਾਹੀਦੀ ਹੈ) ਪਾਈਐ = ਪਾਉਣਾ ਕਰੀਏ।

## ਭਾਠੀ ਭਵਨੁ, ਪ੍ਰੇਮ ਕਾ ਪੋਚਾ; ਇਤੁ ਰਸਿ ਅਮਿਉ ਚੁਆਈਐ ॥੧॥

ਸਾਰੇ ਭਵਨੁ = ਜਗਤ ਨੂੰ ਨਾਸ਼ਵੰਤ ਜਾਨਣ ਰੂਪੀ ਭਾਠੀ = ਭੱਠੀ ਕਰਕੇ ਜੋ ਸਾਰੇ ਜੀਵਾਂ ਵਿਚ ਪਰਮੇਸ਼ਰ ਦੀ ਜੋਤਿ ਆਈ ਹੋਈ ਜਾਣੀ ਹੈ, ਇਹ ਪ੍ਰੇਮ = ਪਿਆਰ ਕਾ = ਦਾ ਪੋਚਾ = ਲੇਪਣ ਕੀਤਾ ਹੋਇਆ ਹੈ। ਇਤੁ = ਇਸ ਤਰੀਕੇ ਨਾਲ ਬ੍ਰਹਮਾਨੰਦ ਰੂਪੀ ਅਮਿਉ = ਅੰਮ੍ਰਿਤ ਰਸਿ ਚੁਆਈਐ = ਚੋਅ ਆਉਂਦਾ ਹੈ ॥੧॥

## ਬਾਬਾ ਮਨੁ ਮਤਵਾਰੋ, ਨਾਮ ਰਸੁ ਪੀਵੈ; ਸਹਜ ਰੰਗ ਰਚਿ ਰਹਿਆ ॥

ਹੇ ਬਾਬਾ = ਬਜ਼ੁਰਗ ਭਰਥਰੀ ਨਾਥ! ਫਿਰ ਅੰਮ੍ਰਿਤ ਨਾਮ ਰਸ ਨੂੰ ਪੀਵੈ = ਪੀਂਦਾ ਪੀਂਦਾ ਮਨੁ = ਹਿਰਦਾ ਆਤਮ ਵਿਸ਼ੈਣੀ ਮਤਵਾਰੋ = ਮੱਤ ਵਾਲਾ ਹੋ ਜਾਂਦਾ ਹੈ ਅਤੇ ਹਰ ਸਮੇਂ ਸਹਜ = ਸੁਭਾਵਿਕ ਹੀ ਰੰਗ = ਅਨੰਦ ਸਰੂਪ ਵਿਚ ਰਚਿ = ਰਚਿਆ ਰਹਿਆ = ਰਹਿੰਦਾ ਹੈ।

***ਪ੍ਰਸ਼ਨ :*** *ਹੇ ਮਹਾਰਾਜ! ਜੇਕਰ ਅਸੀਂ ਹਰੇ ਜਾਂ ਸੰਧੂਰੀ ਆਦਿ ਰੰਗ ਦੀ ਸ਼ਰਾਬ ਕੱਢਣੀ ਹੋਵੇ ਤਾਂ ਉਸ ਵਿਚ ਰੰਗ ਦੀ ਪੋਟਲੀ ਸੁੱਟ ਦਿੰਦੇ ਹਾਂ। ਤੁਸੀਂ ਕਿਹੜੀ ਪੋਟਲੀ ਪਾਉਂਦੇ ਹੋ?*

***ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ:

## ਅਹਿ ਨਿਸਿ ਬਨੀ, ਪ੍ਰੇਮ ਲਿਵ ਲਾਗੀ; ਸਬਦੁ ਅਨਾਹਦ ਗਹਿਆ ॥੧॥ਰਹਾਉ॥

(**ਬੱਨੀ** ਬੋਲੋ)

ਹੇ ਜੋਗੀ! ਜੋ ਅਹਿਨਿਸਿ = ਦਿਨ ਰਾਤ ਪ੍ਰੇਮ = ਪਿਆਰ ਦੇ ਸਹਿਤ ਵਾਹਿਗੁਰੂ ਵਿਚ ਲਿਵ = ਬਿਰਤੀ ਲਾਗੀ = ਲੱਗੀ ਹੋਈ ਹੈ ਇਹੋ ਹੀ ਸਾਨੂੰ ਬਨੀ = ਵੰਨੀ (ਰੰਗਤ) ਚੜ੍ਹੀ ਹੋਈ ਹੈ, ਭਾਵ ਰੰਗ ਦੀ ਸੰਧੂਰੀ ਪੋਟਲੀ ਪਾਈ ਹੋਈ ਹੈ; ਅਤੇ ਜੋ ਸਬਦੁ = ਬ੍ਰਹਮ ਦਾ ਗਹਿਆ = ਗ੍ਰਹਿਣ ਕਰਨਾ ਹੈ ਇਹੋ ਹੀ ਸਾਡਾ ਅਨਾਹਦ = ਹੱਦ ਤੋਂ ਰਹਿਤ ਸ਼ਬਦ ਵੱਜਣਾ ਹੈ ॥੧॥ਰਹਾਉ॥

## ਪੂਰਾ ਸਾਚੁ, ਪਿਆਲਾ ਸਹਜੇ; ਤਿਸਹਿ ਪੀਆਏ, ਜਾ ਕਉ ਨਦਰਿ ਕਰੇ ॥

ਹੇ ਭਰਥਰੀ ਜੋਗੀ! ਜਾ = ਜਿਨ੍ਹਾਂ ਕਉ = ਤਾਈਂ ਪਰਮੇਸ਼ਰ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਤਿਸਹਿ = ਤਿਨ੍ਹਾਂ ਤਾਈਂ ਹੀ ਪੂਰਾ = ਪੂਰਨ ਸਾਚੁ = ਸੱਚਾ ਬ੍ਰਹਮਾਨੰਦ ਰੂਪੀ ਸ਼ਰਾਬ ਦਾ ਪਿਆਲਾ = ਕਟੋਰਾ ਸਹਜੇ = ਸੁਭਾਵਿਕ ਹੀ ਪੀਆਏ = ਪਿਆਉਣਾ ਕਰਦਾ ਹੈ।

## ਅੰਮ੍ਰਿਤ ਕਾ ਵਾਪਾਰੀ ਹੋਵੈ; ਕਿਆ ਮਦਿ ਛੂਛੈ ਭਾਉ ਧਰੇ ॥੨॥

ਹੇ ਭਰਥਰੀ ਜੋਗੀ! ਜਿਹੜਾ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ-ਰਸ (ਬ੍ਰਹਮਾਨੰਦਾ) ਕਾ = ਦਾ ਵਾਪਾਰੀ = ਵਣਜ ਕਰਨ ਵਾਲਾ ਹੋਵੈ = ਹੋ ਜਾਵੇ ਭਾਵ ਬਣ ਜਾਵੇ, ਉਹ ਤੁਹਾਡੀ ਛੂਛੈ = ਤੁੱਛ,

ਘਟੀਆ ਮਦਿ = ਸ਼ਰਾਬ ਵਿਚ ਕਿਆ = ਕੀ ਭਾਉ = ਪ੍ਰੇਮ ਧਰੇ = ਧਾਰਨ ਕਰੇਗਾ ਭਾਵ ਨਾਮ ਦਾ ਵਾਪਾਰੀ ਨਖਿੱਧ ਵਸਤੂਆਂ ਵਿਚ ਪ੍ਰੇਮ ਨਹੀਂ ਰੱਖਦਾ ॥੨॥

## ਗੁਰ ਕੀ ਸਾਖੀ ਅੰਮ੍ਰਿਤ ਬਾਣੀ; ਪੀਵਤ ਹੀ ਪਰਵਾਣੁ ਭਇਆ ॥

ਜਿਨ੍ਹਾਂ ਨੂੰ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਣੀ ਦੀ ਸਾਖੀ = ਸਿੱਖਿਆ ਪ੍ਰਾਪਤ ਹੋਈ ਹੈ, ਉਹ ਅੰਮ੍ਰਿਤ ਨਾਮ-ਰਸ ਨੂੰ ਪੀਵਤ = ਪੀਂਦੇ ਸਾਰ ਹੀ ਪਰਵਾਣੁ = ਸਫਲੇ ਭਇਆ = ਹੋ ਗਏ ਹਨ।

## ਦਰ ਦਰਸਨ ਕਾ ਪ੍ਰੀਤਮੁ ਹੋਵੈ; ਮੁਕਤਿ ਬੈਕੁੰਠੈ ਕਰੈ ਕਿਆ ॥੩॥

ਹੇ ਜੋਗੀ ! ਜਿਹੜਾ ਹਿਰਦੇ ਰੂਪੀ ਦਰ = ਦੁਆਰੇ ਵਿਚ ਜਾਂ ਸੰਸਾਰ ਦੇ ਦਰ = ਅੰਦਰ ਜਾਂ ਸਾਧਸੰਗ ਰੂਪੀ ਦਰ ਅੰਦਰ ਪਰਮੇਸ਼ਰ ਦੇ ਦਰਸਨ = ਦੀਦਾਰਿਆਂ ਕਾ = ਦਾ ਪ੍ਰੀਤਮੁ = ਪਿਆਰਾ ਹੋਵੈ = ਹੋ ਜਾਵੇ, ਉਸ ਨੇ ਮੁਕਤਿ = ਮੁਕਤੀਆਂ ਤੇ ਬੈਕੁੰਠੈ = ਸਵਰਗ ਲੋਕ ਆਦਿ ਜਾਂ ਬੈਕੁੰਠ ਦੀਆਂ ਮੁਕਤੀਆਂ (ਸਲੋਕ, ਸਮੀਪ, ਸਰੂਪ, ਸਯੁਜ) ਨੂੰ ਕਿਆ = ਕੀ ਕਰੈ = ਕਰਨਾ ਹੈ, ਭਾਵ ਉਸ ਨੂੰ ਇਨ੍ਹਾਂ ਮੁਕਤੀਆਂ ਆਦਿ ਦੀ ਕੋਈ ਲੋੜ ਨਹੀਂ ਰਹਿੰਦੀ ॥੩॥ ਜੈਸਾ ਕਿ :

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥** *(ਮਾਰੂ ਮ: ੫, ਅੰਗ ੧੦੭੮)*

## ਸਿਫਤੀ ਰਤਾ, ਸਦ ਬੈਰਾਗੀ; ਜੂਐ ਜਨਮੁ ਨ ਹਾਰੈ ॥

ਜਿਹੜਾ ਪਰਮੇਸ਼ਰ ਦੀ ਸਿਫਤੀ = ਸਿਫ਼ਤ ਕਰਨ ਵਿਚ ਰਤਾ = ਰੰਗਿਆ ਹੋਇਆ ਸਦ = ਹਮੇਸ਼ਾਂ ਹੀ ਸੰਸਾਰ ਵੱਲੋਂ ਬੈਰਾਗੀ = ਉਪਰਾਮ ਰਹਿੰਦਾ ਹੈ, ਉਹ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣੇ ਮਨੁੱਖਾ ਜਨਮ ਨੂੰ ਨ = ਨਹੀਂ ਹਾਰੈ = ਹਾਰਦਾ।

## ਕਹੁ ਨਾਨਕ, ਸੁਣਿ ਭਰਥਰਿ ਜੋਗੀ; ਖੀਵਾ ਅੰਮ੍ਰਿਤ ਧਾਰੈ ॥੪॥੪॥੩੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਰਥਰਿ = ਭਰਥਰੀ ਜੋਗੀ ! ਸੁਣਿ = ਸੁਣਨਾ ਕਰ **ਵਾ:** (ਭਰ+ਥਰਿ) ਹਿਰਦੇ ਰੂਪੀ ਥਰਿ = ਥਲ, ਥਾਂ ਨੂੰ ਨਾਮ ਦੁਆਰਾ ਭਰ = ਭਰਣਾ ਕਰ। ਇਸ ਪ੍ਰਕਾਰ ਜੋ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਬ੍ਰਹਮਾਨੰਦ ਨੂੰ ਧਾਰੈ = ਧਾਰਨਾ ਹੈ ਭਾਵ ਬ੍ਰਹਮਾਕਾਰ ਬਿਰਤੀ ਹੋਣੀ ਹੈ, ਇਸ ਵਿਚ ਹੀ ਖੀਵਾ = ਮਸਤ ਹੋਣਾ ਕਰੀਏ। ਅਜਿਹੀ ਅਸੀਂ ਬ੍ਰਹਮਾਨੰਦ ਰੂਪੀ ਸ਼ਰਾਬ ਪੀਂਦੇ ਹਾਂ ॥੪॥੪॥੩੮॥

## ਆਸਾ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਏਮਨਾਬਾਦ ਵਿਚ ਗਏ ਸਨ, ਉਥੇ ਸ਼ਹਿਰ ਤੋਂ ਬਾਹਰ ਬੈਠ ਗਏ ਸਨ। ਹੋਰ ਫ਼ਕੀਰ ਭੀ ਨਾਲ ਆਣ ਕੇ ਬੈਠ ਗਏ। ਸਵੇਰ ਤੋਂ ਬੈਠਿਆਂ ਹੋਇਆਂ ਨੂੰ ਭੁੱਖ ਲੱਗ ਗਈ ਤਾਂ ਸਤਿਗੁਰਾਂ ਨੇ ਕਿਹਾ ਕਿ ਹੇ ਸੰਤ ਜਨੋਂ ! ਤੁਹਾਡਾ ਫ਼ਕੀਰਾਂ ਵਾਲਾ ਲਿਬਾਸ ਹੈ, ਜੇਕਰ ਇਥੇ ਬੈਠਿਆਂ ਨੂੰ ਕੋਈ ਰੋਟੀ ਨਹੀਂ ਦਿੰਦਾ ਤਾਂ ਮੰਗ ਕੇ ਖਾ ਲਵੋ। ਭਾਈ ਮਰਦਾਨਾ ਜੀ ਨੇ ਕਿਹਾ ਕਿ ਮਹਾਰਾਜ ਜੀ ! ਮੈਂ ਵੀ ਰੋਟੀ ਖਾ ਆਵਾਂ ਤਾਂ ਸਤਿਗੁਰਾਂ ਨੇ ਆਗਿਆ ਦਿੱਤੀ ਤੇ ਕਿਹਾ ਕਿ ਆਉਂਦੇ ਹੋਏ ਭਾਈ ਲਾਲੋ ਨੂੰ ਵੀ ਲੈ ਆਉਣਾ। ਇਉਂ ਭਾਈ ਮਰਦਾਨਾ ਤੇ ਨਾਲ ਦੋਵੇਂ ਫ਼ਕੀਰ ਇਕ ਪਠਾਣਾਂ ਦੇ ਘਰ ਰੋਟੀ ਮੰਗਣ ਲਈ ਗਏ। ਉਨ੍ਹਾਂ ਪਠਾਣਾਂ ਦੇ ਘਰ ਵਿਆਹ ਰੱਖਿਆ ਹੋਇਆ ਸੀ। ਜਦੋਂ ਇਨ੍ਹਾਂ ਨੇ ਜਾ ਕੇ ਅਵਾਜ਼ ਦਿੱਤੀ ਤਾਂ ਇਕ ਸ਼ਰਾਬੀ ਨੇ ਆ ਕੇ ਗਾਲ੍ਹਾਂ ਕੱਢੀਆਂ ਤੇ ਭਾਈ ਮਰਦਾਨੇ ਨੂੰ ਧੱਕਾ ਮਾਰਿਆ, ਜਦ ਧੱਕਾ ਮਾਰਿਆ

ਤਾਂ ਭਾਈ ਮਰਦਾਨੇ ਦੇ ਸੱਟ ਲੱਗ ਗਈ। ਦੂਸਰੇ ਫ਼ਕੀਰਾਂ ਨੂੰ ਵੀ ਧੱਕੇ ਮਾਰੇ ਤੇ ਦੁਰਬਚਨ ਬੋਲੇ। ਉਹ ਫ਼ਕੀਰ ਭੀ ਡਰ ਗਏ। ਫਿਰ ਭਾਈ ਮਰਦਾਨਾ ਭਾਈ ਲਾਲੋ ਨੂੰ ਬੁਲਾ ਕੇ ਵਾਪਸ ਸਤਿਗੁਰਾਂ ਕੋਲ ਆ ਗਏ। ਸਤਿਗੁਰਾਂ ਨੇ ਬਹੁਤ ਜਲਦੀ ਵਾਪਸ ਆਉਣ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਫ਼ਕੀਰਾਂ ਨੇ ਭਾਈ ਮਰਦਾਨੇ ਦੇ ਲੱਗੀ ਹੋਈ ਚੋਟ ਵਿਖਾਈ ਅਤੇ ਆਪਣੇ ਨਿਰਾਦਰ ਦੀ ਗੱਲ ਦੱਸੀ ਕਿ ਪ੍ਰਸਾਦਾ ਦੇਣਾ ਤਾਂ ਇਕ ਪਾਸੇ ਰਿਹਾ, ਉਨ੍ਹਾਂ ਨੇ ਬਿਨਾਂ ਗੱਲ ਤੋਂ ਹੀ ਸਾਡਾ ਨਿਰਾਦਰ ਕਰ ਦਿੱਤਾ ਤੇ ਸਤਿਗੁਰਾਂ ਨੇ ਉਨ੍ਹਾਂ ਦੀ ਦੁਰਦਸ਼ਾ ਹੋਈ ਵੇਖ ਕੇ ਬਚਨ ਕੀਤੇ। ਜੈਸਾ ਕਿ :

**ਸੁਨਤਿ ਅਵੱਗਯਾ ਸੰਤਨ ਕੇਰੀ। ਰਿਸ ਉਪਜੀ ਮਨ ਮਾਂਹਿ ਘਨੇਰੀ।**
**ਤਿਹ ਛਿਨ ਲਾਲੋ ਸਨਮੁਖ ਬੈਸਾ। ਤਿਹ ਸੋਂ ਕਹਯੋ ਸਬਦ ਮੁਖ ਐਸਾ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੨੭)*

ਉਸ ਵੇਲੇ ਗੁਰੂ ਜੀ ਨੇ ਪਹਿਲਾਂ ਤਿਲੰਗ ਰਾਗ ਵਿਚ ਸ਼ਬਦ ਉਚਾਰਿਆ ਜੈਸਾ ਕਿ :

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥** *(ਤਿਲੰਗ ਮ: ੧, ਅੰਗ ੭੨੨)*

ਉਸ ਵੇਲੇ ਉਥੋਂ ਲਗਪਗ ਪੰਜਾਹ ਕੋਹ ਉੱਪਰ ਬਾਬਰ ਬਾਦਸ਼ਾਹ ਸੀ, ਉਸ ਨੇ ਜਦੋਂ ਏਮਨਾਬਾਦ ਉੱਪਰ ਚੜ੍ਹਾਈ ਕੀਤੀ ਤਾਂ ਸਾਰੇ ਸ਼ਹਿਰ ਵਾਸੀਆਂ ਦਾ ਬੁਰਾ ਹਾਲ ਕੀਤਾ। ਗੁਰੂ ਜੀ ਉਸ ਵੇਲੇ ਰੋੜੀ ਸਾਹਿਬ ਵਾਲੇ ਅਸਥਾਨ 'ਤੇ ਬੈਠੇ ਸਨ। ਏਮਨਾਬਾਦ ਵਾਸੀਆਂ ਦੀ ਦੁਰਦਸ਼ਾ ਹੋਈ ਵੇਖ ਕੇ ਆਪ ਜੀ ਨੇ ਆਸਾ ਰਾਗ ਵਿਚ ਅਸ਼ਟਪਦੀ ਉਚਾਰਨ ਕੀਤੀ, ਜੈਸਾ ਕਿ :

**ਜਿਨ੍ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨਿ ਗਲ ਵਿਚਿ ਆਵੈ ਧੂੜਿ ॥** *(ਰਾਗੁ ਆਸਾ ਮ: ੧, ਅੰਗ ੪੧੭)*

ਫਿਰ ਜਿਸ ਵੇਲੇ ਸਾਰਾ ਸ਼ਹਿਰ ਤਬਾਹ ਹੋ ਗਿਆ ਤਾਂ ਉਦੋਂ ਦੂਸਰੀ ਅਸ਼ਟਪਦੀ ਉਚਾਰੀ :

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥**
**ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥** *(ਆਸਾ ਮ: ੧, ਅੰਗ ੪੧੭)*

ਫਿਰ ਮੁਗ਼ਲਾਂ ਨੇ ਸਾਰੇ ਸ਼ਹਿਰ ਵਾਸੀਆਂ ਨੂੰ ਆਪਣੀ ਕੈਦ ਵਿਚ ਕਰ ਲਿਆ ਤੇ ਗੁਰੂ ਸਾਹਿਬ ਜੀ ਨੂੰ ਵੀ ਫੜ ਲਿਆ ਤੇ ਸਿਰ ਉੱਪਰ ਬੋਝਾ ਚੁਕਾ ਦਿੱਤਾ, ਜੋ ਸਤਿਗੁਰਾਂ ਦੇ ਸੀਸ ਤੋਂ ਸਵਾ ਗਿੱਠ ਉੱਪਰ ਹੀ ਰਿਹਾ ਤੇ ਸਤਿਗੁਰਾਂ ਦੇ ਨਾਲ-ਨਾਲ ਹੀ ਉਹ ਪੰਡ ਤੁਰੀ ਜਾਵੇ। ਭਾਈ ਮਰਦਾਨੇ ਨੂੰ ਵੀ ਬਹੁਤ ਅੜੀਅਲ ਘੋੜਾ ਫੜਾ ਦਿੱਤਾ। ਭਾਈ ਮਰਦਾਨੇ ਨੇ ਕਿਹਾ ਕਿ ਮਹਾਰਾਜ ਮੈਂ ਬਹੁਤ ਔਖਾ ਹਾਂ। ਸਤਿਗੁਰਾਂ ਨੇ ਕਿਹਾ ਕਿ ਘੋੜਾ ਛੱਡ ਦੇ। ਭਾਈ ਮਰਦਾਨਾ ਕਹਿੰਦਾ ਕਿ ਮਹਾਰਾਜ ਮੁਗ਼ਲ ਮਾਰਨਗੇ। ਗੁਰੂ ਜੀ ਨੇ ਕਿਹਾ ਕਿ ਤੂੰ ਘੋੜਾ ਛੱਡ ਦੇ, ਕੋਈ ਕੁਝ ਨਹੀਂ ਕਹੇਗਾ ਤੇ ਰਬਾਬ ਵਜਾਉਣੀ ਸ਼ੁਰੂ ਕਰ। ਭਾਈ ਮਰਦਾਨੇ ਨੇ ਰਬਾਬ ਵਜਾਈ ਤੇ ਉਸ ਵੇਲੇ ਬਾਬਰ ਦੀ ਕੈਦ ਵੱਲ ਜਾਂਦੇ ਹੋਏ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਖੁਰਾਸਾਨ ਖਸਮਾਨਾ ਕੀਆ; ਹਿੰਦੁਸਤਾਨੁ ਡਰਾਇਆ ॥

ਹੇ ਮਹਾਰਾਜ! ਖੁਰਾਸਾਨ = ਇਕ ਦੇਸ਼ ਜੋ ਈਰਾਨ ਦੇ ਪੂਰਵ ਅਤੇ ਅਫ਼ਗ਼ਾਨਿਸਤਾਨ ਦੇ ਪੱਛਮ ਵੱਲ ਹੈ (ਭਾਰਤ ਦੇ ਲੋਕ ਸਿੰਧ ਤੋਂ ਪੱਛਮ ਵੱਲ ਦੇ ਦੇਸ਼ਾਂ ਨੂੰ ਖੁਰਾਸਾਨ ਹੀ ਆਖਦੇ ਹਨ) ਭਾਵ ਖੁਰਾਸਾਨੀਆਂ ਦਾ ਖਸਮਾਨਾ = ਪੱਖ ਕੀਆ = ਕੀਤਾ ਹੈ ਅਤੇ ਹਿੰਦੁਸਤਾਨ = ਹਿੰਦੂਆਂ ਦੇ ਰਹਿਣ ਵਾਲੇ ਅਸਥਾਨ ਤੇ ਲੋਧੀਆਂ ਨੂੰ ਡਰਾਇਆ = ਡਰਾਉਣਾ ਕੀਤਾ ਹੈ।

## ਆਪੈ ਦੋਸੁ ਨ ਦੇਈ ਕਰਤਾ; ਜਮੁ ਕਰਿ ਮੁਗਲੁ ਚੜਾਇਆ ॥

ਕਰਤਾ = ਪਰਮੇਸ਼ਰ ਆਪੈ = ਆਪਣੇ ਸਿਰ 'ਤੇ ਕੋਈ ਦੋਸੁ = ਕਲੰਕ ਨ = ਨਹੀਂ ਦੇਈ = ਦਿੰਦਾ ਭਾਵ ਨਿਰਲੇਪ ਰਹਿੰਦਾ ਹੈ; ਇਨ੍ਹਾਂ ਪਠਾਣਾਂ ਲੋਧੀਆਂ ਦੇ ਤਾਈਂ ਮੁਗ਼ਲ ਬਾਬਰ ਨੂੰ ਜਮੁ = ਜਮਦੂਤ ਕਰਿ = ਕਰਕੇ ਚੜਾਇਆ = ਚੜ੍ਹਾਉਣਾ ਕੀਤਾ ਹੈ।

## ਏਤੀ ਮਾਰ ਪਈ ਕਰਲਾਣੇ; ਤੈਂ ਕੀ ਦਰਦੁ ਨ ਆਇਆ ॥੧॥

ਹੇ ਪਰਮੇਸ਼ਰ ! ਇਨ੍ਹਾਂ ਪਠਾਣਾਂ ਦੇ ਤਾਈਂ ਏਤੀ = ਇਤਨੀ ਮਾਰ = ਪ੍ਰਹਾਰ ਅਘਾਤ ਪਈ ਹੈ ਜਿਸ ਕਰਕੇ ਬੜੇ ਕਰਲਾਣੇ = ਕੁਰਲਾਉਂਦੇ, ਵਿਰਲਾਪ ਕਰਦੇ ਹਨ; ਪਰੰਤੂ ਕੀ = ਕਿਆ ਤੈਂ = ਤੈਨੂੰ ਇਨ੍ਹਾਂ ਦੀ ਬਾਬਤ ਥੋੜਾ ਮਾਤਰ ਭੀ ਦਰਦੁ = ਦੁਖ ਨ = ਨਹੀਂ ਆਇਆ ॥੧॥

## ਕਰਤਾ; ਤੂੰ ਸਭਨਾ ਕਾ ਸੋਈ ॥

ਹੇ ਕਰਤਾ = ਪਰਮੇਸ਼ਰ ! ਤੂੰ ਤਾਂ ਸਭਨਾ = ਸਾਰਿਆਂ ਕਾ = ਦਾ ਸੋਈ = ਉਹੀ ਮਾਲਕ ਹੈ, ਭਾਵ ਅਮੀਰਾਂ ਅਤੇ ਗ਼ਰੀਬਾਂ ਦਾ ਇਕਸਾਰ ਰਾਖਾ ਹੈਂ। ਗੁਰ ਉੱਤਰ

***ਪ੍ਰਸ਼ਨ :*** *ਹੇ ਮਹਾਰਾਜ ! ਫਿਰ ਤੁਹਾਨੂੰ ਬਾਬਰ ਦੀ ਕੈਦ ਵਿਚ ਕਿਉਂ ਆਉਣਾ ਪਿਆ ?*

***ਗੁਰ ਉੱਤਰ :***

## ਜੇ ਸਕਤਾ ਸਕਤੇ ਕਉ ਮਾਰੇ; ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥

ਹੇ ਭਾਈ ! ਜੇ = ਜੇਕਰ ਸਕਤਾ = ਬਲਵਾਨ ਪੁਰਸ਼ ਇਕ ਸਕਤੇ = ਬਲਵਾਨ ਪੁਰਸ਼ ਕਉ = ਤਾਂਈਂ ਮਾਰੇ = ਮਾਰਨਾ ਕਰੇ, ਤਾ = ਤਦ ਮਨਿ = ਚਿਤ ਵਿਚ ਕੋਈ ਰੋਸੁ = ਗ਼ੁੱਸਾ ਨ = ਨਹੀਂ ਹੋਈ = ਹੁੰਦਾ ॥੧॥ਰਹਾਉ॥

## ਸਕਤਾ ਸੀਹੁ ਮਾਰੇ ਪੈ ਵਗੈ; ਖਸਮੈ ਸਾ ਪੁਰਸਾਈ ॥

(**ਵੱਗੈ** ਬੋਲੋ)

ਜੇਕਰ ਸਕਤਾ = ਜ਼ੋਰ ਵਾਲਾ ਸੀਹੁ = ਸ਼ੇਰ ਗਊਆਂ ਦੇ ਵਗੈ = ਵੱਗ ਉੱਪਰ ਪੈ ਕੇ ਉਹਨਾਂ ਨੂੰ ਮਾਰੇ = ਮਾਰਨਾ ਕਰੇ ਤਾਂ ਖਸਮੈ = ਮਾਲਕ ਨੂੰ ਸਾ = ਉਹਨਾਂ ਦੀ ਬਾਬਤ ਪੁਰਸਾਈ = ਬਲਤਾਈ ਕਰਨੀ ਪੈਂਦੀ ਹੈ।

ਇਸੇ ਪ੍ਰਕਾਰ ਮੁਗ਼ਲਾਂ ਦੇ ਨਾਲ ਜਿਨ੍ਹਾਂ ਪਠਾਣਾਂ, ਲੋਧੀਆਂ ਨੇ ਜੰਗ ਕੀਤਾ, ਉਹ ਤਾਂ ਮਾਰੇ ਗਏ ਪਰੰਤੂ ਜਿਹੜੇ ਬਾਲਕ, ਬਿਰਧ ਤੇ ਔਰਤਾਂ ਸਨ ਉਨ੍ਹਾਂ ਨੂੰ ਬਿਨਾਂ ਵਜ੍ਹਾ ਹੀ ਬਾਬਰ ਨੇ ਆਪਣੀ ਕੈਦ ਵਿਚ ਰੱਖਿਆ ਹੈ, ਇਸ ਕਰਕੇ ਇਨ੍ਹਾਂ ਦੀ ਰੱਖਿਆ ਲਈ ਪ੍ਰਭੂ ਨੇ ਪੁਰਸ਼ਾਰਥ ਕਰਕੇ ਸਾਨੂੰ ਬਾਬਰ ਦੀ ਕੈਦ ਵਿਚ ਭੇਜਿਆ ਹੈ।

## ਰਤਨ ਵਿਗਾੜਿ ਵਿਗੋਏ ਕੁਤੀਂ; ਮੁਇਆ ਸਾਰ ਨ ਕਾਈ ॥

ਕੁਤੀਂ = ਕੁੱਤਿਆਂ ਦੀ ਨਿਆਈਂ ਪਠਾਣਾਂ ਨੇ ਆਪਣੇ ਰਤਨ = ਮਾਣਿਕ ਵਰਗੇ ਅਮੋਲਕ ਜਨਮ ਨੂੰ ਵਿਸ਼ਿਆਂ ਵਿਚ ਵਿਗਾੜ ਕੇ ਵਿਗੋਏ = ਖ਼ਰਾਬ ਕਰ ਲਿਆ ਹੈ, ਇਸ ਕਰਕੇ ਇਨ੍ਹਾਂ ਮੁਇਆ = ਮਰੇ ਹੋਇਆਂ ਦੀ ਕਾਈ = ਕੋਈ ਸਾਰ = ਖ਼ਬਰ ਨ = ਨਹੀਂ ਮਿਲਦੀ ਕਿ ਕਿਤਨੇ ਕੁ ਮਰ ਗਏ ਹਨ।

## ਆਪੇ ਜੋੜਿ ਵਿਛੋੜੇ ਆਪੇ; ਵੇਖੁ ਤੇਰੀ ਵਡਿਆਈ ॥੨॥

ਹੇ ਪਰਮੇਸ਼ਰ ! ਤੂੰ ਆਪੇ = ਆਪ ਹੀ ਜਿੰਦਾਂ ਨੂੰ ਜੋੜਿ = ਜੋੜਨ ਵਾਲਾ ਹੈਂ ਤੇ ਆਪੇ = ਆਪ ਹੀ ਜੀਵਾਂ ਨੂੰ ਮਾਰ ਕੇ ਵਿਛੋੜੇ = ਵਿਛੋੜਨ ਵਾਲਾ ਹੈਂ, ਅਸੀਂ ਤਾਂ ਤੇਰੀ = ਤੁਹਾਡੀ ਵਡਿਆਈ = ਮਹਿਮਾ, ਉੱਚਤਾ ਨੂੰ ਹੀ ਵੇਖੁ = ਦੇਖਦੇ ਹਾਂ ॥੨॥

## ਜੇ ਕੋ ਨਾਉ ਧਰਾਏ ਵਡਾ; ਸਾਦ ਕਰੇ ਮਨਿ ਭਾਣੇ ॥

ਜੇ = ਜੇਕਰ ਕੋ = ਕੋਈ ਹੰਕਾਰ ਦੇ ਸਹਿਤ ਆਪਣਾ ਨਾਉ = ਨਾਮ ਵੱਡਾ ਧਰਾਏ = ਧਰਾ ਲਵੇ ਅਤੇ ਮਨਿ ਭਾਣੇ = ਭਾਉਂਦੇ ਸਾਦ = ਸੁਆਦਾਂ ਨੂੰ ਭੋਗਣਾ ਕਰੇ = ਕਰਦਾ ਹੋਵੇ।

## ਖਸਮੈ ਨਦਰੀ ਕੀੜਾ ਆਵੈ; ਜੇਤੇ ਚੁਗੈ ਦਾਣੇ ॥

ਉਹ ਤਾਂ ਖਸਮੈ = ਮਾਲਕ ਪਰਮੇਸ਼ਰ ਦੀ ਨਦਰੀ = ਦ੍ਰਿਸ਼ਟੀ ਵਿਚ ਕੀੜਾ = ਕੀੜਿਆਂ ਦੀ ਗਿਣਤੀ ਵਿਚ ਆਵੈ = ਆਉਂਦਾ ਹੈ। ਜੇਤੇ = ਜਿਤਨੇ ਭੀ ਪਦਾਰਥਾਂ ਰੂਪੀ ਦਾਣੇ ਚੁਗੈ = ਚੁੱਗਦਾ ਭਾਵ ਪਦਾਰਥਾਂ ਦੇ ਭੋਗਾਂ ਨੂੰ ਭੋਗਦਾ ਹੈ, ਉਹ ਸਭ ਪਰਮੇਸ਼ਰ ਦੀ ਨਿਗਾਹ ਵਿਚ ਹੀ ਹਨ।

## ਮਰਿ ਮਰਿ ਜੀਵੈ, ਤਾ ਕਿਛੁ ਪਾਏ; ਨਾਨਕ ਨਾਮੁ ਵਖਾਣੇ ॥੩॥੫॥੩੯॥

ਜਿਹੜੇ ਪਰਮੇਸ਼ਰ ਵੱਲੋਂ ਮਰਿ = ਮਰੇ ਹੋਏ ਹਨ, ਜੇਕਰ ਇਹ ਸੰਸਾਰ ਵੱਲੋਂ ਮਰਿ = ਮਰ ਕੇ ਪਰਮੇਸ਼ਰ ਵੱਲ ਜੀਵੈ = ਜਿਉਂਦੇ ਹੋ ਜਾਣ, ਤਾ = ਤਦ ਹੀ ਕਿਛੁ = ਕੁਝ ਪਾਏ = ਪ੍ਰਾਪਤ ਕਰ ਸਕਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਪਰਮੇਸ਼ਰ ਦੇ ਨਾਮ ਦਾ ਵਖਾਣੇ = ਕਥਨ ਕਰੇ ਤਾਂ ਇਨ੍ਹਾਂ ਹਿੰਦੁਸਤਾਨੀਆਂ ਦੀ ਭੀ ਜਿੱਤ ਹੋ ਸਕਦੀ ਹੈ॥੩॥੫॥੩੯॥

### ਦੂਸਰਾ ਅਰਥ

### ਖੁਰਾਸਾਨ ਖਸਮਾਨਾ ਕੀਆ; ਹਿੰਦੁਸਤਾਨੁ ਡਰਾਇਆ ॥

ਜਿਨ੍ਹਾਂ ਗੁਰਮੁਖ ਜਨਾਂ ਨੇ ਸੰਸਾਰਕ (ਖੁਰਾ+ਸਾਨ) ਸਾਨ = ਸ਼ੋਭਾ, ਵਡਿਆਈ ਅਤੇ ਵਿਸ਼ੇ ਸੁੱਖਾਂ ਨੂੰ ਖੁਰਾ = ਖੋਰਨਾ ਭਾਵ ਨਾਸ਼ ਕੀਤਾ ਹੈ, ਮਿਥਿਆ ਨਿਸਚੇ ਕੀਤਾ ਹੈ, ਉਹਨਾਂ 'ਤੇ ਵਾਹਿਗੁਰੂ ਨੇ ਖਸਮਾਨਾ = ਕ੍ਰਿਪਾ, ਰਹਿਮ ਕੀਤੀ ਹੈ ਅਤੇ (ਹਿੰਦੁ+ਸਤਾਨ) ਹਿੰਦੁ = ਚੋਰਾਂ ਦਾ ਸਤਾਨੁ = ਅਸਥਾਨ ਭਾਵ ਕਾਮਾਦਿਕ ਚੋਰਾਂ ਦੇ ਮਨ ਰੂਪੀ ਅਸਥਾਨ ਨੂੰ ਡਰਾਇਆ = ਡਰਾਉਣਾ ਕੀਤਾ ਹੈ **ਵਾ:** ਹੰਗਤਾ ਅਤੇ ਦਵੈਤ ਕਰਨ ਵਾਲਿਆਂ ਤਾਈਂ ਡਰ ਦੇਣਾ ਕੀਤਾ ਹੈ।

### ਆਪੈ ਦੋਸੁ ਨ ਦੇਈ ਕਰਤਾ; ਜਮੁ ਕਰਿ ਮੁਗਲੁ ਚੜਾਇਆ ॥

ਉਹ ਕਰਤਾ = ਪਰਮੇਸ਼ਰ ਆਪੈ = ਆਪ ਤਾਂ ਕਿਸੇ ਪ੍ਰਕਾਰ ਦੋਸੁ = ਕਲੰਕ ਨਹੀਂ ਦੇਈ = ਦੇਣਾ ਕਰਦਾ ਪਰੰਤੂ ਜਿਨ੍ਹਾਂ ਦੇ (ਮੁ+ਗਲ) ਮੁ = ਮੋਹ ਨਾਲ ਮਨ ਗਲ = ਗਲੇ ਹੋਏ ਹਨ, ਉਨ੍ਹਾਂ ਦੇ ਸਿਰ 'ਤੇ ਜਮੁ = ਜਮਦੂਤਾਂ ਨੂੰ ਚੜਾਇਆ = ਚੜ੍ਹਾਉਣਾ ਕਰਿ = ਕਰਿਆ ਹੈ ਭਾਵ ਉਹਨਾਂ ਤਾਈਂ ਜਮਦੂਤ ਮਾਰਦੇ ਹਨ।

### ਏਤੀ ਮਾਰ ਪਈ ਕਰਲਾਣੇ; ਤੈਂ ਕੀ ਦਰਦੁ ਨ ਆਇਆ ॥੧॥

ਉਹਨਾਂ ਤਾਈਂ ਏਤੀ = ਇਤਨੀ ਮਾਰ = ਕੁੱਟ ਪਈ = ਪੈਣਾ ਕਰਦੀ ਹੈ ਕਿ ਉਹ ਨਰਕਾਂ ਵਿਚ ਪਏ ਕਰਲਾਣੇ = ਕੁਰਲਾਉਂਦੇ ਰਹਿੰਦੇ ਹਨ, ਪਰੰਤੂ ਹੇ ਪਰਮੇਸ਼ਰ! ਤੈਂ = ਤੇਰੇ ਤਾਈਂ ਕੀ ਕੋਈ ਦਰਦ ਆਉਣਾ ਸੀ ਭਾਵ ਕੋਈ ਦਰਦ ਨਹੀਂ ਆਇਆ, ਕਿਉਂਕਿ ਤੂੰ ਜਾਣਦਾ ਸੀ ਕਿ ਇਹ ਵਿਕਾਰਾਂ ਦੇ ਮਾਰੇ ਹੋਏ ਮਾਰੀਦੇ ਹਨ ॥੧॥

### ਕਰਤਾ; ਤੂੰ ਸਭਨਾ ਕਾ ਸੋਈ ॥

ਹੇ ਕਰਤਾ = ਪਰਮੇਸ਼ਰ! ਤੂੰ ਹੀ ਸਭਨਾ = ਸਾਰਿਆਂ ਦਾ ਪਿੱਛੇ ਪਾਲਕ ਸੀ, ਹੁਣ ਵੀ ਹੈਂ ਤੇ ਸੋਈ = ਤੂੰਹੀਓਂ ਹੀ ਅੱਗੇ ਨੂੰ ਹੋਵੇਂਗਾ।

**ਜੇ ਸਕਤਾ ਸਕਤੇ ਕਉ ਮਾਰੇ; ਤਾ ਮਨਿ ਰੋਸੁ ਨ ਹੋਈ ॥੧॥ਰਹਾਉ॥**

ਜੇ = ਜੇਕਰ ਸਕਤਾ = ਬਲਵਾਨ ਪੁਰਸ਼, ਸਕਤੇ = ਸ਼ਕਤੀਵਾਨ ਪੁਰਸ਼ ਦੇ ਕਉ = ਤਾਈਂ ਮਾਰੇ = ਮਾਰਨਾ ਕਰੇ ਭਾਵ ਜੋ ਅਗਿਆਨ ਦੇ ਬਲ ਵਾਲੇ ਅਗਿਆਨੀ ਲੋਕ ਹਨ ਉਨ੍ਹਾਂ ਤਾਈਂ ਜੇਕਰ ਬਲ ਵਾਲੇ ਹੰਕਾਰ ਆਦਿਕ ਵਿਕਾਰ ਮਾਰਨਾ ਕਰੇ; ਤਾ = ਤਦ ਹੇ ਪਰਮੇਸ਼ਰ ! ਤੁਹਾਡੇ ਮਨ ਵਿਚ ਰੋਸੁ = ਗ਼ੁੱਸਾ, ਨਰਾਜ਼ਗੀ ਨ = ਨਹੀਂ ਹੋਈ = ਹੁੰਦੀ ਭਾਵ ਤੁਸੀਂ ਜਾਣਦੇ ਹੋ ਕਿ ਇਹਨਾਂ ਵਿਕਾਰਾਂ ਦੇ ਗ੍ਰਸੇ ਹੋਇਆਂ ਨੂੰ ਵਿਕਾਰ ਹੀ ਖਾਈ ਜਾਂਦੇ ਹਨ ॥੧॥ਰਹਾਉ॥

**ਸਕਤਾ ਸੀਹੁ ਮਾਰੇ ਪੈ ਵਗੈ; ਖਸਮੈ ਸਾ ਪੁਰਸਾਈ ॥**

ਪਰੰਤੂ ਜੇਕਰ ਸਕਤਾ = ਬਲਵਾਨ ਸੀਹੁ = ਸ਼ੇਰ ਦੀ ਨਿਆਈਂ ਹੰਕਾਰ ਆਦਿਕ ਵਿਕਾਰ, ਗਊਆਂ ਦੇ ਵਗੈ = ਵੱਗ ਦੀ ਨਿਆਈਂ ਸਤ ਸੰਤੋਖ ਆਦਿ ਗੁਣਾਂ ਦੇ ਮਗਰ ਪੈ ਕੇ ਉਨ੍ਹਾਂ ਨੂੰ ਮਾਰਨਾ ਕਰਨ ਤਾਂ ਖਸਮੈ = ਮਾਲਕ ਪਰਮੇਸ਼ਰ ਨੂੰ ਬਿਰਤੀ ਅਰੂੜ ਹੋ ਕੇ ਪੁਰਸਾਈ = ਪੁਰਸ਼ਾਰਥ ਕਰਨਾ ਪੈਂਦਾ ਹੈ ਭਾਵ ਉੱਦਮ ਕਰਕੇ ਆਪਣੇ ਪਿਆਰਿਆਂ ਦੀ ਰੱਖਿਆ ਕਰਨੀ ਪੈਂਦੀ ਹੈ।

**ਰਤਨ ਵਿਗਾੜਿ ਵਿਗੋਏ ਕੁਤੀਂ; ਮੁਇਆ ਸਾਰ ਨ ਕਾਈ ॥**

ਜਿਨ੍ਹਾਂ ਨੇ ਰਤਨ = ਮਾਣਿਕ ਦੀ ਨਿਆਈਂ ਵੈਰਾਗ ਆਦਿਕ ਗੁਣਾਂ ਨੂੰ ਵਿਗਾੜ ਦਿੱਤਾ ਹੈ, ਉਹ ਕੁਤੀਂ = ਕੁੱਤਿਆਂ ਦੀ ਨਿਆਈਂ ਲੋਭ ਵਿਚ ਵਿਗੋਏ = ਖ਼ਰਾਬ ਹੋਏ ਹਨ, ਉਨ੍ਹਾਂ ਸੰਸਾਰ ਵਿਚ ਮੁਇਆ = ਮਰਿਆਂ ਹੋਇਆਂ ਨੂੰ ਪਰਮੇਸ਼ਰ ਪ੍ਰਾਪਤੀ ਦੀ ਕੋਈ ਸਾਰ = ਖ਼ਬਰ ਨਹੀਂ ਹੁੰਦੀ।

**ਆਪੇ ਜੋੜਿ ਵਿਛੋੜੇ ਆਪੇ; ਵੇਖੁ ਤੇਰੀ ਵਡਿਆਈ ॥੨॥**

ਹੇ ਪਰਮੇਸ਼ਰ ! ਜਿਨ੍ਹਾਂ ਦਾ ਤੁਸੀਂ ਆਪੇ = ਆਪ ਹੀ ਸਾਧਸੰਗਤ ਨਾਲ ਜੋੜਿ = ਸੰਜੋਗ ਕਰਵਾ ਦਿੱਤਾ ਹੈ ਤੇ ਆਪੇ = ਆਪ ਹੀ ਕੁਸੰਗਤ ਵੱਲੋਂ ਵਿਛੋੜੇ = ਵਿਛੋੜ ਦਿੱਤਾ ਹੈ, ਉਹ ਤੇਰੀ = ਤੁਹਾਡੀ ਵਡਿਆਈ = ਸ਼ੋਭਾ ਵੇਖੁ = ਦੇਖ ਕੇ ਸਦਾ ਪ੍ਰਸੰਨ ਰਹਿੰਦੇ ਹਨ ॥੨॥

**ਜੇ ਕੋ ਨਾਉ ਧਰਾਏ ਵਡਾ; ਸਾਦ ਕਰੇ ਮਨਿ ਭਾਣੇ ॥**

ਜੇ = ਜੇਕਰ ਕੋ = ਕੋਈ ਹੰਕਾਰ ਦੇ ਸਹਿਤ ਆਪਣਾ ਨਾਉ = ਨਾਮ ਵੱਡਾ ਧਰਾਏ = ਧਰਾ ਲਵੇ ਅਤੇ ਸ਼ਬਦ, ਸਪਰਸ਼, ਰੂਪ, ਰਸ, ਗੰਧ, ਆਦਿ ਮਨ ਭਾਉਂਦੇ ਸਾਦ = ਸੁਆਦਾਂ ਦੇ ਭੋਗਾਂ ਨੂੰ ਭੋਗਣਾ ਕਰੇ।

**ਖਸਮੈ ਨਦਰੀ ਕੀੜਾ ਆਵੈ; ਜੇਤੇ ਚੁਗੈ ਦਾਣੇ ॥**

ਜੇਤੇ = ਜਿਤਨਾ ਭੀ ਦਾਣਿਆਂ ਰੂਪੀ ਭੋਗਾਂ ਨੂੰ ਭੋਗਣ ਰੂਪ ਚੁਗੈ = ਚੁੱਗਦਾ ਫਿਰਦਾ ਹੈ, ਉਹ ਖਸਮੈ = ਮਾਲਕ ਪਰਮੇਸ਼ਰ ਦੀ ਨਦਰੀ = ਦ੍ਰਿਸ਼ਟੀ ਵਿਚ ਕੀੜਿਆਂ ਦੀ ਨਿਆਈਂ ਪੈਰਾਂ ਹੇਠਾਂ ਆਉਣ ਵਾਲਾ ਤੁੱਛ ਜੀਵ ਹੈ।

**ਮਰਿ ਮਰਿ ਜੀਵੈ ਤਾ ਕਿਛੁ ਪਾਏ; ਨਾਨਕ ਨਾਮੁ ਵਖਾਣੇ ॥੩॥੫॥੩੯॥**

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਉਹ ਪਰਮੇਸ਼ਰ ਵੱਲੋਂ ਮਰਿ = ਮਰਿਆ ਹੋਇਆ ਜੀਵ ਸੰਸਾਰ ਵੱਲੋਂ ਮਰਿ = ਮਰ ਕੇ, ਵਾਹਿਗੁਰੂ ਵੱਲ ਜੀਵੈ = ਜਿਉਂਦਾ ਹੋ ਜਾਵੇ ਤਾਂ ਗੁਰਾਂ ਦੇ ਪਾਸੋਂ ਲਾਭ ਪ੍ਰਾਪਤ ਕਰ ਸਕਦਾ ਹੈ ਤੇ ਜੇਕਰ ਨਾਮ ਦਾ ਵਖਾਣੇ = ਵਖਿਆਨ ਕਰੇ ਤਾਂ ਮੁਕਤ ਹੋ ਸਕਦਾ ਹੈ ॥੩॥੫॥੩੯॥

***ਨੋਟ :*** ਇਥੋਂ ਤਕ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੇ ਕੁਲ (੩੯) ਸ਼ਬਦ ਆਸਾ ਰਾਗ ਵਿਚ ਆਏ ਹਨ, ਹੁਣ ਅੱਗੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਬਦ ਅਰੰਭ ਹੋਣਗੇ।

# ਰਾਗੁ ਆਸਾ ਘਰੁ ੨ ਮਹਲਾ ੩

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਨੇ ਗੋਇੰਦਵਾਲ ਸਾਹਿਬ ਵਿਖੇ ਜੀਵਾਂ ਦੀ ਚੌਰਾਸੀ ਕੱਟਣ ਵਾਸਤੇ ਬਾਉਲੀ ਸਾਹਿਬ ਦੀ ਰਚਨਾ ਕੀਤੀ ਅਤੇ ਮਰਿਆਦਾ ਦੱਸੀ ਕਿ ਜਿਹੜਾ ਭੀ ਇਨ੍ਹਾਂ ਚੌਰਾਸੀ ਪਉੜੀਆਂ 'ਤੇ ਚੌਰਾਸੀ ਵਾਰ ਇਸ਼ਨਾਨ ਕਰਦਾ ਹੋਇਆ ਨਾਲ ਨਾਲ ਚੌਰਾਸੀ ਪਾਠ ਜਪੁ ਜੀ ਸਾਹਿਬ ਦੇ ਕਰੇਗਾ, ਉਹ ਚੌਰਾਸੀ ਲੱਖ ਜੂਨੀਆਂ ਵਿਚ ਨਹੀਂ ਪਵੇਗਾ। ਉਸ ਸਮੇਂ ਸਤਿਗੁਰਾਂ ਦੀ ਵੰਸ਼ ਵਿੱਚੋਂ ਗੁਰੂ ਜੀ ਦਾ ਇਕ ਪੁਰਾਣਾ ਮਿਲਾਪੀ ਆਇਆ ਜੋ ਖਟ ਦਰਸ਼ਨਾਂ ਉੱਪਰ ਸ਼ਰਧਾ ਰੱਖਦਾ ਸੀ, ਉਸ ਨੇ ਸਤਿਗੁਰਾਂ ਨੂੰ ਕਿਹਾ ਕਿ ਮੈਂ ਗੰਗਾ ਉੱਪਰ ਇਸ਼ਨਾਨ ਕਰਨ ਚੱਲਿਆ ਹਾਂ, ਉਥੇ ਖਟ ਦਰਸ਼ਨਾਂ ਦੇ ਭੀ ਦੀਦਾਰ ਹੋਣਗੇ। ਸਤਿਗੁਰਾਂ ਨੇ ਕਿਹਾ ਕਿ ਉਥੇ ਜਾਣ ਦੀ ਲੋੜ ਨਹੀਂ, ਤੂੰ ਇਥੇ ਬਾਉਲੀ ਸਾਹਿਬ ਵਿਚ ਹੀ ਇਸ਼ਨਾਨ ਕਰ ਲੈ। ਪਰੰਤੂ ਉਸ ਨੇ ਸਤਿਗੁਰਾਂ ਦਾ ਬਚਨ ਨਾ ਮੰਨਿਆ ਤੇ ਕਿਹਾ ਕਿ ਗੁਰੂ ਜੀ ਇਕ ਵਾਰ ਜ਼ਰੂਰ ਜਾਣ ਦਿਓ, ਫਿਰ ਆਪ ਦਾ ਬਚਨ ਜ਼ਰੂਰ ਮੰਨਾਂਗਾ। ਸਤਿਗੁਰਾਂ ਨੇ ਕਿਹਾ ਕਿ ਚੰਗਾ ਫਿਰ ਸਾਡਾ ਗੜਵਾ ਗੰਗਾ ਜਲ ਨਾਲ ਭਰ ਲਿਆਵੀਂ। ਇਹ ਹੁਕਮ ਮੰਨ ਕੇ ਉਹ ਆਪਣੇ ਸਾਥੀਆਂ ਨਾਲ ਗੰਗਾ ਇਸ਼ਨਾਨ ਕਰਨ ਲਈ ਚੱਲ ਪਿਆ, ਉਥੇ ਪਹੁੰਚ ਕੇ ਯਾਤਰਾ, ਇਸ਼ਨਾਨ ਕਰ ਕੇ ਜਦੋਂ ਵਾਪਸ ਮੁੜਨ ਲੱਗਾ ਤਾਂ ਗੁਰੂ ਸਾਹਿਬ ਜੀ ਦਾ ਸੁਨੇਹਾ ਚੇਤੇ ਆਇਆ ਕਿ ਗੰਗਾ ਦਾ ਜਲ ਗੜਵੇ ਵਿਚ ਭਰ ਕੇ ਲਿਆਉਣਾ ਹੈ, ਉੱਧਰੋਂ ਇਸ ਦਾ ਸੰਗ ਤੁਰ ਪਿਆ ਤਾਂ ਇਸ ਨੇ ਕਾਹਲੀ ਨਾਲ ਗੜਵੇ ਵਿਚ ਜਲ ਭਰਿਆ ਤਾਂ ਗੜਵਾ ਇਸ ਦੇ ਹੱਥੋਂ ਛੁੱਟ ਕੇ ਗੰਗਾ ਵਿਚ ਹੀ ਡਿੱਗ ਪਿਆ, ਪਕੜ ਨਾ ਸਕਿਆ ਤੇ ਖ਼ਾਲੀ ਹੱਥ ਵਾਪਸ ਆ ਗਿਆ ਅਤੇ ਗੁਰੂ ਜੀ ਨੂੰ ਆ ਕੇ ਕਹਿੰਦਾ ਕਿ ਮਹਾਰਾਜ ਮੈਂ ਆਪ ਜੀ ਦੀ ਸੇਵਾ ਨਾ ਕਰ ਸਕਿਆ, ਤੁਹਾਡਾ ਦਿੱਤਾ ਹੋਇਆ ਗੜਵਾ ਮੇਰੇ ਕੋਲੋਂ ਗੰਗਾ ਦੀਆਂ ਲਹਿਰਾਂ ਵਿਚ ਡਿੱਗ ਪਿਆ ਤੇ ਮੈਂ ਗੰਗਾ ਜਲ ਨਾ ਲਿਆ ਸਕਿਆ। ਸਤਿਗੁਰਾਂ ਨੇ ਕਿਹਾ ਕਿ ਤੂੰ ਸ਼ੰਕਾ ਕਿਉਂ ਕਰਦਾ ਹੈਂ, ਅਸਾਂ ਨੇ ਸਾਰੇ ਤੀਰਥ ਹੀ ਬਾਉਲੀ ਸਾਹਿਬ ਵਿਚ ਲਿਆ ਕੇ ਮਿਲਾਏ ਹਨ, ਚੱਲ ਜਾ ਕੇ ਇਸ਼ਨਾਨ ਕਰਕੇ ਆ। ਜਦੋਂ ਬਚਨ ਮੰਨ ਕੇ ਅੰਦਰ ਇਸ਼ਨਾਨ ਕਰਨ ਲਈ ਗਿਆ ਤਾਂ ਜਿਹੜਾ ਗੜਵਾ ਇਸ ਕੋਲੋਂ ਹਰਿਦੁਆਰ ਵਿਖੇ ਗੰਗਾ ਦੀਆਂ ਲਹਿਰਾਂ ਵਿਚ ਰੁੜ੍ਹ ਗਿਆ ਸੀ, ਉਹੀ ਗੜਵਾ ਬਾਉਲੀ ਸਾਹਿਬ ਵਿਚ ਵੇਖ ਕੇ ਹੈਰਾਨ ਹੋ ਗਿਆ ਤੇ ਵਾਪਸ ਆ ਕੇ ਸਤਿਗੁਰਾਂ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਖਟ ਦਰਸ਼ਨਾਂ ਦਾ ਪੁਜਾਰੀ ਹਾਂ। ਤੁਸੀਂ ਹੀ ਦੱਸੋ ਕਿ ਇਨ੍ਹਾਂ ਛਿਆਂ ਦਰਸ਼ਨਾਂ ਵਿੱਚੋਂ ਕਿਹੜਾ ਚੰਗਾ ਹੈ ਜਿਸ ਦਾ ਮੈਂ ਪੁਜਾਰੀ ਬਣਾਂ, ਤਾਂ ਉਸ ਦੇ ਪ੍ਰਥਾਏ ਆਸਾ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਤੀਸਰੇ ਪਾਤਸ਼ਾਹ ਜੀ ਪਾਵਨ ਸ਼ਬਦ ਉਚਾਰਦੇ ਹੋਏ ਪਹਿਲਾਂ ਮੰਗਲ ਕਰਦੇ ਹਨ :

# ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਰਿ ਦਰਸਨੁ; ਪਾਵੈ ਵਡਭਾਗਿ ॥ ਗੁਰ ਕੈ ਸਬਦਿ; ਸਚੈ ਬੈਰਾਗਿ ॥

ਹੇ ਭਾਈ ! ਖਟ ਦਰਸ਼ਨਾਂ ਵਿਚ ਸਭ ਤੋਂ ਉੱਤਮ ਜੋ ਹਰਿ = ਪਰਮੇਸ਼ਰ ਦਾ ਦਰਸਨੁ = ਦੀਦਾਰ ਕਰਨਾ ਹੈ **ਵਾ:** ਪਰਮੇਸ਼ਰ ਦਾ ਬਣ ਕੇ ਰਹਿਣ ਰੂਪ ਪਰਮੇਸ਼ਰ ਦਾ ਦਰਸ਼ਨ ਕਰਨਾ ਹੈ, ਇਹ ਵਡਭਾਗਿ = ਵੱਡਿਆਂ ਭਾਗਾਂ ਕਰਕੇ ਪਾਵੈ = ਪ੍ਰਾਪਤ ਕਰੀਦਾ ਹੈ। ਜਿਹੜੇ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਦੇ ਹਨ, ਉਹ ਸਚੈ = ਸੱਚੇ ਬੈਰਾਗਿ = ਵੈਰਾਗੀ ਹਨ **ਵਾ:** ਗੁਰੂ ਸਾਹਿਬ ਦੇ ਸ਼ਬਦ ਕਰਕੇ ਸੱਚੇ ਦੀ ਪ੍ਰਾਪਤੀ ਦਾ ਵੈਰਾਗ ਹੁੰਦਾ ਹੈ ਭਾਵ ਸੰਸਾਰ ਵੱਲੋਂ ਉਪਰਾਮਤਾ ਹੁੰਦੀ ਹੈ ਤੇ ਪਰਮੇਸ਼ਰ ਵੱਲ ਪਿਆਰ ਉਤਪੰਨ ਹੋ ਜਾਂਦਾ ਹੈ।

[ਅੰਗ ੩੬੧]

## ਖਟੁ ਦਰਸਨੁ; ਵਰਤੈ ਵਰਤਾਰਾ ॥ ਗੁਰ ਕਾ ਦਰਸਨੁ; ਅਗਮ ਅਪਾਰਾ ॥੧॥

ਖਟੁ = ਛੇ ਦਰਸਨੁ = ਭੇਖ ਭਾਵ ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਬ੍ਰਹਮਚਾਰੀ ਅਤੇ ਦਰਵੇਸ਼ **ਵਾ:** ਖਟੁ ਦਰਸਨ = ਛੇ ਸ਼ਾਸਤ੍ਰ (ਸਾਂਖ, ਨਿਆਇ, ਵਿਸ਼ੇਸ਼ਕ, ਪੂਰਬ-ਮੀਮਾਂਸਾ, ਪਤੰਜਲ ਅਤੇ ਵੇਦਾਂਤ **ਵਾ:** ਖਟੁ ਦਰਸਨ = ਪੰਜ ਗਿਆਨ ਇੰਦ੍ਰੀਆਂ ਤੇ ਛੇਵਾਂ ਮਨ ਇਹਨਾਂ ਛਿਆਂ ਦਰਸ਼ਨਾਂ ਦੇ ਭੇਖਾਂ ਵਿਚ ਹੀ ਸਾਰੇ ਸੰਸਾਰ ਦਾ ਵਰਤਾਰਾ ਵਰਤੈ = ਵਰਤ ਰਿਹਾ ਹੈ। ਪਰੰਤੂ ਜੋ ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਦਰਸਨੁ = ਦੀਦਾਰ ਹੈ, ਉਹ ਅਗਮ = ਗੰਮਤਾ ਤੋਂ ਰਹਿਤ ਤੇ ਪ੍ਰਕਿਰਤੀ ਦੇ ਅਪਾਰਾ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਹੈ ॥੧॥

## ਗੁਰ ਕੈ ਦਰਸਨਿ; ਮੁਕਤਿ ਗਤਿ ਹੋਇ ॥
## ਸਾਚਾ ਆਪਿ; ਵਸੈ ਮਨਿ ਸੋਇ ॥੧॥ਰਹਾਉ॥

ਗੁਰ = ਸਤਿਗੁਰਾਂ ਕੈ = ਦੇ ਦਰਸਨਿ = ਦੀਦਾਰ ਕਰਨ ਨਾਲ ਚਾਰ ਪ੍ਰਕਾਰ ਦੀਆਂ ਬੈਕੁੰਠ ਦੀਆਂ ਮੁਕਤਿ = ਮੁਕਤੀਆਂ ਅਤੇ ਕੈਵਲ ਗਤਿ = ਮੁਕਤੀ ਦੀ ਪ੍ਰਾਪਤੀ ਹੋਇ = ਹੁੰਦੀ ਹੈ। ਜਿਹੜੇ ਪ੍ਰੇਮ ਨਾਲ ਸਤਿਗੁਰਾਂ ਦੇ ਦਰਸ਼ਨ ਕਰਦੇ ਹਨ, ਸੋਇ = ਉਨ੍ਹਾਂ ਦੇ ਮਨਿ = ਹਿਰਦੇ ਵਿਚ ਸਾਚਾ = ਸੱਚਾ ਪਰਮੇਸ਼ਰ ਆਪ ਹੀ ਆਣ ਕੇ ਵਸੈ = ਵਸ ਜਾਂਦਾ ਹੈ ॥੧॥ਰਹਾਉ॥

## ਗੁਰ ਦਰਸਨਿ; ਉਧਰੈ ਸੰਸਾਰਾ ॥ ਜੇ ਕੋ ਲਾਏ; ਭਾਉ ਪਿਆਰਾ ॥

ਉਹ ਗੁਰ = ਸਤਿਗੁਰੂ ਸਾਹਿਬ ਜੀ ਦੇ ਦਰਸਨਿ = ਦੀਦਾਰ ਕਰ ਕੇ ਸੰਸਾਰਾ = ਜਗਤ ਤੋਂ ਉਧਰੈ = ਉਧਰ ਜਾਂਦਾ ਹੈ। ਜੇ = ਜਿਹੜਾ ਕੋ = ਕੋਈ ਪਿਆਰਾ = ਪ੍ਰੇਮੀ ਸਤਿਗੁਰਾਂ ਦੇ ਦਰਸ਼ਨਾਂ ਵਿਚ ਭਾਉ = ਪ੍ਰੇਮ ਲਾਏ = ਲਾਉਂਦਾ ਹੈ **ਵਾ:** ਜੇਕਰ ਕੋਈ ਸਤਿਗੁਰਾਂ ਨਾਲ ਮਿਲ ਕੇ ਪਿਆਰੇ ਅਕਾਲ ਪੁਰਖ ਦਾ ਪ੍ਰੇਮ ਲਾ ਲਵੇ ਤਾਂ ਉਹ ਆਪਣੇ ਸੰਗੀਆਂ ਸਮੇਤ ਸੰਸਾਰ-ਸਮੁੰਦਰ ਤੋਂ ਉਧਰ ਜਾਂਦਾ ਹੈ।

## ਭਾਉ ਪਿਆਰਾ ਲਾਏ; ਵਿਰਲਾ ਕੋਇ ॥ ਗੁਰ ਕੈ ਦਰਸਨਿ; ਸਦਾ ਸੁਖੁ ਹੋਇ ॥੨॥

ਪਰੰਤੂ ਕੋਇ = ਕੋਈ ਵਿਰਲਾ = ਟਾਵਾਂ-ਟਾਵਾਂ ਹੀ ਪਿਆਰਾ = ਪ੍ਰੇਮੀ ਬਣ ਕੇ ਮਨ, ਬਾਣੀ, ਸਰੀਰ ਦੁਆਰਾ ਸਤਿਗੁਰਾਂ ਵਿਚ ਭਾਉ = ਪ੍ਰੇਮ ਨੂੰ ਲਾਏ = ਲਾਉਂਦਾ ਹੈ। ਉਸ ਨੂੰ ਗੁਰ = ਸਤਿਗੁਰਾਂ ਕੈ = ਦੇ ਦਰਸਨਿ = ਦੀਦਾਰ ਕਰਨ ਨਾਲ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ॥੨॥

## ਗੁਰ ਕੈ ਦਰਸਨਿ; ਮੋਖ ਦੁਆਰੁ ॥ ਸਤਿਗੁਰੁ ਸੇਵੈ; ਪਰਵਾਰ ਸਾਧਾਰੁ ॥

ਗੁਰ = ਸਤਿਗੁਰਾਂ ਕੈ = ਦੇ ਦਰਸਨਿ = ਦੀਦਾਰ ਕਰਨ ਨਾਲ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ **ਵਾ:** ਇੰਦ੍ਰੀਆਂ ਰੂਪੀ ਦੁਆਰਿਆਂ ਤੋਂ ਮੋਖ = ਮੁਕਤ ਹੋ ਜਾਈਦਾ ਹੈ। ਸਤਿਗੁਰੁ = ਗੁਰੂ ਸਾਹਿਬ ਜੀ ਦੀ ਸੇਵੈ = ਟਹਿਲ ਜਾਂ ਸੇਵਨ ਕਰਨ ਨਾਲ ਆਪਣਾ ਪਰਵਾਰ = ਇਸਤਰੀ, ਪੁੱਤਰ, ਮਾਤਾ, ਪਿਤਾ ਆਦਿ ਨੂੰ ਸਾਧਾਰੁ = ਸੁਧਾਰ ਲਈਦਾ ਹੈ ਭਾਵ ਸਤਸੰਗੀ ਬਣਾ ਲਈਦਾ ਹੈ **ਵਾ:** ਜੋ ਸਤਿਗੁਰਾਂ ਦਾ ਸੇਵਨ ਕਰਦਾ ਹੈ ਉਹ ਆਪਣੇ ਇੰਦ੍ਰੀਆਂ ਰੂਪੀ ਪਰਿਵਾਰ ਨੂੰ ਸਾਧਾਰੁ = ਸਹਿਤ ਆਸਰੇ ਦੇ ਕਰ ਲੈਂਦਾ ਹੈ ਭਾਵ ਅੱਖਾਂ ਨਾਲ ਬੇਗਾਨਾ ਰੂਪ ਨਹੀਂ ਤੱਕਦਾ, ਕੰਨਾਂ ਨਾਲ ਨਿੰਦਿਆ ਆਦਿ ਨਹੀਂ ਸੁਣਦਾ, ਜ਼ੁਬਾਨ ਨਾਲ ਝੂਠ ਨਹੀਂ ਬੋਲਦਾ, ਇਉਂ ਆਪਣੇ ਪਰਿਵਾਰ ਨੂੰ ਸੁਧਾਰ ਲੈਂਦਾ ਹੈ **ਵਾ:** ਜੋ ਸਤਿਗੁਰਾਂ ਦੀ ਸੇਵਾ ਕਰਨ ਰੂਪ ਹੀ

ਸਾਧਾਰੁ = ਸਹਿਤ ਆਸਰੇ ਦੇ ਹੋ ਜਾਂਦਾ ਹੈ ਉਹ (ਪਰ+ਵਾਰੈ) ਵਾਰੈ = ਵਾੜ ਭਾਵ ਸੰਸਾਰ ਰੂਪ ਵਾੜ ਤੋਂ ਪਰ = ਪਰ੍ਹੇ ਮੁਕਤ ਹੋ ਜਾਂਦਾ ਹੈ।

## ਨਿਗੁਰੇ ਕਉ; ਗਤਿ ਕਾਈ ਨਾਹੀ ॥ ਅਵਗਣਿ ਮੁਠੇ; ਚੋਟਾ ਖਾਹੀ ॥੩॥

ਜਿਹੜੇ ਨਿਗੁਰੇ = ਗੁਰੂ ਤੋਂ ਰਹਿਤ ਬੇਮੁਖ ਪੁਰਸ਼ ਹਨ, ਉਨ੍ਹਾਂ ਕਉ = ਨੂੰ ਕਾਈ = ਕੋਈ ਭੀ ਗਤਿ = ਮੁਕਤੀ ਨਾਹੀ = ਨਹੀਂ ਮਿਲਣੀ। ਉਹ ਅਵਗਣਿ = ਗੁਨਾਹਾਂ ਕਰਕੇ ਮੁਠੇ = ਲੁੱਟੇ ਹੋਏ ਇਥੇ ਦੁਨੀਆਂ ਦੀਆਂ ਤਰਕਾਂ ਰੂਪ ਤੇ ਅੱਗੇ ਪ੍ਰਲੋਕ ਵਿਚ ਜਮਾਂ ਦੀਆਂ ਚੋਟਾ = ਸੱਟਾਂ ਖਾਹੀ = ਖਾਂਦੇ ਹਨ ॥੩॥

## ਗੁਰ ਕੈ ਸਬਦਿ; ਸੁਖੁ ਸਾਂਤਿ ਸਰੀਰ ॥ ਗੁਰਮੁਖਿ; ਤਾ ਕਉ ਲਗੈ ਨ ਪੀਰ ॥

ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸਰੀਰ = ਦੇਹ ਵਿਚ ਸੁਖੁ = ਅਨੰਦ ਅਤੇ ਸਾਂਤਿ = ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ। ਜਿਹੜੇ ਗੁਰਮੁਖਿ = ਗੁਰਮੁਖਤਾਈ ਧਾਰਨ ਕਰਨ ਵਾਲੇ ਪ੍ਰੇਮੀ ਹਨ, ਤਾ = ਉਨ੍ਹਾਂ ਕਉ = ਨੂੰ ਜੰਮਣ ਮਰਣ ਰੂਪੀ ਪੀਰ = ਪੀੜਾ ਨ = ਨਹੀਂ ਲਗੈ = ਲੱਗਦੀ।

## ਜਮ ਕਾਲੁ; ਤਿਸੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ; ਸਾਚਿ ਸਮਾਵੈ ॥੪॥੧॥੪੦॥

ਤਿਸੁ = ਤਿਨ੍ਹਾਂ ਗੁਰਮੁਖ ਜਨਾਂ ਦੇ ਨੇੜਿ = ਨਜ਼ਦੀਕ ਸਾਰਿਆਂ ਦਾ ਜਮਕਾਲੁ = ਕਾਲ ਕਰਨ ਵਾਲਾ ਯਮ ਭੀ ਨ = ਨਹੀਂ ਆਵੈ = ਆਉਂਦਾ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖਿ = ਗੁਰੂ ਵੱਲ ਮੁੱਖ ਰੱਖਣ ਵਾਲੇ ਜਨ ਸਾਚਿ = ਸੱਚੇ ਪਰਮੇਸ਼ਰ ਦੇ ਸਰੂਪ ਵਿਚ ਸਮਾਵੈ = ਸਮਾਅ ਜਾਂਦੇ ਹਨ, ਅਭੇਦ ਹੋ ਜਾਂਦੇ ਹਨ ॥੪॥੧॥੪੦॥

## ਆਸਾ ਮਹਲਾ ੩ ॥

## ਸਬਦਿ ਮੁਆ; ਵਿਚਹੁ ਆਪੁ ਗਵਾਇ ॥ ਸਤਿਗੁਰੁ ਸੇਵੇ; ਤਿਲੁ ਨ ਤਮਾਇ ॥

ਜਿਸ ਨੇ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਇ = ਗਵਾ ਦਿੱਤਾ ਹੈ, ਉਹ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ ਭਾਵ ਤੋਂ ਮੁਆ = ਮਰਿਆ ਹੈ। ਸਤਿਗੁਰੁ = ਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕਰਨ ਨਾਲ ਤਿਲੁ = ਕਣਮਾਤ੍ਰ ਭੀ ਦੁਨੀਆਂ ਦੇ ਪਦਾਰਥਾਂ ਦੀ ਤਮਾਇ = ਇੱਛਾ ਨ = ਨਹੀਂ ਰਹਿੰਦੀ **ਵਾ:** ਅਗਿਆਨ ਦਾ (ਤਮ+ਆਇ) ਤਮ = ਹਨੇਰਾ ਤਿਲ-ਮਾਤ੍ਰ ਭੀ ਉਹਨਾਂ ਦੇ ਅੰਦਰ ਨਹੀਂ ਆਇ = ਆਉਂਦਾ।

## ਨਿਰਭਉ ਦਾਤਾ; ਸਦਾ ਮਨਿ ਹੋਇ ॥ ਸਚੀ ਬਾਣੀ; ਪਾਏ ਭਾਗਿ ਕੋਇ ॥੧॥

ਨਿਰਭਉ = ਭੈ ਤੋਂ ਰਹਿਤ, ਸਭ ਨੂੰ ਦਾਤਾ = ਦਾਤਾਂ ਦੇਣ ਵਾਲਾ ਪਰਮੇਸ਼ਰ ਸਦਾ = ਹਮੇਸ਼ਾਂ ਹੀ ਉਨ੍ਹਾਂ ਦੇ ਮਨਿ = ਹਿਰਦੇ ਵਿਚ ਪ੍ਰਗਟ ਹੋਇ = ਹੋ ਜਾਂਦਾ ਹੈ। ਜੋ ਸਤਿਗੁਰੂ ਸਾਹਿਬ ਜੀ ਦੀ ਸਚੀ = ਸਤਯ ਸਰੂਪ ਬਾਣੀ ਹੈ, ਇਸ ਨੂੰ ਕੋਇ = ਕੋਈ ਵਿਰਲਾ ਹੀ ਭਾਗਿ = ਭਾਗਾਂ ਵਾਲਾ ਪਾਏ = ਪ੍ਰਾਪਤ ਕਰਦਾ ਹੈ ॥੧॥

## ਗੁਣ ਸੰਗ੍ਰਹੁ; ਵਿਚਹੁ ਅਉਗੁਣ ਜਾਹਿ ॥
## ਪੂਰੇ ਗੁਰ ਕੈ ਸਬਦਿ; ਸਮਾਹਿ ॥੧॥ਰਹਾਉ॥

ਹੇ ਭਾਈ ! ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿਕ ਸ਼ੁਭ ਗੁਣਾਂ ਨੂੰ ਹਿਰਦੇ ਵਿਚ ਸੰਗ੍ਰਹੁ =

ਇੱਕਤਰ ਕਰੋ ਜਿਸ ਕਰਕੇ ਅੰਤਸ਼ਕਰਣ ਵਿਚਹੁ = ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਸਾਰੇ ਅਉਗੁਣ = ਗੁਨਾਹ ਚਲੇ ਜਾਹਿ = ਜਾਂਦੇ ਹਨ। ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਵਾਹਿਗੁਰੂ ਵਿਚ ਸਮਾਹਿ = ਸਮਾਅ ਜਾਈਦਾ ਹੈ **ਵਾ:** ਸਮਾਹਿ = ਸਮਾਹੜਾ ਭਾਵ ਅਨੰਦ ਪ੍ਰਾਪਤ ਹੁੰਦਾ ਹੈ ॥੧॥ਰਹਾਉ॥

## ਗੁਣਾ ਕਾ ਗਾਹਕੁ ਹੋਵੈ; ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ; ਨਾਮੁ ਵਖਾਣੈ ॥

ਹੇ ਭਾਈ ! ਜੋ ਸ਼ਰਧਾ ਵਿਸ਼ਵਾਸ ਦੇ ਸਹਿਤ ਸ਼ੁਭ ਗੁਣਾ ਕਾ = ਦਾ ਗਾਹਕੁ = ਖ਼ਰੀਦਦਾਰ ਹੋਵੈ = ਹੁੰਦਾ ਹੈ, ਸੋ = ਉਹੀ ਸਤ ਸੰਤੋਖ, ਗਿਆਨ ਆਦਿਕ ਗੁਣਾਂ ਦੀ ਕਦਰ ਜਾਣੈ = ਜਾਣਦਾ ਹੈ **ਵਾ:** ਉਹੀ ਸਤਿਗੁਰਾਂ ਦੇ ਗੁਣ = ਉਪਕਾਰ ਨੂੰ ਜਾਣਦਾ ਹੈ ਅਤੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਕਰਕੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਦਾ ਵਖਾਣੈ = ਵਖਿਆਣ, ਕਥਨ ਕਰਦਾ ਹੈ।

## ਸਾਚੀ ਬਾਣੀ; ਸੂਚਾ ਹੋਇ ॥ ਗੁਣ ਤੇ; ਨਾਮੁ ਪਰਾਪਤਿ ਹੋਇ ॥੨॥

ਸਤਿਗੁਰਾਂ ਦੀ ਸਾਚੀ = ਸੱਚੀ ਬਾਣੀ ਕਰਕੇ ਮਨ ਸੂਚਾ = ਪਵਿੱਤਰ ਹੋਇ = ਹੋ ਜਾਂਦਾ ਹੈ। ਸ਼ਰਧਾ ਆਦਿਕ ਸ਼ੁਭ ਗੁਣਾਂ ਤੇ = ਤੋਂ ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਦੀ ਪਰਾਪਤਿ = ਪ੍ਰਾਪਤੀ ਹੋਇ = ਹੁੰਦੀ ਹੈ ॥੨॥

## ਗੁਣ ਅਮੋਲਕ; ਪਾਏ ਨ ਜਾਹਿ ॥ ਮਨਿ ਨਿਰਮਲ; ਸਾਚੈ ਸਬਦਿ ਸਮਾਹਿ ॥

ਇਹ ਅਮੋਲਕ = ਬੇਕੀਮਤੀ ਗੁਣ, ਕਿਸੇ ਮਨੁੱਖ ਦੇ ਆਪਣੇ ਜਤਨ ਜਾਂ ਅਕਾਲ ਪੁਰਖ ਦੀ ਕ੍ਰਿਪਾ ਤੋਂ ਬਿਨਾਂ ਪਾਏ = ਪ੍ਰਾਪਤ ਨ = ਨਹੀਂ ਕੀਤੇ ਜਾਹਿ = ਜਾਂਦੇ। ਸਾਚੈ = ਸੱਚੇ ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਮਨਿ = ਹਿਰਦਾ ਨਿਰਮਲ = ਮੈਲ ਤੋਂ ਰਹਿਤ ਸ਼ੁੱਧ ਹੋ ਜਾਂਦਾ ਹੈ ਤੇ ਫਿਰ ਸੱਚੇ ਪਰਮੇਸ਼ਰ ਵਿਚ ਸਮਾਹਿ = ਸਮਾਅ ਜਾਈਦਾ ਹੈ **ਵਾ:** ਉਸ ਦਾ ਸਮਾਹਿ = ਸਮਾਹੜਾ ਭਾਵ ਅਨੰਦ ਪ੍ਰਾਪਤ ਹੁੰਦਾ ਹੈ।

## ਸੇ ਵਡਭਾਗੀ; ਜਿਨ ਨਾਮੁ ਧਿਆਇਆ ॥ ਸਦਾ ਗੁਣਦਾਤਾ; ਮੰਨਿ ਵਸਾਇਆ ॥੩॥

ਹੇ ਭਾਈ ! ਸੇ = ਉਹ ਬਹੁਤ ਹੀ ਵਡਭਾਗੀ = ਵੱਡੇ ਭਾਗਾਂ ਵਾਲੇ ਹਨ, ਜਿਨ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ਅਤੇ ਸਦਾ = ਹਮੇਸ਼ਾਂ ਹੀ ਸ਼ੁਭ ਗੁਣਾਂ ਦੇ ਦਾਤਾ = ਦੇਣ ਵਾਲੇ ਪਰਮੇਸ਼ਰ ਨੂੰ ਗੁਰਾਂ ਦੇ ਸ਼ਬਦ ਦੁਆਰਾ ਸ੍ਰਵਨ ਕਰਕੇ ਮੰਨਿ = ਮੰਨਣ ਕਰਕੇ ਹਿਰਦੇ ਵਿਚ ਵਸਾਇਆ = ਵਸਾਉਣਾ ਕੀਤਾ ਹੈ ॥੩॥

## ਜੋ ਗੁਣ ਸੰਗ੍ਰਹੈ; ਤਿਨ੍ ਬਲਿਹਾਰੈ ਜਾਉ ॥ ਦਰਿ ਸਾਚੈ; ਸਾਚੇ ਗੁਣ ਗਾਉ ॥

ਹੇ ਭਾਈ ! ਜੋ = ਜਿਹੜੇ ਸਤ, ਸੰਤੋਖ, ਦਇਆ, ਧਰਮ ਆਦਿਕ ਗੁਣਾਂ ਨੂੰ ਸੰਗ੍ਰਹੈ = ਇਕੱਤਰ ਕਰਦੇ ਹਨ, ਤਿਨ = ਉਨ੍ਹਾਂ ਤਾਈਂ ਸੈਂਕੜੇ ਵਾਰੀ ਬਲਿਹਾਰੈ = ਕੁਰਬਾਨ ਜਾਉ = ਜਾਂਦੇ ਹਾਂ। ਜਿਹੜੇ ਸਾਚੈ = ਸੱਚੇ ਦਰਿ = ਦੁਆਰੇ ਸਤਿਸੰਗਤ ਵਿਚ ਮਿਲ ਕੇ ਸਾਚੇ = ਸੱਚੇ ਪਰਮੇਸ਼ਰ ਦੇ ਗੁਣ = ਸਿਫ਼ਤਾਂ ਤਾਈਂ ਗਾਉ = ਗਾਉਂਦੇ ਹਨ।

## ਆਪੇ ਦੇਵੈ; ਸਹਜਿ ਸੁਭਾਇ ॥ ਨਾਨਕ; ਕੀਮਤਿ ਕਹਣੁ ਨ ਜਾਇ ॥੪॥੨॥੪੧॥

ਉਨ੍ਹਾਂ ਨੂੰ ਪਰਮੇਸ਼ਰ ਆਪੇ = ਆਪ ਹੀ ਗੁਰਾਂ ਦੁਆਰਾ ਬਖ਼ਸ਼ਿਸ਼ ਦੇਵੈ = ਦਿੰਦਾ ਹੈ ਤੇ ਉਹ ਸਹਜਿ = ਸ਼ਾਂਤੀ ਸੁਭਾਅ ਧਾਰ ਕੇ ਸੁਤੇ-ਸਿੱਧ ਹੀ ਸੁਭਾਇ = ਪ੍ਰਕਾਸ਼ ਸਰੂਪ ਵਿਚ ਜੁੜੇ ਰਹਿੰਦੇ ਹਨ। ਸਤਿਗੁਰੂ ਸਾਹਿਬ ਜੀ

ਕਥਨ ਕਰਦੇ ਹਨ ਕਿ ਉਸ ਵਾਹਿਗੁਰੂ ਦੇ ਪਰਉਪਕਾਰਾਂ ਦਾ ਕੀਮਤਿ = ਮੁੱਲ ਕਹਣੁ = ਕਿਹਾ ਨ = ਨਹੀਂ ਜਾਇ = ਜਾਂਦਾ **ਅਥਵਾ** ਜਿਨ੍ਹਾਂ ਨੂੰ ਸਹਜਿ ਸੁਭਾਇ = ਨਿਰਯਤਨ ਹੀ ਗਿਆਨ ਦੀ ਬਖ਼ਸ਼ਿਸ਼ ਕਰ ਦਿੰਦਾ ਹੈ, ਉਨ੍ਹਾਂ ਦੀ ਮਹਾਨਤਾ ਰੂਪ ਕੀਮਤ ਭੀ ਨਹੀਂ ਕਹੀ ਜਾ ਸਕਦੀ ॥੪॥੨॥੪੧॥

## ਆਸਾ ਮਹਲਾ ੩ ॥

## ਸਤਿਗੁਰ ਵਿਚਿ; ਵਡੀ ਵਡਿਆਈ ॥ ਚਿਰੀ ਵਿਛੁੰਨੇ; ਮੇਲਿ ਮਿਲਾਈ ॥

ਸਤਿਗੁਰ = ਗੁਰੂ ਸਾਹਿਬ ਜੀ ਦੇ ਸਰੂਪ ਵਿਚਿ = ਭੀਤਰ, ਅੰਦਰ ਵਡੀ = ਬਹੁਤੀ ਵਡਿਆਈ = ਮਹਿਮਾ, ਸ਼ੋਭਾ ਹੈ। ਜੋ ਚੌਰਾਸੀ ਲੱਖ ਜੂਨਾਂ ਜਾਂ ਜੁਗਾਂ ਆਦਿ ਦੇ ਵਿਚ ਚਿਰੀ = ਚਿਰਾਂ ਤੋਂ ਵਿਛੁੰਨੇ = ਵਿੱਛੜੇ ਹੋਇਆਂ ਨੂੰ ਵਾਹਿਗੁਰੂ ਦੇ ਮੇਲਿ = ਮਿਲਾਪ ਵਿਚ ਮਿਲਾਈ = ਮਿਲਾ ਦਿੱਤਾ ਹੈ।

## ਆਪੇ ਮੇਲੇ; ਮੇਲਿ ਮਿਲਾਏ ॥ ਆਪਣੀ ਕੀਮਤਿ; ਆਪੇ ਪਾਏ ॥੧॥

ਹੇ ਭਾਈ ! ਪਰਮੇਸ਼ਰ ਆਪੇ = ਆਪ ਹੀ ਜਿਨ੍ਹਾਂ ਨੂੰ ਸਤਿਗੁਰਾਂ ਨਾਲ ਮੇਲੇ = ਮੇਲਦਾ ਹੈ, ਤੇ ਸਤਿਗੁਰੂ ਜੀ ਉਸ ਨੂੰ ਨਾਮ ਵਿਚ ਮੇਲਿ = ਮੇਲਣਾ ਕਰਦੇ ਹਨ, ਫਿਰ ਉਨ੍ਹਾਂ ਮਿਲਿਆਂ ਹੋਇਆਂ ਨੂੰ ਪਰਮੇਸ਼ਰ ਆਪਣੇ ਸਰੂਪ ਵਿਚ ਮਿਲਾਏ = ਮਿਲਾ ਲੈਂਦਾ ਹੈ **ਵਾ:** ਜਿਹੜੇ ਗੁਰਮੁਖ ਜਨ ਪਰਮੇਸ਼ਰ ਨੇ ਆਪ ਮੇਲੇ ਹਨ, ਉਹ ਮਿਲੇ ਹੋਏ ਹੋਰਨਾਂ ਨੂੰ ਭੀ ਵਾਹਿਗੁਰੂ ਦੇ ਮਿਲਾਪ ਵਿਚ ਮਿਲਾਏ = ਮਿਲਾ ਦਿੰਦੇ ਹਨ। ਉਹ ਪਰਮੇਸ਼ਰ ਆਪਣੀ ਕੀਮਤਿ = ਕਦਰ, ਮੁੱਲ ਨੂੰ ਆਪੇ = ਆਪ ਹੀ ਪਾਏ = ਪਾਉਂਦਾ ਹੈ ॥੧॥

## ਹਰਿ ਕੀ ਕੀਮਤਿ; ਕਿਨ ਬਿਧਿ ਹੋਇ ॥

ਹੇ ਸਤਿਗੁਰੂ ਜੀ ! ਹਰਿ = ਪਰਮੇਸ਼ਰ ਕੀ = ਦੀ ਕੀਮਤਿ = ਕਦਰ ਕਿਨ = ਕਿਹੜੀ ਬਿਧਿ = ਵਿਧੀ ਨਾਲ ਪ੍ਰਾਪਤੀ ਹੋਇ = ਹੋਵੇ ?

## ਹਰਿ ਅਪਰੰਪਰੁ ਅਗਮ ਅਗੋਚਰੁ; ਗੁਰ ਕੈ ਸਬਦਿ ਮਿਲੈ ਜਨੁ ਕੋਇ ॥੧॥ਰਹਾਉ॥

ਹੇ ਗੁਰਸਿੱਖੋ ! ਉਹ ਹਰਿ = ਪਰਮੇਸ਼ਰ ਅਪਰੰਪਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈ, ਅਗਮ = ਮਨ ਦੀ ਗੰਮਤਾ ਤੋਂ ਰਹਿਤ ਹੈ ਅਤੇ ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈ। ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਕੋਇ = ਕੋਈ ਕੋਈ ਵਿਰਲਾ ਹੀ ਜਨੁ = ਪੁਰਸ਼ ਆਪਾ-ਭਾਵ ਮੇਟ ਕੇ ਵਾਹਿਗੁਰੂ ਵਿਚ ਮਿਲੈ = ਮਿਲਦਾ ਹੈ ॥੧॥ਰਹਾਉ॥

## ਗੁਰਮੁਖਿ; ਕੀਮਤਿ ਜਾਣੈ ਕੋਇ ॥ ਵਿਰਲੇ; ਕਰਮਿ ਪਰਾਪਤਿ ਹੋਇ ॥

ਹੇ ਭਾਈ ! ਕੋਇ = ਕੋਈ ਵਿਰਲਾ ਹੀ ਗੁਰਮੁਖ ਜਨ ਅਧਿਕਾਰੀ ਬਣ ਕੇ ਆਪਾ-ਭਾਵ ਮੇਟ ਕੇ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤਿ = ਕਦਰ ਨੂੰ ਜਾਣੈ = ਜਾਣਦਾ ਹੈ। ਪਰੰਤੂ ਕਿਸੇ ਵਿਰਲੇ = ਟਾਵੇਂ-ਟਾਵੇਂ ਪੁਰਖਾਂ ਨੂੰ ਸਤਿਗੁਰਾਂ ਦੀ ਕਰਮਿ = ਬਖ਼ਸ਼ਿਸ਼ ਜਾਂ ਨਿਸ਼ਕਾਮ ਕਰਮਾਂ ਦੁਆਰਾ ਪਰਮੇਸ਼ਰ ਦੀ ਪਰਾਪਤਿ = ਪ੍ਰਾਪਤੀ ਹੋਇ = ਹੁੰਦੀ ਹੈ।

## ਊਚੀ ਬਾਣੀ; ਊਚਾ ਹੋਇ ॥ ਗੁਰਮੁਖਿ; ਸਬਦਿ ਵਖਾਣੈ ਕੋਇ ॥੨॥

ਹੇ ਭਾਈ ! ਸਤਿਗੁਰਾਂ ਦੀ ਬਾਣੀ = ਰਚਨਾ ਤਿੰਨਾਂ ਗੁਣਾਂ ਤੋਂ ਅਤੀਤ ਊਚੀ = ਉਚਾਈ ਵਾਲੀ ਹੈ **ਵਾ:**

ਊਚੀ ਬਾਨੀ = ਅਕਾਲੀ, ਇਲਾਹੀ ਬਾਣੀ, ਆਲਾ ਦਰਜੇ ਦੀ ਬਾਣੀ ਦੇ ਸ੍ਰਵਨ, ਮੰਨਣ, ਨਿਧਿਆਸਣ ਕਰਕੇ ਜਿਸ ਦਾ ਮਨ ਤਿੰਨਾਂ ਗੁਣਾਂ ਦੀ ਕੈਦ ਤੋਂ ਛੁੱਟ ਕੇ ਤੁਰੀਆ ਪਦ ਦੀ ਪਛਾਣ ਵਾਲਾ ਊਚਾ = ਉੱਚਾ ਹੋਇ = ਹੋ ਜਾਂਦਾ ਹੈ। ਉਹ ਕੋਇ = ਕੋਈ ਗੁਰਾਂ ਦੁਆਰਾ ਗੁਰਮੁਖਿ ਬਣ ਕੇ ਸਬਦਿ = ਉਪਦੇਸ਼ ਦਾ ਵਖਾਣੈ = ਕਥਨ ਕਰਦਾ ਹੈ ॥੨॥

## ਵਿਣੁ ਨਾਵੈ; ਦੂਖੁ ਦਰਦੁ ਸਰੀਰਿ ॥ ਸਤਿਗੁਰੁ ਭੇਟੇ; ਤਾ ਉਤਰੈ ਪੀਰ ॥

ਹੇ ਭਾਈ! ਨਾਵੈ = ਨਾਮ ਤੋਂ ਵਿਣੁ = ਬਿਨਾਂ ਸਰੀਰਿ = ਦੇਹ ਵਿਚ ਦੂਖੁ = ਕਸ਼ਟ ਅਤੇ ਮਨ ਵਿਚ ਅਵਿੱਦਿਆ ਦੀਆਂ ਦਰਦੁ = ਪੀੜਾਂ ਹੁੰਦੀਆਂ ਰਹਿੰਦੀਆਂ ਹਨ। ਜੇਕਰ ਸਤਿਗੁਰੁ = ਗੁਰੂ ਸਾਹਿਬ ਜੀ ਨਾਲ ਭੇਟੇ = ਮਿਲ ਜਾਵੇ ਤਾ = ਤਦ ਹਉਮੈ ਅਤੇ ਅਵਿੱਦਿਆ ਆਦਿ ਦੀਆਂ ਪੀਰ = ਦਰਦਾਂ ਉਤਰੈ = ਉਤਰ ਜਾਂਦੀਆਂ ਹਨ।

## ਬਿਨੁ ਗੁਰ ਭੇਟੇ; ਦੂਖੁ ਕਮਾਇ ॥ ਮਨਮੁਖਿ; ਬਹੁਤੀ ਮਿਲੈ ਸਜਾਇ ॥੩॥

ਗੁਰ = ਸਤਿਗੁਰੂ ਸਾਹਿਬ ਜੀ ਦੇ ਭੇਟੇ = ਮਿਲੇ ਤੋਂ ਬਿਨੁ = ਬਗ਼ੈਰ ਜੀਵ ਜੰਮਣ ਮਰਣ ਦੇ ਦੂਖੁ = ਕਸ਼ਟ ਦੇਣ ਵਾਲੀ ਕਮਾਈ ਨੂੰ ਹੀ ਕਮਾਇ = ਕਮਾਉਂਦਾ ਹੈ। ਮਨਮੁਖਿ = ਬੇਸਮਝ ਜੀਵ ਆਪਣੀ ਹੀ ਮੱਤ ਵਰਤਦਾ ਹੈ, ਇਸ ਕਰਕੇ ਉਸਨੂੰ ਲੋਕ-ਪ੍ਰਲੋਕ ਵਿਚ ਬਹੁਤੀ = ਅਤਿਅੰਤ ਸਜਾਇ = ਸਜ਼ਾ ਮਿਲੈ = ਮਿਲਦੀ ਹੈ ॥੩॥

## ਹਰਿ ਕਾ ਨਾਮੁ ਮੀਠਾ; ਅਤਿ ਰਸੁ ਹੋਇ ॥ ਪੀਵਤ ਰਹੈ; ਪੀਆਏ ਸੋਇ ॥

ਹੇ ਭਾਈ! ਉਨ੍ਹਾਂ ਨੂੰ ਹਰਿ = ਪਰਮੇਸ਼ਰ ਕਾ = ਦਾ ਅਤਿ = ਅਤਿਅੰਤ ਮੀਠਾ = ਮਿੱਠਾ ਨਾਮ-ਰਸ ਪ੍ਰਾਪਤ ਹੋਇ = ਹੁੰਦਾ ਹੈ। ਜਿਨ੍ਹਾਂ ਸੋਇ = ਉਹ ਪਰਮੇਸ਼ਰ ਆਪ ਨਾਮ-ਰਸ ਪੀਆਏ = ਪਿਆਉਂਦਾ ਹੈ, ਉਹੋ ਹੀ ਸਦਾ ਨਾਮ ਰਸ ਪੀਵਤ = ਪੀਂਦੇ ਰਹੈ = ਰਹਿੰਦੇ ਹਨ।

## ਗੁਰ ਕਿਰਪਾ ਤੇ; ਹਰਿ ਰਸੁ ਪਾਏ ॥
## ਨਾਨਕ ਨਾਮਿ ਰਤੇ; ਗਤਿ ਪਾਏ ॥੪॥੩॥੪੨॥

ਹੇ ਭਾਈ! ਗੁਰ = ਸਤਿਗੁਰਾਂ ਦੀ ਕਿਰਪਾ = ਦਇਆਲਤਾ ਤੇ = ਤੋਂ ਹੀ ਹਰਿ = ਪਰਮੇਸ਼ਰ ਦਾ ਨਾਮ ਰਸੁ ਪਾਏ = ਪ੍ਰਾਪਤ ਕਰੀਦਾ ਹੈ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਜੋ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਕੇਵਲ ਗਤਿ = ਮੁਕਤੀ ਦੇ ਤਾਈਂ ਪਾਏ = ਪ੍ਰਾਪਤ ਕਰਦੇ ਹਨ ॥੪॥੩॥੪੨॥

## ਆਸਾ ਮਹਲਾ ੩ ॥
## ਮੇਰਾ ਪ੍ਰਭੁ ਸਾਚਾ; ਗਹਿਰ ਗੰਭੀਰ ॥ ਸੇਵਤ ਹੀ; ਸੁਖੁ ਸਾਂਤਿ ਸਰੀਰ ॥

ਹੇ ਭਾਈ! ਮੇਰਾ = ਸਾਡਾ ਪ੍ਰਭੁ = ਪਰਮੇਸ਼ਰ ਸਾਚਾ = ਸੱਚਾ ਤ੍ਰੈ-ਕਾਲ ਅਬਾਧ ਰੂਪ ਹੈ ਅਤੇ ਗਹਿਰ = ਨਿਰਹਲ ਤੇ ਗੰਭੀਰ = ਡੂੰਘਾ ਹੈ **ਵਾ:** ਗਹਿਰ ਗੰਭੀਰ = ਡੂੰਘੇ ਤੋਂ ਡੂੰਘਾ ਹੈ। ਉਸ ਨੂੰ ਸੇਵਤ = ਸੇਵਦਿਆਂ ਹੀ ਸਰੀਰ = ਦੇਹ ਵਿਚ ਸੁਖੁ = ਅਨੰਦ ਤੇ ਸਾਂਤਿ = ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ **ਵਾ:** ਸਰੀਰ ਨੂੰ ਸੁਖ ਪ੍ਰਾਪਤ ਹੁੰਦਾ ਹੈ ਅਤੇ ਮਨ ਵਿਚ ਸ਼ਾਂਤੀ ਆ ਜਾਂਦੀ ਹੈ।

## ਸਬਦਿ ਤਰੇ ਜਨ; ਸਹਜਿ ਸੁਭਾਇ ॥ ਤਿਨ ਕੈ; ਹਮ ਸਦ ਲਾਗਹ ਪਾਇ ॥੧॥

ਸਹਜਿ ਸੁਭਾਇ = ਸ਼ਾਂਤੀ ਵਾਲਾ ਸੁਭਾਅ ਧਾਰਨ ਕਰਕੇ ਜਿਨ੍ਹਾਂ ਨੇ ਸਤਿਗੁਰਾਂ ਦੇ ਸਬਦਿ = ਉਪਦੇਸ਼

ਦੀ ਕਮਾਈ ਕੀਤੀ ਹੈ, ਉਹ ਜਨ = ਪੁਰਸ਼ ਸੰਸਾਰ-ਸਮੁੰਦਰ ਤੋਂ ਤਰੇ = ਤਰ ਜਾਂਦੇ ਹਨ। ਤਿਨ = ਉਨ੍ਹਾਂ ਗੁਰਮੁਖ ਪੁਰਸ਼ਾਂ ਕੈ = ਦੇ ਹਮ = ਅਸੀਂ ਸਦ = ਹਮੇਸ਼ਾਂ ਹੀ ਪਾਇ = ਚਰਨੀਂ ਲਾਗਹ = ਲੱਗਦੇ ਹਾਂ ॥੧॥

**[ਅੰਗ ੩੬੨]**

## ਜੋ ਮਨਿ ਰਾਤੇ; ਹਰਿ ਰੰਗੁ ਲਾਇ ॥

ਹੇ ਭਾਈ ਜੋ = ਜਿਹੜੇ ਹਰਿ = ਪਰਮੇਸ਼ਰ ਵਿਚ ਰੰਗੁ = ਪ੍ਰੇਮ ਲਾਇ = ਲਾ ਕੇ ਮਨਿ = ਹਿਰਦੇ ਵਿਚ ਰਾਤੇ = ਰੰਗੇ ਹੋਏ ਹਨ।

## ਤਿਨ ਕਾ ਜਨਮ ਮਰਣ ਦੁਖੁ ਲਾਥਾ; ਤੇ ਹਰਿ ਦਰਗਹ ਮਿਲੇ ਸੁਭਾਇ ॥੧॥ਰਹਾਉ॥

ਤਿਨ = ਉਨ੍ਹਾਂ ਕਾ = ਦਾ ਜਨਮ = ਜੰਮਣ ਅਤੇ ਮਰਣ = ਮੌਤ ਦਾ ਦੁਖੁ = ਕਸ਼ਟ ਲਾਥਾ = ਲਹਿ ਗਿਆ ਹੈ ਤੇ = ਉਹ ਹਰਿ = ਪਰਮੇਸ਼ਰ ਦੀ ਦਰਗਹ = ਨਿਆਇ ਸਭਾ ਵਿਚ ਸੁਭਾਇ = ਸੁਭਾਵਿਕ ਹੀ ਮਿਲੇ = ਮਿਲ ਗਏ ਹਨ **ਵਾ:** ਸੁਭਾਇ = ਪ੍ਰਕਾਸ਼ ਰੂਪ ਵਿਚ ਮਿਲ ਗਏ ਹਨ ॥੧॥ਰਹਾਉ॥

## ਸਬਦੁ ਚਾਖੈ; ਸਾਚਾ ਸਾਦੁ ਪਾਏ ॥ ਹਰਿ ਕਾ ਨਾਮੁ; ਮੰਨਿ ਵਸਾਏ ॥

ਜਿਹੜਾ ਪੁਰਸ਼ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਹਿਰਦੇ ਵਿਚ ਚਾਖੈ = ਚੱਖਦਾ ਭਾਵ ਧਾਰਨ ਕਰਦਾ ਹੈ, ਉਹ ਸਾਚਾ = ਸੱਚਾ ਸਾਦੁ = ਸੁਆਦ ਬ੍ਰਹਮਾਨੰਦ ਪਾਏ = ਪ੍ਰਾਪਤ ਕਰ ਲੈਂਦਾ ਹੈ। ਫਿਰ ਜੀਵਨ ਮੁਕਤੀ ਵਾਸਤੇ ਹਰਿ = ਪਰਮੇਸ਼ਰ ਕਾ = ਦਾ ਨਾਮ ਮੰਨਿ = ਮੰਨਣ ਕਰਕੇ ਹਿਰਦੇ ਵਿਚ ਵਸਾਏ = ਵਸਾਉਂਦਾ ਹੈ।

## ਹਰਿ ਪ੍ਰਭੁ; ਸਦਾ ਰਹਿਆ ਭਰਪੂਰਿ ॥ ਆਪੇ ਨੇੜੈ; ਆਪੇ ਦੂਰਿ ॥੨॥

ਉਨ੍ਹਾਂ ਪੁਰਸ਼ਾਂ ਦੀ ਅਜਿਹੀ ਦਿੱਬਯ ਦ੍ਰਿਸ਼ਟੀ ਜਾਗ ਪੈਂਦੀ ਹੈ ਕਿ ਉਹ ਹਰਿ = ਹਰੀ ਪ੍ਰਭੁ = ਪਰਮੇਸ਼ਰ ਨੂੰ ਸਦਾ = ਹਮੇਸ਼ਾਂ ਸਾਰੇ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਜਾਣਦੇ ਹਨ। ਉਹ ਪਰਮੇਸ਼ਰ ਆਪੇ = ਆਪ ਹੀ ਗੁਰਮੁਖ ਜਨਾਂ ਦੇ ਨੇੜੈ = ਨਿਕਟ ਹੋ ਕੇ ਵਸਦਾ ਹੈ ਤੇ ਆਪੇ = ਆਪ ਹੀ ਮਨਮੁਖਾਂ ਕੋਲੋਂ ਦੂਰ ਹੈ ॥੨॥

## ਆਖਣਿ ਆਖੈ; ਬਕੈ ਸਭੁ ਕੋਇ ॥ ਆਪੇ ਬਖਸਿ; ਮਿਲਾਏ ਸੋਇ ॥

ਪੁਰਾਤਨ ਰਿਸ਼ੀ ਮੁਨੀਆਂ ਦੇ ਆਖੈ = ਕਹੇ ਹੋਏ ਆਖਣਿ = ਅਖਿਆਣਾਂ (ਪ੍ਰਸੰਗਾਂ) ਨੂੰ ਸਭੁ = ਸਾਰੇ ਕੋਇ = ਕੋਈ ਹੀ ਬਕਤਾ ਹੋ ਕੇ ਬਕੈ = ਉਚਾਰਦੇ ਹਨ। ਪਰੰਤੂ ਜਿਨ੍ਹਾਂ ਤਾਈਂ ਪਰਮੇਸ਼ਰ ਨੇ ਆਪੇ = ਆਪ ਗੁਰੂ ਸਰੂਪ ਹੋ ਕੇ ਬਖਸਿ = ਬਖ਼ਸ਼ਣਾ ਕੀਤਾ ਹੈ, ਸੋਇ = ਉਹਨਾਂ ਨੂੰ ਹੀ ਆਪਣੇ ਸਰੂਪ ਵਿਚ ਮਿਲਾਏ = ਮਿਲਾਉਂਦਾ ਹੈ, ਭਾਵ ਅਭੇਦ ਕਰਦਾ ਹੈ।

## ਕਹਣੈ ਕਥਨਿ; ਨ ਪਾਇਆ ਜਾਇ ॥ ਗੁਰ ਪਰਸਾਦਿ; ਵਸੈ ਮਨਿ ਆਇ ॥੩॥

ਸ਼ਕਤੀ ਬਿਰਤੀ ਦੁਆਰਾ ਕਥਨਿ = ਕਥਨੀਆਂ ਦੇ ਕਹਣੈ = ਆਖਣ ਨਾਲ ਭੀ ਉਹ ਪਰਮੇਸ਼ਰ ਪਾਇਆ = ਪ੍ਰਾਪਤ ਨਹੀਂ ਕੀਤਾ ਜਾਇ = ਜਾਂਦਾ। ਉਹ ਤਾਂ ਗੁਰ ਪਰਸਾਦਿ = ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵਸਦਾ ਹੈ ॥੩॥

## ਗੁਰਮੁਖਿ; ਵਿਚਹੁ ਆਪੁ ਗਵਾਇ ॥ ਹਰਿ ਰੰਗਿ ਰਾਤੇ; ਮੋਹੁ ਚੁਕਾਇ ॥

ਗੁਰਮੁਖਿ ਜਨ ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਹੰਕਾਰ ਗਵਾਇ = ਮੇਟ ਦਿੰਦੇ

ਹਨ ਅਤੇ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਕਰਕੇ ਰਾਤੇ = ਰੰਗੇ ਹੋਏ ਸੰਬੰਧੀਆਂ, ਸਰੀਰਾਂ, ਮਾਇਆ ਆਦਿ ਦਾ ਮੋਹੁ = ਸਨੇਹ ਭੀ ਚੁਕਾਇ = ਚੁੱਕ ਦਿੰਦੇ ਭਾਵ ਮੇਟ ਦਿੰਦੇ ਹਨ।

## ਅਤਿ ਨਿਰਮਲੁ; ਗੁਰ ਸਬਦ ਵੀਚਾਰ ॥
## ਨਾਨਕ; ਨਾਮਿ ਸਵਾਰਣਹਾਰ ॥੪॥੪॥੪੩॥

ਹੇ ਭਾਈ! ਜੋ ਸੰਸਾਰ ਵਿਚ ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦ = ਉਪਦੇਸ਼ ਦਾ ਵੀਚਾਰ ਕਰਦੇ ਹਨ, ਉਹ ਅਤਿ = ਅਤਿਅੰਤ ਨਿਰਮਲ = ਉੱਜਲ ਹੋ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਪਰਮੇਸ਼ਰ ਦਾ ਨਾਮ ਹੀ ਜੀਵਨ ਦੇ ਤਾਈਂ ਸਵਾਰਣਹਾਰ = ਸਵਾਰਨਵਾਲਾ ਹੈ ॥੪॥੪॥੪੩॥

## ਆਸਾ ਮਹਲਾ ੩ ॥
## ਦੂਜੈ ਭਾਇ ਲਗੇ; ਦੁਖੁ ਪਾਇਆ ॥ ਬਿਨੁ ਸਬਦੈ; ਬਿਰਥਾ ਜਨਮੁ ਗਵਾਇਆ ॥

ਹੇ ਭਾਈ! ਜੋ ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗੇ ਹੋਏ ਹਨ **ਵਾ:** ਜੋ ਦੂਜੈ = ਦੂਸਰੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦੇ ਭਾਇ = ਪ੍ਰੇਮ ਵਿਚ ਲੱਗੇ ਹੋਏ ਹਨ, ਉਨ੍ਹਾਂ ਨੇ ਜੰਮਣ-ਮਰਣ ਰੂਪੀ ਦੁਖੁ = ਕਸ਼ਟ ਪਾਇਆ = ਪਾਉਣਾ ਕੀਤਾ ਹੈ। ਸਤਿਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਉਨ੍ਹਾਂ ਨੇ ਆਪਣਾ ਅਮੋਲਕ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਗਵਾਇਆ = ਗਵਾ ਲਿਆ ਹੈ।

## ਸਤਿਗੁਰੁ ਸੇਵੈ; ਸੋਝੀ ਹੋਇ ॥ ਦੂਜੈ ਭਾਇ; ਨ ਲਾਗੈ ਕੋਇ ॥੧॥

ਹੇ ਭਾਈ! ਜੇਕਰ ਸਤਿਗੁਰੁ = ਸੱਚੇ ਗੁਰੂ ਸਾਹਿਬ ਦੀ ਸੇਵੈ = ਟਹਿਲ ਕਰੀਏ ਤਾਂ ਪ੍ਰਮਾਰਥ ਦੀ ਸੋਝੀ = ਸਮਝ ਹੋਇ = ਹੁੰਦੀ ਹੈ। ਜਿਨ੍ਹਾਂ ਨੂੰ ਸਮਝ ਪਈ ਹੈ ਉਹ ਕੋਇ = ਕੋਈ ਦੂਜੈ ਭਾਇ = ਦ੍ਵੈਤ-ਭਾਵ ਜਾਂ ਦੂਸਰੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਨ = ਨਹੀਂ ਲਾਗੈ = ਲੱਗਦੇ ॥੧॥

## ਮੂਲਿ ਲਾਗੇ; ਸੇ ਜਨ ਪਰਵਾਣੁ ॥

ਜਿਹੜੇ ਮੂਲਿ = ਮੁੱਢ ਰੂਪ ਪਰਮੇਸ਼ਰ ਦੇ ਨਾਮ ਵਿਚ ਲਾਗੇ = ਲੱਗੇ ਹਨ **ਵਾ:** ਜਿਹੜੇ ਮੂਲਿ = ਮੁੱਢ ਭਾਵ ਜਨਮ ਤੋਂ ਹੀ ਭਜਨ ਬੰਦਗੀ ਵਿਚ ਲੱਗੇ ਹੋਏ ਹਨ, ਸੇ = ਉਹ ਜਨ = ਪੁਰਸ਼ ਪਰਵਾਣੁ = ਪ੍ਰਮਾਣਨੀਕ ਭਾਵ ਸਫਲੇ ਹਨ।

## ਅਨਦਿਨੁ ਰਾਮ ਨਾਮੁ ਜਪਿ ਹਿਰਦੈ;
## ਗੁਰ ਸਬਦੀ ਹਰਿ ਏਕੋ ਜਾਣੁ ॥੧॥ਰਹਾਉ॥

ਉਹ ਅਨਦਿਨੁ = ਰਾਤ ਦਿਨ ਰਾਮ = ਪਰਮੇਸ਼ਰ ਦੇ ਨਾਮ ਨੂੰ ਹਿਰਦੈ = ਮਨ ਨਾਲ ਜਪਿ = ਜਪਦੇ ਹਨ ਅਤੇ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰ ਕੇ ਸਾਰਿਆਂ ਵਿਚ ਏਕੋ = ਇਕ ਹਰਿ = ਪਰਮੇਸ਼ਰ ਨੂੰ ਰਮਿਆ ਹੋਇਆ ਜਾਣੁ = ਜਾਣਦੇ ਹਨ ॥੧॥ਰਹਾਉ॥

## ਡਾਲੀ ਲਾਗੈ; ਨਿਹਫਲੁ ਜਾਇ ॥ ਅੰਧੀ ਕੰਮੀ; ਅੰਧ ਸਜਾਇ ॥

ਹੇ ਭਾਈ! ਜਿਹੜੇ ਮੁੱਢ ਰੂਪ ਪਰਮਾਤਮਾ ਨੂੰ ਛੱਡ ਕੇ ਡਾਲੀ = ਟਾਹਣੀਆਂ ਦੀ ਨਿਆਈਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲਾਗੈ = ਲੱਗਦੇ ਹਨ, ਉਹਨਾਂ ਦਾ ਮਨੁੱਖ ਜਨਮ ਨਿਹਫਲੁ = ਵਿਅਰਥ ਹੀ ਚਲਾ ਜਾਇ = ਜਾਂਦਾ ਹੈ **ਵਾ:** ਉਨ੍ਹਾਂ ਦੀ ਕੀਤੀ ਹੋਈ ਸੇਵਾ ਨਿਸਫਲ ਹੀ ਜਾਂਦੀ ਹੈ। ਅੰਧੀ = ਅੰਧਤਾਈ

ਵਾਲੇ ਕੰਮੀ = ਕਰਮ ਕਰਨ ਨਾਲ ਅੰਧ = ਅਗਿਆਨਤਾ ਦੀ ਸਜਾਇ = ਸਜ਼ਾ ਹੀ ਮਿਲਦੀ ਹੈ **ਵਾ:** ਅੰਨ੍ਹੇ ਕਰਮ ਕਰਨ ਨਾਲ ਅੰਧ = ਅਗਿਆਨੀਆਂ ਨੂੰ ਨਰਕਾਂ ਵਿਚ ਅਤਿਅੰਤ ਸਜ਼ਾ ਮਿਲਦੀ ਹੈ।

**ਮਨਮੁਖੁ ਅੰਧਾ; ਠਉਰ ਨ ਪਾਇ ॥**
**ਬਿਸਟਾ ਕਾ ਕੀੜਾ; ਬਿਸਟਾ ਮਾਹਿ ਪਚਾਇ ॥੨॥**

ਮਨਮੁਖ = ਬੇਸਮਝ ਅੰਧਾ = ਅਗਿਆਨੀ ਪੁਰਸ਼ ਲੋਕ-ਪ੍ਰਲੋਕ ਵਿਚ, ਸਤਿਸੰਗਤ ਵਿਚ ਜਾਂ ਤੁਰੀਆ ਪਦ ਵਿਚ ਇਸਥਿਤ ਹੋਣ ਰੂਪ ਠਉਰ = ਅਸਥਾਨ ਨ = ਨਹੀਂ ਪਾਇ = ਪਾਉਂਦਾ। ਜਿਵੇਂ ਬਿਸਟਾ = ਗੰਦਗੀ ਕਾ = ਦਾ ਕੀੜਾ = ਕਿਰਮ ਬਿਸਟਾ = ਗੰਦਗੀ ਦੇ ਮਾਹਿ = ਵਿਚ ਹੀ ਪਚਾਇ = ਨਾਸ਼ ਹੁੰਦਾ ਹੈ। ਇਸੇ ਪ੍ਰਕਾਰ ਅਗਿਆਨੀ ਪੁਰਸ਼ ਵਿਸ਼ਿਆਂ ਰੂਪੀ ਗੰਦਗੀ ਦਾ ਕੀੜਾ ਬਣ ਕੇ ਵਿਸ਼ਿਆਂ ਵਿਚ ਹੀ ਨਾਸ਼ ਹੁੰਦਾ ਰਹਿੰਦਾ ਹੈ ॥੨॥

**ਗੁਰ ਕੀ ਸੇਵਾ; ਸਦਾ ਸੁਖੁ ਪਾਏ ॥ ਸੰਤਸੰਗਤਿ ਮਿਲਿ; ਹਰਿ ਗੁਣ ਗਾਏ ॥**

ਗੁਰ = ਸਤਿਗੁਰੂ ਸਾਹਿਬ ਕੀ = ਦੀ ਸੇਵਾ = ਟਹਿਲ ਕਰਨ ਨਾਲ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪਾਏ = ਪ੍ਰਾਪਤ ਕਰ ਲਈਦਾ ਹੈ। ਸੰਤਸੰਗਤਿ = ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲਿ = ਮਿਲਣ ਕਰਕੇ ਹਰਿ = ਪਰਮੇਸ਼ਰ ਦੇ ਗੁਣ = ਸਿਫ਼ਤਾਂ ਤਾਈਂ ਗਾਏ = ਗਾਇਆ ਜਾਂਦਾ ਹੈ।

**ਨਾਮੇ ਨਾਮਿ; ਕਰੇ ਵੀਚਾਰੁ ॥ ਆਪਿ ਤਰੈ; ਕੁਲ ਉਧਰਣਹਾਰੁ ॥੩॥**

ਜੋ ਨਾਮਿ = ਨਾਮੀ ਪਰਮੇਸ਼ਰ ਦੇ ਨਾਮੇ = ਨਾਮ ਦਾ ਵੀਚਾਰ = ਨਿਰਣਾ ਕਰੇ = ਕਰਦੇ ਹਨ **ਵਾ:** ਜੋ ਨਾਮੇ ਨਾਮਿ = ਕੇਵਲ ਨਾਮ ਹੀ ਨਾਮ ਦੀ ਵੀਚਾਰ ਕਰਦੇ ਹਨ। ਉਹ ਆਪ ਤਾਂ ਸੰਸਾਰ-ਸਮੁੰਦਰ ਤੋਂ ਤਰੈ = ਤਰਦੇ ਹੀ ਹਨ ਅਤੇ ਆਪਣੀ ਕੁਲ ਨੂੰ ਵੀ ਉਧਰਣਹਾਰੁ = ਉਧਾਰਨ ਵਾਲੇ ਬਣ ਜਾਂਦੇ ਹਨ ॥੩॥

**ਗੁਰ ਕੀ ਬਾਣੀ; ਨਾਮਿ ਵਜਾਏ ॥ ਨਾਨਕ ਮਹਲੁ; ਸਬਦਿ ਘਰੁ ਪਾਏ ॥**

ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਬਾਣੀ = ਰਚਨਾ ਦੁਆਰਾ ਹਿਰਦੇ ਵਿਚ ਨਾਮਿ = ਨਾਮੀ ਪਰਮੇਸ਼ਰ ਦਾ ਨਾਮ ਵਜਾਏ = ਪ੍ਰਗਟ ਹੋ ਜਾਂਦਾ ਹੈ। ਸਤਿਗੁਰੂ ਜੀ ਉਚਾਰਦੇ ਹਨ ਕਿ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਘਰੁ = ਹਿਰਦੇ ਵਿੱਚੋਂ ਹੀ ਮਹਲੁ = ਸਰੂਪ, ਤੁਰੀਆ ਪਦ ਨੂੰ ਪਾਏ = ਪ੍ਰਾਪਤ ਕਰੀਦਾ ਹੈ।

**ਗੁਰਮਤਿ ਸਤ ਸਰਿ; ਹਰਿ ਜਲਿ ਨਾਇਆ ॥**
**ਦੁਰਮਤਿ ਮੈਲੁ; ਸਭੁ ਦੁਰਤੁ ਗਵਾਇਆ ॥੪॥੫॥੪੪॥**

ਜੋ ਸਤ ਸੰਤੋਖਾਦਿ ਸ਼ੁਭ ਗੁਣਾਂ ਦਾ ਸਤਿਸੰਗਤ ਰੂਪੀ ਸਤ = ਸੱਚਾ ਸਰਿ = ਸਰੋਵਰ ਹੈ, ਉਸ ਵਿਚ ਜਿਸ ਨੇ ਗੁਰਮਤਿ = ਸਤਿਗੁਰਾਂ ਦੀ ਸਿੱਖਿਆ ਦੁਆਰਾ ਹਰਿ = ਪਰਮੇਸ਼ਰ ਦੇ ਨਾਮ ਰੂਪੀ ਜਲਿ = ਪਾਣੀ ਨਾਲ ਨਾਇਆ = ਇਸ਼ਨਾਨ ਕੀਤਾ ਹੈ। ਉਸ ਨੇ ਦੁਰਮਤਿ = ਖੋਟੀ ਮੱਤ ਰੂਪੀ ਮੈਲੁ = ਗੰਦਗੀ ਅਤੇ ਸਭੁ = ਸਾਰੇ ਦੁਰਤੁ = ਪਾਪਾਂ **ਵਾ:** (ਦੁ+ਰਤ) ਦੁ = ਦ੍ਵੈਤ ਦੀ ਪ੍ਰੀਤੀ ਨੂੰ ਗਵਾਇਆ = ਗਵਾ ਲਿਆ ਹੈ ॥੪॥੫॥੪੪॥

**ਆਸਾ ਮਹਲਾ ੩ ॥**

**ਮਨਮੁਖ ਮਰਹਿ; ਮਰਿ ਮਰਣੁ ਵਿਗਾੜਹਿ ॥ ਦੂਜੈ ਭਾਇ; ਆਤਮ ਸੰਘਾਰਹਿ ॥**

ਹੇ ਭਾਈ! ਜਦੋਂ ਮਨਮੁਖ = ਵਿਮੁਖ ਪੁਰਸ਼ ਮਰਹਿ = ਮਰਦੇ ਹਨ, ਉਹ ਮਰਿ = ਮਰ ਕੇ ਆਪਣੇ ਮਰਣੁ

ਨੂੰ ਵਿਗਾੜਹਿ = ਵਿਗਾੜ ਜਾਂਦੇ ਹਨ **ਵਾ:** ਮਨਮੁਖ ਲੋਕ ਕਾਮ ਆਦਿਕ ਵਿਸ਼ਿਆਂ ਦੇ ਮਾਰੇ ਮਰਦੇ ਰਹਿੰਦੇ ਹਨ ਤੇ ਅੰਤ ਨੂੰ ਮੌਤ ਸਮੇਂ ਵੀ ਆਪਣੇ ਮਰਣੇ ਨੂੰ ਵਿਗਾੜ ਜਾਂਦੇ ਹਨ। ਦੂਜੈ ਭਾਇ = ਦ੍ਵੈਤ-ਭਾਵ ਵਿਚ ਲੱਗਣ ਕਰਕੇ ਆਤਮ = ਆਪਣੇ ਆਪ ਨੂੰ ਸੰਘਾਰਹਿ = ਨਾਸ਼ ਕਰਦੇ ਹਨ।

## ਮੇਰਾ ਮੇਰਾ ਕਰਿ ਕਰਿ; ਵਿਗੂਤਾ ॥ ਆਤਮੁ ਨ ਚੀਨੈ; ਭਰਮੈ ਵਿਚਿ ਸੂਤਾ ॥੧॥

ਮੇਰਾ = ਸਾਡਾ ਪਦਾਰਥ, ਮੇਰਾ = ਸਾਡਾ ਪੁੱਤਰ ਇਉਂ ਮੇਰਾ ਮੇਰਾ ਕਰ ਕਰ ਕੇ ਮਨਮੁਖ ਜੀਵ ਵਿਗੂਤਾ = ਖ਼ਰਾਬ ਹੋ ਰਹੇ ਹਨ। ਆਤਮੁ = ਆਪਣਾ ਆਪ ਰੂਪ **ਵਾ:** (ਆ+ਤਮੁ) ਅਗਿਆਨਤਾ ਦੇ ਤਮੁ = ਹਨੇਰੇ ਤੋਂ ਆ = ਰਹਿਤ ਪ੍ਰਕਾਸ਼ ਸਰੂਪ ਬ੍ਰਹਮ ਨੂੰ ਚੀਨੈ = ਜਾਣਦੇ ਨਹੀਂ ਹਨ ਤੇ ਭਰਮੈ = ਭਰਮ ਵਿਚਿ = ਅੰਦਰ ਪੈ ਕੇ ਸੂਤਾ = ਸੁੱਤੇ ਹੋਏ ਹਨ ॥੧॥

## ਮਰੁ ਮੁਇਆ; ਸਬਦੇ ਮਰਿ ਜਾਇ ॥

ਜਿਹੜਾ ਸਤਿਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਕੇ ਜੀਵਤ ਭਾਵ ਵੱਲੋਂ ਮਰ ਜਾਇ = ਜਾਂਦਾ ਹੈ। ਉਸ ਦਾ ਮਰੁ = ਮਾਰਨ ਵਾਲਾ ਕਾਲ ਹੀ ਮੁਇਆ = ਮਰ ਜਾਂਦਾ ਹੈ, ਭਾਵ ਮੌਤ ਜਮ ਆਦਿਕ ਸਭ ਨਾਸ਼ ਹੋ ਜਾਂਦੇ ਹਨ।

## ਉਸਤਤਿ ਨਿੰਦਾ, ਗੁਰਿ ਸਮ ਜਾਣਾਈ; ਇਸੁ ਜੁਗ ਮਹਿ ਲਾਹਾ, ਹਰਿ ਜਪਿ ਲੈ ਜਾਇ ॥੧॥ਰਹਾਉ॥

ਜਿਨ੍ਹਾਂ ਪੁਰਸ਼ਾਂ ਦੇ ਤਾਈਂ ਗੁਰਿ = ਸਤਿਗੁਰੂ ਸਾਹਿਬ ਜੀ ਨੇ ਕਿਸੇ ਦੁਆਰਾ ਕੀਤੀ ਹੋਈ ਉਸਤਤਿ = ਸ਼ਲਾਘਾ, ਤਾਰੀਫ਼ ਅਤੇ ਨਿੰਦਾ = ਨਿੰਦਿਆ, ਦੋਸ਼ ਲਾਉਣ ਦੀ ਕਿਰਿਆ ਵਿਚ ਸਮ = ਇੱਕੋ ਜਿਹੀ ਬਿਰਤੀ ਰੱਖਣੀ ਜਾਣਾਈ = ਜਨਾਉਣਾ ਕੀਤੀ ਹੈ। ਉਹ ਪੁਰਸ਼ ਇਸ ਜੁਗ = ਕਲਜੁਗ ਦੇ ਸਮੇਂ ਮਹਿ = ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪ ਕੇ ਲਾਹਾ = ਲਾਭ ਲੈ ਕੇ ਜਾਇ = ਜਾਂਦੇ ਹਨ ॥੧॥ਰਹਾਉ॥

## ਨਾਮ ਵਿਹੂਣ; ਗਰਭ ਗਲਿ ਜਾਇ ॥ ਬਿਰਥਾ ਜਨਮੁ; ਦੂਜੈ ਲੋਭਾਇ ॥

ਜਿਹੜੇ ਪੁਰਸ਼ ਪਰਮੇਸ਼ਰ ਦੇ ਨਾਮ ਜਪਣ ਤੋਂ ਵਿਹੂਣ = ਬਿਨਾਂ ਹਨ, ਉਹ ਮਾਤਾ ਦੇ ਗਰਭ = ਪੇਟ ਵਿਚ ਹੀ ਗਲਿ = ਨਾਸ਼ ਹੋ ਜਾਇ = ਜਾਂਦੇ ਹਨ। ਜੋ ਦੂਜੈ = ਦ੍ਵੈਤ-ਭਾਵ ਅਤੇ ਲੋਭਾਇ = ਲੋਭ, ਲਾਲਚ ਵਿਚ ਆਏ ਹੋਏ ਹਨ, ਉਨ੍ਹਾਂ ਦਾ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਚਲਿਆ ਜਾਂਦਾ ਹੈ।

## ਨਾਮ ਬਿਹੂਣੀ; ਦੁਖਿ ਜਲੈ ਸਬਾਈ ॥ ਸਤਿਗੁਰਿ ਪੂਰੈ; ਬੂਝ ਬੁਝਾਈ ॥੨॥

ਪਰਮੇਸ਼ਰ ਦੇ ਨਾਮ ਤੋਂ ਬਿਹੂਣੀ = ਬਿਨਾਂ ਹੋ ਕੇ ਸਬਾਈ = ਸਾਰੀ ਸ੍ਰਿਸ਼ਟੀ ਹੀ ਜੰਮਣ-ਮਰਣ ਰੂਪੀ ਦੁਖਿ = ਕਸ਼ਟ ਵਿਚ ਜਲੈ = ਸੜ ਰਹੀ ਹੈ। ਇਹ ਬੂਝ = ਸਮਝ ਪੂਰੈ = ਪੂਰਨ ਸਤਿਗੁਰਿ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਬੁਝਾਈ = ਸਮਝਾਉਣਾ ਕੀਤੀ ਹੈ ॥੨॥

## ਮਨੁ ਚੰਚਲੁ; ਬਹੁ ਚੋਟਾ ਖਾਇ ॥ ਏਥਹੁ ਛੁੜਕਿਆ; ਠਉਰ ਨ ਪਾਇ ॥

ਜਿਨ੍ਹਾਂ ਦਾ ਮਨੁ ਚੰਚਲੁ = ਚਲਾਇਮਾਨ ਭਾਵ ਸਥਿਰ ਨਹੀਂ ਰਹਿੰਦਾ, ਉਹ ਇਸ ਲੋਕ ਵਿਚ ਦੁਨੀਆਂ ਦੀਆਂ ਤਰਕਾਂ ਰੂਪ ਅਤੇ ਪ੍ਰਲੋਕ ਵਿਚ ਜਮਾਂ ਦੀਆਂ ਬਹੁ = ਬਹੁਤ ਚੋਟਾ = ਸੱਟਾਂ ਖਾਇ = ਖਾਂਦੇ ਹਨ।

ਜੇਕਰ ਏਥਹੁ = ਇਥੋਂ ਭਾਵ ਮਨੁੱਖਾ ਜਨਮ ਰੂਪੀ ਸਿਖਰਲੀ ਪਉੜੀ ਤੋਂ ਛੁੜਕਿਆ = ਛੁੱਟ ਗਿਆ ਅਰਥਾਤ ਇਸ ਜਨਮ ਵਿਚ ਨਾਮ ਨਾ ਜਪਿਆ ਤਾਂ ਫਿਰ ਪਰਮੇਸ਼ਰ ਦੀ ਦਰਗਾਹ ਵਿਚ ਠਉਰ = ਠਹਿਰਨਾ ਨ = ਨਹੀਂ ਪਾਇ = ਪਵੇਗਾ।

**ਗਰਭ ਜੋਨਿ; ਵਿਸਟਾ ਕਾ ਵਾਸੁ ॥ ਤਿਤੁ ਘਰਿ; ਮਨਮੁਖੁ ਕਰੇ ਨਿਵਾਸੁ ॥੩॥**

ਮਾਤਾ ਦੇ ਗਰਭ = ਪੇਟ ਦੀਆਂ ਜੋਨਿ = ਜੂਨੀਆਂ ਵਿਚ ਜਿਥੇ ਵਿਸਟਾ = ਗੰਦਗੀ ਕਾ = ਦਾ ਵਾਸੁ = ਵਾਸਾ ਹੈ। ਤਿਤੁ = ਉਸ ਮਾਤਾ ਦੇ ਗਰਭ ਰੂਪ ਘਰ ਵਿਚ ਜਾਂ ਗਰਭ ਜੂਨੀਆਂ ਰੂਪੀ ਘਰ ਵਿਚ ਮਨਮੁਖ = ਵੇਮੁਖ ਪੁਰਸ਼ ਨਿਵਾਸੁ = ਵਸਣਾ ਕਰੇ = ਕਰਦੇ ਹਨ ॥੩॥

**ਅਪੁਨੇ ਸਤਿਗੁਰ ਕਉ; ਸਦਾ ਬਲਿ ਜਾਈ ॥**
**ਗੁਰਮੁਖਿ ਜੋਤੀ; ਜੋਤਿ ਮਿਲਾਈ ॥**

ਹੇ ਭਾਈ ! ਅਸੀਂ ਤਾਂ ਅਪੁਨੇ = ਸਾਡੇ ਸਤਿਗੁਰ = ਸੱਚੇ ਗੁਰੂ ਕਉ = ਤਾਈਂ ਸਦ = ਹਮੇਸ਼ਾਂ ਸੈਂਕੜੇ ਵਾਰੀ ਬਲਿ = ਬਲਿਹਾਰ ਕੁਰਬਾਨ ਜਾਈ = ਜਾਂਦੇ ਹਾਂ। ਜਿਨ੍ਹਾਂ ਸਤਿਗੁਰਾਂ ਨੇ ਗੁਰਮੁਖਿ ਜਨਾਂ ਦੀ ਪ੍ਰਤਕ ਜੋਤੀ = ਜੋਤ ਨੂੰ ਆਪਣੀ ਅਦ੍ਵੈਤ ਅਨੰਦ ਰੂਪੀ ਜੋਤਿ ਵਿਚ ਮਿਲਾਈ = ਮਿਲਾਉਣਾ ਕੀਤਾ ਹੈ।

**ਨਿਰਮਲ ਬਾਣੀ; ਨਿਜ ਘਰਿ ਵਾਸਾ ॥**
**ਨਾਨਕ ਹਉਮੈ ਮਾਰੇ; ਸਦਾ ਉਦਾਸਾ ॥੪॥੬॥੪੫॥**

ਹੇ ਭਾਈ ! ਸਤਿਗੁਰਾਂ ਦੀ ਨਿਰਮਲ = ਉੱਜਲ ਅੰਮ੍ਰਿਤ ਰੂਪ ਬਾਣੀ ਦੁਆਰਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਵਸਣਾ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਜਿਹੜੇ ਦੇਹ, ਪਦਾਰਥਾਂ ਦੀ ਹਉਮੈ = ਹੰਗਤਾ ਮਮਤਾ ਨੂੰ ਮਾਰੇ = ਮਾਰ ਭਾਵ ਨਵਿਰਤ ਕਰ ਦਿੰਦੇ ਹਨ, ਉਹ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ ਸੰਸਾਰ ਵੱਲੋਂ ਸਦਾ = ਹਮੇਸ਼ਾਂ ਉਦਾਸਾ = ਉਪਰਾਮ ਰਹਿੰਦੇ ਹਨ ॥੪॥੬॥੪੫॥

**ਆਸਾ ਮਹਲਾ ੩ ॥**

**ਲਾਲੈ; ਆਪਣੀ ਜਾਤਿ ਗਵਾਈ ॥ ਤਨੁ ਮਨੁ ਅਰਪੇ; ਸਤਿਗੁਰ ਸਰਣਾਈ ॥**

ਹੇ ਭਾਈ ! ਜਿਨ੍ਹਾਂ ਨੇ ਆਪਣੀ ਜਾਤਿ = ਜਾਤੀ ਦਾ ਅਭਿਮਾਨ ਗਵਾਈ = ਗਵਾ ਦਿੱਤਾ ਹੈ, ਉਹੀ ਪਰਮੇਸ਼ਰ ਦੇ ਲਾਲੈ = ਪਿਆਰੇ ਦਾਸ ਹਨ ਅਤੇ ਉਨ੍ਹਾਂ ਨੇ ਹੀ ਆਪਣਾ ਤਨੁ = ਸਰੀਰ ਮਨੁ = ਹਿਰਦਾ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਦੀ ਸਰਣਾਈ = ਸ਼ਰਣ ਵਿਚ ਆ ਕੇ ਅਰਪੇ = ਅਰਪਣ ਕੀਤਾ ਹੈ।

**[ਅੰਗ ੩੬੩]**

**ਹਿਰਦੈ ਨਾਮੁ; ਵਡੀ ਵਡਿਆਈ ॥ ਸਦਾ ਪ੍ਰੀਤਮੁ ਪ੍ਰਭੁ; ਹੋਇ ਸਖਾਈ ॥੧॥**

ਹੇ ਭਾਈ ! ਜਿਨ੍ਹਾਂ ਦੇ ਹਿਰਦੈ = ਮਨ ਵਿਚ ਪਰਮੇਸ਼ਰ ਦਾ ਨਾਮ ਵਸ ਜਾਂਦਾ ਹੈ, ਉਨ੍ਹਾਂ ਦੀ ਲੋਕ-ਪ੍ਰਲੋਕ ਵਿਚ ਵਡੀ = ਬਹੁਤ ਉੱਚੀ ਵਡਿਆਈ = ਸ਼ੋਭਾ ਹੁੰਦੀ ਹੈ।[੧]

ਤੇ ਪ੍ਰੀਤਮੁ = ਪਿਆਰਾ ਪ੍ਰਭੁ = ਪਰਮੇਸ਼ਰ ਸਦਾ = ਹਮੇਸ਼ਾਂ ਹੀ ਉਨ੍ਹਾਂ ਦਾ ਲੋਕ-ਪ੍ਰਲੋਕ ਵਿਚ ਸਹਾਈ = ਸਹਾਇਤਾ ਕਰਨ ਵਾਲਾ ਹੋਇ = ਹੁੰਦਾ ਹੈ ॥੧॥

---

੧. **ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** *(ਗੌਂਡ ਮ: ੪, ਅੰਗ ੮੬੧)*

## ਸੋ ਲਾਲਾ; ਜੀਵਤੁ ਮਰੈ ॥

ਹੇ ਭਾਈ! ਸੋ = ਉਹੀ ਲਾਲਾ = ਸੇਵਕ ਹੈ, ਜੋ ਜੀਵਤ-ਭਾਵ ਤੋਂ ਮਰੈ = ਮਰਦਾ ਹੈ। ਅਤੇ

## ਸੋਗੁ ਹਰਖੁ ਦੁਇ ਸਮ ਕਰਿ ਜਾਣੈ; ਗੁਰ ਪਰਸਾਦੀ ਸਬਦਿ ਉਧਰੈ ॥੧॥ਰਹਾਉ॥

ਪਦਾਰਥ ਗਏ ਤੋਂ ਸੋਗੁ = ਗ਼ਮ 'ਤੇ ਆਏ ਤੋਂ ਹਰਖੁ = ਖ਼ੁਸ਼ੀ ਦੁਇ = ਦੋਵਾਂ ਨੂੰ ਸਮ = ਇਕ-ਸਮਾਨ ਕਰਿ = ਕਰਕੇ ਜਾਣੈ = ਜਾਨਣਾ ਕਰਦਾ ਹੈ। ਇਉਂ ਉਹ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਸੰਸਾਰ-ਸਮੁੰਦਰ ਤੋਂ ਉਧਰੈ = ਉਧਰ ਜਾਂਦੇ ਭਾਵ ਮੁਕਤ ਹੋ ਜਾਂਦਾ ਹੈ ॥੧॥ਰਹਾਉ॥

## ਕਰਣੀ ਕਾਰ; ਧੁਰਹੁ ਫੁਰਮਾਈ ॥ ਬਿਨੁ ਸਬਦੈ; ਕੋ ਥਾਇ ਨ ਪਾਈ ॥

ਜਿਹੜਾ ਭਗਤੀ ਰੂਪੀ ਕਰਣੀ = ਕਰਨ ਲਾਇਕ ਕਾਰ = ਕੰਮ ਹੈ, ਇਸ ਨੂੰ ਕਰਨ ਲਈ ਪਰਮੇਸ਼ਰ ਨੇ ਧੁਰਹੁ = ਧੁਰੋਂ, ਆਦਿ ਤੋਂ ਹੀ ਆਗਿਆ ਫੁਰਮਾਈ = ਫ਼ੁਰਮਾਉਣਾ ਕੀਤੀ ਹੈ। ਸਤਿਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕੀਤਿਆਂ ਤੋਂ ਬਿਨੁ = ਬਗ਼ੈਰ ਕੋ = ਕੋਈ ਸਚਖੰਡ ਜਾਂ ਤੁਰੀਆ ਪਦ ਰੂਪੀ ਥਾਇ = ਜਗ੍ਹਾ ਨੂੰ ਨ = ਨਹੀਂ ਪਾਈ = ਪਾ ਸਕਦਾ।

## ਕਰਣੀ ਕੀਰਤਿ; ਨਾਮੁ ਵਸਾਈ ॥ ਆਪੇ ਦੇਵੈ; ਢਿਲ ਨ ਪਾਈ ॥੨॥

ਜਿਹੜੇ ਪਰਮੇਸ਼ਰ ਦੀ ਕੀਰਤਿ = ਕੀਰਤਨ ਭਗਤੀ ਰੂਪ ਕਰਣੀ = ਕਰਤੂਤ ਕਰਦੇ ਹਨ ਅਤੇ ਪਰਮੇਸ਼ਰ ਦੇ ਨਾਮ ਨੂੰ ਮਨ ਵਿਚ ਵਸਾਈ = ਵਸਾ ਕੇ ਰੱਖਦੇ ਹਨ। ਉਨ੍ਹਾਂ ਤਾਈਂ ਪਰਮੇਸ਼ਰ ਆਪੇ = ਆਪ ਹੀ ਆਪਣੇ ਸਰਗੁਣ ਸਰੂਪ ਦੇ ਦਰਸ਼ਨ **ਵਾ:** ਲੋਕ-ਪ੍ਰਲੋਕ ਵਿਚ ਜਸ ਵਡਿਆਈ ਦੇਵੈ = ਦੇਣ ਲੱਗਿਆਂ ਤਨਕ-ਮਾਤ੍ਰ ਭੀ ਢਿਲ = ਦੇਰੀ ਨ = ਨਹੀਂ ਪਾਈ = ਪੈਣ ਦਿੰਦਾ ॥੨॥

## ਮਨਮੁਖਿ; ਭਰਮਿ ਭੁਲੈ ਸੰਸਾਰੁ ॥ ਬਿਨੁ ਰਾਸੀ; ਕੂੜਾ ਕਰੇ ਵਾਪਾਰੁ ॥

ਗੁਰੂ ਤੋਂ ਮਨਮੁਖਿ = ਬੇਮੁਖ ਪੁਰਸ਼ ਸੰਸਾਰੁ = ਜਗਤ ਵਿਚ ਭਰਮਿ = ਸੰਸਿਆਂ ਦੇ ਸਹਿਤ ਪਦਾਰਥਾਂ ਵਿਚ ਭੁਲੈ = ਭੁੱਲੇ ਫਿਰਦੇ ਹਨ। ਸ਼ਰਧਾ ਰੂਪੀ ਰਾਸੀ = ਪੂੰਜੀ ਤੋਂ ਬਿਨੁ = ਬਗ਼ੈਰ ਮੰਦ ਕਰਮ ਕਰਨ ਰੂਪ ਜਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਕੂੜਾ = ਝੂਠਾ ਹੀ ਵਾਪਾਰੁ = ਵਣਜ ਕਰੇ = ਕਰਦੇ ਹਨ।

## ਵਿਣੁ ਰਾਸੀ; ਵਖਰੁ ਪਲੈ ਨ ਪਾਇ ॥ ਮਨਮੁਖਿ ਭੁਲਾ; ਜਨਮੁ ਗਵਾਇ ॥੩॥

ਸ਼ਰਧਾ ਰੂਪੀ ਰਾਸੀ = ਪੂੰਜੀ ਤੋਂ ਵਿਣੁ = ਬਗ਼ੈਰ ਮਨਮੁਖ ਪੁਰਸ਼ ਪਰਮੇਸ਼ਰ ਦੇ ਲਾਭਦਾਇਕ ਨਾਮ ਰੂਪ ਵਖਰੁ = ਸੌਦੇ ਨੂੰ ਰਿਦੇ ਰੂਪੀ ਪਲੈ = ਲੜ ਵਿਚ ਨ = ਨਹੀਂ ਪਾਇ = ਪ੍ਰਾਪਤ ਕਰ ਸਕਦੇ। ਇਉਂ ਮਨਮੁਖਿ = ਵੇਮੁਖ ਪੁਰਸ਼ਾਂ ਨੇ ਵਾਹਿਗੁਰੂ ਵੱਲੋਂ ਭੁਲਾ = ਭੁੱਲ ਕਰ ਕੇ ਆਪਣੇ ਜਨਮ ਨੂੰ ਵਿਅਰਥ ਹੀ ਗਵਾਇ = ਗਵਾ ਲਿਆ ਹੈ ॥੩॥

## ਸਤਿਗੁਰੁ ਸੇਵੇ; ਸੁ ਲਾਲਾ ਹੋਇ ॥ ਊਤਮ ਜਾਤੀ; ਊਤਮੁ ਸੋਇ ॥

ਜਿਹੜਾ ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕਰਦਾ ਹੈ, ਸੁ = ਉਹ ਲਾਲਾ = ਸੇਵਕ ਹੋਇ = ਹੁੰਦਾ ਹੈ। ਉਸ ਦੀ ਸਾਰੀਆਂ ਜਾਤੀਆਂ ਤੋਂ ਊਤਮ = ਅਤੀ ਸ੍ਰੇਸ਼ਟ ਭਗਤੀ ਰੂਪੀ ਜਾਤੀ ਹੈ ਅਤੇ ਲੋਕ ਪ੍ਰਲੋਕ ਵਿਚ ਸੋਇ = ਸ਼ੋਭਾ ਭੀ ਊਤਮੁ = ਸ੍ਰੇਸ਼ਟ ਹੈ।

**ਗੁਰ ਪਉੜੀ; ਸਭਦੂ ਊਚਾ ਹੋਇ ॥ ਨਾਨਕ ਨਾਮਿ; ਵਡਾਈ ਹੋਇ ॥੪॥੭॥੪੬॥**

ਜਿਹੜਾ ਗੁਰ = ਸਤਿਗੁਰੂ ਸਾਹਿਬ ਜੀ ਦੀ ਭਗਤੀ ਰੂਪੀ ਪਉੜੀ ਉੱਪਰ ਚੜ੍ਹਦਾ ਹੈ, ਉਹ ਸਭ = ਸਾਰਿਆਂ ਦੂ = ਤੋਂ ਊਚਾ = ਉੱਚਾ, ਸ੍ਰੇਸ਼ਟ ਹੋਇ = ਹੋ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਪਰਮੇਸ਼ਰ ਦੇ ਨਾਮ ਜਪਣ ਕਰਕੇ ਹੀ ਲੋਕ-ਪ੍ਰਲੋਕ ਵਿਚ ਵਡਾਈ = ਸ਼ੋਭਾ ਹੋਇ = ਹੁੰਦੀ ਹੈ ॥੪॥੭॥੪੬॥

## ਆਸਾ ਮਹਲਾ ੩ ॥

**ਮਨਮੁਖਿ; ਝੂਠੋ ਝੂਠੁ, ਕਮਾਵੈ ॥ ਖਸਮੈ ਕਾ ਮਹਲੁ; ਕਦੇ ਨ ਪਾਵੈ ॥**

ਮਨਮੁਖਿ = ਬੇਮੁਖ ਪੁਰਸ਼ ਝੂਠੋ = ਝੂਠੇ ਵਿਕਾਰਾਂ ਜਾਂ ਪਦਾਰਥਾਂ ਵਿਚ ਲੱਗਣ ਕਰਕੇ ਹਮੇਸ਼ਾਂ ਝੂਠੁ = ਕੂੜ ਦੀ ਹੀ ਕਮਾਈ ਕਮਾਵੈ = ਕਮਾਉਂਦੇ ਹਨ। ਉਹ ਖਸਮੈ = ਮਾਲਕ ਅਕਾਲ ਪੁਰਖ ਕਾ = ਦਾ ਸਰੂਪ ਰੂਪੀ ਮਹਲੁ = ਅਸਥਾਨ ਕਦੇ = ਕਦਾਚਿਤ ਭੀ ਨ = ਨਹੀਂ ਪਾਵੈ = ਪਾ ਸਕਦੇ।

**ਦੂਜੈ ਲਗੀ; ਭਰਮਿ ਭੁਲਾਵੈ ॥ ਮਮਤਾ ਬਾਧਾ; ਆਵੈ ਜਾਵੈ ॥੧॥**

ਜਿਨ੍ਹਾਂ ਦੀ ਬਿਰਤੀ ਦੂਜੈ = ਦ੍ਵੈਤ ਵਿਚ ਲੱਗੀ ਹੋਈ ਹੈ, ਉਹ ਭਰਮਿ = ਸੰਸਿਆਂ ਕਰਕੇ ਭੁਲਾਵੈ = ਭੁੱਲਣ ਵਿਚ ਆ ਰਹੇ ਹਨ। ਪਦਾਰਥਾਂ ਦੀ ਮਮਤਾ = ਮੇਰ ਵਿਚ ਬਾਧਾ = ਬੱਝੇ ਹੋਣ ਕਰਕੇ ਚੌਰਾਸੀ ਲੱਖ ਜੂਨਾਂ ਵਿਚ ਆਵੈ ਜਾਵੈ = ਆਉਂਦੇ ਜਾਂਦੇ ਰਹਿੰਦੇ ਹਨ ॥੧॥

**ਦੋਹਾਗਣੀ ਕਾਮਨ; ਦੇਖੁ ਸੀਗਾਰੁ ॥**

ਜਿਵੇਂ ਦੋਹਾਗਣੀ = ਵਿਧਵਾ ਕਾਮਨ = ਔਰਤ ਦੇ, ਪਤੀ ਦੀ ਚਾਹਵਾਨ ਇਸਤਰੀ ਨੂੰ ਦੇਖੁ = ਵੇਖ ਕਰਕੇ ਕੀਤੇ ਹੋਏ ਸੀਗਾਰੁ = ਸੋਹੱਪਨ ਸਾਮ੍ਰਗੀ ਵਿਅਰਥ ਹੀ ਹੈ। ਏਸੇ ਪ੍ਰਕਾਰ ਮਨਮੁਖ ਰੂਪੀ ਛੁੱਟੜ ਔਰਤਾਂ, ਪਰਮੇਸ਼ਰ ਪਤੀ ਦੀਆਂ ਚਾਹਵਾਨ ਜਗਿਆਸੂ ਰੂਪ ਇਸਤਰੀਆਂ ਨੂੰ ਦੇਖ ਕੇ ਵੈਰਾਗ ਆਦਿਕ ਸਾਧਨ ਰੂਪ ਸ਼ਿੰਗਾਰ ਕਰਦੀਆਂ ਹਨ, ਪਰੰਤੂ ਪਰਮੇਸ਼ਰ ਦੇ ਨਾਮ ਵਿਚ ਚਿੱਤ ਨਾ ਜੁੜਨ ਕਰਕੇ ਸਭ ਵਿਅਰਥ ਹੀ ਹੈ।

**ਪੁਤ੍ਰ ਕਲਤਿ ਧਨਿ, ਮਾਇਆ ਚਿਤੁ ਲਾਏ; ਝੂਠੁ ਮੋਹੁ ਪਾਖੰਡ ਵਿਕਾਰੁ ॥੧॥ਰਹਾਉ॥**

(**ਕਲੱਤ** ਬੋਲੋ)

ਮਨਮੁਖਾਂ ਨੇ ਪੁਤ੍ਰ, ਕਲਤਿ = ਇਸਤ੍ਰੀ **ਵਾ:** ਪੁੱਤ੍ਰ ਦੀ ਇਸਤਰੀ, ਧਨਿ = ਰੋਕੜੀ, ਮਾਇਆ = ਛਲ ਰੂਪ ਪਦਾਰਥਾਂ ਵਿਚ ਚਿਤੁ = ਮਨ ਨੂੰ ਲਾਏ = ਲਾਇਆ ਹੋਇਆ ਹੈ, ਇਨ੍ਹਾਂ ਦੇ ਮੋਹੁ = ਸਨੇਹ ਵਿਚ ਫਸੇ ਹੋਏ ਪਾਖੰਡ = ਦੰਭ ਕਰਕੇ ਝੂਠੁ = ਕੂੜ ਬੋਲਦੇ ਹੋਏ ਵਿਕਾਰੁ = ਖੋਟੀਆਂ ਕਾਰਾਂ ਨੂੰ ਕਰਦੇ ਹਨ **ਵਾ:** ਵਿਕਾਰੁ = ਕਾਮ ਕ੍ਰੋਧ ਆਦਿ ਦੇ ਅਧੀਨ ਰਹਿੰਦੇ ਹਨ ॥੧॥ਰਹਾਉ॥

**ਸਦਾ ਸੋਹਾਗਣਿ; ਜੋ ਪ੍ਰਭ ਭਾਵੈ ॥ ਗੁਰ ਸਬਦੀ; ਸੀਗਾਰੁ ਬਣਾਵੈ ॥**

ਜੋ = ਜਿਹੜੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਅ ਜਾਂਦੇ ਹਨ, ਉਹ ਸਦਾ = ਹਮੇਸ਼ਾਂ ਹੀ ਸੋਹਾਗਣਿ = ਸੁਹਾਗਵੰਤੀਆਂ ਦੀ ਨਿਆਈਂ ਹਨ। ਜੋ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਨੀ ਹੈ ਇਹੋ ਹੀ ਸੀਗਾਰੁ = ਸੋਹੱਪਨ ਸਾਮ੍ਰਗੀ ਬਣਾਵੈ = ਬਨਾਉਣਾ ਕਰਦੇ ਹਨ।

**ਸੇਜ ਸੁਖਾਲੀ; ਅਨਦਿਨੁ ਹਰਿ ਰਾਵੈ ॥ ਮਿਲਿ ਪ੍ਰੀਤਮ; ਸਦਾ ਸੁਖੁ ਪਾਵੈ ॥੨॥**

ਉਨ੍ਹਾਂ ਦੀ ਅੰਤਸ਼ਕਰਣ ਰੂਪੀ ਸੇਜ = ਸੇਜਾ ਸ਼ਰਧਾ ਸ਼ਾਂਤੀ ਆਦਿ ਗੁਣਾਂ ਦੇ ਸਹਿਤ ਸੁਖਾਲੀ = ਸੁੱਖਾਂ

ਵਾਲੀ ਬਣੀ ਹੈ ਤੇ ਉਹ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਅਨੰਦ ਨੂੰ ਰਾਵੈ = ਮਾਣਦੇ ਹਨ। ਪ੍ਰੀਤਮ = ਪਿਆਰੇ ਪਰਮੇਸ਼ਰ ਨਾਲ ਮਿਲ ਕਰਕੇ ਸਦਾ = ਹਮੇਸ਼ਾਂ ਰਹਿਣ ਵਾਲਾ ਅਬਿਨਾਸੀ ਸੁਖੁ = ਅਨੰਦ ਪਾਵੈ = ਪ੍ਰਾਪਤ ਕਰਦੇ ਹਨ ॥੨॥

**ਸਾ ਸੋਹਾਗਣਿ ਸਾਚੀ; ਜਿਸੁ ਸਾਚਿ ਪਿਆਰੁ ॥**
**ਅਪਣਾ ਪਿਰੁ; ਰਾਖੈ ਸਦਾ ਉਰ ਧਾਰਿ ॥**

('ਰਾਖੈ' ਦੇਹਲੀ ਦੀਪਕ ਪਦ ਹੈ)

ਹੇ ਭਾਈ! ਸਾ = ਉਹੋ ਹੀ ਜੀਵ ਰੂਪ ਇਸਤਰੀ ਸਾਚੀ = ਸੱਚੀ ਸੋਹਾਗਣਿ = ਸੋਹਾਗਵੰਤੀ ਭਾਵ ਗਿਆਨਵਾਨ ਹੈ, ਜਿਸ ਨੂੰ ਸਾਚਿ = ਸੱਚ ਸਰੂਪ ਪਰਮੇਸ਼ਰ ਵਿਚ ਪਿਆਰੁ = ਪ੍ਰੇਮ ਹੈ। ਜਿਵੇਂ ਪਤੀਬਰਤਾ ਇਸਤਰੀ ਅਪਣਾ = ਆਪਣੇ ਪਿਰ = ਪਤੀ ਨੂੰ ਸਦਾ = ਹਮੇਸ਼ਾਂ ਆਪਣੇ ਉਰ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਾਖੈ = ਰੱਖਦੀਆਂ ਹਨ, ਇਸੇ ਪ੍ਰਕਾਰ ਸੰਤ ਭਗਤ ਜਨ ਪਤੀ ਅਕਾਲ ਪੁਰਖ ਨੂੰ ਸਦਾ ਆਪਣੇ ਹਿਰਦੇ ਵਿਚ ਵਸਾ ਕੇ ਰੱਖਦੇ ਹਨ।

**ਨੇੜੈ ਵੇਖੈ; ਸਦਾ ਹਦੂਰਿ ॥ ਮੇਰਾ ਪ੍ਰਭੁ; ਸਰਬ ਰਹਿਆ ਭਰਪੂਰਿ ॥੩॥**

ਜਿਨ੍ਹਾਂ ਦਾ ਮਨ ਸਾਧਸੰਗਤ ਵਿਚ ਸਦਾ = ਹਮੇਸ਼ਾਂ ਹਦੂਰਿ = ਹਜ਼ੂਰੀ ਵਿਚ ਰਹਿੰਦਾ ਹੈ, ਉਹ ਪਰਮੇਸ਼ਰ ਨੂੰ ਹਰ ਵਖਤ ਨੇੜੈ = ਨਿਕਟ ਹੀ ਵੇਖੈ = ਵੇਖਦੇ ਹਨ। ਉਹ ਇਹ ਨਿਸਚਾ ਕਰਦੇ ਹਨ ਕਿ ਮੇਰਾ = ਸਾਡਾ ਪ੍ਰਭੁ = ਪਰਮੇਸ਼ਰ ਸਰਬ = ਸਾਰੀਆਂ ਥਾਵਾਂ ਵਿਚ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ ॥੩॥

**ਆਗੈ; ਜਾਤਿ ਰੂਪੁ ਨ ਜਾਇ ॥ ਤੇਹਾ ਹੋਵੈ; ਜੇਹੇ ਕਰਮ ਕਮਾਇ ॥**

ਹੇ ਭਾਈ! ਆਗੈ = ਅੱਗੇ ਪ੍ਰਲੋਕ ਵਿਚ ਕਿਸੇ ਦੀ ਜਾਤਿ = ਜਾਤੀ ਅਤੇ ਰੂਪੁ = ਆਕਾਰ, ਸ਼ਕਲ ਦੀ ਸੁੰਦਰਤਾ ਨਾਲ ਨ = ਨਹੀਂ ਜਾਇ = ਜਾਂਦੀ। ਜੇਹੇ = ਜਿਹੋ ਜਿਹੇ ਜੀਵ ਸੰਸਾਰ ਵਿਚ ਕਰਮ ਕਮਾਇ = ਕਮਾਉਂਦੇ ਹਨ, ਤੇਹਾ = ਉਹੋ ਜਿਹਾ ਹੀ ਅੱਗੇ ਫਲ ਪ੍ਰਾਪਤ ਹੋਵੈ = ਹੁੰਦਾ ਹੈ।

**ਸਬਦੇ; ਊਚੋ ਊਚਾ ਹੋਇ ॥ ਨਾਨਕ; ਸਾਚਿ ਸਮਾਵੈ ਸੋਇ ॥੪॥੮॥੪੭॥**

ਜੋ ਸਤਿਗੁਰਾਂ ਦੇ ਸਬਦੇ = ਉਪਦੇਸ਼ ਦੀ ਕਮਾਈ ਕਰਦੇ ਹਨ, ਉਹ ਊਚੋ = ਉੱਚੇ ਦੇਵਤਿਆਂ ਆਦਿ ਦੀਆਂ ਪਦਵੀਆਂ ਤੋਂ ਵੀ ਊਚਾ = ਉੱਚੇ ਮਰਤਬੇ ਵਾਲੇ ਹੋਇ = ਹੋ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ, ਸੋਇ = ਉਹ ਸਾਚਿ = ਸੱਚੇ ਪਰਮੇਸ਼ਰ ਵਿਚ ਸਮਾਵੈ = ਅਭੇਦ ਹੋ ਜਾਂਦੇ ਹਨ ॥੪॥੮॥੪੭॥

## ਆਸਾ ਮਹਲਾ ੩ ॥

**ਭਗਤਿ ਰਤਾ ਜਨੁ; ਸਹਜਿ ਸੁਭਾਇ ॥ ਗੁਰ ਕੈ ਭੈ; ਸਾਚੈ ਸਾਚਿ ਸਮਾਇ ॥**

ਹੇ ਭਾਈ! ਜਿਹੜਾ ਜਨੁ = ਪੁਰਸ਼ ਪਰਮੇਸ਼ਰ ਦੀ ਭਗਤਿ = ਭਗਤੀ ਵਿਚ ਰਤਾ = ਰੰਗਿਆ ਹੋਇਆ ਹੈ, ਉਸ ਦੇ ਅੰਦਰ ਸਹਜਿ ਸੁਭਾਇ = ਸ਼ਾਂਤੀ ਸੁਭਾਅ ਹੋ ਜਾਂਦਾ ਹੈ **ਵਾ:** ਉਹ ਸਹਜਿ = ਗਿਆਨ ਦੇ (ਸੁ+ਭਾਇ) ਸੁ = ਸ੍ਰੇਸ਼ਟ ਭਾਇ = ਪ੍ਰਕਾਸ਼ ਵਾਲਾ ਹੋ ਜਾਂਦਾ ਹੈ। ਜਿਹੜਾ ਗੁਰ = ਸਤਿਗੁਰਾਂ ਕੈ = ਦੇ ਭੈ = ਡਰ ਵਿਚ ਰਹਿੰਦਾ ਹੈ, ਉਹ ਸਾਚੈ = ਸੱਚੇ ਪਰਮੇਸ਼ਰ ਦਾ ਨਾਮ ਜਪ ਕੇ ਸਾਚਿ = ਸੱਚੇ ਸਰੂਪ ਵਿਚ ਸਮਾਇ = ਸਮਾਅ ਜਾਂਦਾ ਹੈ।

**ਬਿਨੁ ਗੁਰ ਪੂਰੇ; ਭਗਤਿ ਨ ਹੋਇ ॥ ਮਨਮੁਖ ਰੁੰਨੇ; ਅਪਨੀ ਪਤਿ ਖੋਇ ॥੧॥**

ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਦੀ ਸ਼ਰਨ ਤੋਂ ਬਿਨੁ = ਬਗ਼ੈਰ ਕਿਸੇ ਕੋਲੋਂ ਪਰਮੇਸ਼ਰ ਦੀ

ਭਗਤਿ = ਭਗਤੀ ਨ = ਨਹੀਂ ਹੋਇ = ਹੋ ਸਕਦੀ। ਭਗਤੀ ਤੋਂ ਬਿਨਾਂ ਮਨਮੁਖ = ਬੇਮੁਖ ਪੁਰਸ਼ ਰੁੰਨੇ = ਰੋਂਦੇ ਵੇਖੀਦੇ ਹਨ, ਕਿਉਂਕਿ ਉਹ ਵਿਸ਼ਿਆਂ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਖੋਇ = ਗਵਾ ਲੈਂਦੇ ਹਨ ॥੧॥

**ਮੇਰੇ ਮਨ; ਹਰਿ ਜਪਿ ਸਦਾ ਧਿਆਇ ॥**

ਹੇ ਮੇਰੇ = ਸਾਡੇ ਪਿਆਰੇ ਮਨ ! ਬਾਨੀ ਕਰਕੇ ਹਰਿ = ਪਰਮੇਸ਼ਰ ਦਾ ਜਪਿ = ਜਾਪ ਕਰ, ਅਤੇ ਬਿਰਤੀ ਨੂੰ ਧਿਆਤਾਕਾਰ ਬਣਾ ਕੇ ਸਦਾ = ਹਮੇਸ਼ਾਂ ਉਸ ਨੂੰ ਧਿਆਇ = ਧਿਆਉਣਾ ਕਰ।

**ਸਦਾ ਅਨੰਦੁ ਹੋਵੈ ਦਿਨੁ ਰਾਤੀ; ਜੋ ਇਛੈ ਸੋਈ ਫਲੁ ਪਾਇ ॥੧॥ਰਹਾਉ॥**

ਜਿਸ ਕਰਕੇ ਤੈਨੂੰ ਸਦਾ = ਹਮੇਸ਼ਾਂ ਰਹਿਣ ਵਾਲਾ ਅਨੰਦ ਦਿਨ ਰਾਤੀ = ਰਾਤ ਪ੍ਰਾਪਤ ਹੋਵੈ = ਹੋਵੇਗਾ **ਵਾ:** ਅਵਿੱਦਿਆ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਹੋ ਜਾਵੇਗਾ ਅਤੇ ਜੋ = ਜਿਹੜੀ ਇਛੈ = ਇੱਛਾ ਕਰੇਂਗਾ, ਸੋਈ = ਉਹੋ ਫਲੁ = ਲਾਭ (ਧਰਮ, ਅਰਥ, ਕਾਮ, ਮੋਖਸ਼) ਪਾਇ = ਪ੍ਰਾਪਤ ਹੋਵੇਗਾ ॥੧॥ਰਹਾਉ॥

**ਗੁਰ ਪੂਰੇ ਤੇ; ਪੂਰਾ ਪਾਏ ॥ ਹਿਰਦੈ ਸਬਦੁ; ਸਚੁ ਨਾਮੁ ਵਸਾਏ ॥**

ਹੇ ਭਾਈ ਪੂਰੇ = ਪੂਰਨ ਗੁਰ = ਸਤਿਗੁਰਾਂ ਤੇ = ਤੋਂ ਹੀ ਪੂਰਾ = ਪੂਰਨ ਪਰਮੇਸ਼ਰ ਜਾਂ ਅਨੰਦ ਪਾਏ = ਪ੍ਰਾਪਤ ਕਰੀਦਾ ਹੈ। ਜੇਕਰ ਹਿਰਦੈ = ਮਨ ਵਿਚ ਸਤਿਗੁਰਾਂ ਦੇ ਸਬਦੁ = ਉਪਦੇਸ਼ ਦੁਆਰਾ ਸਚੁ = ਪਰਮੇਸ਼ਰ ਦੇ ਨਾਮ ਨੂੰ ਵਸਾਏ = ਵਸਾਉਣਾ ਕਰੇ।

**ਅੰਤਰੁ ਨਿਰਮਲੁ; ਅੰਮ੍ਰਿਤ ਸਰਿ ਨਾਏ ॥ ਸਦਾ ਸੂਚੇ; ਸਾਚਿ ਸਮਾਏ ॥੨॥**

ਸਾਧਸੰਗਤ ਰੂਪੀ ਅੰਮ੍ਰਿਤ = ਸੁਧਾ ਦੇ ਸਰਿ = ਸਰੋਵਰ ਵਿਚ ਜੋ ਸ੍ਰਵਣ, ਮੰਨਣ, ਨਿਧਿਆਸਣ ਰੂਪ ਨਾਏ = ਇਸ਼ਨਾਨ ਕਰਦੇ ਹਨ, ਉਹ ਹਿਰਦੇ ਅੰਤਰੁ = ਵਿੱਚੋਂ ਮਲ, ਵਿਖੇਪ, ਅਵਰਨ ਆਦਿ ਦੀ ਮੈਲ ਤੋਂ ਰਹਿਤ ਨਿਰਮਲ = ਉੱਜਲ ਹੋ ਜਾਂਦੇ ਹਨ। ਉਹ ਸਦਾ = ਹਮੇਸ਼ਾਂ ਨਿਰਵਿਕਾਰ ਜੀਵਨ ਹੋਣ ਕਰਕੇ ਸੂਚੇ = ਪਵਿੱਤਰ ਹਨ ਤੇ ਸਾਚਿ = ਸੱਚੇ ਪਰਮੇਸ਼ਰ ਵਿਚ ਸਮਾਏ = ਅਭੇਦ ਹੋਏ ਰਹਿੰਦੇ ਹਨ ॥੨॥

**ਹਰਿ ਪ੍ਰਭੁ ਵੇਖੈ; ਸਦਾ ਹਜੂਰਿ ॥ ਗੁਰ ਪਰਸਾਦਿ; ਰਹਿਆ ਭਰਪੂਰਿ ॥**

ਹਰਿ = ਹਰੀ ਪ੍ਰਭੁ = ਪਰਮਾਤਮਾ ਨੂੰ ਸਦਾ = ਹਮੇਸ਼ਾਂ ਹਜੂਰਿ = ਨੇੜੇ ਹੀ ਵੇਖੈ = ਦੇਖਦੇ ਹਨ। ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਦੁਆਰਾ ਪਰਮੇਸ਼ਰ ਨੂੰ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਵੇਖਦੇ ਹਨ।

**ਜਹਾ ਜਾਉ; ਤਹ ਵੇਖਾ ਸੋਇ ॥ ਗੁਰ ਬਿਨੁ; ਦਾਤਾ ਅਵਰੁ ਨ ਕੋਇ ॥੩॥**

ਉਹ ਜਹਾ = ਜਿੱਥੇ ਭੀ ਜਾਉ = ਜਾਂਦੇ ਹਨ, ਤਹ = ਉੱਥੇ ਸੋਇ = ਉਸ ਪਰਮੇਸ਼ਰ ਨੂੰ ਹੀ ਵੇਖਾ = ਦੇਖਦੇ ਹਨ ਅਤੇ ਇਹ ਨਿਸਚੇ ਕਰਦੇ ਹਨ ਕਿ ਗੁਰ = ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਅੰਮ੍ਰਿਤ ਨਾਮ ਦਾ ਦਾਤਾ = ਦਾਨੀ ਨਹੀਂ ਹੈ ॥੩॥

**ਗੁਰੁ ਸਾਗਰੁ; ਪੂਰਾ ਭੰਡਾਰ ॥ ਊਤਮ ਰਤਨ; ਜਵਾਹਰ ਅਪਾਰ ॥**

ਗੁਰ = ਸਤਿਗੁਰੂ ਸਾਹਿਬ ਜੀ ਸਾਗਰੁ = ਸਮੁੰਦਰ ਰੂਪ ਹਨ, ਜਿਨ੍ਹਾਂ ਵਿਚ ਵੈਰਾਗ, ਬਿਬੇਕ, ਗਿਆਨ ਦਾ ਪੂਰਾ = ਪੂਰਨ ਭੰਡਾਰ = ਖ਼ਜ਼ਾਨਾ ਹੈ **ਵਾ:** ਜਿਵੇਂ ਸਮੁੰਦਰ ਚੌਦਾਂ ਰਤਨਾਂ ਦਾ ਖ਼ਜ਼ਾਨਾ ਹੈ, ਇਉਂ ਸਤਿਗੁਰੂ ਜੀ ਸ਼ੁਭ ਗੁਣਾਂ ਦੇ ਭੰਡਾਰੇ ਹਨ। ਜੈਸਾ ਕਿ :

**ਸ੍ਰੀ ਮਣਿ ਰੰਭਾ ਬਾਰਨੀ ਧਨੁਖ ਧਨੰਤਰ ਬਾਜ।**
**ਬਿਖ ਧੇਨੁ ਸਸਿ ਕਲਪਤਰ ਸੰਖ ਅਮੀ ਗਜਰਾਜ।** *(ਧਰਮ ਸ਼ਾਸਤਰ)*

ਜਿਵੇਂ ਸਮੁੰਦਰ ਵਿੱਚੋਂ ਇਹ ਚੌਦਾਂ ਰਤਨ ਨਿਕਲੇ ਸਨ, ਏਸੇ ਪ੍ਰਕਾਰ ਸਤਿਗੁਰੂ ਰੂਪੀ ਸਮੁੰਦਰ ਵਿੱਚੋਂ ੧. ਭਗਤੀ ਰੂਪੀ ਲੱਛਮੀ, ੨. ਸ਼ਰਧਾ ਰੂਪੀ ਕੌਸਤਕ ਮਣੀ, ੩. ਸ਼ਾਂਤੀ ਰੂਪੀ ਰੰਭਾ, ੪. ਧਰਮ ਰੂਪੀ ਧਨੁਖ, ੫. ਉੱਦਮ ਰੂਪੀ ਧਨੰਤਰ ਵੈਦ, ੬. ਬਿਰਤੀ ਜੋੜਨ ਰੂਪੀ ਘੋੜਾ, ੭. ਸਾਧਸੰਗਤ ਦੀ ਨਿੰਦਿਆ ਤੋਂ ਹਟਾਉਣ ਰੂਪੀ ਜ਼ਹਿਰ, ੮. ਸਾਧਸੰਗਤ ਰੂਪੀ ਕਾਮਧੇਨ, ੯. ਕੀਰਤਨ ਰੂਪੀ ਸੰਖ, ੧੦. ਨਾਮ ਰੂਪੀ ਅੰਮ੍ਰਿਤ, ੧੧. ਪ੍ਰੇਮ ਰੂਪੀ ਜਾਂ ਨਾਮ ਦੀ ਮਸਤੀ ਰੂਪੀ ਸ਼ਰਾਬ, ੧੨. ਵੈਰਾਗ ਰੂਪੀ ਚੰਦ੍ਰਮਾ, ੧੩. ਅਭਿਆਸ ਰੂਪੀ ਕਲਪ-ਤਰ ਬ੍ਰਿਛ, ਅਤੇ ੧੪. ਬ੍ਰਹਮਾਕਾਰ ਬਿਰਤੀ ਰੂਪੀ ਜਾਂ ਨਿਧਿਆਸਣ ਰੂਪੀ ਗਜਰਾਜ ਆਦਿ ਸ਼ੁਭ ਗੁਣਾਂ ਰੂਪੀ ਰਤਨ ਨਿਕਲਦੇ ਹਨ।

ਸਤਿਗੁਰੂ ਸਾਹਿਬ ਜੀ ਵਿਚ ਅਪਾਰ = ਪਾਰਾਵਾਰ ਤੋਂ ਰਹਿਤ ਊਤਮ = ਸ੍ਰੇਸ਼ਟ ਰਤਨ = ਮਾਨਿਕ ਰੂਪੀ ਵੈਰਾਗ ਅਤੇ ਜਵਾਹਰ ਰੂਪੀ ਗਿਆਨ ਹੈ।

**ਅਥਵਾ** ਸੰਸਾਰ ਰੂਪੀ ਸਾਗਰ = ਸਮੁੰਦਰ ਵਿਚ ਗੁਰੂ ਸਾਹਿਬ ਜੀ ਗੁਣਾਂ ਦੇ ਪੂਰਾ = ਪੂਰਨ ਭੰਡਾਰੇ ਹਨ। ਤਿਸ ਭੰਡਾਰੇ ਵਿਚ ਵੈਰਾਗ ਰੂਪੀ ਉੱਤਮ ਰਤਨ ਗਿਆਨ ਰੂਪ ਜਵਾਹਰ ਬੇਅੰਤ ਹੀ ਹਨ।

## ਗੁਰ ਪਰਸਾਦੀ; ਦੇਵਣਹਾਰੁ ॥ ਨਾਨਕ; ਬਖਸੇ ਬਖਸਣਹਾਰੁ ॥੪॥੯॥੪੮॥

ਜਿਨ੍ਹਾਂ ਉੱਪਰ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਹੁੰਦੀ ਹੈ, ਉਨ੍ਹਾਂ ਨੂੰ ਹੀ ਦੇਵਣਹਾਰੁ = ਦੇਣ ਵਾਲਾ ਪਰਮੇਸ਼ਰ ਨਾਮ, ਗਿਆਨ ਆਦਿ ਦੀਆਂ ਦਾਤਾਂ ਬਖ਼ਸ਼ਦਾ ਹੈ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਨੂੰ ਬਖਸਣਹਾਰੁ = ਕ੍ਰਿਪਾਲੂ ਪਰਮੇਸ਼ਰ ਬਖਸੇ = ਬਖ਼ਸ਼ ਦਿੰਦਾ ਹੈ ॥੪॥੯॥੪੮॥

## ਆਸਾ ਮਹਲਾ ੩ ॥

## ਗੁਰੁ ਸਾਇਰੁ; ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ; ਗੁਰ ਸੇਵਾ ਹੋਇ ॥

ਹੇ ਭਾਈ! ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਗੁਰੁ = ਵੱਡੇ ਸਾਇਰੁ = ਸਮੁੰਦਰ ਦੀ ਨਿਆਈਂ ਹਨ, ਜਿਨ੍ਹਾਂ ਵਿਚ ਸਚੁ = ਸੱਚੇ ਪਰਮੇਸ਼ਰ ਦੀ ਸੋਇ = ਕੀਰਤੀ ਰੂਪ ਪਾਣੀ ਹੈ **ਵਾ:** ਗੁਰੂ ਸਾਹਿਬ ਜੀ (ਸਤਿ+ਗੁਰ) ਸਤਿ = ਨਾਸ ਤੋਂ ਰਹਿਤ ਚੇਤਨ ਸਰੂਪ ਅਤੇ ਸਚੁ = ਤ੍ਰੈ-ਕਾਲ ਅਬਾਧ ਰੂਪ ਪਰਮੇਸ਼ਰ ਦੀ ਸੋਇ = ਸ਼ੋਭਾ ਰੂਪ ਸਾਇਰੁ = ਕਾਵਿ ਰੂਪ ਬਾਣੀ ਉਚਾਰਨ ਵਾਲੇ ਕਵੀ ਹਨ **ਵਾ:** ਸਤਿਗੁਰੂ ਸਾਹਿਬ ਜੀ ਸੰਸਾਰ ਸਾਇਰੁ = ਸਮੁੰਦਰ ਵਿਚ ਆਪਣੇ ਸਿੱਖਾਂ ਤੋਂ ਸੱਚੇ ਅਕਾਲ ਪੁਰਖ ਦੀ ਸੋਇ = ਕੀਰਤੀ ਕਰਵਾ ਕੇ ਉਨ੍ਹਾਂ ਦੇ ਜੀਵਨ ਨੂੰ ਗੁਰ = ਉੱਚਾ ਕਰ ਦਿੰਦੇ ਹਨ। ਹੇ ਭਾਈ! ਪੂਰੈ = ਪੂਰਨ ਭਾਗਿ = ਭਾਗਾਂ ਕਰਕੇ ਹੀ ਐਸੇ ਗੁਰ = ਸਤਿਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਹੋਇ = ਹੁੰਦੀ ਹੈ।

### [ਅੰਗ ੩੬੪]

## ਸੋ ਬੂਝੈ; ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ; ਸੇਵ ਕਰਾਏ ॥੧॥

ਹੇ ਭਾਈ! ਪਰੰਤੂ ਇਸ ਗੱਲ ਨੂੰ ਸੋ = ਉਹੋ ਹੀ ਬੂਝੈ = ਬੁੱਝਦੇ ਭਾਵ ਸਮਝਦੇ ਹਨ ਜਿਸ = ਜਿਨ੍ਹਾਂ ਤਾਈਂ ਸਤਿਗੁਰੂ ਜੀ ਆਪ ਸਿੱਖਿਆ ਦੇ ਕੇ ਬੁਝਾਏ = ਸਮਝਾ ਦਿੰਦੇ ਹਨ। ਹੇ ਭਾਈ! ਜਿਨ੍ਹਾਂ ਉੱਪਰ ਗੁਰ = ਸਤਿਗੁਰੂ ਸਾਹਿਬ ਜੀ ਪਰਸਾਦੀ = ਕ੍ਰਿਪਾ ਕਰਦੇ ਹਨ, ਉਨ੍ਹਾਂ ਤੋਂ ਹੀ ਆਪ ਨਾਮ ਜਪਣ ਤੇ ਹੋਰਨਾਂ ਤੋਂ ਜਪਾਉਣ ਰੂਪ ਸੇਵ = ਸੇਵਾ, ਟਹਿਲ ਕਰਾਏ = ਕਰਾਉਂਦੇ ਹਨ ॥੧॥

## ਗਿਆਨ ਰਤਨਿ; ਸਭ ਸੋਝੀ ਹੋਇ ॥

ਜਿਨ੍ਹਾਂ ਕੋਲ ਪਰਮੇਸ਼ਰ ਦਾ ਗਿਆਨ = ਬੋਧ ਰੂਪੀ ਰਤਨਿ = ਮਾਣਕ ਹੈ **ਵਾ:** ਜਿਨ੍ਹਾਂ ਕੋਲ ਗਿਆਨ ਅਤੇ

ਰਤਨਿ = ਮਾਣਕਾਂ ਦੀ ਨਿਆਈਂ ਵੈਰਾਗ ਹੈ, ਉਨ੍ਹਾਂ ਨੂੰ ਲੋਕ-ਪ੍ਰਲੋਕ ਦੀ ਸਭ = ਸਾਰੀ ਸੋਝੀ = ਸਮਝ ਹੋਇ = ਹੁੰਦੀ ਹੈ।

**ਗੁਰ ਪਰਸਾਦਿ ਅਗਿਆਨੁ ਬਿਨਾਸੈ ; ਅਨਦਿਨੁ ਜਾਗੈ ਵੇਖੈ ਸਚੁ ਸੋਇ ॥੧॥ਰਹਾਉ॥**

ਹੇ ਭਾਈ ! ਜਿਨ੍ਹਾਂ ਦਾ ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦਿ = ਕ੍ਰਿਪਾ ਕਰਕੇ ਅਗਿਆਨ ਦਾ ਹਨੇਰਾ ਬਿਨਾਸੈ = ਨਾਸ਼ ਹੋ ਜਾਂਦਾ ਹੈ, ਉਨ੍ਹਾਂ ਦਾ ਮਨ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗੈ = ਜਾਗ ਪੈਂਦਾ ਹੈ ਤੇ ਸੋਇ = ਉਹ ਸਭ ਥਾਵਾਂ ਤੋਂ ਸਚੁ = ਸੱਚੇ ਪਰਮੇਸ਼ਰ ਨੂੰ ਹੀ ਵਿਆਪਕ ਵੇਖੈ = ਵੇਖਦੇ ਹਨ ॥੧॥ਰਹਾਉ॥

**ਮੋਹੁ ਗੁਮਾਨੁ ; ਗੁਰ ਸਬਦਿ ਜਲਾਏ ॥ ਪੂਰੇ ਗੁਰ ਤੇ ; ਸੋਝੀ ਪਾਏ ॥**

ਹੇ ਭਾਈ ! ਸਰੀਰਾਂ ਦੇ ਮੋਹੁ = ਸਨੇਹ ਅਤੇ ਗੁਣਾਂ ਦੇ ਗੁਮਾਨੁ = ਹੰਕਾਰ ਦੇ ਖ਼ਿਆਲ ਨੂੰ ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਰੂਪ ਅਗਨੀ ਦੁਆਰਾ ਜਲਾਏ = ਸਾੜਨਾ ਕਰੇ। ਤਦ ਪੂਰੇ = ਪੂਰਨ ਗੁਰ = ਸਤਿਗੁਰੂ ਜੀ ਤੇ = ਤੋਂ ਸਰੂਪ ਦੀ ਸੋਝੀ = ਸੂਝ, ਗਿਆਤ ਪਾਏ = ਪ੍ਰਾਪਤ ਕਰੀਦੀ ਹੈ।

**ਅੰਤਰਿ ਮਹਲੁ ; ਗੁਰ ਸਬਦਿ ਪਛਾਣੈ ॥**
**ਆਵਣ ਜਾਣੁ ਰਹੈ ; ਥਿਰੁ ਨਾਮਿ ਸਮਾਣੇ ॥੨॥**

ਹੇ ਭਾਈ ਮਹਲੁ = ਨਿਜ ਪਦ, ਅਧਿਸ਼ਠਾਨ ਰੂਪ ਪਰਮੇਸ਼ਰ ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਹੀ ਹੈ ਪਰੰਤੂ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਹੀ ਉਸ ਨੂੰ ਪਛਾਣੈ = ਪਛਾਣੀਦਾ ਹੈ। ਜਿਨ੍ਹਾਂ ਦੇ ਚਿੱਤ ਦੀ ਬਿਰਤੀ ਪਰਮੇਸ਼ਰ ਦੇ ਨਾਮ ਵਿਚ ਥਿਰੁ = ਇਸਥਿਤ ਹੋ ਗਈ ਹੈ, ਉਹ ਨਾਮੀ ਵਿਚ ਹੀ ਸਮਾਣੇ = ਅਭੇਦ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਸੰਸਾਰ ਵਿਚ ਜਨਮ ਧਾਰ ਕੇ ਆਵਣੁ = ਆਉਣਾ ਤੇ ਮਰ ਕੇ ਜਾਣੁ = ਜਾਣਾ ਰਹੈ = ਰਹਿ ਜਾਂਦਾ ਹੈ ਅਰਥਾਤ ਜੰਮਣ-ਮਰਣ ਤੋਂ ਰਹਿਤ ਹੋ ਜਾਂਦੇ ਹਨ॥੨॥

**ਜੰਮਣੁ ਮਰਣਾ ਹੈ ; ਸੰਸਾਰੁ ॥ ਮਨਮੁਖੁ ਅਚੇਤੁ ; ਮਾਇਆ ਮੋਹੁ ਗੁਬਾਰੁ ॥**

ਹੇ ਭਾਈ ! ਸੰਸਾਰੁ = ਜਗਤ ਤਾਂ ਜੰਮਣ ਮਰਣ ਰੂਪ ਹੀ ਹੈ **ਵਾ:** ਸੰਸਾਰ ਵਿਚ ਜੰਮਣਾ-ਮਰਣਾ ਬਣਿਆ ਰਹਿੰਦਾ ਹੈ। ਮਨਮੁਖੁ = ਬੇਮੁਖ ਪੁਰਸ਼ ਮਾਇਆ = ਛਲ ਰੂਪ ਪਦਾਰਥਾਂ ਦੇ ਮੋਹੁ = ਸਨੇਹ ਰੂਪ ਗੁਬਾਰੁ = ਹਨੇਰੇ ਵਿਚ ਪ੍ਰਮਾਰਥ ਵੱਲੋਂ ਅਚੇਤੁ = ਬੇਸਮਝ ਹੋ ਰਹੇ ਹਨ।

**ਪਰ ਨਿੰਦਾ ; ਬਹੁ ਕੂੜੁ ਕਮਾਵੈ ॥ ਵਿਸਟਾ ਕਾ ਕੀੜਾ ; ਵਿਸਟਾ ਮਾਹਿ ਸਮਾਵੈ ॥੩॥**

ਪਰ = ਪਰਾਈ ਨਿੰਦਿਆ ਅਤੇ ਬਹੁ = ਬਹੁਤ ਜ਼ਿਆਦਾ ਕੂੜੁ = ਝੂਠ ਨੂੰ ਹੀ ਕਮਾਵੈ = ਕਮਾਉਂਦੇ ਹਨ। ਜਿਵੇਂ ਵਿਸਟਾ = ਗੰਦਗੀ ਕਾ = ਦਾ ਕੀੜਾ = ਕੀਟ, ਵਿਸਟਾ = ਗੰਦਗੀ ਮਾਹਿ = ਵਿਚ ਹੀ ਸਮਾਵੈ = ਸਮਾਇਆ ਰਹਿੰਦਾ ਹੈ। ਇਸੇ ਪ੍ਰਕਾਰ ਮਨਮੁਖ ਪੁਰਸ਼ ਮਾਤਾ ਦੇ ਗਰਭ ਰੂਪੀ ਵਿਸਟਾ ਦੇ ਕੀੜੇ ਹਨ ਤੇ ਇਥੇ ਵਿਸ਼ਿਆਂ ਰੂਪੀ ਵਿਸਟਾ ਵਿਚ ਹੀ ਸਮਾਏ ਰਹਿੰਦੇ ਹਨ॥੩॥

**ਸਤਸੰਗਤਿ ਮਿਲਿ ; ਸਭ ਸੋਝੀ ਪਾਏ ॥ ਗੁਰ ਕਾ ਸਬਦੁ ; ਹਰਿ ਭਗਤਿ ਦ੍ਰਿੜਾਏ ॥**

ਜੇਕਰ ਇਹ ਪੁਰਸ਼ ਸਤਸੰਗਤਿ = ਸੱਚੀ ਸੰਗਤ ਨਾਲ ਮਿਲਿ = ਮਿਲਾਪ ਹੋ ਜਾਵੇ ਤਾਂ ਲੋਕ-ਪ੍ਰਲੋਕ, ਸੱਚ ਝੂਠ ਆਦਿ ਦੀ ਸਾਰੀ ਸੋਝੀ = ਸੂਝ, ਸਮਝ ਪਾਏ = ਪਾ ਸਕਦਾ ਹੈ। ਹੇ ਭਾਈ ! ਗੁਰ = ਸਤਿਗੁਰੂ ਸਾਹਿਬ ਜੀ ਕਾ = ਦਾ ਸਬਦੁ = ਉਪਦੇਸ਼ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਦ੍ਰਿੜਾਏ = ਦ੍ਰਿੜ੍ਹ, ਪ੍ਰਪੱਕ ਕਰਾਉਂਦਾ ਹੈ।

**ਭਾਣਾ ਮੰਨੇ; ਸਦਾ ਸੁਖੁ ਹੋਇ ॥ ਨਾਨਕ; ਸਚਿ ਸਮਾਵੈ ਸੋਇ ॥੪॥੧੦॥੪੯॥**

ਹੇ ਭਾਈ! ਜਿਹੜਾ ਪਰਮੇਸ਼ਰ ਦਾ ਭਾਣਾ = ਹੁਕਮ ਮੰਨੇ = ਮੰਨਦਾ ਹੈ, ਉਸ ਨੂੰ ਸਦਾ = ਹਮੇਸ਼ਾਂ ਹੀ ਸੁਖੁ = ਅਨੰਦ **ਵਾ:** ਅਬਿਨਾਸੀ ਸੁਖ ਪ੍ਰਾਪਤ ਹੋਇ = ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਸੋਇ = ਉਹ ਪੁਰਸ਼ ਸਚਿ = ਸੱਚ ਸਰੂਪ ਵਿਚ ਸਮਾਵੈ = ਅਭੇਦ ਹੋ ਜਾਂਦਾ ਹੈ ॥੪॥੧੦॥੪੯॥

## ਆਸਾ ਮਹਲਾ ੩ ਪੰਚਪਦੇ੍ ॥

ਪੰਚਪਦੇ = ਪੰਜਾਂ ਪੰਜਾਂ ਪਦਿਆਂ ਵਾਲੇ ੨ = ਦੋ ਸ਼ਬਦ ਆਉਣਗੇ।

**ਸਬਦਿ ਮਰੈ; ਤਿਸੁ ਸਦਾ ਅਨੰਦ ॥ ਸਤਿਗੁਰ ਭੇਟੇ; ਗੁਰ ਗੋਬਿੰਦ ॥**

ਹੇ ਭਾਈ! ਜੋ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਭੈੜੇ ਸੁਭਾਵਾਂ, ਆਸਾ, ਤ੍ਰਿਸ਼ਨਾ, ਦੁਬਿਧਾ, ਜੀਵਤ-ਭਾਵ ਵੱਲੋਂ ਮਰੈ = ਮਰ ਜਾਂਦਾ ਹੈ, ਤਿਸੁ = ਉਸ ਨੂੰ ਸਦਾ = ਹਮੇਸ਼ਾਂ ਰਹਿਣ ਵਾਲਾ ਅਨੰਦ = ਸੁੱਖ ਪ੍ਰਾਪਤ ਹੁੰਦਾ ਹੈ। ਅਤੇ ਉਹ ਜਾਣਦਾ ਹੈ ਕਿ ਸਤਿਗੁਰ = ਗੁਰੂ ਸਾਹਿਬ ਦੁਆਰਾ ਹੀ ਉਸੇ ਗੁਰ = ਚੇਤਨ੍ ਸਰੂਪ ਗੋਬਿੰਦ = ਪਰਮੇਸ਼ਰ ਨਾਲ ਭੇਟੇ = ਮਿਲੀਦਾ ਹੈ।

**ਨਾ ਫਿਰਿ ਮਰੈ; ਨ ਆਵੈ ਜਾਇ ॥ ਪੂਰੇ ਗੁਰ ਤੇ; ਸਾਚਿ ਸਮਾਇ ॥੧॥**

ਫਿਰਿ = ਮੁੜ ਕੇ ਦੁਬਾਰਾ ਨਾ ਤਾਂ ਉਹ ਮਰੈ = ਮਰਦਾ ਹੈ **ਵਾ:** ਉਹ ਚੌਰਾਸੀ ਦੇ ਫਿਰਿ = ਫੇਰੇ ਵਿਚ ਨਹੀਂ ਫਿਰਦਾ ਤੇ ਮੌਤ ਕਰਕੇ ਮਰਦਾ ਨਹੀਂ, ਨਾ ਹੀ ਵਾਸ਼ਨਾ ਕਰਕੇ ਸੰਸਾਰ ਵਿਚ ਆਵੈ ਜਾਇ = ਆਉਂਦਾ ਜਾਂਦਾ ਭਾਵ ਜੰਮਦਾ-ਮਰਦਾ ਹੈ। ਪੂਰੇ = ਪੂਰਨ ਗੁਰ = ਸਤਿਗੁਰਾਂ ਤੇ = ਦੁਆਰਾ ਸਾਚਿ = ਸੱਚ ਸਰੂਪ ਵਿਚ ਸਮਾਇ = ਅਭੇਦ ਹੋ ਜਾਂਦਾ ਹੈ ॥੧॥

**ਜਿਨ੍ ਕਉ; ਨਾਮੁ ਲਿਖਿਆ ਧੁਰਿ ਲੇਖੁ ॥**

ਜਿਨ੍ = ਜਿਨ੍ਹਾਂ ਕਉ = ਤਾਈਂ ਪਰਮੇਸ਼ਰ ਨੇ ਧੁਰਿ = ਧੁਰੋਂ ਹੀ ਨਾਮ ਦੀ ਪ੍ਰਾਪਤੀ ਰੂਪ ਲੇਖੁ = ਭਾਗ ਲਿਖਿਆ = ਲਿਖ ਦਿੱਤਾ ਹੈ।

**ਤੇ ਅਨਦਿਨੁ ਨਾਮੁ ਸਦਾ ਧਿਆਵਹਿ;**
**ਗੁਰ ਪੂਰੇ ਤੇ ਭਗਤਿ ਵਿਸੇਖੁ ॥੧॥ਰਹਾਉ॥**

ਤੇ = ਉਹ ਅਨਦਿਨੁ = ਰਾਤ ਦਿਨ ਇਕ-ਰਸ ਸਦਾ = ਹਮੇਸ਼ਾਂ ਹੀ ਪਰਮੇਸ਼ਰ ਦੇ ਨਾਮ ਨੂੰ ਧਿਆਵਹਿ = ਧਿਆਉਂਦੇ ਹਨ, ਅਤੇ ਪੂਰੇ = ਪੂਰਨ ਗੁਰ = ਸਤਿਗੁਰੂ ਤੇ = ਦੁਆਰਾ ਵਿਸੇਖੁ = ਵਿਸ਼ੇਸ਼ ਭਗਤਿ = ਭਗਤੀ ਅਰਥਾਤ ਪ੍ਰੇਮਾ-ਭਗਤੀ ਕਰਦੇ ਹਨ ॥੧॥ਰਹਾਉ॥

**ਜਿਨ ਕਉ; ਹਰਿ ਪ੍ਰਭੁ ਲਏ ਮਿਲਾਇ ॥**
**ਤਿਨ ਕੀ ਗਹਣਗਤਿ; ਕਹੀ ਨ ਜਾਇ ॥**

ਜਿਨ = ਜਿਨ੍ਹਾਂ ਕਉ = ਤਾਈਂ ਹਰਿ = ਹਰੀ ਪ੍ਰਭੁ = ਪਰਮੇਸ਼ਰ ਆਪ ਕ੍ਰਿਪਾ ਕਰਕੇ ਆਪਣੇ ਸਰੂਪ ਵਿਚ ਮਿਲਾਇ = ਮੇਲ ਲਏ = ਲੈਂਦਾ ਹੈ। ਤਿਨ = ਉਨ੍ਹਾਂ ਕੀ = ਦੀ ਗਹਣ = ਕਠਨ ਗਤਿ = ਗਤੀ ਜਾਨਣ ਰੂਪ ਕਹੀ = ਕਥਨ ਨ = ਨਹੀਂ ਕੀਤੀ ਜਾਇ = ਜਾਂਦੀ **ਵਾ:** ਗਹਣ = ਗੁਪਤ ਗਤੀ ਅਰਥਾਤ ਜੋ ਅੰਦਰੋਂ ਪਰਮੇਸ਼ਰ ਦੀ ਜੋਤਿ ਵਿਚ ਇਕ-ਮਿਕ ਹੋਏ ਹਨ, ਉਹ ਕਹੀ ਨਹੀਂ ਜਾਂਦੀ।

## ਪੂਰੈ ਸਤਿਗੁਰ; ਦਿਤੀ ਵਡਿਆਈ ॥
## ਊਤਮ ਪਦਵੀ; ਹਰਿ ਨਾਮਿ ਸਮਾਈ ॥੨॥

ਪੂਰੈ = ਪੂਰਨ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਨੇ ਹੀ ਅੰਮ੍ਰਿਤ ਨਾਮ ਦੀ ਵਡਿਆਈ = ਮਹਿਮਾ ਦਿੱਤੀ = ਦੇਣਾ ਕੀਤੀ ਹੈ। ਜਿਨ੍ਹਾਂ ਦੇ ਚਿੱਤ ਦੀ ਬਿਰਤੀ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਈ = ਸਮਾ ਗਈ ਹੈ, ਉਹਨਾਂ ਨੂੰ ਬ੍ਰਹਮ ਗਿਆਨੀ ਰੂਪ ਊਤਮ = ਸ੍ਰੇਸ਼ਟ ਪਦਵੀ ਪ੍ਰਾਪਤ ਹੁੰਦੀ ਹੈ ॥੨॥

## ਜੋ ਕਿਛੁ ਕਰੇ; ਸੁ ਆਪੇ ਆਪਿ ॥ ਏਕ ਘੜੀ ਮਹਿ; ਥਾਪਿ ਉਥਾਪਿ ॥

ਉਹ ਜਾਣਦੇ ਹਨ ਕਿ ਪਰਮੇਸ਼ਰ ਜੋ = ਜਿਹੜਾ ਕਿਛੁ = ਕੁਝ ਭੀ ਕਰੇ = ਕਰਦਾ ਹੈ, ਸੁ = ਉਹ ਆਪੇ ਆਪਿ = ਆਪ ਹੀ ਆਪ, ਸ੍ਵਯੰ ਕਰ ਰਿਹਾ ਹੈ **ਵਾ:** ਆਪਣਾ ਆਪ ਰੂਪ ਹੀ ਕਰ ਰਿਹਾ ਹੈ। ਉਹ ਐਸਾ ਸਮਰੱਥ ਪ੍ਰਭੂ ਹੈ ਕਿ ਏਕ = ਇਕ ਘੜੀ ਜਿੰਨੇ ਸਮੇਂ ਮਹਿ = ਵਿਚ ਹੀ ਸੰਸਾਰ ਨੂੰ ਥਾਪਿ = ਸਥਾਪਨ ਕਰਕੇ ਫਿਰ ਉਥਾਪਿ = ਮੇਟ ਦੇਣਾ ਕਰਦਾ ਹੈ **ਵਾ:** ਜਗਿਆਸੂਆਂ ਦੇ ਹਿਰਦੇ ਵਿਚ ਆਸੁਰੀ ਸੰਪਦਾ, ਅਗਿਆਨ ਨੂੰ ਉਥਾਪਿ = ਮੇਟ ਕੇ ਦੈਵੀ ਸੰਪਦਾ, ਅਪ੍ਰੋਖ ਗਿਆਨ ਨੂੰ ਥਾਪਿ = ਇਸਥਿਤ ਕਰ ਦਿੰਦਾ ਹੈ।

## ਕਹਿ ਕਹਿ ਕਹਣਾ; ਆਖਿ ਸੁਣਾਏ ॥ ਜੇ ਸਉ ਘਾਲੇ; ਥਾਇ ਨ ਪਾਏ ॥੩॥

ਜਿਹੜੇ ਲੋਕ ਪੁਰਾਤਨ ਰਿਸ਼ੀ ਮੁਨੀਆਂ ਦੀਆਂ ਕਹਿ = ਕਹੀਆਂ ਹੋਈਆਂ ਕਹਿ = ਕਥਨੀਆਂ ਨੂੰ ਕਹਣਾ = ਕਹਿਣੇ ਵਾਲੇ ਹੋ ਕੇ ਮੁਖ ਦੁਆਰਾ ਆਖਿ = ਕਹਿ ਕੇ ਲੋਕਾਂ ਤਾਈਂ ਸੁਣਾਏ = ਸੁਣਾਉਂਦੇ ਹਨ। ਜੇ = ਜੇਕਰ ਇਸ ਪ੍ਰਕਾਰ ਲੋਕਾਂ ਨੂੰ ਸੁਣਾਉਣ ਰੂਪ ਜਾਂ ਤਪ ਰੂਪ ਸਉ = ਸੈਂਕੜੇ ਘਾਲੇ = ਘਾਲਣਾ ਕਮਾਈਆਂ ਕਰ ਲੈਣ, ਪਰੰਤੂ ਉਹ ਸਰੂਪ ਰੂਪੀ ਥਾਇ = ਜਗ੍ਹਾ ਨੂੰ ਨ = ਨਹੀਂ ਪਾਏ = ਪਾ ਸਕਦੇ ॥੩॥

## ਜਿਨ ਕੈ ਪੋਤੈ ਪੁੰਨੁ; ਤਿਨਾ ਗੁਰੂ ਮਿਲਾਏ ॥ ਸਚੁ ਬਾਣੀ; ਗੁਰੁ ਸਬਦੁ ਸੁਣਾਏ ॥

ਹੇ ਭਾਈ! ਜਿਨ = ਜਿਨ੍ਹਾਂ ਕੈ = ਦੇ ਪੋਤੈ = ਖ਼ਜ਼ਾਨੇ ਵਿਚ ਪੂਰਬਲੇ ਨਿਸ਼ਕਾਮ ਕਰਮਾਂ ਰੂਪੀ ਪੁੰਨ ਹਨ, ਤਿਨਾ = ਉਨ੍ਹਾਂ ਨੂੰ ਪਰਮੇਸ਼ਰ ਗੁਰੂ = ਸਤਿਗੁਰੂ ਸਾਹਿਬ ਜੀ ਨਾਲ ਮਿਲਾਏ = ਮੇਲ ਦਿੰਦਾ ਹੈ **ਵਾ:** ਉਨ੍ਹਾਂ ਨੂੰ ਗੁਰੂ ਸਾਹਿਬ ਜੀ ਵਾਹਿਗੁਰੂ ਨਾਲ ਮਿਲਾਏ = ਮਿਲਾ ਦਿੰਦੇ ਭਾਵ ਅਭੇਦ ਕਰ ਦਿੰਦੇ ਹਨ। ਉਨ੍ਹਾਂ ਨੂੰ ਹੀ ਸਚੁ = ਸੱਚੀ ਬਾਣੀ ਦੁਆਰਾ ਗੁਰੁ = ਸਤਿਗੁਰੂ ਜੀ ਸਬਦੁ = ਉਪਦੇਸ਼ ਸੁਣਾਏ = ਸੁਣਾਉਂਦੇ ਹਨ।

## ਜਹਾਂ ਸਬਦੁ ਵਸੈ; ਤਹਾਂ ਦੁਖੁ ਜਾਏ ॥
## ਗਿਆਨਿ ਰਤਨਿ; ਸਾਚੈ ਸਹਜਿ ਸਮਾਏ ॥੪॥

ਜਹਾਂ = ਜਿਸ ਹਿਰਦੇ ਰੂਪੀ ਅਸਥਾਨ ਵਿਚ ਸਤਿਗੁਰਾਂ ਦਾ ਸਬਦੁ = ਉਪਦੇਸ਼ ਵਸੈ = ਵਸ ਜਾਂਦਾ ਹੈ, ਤਹਾਂ = ਉਥੋਂ ਅਗਿਆਨ ਰੂਪੀ ਦੁਖੁ = ਕਸ਼ਟ ਚਲਿਆ ਜਾਏ = ਜਾਂਦਾ ਹੈ। ਉਹ ਅਪ੍ਰੋਖ ਗਿਆਨ ਰੂਪੀ ਰਤਨਿ = ਮਾਣਕ ਕਰਕੇ ਸਹਜਿ = ਸੁਤੇ ਹੀ ਸਾਚੈ = ਸੱਚੇ ਪਰਮੇਸ਼ਰ ਵਿਚ ਸਮਾਏ = ਅਭੇਦ ਹੋਏ ਰਹਿੰਦੇ ਹਨ ॥੪॥

## ਨਾਵੈ ਜੇਵਡੁ; ਹੋਰੁ ਧਨੁ ਨਾਹੀ ਕੋਇ ॥ ਜਿਸ ਨੋ ਬਖਸੇ; ਸਾਚਾ ਸੋਇ ॥

ਪਰਮੇਸ਼ਰ ਦੇ ਨਾਵੈ = ਨਾਮ ਜੇਵਡੁ = ਜਿੱਡਾ ਵੱਡਾ ਸੰਸਾਰ ਵਿਚ ਕੋਇ = ਕੋਈ ਹੋਰ ਧਨੁ ਨਾਹੀ = ਨਹੀਂ ਹੈ। ਪਰੰਤੂ ਜਿਸ ਨੋ = ਜਿਸ ਤਾਈਂ ਪਰਮੇਸ਼ਰ ਬਖਸੇ = ਬਖ਼ਸ਼ਣਾ ਕਰਦਾ ਹੈ, ਸੋਇ = ਉਸ ਨੂੰ ਹੀ ਸਾਚਾ = ਸੱਚਾ ਨਾਮ ਪ੍ਰਾਪਤ ਹੁੰਦਾ ਹੈ।

**ਪੂਰੈ ਸਬਦਿ; ਮੰਨਿ ਵਸਾਏ ॥ ਨਾਨਕ ਨਾਮਿ ਰਤੇ; ਸੁਖੁ ਪਾਏ ॥੫॥੧੧॥੫੦॥**

ਪੂਰੇ = ਪੂਰਨ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਨਾਮ ਨੂੰ ਮੰਨਿ = ਮੰਨਣ ਕਰਕੇ ਹਿਰਦੇ ਵਿਚ ਵਸਾਏ = ਵਸਾਉਣਾ ਕਰੇ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਇਸ ਪ੍ਰਕਾਰ ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਸੁਖੁ = ਅਨੰਦ ਸਰੂਪ ਪਰਮੇਸ਼ਰ ਨੂੰ ਪਾਏ = ਪਾ ਲੈਂਦੇ ਹਨ ॥੫॥੧੧॥੫੦॥

## ਆਸਾ ਮਹਲਾ ੩ ॥

ਸਤਿਗੁਰਾਂ ਦੇ ਪਾਸ ਨਿਰਤਕਾਰੀ ਕਰਨ ਵਾਲਿਆਂ ਨੇ ਆ ਕੇ ਕਿਹਾ ਕਿ ਮਹਾਰਾਜ ਰਾਸ ਪਉਣ ਕਰਕੇ ਵੀ ਪਰਮੇਸ਼ਰ ਦਾ ਜਸ ਹੁੰਦਾ ਹੈ, ਪਰਮੇਸ਼ਰ ਪ੍ਰਾਪਤ ਹੋ ਜਾਂਦਾ ਹੈ। ਤਾਂ ਸੁਣ ਕੇ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

**ਨਿਰਤਿ ਕਰੇ; ਬਹੁ ਵਾਜੇ ਵਜਾਏ ॥**
**ਇਹੁ ਮਨੁ ਅੰਧਾ ਬੋਲਾ ਹੈ; ਕਿਸੁ ਆਖਿ ਸੁਣਾਏ ॥**

ਜਿਹੜੇ ਨਿਰਤਿ = ਨਾਚ, ਨਿਰਤਕਾਰੀ ਕਰੇ = ਕਰਦੇ ਹਨ ਅਤੇ ਬਹੁ = ਬਹੁਤ ਸਾਰੇ ਵਾਜੇ = ਸਾਜ਼, ਤਾਲ ਵਜਾਏ = ਵਜਾਉਣਾ ਕਰਦੇ ਹਨ। ਉਨ੍ਹਾਂ ਦਾ ਇਹੁ = ਇਹ ਮਨੁ = ਚਿੱਤ ਤਾਂ ਬਿਬੇਕ, ਵੈਰਾਗ ਰੂਪੀ ਨੇਤ੍ਰਾਂ ਤੋਂ ਬਿਨਾਂ ਅਗਿਆਨ ਕਰਕੇ ਅੰਧਾ = ਅੰਨ੍ਹਾ ਅਤੇ ਸ਼ਰਧਾ, ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਹੋਣ ਕਰਕੇ ਬੋਲਾ = ਬਹਿਰਾ ਹੈ, ਫਿਰ ਕਿਸ ਨੂੰ ਆਖਿ = ਕਹਿ ਕੇ ਸੁਣਾਏ = ਸੁਣਾਉਂਦੇ ਹਨ।

**ਅੰਤਰਿ ਲੋਭੁ; ਭਰਮੁ ਅਨਲਵਾਉ ॥ ਦੀਵਾ ਬਲੈ; ਨ ਸੋਝੀ ਪਾਇ ॥੧॥**

(**ਅਨਲ-ਵਾਉ** ਬੋਲੋ)

ਹੇ ਭਾਈ! ਜਿਨ੍ਹਾਂ ਦੇ ਅੰਤਰਿ = ਅੰਦਰ ਪਦਾਰਥਾਂ ਦਾ ਲੋਭੁ = ਲਾਲਚ, ਸਰੂਪ ਦਾ ਭਰਮੁ = ਸੰਸਾ ਹੈ, ਉਹ ਅਨਲਵਾਉ = ਭੜਕੀ ਹੋਈ ਹਵਾ ਵਾਂਗ ਸ਼ੁਦਾਈ ਹੋ ਰਹੇ ਹਨ **ਵਾ:** (ਅਨਲ+ਵਾਉ) ਤ੍ਰਿਸ਼ਨਾ ਰੂਪੀ ਅਨਲ = ਅੱਗ ਵਿਚ ਸੜਦੇ ਅਤੇ ਵਾਸ਼ਨਾ ਰੂਪੀ ਵਾਉ = ਹਵਾ ਵਿਚ ਭਟਕਦੇ ਰਹਿੰਦੇ ਹਨ। ਵਾਸ਼ਨਾ ਰੂਪੀ ਪਉਣ ਕਰਕੇ ਹਿਰਦੇ ਵਿਚ ਗਿਆਨ ਰੂਪੀ ਦੀਵਾ = ਦੀਪਕ ਨਹੀਂ ਬਲੈ = ਬਲਦਾ, ਜਿਸ ਕਰਕੇ ਸਰੂਪ ਦੀ ਸੋਝੀ = ਗਿਆਤ ਨਹੀਂ ਪਾਇ = ਪ੍ਰਾਪਤ ਕੀਤੀ ਜਾਂਦੀ ॥੧॥

**ਗੁਰਮੁਖਿ ਭਗਤਿ; ਘਟਿ ਚਾਨਣੁ ਹੋਇ ॥ ਆਪੁ ਪਛਾਣਿ; ਮਿਲੈ ਪ੍ਰਭੁ ਸੋਇ ॥੧॥ਰਹਾਉ॥**

ਪਰਮੇਸ਼ਰ ਦੀ ਭਗਤਿ = ਭਗਤੀ ਕਰਕੇ ਗੁਰਮੁਖਿ = ਗੁਰੂ ਦੇ ਸਨਮੁਖ ਰਹਿਣ ਵਾਲੇ ਪੁਰਸ਼ਾਂ ਦੇ ਘਟਿ = ਹਿਰਦੇ ਵਿਚ ਚਾਨਣੁ = ਪ੍ਰਕਾਸ਼ ਹੋਇ = ਹੋ ਜਾਂਦਾ ਹੈ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਭਗਤੀ ਕਰਨ ਨਾਲ ਘਟਿ = ਹਿਰਦੇ ਵਿਚ ਸਾਰੇ ਖੰਡਾਂ ਬ੍ਰਹਮੰਡਾਂ ਦੀ ਗਿਆਤ ਰੂਪ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ। ਜਿਹੜੇ ਆਪੁ = ਆਪਣੇ ਆਤਮਾ ਦੀ ਪਛਾਣਿ = ਪਹਿਚਾਣ ਕਰਦੇ ਹਨ ਭਾਵ 'ਤੱਤ ਤੂੰ ਪਦ' ਅਤੇ 'ਤੂੰ ਤੱਤ ਪਦ' ਦਾ ਸੰਸ਼ੋਧਨ ਕਰਦੇ ਹਨ, ਸੋਇ = ਉਹ ਪ੍ਰਭੁ = ਪਰਮੇਸ਼ਰ ਦੇ ਨਾਲ ਮਿਲੈ = ਮਿਲ ਪੈਂਦੇ ਹਨ ॥੧॥ਰਹਾਉ॥

**ਗੁਰਮੁਖਿ ਨਿਰਤਿ; ਹਰਿ ਲਾਗੈ ਭਾਉ ॥ ਪੂਰੇ ਤਾਲ; ਵਿਚਹੁ ਆਪੁ ਗਵਾਇ ॥**

ਜਿਹੜਾ ਹਰਿ = ਪਰਮੇਸ਼ਰ ਵਿਚ ਭਾਉ = ਪ੍ਰੇਮ ਲਾਗੈ = ਲੱਗਣਾ ਹੈ, ਗੁਰਮੁਖ ਜਨਾਂ ਦੀ ਇਹੋ ਹੀ ਨਿਰਤਿ = ਨਿਰਤਕਾਰੀ ਹੈ। ਜੋ ਹਿਰਦੇ ਵਿਚਹੁ = ਅੰਦਰੋਂ ਆਪੁ = ਆਪ-ਭਾਵ ਗਵਾਇ = ਗਵਾਉਣਾ ਹੈ, ਇਹੋ ਹੀ ਤਾਲ = ਤਾਲਾਂ ਦਾ ਪੂਰੇ = ਪੂਰਨਾ ਹੈ।

## ਮੇਰਾ ਪ੍ਰਭੁ ਸਾਚਾ; ਆਪੇ ਜਾਣੁ ॥
## ਗੁਰ ਕੈ ਸਬਦਿ; ਅੰਤਰਿ ਬ੍ਰਹਮੁ ਪਛਾਣੁ ॥੨॥

ਮੇਰਾ = ਸਾਡਾ ਪ੍ਰਭੁ = ਪਰਮੇਸ਼ਰ ਸਾਚਾ = ਸੱਚਾ ਹੈ ਅਤੇ ਆਪੇ = ਆਪ ਹੀ ਸਭ ਦੀ ਹਾਲਤ ਨੂੰ ਜਾਣੁ = ਜਾਣਦਾ ਹੈ **ਵਾ:** ਜਿਨ੍ਹਾਂ ਪੁਰਸ਼ਾਂ ਨੂੰ ਆਪਣਾ ਸੇਵਕ ਜਾਣਦਾ ਹੈ, ਉਹ ਪੁਰਸ਼ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਕਰਕੇ ਆਪਣੇ ਅੰਤਰਿ = ਹਿਰਦੇ ਵਿਚ ਬ੍ਰਹਮੁ = ਵਾਹਿਗੁਰੂ ਦੇ ਸਰੂਪ ਨੂੰ ਪਛਾਣੁ = ਪਛਾਨਣਾ ਕਰਦੇ ਹਨ ॥੨॥

## ਗੁਰਮੁਖਿ ਭਗਤਿ; ਅੰਤਰਿ ਪ੍ਰੀਤਿ ਪਿਆਰੁ ॥
## ਗੁਰ ਕਾ ਸਬਦੁ; ਸਹਜਿ ਵੀਚਾਰੁ ॥

ਗੁਰਮੁਖ ਜਨ ਹਿਰਦੇ ਅੰਤਰਿ = ਅੰਦਰ ਪ੍ਰੀਤਿ = ਪ੍ਰੀਤੀ ਧਾਰ ਕੇ ਪਰਮੇਸ਼ਰ ਦੀ ਭਗਤਿ = ਭਗਤੀ ਕਰਦੇ ਹਨ, ਜਿਸ ਕਰਕੇ ਪਰਮੇਸ਼ਰ ਉਨ੍ਹਾਂ ਨਾਲ ਪਿਆਰੁ = ਪ੍ਰੇਮ ਕਰਦਾ ਹੈ **ਵਾ:** ਗੁਰਮੁਖ ਜਨ ਮਨ ਵਿਚ ਪ੍ਰੀਤੀ ਅਤੇ ਬਾਣੀ, ਸਰੀਰ ਦੁਆਰਾ ਪਿਆਰ ਕਰਕੇ ਭਗਤੀ ਕਰਦੇ ਹਨ ਅਤੇ ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਕਾ = ਦਾ ਸਹਜਿ = ਸੁਤੇ-ਸਿੱਧ, ਸੁਭਾਵਿਕ ਹੀ ਵੀਚਾਰੁ = ਨਿਰਣਾ ਕਰਦੇ ਹਨ।

## ਗੁਰਮੁਖਿ ਭਗਤਿ ਜੁਗਤਿ; ਸਚੁ ਸੋਇ ॥
## ਪਾਖੰਡਿ ਭਗਤਿ ਨਿਰਤਿ; ਦੁਖੁ ਹੋਇ ॥੩॥

ਗੁਰਮੁਖ ਜਨਾਂ ਦੇ ਕੋਲ ਸਚੁ = ਸੱਚੇ ਪਰਮੇਸ਼ਰ ਦੀ ਸੋਇ = ਕੀਰਤੀ ਰੂਪ ਭਗਤਿ = ਭਗਤੀ ਦੀ ਜੁਗਤਿ = ਜੁਗਤੀ ਹੈ **ਵਾ:** ਗੁਰਮੁਖ ਜਨਾਂ ਦੀ ਇਹੋ ਹੀ ਭਗਤੀ ਹੈ ਜੋ ਸੱਚੇ ਪਰਮੇਸ਼ਰ ਦੀ ਸੋਇ = ਸ਼ੋਭਾ ਵਿਚ ਜੁਗਤਿ = ਜੁੜੇ ਹੋਏ ਹਨ। ਜੋ ਪਾਖੰਡਿ = ਦੰਭ ਕਰਕੇ ਨਿਰਤਿ = ਨੱਚਣ ਰੂਪ ਭਗਤਿ = ਭਗਤੀ ਕਰਦੇ ਹਨ, ਉਹ ਕੋਈ ਭਗਤੀ ਨਹੀਂ ਹੁੰਦੀ। ਉਸ ਕਰਕੇ ਸਦਾ ਦੁਖੁ = ਕਸ਼ਟ ਹੀ ਹੋਇ = ਹੁੰਦਾ ਹੈ ॥੩॥ ਜੈਸਾ ਕਿ :

**ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥**
**ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥**

*(ਗਉੜੀ ਮ: ੩, ਅੰਗ ੧੫੯)*

**[ਅੰਗ ੩੬੫]**

## ਏਹਾ ਭਗਤਿ; ਜਨੁ ਜੀਵਤ ਮਰੈ ॥ ਗੁਰ ਪਰਸਾਦੀ; ਭਵਜਲੁ ਤਰੈ ॥

ਹੇ ਭਾਈ ! ਏਹਾ = ਇਹੋ ਹੀ ਅਸਲ ਵਿਚ ਭਗਤਿ = ਭਗਤੀ ਹੈ, ਜੋ ਜਨੁ = ਸੇਵਕਾਂ ਨੇ ਜੀਵਤ = ਜੀਵ ਪੁਣੇ ਵੱਲੋਂ **ਵਾ:** ਜੀਵਤ-ਭਾਵ ਤੋਂ ਮਰੈ = ਮਰਨਾ ਹੈ। ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਭਵਜਲੁ = ਸੰਸਾਰ-ਸਮੁੰਦਰ ਤੋਂ ਤਰੈ = ਤਰ ਜਾਈਦਾ ਹੈ।

## ਗੁਰ ਕੈ ਬਚਨਿ; ਭਗਤਿ ਥਾਇ ਪਾਇ ॥
## ਹਰਿ ਜੀਉ; ਆਪਿ ਵਸੈ ਮਨਿ ਆਇ ॥੪॥

ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਬਚਨਿ = ਵਾਕਾਂ ਨੂੰ ਕਮਾਉਣ ਕਰਕੇ ਕੀਤੀ ਹੋਈ

ਭਗਤਿ = ਭਗਤੀ ਥਾਇ = ਥਾਂ ਪਾਇ = ਪੈਂਦੀ ਹੈ ਭਾਵ ਪ੍ਰਵਾਨ ਹੁੰਦੀ ਹੈ। ਹਰਿ = ਹਰੀ ਪਰਮੇਸ਼ਰ ਜੀਉ = ਜੀ, ਆਪ ਉਨ੍ਹਾਂ ਦੇ ਮਨਿ = ਹਿਰਦੇ ਵਿਚ ਆਇ = ਆ ਕੇ ਵਸੈ = ਵਸਦੇ ਹਨ ॥੪॥

## ਹਰਿ ਕ੍ਰਿਪਾ ਕਰੇ; ਸਤਿਗੁਰੂ ਮਿਲਾਏ ॥
## ਨਿਹਚਲ ਭਗਤਿ; ਹਰਿ ਸਿਉ ਚਿਤੁ ਲਾਏ ॥

ਜੇਕਰ ਹਰਿ = ਪਰਮੇਸ਼ਰ ਸਾਡੇ ਪੂਰਬਲੇ ਪੁੰਨਾਂ, ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਕ੍ਰਿਪਾ = ਦਇਆ ਕਰੇ = ਕਰ ਦੇਵੇ ਤਾਂ ਸਤਿਗੁਰੂ = ਸੱਚੇ ਗੁਰੂ ਜੀ ਨਾਲ ਮਿਲਾਏ = ਮਿਲਾਪ ਕਰਾ ਦਿੰਦੇ ਹਨ। ਜਿਹੜਾ ਗੁਰਾਂ ਦੁਆਰਾ ਹਰਿ = ਪਰਮੇਸ਼ਰ ਦੇ ਸਿਉ = ਨਾਲ ਚਿਤੁ = ਹਿਰਦਾ ਲਾਏ = ਲਾਉਣਾ ਹੈ, ਇਹ ਨਿਹਚਲ = ਅਚੱਲ ਭਗਤਿ = ਭਗਤੀ ਹੈ।

## ਭਗਤਿ ਰਤੇ; ਤਿਨ ਸਚੀ ਸੋਇ ॥
## ਨਾਨਕ ਨਾਮਿ ਰਤੇ; ਸੁਖੁ ਹੋਇ ॥੫॥੧੨॥੫੧॥

ਜਿਹੜੇ ਪਰਮੇਸ਼ਰ ਦੀ ਪ੍ਰੇਮਾ ਭਗਤਿ = ਭਗਤੀ ਵਿਚ ਰਤੇ = ਰੰਗੇ ਹੋਏ ਹਨ, ਤਿਨ = ਉਨ੍ਹਾਂ ਦੀ ਲੋਕ ਪ੍ਰਲੋਕ ਵਿਚ ਸੱਚੀ ਸੋਇ = ਸੋਭਾ ਹੁੰਦੀ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਉਹ ਨਾਮ ਵਿਚ ਰਤੇ = ਰੰਗੇ ਰਹਿੰਦੇ ਹਨ ਅਤੇ ਉਹਨਾਂ ਨੂੰ ਸੁਖੁ = ਅਨੰਦ ਸਰੂਪ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥੫॥੧੨॥੫੧॥

## ਆਸਾ ਘਰੁ ੮ ਕਾਫੀ ਮਹਲਾ ੩

ਆਸਾ ਰਾਗ ਦੇ ਅੱਠਵੇਂ ਘਰੁ = ਸੁਰਤਾਲ ਵਿਚ ਕਾਫੀ ਛੰਦ ਦੁਆਰਾ ਮਹਲਾ ੩ = ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਉਚਾਰਨ ਕਰਦੇ ਹਨ।

ਕਾਫੀ = ਇਕ ਰਾਗਿਨੀ, ਜੋ ਕਾਫੀ ਠਾਟ ਦੀ ਸੰਪੂਰਨ ਰਾਗਿਨੀ ਹੈ। ਇਸ ਨੂੰ ਗਾਂਧਾਰ ਸ਼ੁਧ ਅਤੇ ਕੋਮਲ ਦੋਵੇਂ ਲੱਗਦੇ ਹਨ। ਨਿਸ਼ਾਦ ਕੋਮਲ ਅਤੇ ਬਾਕੀ ਸਾਰੇ ਸ਼ੁੱਧ ਸੁਰ ਹਨ। ਪੰਚਮ ਵਾਦੀ ਅਤੇ ਸੜਜ ਸੰਵਾਦੀ ਹੈ। ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਕਈਆਂ ਨੇ ਕਾਫੀ ਨੂੰ ਧਮਾਰ ਦਾ ਨਾਮ ਦਿੱਤਾ ਹੈ।

ਆਰੋਹੀ — ਸ਼ ਰ ਗਾ ਮ ਪ ਧ ਨਾ ਸ਼
ਅਵਰੋਹੀ — ਸ਼ ਨਾ ਧਾ ਪ ਮ ਗਾ ਰ ਸ਼

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੂਹੀ, ਤਿਲੰਗ, ਆਸਾ, ਮਾਰੂ ਰਾਗਾਂ ਦੇ ਨਾਲ ਮਿਲਾ ਕੇ ਕਾਫੀ ਲਿਖੀ ਹੋਈ ਹੈ ਪਰੰਤੂ ਵੱਖਰੀ ਨਹੀਂ ਲਿਖੀ **ਵਾ:** ਗੀਤ ਦੀ ਇਕ ਧਾਰਣਾ ਹੈ, ਅਰਬੀ ਵਿਚ ਕਾਫੀ ਦਾ ਅਰਥ ਪਿੱਛੇ ਚੱਲਣ ਵਾਲਾ ਹੈ। (ਅਨੁਚਰ, ਅਨੁਗਾਮੀ) ਛੰਦ ਦਾ ਉਹ ਪਦ ਜੋ ਸਥਾਈ (ਰਹਾਉ) ਹੋਵੇ, ਜਿਸ ਦੇ ਮਗਰ ਹੋਰ ਬਾਕੀ ਤੁਕਾਂ ਗਾਉਣ ਵੇਲੇ ਨਾਲ ਜੋੜੀਆਂ ਜਾਣ ਅਤੇ ਜੋ ਮੁੜ ਮੁੜ ਗੀਤ ਦੇ ਤਾਲ ਵਿਸ੍ਰਾਮ 'ਤੇ ਆਵੇ ਉਹ ਕਾਫੀ ਹੈ। ਇਹ ਛੰਦ ਦੀ ਖ਼ਾਸ ਜਾਤੀ ਨਹੀਂ ਹੈ। ਸੂਫ਼ੀ ਫ਼ਕੀਰ ਜੋ ਪ੍ਰੇਮ ਰਸ ਭਰੇ ਪਦ ਗਾਇਆ ਕਰਦੇ ਸਨ ਅਤੇ ਜਿਨ੍ਹਾਂ ਪਿੱਛੇ ਸਾਰੀ ਮੰਡਲੀ, ਮੁਖੀਏ ਦੇ ਕਹੇ ਪਦ ਨੂੰ ਦੁਹਰਾਉਂਦੀ ਹੈ ਉਹ ਕਾਫੀ ਨਾਮ ਤੋਂ ਪ੍ਰਸਿੱਧ ਹਨ। ਜਿਵੇਂ :

**ਮਿਠੜੀ ਪੌਨ ਮੋਰ ਮਨ ਭਾਵੇ, ਕੋਇਲ ਮਸ੍ਰ ਅਵਾਜ਼ ਸੁਨਾਵੇ।**
**ਕੈਸੇ ਗੀਤ ਪਪੀਹਾ ਗਾਵੇ, ਝਿਮ ਝਿਮ ਮੇਘ ਮਲਾਰੇ।**

ਕਾਫੀ, ਪੰਜਾਬੀ ਵਿਚ ਇਕ ਪ੍ਰਬੰਧਕ ਚਾਲ ਹੈ, ਜੋ ਕਵੀ ਲੋਕ ਰਚਦੇ ਹਨ। ਬੁੱਲ੍ਹੇਸ਼ਾਹ ਫ਼ਕੀਰ ਦੀਆਂ ਕਾਫੀਆਂ ਭੀ ਪੰਜਾਬ ਵਿਚ ਬਹੁਤ ਪ੍ਰਸਿੱਧ ਹਨ, ਜੋ ਚੌਪਈ ਦਾ ਰੂਪ ਸੋਲਾਂ ਮਾਤ੍ਰਾ ਦੀਆਂ ਹਨ। ਜਿਵੇਂ :

**ਉਠ ਜਾਗ ਘੁਰਾੜੇ ਮਾਰ ਨਹੀਂ, ਤੂੰ ਏਸ ਜਹਾਨੋਂ ਜਾਵੇਂਗੀ।**
**ਫਿਰ ਕਦਮ ਨ ਏਥੇ ਪਾਵੇਂਗੀ, ਇਹ ਜੋਬਨ ਰੂਪ ਲੁਟਾਵੇਂਗੀ।**
**ਤੂੰ ਰਹਿਣਾ ਵਿਚ ਸੰਸਾਰ ਨਹੀਂ, ਮੂੰਹ ਆਈ ਬਾਤ ਨ ਰਹਿੰਦੀ ਹੈ।**
**ਉਹ ਸ਼ੌਕਹ ਅਸਾਥੋਂ ਵੱਖ ਨਹੀਂ, ਬਿਨ ਸ਼ੌਹ ਤੋਂ ਦੂਜਾ ਕੱਖ ਨਹੀਂ।**
**ਪਰ ਦੇਖਣ ਵਾਲੀ ਅੱਖ ਨਹੀਂ, ਇਹ ਜਾਨ ਪਈ ਦੁਖ ਸਹਿੰਦੀ ਹੈ।**

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਹਰਿ ਕੈ ਭਾਣੈ ਸਤਿਗੁਰੁ ਮਿਲੈ; ਸਚੁ ਸੋਝੀ ਹੋਈ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਵਿਚ ਚੱਲਦੇ ਹਨ, ਉਨ੍ਹਾਂ ਨੂੰ ਸਤਿਗੁਰੁ = ਸੱਚੇ ਗੁਰੂ ਜੀ ਮਿਲੈ = ਮਿਲ ਪੈਂਦੇ ਹਨ, ਜਿਸ ਕਰਕੇ ਸਚੁ = ਸੱਚੇ ਸਰੂਪ ਦੀ ਸੋਝੀ = ਸਮਝ, ਗਿਆਤ ਹੋਈ = ਹੋ ਜਾਂਦੀ ਹੈ।

## ਗੁਰ ਪਰਸਾਦੀ ਮਨਿ ਵਸੈ; ਹਰਿ ਬੂਝੈ ਸੋਈ ॥੧॥

ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦੀ = ਕ੍ਰਿਪਾ ਕਰਕੇ ਵਾਹਿਗੁਰੂ ਨਾਮ ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਵਸੈ = ਵਸ ਜਾਂਦਾ ਹੈ, ਸੋਈ = ਉਹ ਹਰਿ = ਪਮਰੇਸ਼ਰ ਦੇ ਸਰੂਪ ਨੂੰ ਬੂਝੈ = ਜਾਣ ਲੈਂਦੇ ਹਨ ॥੧॥

## ਮੈ ਸਹੁ ਦਾਤਾ ਏਕੁ ਹੈ; ਅਵਰੁ ਨਾਹੀ ਕੋਈ ॥

ਹੇ ਭਾਈ ! ਮੈ = ਮੇਰਾ ਤਾਂ ਏਕ = ਇਕ ਸਹੁ = ਪਤੀ ਅਕਾਲ ਪੁਰਖ ਹੀ ਦਾਤਾ = ਦਾਤਾਰ, ਦਾਤਾਂ ਦੇਣ ਵਾਲਾ ਹੈ। ਸਾਡੀ ਦ੍ਰਿਸ਼ਟੀ ਵਿਚ ਪਰਮੇਸ਼ਰ ਤੋਂ ਬਿਨਾਂ ਅਵਰੁ = ਹੋਰ ਕੋਈ ਨਾਹੀ = ਨਹੀਂ ਹੈ।

## ਗੁਰ ਕਿਰਪਾ ਤੇ ਮਨਿ ਵਸੈ; ਤਾ ਸਦਾ ਸੁਖੁ ਹੋਈ ॥੧॥ਰਹਾਉ॥

ਗੁਰ = ਸਤਿਗੁਰਾਂ ਦੀ ਕਿਰਪਾ = ਦਇਆਲਤਾ ਤੇ = ਤੋਂ ਹੀ ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵਸ ਜਾਂਦਾ ਹੈ, ਤਾ = ਤਦ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ ॥੧॥ਰਹਾਉ॥

## ਇਸੁ ਜੁਗ ਮਹਿ, ਨਿਰਭਉ ਹਰਿ ਨਾਮੁ ਹੈ; ਪਾਈਐ ਗੁਰ ਵੀਚਾਰਿ ॥

ਇਸੁ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਨਿਰਭਉ = ਭੈ ਰਹਿਤ ਕਰਨ ਵਾਲਾ ਹਰਿ = ਪਰਮੇਸ਼ਰ ਦਾ ਨਾਮ ਹੀ ਹੈ, ਪਰੰਤੂ ਇਹ ਨਾਮ ਗੁਰ = ਸਤਿਗੁਰੂ ਜੀ ਦੇ ਸ਼ਬਦ ਦੀ ਵੀਚਾਰ ਕਰਨ ਨਾਲ ਹੀ ਪਾਈਐ = ਪਾਈਦਾ ਹੈ।

## ਬਿਨੁ ਨਾਵੈ ਜਮ ਕੈ ਵਸਿ ਹੈ; ਮਨਮੁਖਿ ਅੰਧ ਗਵਾਰਿ ॥੨॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਮਨਮੁਖਿ = ਬੇਮੁਖ ਅੰਧ = ਅੰਨ੍ਹਾ, ਗਵਾਰਿ = ਬੇਸਮਝ

ਪੁਰਸ਼ ਜਮ = ਜਮਦੂਤਾਂ ਕੈ = ਦੇ ਵਸਿ = ਵਸੀਕਾਰ ਹੁੰਦਾ ਹੈ **ਵਾ:** ਉਹ ਮਨਮੁਖ ਲੋਕ ਅੰਧ = ਅੰਧਤਾਈ, ਅਗਿਆਨ ਦੇ ਅਤਿਅੰਤ ਹਨੇਰੇ ਕਰਕੇ ਗਵਾਰਿ = ਮੂਰਖ ਹਨ **ਵਾ:** ਗਵਾਰਿ = ਇੰਦ੍ਰੀਆਂ ਰੂਪੀ ਗਊਆਂ ਨੂੰ ਵਿਸ਼ਿਆਂ ਰੂਪੀ ਘਾਹ ਚਰਾਉਣ ਵਾਲੇ ਹਨ ॥੨॥

## ਹਰਿ ਕੈ ਭਾਣੈ, ਜਨੁ ਸੇਵਾ ਕਰੈ; ਬੂਝੈ ਸਚੁ ਸੋਈ ॥

ਜਿਹੜੇ ਜਨੁ = ਪੁਰਸ਼ ਹਰਿ = ਪਰਮੇਸ਼ਰ ਦੇ ਭਾਣੈ = ਹੁਕਮ ਵਿਚ ਭਗਤੀ ਰੂਪ ਸੇਵਾ = ਟਹਿਲ ਕਰੈ = ਕਰਦੇ ਹਨ, ਸੋਈ = ਉਹ ਸਚੁ = ਸੱਚ ਸਰੂਪ ਨੂੰ ਬੂਝੈ = ਸਮਝ ਲੈਂਦੇ ਹਨ।

## ਹਰਿ ਕੈ ਭਾਣੈ, ਸਾਲਾਹੀਐ; ਭਾਣੈ ਮੰਨਿਐ ਸੁਖੁ ਹੋਈ ॥੩॥

ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ, ਰਜ਼ਾ ਵਿਚ ਚੱਲ ਕੇ ਉਸ ਦੇ ਗੁਣ ਸਾਲਾਹੀਐ = ਸਲਾਹੁਣਾ ਕਰੀਏ, ਪਰਮੇਸ਼ਰ ਦੇ ਭਾਣੈ = ਹੁਕਮ ਮੰਨਿਐ = ਮੰਨਣ ਵਿਚ ਹੀ ਸਦੀਵੀ ਸੁਖੁ = ਅਨੰਦ ਪ੍ਰਾਪਤ ਹੋਈ = ਹੁੰਦਾ ਹੈ ॥੩॥

## ਹਰਿ ਕੈ ਭਾਣੈ, ਜਨਮੁ ਪਦਾਰਥੁ ਪਾਇਆ; ਮਤਿ ਊਤਮ ਹੋਈ ॥

ਹਰਿ = ਪਰਮੇਸ਼ਰ ਕੈ = ਦੇ ਭਾਣੈ = ਹੁਕਮ ਅਨੁਸਾਰ ਹੀ ਮਨੁੱਖਾ ਜਨਮ ਰੂਪੀ ਪਦਾਰਥ ਪਾਇਆ = ਪ੍ਰਾਪਤ ਕਰੀਦਾ ਹੈ। ਭਾਣੇ ਵਿਚ ਹੀ ਮਤਿ = ਬੁੱਧ ਊਤਮ = ਸ੍ਰੇਸ਼ਟ ਭਾਵ ਆਤਮ ਵਿਸ਼ੈਣੀ ਹੋਈ = ਹੁੰਦੀ ਹੈ **ਵਾ:** ਜੋ ਪੰਜ ਪ੍ਰਕਾਰ ਦੇ ਪਦਾਰਥ (ਜਨਮ ਪਦਾਰਥ, ਗਿਆਨ ਪਦਾਰਥ, ਨਾਮ ਪਦਾਰਥ, ਮੁਕਤ ਪਦਾਰਥ, ਪ੍ਰੇਮ ਪਦਾਰਥ) ਹਨ, ਉਨ੍ਹਾਂ ਵਿੱਚੋਂ ਜਿਨ੍ਹਾਂ ਨੇ ਮਨੁੱਖਾ ਜਨਮ ਪਦਾਰਥ ਪਰਮੇਸ਼ਰ ਦੀ ਪ੍ਰਾਪਤੀ ਲਈ ਪਾਉਣਾ ਕੀਤਾ ਹੈ, ਉਨ੍ਹਾਂ ਦੀ ਮੱਤ ਊਤਮ = ਸ੍ਰੇਸ਼ਟ ਹੁੰਦੀ ਹੈ।

## ਨਾਨਕ ਨਾਮੁ ਸਲਾਹਿ ਤੂੰ; ਗੁਰਮੁਖਿ ਗਤਿ ਹੋਈ ॥੪॥੩੯॥੧੩॥੫੨॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਭਾਈ! ਇਸ ਕਰਕੇ ਤੂੰ = ਤੁਸੀਂ ਉਸ ਪਰਮੇਸ਼ਰ ਦੇ ਨਾਮ ਨੂੰ ਸਲਾਹਿ = ਸਲਾਹੁਣਾ ਕਰੋ, ਜਿਸ ਨਾਲ ਗੁਰਮੁਖਿ = ਗੁਰਮੁਖਤਾਈ ਨੂੰ ਪ੍ਰਾਪਤ ਹੋ ਕੇ ਤੁਹਾਡੀ ਗਤਿ = ਮੁਕਤੀ, ਕਲਿਆਣ ਹੋਈ = ਹੋਵੇਗੀ ॥੪॥੩੯॥੧੩॥੫੨॥

***ਨੋਟ :*** ਇਸ ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ :

| | | |
|---|---|---|
| ਇਸ ਸ਼ਬਦ ਦੀਆਂ ਪਉੜੀਆਂ ਹਨ | — | ੪ |
| ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ | — | ੩੯ |
| ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਬਦ | — | ੧੩ |
| ਕੁਲ ਜੋੜ | — | ੫੨ |

ਹੁਣ ਅੱਗੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਸ਼ਬਦ ਪ੍ਰਾਰੰਭ ਹੁੰਦੇ ਹਨ। ਆਸਾ ਰਾਗ ਵਿਚ ਚੌਥੇ ਪਾਤਸ਼ਾਹ ਜੀ ਦਾ ਇਹ ਪਹਿਲਾ ਸ਼ਬਦ ਹੈ।

## ਆਸਾ ਮਹਲਾ ੪ ਘਰੁ ੨

**ਉਥਾਨਕਾ :** ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜਿਸ ਪ੍ਰਕਾਰ ਆਪ ਜੀ ਨੇ 'ਸੋ ਦਰ' ਦੀ ਨਿਆਈਂ 'ਸੋ ਪੁਰਖ' ਸ਼ਬਦ ਉਚਾਰਨ ਕੀਤਾ ਹੈ; ਇਸੇ ਪ੍ਰਕਾਰ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਨ ਰੂਪੀ ਸ਼ਬਦ ਉਚਾਰਨ ਕਰੋ। ਤਾਂ ਸੁਣ ਕੇ ਸਤਿਗੁਰੂ ਜੀ ਸਿੱਖਾਂ ਨੂੰ ਪਰਮਾਤਮਾ

ਦੇ ਸਨਮੁਖ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਆਸਾ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਇਹ ਪਾਵਨ ਸ਼ਬਦ ਉਚਾਰਦੇ ਹੋਏ ਪਹਿਲਾ ਮੰਗਲ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰ = ਸੱਚੇ ਗੁਰੂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਨੋਟ :*** ਇਹ ਸ਼ਬਦ ਪਹਿਲਾਂ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ (੧੧) ਗਿਆਰਾਂ ਅੰਗ ਉੱਪਰ ਆਇਆ ਹੈ। ਇਥੇ ਆਸਾ ਰਾਗ ਦਾ ਨਿਯਮ ਰੱਖਦਿਆਂ ਸ਼ਬਦ ਦੇ ਪਦਾਂ ਵਿਚ ਕੁਝ ਭੇਦ ਰੱਖ ਕੇ ਜਿਵੇਂ ਰਹਰਾਸਿ ਸਾਹਿਬ ਵਿਚ 'ਜੋ ਤੂ ਦੇਹਿ' ਜਾਂ 'ਤੂੰ ਆਪੇ ਕਰਤਾ' ਪਦ ਹਨ ਤੇ ਇਥੇ 'ਜੋ ਤੂੰ ਦੇਹਿ' 'ਤੂ ਆਪੇ ਕਰਤਾ' ਲਿਖ ਕੇ ਬੇਨਤੀ ਪੂਰਬਕ ਸ਼ਬਦ ਉਚਾਰਦੇ ਹਨ।

## ਤੂੰ ਕਰਤਾ ਸਚਿਆਰੁ; ਮੈਡਾ ਸਾਂਈ ॥

ਹੇ ਕਰਤਾ = ਪਰਮੇਸ਼ਰ ! ਤੂੰ = ਤੁਸੀਂ ਜਗਤ ਨੂੰ ਰਚਣ ਵਾਲੇ, ਸਚਿਆਰੁ = ਸਚਿਆਈ ਦੀ ਪ੍ਰਾਪਤੀ ਕਰਾਉਣ ਵਾਲੇ ਹੋ ਅਤੇ ਮੈਡਾ = ਮੇਰੇ ਸਾਂਈ = ਮਾਲਕ ਹੋ।

## ਜੋ ਤਉ ਭਾਵੈ ਸੋਈ ਥੀਸੀ;
## ਜੋ ਤੂੰ ਦੇਹਿ ਸੋਈ, ਹਉ ਪਾਈ ॥੧॥ਰਹਾਉ॥

ਹੇ ਮਹਾਰਾਜ ! ਜੋ = ਜਿਹੜਾ ਕੁਝ ਤਉ = ਤੁਹਾਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਤਿੰਨੇ ਕਾਲਾਂ ਵਿਚ ਥੀਸੀ = ਹੁੰਦਾ ਹੈ। ਜੋ = ਜਿਹੜਾ ਕੁਝ ਤੂੰ = ਤੁਸੀਂ ਤਿੰਨੇ ਕਾਲਾਂ ਵਿਚ ਸਾਨੂੰ ਦੇਹਿ = ਦਿੰਦੇ, ਬਖ਼ਸ਼ਦੇ ਹੋ, ਸੋਈ = ਉਹੋ ਹੀ ਹਉ = ਅਸੀਂ ਪਾਈ = ਪ੍ਰਾਪਤ ਕਰਦੇ ਹਾਂ ॥੧॥ਰਹਾਉ॥ ਜੈਸਾ ਕਿ :

**ਤੁਮਰਾ ਦੀਆ ਪੈਨਉ ਖਾਈ ॥** *(ਆਸਾ ਮ: ੫, ਅੰਗ ੩੮੬)*

## ਸਭ ਤੇਰੀ; ਤੂੰ ਸਭਨੀ ਧਿਆਇਆ ॥

ਹੇ ਮਹਾਰਾਜ ! ਇਹ ਸਭ = ਸਾਰੀ ਸ੍ਰਿਸ਼ਟੀ ਤੇਰੀ = ਤੁਹਾਡੀ ਹੀ ਪੈਦਾ ਕੀਤੀ ਹੋਈ ਹੈ ਅਤੇ ਤੂੰ = ਤੁਹਾਨੂੰ ਸਭਨੀ = ਸਾਰੀ ਦੁਨੀਆਂ ਨੇ ਧਿਆਇਆ = ਧਿਆਉਣਾ ਕੀਤਾ ਹੈ।

## ਜਿਸ ਨੋ ਕ੍ਰਿਪਾ ਕਰਹਿ; ਤਿਨਿ ਨਾਮ ਰਤਨੁ ਪਾਇਆ ॥

ਜਿਸ ਨੋ = ਜਿਨ੍ਹਾਂ ਤਾਈਂ ਤੁਸੀ ਕ੍ਰਿਪਾ = ਦਇਆਲਤਾ ਕਰਹਿ = ਕਰਦੇ ਹੋ, ਤਿਨਿ = ਉਨ੍ਹਾਂ ਨੇ ਤੁਹਾਡੇ ਨਾਮ ਰੂਪ ਰਤਨੁ = ਮਾਣਿਕ ਨੂੰ ਗੁਰਾਂ ਪਾਸੋਂ ਪਾਇਆ = ਪਾਉਣਾ ਕੀਤਾ ਹੈ।

## ਗੁਰਮੁਖਿ ਲਾਧਾ; ਮਨਮੁਖਿ ਗਵਾਇਆ ॥

ਜਿਹੜੇ ਗੁਰਮੁਖਿ = ਗੁਰੂ ਵੱਲ ਮੁੱਖ ਰੱਖਣ ਵਾਲੇ ਪੁਰਸ਼ ਹਨ, ਉਨ੍ਹਾਂ ਨੇ ਤੇਰੇ ਸਰੂਪ ਨੂੰ ਲਾਧਾ = ਲੱਭ ਲਿਆ ਹੈ ਤੇ ਮਨਮੁਖਿ = ਬੇਮੁਖ ਪੁਰਸ਼ਾਂ ਨੇ ਸਰੂਪ ਦੇ ਗਿਆਨ ਨੂੰ ਗਵਾਇਆ = ਗਵਾ ਲਿਆ ਹੈ **ਵਾ:** ਗੁਰਮੁਖਾਂ ਨੇ ਗੁਰਮੁਖਤਾਈ ਕਰਕੇ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸ਼ੁਭ ਗੁਣ ਧਾਰ ਕੇ ਤੈਨੂੰ ਲਾਧਾ = ਲੱਭ ਲਿਆ ਹੈ ਅਤੇ ਮਨਮੁਖਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਦੀ ਕੁਸੰਗਤ ਕਰ ਕੇ ਆਪਣੇ ਆਪ ਨੂੰ ਤੇਰੇ ਸਰੂਪ ਵੱਲੋਂ ਗਵਾਇਆ = ਗਵਾ ਲਿਆ ਹੈ।

## ਤੁਧੁ ਆਪਿ ਵਿਛੋੜਿਆ; ਆਪਿ ਮਿਲਾਇਆ ॥੧॥

ਹੇ ਮਹਾਰਾਜ! ਤੁਧੁ = ਤੁਸੀਂ ਆਪਿ = ਆਪ ਹੀ ਮਨਮੁਖਾਂ ਨੂੰ ਆਪਣੇ ਨਾਲੋਂ ਵਿਛੋੜਿਆ = ਵਿਛੋੜ ਦਿੱਤਾ ਹੈ ਤੇ ਆਪਿ = ਆਪ ਹੀ ਗੁਰਮੁਖਾਂ ਨੂੰ ਆਪਣੇ ਨਾਲ ਮਿਲਾਇਆ = ਮਿਲਾਉਣਾ ਕੀਤਾ ਹੈ **ਅਥਵਾ** ਹੇ ਪ੍ਰਭੂ ਤੁਸੀਂ ਆਪ ਹੀ ਗੁਰਮੁਖਾਂ ਨੂੰ ਵਿਸ਼ੇ-ਵਿਕਾਰ, ਕੁਸੰਗਤ, ਨਿੰਦਿਆ, ਚੁਗ਼ਲੀ, ਈਰਖਾ ਆਦਿ ਵੱਲੋਂ ਵਿਛੋੜਿਆ ਹੈ ਤੇ ਆਪ ਹੀ ਕ੍ਰਿਪਾ ਕਰਕੇ ਉਨ੍ਹਾਂ ਨੂੰ ਸਤਿਸੰਗਤ, ਸੇਵਾ ਸਿਮਰਨ, ਦੈਵੀ ਗੁਣਾਂ ਨਾਲ ਮਿਲਾਇਆ = ਮੇਲਣਾ ਕੀਤਾ ਹੈ ॥੧॥

## ਤੂੰ ਦਰੀਆਉ; ਸਭ ਤੁਝ ਹੀ ਮਾਹਿ ॥ ਤੁਝ ਬਿਨੁ; ਦੂਜਾ ਕੋਈ ਨਾਹਿ ॥

ਹੇ ਮਹਾਰਾਜ! ਤੂੰ = ਤੁਸੀਂ ਦਰੀਆਉ = ਸਮੁੰਦਰ ਦੀ ਨਿਆਈਂ ਹੋ, ਤੇ ਸਭ = ਸਾਰੇ ਜੀਵ ਜੰਤ ਤੁਝ = ਤੁਹਾਡੇ ਹੀ ਮਾਹਿ = ਵਿਚ ਹਨ ਅਰਥਾਤ ਬ੍ਰਹਮਾ ਵਿਸ਼ਨ ਮਹੇਸ਼ ਲਹਿਰਾਂ ਦੀ ਨਿਆਈਂ, ਜੀਵ ਬੁਦਬੁਦਿਆਂ ਤੇ ਸਰੀਰ ਝੱਗ ਦੀ ਨਿਆਈਂ ਹਨ। ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰ ਅਸਥਾਨ ਵਿਚ ਹੋਰ ਕੋਈ ਦੂਜਾ = ਦੂਸਰਾ ਨਾਹਿ = ਨਹੀਂ ਹੈ। ਜੈਸਾ ਕਿ :

**ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥** *(ਤਿਲੰਗ ੨ ਮ: ੫, ਅੰਗ ੭੨੩)*

## ਜੀਅ ਜੰਤ; ਸਭਿ ਤੇਰਾ ਖੇਲੁ ॥
## ਵਿਜੋਗਿ ਮਿਲਿ ਵਿਛੁੜਿਆ; ਸੰਜੋਗੀ ਮੇਲੁ ॥੨॥

ਹੇ ਮਹਾਰਾਜ! ਜਿਤਨੇ ਭੀ ਜੀਅ = ਸਥੂਲ ਜੀਵ (ਹੱਡੀਆਂ ਵਾਲੇ) ਜੰਤ = ਸੂਖਮ ਜੀਵ ਕੇਵਲ ਮਾਸ ਵਾਲੇ ਹਨ **ਵਾ:** ਬ੍ਰਹਮਾ ਤੋਂ ਲੈ ਕੇ ਮੱਛਰ ਤਕ ਜਿੰਨੇ ਵੀ ਛੋਟੇ ਵੱਡੇ ਜੀਵ ਜੰਤ ਹਨ **ਵਾ:** ਜੋ ਭੀ ਜੀਵਾਂ ਰੂਪੀ ਜੰਤ = ਵਾਜੇ ਹਨ, ਇਹ ਸਭਿ = ਸਾਰਾ ਤੇਰਾ = ਤੁਹਾਡਾ ਹੀ ਖੇਲੁ = ਕੌਤਕ ਹੈ। ਹੇ ਮਹਾਰਾਜ! ਜੋ ਵਿਜੋਗਿ = ਵਿਜੋਗੀਆਂ ਨਾਲ ਮਿਲਿ = ਮਿਲਦੇ ਹਨ, ਉਹ ਤੁਹਾਡੇ ਮਿਲਣ ਨਾਲੋਂ ਵਿਛੁੜਿਆ = ਵਿੱਛੜ ਜਾਂਦੇ ਹਨ, ਤੇ ਜੋ ਸੰਜੋਗੀ = ਸੰਜੋਗ ਵਾਲਿਆਂ ਨਾਲ ਮਿਲਦੇ ਹਨ, ਉਹਨਾਂ ਦਾ ਤੁਹਾਡੇ ਨਾਲ ਮੇਲੁ = ਮਿਲਾਪ ਹੁੰਦਾ ਹੈ **ਅਥਵਾ** ਜੋ ਵਿਜੋਗਿ = ਵਿਛੋੜਾ ਪਾਉਣ ਵਾਲੇ ਕਾਮ, ਕ੍ਰੋਧ ਆਦਿਕ ਨਾਲ ਮਿਲਿ = ਮਿਲਦਾ ਹੈ, ਉਹ ਪਰਮੇਸ਼ਰ ਨਾਲੋਂ ਵਿਛੁੜਿਆ = ਵਿੱਛੜ ਜਾਂਦਾ ਹੈ ਤੇ ਜੋ ਸੰਜੋਗੀ = ਮਿਲਾਪ ਕਰਾਉਣ ਵਾਲੇ ਸਤ ਸੰਤੋਖਾਦਿ ਸ਼ੁਭ ਗੁਣਾਂ ਨਾਲ ਮਿਲਦਾ ਹੈ, ਉਹਨਾਂ ਦਾ ਪ੍ਰਭੂ ਨਾਲ ਮੇਲੁ = ਮਿਲਾਪ ਹੋ ਜਾਂਦਾ ਹੈ **ਅਥਵਾ** ਜੋ ਵਿਜੋਗੀ ਮਨਮੁਖਾਂ ਨਾਲ ਮਿਲਿਆ ਹੈ, ਉਹ ਪ੍ਰਭ ਨਾਲੋਂ ਵਿਛੜ ਜਾਂਦਾ ਹੈ ਅਤੇ ਜੋ ਸਤਿਸੰਗਤ **ਵਾ:** ਨਾਮ ਦਾ ਸੰਜੋਗੀ ਹੋਇਆ ਹੈ, ਉਹ ਪਰਮੇਸ਼ਰ ਨਾਲ ਮਿਲ ਜਾਂਦਾ ਹੈ ॥੨॥

## ਜਿਸ ਨੋ ਤੂ ਜਾਣਾਇਹਿ; ਸੋਈ ਜਨੁ ਜਾਣੈ ॥ ਹਰਿ ਗੁਣ; ਸਦ ਹੀ ਆਖਿ ਵਖਾਣੈ ॥

ਹੇ ਮਹਾਰਾਜ! ਜਿਸ ਨੋ = ਜਿਨ੍ਹਾਂ ਨੂੰ ਤੂੰ = ਤੁਸੀਂ ਆਪਣੇ ਸਰੂਪ ਬਾਰੇ ਜਾਣਾਇਹਿ = ਜਣਾਉਂਦੇ ਹੋ, ਸੋਈ = ਉਹੋ ਹੀ ਜਨੁ = ਪੁਰਸ਼ ਤੁਹਾਡੇ ਸਰੂਪ ਤਾਈਂ ਜਾਣੈ = ਜਾਣਦੇ ਹਨ। ਹੇ ਹਰਿ = ਪਰਮੇਸ਼ਰ! ਉਹੋ ਹੀ ਤੇਰੀਆਂ ਗੁਣ = ਸਿਫ਼ਤਾਂ ਤਾਈਂ ਸਦ = ਹਮੇਸ਼ਾਂ ਹੀ ਮੁੱਖੋਂ ਆਖਿ = ਕਹਿ ਕੇ ਵਖਾਣੇ = ਕਥਨ ਕਰਦੇ ਹਨ।

## ਜਿਨਿ ਹਰਿ ਸੇਵਿਆ; ਤਿਨਿ ਸੁਖੁ ਪਾਇਆ ॥
## ਸਹਜੇ ਹੀ; ਹਰਿ ਨਾਮਿ ਸਮਾਇਆ ॥੩॥

ਹੇ ਹਰਿ = ਪਰਮੇਸ਼ਰ! ਜਿਨਿ = ਜਿਨ੍ਹਾਂ ਨੇ ਤੇਰੇ ਤਾਈਂ ਸੇਵਿਆ = ਸੇਵਨਾ ਭਾਵ ਨਾਮ ਜਪਣਾ ਕੀਤਾ

ਹੈ, ਤਿਨਿ = ਉਨ੍ਹਾਂ ਨੇ ਤੇਰੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ। ਸਹਜੇ = ਸੁਤੇ-ਸਿੱਧ, ਸੁਭਾਵਿਕ ਹੀ ਉਨ੍ਹਾਂ ਦਾ ਚਿੱਤ ਹਰਿ = ਪਰਮੇਸ਼ਰ ਦੇ ਨਾਮ ਵਿਚ ਸਮਾਇਆ = ਸਮਾਅ ਗਿਆ ਹੈ ॥੩॥

## ਤੂ ਆਪੇ ਕਰਤਾ; ਤੇਰਾ ਕੀਆ ਸਭੁ ਹੋਇ ॥
## ਤੁਧੁ ਬਿਨੁ; ਦੂਜਾ ਅਵਰੁ ਨ ਕੋਇ ॥

ਹੇ ਵਾਹਿਗੁਰੂ! ਤੂ = ਤੁਸੀਂ ਆਪੇ = ਆਪ ਹੀ ਜਗਤ ਨੂੰ ਪੈਦਾ ਕਰਤਾ = ਕਰਨ ਵਾਲੇ ਹੋ ਅਤੇ ਤੇਰਾ = ਤੁਹਾਡਾ ਹੀ ਕੀਆ = ਕੀਤਾ ਹੋਇਆ ਸਭੁ = ਸਾਰਾ ਕੁਝ ਹੋਇ = ਹੋ ਰਿਹਾ ਹੈ। ਸਾਡੀ ਦ੍ਰਿਸ਼ਟੀ ਵਿਚ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਦੂਜਾ = ਦੂਸਰਾ ਅਵਰੁ = ਹੋਰ ਕੋਇ = ਕੋਈ ਭੀ ਸੰਸਾਰ ਦੀ ਰਚਨਾ ਕਰਨ ਵਾਲਾ ਨਹੀਂ ਹੈ।

## ਤੂ ਕਰਿ ਕਰਿ ਵੇਖਹਿ; ਜਾਣਹਿ ਸੋਇ ॥
## ਜਨ ਨਾਨਕ; ਗੁਰਮੁਖਿ ਪਰਗਟੁ ਹੋਇ ॥੪॥੧॥੫੩॥

ਹੇ ਮਹਾਰਾਜ! ਤੂ = ਤੁਸੀਂ ਆਪ ਹੀ ਸਾਰੇ ਸੰਸਾਰ ਦੀ ਉਤਪਤੀ ਕਰਿ = ਕਰਕੇ ਅਤੇ ਪਾਲਣਾ ਕਰਿ = ਕਰਕੇ ਵੇਖਹਿ = ਵੇਖਦੇ ਹੋ ਅਤੇ ਸਾਰੀਆਂ ਚੰਗੀਆਂ ਮੰਦੀਆਂ ਸੋਇ = ਕਣਸੋਆਂ ਨੂੰ ਜਾਣਹਿ = ਜਾਣਦੇ ਹੋ। ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਸਿੱਖ ਜਨ = ਪੁਰਸ਼ੋ ਉਹ ਪਰਮੇਸ਼ਰ ਗੁਰਮੁਖ ਜਨਾਂ ਨੂੰ ਹਿਰਦੇ ਵਿਚ ਹੀ ਪਰਗਟੁ = ਪ੍ਰਤੱਖ ਹੁੰਦਾ ਹੈ **ਵਾ:** ਅਜਿਹਾ ਪਰਮੇਸ਼ਰ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਹੀ ਜਨ = ਸੇਵਕਾਂ ਦੇ ਹਿਰਦੇ ਵਿਚ ਪ੍ਰਗਟ, ਸਾਖਿਆਤ ਹੁੰਦਾ ਹੈ ॥੪॥੧॥੫੩॥

**[ਅੰਗ ੩੬੬]**

## ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੨ ਮਹਲਾ ੪ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਗੋਇੰਦਵਾਲ ਸਾਹਿਬ ਵਿਖੇ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਸਨ, ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਪੁੱਤਰੀ ਬੀਬੀ ਭਾਨੀ ਦਾ ਅਨੰਦ ਕਾਰਜ ਭਾਈ ਜੇਠਾ (ਸ੍ਰੀ ਗੁਰੂ ਰਾਮਦਾਸ ਜੀ) ਨਾਲ ਕਰ ਦਿੱਤਾ। ਭਾਈ ਜੇਠਾ ਜੀ ਫਿਰ ਵੀ ਸੇਵਾ ਵਿੱਚ ਲੱਗੇ ਰਹਿੰਦੇ। ਇਕ ਦਿਨ ਸੋਢੀ ਵੰਸ਼ ਵਿੱਚੋਂ ਚਾਚੇ, ਤਾਏ ਮਿਲਣ ਲਈ ਆਏ। ਉਸ ਵੇਲੇ ਬਾਉਲੀ ਸਾਹਿਬ ਦੀ ਕਾਰ-ਸੇਵਾ ਹੋ ਰਹੀ ਸੀ, ਭਾਈ ਜੇਠਾ ਜੀ ਸਿਰ 'ਤੇ ਮਿੱਟੀ ਦੀ ਟੋਕਰੀ ਢੋਅ ਰਹੇ ਸਨ। ਸਾਰੇ ਸੰਬੰਧੀ ਵੇਖ ਕੇ ਬਹੁਤ ਹੈਰਾਨ ਹੋਏ ਤੇ ਮਖ਼ੌਲ ਨਾਲ ਕਿਹਾ ਕਿ ਦੇਖ ਲਓ ਸਹੁਰੇ ਘਰ ਵਿਚ ਆ ਕੇ ਕਿਵੇਂ ਸਿਰ ਵਿਚ ਮਿੱਟੀ ਪਵਾਈ ਹੈ। ਭਾਈ ਜੇਠਾ ਜੀ ਨੇ ਉਨ੍ਹਾਂ ਦਾ ਸਤਿਕਾਰ ਕੀਤਾ ਤੇ ਫਿਰ ਉਸੇ ਤਰ੍ਹਾਂ ਸੇਵਾ ਵਿਚ ਮਸਤ ਹੋ ਕੇ ਲੱਗ ਗਏ। ਸੰਬੰਧੀਆਂ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਸ ਜਾ ਕੇ ਕਿਹਾ ਕਿ ਮਹਾਰਾਜ ਜੀ! ਤੁਹਾਨੂੰ ਤਾਂ ਸਾਡੀ ਸੋਢੀਆਂ ਦੀ ਕੁਲ ਦੀ ਲਾਜ ਰੱਖਣੀ ਚਾਹੀਦੀ ਹੈ, ਭਾਈ ਜੇਠਾ ਜੀ ਤੁਹਾਡੇ ਜਵਾਈ ਹੋਣ ਕਰਕੇ ਸਿਰ 'ਤੇ ਮਿੱਟੀ ਢੋਂਦੇ ਪਏ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਵੱਲ ਵੇਖਿਆ ਤੇ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ ਕਿ ਇਨ੍ਹਾਂ ਦੇ ਸਿਰ ਉੱਪਰ ਮਿੱਟੀ ਦੀ ਟੋਕਰੀ ਨਹੀਂ ਦੀਨ ਦੁਨੀ ਦਾ ਛਤਰ ਝੁਲੇਗਾ।

ਫਿਰ ਸਤਿਗੁਰਾਂ ਨੇ ਭਾਈ ਜੇਠਾ (ਸ੍ਰੀ ਗੁਰੂ ਰਾਮਦਾਸ) ਜੀ ਨੂੰ ਗੁਰਤਾ ਗੱਦੀ ਬਖਸ਼ ਦਿੱਤੀ ਅਤੇ ਸਤਿਗੁਰੂ ਰਾਮਦਾਸ ਜੀ ਗੁਰਤਾ ਗੱਦੀ ਉੱਪਰ ਸੁਭਾਇਮਾਨ ਹੋਏ। ਜਦੋਂ ਸਤਿਗੁਰੂ ਜੀ ਲਾਹੌਰ ਵਿਖੇ ਗਏ, ਉਥੇ ਸੰਬੰਧੀਆਂ ਨੇ ਆਪਣੇ ਪੱਖ ਦੀਆਂ ਗੱਲਾਂ ਕੀਤੀਆਂ ਤਾਂ ਸਤਿਗੁਰਾਂ ਨੇ ਉਨ੍ਹਾਂ ਦੇ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ।

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗ ਦੇ ਦੂਸਰੇ ਘਰੁ = ਸੁਰਤਾਲ ਵਿਚ ਚਉਥੇ ਪਾਤਸ਼ਾਹ ਜੀ ਉਚਾਰਦੇ ਹਨ :

## ਕਿਸਹੀ ਧੜਾ ਕੀਆ; ਮਿਤ੍ਰ ਸੁਤ ਨਾਲਿ ਭਾਈ ॥
## ਕਿਸਹੀ ਧੜਾ ਕੀਆ; ਕੁੜਮ ਸਕੇ ਨਾਲਿ ਜਵਾਈ ॥

ਹੇ ਭਾਈ ! ਕਿਸਹੀ = ਕਿਸੇ ਨੇ ਮਿਤ੍ਰ = ਦੋਸਤਾਂ ਸੁਤ = ਪੁੱਤਰਾਂ ਅਤੇ ਭਾਈ = ਭਰਾਵਾਂ ਦੇ ਨਾਲਿ = ਸਾਥ ਧੜਾ = ਪੱਖ ਬੰਨ੍ਹਣਾ ਕੀਆ = ਕੀਤਾ ਹੈ। ਕਿਸਹੀ = ਕਿਸੇ ਨੇ ਸਕੇ = ਆਪਣੇ ਕੁੜਮ (ਜਿਨ੍ਹਾਂ ਨੂੰ ਲੜਕੀ ਦਿੱਤੀ ਜਾਵੇ ਜਾਂ ਲਈ ਜਾਵੇ **ਵਾ:** ਲੜਕੀ ਅਤੇ ਲੜਕੇ ਦਾ ਪਿਤਾ ਆਪਸ ਵਿਚ ਕੁੜਮ ਹੁੰਦੇ ਹਨ) ਅਤੇ ਸਕੇ ਜਵਾਈ = ਦਾਮਾਦ ਨਾਲਿ = ਸਾਥ ਧੜਾ = ਪੱਖ ਬੰਨ੍ਹਣਾ ਕੀਆ = ਕੀਤਾ ਹੈ।

## ਕਿਸਹੀ ਧੜਾ ਕੀਆ; ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥

ਕਿਸਹੀ = ਕਿਸੇ ਨੇ ਸਿਕਦਾਰ = ਸਰਦਾਰ, ਚਉਧਰੀ = ਚਾਰ ਆਦਮੀਆਂ ਵਿਚ ਮੁਖੀਆ ਅਤੇ ਆਪਣੈ = ਨਿਜ ਸੁਆਈ = ਪ੍ਰਯੋਜਨ ਬੰਨ੍ਹਣ ਵਾਸਤੇ ਧੜਾ = ਪੱਖ ਕੀਆ = ਕੀਤਾ ਹੈ; ਪਰੰਤੂ :

## ਹਮਾਰਾ ਧੜਾ; ਹਰਿ ਰਹਿਆ ਸਮਾਈ ॥੧॥

ਹਮਾਰਾ = ਸਾਡਾ ਧੜਾ = ਪੱਖ ਤਾਂ ਉਸ ਪਰਮੇਸ਼ਰ ਨਾਲ ਹੈ, ਜੋ ਹਰਿ = ਪਰਮੇਸ਼ਰ ਸਾਰੀਆਂ ਥਾਵਾਂ ਵਿਚ ਸਮਾਈ = ਸਮਾਅ (ਵਿਆਪਕ ਹੋ) ਰਹਿਆ = ਰਿਹਾ ਹੈ ॥੧॥

## ਹਮ ਹਰਿ ਸਿਉ ਧੜਾ ਕੀਆ; ਮੇਰੀ ਹਰਿ ਟੇਕ ॥

ਹੇ ਭਾਈ ! ਹਮ = ਅਸੀਂ ਤਾਂ ਹਰਿ = ਪਰਮੇਸ਼ਰ ਦੇ ਸਿਉ = ਨਾਲ ਹੀ ਧੜਾ = ਪੱਖ ਕੀਆ = ਕੀਤਾ ਹੈ, ਮੇਰੀ = ਸਾਡੀ ਤਾਂ ਹਰਿ = ਪਰਮੇਸ਼ਰ ਦੀ ਹੀ ਲੋਕ-ਪ੍ਰਲੋਕ ਵਿਚ ਟੇਕ = ਓਟ ਹੈ।

## ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ;
## ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ਰਹਾਉ॥

ਹੇ ਭਾਈ ! ਮੈ = ਮੇਰਾ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਇਸ ਲੋਕ ਵਿਚ ਪਖੁ = ਪੱਖੀ ਅਤੇ ਪ੍ਰਲੋਕ ਵਿਚ ਧੜਾ = ਸਹਾਇਤਾ ਕਰਨ ਵਾਲਾ ਕੋਈ ਅਵਰੁ = ਹੋਰ ਨਹੀਂ ਹੈ **ਵਾ:** ਅਸੀਂ ਤਾਂ ਹਰਿ = ਪ੍ਰਭੂ ਦਾ ਪੱਖ ਕਰਨ ਵਾਲੇ ਹਾਂ ਤੇ ਸਾਡਾ ਧੜਾ = ਪੱਖੀ ਹਰੀ ਹੈ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਹਉ = ਮੈ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਅਸੰਖ = ਬੇਅੰਤ ਮੁਖ ਕਰਕੇ ਤੇ ਅਨੇਕ = ਅਨੰਤ ਸਰੀਰਾਂ ਕਰਕੇ ਭਾਵ ਰੋਮ ਰੋਮ ਕਰਕੇ ਗਾਵਾ = ਗਾਉਂਦਾ ਹਾਂ **ਵਾ:** ਮੈਂ ਉਸ ਅਸੰਖ = ਬੇਅੰਤ ਹਰਿ = ਪ੍ਰਭੂ ਦੇ ਅਨੇਕ = ਅਣਗਿਣਤ ਗੁਣਾਂ ਨੂੰ ਗਾਵਾ = ਗਾਉਂਦਾ ਹਾਂ ॥੧॥ਰਹਾਉ॥

## ਜਿਨ ਸਿਉ ਧੜੇ ਕਰਹਿ; ਸੇ ਜਾਹਿ ॥ ਝੂਠੁ ਧੜੇ ਕਰਿ; ਪਛੋਤਾਹਿ ॥

ਹੇ ਭਾਈ ! ਸੰਸਾਰ ਵਿਚ ਜਿਨ = ਜਿਨ੍ਹਾਂ ਦੇ ਸਿਉ = ਨਾਲ ਧੜੇ = ਪੱਖ ਕਰਹਿ = ਕਰਦੇ ਹੋ, ਸੇ = ਉਹ ਅੰਤ ਨੂੰ ਨਾਸ ਹੋ ਜਾਹਿ = ਜਾਂਦੇ ਹਨ। ਝੂਠੁ = ਮਿਥਿਆ ਧੜੇ = ਪੱਖ ਕਰਿ = ਕਰਕੇ ਅੰਤ ਨੂੰ ਪਛੋਤਾਹਿ = ਪਛਤਾਉਣਾ ਹੀ ਪੈਂਦਾ ਹੈ।

## ਥਿਰੁ ਨ ਰਹਹਿ; ਮਨਿ ਖੋਟੁ ਕਮਾਹਿ ॥

ਹੇ ਭਾਈ ! ਇਹ ਸੰਸਾਰ ਦੇ ਸਾਰੇ ਪੱਖ ਥਿਰੁ = ਇਸਥਿਤ ਨ = ਨਹੀਂ ਰਹਹਿ = ਰਹਿੰਦੇ, ਕਿਉਂਕਿ ਸੰਸਾਰੀ ਲੋਕ ਮਨਿ = ਚਿੱਤ ਵਿਚ ਖੋਟੁ = ਦੋਸ਼ ਕਮਾਹਿ = ਕਮਾਉਂਦੇ ਹਨ।

## ਹਮ ਹਰਿ ਸਿਉ ਧੜਾ ਕੀਆ; ਜਿਸ ਕਾ ਕੋਈ ਸਮਰਥੁ ਨਾਹਿ ॥੨॥

ਹੇ ਭਾਈ ! ਹਮ = ਅਸੀਂ ਤਾਂ ਉਸ ਹਰਿ = ਅਕਾਲ ਪੁਰਖ ਦੇ ਸਿਉ = ਸਾਥ ਹੀ ਧੜਾ = ਪੱਖ ਕੀਆ = ਕੀਤਾ ਹੈ, ਜਿਸ ਪਰਮੇਸ਼ਰ ਕਾ = ਦਾ ਮੁਕਾਬਲਾ ਕਰਨ ਨੂੰ ਕੋਈ ਸਮਰਥੁ = ਬਲਵਾਨ ਨਾਹਿ = ਨਹੀਂ ਹੈ ॥੨॥

## ਏਹ ਸਭਿ ਧੜੇ; ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ; ਗਾਵਾਰੀ ॥

ਏਹ = ਇਹ ਦੁਨੀਆਂ ਦੇ ਸਭਿ = ਸਾਰੇ ਧੜੇ = ਪੱਖ ਮਾਇਆ ਦੇ ਮੋਹ = ਸਨੇਹ ਦੇ ਪਸਾਰੀ = ਪਸਾਰੇ ਵਾਲੇ ਹਨ **ਵਾ:** ਮੋਹ ਕਰਕੇ ਮਾਇਆ ਹੀ ਪਸਾਰੀ = ਫੈਲਾਈ ਹੋਈ ਹੈ। ਗਾਵਾਰੀ = ਮੂਰਖ ਪੁਰਸ਼ ਮਾਇਆ ਕਉ = ਤਾਈਂ ਹੀ ਲੂਝਹਿ = ਝਗੜਦੇ ਰਹਿੰਦੇ ਹਨ।

## ਜਨਮਿ ਮਰਹਿ; ਜੂਐ ਬਾਜੀ ਹਾਰੀ ॥
## ਹਮਰੈ ਹਰਿ ਧੜਾ; ਜਿ ਹਲਤੁ ਪਲਤੁ ਸਭੁ ਸਵਾਰੀ ॥੩॥

ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣੇ ਮਨੁੱਖਾ ਜਨਮ ਰੂਪ ਬਾਜੀ = ਖੇਡ ਨੂੰ ਹਾਰੀ = ਹਾਰ ਕਰਕੇ ਸੰਸਾਰ ਵਿਚ ਜਨਮਿ ਮਰਹਿ = ਜੰਮਦੇ ਮਰਦੇ ਰਹਿੰਦੇ ਹਨ। ਹੇ ਭਾਈ ! ਹਮਰੈ = ਸਾਡੇ ਕੋਲ ਤਾਂ ਉਸ ਹਰਿ = ਪਰਮੇਸ਼ਰ ਦਾ ਧੜਾ = ਪੱਖ ਹੈ, ਜਿ = ਜਿਹੜਾ ਪਰਮੇਸ਼ਰ ਹਲਤੁ ਪਲਤੁ = ਲੋਕ-ਪ੍ਰਲੋਕ ਆਦਿ ਸਭੁ = ਸਾਰਾ ਕੁਝ ਹੀ ਸਵਾਰੀ = ਸਵਾਰ ਦਿੰਦਾ ਹੈ ॥੩॥

## ਕਲਿਜੁਗ ਮਹਿ ਧੜੇ; ਪੰਚ ਚੋਰ ਝਗੜਾਏ ॥
## ਕਾਮੁ ਕ੍ਰੋਧੁ ਲੋਭੁ ਮੋਹੁ; ਅਭਿਮਾਨੁ ਵਧਾਏ ॥

ਹੇ ਭਾਈ ਕਲਿਜੁਗ ਮਹਿ = ਵਿਚ ਜੋ ਸੰਸਾਰੀ ਧੜੇ = ਪੱਖ ਕਰਦੇ ਹਨ, ਉਹਨਾਂ ਨੂੰ ਪੰਚ = ਪੰਜ ਕਾਮਾਦਿਕ ਚੋਰ ਝਗੜਿਆਂ ਵਿਚ ਲਾ ਕੇ ਝਗੜਾਏ = ਝਗੜਾਉਂਦੇ ਰਹਿੰਦੇ ਹਨ। ਇਹੀ ਪੰਜ ਕਾਮੁ = ਵਿਕਾਰ ਦ੍ਰਿਸਟੀ, ਕ੍ਰੋਧੁ = ਗ਼ੁੱਸਾ (ਚਿਤ ਦੀ ਤੀਖਣ ਬਿਰਤੀ), ਲੋਭੁ = ਲਾਲਚ ਮੋਹੁ = ਸਨੇਹ ਅਤੇ ਅਭਿਮਾਨੁ = ਹੰਕਾਰ ਝਗੜਿਆਂ ਨੂੰ ਵਧਾਏ = ਵਧਾਉਂਦੇ ਹਨ **ਵਾ:** ਕਾਮ, ਕ੍ਰੋਧ, ਲੋਭ, ਮੋਹ ਨੂੰ ਹਿਰਦੇ ਵਿਚ ਅਭਿਮਾਨੁ = ਹੰਕਾਰ ਵਧਾਉਂਦਾ ਹੈ।

## ਜਿਸ ਨੋ ਕ੍ਰਿਪਾ ਕਰੇ; ਤਿਸੁ ਸਤਸੰਗਿ ਮਿਲਾਏ ॥
## ਹਮਰਾ ਹਰਿ ਧੜਾ; ਜਿਨਿ ਏਹ ਧੜੇ ਸਭਿ ਗਵਾਏ ॥੪॥

ਹੇ ਭਾਈ ! ਜਿਸ ਨੋ = ਜਿਸ ਤਾਈਂ ਮੇਰਾ ਵਾਹਿਗੁਰੂ ਕ੍ਰਿਪਾ = ਦਇਆ, ਮਿਹਰ ਕਰੇ = ਕਰਦਾ ਹੈ, ਤਿਸੁ = ਉਸ ਨੂੰ ਸਤਸੰਗਿ = ਸਤਿਸੰਗਤ ਵਿਚ ਮਿਲਾਏ = ਮੇਲ ਦਿੰਦਾ ਹੈ। ਹਮਰਾ = ਸਾਡਾ ਤਾਂ ਹਰਿ = ਪਰਮੇਸ਼ਰ ਹੀ ਧੜਾ = ਪੱਖ ਹੈ, ਜਿਨਿ = ਜਿਸ ਨੇ ਏਹ = ਇਹ ਦੁਨੀਆਂ ਦੇ ਸਭਿ = ਸਾਰੇ ਧੜੇ = ਪੱਖ ਗਵਾਏ = ਗਵਾ ਦਿੱਤੇ ਹਨ ॥੪॥

## ਮਿਥਿਆ ਦੂਜਾ ਭਾਉ; ਧੜੇ ਬਹਿ ਪਾਵੈ ॥
## ਪਰਾਇਆ ਛਿਦ੍ਰੁ ਅਟਕ ਲੈ; ਆਪਣਾ ਅਹੰਕਾਰੁ ਵਧਾਵੈ ॥

(ਦੂਸਰਾ ਪਾਠ **ਅਟਕਲੈ**)

ਜਿਹੜੇ ਲੋਕ ਮਿਥਿਆ = ਝੂਠਾ ਹੀ ਦੂਜਾ ਭਾਉ = ਦ੍ਵੈਤ-ਭਾਵ ਵਿਚ ਪ੍ਰੇਮ ਕਰਕੇ ਧੜੇ = ਪੱਖ ਪਾਵੈ = ਪਾ ਕੇ ਬਹਿ = ਬੈਠ ਜਾਂਦੇ ਹਨ। ਪਰਾਇਆ = ਪਰਾਏ ਛਿਦ੍ਰ = ਦੋਸ਼ਾਂ ਦੀ ਅਟਕ = ਅਟਕਾਰ ਲੈ ਕੇ ਆਪਣਾ ਅਹੰਕਾਰ ਵਧਾਵੈ = ਵਧਾਉਂਦੇ ਹਨ **ਵਾ:** ਪਰਾਇਆ = ਪਰਾਏ ਲੋਕਾਂ ਦੇ ਛਿਦ੍ਰ = ਦੋਸ਼ਾਂ ਨੂੰ ਅਟਕਲੈ = ਲੱਭਦਾ ਹੈ **ਵਾ:** ਦੂਸਰਿਆਂ ਨੂੰ ਛਿਦ੍ਰ = ਦੋਸ਼ਾਂ ਦੀਆਂ ਅਟਕਲੈ = ਰੁਕਾਵਟਾਂ ਪਾ ਕੇ ਆਪਣਾ ਅਹੰਕਾਰੁ = ਅਭਿਮਾਨ ਵਧਾਵੈ = ਵਧਾਉਂਦੇ ਹਨ।

## ਜੈਸਾ ਬੀਜੈ; ਤੈਸਾ ਖਾਵੈ ॥

ਹੇ ਭਾਈ! ਜੈਸਾ = ਜਿਹੋ ਜਿਹਾ ਲੋਕ ਕਰਮਾਂ ਰੂਪੀ ਬੀਜ ਬੀਜੈ = ਬੀਜਦੇ ਹਨ, ਤੈਸਾ = ਉਸੇ ਪ੍ਰਕਾਰ ਦਾ ਫਲ ਖਾਵੈ = ਖਾਣਾ ਕਰਦੇ ਹਨ।

## ਜਨ ਨਾਨਕ ਕਾ, ਹਰਿ ਧੜਾ ਧਰਮੁ; ਸਭ ਸ੍ਰਿਸਟਿ ਜਿਣਿ, ਆਵੈ ॥੫॥੨॥੫੪॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਮੈਂ ਜਨ ਕਾ = ਦਾ ਧਰਮੁ ਰੂਪੀ ਹਰਿ = ਪਰਮੇਸ਼ਰ ਹੀ ਧੜਾ = ਪੱਖ ਹੈ **ਵਾ:** ਹਰੀ ਦਾ ਧਰਮ ਹੀ ਸਾਡਾ ਧੜਾ = ਪੱਖ ਹੈ, ਜੋ ਸਭ = ਸਾਰੀ ਸ੍ਰਿਸਟਿ = ਦੁਨੀਆਂ ਨੂੰ ਜਿਣਿ = ਜਿੱਤ ਕੇ ਆਵੈ = ਆਉਂਦਾ ਹੈ ॥੫॥੨॥੫੪॥

## ਆਸਾ ਮਹਲਾ ੪ ॥
## ਹਿਰਦੈ ਸੁਣਿ ਸੁਣਿ; ਮਨਿ ਅੰਮ੍ਰਿਤੁ ਭਾਇਆ ॥

ਹੇ ਭਾਈ! ਜਿਨ੍ਹਾਂ ਨੇ ਸ਼ਰਧਾ ਤੇ ਵਿਸ਼ਵਾਸ ਰੂਪੀ ਸੁਣਿ = ਕੰਨਾਂ ਨਾਲ ਪਰਮੇਸ਼ਰ ਦੇ ਨਾਮ ਨੂੰ ਸੁਣਿ = ਸਰਵਨ ਕਰਕੇ ਮਨਿ = ਮੰਨਣ ਕੀਤਾ ਹੈ, ਉਨ੍ਹਾਂ ਦੇ ਹਿਰਦੈ = ਮਨ ਵਿਚ ਪਰਮੇਸ਼ਰ ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਭਾਇਆ = ਚੰਗਾ ਲੱਗਦਾ ਹੈ।

## ਗੁਰਬਾਣੀ; ਹਰਿ ਅਲਖੁ ਲਖਾਇਆ ॥੧॥

ਉਨ੍ਹਾਂ ਨੂੰ ਹੀ ਗੁਰਬਾਣੀ = ਸਤਿਗੁਰਾਂ ਦੀ ਬਾਣੀ ਨੇ ਅਲਖੁ = ਲਖਣ ਤੋਂ ਰਹਿਤ ਹਰਿ = ਪਰਮੇਸ਼ਰ ਲਖਾਇਆ = ਲਖਾ, ਜਣਾ ਦਿੱਤਾ ਹੈ ॥੧॥

## ਗੁਰਮੁਖਿ ਨਾਮੁ ਸੁਨਹੁ; ਮੇਰੀ ਭੈਨਾ ॥

ਹੇ ਮੇਰੀ = ਸਾਡੀ ਜਗਿਆਸੂ ਰੂਪ ਭੈਨਾ = ਭੈਣੋ, ਸਖੀਓ! (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖ ਬਣ ਕੇ ਪਰਮੇਸ਼ਰ ਦੇ ਨਾਮ ਨੂੰ ਸੁਨਹੁ = ਸ੍ਰਵਨ ਕਰੋ।

## ਏਕੋ ਰਵਿ ਰਹਿਆ ਘਟ ਅੰਤਰਿ; ਮੁਖਿ ਬੋਲਹੁ ਗੁਰ ਅੰਮ੍ਰਿਤ ਬੈਨਾ ॥੧॥ਰਹਾਉ॥

ਏਕੋ = ਇਕ ਪਰਮੇਸ਼ਰ ਹੀ ਸਾਰਿਆਂ ਘਟ = ਹਿਰਦਿਆਂ **ਵਾ:** ਘਟਾਂ ਘਟਾਂ ਦੇ ਅੰਤਰਿ = ਅੰਦਰ ਰਵਿ = ਵਿਆਪਕ ਹੋ ਰਹਿਆ = ਰਿਹਾ ਜਾਨਣਾ ਕਰੋ, ਅਤੇ ਮੁਖਿ = ਮੂੰਹ ਦੁਆਰਾ ਗੁਰ = ਸੱਚੇ ਗੁਰੂ ਦੇ ਅੰਮ੍ਰਿਤ ਰੂਪ ਬੈਨਾ = ਬਚਨਾਂ ਨੂੰ ਬੋਲਹੁ = ਬੋਲਣਾ ਕਰੋ ॥੧॥ਰਹਾਉ॥

## ਮੈ ਮਨਿ ਤਨਿ ਪ੍ਰੇਮੁ; ਮਹਾ ਬੈਰਾਗੁ ॥
## ਸਤਿਗੁਰੁ ਪੁਰਖੁ; ਪਾਇਆ ਵਡਭਾਗੁ ॥੨॥

ਮੈ = ਮੇਰੇ ਮਨਿ = ਹਿਰਦੇ ਵਿਚ ਵਾਹਿਗੁਰੂ ਦਾ ਪ੍ਰੇਮੁ = ਪਿਆਰ ਹੈ ਅਤੇ ਤਨਿ = ਸਰੀਰ ਵਿਚ ਤੁਹਾਡੇ ਮਿਲਣ ਦਾ ਮਹਾ = ਬਹੁਤ ਵੱਡਾ ਬੈਰਾਗ ਲੱਗਾ ਹੋਇਆ ਹੈ। ਪੁਰਖੁ = ਪੂਰਨ ਸਤਿਗੁਰੁ = ਸੱਚੇ ਗੁਰੂ ਜੀ ਨੂੰ ਵਡਭਾਗੁ = ਵੱਡਿਆਂ ਭਾਗਾਂ ਕਰਕੇ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ ॥੨॥

## ਦੂਜੈ ਭਾਇ; ਭਵਹਿ ਬਿਖੁ ਮਾਇਆ ॥
## ਭਾਗਹੀਨ; ਨਹੀ ਸਤਿਗੁਰੁ ਪਾਇਆ ॥੩॥

ਦੂਜੈ ਭਾਇ = ਦ੍ਵੈਤ-ਭਾਵ ਵਿਚ ਅਤੇ ਬਿਖੁ = ਵਿਹੁ ਰੂਪ ਮਾਇਆ ਵਿਚ ਲੱਗਣ ਕਰਕੇ ਲੋਕ ਭਵਹਿ = ਭਉਂਦੇ, ਭਟਕਦੇ ਫਿਰਦੇ ਹਨ। ਭਾਗਹੀਨ = ਭਾਗਾਂ ਤੋਂ ਹੀਣਿਆਂ = ਖਾਲੀਆਂ ਨੇ ਮਨੁੱਖਾ ਜਨਮ ਵਿਚ ਸਤਿਗੁਰੂ = ਸੱਚੇ ਗੁਰੂ ਜੀ ਨੂੰ ਪਾਇਆ = ਪਾਉਣਾ ਨਹੀਂ ਕੀਤਾ ॥੩॥

## ਅੰਮ੍ਰਿਤੁ ਹਰਿ ਰਸੁ; ਹਰਿ ਆਪਿ ਪੀਆਇਆ ॥
## ਗੁਰਿ ਪੂਰੈ; ਨਾਨਕ ਹਰਿ ਪਾਇਆ ॥੪॥੩॥੫੫॥

ਹੇ ਭਾਈ ! ਹਰਿ = ਪਰਮੇਸ਼ਰ ਦੇ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਨਾਮ ਦਾ ਪ੍ਰੇਮ ਰਸ, ਹਰਿ = ਪਰਮੇਸ਼ਰ ਨੇ ਆਪ ਹੀ ਜਿਨ੍ਹਾਂ ਨੂੰ ਪੀਆਇਆ = ਪਿਆਉਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਉਨ੍ਹਾਂ ਨੇ ਪੂਰੈ = ਪੂਰਿਆਂ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੩॥੫੫॥

## ਆਸਾ ਮਹਲਾ ੪ ॥
## ਮੇਰੈ ਮਨਿ ਤਨਿ ਪ੍ਰੇਮੁ; ਨਾਮੁ ਆਧਾਰੁ ॥ ਨਾਮੁ ਜਪੀ; ਨਾਮੋ ਸੁਖ ਸਾਰੁ ॥੧॥

ਹੇ ਭਾਈ ! ਮੇਰੈ = ਸਾਡੇ ਮਨਿ = ਹਿਰਦੇ ਵਿਚ ਪ੍ਰਭੂ ਦਾ ਪ੍ਰੇਮੁ = ਪਿਆਰ ਹੈ, ਅਤੇ ਤਨਿ = ਸਰੀਰ ਵਿਚ ਵੀ ਪਰਮੇਸ਼ਰ ਦੇ ਨਾਮ ਦਾ ਹੀ ਆਧਾਰੁ = ਆਸਰਾ ਹੈ। ਪਰਮੇਸ਼ਰ ਦੇ ਨਾਮ ਦਾ ਹੀ ਬਾਣੀ ਕਰਕੇ ਜਪੀ = ਜਾਪ ਕਰਦੇ ਹਾਂ, ਨਾਮੋ = ਨਾਮ ਕਰਕੇ ਸਾਨੂੰ ਸਾਰੁ = ਸ੍ਰੇਸ਼ਟ ਸੁਖ = ਅਨੰਦ ਪ੍ਰਾਪਤ ਹੋਇਆ ਹੈ ॥੧॥

## ਨਾਮੁ ਜਪਹੁ; ਮੇਰੇ ਸਾਜਨ ਸੈਨਾ ॥

ਹੇ ਮੇਰੇ = ਸਾਡੇ ਸੈਨਾ = ਮੇਲੀ ਸਾਜਨ = ਮਿੱਤਰੋ ! ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰੋ।

## ਨਾਮ ਬਿਨਾ, ਮੈ ਅਵਰੁ ਨ ਕੋਈ; ਵਡੈ ਭਾਗਿ ਗੁਰਮੁਖਿ ਹਰਿ ਲੈਨਾ ॥੧॥ਰਹਾਉ॥

ਹੇ ਭਾਈ ! ਮੈ = ਮੈਨੂੰ ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਅਵਰੁ = ਹੋਰ ਕੋਈ ਆਸਰਾ ਨਹੀਂ ਹੈ, ਪਰੰਤੂ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਮੁਖਿ = ਮੁਖੀ ਗੁਰਾਂ ਦੁਆਰਾ ਵਡੈ = ਉੱਚੇ ਭਾਗਿ = ਭਾਗਾਂ ਕਰਕੇ ਲੈਨਾ = ਲੈਣਾ ਕੀਤਾ ਹੈ ॥੧॥ਰਹਾਉ॥

## ਨਾਮ ਬਿਨਾ; ਨਹੀ ਜੀਵਿਆ ਜਾਇ ॥ ਵਡੈ ਭਾਗਿ; ਗੁਰਮੁਖਿ ਹਰਿ ਪਾਇ ॥੨॥

ਹੇ ਭਾਈ ! ਅਸੀਂ ਨਿਸਚੇ ਕੀਤਾ ਹੈ ਕਿ ਪ੍ਰਭੂ ਪ੍ਰੇਮੀਆਂ ਤੋਂ ਉਸ ਦੇ ਨਾਮ ਬਿਨਾ = ਬਗ਼ੈਰ

ਜੀਵਿਆ = ਜੀਵਤ ਨਹੀਂ ਰਿਹਾ ਜਾਇ = ਜਾਂਦਾ। ਵਡੈ = ਸ੍ਰੇਸ਼ਟ ਭਾਗਿ = ਭਾਗਾਂ ਕਰਕੇ ਗੁਰਮੁਖਾਂ ਨੇ ਗੁਰਾਂ ਦੁਆਰੇ ਹਰਿ = ਪਰਮੇਸ਼ਰ ਨੂੰ ਪਾਇ = ਪਾਉਣਾ ਕੀਤਾ ਹੈ ॥੨॥

## ਨਾਮਹੀਨ; ਕਾਲਖ ਮੁਖਿ ਮਾਇਆ ॥ ਨਾਮ ਬਿਨਾ; ਧ੍ਰਿਗੁ ਧ੍ਰਿਗੁ ਜੀਵਾਇਆ ॥੩॥

ਨਾਮ ਤੋਂ ਹੀਨ = ਹੀਣੇ ਖ਼ਾਲੀ ਪੁਰਸ਼ਾਂ ਦੇ ਅੰਤਸ਼ਕਰਣ ਰੂਪੀ ਮੁਖਿ = ਮੂੰਹ 'ਤੇ ਮਾਇਆ ਦੀ ਪਾਪਾਂ ਰੂਪ ਕਾਲਖ = ਸਿਆਹੀ ਲੱਗੀ ਹੋਈ ਹੈ। ਨਾਮ ਤੋਂ ਬਿਨਾ = ਬਗ਼ੈਰ ਜੋ ਜੀਵਾਇਆ = ਜਿਉਂਦਾ ਹੈ **ਵਾ:** ਜੋ (ਜੀਵ+ਆਇਆ) ਜੀਵ ਸੰਸਾਰ ਵਿਚ ਆਇਆ ਹੈ, ਉਸ ਨੂੰ ਧ੍ਰਿਗੁ = ਧਿਰਕਾਰ ਹੈ ਤੇ ਜੋ ਉਸ ਨੇ ਜੀਵਨ ਦੀ ਆਸਾ ਲਾਈ ਹੈ, ਉਸ ਨੂੰ ਭੀ ਧ੍ਰਿਗੁ = ਧਿਰਕਾਰ ਹੈ ॥੩॥

**[ਅੰਗ ੩੬੭]**

## ਵਡਾ ਵਡਾ ਹਰਿ; ਭਾਗ ਕਰਿ ਪਾਇਆ ॥
## ਨਾਨਕ ਗੁਰਮੁਖਿ; ਨਾਮੁ ਦਿਵਾਇਆ ॥੪॥੪॥੫੬॥

ਹੇ ਭਾਈ ! ਵਡਾ ਵਡਾ = ਵੱਡਿਆਂ ਤੋਂ ਵੱਡਾ, ਸ੍ਰੇਸ਼ਟ ਤੋਂ ਸ੍ਰੇਸ਼ਟ ਹਰਿ = ਪਰਮੇਸ਼ਰ ਸ੍ਰੇਸ਼ਟ ਭਾਗ = ਭਾਗਾਂ ਜਾਂ ਨਿਸ਼ਕਾਮ ਕਰਮਾਂ ਕਰਿ = ਕਰਕੇ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਗੁਰਮੁਖਿ = ਮੁਖੀ ਗੁਰਾਂ ਨੇ ਹੀ ਅਜਿਹਾ ਸ੍ਰੇਸ਼ਟ ਨਾਮ ਦਿਵਾਇਆ = ਦਿਵਾਉਣਾ ਕੀਤਾ ਹੈ ॥੪॥੪॥੫੬॥

## ਆਸਾ ਮਹਲਾ ੪ ॥

## ਗੁਣ ਗਾਵਾ; ਗੁਣ ਬੋਲੀ ਬਾਣੀ ॥ ਗੁਰਮੁਖਿ; ਹਰਿ ਗੁਣ ਆਖਿ ਵਖਾਣੀ ॥੧॥

ਹੇ ਸੰਤ ਜਨੋਂ ! ਅਸੀਂ ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਵਾ = ਗਾਉਂਦੇ ਹਾਂ ਅਤੇ ਗੁਣਾਂ ਵਾਲੀ ਬਾਣੀ ਨੂੰ ਬੋਲੀ = ਬੋਲਦੇ ਹਾਂ ਅਤੇ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਆਖਿ = ਮੁਖ ਦੁਆਰਾ ਕਹਿ ਕੇ ਵਖਾਣੀ = ਕਥਨ ਕਰਦੇ ਹਾਂ ॥੧॥

## ਜਪਿ ਜਪਿ ਨਾਮੁ; ਮਨਿ ਭਇਆ ਅਨੰਦਾ ॥

ਪਰਮੇਸ਼ਰ ਦੇ ਜਪਿ = ਜਪਣ ਜੋਗ ਨਾਮ ਨੂੰ ਜਪਿ = ਜਪ ਕੇ ਸਾਡੇ ਮਨਿ = ਹਿਰਦੇ ਵਿਚ ਅਨੰਦਾ = ਅਨੰਦ ਭਇਆ = ਹੋਇਆ ਹੈ।

## ਸਤਿ ਸਤਿ, ਸਤਿਗੁਰਿ ਨਾਮੁ ਦਿੜਾਇਆ; ਰਸਿ ਗਾਏ, ਗੁਣ ਪਰਮਾਨੰਦਾ ॥੧॥ਰਹਾਉ॥

ਸਤਿ = ਸੱਚ ਸਰੂਪ ਪਰਮੇਸ਼ਰ ਦੇ ਨਾਮ ਨੂੰ ਸਤਿਗੁਰਿ = ਸੱਚੇ ਗੁਰਾਂ ਨੇ ਸਤਿ = ਨਿਸਚੇ ਕਰਕੇ ਦਿੜਾਇਆ = ਦ੍ਰਿੜ੍ਹ ਕਰਾਇਆ ਹੈ, ਜਿਸ ਕਰਕੇ ਰਸਿ = ਪ੍ਰੇਮ ਨਾਲ ਪਰਮੇਸ਼ਰ ਦੇ ਗੁਣ ਗਾਏ = ਗਾਉਣ ਸਦਕਾ ਪਰਮਾਨੰਦਾ = ਵੱਡੇ ਅਨੰਦ ਭਾਵ ਸਰੂਪ ਦੀ ਪ੍ਰਾਪਤੀ ਹੋਈ ਹੈ ॥੧॥ਰਹਾਉ॥

## ਹਰਿ ਗੁਣ ਗਾਵੈ; ਹਰਿ ਜਨ ਲੋਗਾ ॥ ਵਡੈ ਭਾਗਿ; ਪਾਏ ਹਰਿ ਨਿਰਜੋਗਾ ॥੨॥

ਹੇ ਭਾਈ ! ਸਾਰੇ ਲੋਗਾ = ਲੋਕਾਂ ਵਿੱਚੋਂ ਹਰਿ = ਪਰਮੇਸ਼ਰ ਦੇ ਜਨ = ਦਾਸ, ਭਗਤ ਹੀ ਹਰਿ = ਪ੍ਰਭੂ ਦੇ ਗੁਣਾਂ ਨੂੰ ਗਾਵੈ = ਗਾਉਂਦੇ ਹਨ। ਨਿਰਜੋਗਾ = ਨਿਰਲੇਪ, ਅਸੰਗ ਰਹਿਣ ਵਾਲਾ ਹਰਿ = ਪਰਮੇਸ਼ਰ ਵਡੈ = ਸ੍ਰੇਸ਼ਟ ਭਾਗਿ = ਭਾਗਾਂ ਕਰਕੇ ਹੀ ਪਾਏ = ਪਾਇਆ ਜਾਂਦਾ ਹੈ ॥੨॥

## ਗੁਣ ਵਿਹੂਣ; ਮਾਇਆ ਮਲੁ ਧਾਰੀ ॥ ਵਿਣੁ ਗੁਣ; ਜਨਮਿ ਮੁਏ ਅਹੰਕਾਰੀ ॥੩॥

ਜਿਹੜੇ ਪਰਮੇਸ਼ਰ ਦੇ ਸਿਮਰਨ, ਭਜਨ, ਸ਼ਰਧਾ, ਗਿਆਨ ਰੂਪੀ ਗੁਣਾਂ ਤੋਂ ਵਿਹੂਣ = ਰਹਿਤ ਹਨ, ਉਹਨਾਂ ਨੇ ਮਾਇਆ = ਛਲ ਰੂਪ ਪਦਾਰਥਾਂ, ਵਿਸ਼ਿਆਂ ਦੀ ਮਲੁ = ਮੈਲ ਧਾਰੀ = ਧਾਰਨ ਕੀਤੀ ਹੋਈ ਹੈ। ਪਰਮੇਸ਼ਰ ਦੇ ਗੁਣ ਧਾਰਨ ਕੀਤੇ ਤੋਂ ਵਿਣੁ = ਬਿਨਾ ਅਹੰਕਾਰੀ = ਹੰਕਾਰੀ ਜੀਵ ਜਨਮਿ = ਜੰਮਦੇ ਅਤੇ ਮੁਏ = ਮਰਦੇ ਰਹਿੰਦੇ ਹਨ **ਵਾ:** ਜੋ ਸ਼ਰਧਾ ਸਿਮਰਨ, ਭਜਨ ਆਦਿਕ ਗੁਣਾਂ ਤੋਂ ਰਹਿਤ ਹਨ, ਉਹ ਜਨਮਿ = ਜੰਮਦੇ ਹੀ ਪਰਮੇਸ਼ਰ ਵੱਲੋਂ ਮੁਏ = ਮਰੇ ਹੋਏ ਹਨ ॥੩॥

## ਸਰੀਰਿ ਸਰੋਵਰਿ; ਗੁਣ ਪਰਗਟਿ ਕੀਏ ॥
## ਨਾਨਕ; ਗੁਰਮੁਖਿ ਮਥਿ ਤਤੁ ਕਢੀਏ ॥੪॥੫॥੫੭॥

ਪਰਮੇਸ਼ਰ ਨੇ ਸਰੀਰਿ = ਦੇਹ ਰੂਪੀ ਸਰੋਵਰਿ = ਤਲਾਅ ਵਿਚ ਸ਼ੁਭ ਗੁਣ, ਅੰਮ੍ਰਿਤ ਨਾਮ ਰੂਪੀ ਗੁਣ = ਰਤਨ ਪਰਗਟਿ = ਜ਼ਾਹਰ ਕੀਏ = ਕੀਤੇ ਹੋਏ ਹਨ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਗੁਰਮੁਖਿ = ਗੁਰੂ ਦੇ ਸਨਮੁਖ ਪੁਰਸ਼ਾਂ ਨੇ ਸਰੀਰ ਰੂਪੀ ਸਰੋਵਰ ਨੂੰ ਮਥਿ = ਰਿੜਕ ਕੇ ਭਾਵ ਵਿਚਾਰ ਕਰਕੇ ਤਤੁ = ਸਾਰ ਰੂਪ ਪਰਮੇਸ਼ਰ ਦੇ ਅਨੰਦ ਰੂਪ ਮੱਖਣ ਨੂੰ ਕਢੀਏ = ਕੱਢ ਲਿਆ ਹੈ ॥੪॥੫॥੫੭॥

## ਆਸਾ ਮਹਲਾ ੪ ॥
## ਨਾਮੁ ਸੁਣੀ; ਨਾਮੋ ਮਨਿ ਭਾਵੈ ॥ ਵਡੈ ਭਾਗਿ; ਗੁਰਮੁਖਿ ਹਰਿ ਪਾਵੈ ॥੧॥

ਹੇ ਭਾਈ! ਅਸੀਂ ਪਰਮੇਸ਼ਰ ਦੇ ਨਾਮ ਨੂੰ ਹੀ ਸੁਣੀ = ਸ੍ਰਵਨ ਕਰਦੇ ਹਾਂ ਤੇ ਨਾਮੋ = ਨਾਮ ਹੀ ਸਾਡੇ ਮਨਿ = ਹਿਰਦੇ ਵਿਚ ਭਾਵੈ = ਚੰਗਾ ਲੱਗਦਾ ਹੈ। ਵਡੈ = ਉੱਤਮ ਭਾਗਿ = ਭਾਗਾਂ ਕਰਕੇ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਹਰਿ = ਪਰਮੇਸ਼ਰ ਨੂੰ ਪਾਵੈ = ਪਾਉਣਾ ਕੀਤਾ ਹੈ ॥੧॥

## ਨਾਮੁ ਜਪਹੁ; ਗੁਰਮੁਖਿ ਪਰਗਾਸਾ ॥

ਹੇ ਭਾਈ! ਤੁਸੀਂ ਭੀ ਗੁਰਮੁਖਿ = ਮੁਖੀ ਗੁਰਾਂ ਦੁਆਰਾ ਵਾਹਿਗੁਰੂ ਨਾਮ ਨੂੰ ਜਪਹੁ = ਜਪਣਾ ਕਰੋ, ਜਿਸ ਕਰਕੇ ਹਿਰਦੇ ਵਿਚ ਕ੍ਰੋੜਾਂ ਸੂਰਜਾਂ ਵਰਗਾ ਪਰਗਾਸਾ = ਪ੍ਰਕਾਸ਼ ਹੋ ਜਾਵੇਗਾ।

## ਨਾਮ ਬਿਨਾ ਮੈ ਧਰ ਨਹੀ ਕਾਈ; ਨਾਮੁ ਰਵਿਆ ਸਭ ਸਾਸ ਗਿਰਾਸਾ ॥੧॥ਰਹਾਉ॥

ਮੈ = ਮੈਨੂੰ ਤਾਂ ਵਾਹਿਗੁਰੂ ਨਾਮ ਤੋਂ ਬਿਨਾ = ਬਗ਼ੈਰ ਹੋਰ ਕਾਈ = ਕੋਈ ਭੀ ਧਰ = ਆਸਰਾ ਨਹੀਂ ਹੈ, ਨਾਮ ਨੂੰ ਹੀ ਸਭ = ਸਾਰੇ ਸਾਸ ਗਿਰਾਸਾ = ਸਾਹਾਂ ਦੇ ਅੰਦਰ ਬਾਹਰ ਆਉਣ ਨਾਲ **ਵਾ:** ਸਾਸ = ਸਾਹ ਲੈਣ ਅਤੇ ਗਿਰਾਸਾ = ਭੋਜਨ ਦੀ ਗਰਾਹੀ ਮੁਖ ਵਿਚ ਪਾਉਣ ਵੇਲੇ ਰਵਿਆ = ਜਪਣਾ, ਉਚਾਰਨਾ ਕਰਦੇ ਹਾਂ ॥੧॥ਰਹਾਉ॥

## ਨਾਮੈ ਸੁਰਤਿ ਸੁਨੀ; ਮਨਿ ਭਾਈ ॥ ਜੋ ਨਾਮੁ ਸੁਨਾਵੈ; ਸੋ ਮੇਰਾ ਮੀਤੁ ਸਖਾਈ ॥੨॥

ਪਰਮੇਸ਼ਰ ਦੇ ਨਾਮੈ = ਨਾਮ ਨੂੰ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਕੇ **ਵਾ:** ਗਿਆਤ ਨਾਲ ਸੁਨੀ = ਸੁਣਦੇ ਹਾਂ **ਵਾ:** ਨਾਮ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਸੁਰਤਿ = ਕੰਨਾਂ ਨਾਲ ਸੁਨੀ = ਸੁਣਦੇ ਹਾਂ ਤੇ ਨਾਮ ਦੀ ਪ੍ਰੀਤੀ ਸਾਡੇ ਮਨਿ = ਹਿਰਦੇ ਵਿਚ ਭਾਈ = ਭਾਉਂਦੀ ਹੈ। ਜੋ = ਜਿਹੜਾ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਸੁਨਾਵੈ = ਸੁਣਾਉਂਦਾ ਹੈ, ਸੋ = ਉਹ ਹੀ ਮੇਰਾ = ਸਾਡਾ ਸਖਾਈ = ਸਹਾਇਤਾ ਵਾਲਾ ਮੀਤੁ = ਮਿੱਤਰ ਹੈ **ਵਾ:** ਇਸ ਲੋਕ ਵਿਚ ਮੀਤੁ = ਮਿੱਤਰ ਅਤੇ ਪ੍ਰਲੋਕ ਵਿਚ ਸਖਾਈ = ਸਹਾਇਕ ਹੈ ॥੨॥

## ਨਾਮਹੀਣ; ਗਏ ਮੂੜ ਨੰਗਾ ॥ ਪਚਿ ਪਚਿ ਮੁਏ; ਬਿਖੁ ਦੇਖਿ ਪਤੰਗਾ ॥੩॥

ਨਾਮ ਤੋਂ ਹੀਣ = ਬਿਨਾਂ ਮੂੜ = ਮੂਰਖ ਪੁਰਖ ਨੰਗਾ = ਬੇਇੱਜ਼ਤ, ਸ਼ਰਮਸਾਰ ਹੋ ਕੇ ਦੁਨੀਆਂ ਤੋਂ ਗਏ ਹਨ। ਜਿਵੇਂ ਪਤੰਗਾ = ਪਰਵਾਨਾ ਦੀਵੇ ਦੀ ਲਾਟ ਨੂੰ ਦੇਖਿ = ਵੇਖ ਕੇ ਪਚਿ ਪਚਿ = ਸੜ ਸੜ ਕੇ ਮੁਏ = ਮਰ ਜਾਂਦਾ ਹੈ, ਇਉਂ ਨਾਮ ਹੀਣੇ ਪੁਰਸ਼ ਬਿਖੁ = ਵਿਸ਼ਿਆਂ **ਵਾ:** ਬਿਖੁ = ਜ਼ਹਿਰ ਰੂਪ ਮਾਇਆ ਨੂੰ ਵੇਖ ਕੇ ਉਸ ਵਿਚ ਪਚਿ ਪਚਿ = ਖਪ-ਖਪ ਕੇ, ਦੁਖੀ ਹੋ ਕੇ ਰੂਹਾਨੀਅਤ ਮੌਤ ਮਰ ਰਹੇ ਹਨ ॥੩॥

## ਆਪੇ ਥਾਪੇ; ਥਾਪਿ ਉਥਾਪੇ ॥
## ਨਾਨਕ ਨਾਮੁ ਦੇਵੈ; ਹਰਿ ਆਪੇ ॥੪॥੬॥੫੮॥

ਹੇ ਭਾਈ ! ਪਰਮੇਸ਼ਰ ਆਪੇ = ਆਪ ਹੀ ਸੰਸਾਰ ਨੂੰ ਥਾਪੇ = ਬਣਾਉਂਦਾ ਹੈ ਤੇ ਆਪ ਹੀ ਥਾਪਿ = ਸਥਾਪਿਤ ਕੀਤੇ ਹੋਏ ਨੂੰ ਉਥਾਪੇ = ਉਖੇੜ ਦਿੰਦਾ ਭਾਵ ਪਰਲੌਂ ਕਰ ਦਿੰਦਾ ਹੈ **ਵਾ:** ਆਪ ਹੀ ਆਪਣੇ ਭਗਤਾਂ ਦੇ ਹਿਰਦੇ ਵਿਚ ਥਾਪਿ = ਇਸਥਿਤ ਹੋਏ ਕਾਮ ਕ੍ਰੋਧ ਆਦਿਕ ਨੂੰ ਉਥਾਪੇ = ਪੁੱਟ ਕਰਕੇ ਭਾਵ ਨਾਸ਼ ਕਰਕੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਨੂੰ ਥਾਪੇ = ਸਥਾਪਨ ਕਰ ਦਿੰਦਾ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹਰਿ = ਪਰਮੇਸ਼ਰ ਆਪੇ = ਆਪ ਹੀ ਗੁਰੂ ਸਰੂਪ ਹੋ ਕੇ ਨਾਮ ਦੇਵੈ = ਦਿੰਦਾ, ਬਖ਼ਸ਼ਦਾ ਹੈ ॥੪॥੬॥੫੮॥

## ਆਸਾ ਮਹਲਾ ੪ ॥
## ਗੁਰਮੁਖਿ; ਹਰਿ ਹਰਿ ਵੇਲਿ ਵਧਾਈ ॥ ਫਲ ਲਾਗੇ; ਹਰਿ ਰਸਕ ਰਸਾਈ ॥੧॥

ਗੁਰਮੁਖ ਜਨਾਂ ਨੇ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੀ ਭਗਤੀ ਰੂਪੀ **ਵਾ:** ਕਰੁਣਾ, ਮੁੱਦਤਾ, ਮੈਤ੍ਰੀ ਅਪੇਖਿਆ ਰੂਪੀ ਵੇਲਿ = ਟਾਹਣੀ ਵਧਾਈ = ਵਧਾਉਣਾ ਕੀਤੀ ਹੈ। ਸਾਰਿਆਂ ਰਸਕ = ਰਸਾਂ ਨੂੰ ਜਾਨਣ ਵਾਲੇ ਹਰਿ = ਪਰਮੇਸ਼ਰ ਦੀ ਭਗਤੀ ਵਿਚ ਜਿਨ੍ਹਾਂ ਨੇ ਆਪਣੀ ਬਿਰਤੀ ਬ੍ਰਹਮਾਕਾਰ ਹੋਣ ਰੂਪ ਰਸਾਈ = ਰਸ ਦੇ ਸਹਿਤ ਕੀਤੀ ਹੈ, ਉਨ੍ਹਾਂ ਨੂੰ ਅਯੋਖ ਗਿਆਨ ਰੂਪੀ ਫਲ ਲਾਗੇ = ਲੱਗਦਾ ਹੈ ॥੧॥

## ਹਰਿ ਹਰਿ ਨਾਮੁ ਜਪਿ; ਅਨਤ ਤਰੰਗਾ ॥

ਹੇ ਭਾਈ ! ਸਮੁੰਦਰ ਰੂਪ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰ, ਜਿਸ ਵਿਚ ਅਨਤ = ਅਨੇਕਾਂ ਬ੍ਰਹਿਮੰਡ ਰੂਪੀ ਤਰੰਗਾ = ਲਹਿਰਾਂ ਉੱਠਦੀਆਂ ਹਨ **ਵਾ:** ਹੇ ਅਨਤ = ਅਨੰਤ ਸੰਕਲਪਾਂ ਰੂਪੀ ਤਰੰਗਾ = ਲਹਿਰਾਂ ਨੂੰ ਉਠਾਉਣ ਵਾਲੇ ਮਨ ! ਹਰਿ ਹਰਿ ਪਰਮੇਸ਼ਰ ਦਾ ਨਾਮ ਜਪਿਆ ਕਰ।

## ਜਪਿ ਜਪਿ ਨਾਮੁ ਗੁਰਮਤਿ ਸਾਲਾਹੀ;
## ਮਾਰਿਆ ਕਾਲੁ ਜਮਕੰਕਰ ਭੁਇਅੰਗਾ ॥੧॥ਰਹਾਉ॥

ਹੇ ਭਾਈ ! ਜਿਨ੍ਹਾਂ ਨੇ ਜਪਿ = ਜਪਣ ਜੋਗ ਪਰਮੇਸ਼ਰ ਦੇ ਨਾਮ ਨੂੰ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਜਪਿ = ਜਪਿਆ ਅਤੇ ਸਾਲਾਹੀ = ਸਲਾਹੁਣਾ ਕੀਤਾ ਹੈ, ਉਨ੍ਹਾਂ ਨੇ ਕਾਲੁ = ਜਮਕਾਲ ਅਤੇ ਜਮਕੰਕਰ = ਯਮਦੂਤਾਂ (ਅਜਰਾਈਲ, ਜਿਬਰਾਈਲ, ਮੀਕਾਇਲ, ਇਸਰਾਫੀਲ) ਰੂਪੀ ਭੁਇਅੰਗਾ = ਸੱਪਾਂ ਨੂੰ ਮਾਰਿਆ = ਮਾਰਨਾ ਕੀਤਾ ਹੈ **ਅਥਵਾ** ਜੋ ਸਾਰਿਆਂ ਦੇ ਤਾਈਂ ਮਾਰਨ ਵਾਲਾ ਕਾਲ ਹੈ **ਵਾ:** ਜੋ ਭੂਤ ਭਵਿੱਖ ਵਰਤਮਾਨ ਕਾਲ = ਸਮਾਂ ਸੱਪ ਵਾਂਗੂੰ ਕੁੰਡਲ ਮਾਰੀ ਬੈਠਾ ਸੀ ਅਤੇ ਜੋ ਪ੍ਰਮਾਰਥੀ ਰਸਤੇ ਵਿਚ ਜਮ+ਕੰਕਰ = ਜੰਮਣ ਮਰਣ ਰੂਪੀ ਕੰਕਰ = ਰੋੜਾ ਸੀ, ਉਸ ਸਭ ਨੂੰ ਮਾਰਿਆ = ਨਾਸ਼ ਕਰ ਦਿੱਤਾ ਹੈ ॥੧॥ਰਹਾਉ॥

## ਹਰਿ ਹਰਿ; ਗੁਰ ਮਹਿ ਭਗਤਿ ਰਖਾਈ ॥
## ਗੁਰੁ ਤੁਠਾ; ਸਿਖ ਦੇਵੈ ਮੇਰੇ ਭਾਈ ॥੨॥

ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਨੇ ਆਪਣੇ ਮਿਲਣ ਲਈ ਗੁਰ = ਸਤਿਗੁਰੂ ਸਾਹਿਬ ਜੀ ਮਹਿ = ਵਿਚ ਭਗਤਿ = ਭਗਤੀ ਰਖਾਈ = ਰੱਖਣਾ ਕੀਤੀ ਹੈ ਭਾਵ ਕਿ ਗੁਰਾਂ ਦੁਆਰਾ ਭਗਤੀ ਕਰਕੇ ਹੀ ਮੇਰੇ ਨਾਲ ਮਿਲ ਸਕਦਾ ਹੈ **ਵਾ:** ਹਰੀ ਗੁਰੂ ਵਿਚ ਤੇ ਗੁਰੂ ਹਰੀ ਵਿਚ ਭਾਵ ਹਰੀ ਤੇ ਗੁਰੂ ਇੱਕੋ ਹੀ ਰੂਪ ਹਨ **ਵਾ:** ਮਹਿ = ਮਹੀ ਭਾਵ ਪ੍ਰਿਥਵੀ ਉਤੇ ਗੁਰੂ ਸਾਹਿਬ ਵਿਚ ਹਰਿ ਹਰਿ ਨਾਮ ਦੀ ਭਗਤੀ ਰੱਖਣਾ ਕੀਤੀ ਹੈ। ਹੇ ਮੇਰੇ = ਸਾਡੇ ਭਾਈ = ਭਰਾਵੋ ! ਜਦੋਂ ਗੁਰੁ = ਸਤਿਗੁਰੂ ਸਾਹਿਬ ਜੀ ਤੁਠਾ = ਪ੍ਰਸੰਨ ਹੁੰਦੇ ਹਨ, ਉਦੋਂ ਸਿੱਖਾਂ ਤਾਈਂ ਸਿਖ = ਸਿੱਖਿਆ ਦੇਵੈ = ਬਖ਼ਸ਼ਣਾ ਕਰਦੇ ਹਨ ॥੨॥

## ਹਉਮੈ ਕਰਮ; ਕਿਛੁ ਬਿਧਿ ਨਹੀ ਜਾਣੈ ॥
## ਜਿਉ ਕੁੰਚਰੁ ਨਾਇ; ਖਾਕੁ ਸਿਰਿ ਛਾਣੈ ॥੩॥

(**ਨਾਇ** ਭਾਰਾ ਬੋਲੋ)

ਜੋ ਹਉਮੈ = ਹੰਗਤਾ ਮਮਤਾ ਦੇ ਸਹਿਤ ਕਰਮ ਕਰਦਾ ਹੈ, ਉਹ ਪਰਮੇਸ਼ਰ ਪ੍ਰਾਪਤੀ ਦੀ ਕਿਛੁ = ਕੁਝ ਭੀ ਬਿਧਿ = ਬਿਧੀ ਨਹੀਂ ਜਾਣੈ = ਜਾਣਦਾ। ਉਨ੍ਹਾਂ ਦੇ ਹੰਗਤਾ ਸਹਿਤ ਕੀਤੇ ਹੋਏ ਕਰਮ ਜਪ-ਤਪ, ਬਰਤ ਆਦਿ ਇਉਂ ਨਿਸਫਲ ਹਨ ਜਿਉ = ਜਿਵੇਂ ਕੁੰਚਰੁ = ਹਾਥੀ ਨਾਇ = ਨਹਾ ਕੇ ਆਪਣੀ ਸੁੰਡ ਨਾਲ ਆਪਣੇ ਸਿਰ ਉੱਪਰ ਖਾਕੁ = ਮਿੱਟੀ ਨੂੰ ਛਾਣੈ = ਪਾ ਲੈਂਦਾ ਹੈ ॥੩॥ ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥** *(ਸਲੋਕ ਮ: ੯, ਅੰਗ ੧੪੨੮)*

## ਜੇ ਵਡਭਾਗ ਹੋਵਹਿ; ਵਡ ਊਚੇ ॥ ਨਾਨਕ ਨਾਮੁ ਜਪਹਿ; ਸਚਿ ਸੂਚੇ ॥੪॥੭॥੫੯॥

ਹੇ ਭਾਈ ! ਜੇ = ਜੇਕਰ ਵਡ = ਅਤਿ ਉੱਤਮ ਤੋਂ ਊਚੇ = ਉੱਤਮ, ਸ੍ਰੇਸ਼ਟ ਵਡਭਾਗ = ਵੱਡੇ ਭਾਗ ਹੋਣ **ਵਾ:** ਵੱਡਿਆਂ ਤੋਂ ਵੱਡੇ ਉੱਚੇ ਭਾਗ ਹੋਣ **ਵਾ:** ਜੇ = ਜਿਹੜੇ ਵਡਭਾਗ = ਵੱਡਿਆਂ ਭਾਗਾਂ ਵਾਲੇ ਨਿਸ਼ਕਾਮੀ ਹਨ, ਉਹ ਵਡ = ਵੱਡੇ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਊਚੇ = ਉੱਚੇ ਬ੍ਰਹਮਾ ਆਦਿਕਾਂ ਤੋਂ ਵੀ ਉੱਚੇ ਹੋ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਸਚਿ = ਸੱਚੇ ਪਰਮੇਸ਼ਰ ਦੇ ਨਾਮ ਨੂੰ ਜਪਹਿ = ਜਪ ਕਰਕੇ ਹੀ ਸੂਚੇ = ਪਵਿੱਤਰ ਹੋਈਦਾ ਹੈ ॥੪॥੭॥੫੯॥

## ਆਸਾ ਮਹਲਾ ੪ ॥
## ਹਰਿ ਹਰਿ ਨਾਮ ਕੀ; ਮਨਿ ਭੂਖ ਲਗਾਈ ॥
## ਨਾਮਿ ਸੁਨਿਐ; ਮਨੁ ਤ੍ਰਿਪਤੈ ਮੇਰੇ ਭਾਈ ॥੧॥

ਹੇ ਭਾਈ ! ਹਰਿ = ਹਰੇਕ ਦੀ ਪਾਲਣਾ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਕੀ = ਦੀ ਭੂਖ = ਤਾਂਗ, ਸਾਡੇ ਮਨ = ਹਿਰਦੇ ਵਿਚ ਗੁਰਾਂ ਨੇ ਲਗਾਈ = ਲਾ ਦਿੱਤੀ ਹੈ। ਮੇਰੇ = ਸਾਡੇ ਭਾਈ = ਭਰਾਵੋ ! ਪਰਮੇਸ਼ਰ ਦਾ ਨਾਮ ਸੁਨਿਐ = ਸ੍ਰਵਨ ਕਰਕੇ ਹੀ ਸਾਡਾ ਮਨੁ = ਹਿਰਦਾ ਤ੍ਰਿਪਤੈ = ਰੱਜਦਾ ਹੈ ॥੧॥

## ਨਾਮੁ ਜਪਹੁ; ਮੇਰੇ ਗੁਰਸਿਖ ਮੀਤਾ ॥

ਹੇ ਮੇਰੇ = ਸਾਡੇ ਗੁਰਸਿੱਖ ਮੀਤਾ = ਮਿੱਤਰੋ ! ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰੋ।

**ਨਾਮੁ ਜਪਹੁ ਨਾਮੇ ਸੁਖੁ ਪਾਵਹੁ; ਨਾਮੁ ਰਖਹੁ ਗੁਰਮਤਿ ਮਨਿ ਚੀਤਾ ॥੧॥ਰਹਾਉ॥**

ਨਾਮ ਨੂੰ ਹੀ ਜਪਹੁ = ਜਪਣਾ ਕਰੋ, ਨਾਮੇ = ਨਾਮ ਕਰਕੇ ਸੁਖੁ = ਅਨੰਦ ਸਰੂਪ ਨੂੰ ਪਾਵਹੁ = ਪਾ ਲਵੋਗੇ, ਇਸ ਲਈ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਨਾਮ ਨੂੰ ਮਨਿ = ਹਿਰਦੇ ਦੀ ਚੀਤਾ = ਚਿਤਵਨੀ **ਵਾ:** ਹਿਰਦੇ ਵਿਚ ਚੀਤਾ = ਚੇਤੇ ਰਖਹੁ = ਰੱਖਣਾ ਕਰੋ ॥੧॥ਰਹਾਉ॥

**ਨਾਮੋ ਨਾਮੁ ਸੁਣੀ; ਮਨੁ ਸਰਸਾ ॥ ਨਾਮੁ ਲਾਹਾ ਲੈ; ਗੁਰਮਤਿ ਬਿਗਸਾ ॥੨॥**

ਜਿਨ੍ਹਾਂ ਨੇ ਕੇਵਲ ਨਾਮੋ ਨਾਮੁ = ਨਾਮ ਹੀ ਨਾਮ ਨੂੰ ਸੁਣੀ = ਸ੍ਰਵਨ ਕੀਤਾ ਹੈ, ਉਹਨਾਂ ਦਾ ਮਨੁ = ਹਿਰਦਾ ਸਰਸਾ = ਸਹਿਤ ਰਸ **ਵਾ:** ਅਨੰਦ ਪ੍ਰਸੰਨ ਹੋਇਆ ਹੈ। ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਨਾਮ ਦਾ ਲਾਹਾ = ਲਾਭ ਲੈ ਕੇ ਉਨ੍ਹਾਂ ਦਾ ਚਿੱਤ ਬਿਗਸਾ = ਖਿੜਿਆ ਰਹਿੰਦਾ ਹੈ ॥੨॥

**ਨਾਮ ਬਿਨਾ; ਕੁਸਟੀ ਮੋਹ ਅੰਧਾ ॥ ਸਭ ਨਿਹਫਲ ਕਰਮ ਕੀਏ; ਦੁਖੁ ਧੰਧਾ ॥੩॥**

ਪਰਮੇਸ਼ਰ ਦੇ ਨਾਮ ਤੋਂ ਬਿਨਾ = ਬਗ਼ੈਰ ਬਿਬੇਕ ਵੈਰਾਗ ਦੇ ਨੇਤ੍ਰਾਂ ਤੋਂ ਹੀਣਾ ਅੰਧਾ = ਅਗਿਆਨੀ ਜੀਵ ਪਦਾਰਥਾਂ ਦੇ ਝੂਠੇ ਮੋਹ ਕਰਕੇ ਕੁਸਟੀ = ਕੋਹੜੀ ਹੋ ਰਿਹਾ ਹੈ। ਸਭ = ਸਾਰੇ ਜਪ ਤਪ ਆਦਿ ਸੰਸਾਰੀ ਕਰਮ ਕੀਏ = ਕੀਤੇ ਹੋਏ ਨਿਹਫਲ = ਨਿਸਫਲ ਹੀ ਹਨ, ਧੰਧਾ = ਕੰਮਾਂ ਕਾਜਾਂ, ਜੰਜਾਲਾਂ ਵਿਚ ਫਸਿਆਂ ਹੋਇਆਂ ਅੰਤ ਨੂੰ ਜੰਮਣ-ਮਰਣ ਰੂਪੀ ਦੁਖੁ = ਕਸ਼ਟ ਹੀ ਮਿਲਦਾ ਹੈ ॥੩॥

**ਹਰਿ ਹਰਿ ਹਰਿ ਜਸੁ; ਜਪੈ ਵਡਭਾਗੀ ॥**
**ਨਾਨਕ ਗੁਰਮਤਿ; ਨਾਮਿ ਲਿਵ ਲਾਗੀ ॥੪॥੮॥੬੦॥**

ਜੋ ਹਰਿ = ਪਰਮੇਸ਼ਰ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹੈ, ਉਸ ਦੇ ਜਸੁ = ਕੀਰਤਨ ਨੂੰ ਵਡਭਾਗੀ = ਵੱਡਿਆਂ ਭਾਗਾਂ ਵਾਲਾ ਹੀ ਜਪੈ = ਜਪਦਾ ਹੈ **ਵਾ:** ਹੇ ਵਡਭਾਗੀ = ਵੱਡਿਆਂ ਭਾਗਾਂ ਵਾਲੇ ਪੁਰਸ਼ੋ! ਹਰੀ ਨਾਮ ਦਾ ਸ੍ਰਵਨ ਕਰੋ, ਹਰੀ ਨਾਮ ਦਾ ਮੰਨਣ ਕਰੋ, ਹਰੀ ਨਾਮ ਦਾ ਨਿਧਿਆਸਣ ਕਰੋ ਅਤੇ ਉਸ ਦੇ ਜਸੁ = ਕੀਰਤਨ ਨੂੰ ਜਪੈ = ਜਪ ਕੇ ਤੱਤ 'ਤ੍ਵੰ ਪਦ' ਦਾ ਸੰਸ਼ੋਧਨ ਕਰੋ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਇਸ ਪ੍ਰਕਾਰ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਨਾਮ ਵਿਚ ਲਿਵ = ਬਿਰਤੀ ਲਾਗੀ = ਲੱਗ ਜਾਂਦੀ ਹੈ ॥੪॥੮॥੬੦॥

**[ਅੰਗ ੩੬੮]**

## ੧ੴ ਸਤਿਗੁਰ ਪ੍ਰਸਾਦਿ ॥ ਮਹਲਾ ੪ ਰਾਗੁ ਆਸਾ ਘਰੁ ੬ ਕੇ ੩ ॥

(**ਛੇਵੇਂ** ਕੇ **ਤਿੰਨ** ਬੋਲੋ)

**ਉਥਾਨਕਾ :** ਇਕ ਦਿਨ ਸਤਿਗੁਰੂ ਰਾਮਦਾਸ ਸਾਹਿਬ ਜੀ ਅੰਮ੍ਰਿਤਸਰ ਸਾਹਿਬ ਵਿਖੇ ਦੁਖ ਭੰਜਨੀ ਬੇਰੀ ਦੇ ਹੇਠਾਂ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਅਤੇ ਉਪਦੇਸ਼ ਬਖ਼ਸ਼ ਰਹੇ ਸਨ। ਉਸ ਸਮੇਂ ਗੋਰਖ ਨਾਥ ਦੇ ਸਮੇਤ ਹੋਰ ਸਿੱਧ ਗੁਰੂ ਸਾਹਿਬ ਜੀ ਕੋਲ ਪ੍ਰਗਟ ਹੋ ਗਏ ਤੇ ਮਹਾਰਾਜ ਜੀ ਨੂੰ ਆਦੇਸ ਆਦੇਸ ਕਿਹਾ। ਅੱਗੋਂ ਸਤਿਗੁਰਾਂ ਨੇ ਕਿਹਾ :

**ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥੧॥ਰਹਾਉ॥**

*(ਆਸਾ ਮ: ੪, ਅੰਗ ੩੬੮)*

ਸਾਡੀ ਉਸ ਵਾਹਿਗੁਰੂ ਨੂੰ ਨਮਸਕਾਰ ਹੈ। ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ਤੁਸੀਂ ਸਾਡਾ ਜੋਗ

ਮੱਤ ਧਾਰਨ ਕਰ ਲਉ। ਸਤਿਗੁਰੂ ਜੀ ਨੇ ਕਿਹਾ ਕਿ ਹੇ ਜੋਗੀਓ ! ਜੋਗ ਮੱਤ ਦਾ ਅਸੀਂ ਕੀ ਧਾਰਨ ਕਰਨਾ ਹੈ, ਗੁਰਮਤਿ ਦੁਆਰਾ ਪਰਮੇਸ਼ਰ ਦੇ ਨਾਮ ਜਾਂ ਗੁਣਾਂ ਨੂੰ ਬੋਲਣਾ ਹੀ ਚੰਗਾ ਹੈ। ਫਿਰ ਕਰਾਮਾਤਾਂ ਦੁਆਰਾ ਪਰਖਣਾ ਚਾਹਿਆ, ਪਰੰਤੂ ਸਤਿਗੁਰੂ ਜੀ ਅਡੋਲ ਬੈਠੇ ਰਹੇ, ਸਿੱਧ ਪ੍ਰਸੰਨ ਹੋ ਕੇ ਕਹਿਣ ਲੱਗੇ ਕਿ ਮਹਾਰਾਜ ਤੁਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚੌਥੇ ਸਰੂਪ ਵਿਚ ਉਨ੍ਹਾਂ ਦੀ ਗੱਦੀ ਉੱਪਰ ਸੁਭਾਇਮਾਨ ਹੋ, ਤੁਸੀਂ ਸਭ ਪਾਸਿਓਂ ਪੂਰਨ ਹੋ, ਸਮਰੱਥ ਹੋ। ਉਸ ਵੇਲੇ ਸਿੱਧਾਂ ਨੇ ਸਤਿਗੁਰਾਂ ਨਾਲ ਚਰਚਾ ਕੀਤੀ ਤੇ ਸਤਿਗੁਰਾਂ ਨੇ ਇਹ ਸ਼ਬਦ ਸਿੱਧਾਂ ਦੇ ਪ੍ਰਥਾਏ ਉਚਾਰਨ ਕੀਤਾ।

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਮਹਲਾ ੪ = ਚੌਥੇ ਪਾਤਸ਼ਾਹ ਜੀ ਦੇ ਆਸਾ ਰਾਗੁ ਦੇ ਛੇਵੇਂ ਘਰੁ = ਸੁਰਤਾਲ ਵਿਚ ਤਿੰਨ ਸ਼ਬਦ ਆਉਣਗੇ।

## ਹਥਿ ਕਰਿ ਤੰਤੁ ਵਜਾਵੈ ਜੋਗੀ; ਥੋਥਰ ਵਾਜੈ ਬੇਨ ॥

ਹੇ ਜੋਗੀ = ਯੋਗ ਮੱਤ ਦੇ ਧਾਰਨ ਵਾਲੇ ਸਿੱਧੋ ! ਜੋ ਹਥਿ = ਹੱਥਾ ਕਰਿ = ਕਰਕੇ ਤੰਤੁ = ਤਾਰ ਵਾਲਾ ਵਾਜਾ (ਤੁਣਤੁਣੀ) ਵਜਾਵੈ = ਵਜਾਉਂਦੇ ਹੋ ਅਤੇ ਜੋ ਤੁਹਾਡੀ ਬੇਨ = ਬੀਨ ਵਾਜੈ = ਵੱਜਦੀ ਹੈ, ਚਿੱਤ ਵਿਚ ਹਰੀ ਨਾਮ ਤੋਂ ਬਿਨਾਂ ਇਨ੍ਹਾਂ ਦਾ ਵਜਾਉਣਾ ਥੋਥਰ = ਖ਼ਾਲੀ ਹੀ ਹੈ।

## ਗੁਰਮਤਿ ਹਰਿ ਗੁਣ ਬੋਲਹੁ ਜੋਗੀ; ਇਹੁ ਮਨੂਆ ਹਰਿ ਰੰਗਿ ਭੇਨ ॥੧॥

ਹੇ ਜੋਗੀ = ਯੋਗ ਭੇਸ ਧਾਰਨ ਵਾਲੇ ਸਿੱਧੋ ! ਇਸ ਕਰਕੇ ਗੁਰਮਤਿ = ਗੁਰੂ ਦੀ ਸਿੱਖਿਆ ਧਾਰਨ ਕਰ ਕੇ ਹਰਿ = ਪਰਮੇਸ਼ਰ ਦੇ ਗੁਣਾਂ ਉਪਕਾਰਾਂ ਨੂੰ ਮੁਖ ਦੁਆਰਾ ਬੋਲਹੁ = ਬੋਲਣਾ ਕਰੋ ਅਤੇ ਇਹੁ = ਇਸ ਮਨੂਆ = ਮਨ ਨੂੰ ਹਰਿ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਭੇਨ = ਭਿਉਣਾ ਕਰੋ ॥੧॥

## ਜੋਗੀ; ਹਰਿ ਦੇਹੁ ਮਤੀ ਉਪਦੇਸੁ ॥

ਹੇ ਜੋਗੀ = ਯੋਗ ਭੇਸ ਧਾਰਨ ਵਾਲੇ ਸਿੱਧੋ ! ਅਸੀਂ ਤੁਹਾਨੂੰ ਉਪਦੇਸੁ = ਸਿੱਖਿਆ ਦੇਹੁ = ਦਿੰਦੇ ਹਾਂ, ਜਿਸ ਕਰਕੇ ਤੁਹਾਡੀ ਮਤੀ = ਬੁੱਧੀ ਵਿਚ ਹਰਿ = ਪ੍ਰਭੂ ਪ੍ਰਾਪਤ ਹੋਵੇ **ਵਾ:** ਹੇ ਜੋਗੀਓ ! ਆਪਣੀ ਮਤੀ = ਬੁੱਧੀ ਨੂੰ ਅਜਿਹੀ ਉਪਦੇਸ = ਸਿੱਖਿਆ ਦੇਹੁ = ਦੇਣਾ ਕਰੋ, ਜਿਸ ਕਰਕੇ ਤੁਹਾਨੂੰ ਹਰਿ = ਪਰਮਾਤਮਾ ਪ੍ਰਾਪਤ ਹੋਵੇ।

## ਜੁਗੁ ਜੁਗੁ ਹਰਿ ਹਰਿ ਏਕੋ ਵਰਤੈ; ਤਿਸੁ ਆਗੈ ਹਮ ਆਦੇਸੁ ॥੧॥ਰਹਾਉ॥

ਜੁਗੁ ਜੁਗੁ = ਚੌਹਾਂ ਜੁੱਗਾਂ (ਸਤਜੁਗ, ਤ੍ਰੇਤਾ, ਦੁਆਪੁਰ, ਕਲਜੁਗ) **ਵਾ:** ਜੁਗੁ = ਦੋ ਭਾਵ ਜੀਵ ਤੇ ਈਸੁ ਵਿਚ ਜੁਗੁ = ਦੋ ਨਾਸਤਕਾਂ ਤੇ ਆਸਤਕਾਂ ਵਿਚ ਜਾਂ ਚੌਹਾਂ ਵਰਨਾਂ ਆਦਿ ਵਿਚ ਜੋ ਏਕੋ = ਅਦ੍ਵੈਤ ਰੂਪ ਹਰਿ = ਹਰੀ ਹਰਿ = ਪਰਮੇਸ਼ਰ ਵਰਤੈ = ਵਰਤ ਰਿਹਾ ਹੈ, ਤਿਸੁ = ਉਸ ਪਰਮੇਸ਼ਰ ਦੇ ਆਗੈ = ਅੱਗੇ ਹਮ = ਸਾਡੀ ਆਦੇਸੁ = ਨਮਸਕਾਰ ਹੈ **ਵਾ:** ਅਸੀਂ ਤਾਂ ਤਿਸੁ = ਉਸ ਪਰਮੇਸ਼ਰ ਦਾ ਹੀ ਤੁਹਾਡੇ ਅੱਗੇ ਆਦੇਸੁ = ਅਦੇਸ ਭਾਵ ਉਪਦੇਸ਼ ਦੇਣਾ ਕਰਦੇ ਹਾਂ ॥੧॥ਰਹਾਉ॥

## ਗਾਵਹਿ ਰਾਗ ਭਾਤਿ ਬਹੁ ਬੋਲਹਿ; ਇਹੁ ਮਨੂਆ ਖੇਲੈ ਖੇਲ ॥

ਜੋ ਤੁਸੀਂ ਰਾਗ ਗਾਵਹਿ = ਗਾਉਂਦੇ ਹੋ, ਬਹੁ = ਅਨੇਕ ਭਾਤਿ = ਤਰੀਕਿਆਂ ਨਾਲ ਗੱਲਾਂ, ਬਿਸ਼ਨ ਪਦੇ ਆਦਿ ਬੋਲਹਿ = ਬੋਲਦੇ ਹੋ, ਇਹਨਾਂ ਦਾ ਕੀ ਲਾਭ ਹੋਵੇਗਾ ? ਜਦੋਂ ਇਹੁ = ਇਹ ਤੁਹਾਡਾ ਮਨੂਆ = ਮਨ ਪਦਾਰਥਾਂ, ਮਾਇਆ ਦੀ ਖੇਲ = ਖੇਡ ਵਿਚ ਖੇਲੈ = ਖੇਲ ਰਿਹਾ ਹੈ **ਵਾ:** ਸੰਸਾਰ ਰੂਪੀ ਖੇਲ ਵਿਚ ਖੇਡਣ 'ਚ ਲੱਗਾ ਹੋਇਆ ਹੈ।

## ਜੋਵਹਿ ਕੂਪ ਸਿੰਚਨ ਕਉ ਬਸੁਧਾ; ਉਠਿ ਬੈਲ ਗਏ ਚਰਿ ਬੇਲ ॥੨॥

ਤੁਹਾਡੇ ਇਹ ਯਤਨ ਤਾਂ ਇਸ ਪ੍ਰਕਾਰ ਹਨ, ਜਿਵੇਂ ਕੋਈ ਜ਼ਿਮੀਂਦਾਰ ਬਸੁਧਾ = ਧਰਤੀ (ਜ਼ਮੀਨ) ਕਉ = ਨੂੰ ਸਿੰਚਨ = ਸਿੰਜਣ ਵਾਸਤੇ (ਪਾਣੀ ਦੇਣ ਵਾਸਤੇ) ਕੂਪ = ਖੂਹ ਨੂੰ ਜੋਵਹਿ = ਜੋੜਨਾ ਕਰੇ ਅਤੇ ਬੈਲ = ਬਲਦ ਸਿੰਜਨ ਤੋਂ ਪਹਿਲਾਂ ਹੀ ਉੱਠ ਕੇ ਬੇਲਾ = ਵੇਲਾਂ, ਆਦਿ ਫ਼ਸਲ ਤਾਈਂ ਚਰ ਗਏ ਹੋਣ। ਇਹ ਦ੍ਰਿਸ਼ਟਾਂਤ ਹੈ। ਏਸੇ ਪ੍ਰਕਾਰ ਦਾ ਦ੍ਰਿਸ਼ਟਾਂਤ : ਹੇ ਜੋਗੀਓ ! ਜੋ ਤੁਸੀਂ ਬੁੱਧ ਰੂਪ ਧਰਤੀ ਨੂੰ ਰਾਗ ਆਦਿ ਅਲਾਪਨ ਰੂਪ ਸਿੰਜਣਾ ਕਰਦੇ ਹੋ, ਇਸ ਦਾ ਕੀ ਲਾਭ ਹੈ ? ਜਦੋਂ ਤੁਹਾਡਾ ਮਨ ਰੂਪੀ ਬੈਲ = ਬਲਦ ਹੀ ਵਾਸ਼ਨਾ ਵਿਚ ਉੱਠ ਕੇ ਕਰੁਣਾ, ਮੁੱਦਤਾ, ਮੈਤਰੀ, ਅਪੇਖਿਆ ਰੂਪੀ ਬੇਲਾਂ ਨੂੰ ਚਰ ਜਾਵੇ **ਅਥਵਾ** ਖੂਹ ਜੋੜਕੇ ਜ਼ਮੀਨ ਸਿੰਜਣ ਦਾ ਕੀ ਲਾਭ ਹੈ ? ਜਦ ਬਲਦ ਹੀ ਉੱਠ ਕੇ ਬੇਲ = ਜੰਗਲ ਵਿਚ ਘਾਹ ਚਰਨ ਲਈ ਚਲੇ ਜਾਣ। ਏਸੇ ਪ੍ਰਕਾਰ ਬੁੱਧ ਰੂਪੀ ਧਰਤੀ ਨੂੰ ਸੁਰ, ਰਾਗ ਆਦਿ ਅਲਾਪਨ ਜਾਂ ਸਮਾਧੀ ਲਾਉਣ ਰੂਪ ਸਿੰਜਣ ਦਾ ਕੀ ਫ਼ਾਇਦਾ ਹੈ ? ਜਦ ਮਨ ਰੂਪ ਬਲਦ ਹੀ ਸੰਸਾਰ ਰੂਪ ਬੇਲ = ਬੇਲੇ ਭਾਵ ਜੰਗਲ ਵਿਚ **ਵਾ:** ਇਸਤਰੀ ਰੂਪ ਬੇਲ = ਵੇਲਾਂ ਦੀ ਚਿਤਵਨੀ ਵਿਚ ਵਿਸ਼ੇ ਰੂਪ ਘਾਹ ਚਰਨ ਗਿਆ ਹੋਵੇ ॥੨॥

## ਕਾਇਆ ਨਗਰ ਮਹਿ ਕਰਮ ਹਰਿ ਬੋਵਹੁ; ਹਰਿ ਜਾਮੈ ਹਰਿਆ ਖੇਤੁ ॥

ਹੇ ਜੋਗੀਓ ! ਕਾਇਆ = ਸਰੀਰ ਰੂਪ ਨਗਰ ਜਿਥੇ ਬ੍ਰਿਛ ਬੂਟੇ ਲੱਗੇ ਹੋਣ ਭਾਵ ਖੇਤ ਮਹਿ = ਵਿਚ ਹਰਿ = ਹਰੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਕਰਮਾਂ ਦਾ ਬੀਜ ਬੋਵਹੁ = ਬੀਜਣਾ ਕਰੋ **ਵਾ:** ਹਰੀ ਨਾਮ ਦਾ ਸ੍ਰਵਨ ਕਰਨ ਰੂਪ ਬੀਜ ਬੀਜਣਾ ਕਰੋ, ਫਿਰ ਜੋ ਮੰਨਨ ਹੋਣਾ ਹੈ, ਇਹ ਜਾਮੈ = ਜੰਮੇਗਾ ਭਾਵ ਉੱਗ ਪਵੇਗਾ ਤੇ ਨਿਧਿਆਸਣ ਹੋਣ ਰੂਪ ਖੇਤੁ ਹਰਿਆ = ਹਰਾ ਭਰਾ ਹੋ ਜਾਵੇਗਾ।

## ਮਨੂਆ ਅਸਥਿਰੁ ਬੈਲੁ ਮਨੁ ਜੋਵਹੁ; ਹਰਿ ਸਿੰਚਹੁ ਗੁਰਮਤਿ ਜੇਤੁ ॥੩॥

ਹੇ ਜੋਗੀਓ ! ਆਪਣੇ ਮਨੂਆ = ਮਨ ਨੂੰ ਪ੍ਰਭੂ ਨਾਮ ਵਿਚ ਅਸਥਿਰੁ = ਇਸਥਿਤ ਕਰੋ। ਇਹ ਮਨੁ = ਚਿੱਤ ਰੂਪ ਬੈਲੁ = ਬਲਦ ਨੂੰ ਜੋਵਹੁ = ਜੋੜਨਾ ਕਰੋ, ਫਿਰ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਮਤਿ = ਗੁਰਾਂ ਦੀ ਸਿੱਖਿਆ ਦੁਆਰਾ ਅਭਿਆਸ ਕਰਨ ਰੂਪ ਸਿੰਚਹੁ = ਸਿੰਜਣਾ ਕਰੋ ਤਾਂ ਤੁਸੀਂ ਮਨੁੱਖਾ ਜਨਮ ਦੇ ਤਾਈਂ ਜੇਤੁ = ਜਿੱਤ ਜਾਉਗੇ ॥੩॥

## ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ; ਜੋ ਦੇਹੁ ਮਤੀ ਤਿਤੁ ਚੇਲ ॥

ਹੇ ਪਰਮੇਸ਼ਰ ! ਜੋ ਜੋਗੀ = ਯੋਗ ਭੇਖ ਧਾਰਨ ਵਾਲੇ ਜੰਗਮ = ਤੁਰਨ ਫਿਰਨ ਵਾਲੇ, ਸ਼ਿਵ ਮੱਤ ਵਾਲੇ ਆਦਿ ਭੇਖ ਹਨ, ਇਹ ਸਭ = ਸਾਰੀ ਤੁਮਰੀ = ਤੁਹਾਡੀ ਹੀ ਸ੍ਰਿਸਟਿ = ਸ੍ਰਿਸ਼ਟੀ ਹੈ ਜੋ = ਜਿਹੜੀ ਮਤੀ = ਸਿੱਖਿਆ, ਬੁੱਧੀ ਤੁਸੀਂ ਦੇਹੁ = ਦੇਣਾ ਕਰਦੇ ਹੋ, ਤਿਤੁ = ਉੱਧਰ ਹੀ ਸਭਨਾਂ ਦਾ ਚੇਲ = ਚੱਲਣਾ ਹੁੰਦਾ ਹੈ।

## ਜਨ ਨਾਨਕ ਕੇ ਪ੍ਰਭ ਅੰਤਰਜਾਮੀ; ਹਰਿ ਲਾਵਹੁ ਮਨੂਆ ਪੇਲ ॥੪॥੯॥੬੧॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਸਾਡੇ ਜਨ = ਦਾਸਾਂ ਕੇ = ਦੇ ਪ੍ਰਭ = ਮਾਲਕ ਅਤੇ ਸਭਨਾਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਹੇ ਪਰਮੇਸ਼ਰ ! ਤੁਸੀਂ ਸਾਡੇ **ਵਾ:** ਇਨ੍ਹਾਂ ਜੋਗੀਆਂ ਦੇ ਮਨੂਆ = ਮਨ ਨੂੰ ਪੇਲ = ਪ੍ਰੇਰ ਕੇ ਆਪਣੇ ਹਰਿ = ਹਰੀ ਨਾਮ ਵਿਚ ਲਾਵਹੁ = ਲਾਉਣਾ ਕਰੋ ॥੪॥੯॥੬੧॥

## ਆਸਾ ਮਹਲਾ ੪ ॥

**ਉਥਾਨਕਾ :** ਇਕ ਸਮੇਂ ਸਤਿਗੁਰੂ ਸਾਹਿਬ ਜੀ ਦੇ ਪਾਸ ਰਾਸ ਪਾਉਣ ਵਾਲੇ ਰਾਸਧਾਰੀਏ ਆਏ ਅਤੇ

ਕਿਹਾ ਕਿ ਮਹਾਰਾਜ ਜੇ ਆਪ ਜੀ ਦਾ ਹੁਕਮ ਹੋਵੇ ਤਾਂ ਅਸੀਂ ਰਾਸ ਪਾ ਕੇ ਦੱਸੀਏ, ਤਾਂ ਸਤਿਗੁਰਾਂ ਨੇ ਕਿਹਾ ਕਿ ਇਹੋ ਜਿਹੀਆਂ ਰਾਸਾਂ ਪਾਉਣ ਨਾਲ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਪ੍ਰਭੂ ਦਾ ਸਿਮਰਨ ਹੀ ਸਭ ਤੋਂ ਚੰਗਾ ਹੈ ਅਤੇ ਉਨ੍ਹਾਂ ਦੇ ਪ੍ਰਥਾਏ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਕਬ ਕੋ ਭਾਲੈ ਘੁੰਘਰੂ ਤਾਲਾ; ਕਬ ਕੋ ਬਜਾਵੈ ਰਬਾਬੁ ॥

ਹੇ ਭਾਈ ! ਕਬ = ਕਦੋਂ ਕੋ = ਕੋਈ ਪੈਰਾਂ ਵਿਚ ਪਾਉਣ ਲਈ ਘੁੰਘਰੂ ਵਜਾਉਣ ਲਈ ਤਾਲਾ = ਕੈਂਸੀਆਂ ਨੂੰ ਭਾਲੈ = ਭਾਲਦਾ ਹੈ, ਕਬ = ਕਦੋਂ ਕੋ = ਕੋਈ ਰਬਾਬ = ਤਾਰ ਅਤੇ ਤੰਦ ਦਾ ਇਕ ਵਾਜਾ, ਉਸ ਨੂੰ ਬਜਾਵੈ = ਵਜਾਉਣ ਲਈ ਸੁਰ ਕਰਦਾ ਹੈ।

## ਆਵਤ ਜਾਤ ਬਾਰ ਖਿਨੁ ਲਾਗੈ; ਹਉ ਤਬ ਲਗੁ ਸਮਾਰਉ ਨਾਮੁ ॥੧॥

ਉਨ੍ਹਾਂ ਨੂੰ ਆਵਤ ਜਾਵਤ = ਆਉਂਦਿਆਂ ਜਾਂਦਿਆਂ ਖਿਨੁ = ਛਿਨ-ਮਾਤਰ ਜੋ ਬਾਰ = ਦੇਰੀ ਲੱਗਦੀ ਹੈ, ਹਉ = ਅਸੀਂ ਤਬ = ਤਦ ਲਗ = ਤਕ ਪਰਮੇਸ਼ਰ ਦੇ ਨਾਮ ਨੂੰ ਸਮਾਰਉ = ਯਾਦ ਕਰਦੇ ਹਾਂ ॥੧॥

## ਮੇਰੈ ਮਨਿ; ਐਸੀ ਭਗਤਿ ਬਨਿ ਆਈ ॥

ਹੇ ਭਾਈ ! ਮੇਰੇ = ਸਾਡੇ ਮਨਿ = ਹਿਰਦੇ ਵਿਚ ਤਾਂ ਐਸੀ = ਅਜਿਹੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਬਨਿ = ਬਣ ਆਈ ਹੈ।

## ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ;
## ਜੈਸੇ ਜਲ ਬਿਨੁ ਮੀਨੁ ਮਰਿ ਜਾਈ ॥੧॥ਰਹਾਉ॥

ਹੇ ਰਾਸਧਾਰੀਓ ! ਹਉ = ਅਸੀਂ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਪਲੁ = ਇਕ ਘੜੀ ਦਾ ਸੱਠਵਾਂ ਹਿੱਸਾ, ਉਸ ਤੋਂ ਭੀ ਖਿਨ-ਮਾਤਰ ਸਮਾਂ ਰਹਿ ਨਹੀਂ ਸਕਉ = ਸਕਦੇ, ਜੈਸੇ = ਜਿਵੇਂ ਜਲ = ਪਾਣੀ ਤੋਂ ਬਿਨੁ = ਬਗ਼ੈਰ ਮੀਨੁ = ਮੱਛੀ ਮਰਿ = ਮਰ ਜਾਈ = ਜਾਂਦੀ ਹੈ, ਇਉਂ ਪਰਮੇਸ਼ਰ ਦੇ ਨਾਮ ਰੂਪ ਜਲ ਤੋਂ ਬਗ਼ੈਰ ਅਸੀਂ ਮਰਨਾ ਸਮਝਦੇ ਹਾਂ ॥੧॥ਰਹਾਉ॥

## ਕਬ ਕੋਊ ਮੇਲੈ ਪੰਚ ਸਤ ਗਾਇਣ; ਕਬ ਕੋ ਰਾਗ ਧੁਨਿ ਉਠਾਵੈ ॥

ਕਬ = ਕਦੋਂ ਕੋਊ = ਕੋਈ ਪੰਚ = ਪੰਜ ਸੱਤ ਗਾਇਣ = ਗਾਉਣ ਵਾਲੇ ਗਵੱਈਆਂ ਨੂੰ ਮੇਲੈ = ਮੇਲਦਾ ਭਾਵ ਇਕੱਠੇ ਕਰਦਾ ਹੈ **ਵਾ:** ਕਦੇ ਕੋਈ ਗਵੱਈਏ ਪੰਚ = ਪੰਚਮ ਸੁਰ ਕਦੇ ਕੋਈ ਸਤ = ਸਤਵੀਂ ਸੁਰ ਨੂੰ ਮੇਲਦੇ ਰਹਿੰਦੇ ਹਨ ਭਾਵ ਕਹਿੰਦੇ ਹਨ ਕਿ ਆਹ ਸੁਰ ਕੋਮਲ ਹੈ ਆਹ ਸੁਰ ਮੱਧਮ ਹੈ ਆਦਿ। ਕਬ = ਕਦੇ ਕੋ = ਕੋਈ ਰਾਗਾਂ ਦੀ ਧੁਨਿ = ਧੁਨੀ ਨੂੰ ਉੱਚੀ ਉਠਾਵੇ = ਉਠਾ ਕੇ ਸੁਣਾਉਂਦੇ ਹਨ।

## ਮੇਲਤ ਚੁਨਤ ਖਿਨੁ ਪਲੁ ਚਸਾ ਲਾਗੈ; ਤਬ ਲਗੁ ਮੇਰਾ ਮਨੁ ਰਾਮ ਗੁਨ ਗਾਵੈ ॥੨॥

ਇਉਂ ਸੁਰਾਂ ਨੂੰ ਮੇਲਤ = ਮੇਲਦਿਆਂ, ਗਵੱਈਆਂ ਨੂੰ ਚੁਨਦ = ਚੁਣਦਿਆਂ ਭਾਵ ਇਕੱਠੇ ਕਰਦਿਆਂ **ਵਾ:** ਆਵਾਜ਼ਾਂ ਨੂੰ ਮੇਲਦੇ ਹੋਇਆਂ ਸੁਰਾਂ ਨੂੰ ਚੁਣਦਿਆਂ ਹੋਇਆਂ ਕਿ ਇਹ ਮੇਘ ਰਾਗ ਦੀਆਂ ਸੁਰਾਂ ਹਨ ਜਾਂ ਇਹ ਪੰਚਮ ਵਿਚ ਰੱਖ ਕੇ ਬੋਲਣੀਆਂ ਹਨ, ਇਉਂ ਮੇਲਦਿਆਂ-ਚੁਣਦਿਆਂ ਨੂੰ ਜੋ ਪਲ 'ਚੋਂ ਖਿਨ ਅਤੇ ਚਸਾ ਜਿਤਨਾ ਸਮਾ ਲਾਗੈ = ਲੱਗਦਾ ਹੈ (ਇਕ ਵਾਰ ਅੱਖ ਫਰਕਣ ਨੂੰ ਨਿਮਖ ਕਹਿੰਦੇ ਹਨ, ਪੰਦਰਾਂ ੧੫ ਨਿੱਮਖ ਦਾ ਇਕ ਵਿਸ਼ਾ ਹੁੰਦਾ ਹੈ। ੧੭ ਵਿਸ਼ਿਆਂ ਦਾ ਇਕ ਚਸਾ ਹੁੰਦਾ ਹੈ, ੩੦ ਚਸਿਆਂ ਦਾ ਇਕ ਪਲ

ਹੁੰਦਾ ਹੈ, ੬੦ ਪਲਾ ਦੀ ੧ ਘੜੀ ਹੁੰਦੀ ਹੈ। ਘੱਟ ਸ਼ਬਦ ਕਹਿਣ ਨਾਲ ਦੋ ਖਿਨ ਬਤੀਤ ਹੁੰਦੇ ਹਨ, ਨਿਆਇ ਦਰਸ਼ਨ ਵਾਲਿਆਂ ਅਨੁਸਾਰ ਪਿੱਪਲ ਦੇ ਪੱਤੇ ਵਿਚ ਸੂਈ ਮਾਰਦਿਆਂ ਚਾਰ ਖਿਨ ਬਤੀਤ ਹੋ ਜਾਂਦੇ ਹਨ) ਭਾਵ ਇਹ ਕੁਝ ਕਰਦਿਆਂ ਜੋ ਥੋੜਾ ਜਿੰਨਾ ਸਮਾਂ ਭੀ ਲੱਗਦਾ ਹੈ, ਤਬ = ਉਤਨਾ ਚਿਰ ਲਗੁ = ਤਕ ਮੇਰਾ = ਸਾਡਾ ਮਨ = ਹਿਰਦਾ ਰਾਮ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵੈ = ਗਾਉਂਦਾ ਰਹਿੰਦਾ ਹੈ ॥੨॥

## ਕਬ ਕੋ ਨਾਚੈ ਪਾਵ ਪਸਾਰੈ; ਕਬ ਕੋ ਹਾਥ ਪਸਾਰੈ ॥

ਕਬ = ਕਦੇ ਕੋ = ਕੋਈ ਪਾਵ = ਪੈਰਾਂ ਨੂੰ ਪਸਾਰੈ = ਪਸਾਰ, ਫੈਲਾਅ ਕੇ ਨਾਚੈ = ਨੱਚਦਾ ਹੈ, ਕਬ = ਕਦੇ ਕੋ = ਕੋਈ ਹਾਥ = ਹੱਥ ਪਸਾਰੈ = ਫੈਲਾਅ ਕੇ ਇਸ਼ਾਰਾ ਕਰਦਾ ਹੈ।

## ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ; ਤਬ ਲਗੁ ਮੇਰਾ ਮਨੁ ਰਾਮ ਸਮਾਰੈ ॥੩॥

ਹਾਥ = ਹੱਥ ਅਤੇ ਪਾਵ = ਪੈਰਾਂ ਨੂੰ ਪਸਾਰਤ = ਪਸਾਰਦਿਆਂ ਜੋ ਤਿਲ = ਤਨਕ-ਮਾਤ੍ਰ ਬਿਲਮੁ = ਦੇਰ ਲੱਗਦੀ ਹੈ, ਤਬ = ਤਦ ਲਗੁ = ਤਕ ਮੇਰਾ = ਸਾਡਾ ਮਨੁ = ਹਿਰਦਾ ਰਾਮ = ਪਰਮੇਸ਼ਰ ਦੇ ਨਾਮ ਨੂੰ ਸਮਾਰੈ = ਯਾਦ ਕਰਦਾ ਹੈ ਭਾਵ ਇਤਨਾ ਚਿਰ ਭੀ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਨਹੀਂ ਹੋਣਾ ਚਾਹੁੰਦੇ ॥੩॥

## ਕਬ ਕੋਊ ਲੋਗਨ ਕਉ ਪਤੀਆਵੈ; ਲੋਕਿ ਪਤੀਣੈ ਨਾ ਪਤਿ ਹੋਇ ॥

ਕਬ = ਕਦੇ ਕੋਊ = ਕੋਈ ਲੋਗਨ = ਲੋਕਾਂ ਕਉ = ਤਾਈਂ ਹੀ ਪਤੀਆਵੈ = ਪਤਿਆਉਣ, ਪ੍ਰਸੰਨ ਕਰਦੇ ਫਿਰਦੇ ਹਨ, ਪਰੰਤੂ ਲੋਕਿ = ਲੋਕਾਂ ਦੇ ਪਤੀਣੈ = ਪਤੀਜਣ, ਪ੍ਰਸੰਨ ਕਰਨ ਨਾਲ ਵਾਹਿਗੁਰੂ ਦੀ ਦਰਗਾਹ ਵਿਚ ਪਤਿ = ਇੱਜ਼ਤ ਨਾ = ਨਹੀਂ ਹੋਇ = ਹੋਣੀ।

## ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ; ਤਾ ਜੈ ਜੈ ਕਰੇ ਸਭੁ ਕੋਇ ॥੪॥੧੦॥੬੧॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਜਨ = ਪੁਰਸ਼ੋ! ਜੇਕਰ ਸਦ = ਹਮੇਸ਼ਾਂ ਹੀ ਆਪਣੇ ਹਿਰਦੈ = ਮਨ ਵਿਚ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਹੁ = ਧਿਆਉਣਾ ਕਰੋਗੇ, ਤਾ = ਤਦ ਸਭੁ = ਸਾਰੇ ਕੋਇ = ਕੋਈ ਹੀ ਤੁਹਾਡੀ ਜੈ ਜੈਕਾਰ ਕਰੇ = ਕਰੇਗਾ ॥੪॥੧੦॥੬੧॥

## ਆਸਾ ਮਹਲਾ ੪ ॥

ਰਾਸਧਾਰੀਆਂ ਨੇ ਕਿਹਾ ਕਿ ਮਹਾਰਾਜ ਕਲਿਆਣ ਕਿਸ ਪ੍ਰਕਾਰ ਹੋਵੇਗੀ, ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਸਤਸੰਗਤਿ ਮਿਲੀਐ ਹਰਿ ਸਾਧੂ; ਮਿਲਿ ਸੰਗਤਿ ਹਰਿ ਗੁਣ ਗਾਇ ॥

ਹੇ ਭਾਈ! ਹਰਿ = ਪਰਮੇਸ਼ਰ ਦੇ ਸਾਧੂ = ਸੰਤ ਜਨਾਂ ਦੀ ਸਤਸੰਗਤਿ = ਸੱਚੀ ਸੰਗਤ ਵਿਚ ਮਿਲੀਐ = ਮਿਲਣਾ ਕਰੋ, ਫਿਰ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਗੁਣਾਂ ਤਾਈਂ ਗਾਇ = ਗਾਉਣਾ ਕਰੋ।

## ਗਿਆਨ ਰਤਨੁ ਬਲਿਆ ਘਟਿ ਚਾਨਣੁ; ਅਗਿਆਨੁ ਅੰਧੇਰਾ ਜਾਇ ॥੧॥

ਤਦ ਰਤਨੁ = ਮਾਣਿਕਾਂ ਦੀ ਨਿਆਈਂ ਅਮੋਲਕ ਬ੍ਰਹਮ ਦਾ ਗਿਆਨ ਰੂਪ ਦੀਵਾ ਬਲਿਆ = ਜਗਣ ਨਾਲ ਘਟਿ = ਹਿਰਦੇ ਵਿਚ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ ਅਤੇ ਅਗਿਆਨ ਰੂਪੀ ਅੰਧੇਰਾ = ਹਨੇਰਾ ਚਲਿਆ ਜਾਇ = ਜਾਂਦਾ ਹੈ ॥੧॥

## ਹਰਿ ਜਨ ਨਾਚਹੁ; ਹਰਿ ਹਰਿ ਧਿਆਇ ॥

ਹੇ ਹਰਿ = ਪਰਮੇਸ਼ਰ ਦੇ ਜਨ = ਸੇਵਕੋ ! ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਉਣ ਰੂਪ ਨਾਚਹੁ = ਨੱਚਣਾ, ਨਿਰਤਕਾਰ ਕਰਨੀ ਕਰੋ **ਵਾ:** ਇਹ ਨਾਚਹੁ = ਨਿਰਣਾ ਕਰੋ ਕਿ ਹਰੀ ਪਰਮੇਸ਼ਰ ਕਿਵੇਂ ਧਿਆਇਆ ਜਾਂਦਾ ਹੈ, ਇਉਂ ਨਿਰਣਾ ਕਰਣ ਰੂਪ ਨਿਰਤਕਾਰੀ ਕਰੋ।

## ਐਸੇ ਸੰਤ ਮਿਲਹਿ ਮੇਰੇ ਭਾਈ; ਹਮ ਜਨ ਕੇ ਧੋਵਹ ਪਾਇ ॥੧॥ਰਹਾਉ॥

ਹੇ ਮੇਰੇ = ਸਾਡੇ ਭਾਈ = ਭਰਾਵੋ ! ਜੇ ਐਸੇ = ਅਜਿਹੇ ਨਿਰਣਾ ਕਰਣ ਰੂਪ ਨਿਰਤਕਾਰੀ ਕਰਨ ਵਾਲੇ ਸੰਤ = ਸ੍ਰੇਸ਼ਟ ਪੁਰਸ਼ ਮਿਲਹਿ = ਮਿਲ ਪੈਣ, ਤਾਂ ਹਮ = ਅਸੀਂ ਉਨ੍ਹਾਂ ਜਨ = ਪੁਰਸ਼ਾਂ ਕੇ = ਦੇ ਪਾਇ = ਚਰਨਾਂ ਨੂੰ ਧੋਵਹ = ਧੋਵਾਂਗੇ ॥੧॥ਰਹਾਉ॥

## ਹਰਿ ਹਰਿ ਨਾਮੁ ਜਪਹੁ ਮਨ ਮੇਰੇ; ਅਨਦਿਨੁ ਹਰਿ ਲਿਵ ਲਾਇ ॥

ਹੇ ਮੇਰੇ = ਸਾਡੇ ਪਿਆਰੇ ਮਨਾਂ ! ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰੋ ਅਤੇ ਅਨਦਿਨੁ = ਰਾਤ ਦਿਨ ਇਕ-ਰਸ ਹਰਿ = ਹਰੀ ਨਾਮ ਵਿਚ ਲਿਵ = ਬਿਰਤੀ ਲਾਇ = ਲਾਉਣਾ ਕਰੋ **ਵਾ:** ਬਿਰਤੀ ਜੋੜ ਕੇ ਨਾਮ ਜਪਣਾ ਕਰੋ।

## ਜੋ ਇਛਹੁ ਸੋਈ ਫਲੁ ਪਾਵਹੁ; ਫਿਰਿ ਭੂਖ ਨ ਲਾਗੈ ਆਇ ॥੨॥

ਜੋ = ਜਿਹੜੀ ਭੀ ਇਛਹੁ = ਇੱਛਾ ਕਰੋਗੇ, ਸੋਈ = ਉਹੀ ਫਲ ਪਾਵਹੁ = ਪ੍ਰਾਪਤ ਕਰ ਲਵੋਗੇ, ਫਿਰਿ = ਮੁੜ ਕੇ ਦੁਨੀਆਂ ਦੇ ਪਦਾਰਥਾਂ ਦੀ ਆਸਾ ਰੂਪ ਭੂਖ = ਭੁੱਖ ਆਇ = ਆ ਕੇ ਨ = ਨਹੀਂ ਲਾਗੈ = ਲੱਗੇਗੀ ॥੨॥

## ਆਪੇ ਹਰਿ ਅਪਰੰਪਰੁ ਕਰਤਾ; ਹਰਿ ਆਪੇ ਬੋਲਿ ਬੁਲਾਇ ॥

ਹੇ ਭਾਈ ! ਹਰਿ = ਹਰੀ ਪਰਮੇਸ਼ਰ ਆਪੇ = ਆਪ ਹੀ ਅਪਰੰਪਰੁ = ਪਰ੍ਹੇ ਤੋਂ ਪਰ੍ਹੇ, ਪ੍ਰਕਿਰਤੀ ਤੋਂ ਪਰ੍ਹੇ ਕਰਤਾ = ਜਗਤ ਨੂੰ ਪੈਦਾ ਕਰਨ ਵਾਲਾ ਹੈ, ਅਤੇ ਹਰਿ = ਹਰੀ ਆਪੇ = ਆਪ ਹੀ ਬੋਲਿ = ਬਚਨਾਂ ਤਾਈਂ ਬੁਲਾਇ = ਬੁਲਾਉਣ ਵਾਲਾ ਹੈ **ਵਾ:** ਆਪ ਹੀ ਬ੍ਰਹਮ ਗਿਆਨੀ, ਬ੍ਰਹਮ ਗਿਆਨ ਦੇ ਬੋਲਿ = ਬਚਨਾਂ ਭਾਵ ਮਹਾਂਵਾਕਾਂ ਆਦਿ ਨੂੰ ਬੁਲਾਇ = ਬੁਲਾ ਰਿਹਾ ਹੈ।

## ਸੇਈ ਸੰਤ ਭਲੇ ਤੁਧੁ ਭਾਵਹਿ; ਜਿਨ ਕੀ ਪਤਿ ਪਾਵਹਿ ਥਾਇ ॥੩॥

ਹੇ ਮਹਾਰਾਜ ! ਸੇਈ = ਉਹੀ ਸੰਤ = ਸ੍ਰੇਸ਼ਟ ਪੁਰਖ ਭਲੇ = ਚੰਗੇ ਹਨ ਜੋ ਤੁਧੁ = ਤੁਹਾਨੂੰ ਭਾਵਹਿ = ਭਾਉਂਦੇ ਹਨ **ਵਾ:** ਜੋ ਤੁਹਾਡੀ ਭਾਵਹਿ = ਭਾਵਨਾ ਕਰਦੇ ਹਨ ਅਤੇ ਜਿਨ = ਜਿਨ੍ਹਾਂ ਕੀ = ਦੀ ਪਤਿ = ਇੱਜ਼ਤ ਕਾਮ ਕ੍ਰੋਧ ਆਦਿ ਤੋਂ ਬਚਾ ਕੇ ਥਾਇ = ਥਾਂ ਭਾਵ ਲੇਖੇ ਵਿਚ ਪਾਵਹਿ = ਪਾ ਲੈਂਦੇ ਹੋ ॥੩॥

## ਨਾਨਕੁ ਆਖਿ ਨ ਰਾਜੈ ਹਰਿ ਗੁਣ;
## ਜਿਉ ਆਖੈ ਤਿਉ ਸੁਖੁ ਪਾਇ ॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਅਸੀਂ ਹਰਿ = ਪਰਮੇਸ਼ਰ ਦੇ ਗੁਣ = ਉਪਕਾਰਾਂ ਨੂੰ ਆਖਿ = ਕਹਿ ਕੇ ਰਾਜੈ = ਤ੍ਰਿਪਤ ਨ = ਨਹੀਂ ਹੁੰਦੇ, ਜਿਉ = ਜਿਵੇਂ ਜਿਵੇਂ ਹੀ ਗੁਣਾਂ ਤਾਈਂ ਆਖੈ = ਆਖਦੇ ਹਾਂ, ਤਿਉ = ਤਿਵੇਂ ਸੁਖੁ = ਅਨੰਦ ਪਾਇ = ਪ੍ਰਾਪਤ ਕਰਦੇ ਹਾਂ।

## ਭਗਤਿ ਭੰਡਾਰ ਦੀਏ ਹਰਿ ਅਪੁਨੇ; ਗੁਣ ਗਾਹਕੁ ਵਣਜਿ ਲੈ ਜਾਇ ॥੪॥੧੧॥੬੩॥

ਹੇ ਹਰਿ = ਪਰਮੇਸ਼ਰ ਜੀ ਤੁਸੀਂ ਆਪਣੇ ਸੇਵਕਾਂ ਨੂੰ ਭਗਤਿ = ਭਗਤੀ ਦੇ ਭੰਡਾਰ = ਖ਼ਜ਼ਾਨੇ ਦੀਏ = ਦੇਣਾ ਕੀਤੇ ਹਨ, ਅਤੇ ਜਿਹੜੇ ਗੁਣਾਂ ਦੇ ਗਾਹਕ = ਖ਼੍ਰੀਦਦਾਰ ਹਨ, ਉਹ ਨਾਮ ਰੂਪੀ ਸੌਦੇ ਨੂੰ ਵਣਜਿ = ਖ਼੍ਰੀਦ ਕੇ ਸਚਖੰਡ ਨੂੰ ਲੈ ਜਾਇ = ਜਾਂਦੇ ਹਨ ॥੪॥੧੧॥੬੩॥

**[ਅੰਗ ੩੬੯]**

## ੧ਓ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੮ ਕੇ ਕਾਫ਼ੀ ਮਹਲਾ ੪ ॥

(**ਅੱਠਵੇਂ** ਕੇ ਬੋਲੋ)

੧ = ਅਦ੍ਵੈਤ ਸਰੂਪ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਰਾਗੁ ਆਸਾ ਵਿਚ ਅਠਵੇਂ ਘਰੁ = ਸੁਰਤਾਲ ਕੇ = ਦੇ ਕਾਫੀ ਛੰਦ ਵਿਚ ਚੌਥੇ ਪਾਤਸ਼ਾਹ ਜੀ ਉਚਾਰਦੇ ਹਨ।

***ਨੋਟ :*** ਕਾਫੀ ਹੇਠਾਂ ੨ ਅੰਕ ਤੋਂ ਭਾਵ ਕਿ ਚੌਥੇ ਪਾਤਸ਼ਾਹ ਜੀ ਦੇ ਅੱਠਵੇਂ ਘਰ ਵਿਚ ਦੋ ਸ਼ਬਦ ਆਉਣਗੇ। (੨ ਅੰਕ ਸਮਝਣਾ ਹੀ ਹੈ, ਪੜ੍ਹਨਾ ਨਹੀਂ) 'ਕਾਫੀ' ਸ਼ਬਦ ਦੀ ਵੀਚਾਰ ਇਸ ਪੋਥੀ ਵਿਚ ਗੁਰਬਾਣੀ ਦੇ ੩੬੫ ਅੰਗ ਉੱਪਰ 'ਹਰਿ ਕੈ ਭਾਣੈ ਸਤਿਗੁਰ ਮਿਲੈ' ਸ਼ਬਦ ਵਿਚ ਪੜ੍ਹੋ।

## ਆਇਆ ਮਰਣੁ ਧੁਰਾਹੁ; ਹਉਮੈ ਰੋਈਐ ॥

ਹੇ ਜੀਵ ! ਧੁਰਾਹੁ = ਧੁਰ ਤੋਂ, ਆਦਿ ਤੋਂ ਹੀ ਅਕਾਲ ਪੁਰਖ ਦੀ ਆਗਿਆ ਅਨੁਸਾਰ ਸਾਰਿਆਂ ਉੱਪਰ ਮਰਣਾ ਆਇਆ ਹੋਇਆ ਹੈ। ਦੇਹ ਦੀ ਹਉਮੈ = ਹੰਗਤਾ ਮਮਤਾ ਕਰਕੇ ਮਰਣ ਤੋਂ ਰੋਈਐ = ਰੋਂਦੇ ਹਨ।

## ਗੁਰਮੁਖਿ ਨਾਮੁ ਧਿਆਇ; ਅਸਥਿਰੁ ਹੋਈਐ ॥੧॥

ਜਿਹੜੇ ਗੁਰਮੁਖਿ = ਸਤਿਗੁਰਾਂ ਦੇ ਸਨਮੁਖ ਹੋ ਕੇ ਨਾਮ ਨੂੰ ਧਿਆਇ = ਧਿਆਉਂਦੇ ਹਨ, ਉਹ ਵਾਹਿਗੁਰੂ ਦੇ ਸਰੂਪ ਵਿਚ ਅਸਥਿਰੁ = ਇਸਥਿਤ ਹੋਈਐ = ਹੋ ਜਾਂਦੇ ਹਨ ॥੧॥

## ਗੁਰ ਪੂਰੇ ਸਾਬਾਸਿ; ਚਲਣੁ ਜਾਣਿਆ ॥

ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਸਾਬਾਸਿ = ਧੰਨਤਾਯੋਗ ਹਨ, ਜਿਨ੍ਹਾਂ ਦੀ ਕ੍ਰਿਪਾ ਕਰਕੇ ਅਸੀਂ ਸੰਸਾਰ ਤੋਂ ਚਲਣੁ = ਚਲੇ ਜਾਣਾ ਜਾਣਿਆ = ਜਾਣ ਲਿਆ ਹੈ।

## ਲਾਹਾ ਨਾਮੁ ਸੁ ਸਾਰੁ; ਸਬਦਿ ਸਮਾਣਿਆ ॥੧॥ਰਹਾਉ॥

ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਦਾ ਲਾਹਾ = ਲਾਭ ਲਿਆ ਹੈ, ਸੁ = ਉਹ ਸਾਰੁ = ਸ੍ਰੇਸ਼ਟ ਪੁਰਸ਼ ਸਬਦਿ = ਬ੍ਰਹਮ ਵਿਚ ਸਮਾਣਿਆ = ਸਮਾਅ, ਅਭੇਦ ਹੋ ਜਾਂਦੇ ਹਨ ॥੧॥ਰਹਾਉ॥

## ਪੂਰਬਿ ਲਿਖੇ ਡੇਹ; ਸਿ ਆਏ ਮਾਇਆ ॥

ਪੂਰਬਿ = ਪੂਰਬਲੇ ਲਿਖੇ ਹੋਏ ਲੇਖਾਂ ਅਨੁਸਾਰ ਜੋ ਡੇਹ = ਦਿਨ ਲਿਖਾ ਕੇ ਆਏ ਸੀ ਭਾਵ ਕਿ ਇਤਨੇ ਸਾਲ, ਮਹੀਨੇ, ਦਿਨ, ਘੜੀਆਂ, ਪਲ ਇਤਨੇ ਸਾਹ ਲੈਣੇ ਹਨ, ਸਿ = ਉਹ ਮਰਣ ਵਾਲੇ ਦਿਨ ਆਏ = ਆ

ਗਏ ਹਨ ਪਰੰਤੂ ਜੀਵ ਮਾਇਆ = ਛਲ, ਭਰਮ ਵਿਚ ਲੱਗੇ ਹੋਏ ਹਨ **ਵਾ:** ਹੇ ਮਾਇਆ = ਮਾਤਾ ਪਿਤਾ ਰੂਪ ਸੰਤ ਜਨੋਂ ਉਹ ਮਰਣ ਵਾਲੇ ਦਿਨ ਸਭਨਾਂ ਉੱਤੇ ਆ ਗਏ ਹਨ।

## ਚਲਣੁ ਅਜੁ ਕਿ ਕਲਿ; ਧੁਰਹੁ ਫੁਰਮਾਇਆ ॥੨॥

(**ਅੱਜ** ਅਤੇ **ਕੱਲਿ** ਅੱਧਕ ਸਹਿਤ ਬੋਲੋ)

ਅਜੁ ਕਿ = ਜਾਂ ਕੱਲ੍ਹ ਨੂੰ ਸੰਸਾਰ ਤੋਂ ਚਲਣ = ਚੱਲਣਾ ਹੋਵੇ **ਵਾ:** ਜਦੋਂ ਕਲਿ = ਕਾਲ ਅਜੁ = ਆ ਜਾਵੇਗਾ, ਉਦੋਂ ਚੱਲਣਾ ਹੀ ਪਵੇਗਾ, ਇਹ ਧੁਰਹੁ = ਧੁਰ ਦਰਗਾਹੋਂ ਹੀ ਪਰਮੇਸ਼ਰ ਨੇ ਹੁਕਮ ਫੁਰਮਾਇਆ = ਫ਼ੁਰਮਾਉਣਾ ਕੀਤਾ ਹੈ **ਵਾ:** ਧੁਰੋਂ ਪਰਮੇਸ਼ਰ ਦਾ ਫ਼ੁਰਮਾਣ ਆਇਆ ਹੋਇਆ ਹੈ ॥੨॥

## ਬਿਰਥਾ ਜਨਮੁ ਤਿਨਾ; ਜਿਨੀ ਨਾਮੁ ਵਿਸਾਰਿਆ ॥

ਹੇ ਭਾਈ! ਤਿਨਾ = ਉਹਨਾਂ ਜੀਵਾਂ ਦਾ ਮਨੁੱਖਾ ਜਨਮ ਬਿਰਥਾ = ਵਿਅਰਥ ਹੀ ਹੈ, ਜਿਨ੍ਹਾਂ ਨੇ ਪ੍ਰਭੂ ਦੇ ਅੰਮ੍ਰਿਤ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ।

## ਜੂਐ ਖੇਲਣੁ ਜਗਿ; ਕਿ ਇਹੁ ਮਨੁ ਹਾਰਿਆ ॥੩॥

ਉਹ ਜਗਿ = ਸੰਸਾਰ ਵਿਚ ਵਿਸ਼ਿਆਂ ਰੂਪੀ ਜੂਏ ਦੇ ਖੇਲਣੁ = ਖੇਡਣ ਵਿਚ ਲੱਗ ਰਹੇ ਹਨ ਕਿ ਅੰਤ ਨੂੰ ਇਹ ਮਨ ਨੂੰ ਹੀ ਦੁਨੀਆਂ ਤੋਂ ਹਾਰਿਆ = ਹਾਰ ਜਾਂਦੇ ਹਨ ॥੩॥

## ਜੀਵਣਿ ਮਰਣਿ ਸੁਖੁ ਹੋਇ; ਜਿਨਾ ਗੁਰੁ ਪਾਇਆ ॥

ਹੇ ਭਾਈ! ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਗੁਰੁ = ਸਤਿਗੁਰੂ ਜੀ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੂੰ ਜੀਵਣਿ = ਜਿਉਂਦਿਆਂ ਅਤੇ ਮਰਣਿ = ਮਰਿਆਂ ਨੂੰ **ਵਾ:** ਜੀਵਣਿ = ਜੀਵਤ ਭਾਵ ਤੋਂ ਮਰਣਿ = ਮਰਨ ਨਾਲ ਸੁਖ = ਅਨੰਦ ਹੋਇ = ਹੁੰਦਾ ਹੈ।

## ਨਾਨਕ ਸਚੇ ਸਚਿ; ਸਚਿ ਸਮਾਇਆ ॥੪॥੧੨॥੬੪॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਜੋ ਗੁਰਾਂ ਦੁਆਰਾ ਸਚੇ = ਪਰਮੇਸ਼ਰ ਦੇ ਸਚਿ = ਸੱਚੇ ਨਾਮ ਤਾਈਂ ਜਪਦੇ ਹਨ, ਉਹ ਸਚਿ = ਸੱਤਯ ਸਰੂਪ ਵਿਚ ਸਮਾਇਆ = ਅਭੇਦ ਹੋ ਜਾਂਦੇ ਹਨ ॥੪॥੧੨॥੬੪॥

## ਆਸਾ ਮਹਲਾ ੪ ॥ ਜਨਮੁ ਪਦਾਰਥੁ ਪਾਇ; ਨਾਮੁ ਧਿਆਇਆ ॥

ਹੇ ਭਾਈ! ਜਿਨ੍ਹਾਂ ਨੇ ਪੰਜਾਂ ਪਦਾਰਥਾਂ ਵਿੱਚੋਂ ਮਨੁੱਖਾ ਜਨਮ ਰੂਪੀ ਪਦਾਰਥ ਪਾਇ = ਪਾ ਕੇ ਪਰਮੇਸ਼ਰ ਦੇ ਨਾਮ ਤਾਈਂ ਧਿਆਇਆ = ਧਿਆਉਣਾ ਕੀਤਾ ਹੈ।

## ਗੁਰ ਪਰਸਾਦੀ ਬੁਝਿ; ਸਚਿ ਸਮਾਇਆ ॥੧॥

ਉਹ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਆਪਣੇ ਸਰੂਪ ਨੂੰ ਬੁਝਿ = ਸਮਝ ਕੇ ਸਚਿ = ਸੱਚੇ ਪਰਮੇਸ਼ਰ ਵਿਚ ਸਮਾਇਆ = ਅਭੇਦ ਹੋ ਜਾਂਦੇ ਹਨ ॥੧॥

## ਜਿਨ੍ ਧੁਰਿ ਲਿਖਿਆ ਲੇਖੁ; ਤਿਨੀ ਨਾਮੁ ਕਮਾਇਆ ॥

ਹੇ ਭਾਈ! ਜਿਨ੍ = ਜਿਨ੍ਹਾਂ ਦੇ ਮਸਤਕ ਉੱਪਰ ਧੁਰਿ = ਧੁਰੋਂ ਦਰਗਾਹੋਂ ਪਰਮੇਸ਼ਰ ਨੇ ਆਪਣੀ ਪ੍ਰਾਪਤੀ ਰੂਪੀ ਲੇਖੁ ਲਿਖਿਆ = ਲਿਖ ਦਿੱਤਾ ਹੈ; ਤਿਨੀ = ਤਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਤਾਈਂ ਕਮਾਇਆ = ਕਮਾਉਣਾ ਕੀਤਾ ਹੈ।

## ਦਰਿ ਸਚੈ ਸਚਿਆਰ; ਮਹਲਿ ਬੁਲਾਇਆ ॥੧॥ਰਹਾਉ॥

ਉਹ ਪਰਮੇਸ਼ਰ ਦੇ ਸਚੈ = ਸੱਚੇ ਦਰਿ = ਦੁਆਰ ਸਚਖੰਡ ਵਿਚ ਸਚਿਆਰ = ਸਚਿਆਈ ਵਾਲੇ ਹਨ ਤੇ ਪਰਮੇਸ਼ਰ ਉਨ੍ਹਾਂ ਨੂੰ ਆਪਣੇ ਮਹਲਿ = ਸਰੂਪ ਵਿਚ ਬੁਲਾਇਆ = ਬੁਲਾ ਲੈਂਦਾ ਹੈ **ਵਾ:** ਸੱਚੇ ਦੇ ਸਾਧਸੰਗਤ ਰੂਪੀ ਦਰ 'ਤੇ ਜੋ ਸਚਿਆਰ = ਸੱਚੇ ਦੀ ਪ੍ਰਾਪਤੀ ਵਾਲੇ ਹੋਏ ਹਨ, ਉਨ੍ਹਾਂ ਨੂੰ ਤੁਰੀਆ ਪਦ ਰੂਪੀ ਮਹੱਲ ਵਿਚ ਬੁਲਾਉਣਾ ਕੀਤਾ ਹੈ ॥੧॥ਰਹਾਉ॥

## ਅੰਤਰਿ ਨਾਮੁ ਨਿਧਾਨੁ; ਗੁਰਮੁਖਿ ਪਾਈਐ ॥

ਹੇ ਭਾਈ ! ਸਭਨਾਂ ਦੇ ਅੰਤਰਿ = ਅੰਦਰ ਹਿਰਦੇ ਵਿਚ ਪ੍ਰਭੂ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਪਰੰਤੂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਪਾਈਐ = ਪਾਈਦਾ ਹੈ। ਜੈਸਾ ਕਿ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਗਉੜੀ ਸੁਖਮਨੀ ਮ: ੫, ਅੰਗ ੨੯੩)*

## ਅਨਦਿਨੁ ਨਾਮੁ ਧਿਆਇ; ਹਰਿ ਗੁਣ ਗਾਈਐ ॥੨॥

ਹੇ ਭਾਈ ! ਅਨਦਿਨੁ = ਰਾਤ ਦਿਨ ਹੀ ਨਾਮ ਨੂੰ ਚਿੱਤ ਵਿਚ ਧਿਆਇ = ਧਿਆਉਣਾ ਕਰੀਏ ਅਤੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਗਾਈਐ = ਗਾਉਣਾ ਕਰੀਏ ॥੨॥

## ਅੰਤਰਿ ਵਸਤੁ ਅਨੇਕ; ਮਨਮੁਖਿ ਨਹੀ ਪਾਈਐ ॥

ਹੇ ਭਾਈ ! ਸਰੀਰ ਦੇ ਅੰਤਰਿ = ਅੰਦਰ ਸ਼ੁਭ ਗੁਣਾਂ ਰੂਪੀ ਆਦਿ ਅਨੇਕ = ਬੇਅੰਤ ਵਸਤੁ = ਵਸਤੂਆਂ ਹਨ, ਪਰੰਤੂ ਮਨਮੁਖਿ = ਬੇਮੁਖ ਪੁਰਸ਼ ਉਨ੍ਹਾਂ ਨੂੰ ਪਾਈਐ = ਪ੍ਰਾਪਤ ਨਹੀਂ ਕਰ ਸਕਦਾ। ਜੈਸਾ ਕਿ :

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** *(ਧਨਾਸਰੀ ਪੀਪਾ ਜੀ, ਅੰਗ ੬੯੫)*

## ਹਉਮੈ ਗਰਬੈ ਗਰਬੁ; ਆਪਿ ਖੁਆਈਐ ॥੩॥

ਉਹ ਮਨਮੁਖ ਪੁਰਸ਼ ਤਾਂ ਦੇਹ ਦੀ ਹਉਮੈ = ਹੰਗਤਾ ਮਮਤਾ ਅਤੇ ਧਨ, ਪਦਾਰਥਾਂ ਦੇ ਗਰਬੁ = ਅਭਿਮਾਨ ਕਰਕੇ ਗਰਬੈ = ਹੰਕਾਰ ਕਰਦੇ ਹਨ, ਉਹ ਆਪਿ = ਆਪਣਾ ਆਪ ਖੁਆਈਐ = ਗਵਾ ਜਾਂਦੇ ਹਨ ॥੩॥

## ਨਾਨਕ ਆਪੇ ਆਪਿ; ਆਪਿ ਖੁਆਈਐ ॥

ਸਤਿਗੁਰੂ ਜੀ ਉਚਾਰਦੇ ਹਨ ਕਿ ਜੋ ਆਪੇ ਆਪਿ = ਆਪਣਾ ਆਪ ਰੂਪ ਵਾਹਿਗੁਰੂ ਹੈ, ਉਹ ਆਪਿ = ਆਪਾ-ਭਾਵ ਦੇਹ ਅਭਿਮਾਨ ਖੁਆਈਐ = ਗੁਆਉਣ ਨਾਲ ਹਿਰਦੇ ਵਿਚ ਪ੍ਰਗਟ ਹੁੰਦਾ ਹੈ **ਵਾ:** ਗੁਰਮੁਖ ਜਨ ਆਪਿ = ਆਪਣੇ ਹੰਕਾਰ ਨੂੰ ਖੁਆਈਐ = ਗੁਆ ਕੇ ਸਭ ਕੁਝ ਆਪਣਾ ਆਪ ਰੂਪ ਹੀ ਵੇਖਦੇ ਹਨ ਅਤੇ ਮਨਮੁਖਾਂ ਨੇ ਆਪਣਾ ਆਪ ਗੁਆ ਲਿਆ ਹੈ।

## ਗੁਰਮਤਿ ਮਨਿ ਪਰਗਾਸੁ; ਸਚਾ ਪਾਈਐ ॥੪॥੧੩॥੬੫॥

ਜਿਨ੍ਹਾਂ ਅੰਦਰ ਗੁਰਮਤਿ = ਗੁਰੂ ਦੀ ਸਿੱਖਿਆ ਵਸ ਜਾਂਦੀ ਹੈ, ਉਨ੍ਹਾਂ ਦੇ ਮਨਿ = ਹਿਰਦੇ ਵਿਚ ਗਿਆਨ ਦਾ ਪਰਗਾਸੁ = ਪ੍ਰਕਾਸ਼, ਚਾਨਣਾ ਹੋ ਜਾਂਦਾ ਹੈ ਅਤੇ ਉਹ ਸਚਾ = ਸੱਚੇ ਵਾਹਿਗੁਰੂ ਨੂੰ ਪਾਈਐ = ਪਾ ਲੈਂਦੇ ਹਨ ॥੪॥੧੩॥੬੫॥

# ਰਾਗੁ ਆਸਾਵਰੀ, ਘਰੁ ੧੬ ਕੇ ੨, ਮਹਲਾ ੪ ਸੁਧੰਗ

(**ਆ-ਸਾਵਰੀ** ਅਤੇ **ਸੋਲ੍ਹਵੇਂ** ਕੇ **ਦੋ** ਬੋਲੋ)

ਆਸਾਵਰੀ ਰਾਗਣੀ ਹੈ, ਸੋਲ੍ਹਵੇਂ ਘਰੁ = ਸੁਰਤਾਲ ਕੇ = ਦੇ ਵਿਚ ਚੌਥੇ ਪਾਤਸ਼ਾਹ ਜੀ ਦੇ ਦੋ ਸ਼ਬਦ ਆਉਣਗੇ, ਸੁਧੰਗ = ਸ਼ੁੱਧ ਸੁਰਾਂ ਸਹਿਤ **ਵਾ:** ਛੰਦ ਦੀ ਚਾਲ।

**ਆਸਾਵਰੀ** = ਇਹ ਆਸਾਵਰੀ ਠਾਟ ਸੰਪੂਰਣ ਜਾਤੀ ਦੀ ਰਾਗਿਨੀ ਹੈ, ਇਸ ਦੇ ਗਾਉਣ ਦਾ ਵੇਲਾ ਸੂਰਜ ਚੜ੍ਹਨ ਤੋਂ ਪਹਿਰ ਦਿਨ ਚੜ੍ਹੇ ਤਕ ਹੈ। ਇਸ ਵਿਚ ਗਾਂਧਾਰ, ਧੈਵਤ ਅਤੇ ਨਿਸ਼ਾਦ ਕੋਮਲ ਅਤੇ ਬਾਕੀ ਸੁਰ ਸ਼ੁੱਧ ਹਨ। ਆਸਾਵਰੀ ਵਿਚ ਧੈਵਤ ਵਾਦੀ ਅਤੇ ਗਾਂਧਾਰ ਸੰਵਾਦੀ ਹੈ। ਆਰੋਹੀ ਵਿਚ ਗਾਂਧਾਰ ਅਤੇ ਨਿਸ਼ਾਦ ਨਹੀਂ ਲੱਗਦਾ। ਅਵਰੋਹੀ ਵਿਚ ਸਾਰੇ ਸੁਰ ਲੱਗਦੇ ਹਨ। ਇਸ ਤਰੀਕੇ ਨਾਲ ਔੜਵ ਸੰਪੂਰਨ ਰਾਗ ਹੈ।

ਇਸ ਵਿਚ ਆਰੋਹੀ ਦੇ ਪੰਜ ਸੁਰ ਅਤੇ ਅਵਰੋਹੀ ਵਿਚ ਸੱਤ ਸੁਰ ਹਨ:

ਆਰੋਹੀ — ਸ਼ ਰ ਮ ਪ ਧਾ ਸ਼
ਅਵਰੋਹੀ — ਸ਼ ਨਾ ਧਾ ਪ ਮ ਗਾ ਰ ਸ਼

ਦੇਸ਼ ਅਤੇ ਮਤ ਭੇਦ ਕਰਕੇ ਬਹੁਤਿਆਂ ਨੇ ਆਸਾਵਰੀ ਨੂੰ ਭੈਰਵ ਅਤੇ ਭੈਰਵੀ ਠਾਟ ਤੇ ਗਾਉਣਾ ਵੀ ਮੰਨਿਆ ਹੋਇਆ ਹੈ।

**ਅਥਵਾ** ਆਸਾਵਰੀ = ਦੇਸ਼ ਭਾਸ਼ਾ ਵਿਚ ਆਸਾ ਰਾਗਨੀ ਹੈ, ਗੁਰਮਤ ਸੰਗੀਤ ਅਨੁਸਾਰ ਮੇਘ ਰਾਗ ਦੀ ਰਾਗਨੀ ਹੈ। ਜੈਸਾ ਕਿ:

**ਪੁਨਿ ਗਾਵਹਿ ਆਸਾ ਗੁਨ ਗੁਨੀ॥** *(ਅੰਗ ੧੪੩੦)*

ਸਿਰੀਰਾਗ ਅਤੇ ਮਾਰੂ ਮਿਲ ਕੇ ਮੇਘ ਰਾਗ ਦੀ ਛਾਇਆ ਕਰਕੇ ਆਸਾ ਬਣਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਸਾ ਅਤੇ ਆਸਾਵਰੀ ਇਕੱਠੀ ਮਿਲਾ ਕੇ ਲਿਖੀ ਹੋਈ ਹੈ। ਇਹ ਆਸਾਵਰੀ ਮੇਘ ਦੀ ਛਾਇਆ ਕਰਕੇ ਆਸਾ ਨਾਲ ਮਿਲੀ ਹੈ। ਸਿਰੀਰਾਗ ਦੀ ਰਾਗਣੀ ਆਸਾਵਰੀ ਉਸ ਥਾਂ ਹੈ, ਜਿਥੇ ਕੇਵਲ ਆਸਾਵਰੀ ਜਾਂ ਸੁਧੰਗ **ਵਾ:** ਸ਼ੁੱਧ ਦੀ ਸੂਚਨਾ ਹੈ ਜੋ ਇਹ ਸਾਬਤ ਕਰਦੀ ਹੈ ਕਿ ਸ਼ੁੱਧ ਅਤੇ ਆਸਾਵਰੀ ਮਿਲੀ ਹੋਈ ਹੈ। ਪਰੰਤੂ ਹੋਰਨਾਂ ਮੱਤਾਂ ਵਿਚ (ਜਿਵੇਂ ਕਾਲੀ ਨਾਥ ਮੱਤ ਵਿਚ) ਪੰਚਮ ਦੀ ਰਾਗਣੀ ਅਤੇ ਰਾਗਾਰਣਵ ਦੇ ਮੱਤ ਵਿਚ ਮਲਾਰ ਦੀ ਰਾਗਣੀ ਆਸਾਵਰੀ ਹੈ, ਅਤੇ ਮੇਲ ਵੀ ਆਸਾ ਭੈਰੋਂ ਪਰਜ ਦਾ ਹੈ, ਜੇਕਰ ਗਾਂਧਾਰ ਮਿਲੇ ਤਾਂ ਜੋਗੀਆਂ ਆਸਾਵਰੀ ਮੰਨੀ ਹੈ। ਆਸਾ ਤੇ ਆਸਾਵਰੀ ਦਾ ਮੇਲ ਕੇਵਲ ਗੁਰਮਤਿ ਸੰਗੀਤ ਵਿਚ ਹੀ ਹੈ।

**ਘਰੁ** = ਧਾਮ ਸੰਸਕ੍ਰਿਤ ਵਿਚ (੬੪) ਧਾਮ ਮੰਨੇ ਹਨ ਪਰੰਤੂ ਗੁਰੂ ਜੀ ਨੇ ਪੰਜਾਬੀ ਬੋਲੀ ਦੇ ਲਿਹਾਜ਼ ਨਾਲ ਚੌਹਠ ਧਾਮਾਂ ਵਿੱਚੋਂ ਸ਼ੁੱਧ ਸਤਾਰਾਂ ਘਰ ਤਕ ਗਾਇਆ ਹੈ। ਬਾਕੀ ਦੇ ਵਿਚ ਮਿਸ਼ਰਤ (ਮਿਲਾਉਣੇ) ਨਹੀਂ ਕੀਤੇ।

***ਨੋਟ:*** ਚੌਥੇ ਪਾਤਸ਼ਾਹ ਜੀ ਨੇ ਸੋਲ੍ਹਵੇਂ ਘਰ ਤਕ ਗਾਇਆ ਹੈ, ਪੰਜਵੇਂ ਪਾਤਸ਼ਾਹ ਜੀ ਨੇ ਸਤਾਰ੍ਹਵੇਂ ਘਰ ਤਕ ਗਾਉਣਾ ਕੀਤਾ ਹੈ।

**ਸੁਧੰਗ** = ਸ਼ੁੱਧ ਅਰਥਾਤ ਇਹ ਬਾਨੀ ਸਾਰੀ ਸ਼ੁੱਧ ਕਰਕੇ ਲਿਖੀ ਹੋਈ ਹੈ, ਕੋਈ ਭੀ ਮਨੁੱਖ ਆਪਣੀ ਮਰਜ਼ੀ ਨਾਲ ਅੱਖਰਾਂ ਵਿਚ ਵਿਗਾੜ ਨਹੀਂ ਪਾ ਸਕਦਾ **ਵਾ:** (ਸੁਧ+ਅੰਗ) ਹੇ ਅੰਗ = ਪਿਆਰੇ! ਇਹ ਬਾਣੀ ਹਿਰਦੇ ਨੂੰ ਸ਼ੁੱਧ ਕਰਨ ਵਾਲੀ ਹੈ **ਵਾ:** ਹਿਰਦੇ ਵਿਚ ਸ਼ੁੱਧ ਸਰੂਪ ਨੂੰ ਪ੍ਰਗਟ ਕਰਨ ਵਾਲੀ ਹੈ।

# ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

# ਹਉ ਅਨਦਿਨੁ; ਹਰਿ ਨਾਮੁ ਕੀਰਤਨੁ ਕਰਉ ॥

ਹੇ ਪ੍ਰੇਮੀ ਜਨੋਂ ! ਹਉ = ਅਸੀਂ ਅਨਦਿਨੁ = ਰਾਤ ਦਿਨ ਹਰਿ = ਪਰਮੇਸ਼ਰ ਦੇ ਨਾਮ ਦਾ ਹੀ ਕੀਰਤਨੁ = ਜਸ ਕਰਉ = ਕਰਦੇ ਹਾਂ।

# ਸਤਿਗੁਰਿ, ਮੋਕਉ ਹਰਿ ਨਾਮੁ ਬਤਾਇਆ;
# ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ ॥੧॥ਰਹਾਉ॥

ਮੋ ਕਉ = ਮੇਰੇ ਤਾਈਂ ਸਤਿਗੁਰਿ = ਗੁਰੂ ਸਾਹਿਬ (ਸ੍ਰੀ ਗੁਰੂ ਅਮਰਦਾਸ) ਜੀ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਬਤਾਇਆ = ਕਹਿਣਾ ਕੀਤਾ ਹੈ। ਇਸ ਕਰਕੇ ਹਉ = ਅਸੀਂ ਹਰਿ = ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨੁ = ਬਗ਼ੈਰ ਪਲ ਜਿੰਨੇ ਸਮੇਂ 'ਚੋਂ ਖਿਨ ਭਰ ਭੀ ਨਹੀਂ ਰਹਿ ਸਕਉ = ਸਕਦੇ ॥੧॥ਰਹਾਉ॥

# ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ;
# ਹਉ ਹਰਿ ਬਿਨੁ, ਰਹਿ ਨ ਸਕਉਹਉ, ਇਕੁ ਖਿਨੁ ॥

ਹਮਰੈ = ਸਾਡੇ ਤਾਂ ਸ੍ਰਵਣੁ = ਕੰਨਾਂ ਵਿਚ ਹਰ ਵੇਲੇ ਹਰਿ = ਹਰੀ ਦਾ ਕੀਰਤਨੁ = ਜਸ ਸੁਣਦਾ ਰਹਿੰਦਾ ਹੈ ਅਤੇ ਅਸੀਂ ਹਰੀ ਦਾ ਸਿਮਰਨੁ = ਚਿੰਤਨ ਕਰਦੇ ਰਹਿੰਦੇ ਹਾਂ **ਵਾ:** ਹਿਰਦੇ, ਬਾਣੀ ਕਰਕੇ ਸਿਮਰਨ ਕਰਦੇ ਹਾਂ ਅਤੇ ਕੰਨਾਂ ਰਾਹੀਂ ਹਰੀ ਕੀਰਤਨੁ = ਜਸ ਸ੍ਰਵਣ ਕਰਦੇ ਹਾਂ। ਇਸ ਕਰਕੇ ਹਉ = ਮੈਂ ਹਰਿ = ਪਰਮੇਸ਼ਰ ਦੇ ਨਾਮ ਸਿਮਰਨ ਤੋਂ ਬਿਨੁ = ਬਗ਼ੈਰ ਇਕ ਖਿਨ-ਮਾਤਰ ਭੀ ਰਹਿ ਨਹੀਂ ਸਕਉ = ਸਕਦੇ ਹਉ = ਹਾਂ।

# ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ;
# ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥੧॥

ਜੈਸੇ = ਜਿਸ ਪ੍ਰਕਾਰ ਹੰਸ ਮਾਨ ਸਰਵਰ = ਸਰੋਵਰ **ਵਾ:** ਸਰਵਰ = ਤਲਾਅ ਤੋਂ ਬਿਨੁ = ਬਗ਼ੈਰ ਰਹਿ ਨ = ਨਹੀਂ ਸਕੈ = ਸਕਦਾ, ਤੈਸੇ = ਤਿਵੇਂ ਹੀ ਮੈਂ ਹਰਿ = ਪਰਮੇਸ਼ਰ ਦਾ ਜਨ = ਸੇਵਕ ਹਰਿ = ਪਰਮੇਸ਼ਰ ਦੀ ਭਗਤੀ ਰੂਪ ਸੇਵਾ = ਟਹਿਲ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਰਹੈ = ਰਹਿ ਸਕਦਾ ਹਾਂ, ਭਾਵ ਕਦੇ ਭੀ ਨਹੀਂ ਰਹਿ ਸਕਦਾ ॥੧॥

# ਕਿਨਹੂੰ ਪ੍ਰੀਤਿ ਲਾਈ, ਦੂਜਾ ਭਾਉ ਰਿਦ ਧਾਰਿ; ਕਿਨਹੂੰ ਪ੍ਰੀਤਿ ਲਾਈ, ਮੋਹ ਅਪਮਾਨ ॥

ਹੇ ਭਾਈ ! ਕਿਨਹੂੰ = ਕਿਸੇ ਨੇ ਰਿਦ = ਹਿਰਦੇ ਵਿਚ ਦੂਜਾ ਭਾਉ = ਦ੍ਵੈਤ-ਭਾਵ ਧਾਰਿ = ਧਾਰਨ ਕਰਕੇ ਲੋਕਾਂ ਨਾਲ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ **ਵਾ:** ਦ੍ਵੈਤ-ਭਾਵ ਵਿਚ ਪ੍ਰੀਤੀ ਲਾਈ ਹੋਈ ਹੈ ਅਤੇ ਕਿਨਹੂੰ = ਕਿਸੇ ਨੇ ਸੰਬੰਧੀਆਂ ਦੇ ਮੋਹ = ਸਨੇਹ ਅਤੇ ਲੋਕਾਂ ਦੇ ਅਪਮਾਨ = ਨਿਰਾਦਰ ਕਰਨ ਵਿਚ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ **ਅਥਵਾ** ਕਿਸੇ ਨੇ ਪਰਮੇਸ਼ਰ ਨਾਲ ਪ੍ਰੀਤੀ ਲਾਉਣੀ ਕੀਤੀ ਹੈ ਕਿ ਹੇ ਮਹਾਰਾਜ ! ਮੇਰੇ ਹਿਰਦੇ ਵਿੱਚੋਂ ਦ੍ਵੈਤ-ਭਾਵ ਮਿਟ ਜਾਵੇ, ਕਈਆਂ ਨੇ ਪ੍ਰੀਤੀ ਲਾਉਣਾ ਕੀਤੀ ਹੈ ਸਾਡਾ ਮੋਹ ਟੁੱਟ ਜਾਵੇ ਅਤੇ ਕਈਆਂ ਨੇ ਪ੍ਰੀਤੀ ਲਾਈ ਕਿ ਮਹਾਰਾਜ ਜੋ ਸਾਡਾ ਦੁਨੀਆਂ ਵਿਚ ਨਿਰਾਦਰ ਹੁੰਦਾ ਹੈ, ਉਹ ਮਿਟ ਜਾਵੇ ਤੇ ਲੋਕ ਸਾਡਾ ਆਦਰ ਕਰਨ।

## ਹਰਿ ਜਨ ਪ੍ਰੀਤਿ ਲਾਈ, ਹਰਿ ਨਿਰਬਾਣ ਪਦ; ਨਾਨਕ ਸਿਮਰਤ ਹਰਿ ਹਰਿ ਭਗਵਾਨ ॥੨॥੧੪॥੬੬॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹਰਿ = ਪਰਮੇਸ਼ਰ ਦੇ ਜਨ = ਸੇਵਕਾਂ ਨੇ ਨਿਰਬਾਣ = ਬੰਧਨਾਂ ਤੋਂ ਰਹਿਤ ਪਦ = ਪਦਵੀ ਦੀ ਪ੍ਰਾਪਤੀ ਵਾਸਤੇ ਹਰਿ = ਹਰੀ ਵਾਹਿਗੁਰੂ ਨਾਲ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ ਅਤੇ ਅਸੀਂ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਭਗਵਾਨ = ਖਟ ਭਗਾਂ ਸੰਪੰਨ ਪਰਮੇਸ਼ਰ ਦਾ ਹੀ ਸਿਮਰਤ = ਸਿਮਰਣ, ਚਿੰਤਨ ਕਰਦੇ ਹਾਂ ॥੨॥੧੪॥੬੬॥

## ਆਸਾਵਰੀ ਮਹਲਾ ੪ ॥ ਮਾਈ ਮੋਰੋ ਪ੍ਰੀਤਮੁ ਰਾਮੁ; ਬਤਾਵਹੁ ਰੀ ਮਾਈ ॥

ਰੀ = ਹੇ ਮਾਈ = ਮਾਤਾ ਰੂਪ ਉੱਤਮ ਮਹਾਤਮਾ ਰੂਪੀ ਸਖੀਓ ! ਮਾਈ = ਮਾਇਆ ਦੇ ਪਤੀ ਅਤੇ ਮੋਰੋ = ਮੇਰੇ ਪਰਮ ਪ੍ਰੇਮ ਦੇ ਅਸਪਦ ਰੂਪ ਪ੍ਰੀਤਮੁ = ਪਿਆਰੇ ਰਾਮੁ = ਪਰਮੇਸ਼ਰ ਦੀ ਪ੍ਰਾਪਤੀ ਬਾਰੇ ਬਤਾਵਹੁ = ਦੱਸਣਾ ਕਰੋ।

## ਹਉ ਹਰਿ ਬਿਨੁ, ਖਿਨੁ ਪਲੁ ਰਹਿ ਨ ਸਕਉ; ਜੈਸੇ ਕਰਹਲੁ ਬੇਲਿ ਰੀਝਾਈ ॥੧॥ਰਹਾਉ॥

ਹਉ = ਅਸੀਂ ਤਾਂ ਹਰਿ = ਹਰੀ ਦੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਪਲੁ ਜਿੰਨੇ ਸਮੇਂ 'ਚੋਂ ਖਿਨ-ਮਾਤਰ ਭੀ ਰਹਿ ਨ = ਨਹੀਂ ਸਕਉ = ਸਕਦੇ; ਜੈਸੇ = ਜਿਸ ਪ੍ਰਕਾਰ ਕਰਹਲੁ = ਊਠ, ਕਰੇਲੇ ਆਦਿ ਦੀਆਂ ਬੇਲਿ = ਵੇਲਾਂ ਨੂੰ ਖਾ ਕੇ ਰੀਝਾਈ = ਪ੍ਰਸੰਨ ਹੁੰਦਾ ਹੈ, ਇਉਂ ਸਾਡਾ ਮਨ ਰੂਪੀ ਊਂਠ ਕਰੁਣਾ, ਮੁੱਦਤਾ, ਮੈਤ੍ਰੀ, ਅਪੇਖਿਆ ਆਦਿ ਰੂਪੀ ਵੇਲਾਂ ਨੂੰ ਧਾਰਨ ਕਰਕੇ ਪ੍ਰਸੰਨ ਹੁੰਦਾ ਹੈ ॥੧॥ਰਹਾਉ॥

## ਹਮਰਾ ਮਨੁ, ਬੈਰਾਗ ਬਿਰਕਤੁ ਭਇਓ; ਹਰਿ ਦਰਸਨ ਮੀਤ ਕੈ ਤਾਈ ॥

ਹਮਰਾ = ਸਾਡਾ ਮਨੁ = ਹਿਰਦਾ ਬੈਰਾਗ = ਉਪਰਾਮਤਾ ਦੇ ਸਹਿਤ ਸੰਸਾਰ ਦੇ ਪਦਾਰਥਾਂ ਤੋਂ ਬਿਰਕਤੁ = ਨਿਰਲੇਪ, ਅਸੰਗ ਭਇਓ = ਹੋਇਆ ਹੈ; ਹਰਿ = ਹਰੀ ਮੀਤ = ਮਿੱਤਰ ਕੈ = ਦੇ ਦਰਸਨ = ਦੀਦਾਰ ਤਾਈ = ਵਾਸਤੇ।

**[ਅੰਗ ੩੭੦]**

## ਜੈਸੇ ਅਲਿ, ਕਮਲਾ ਬਿਨੁ ਰਹਿ ਨ ਸਕੈ; ਤੈਸੇ ਮੋਹਿ, ਹਰਿ ਬਿਨੁ ਰਹਨੁ ਨ ਜਾਈ ॥੧॥

ਜੈਸੇ = ਜਿਸ ਪ੍ਰਕਾਰ ਅਲਿ = ਭੌਰਾ ਕਮਲਾ = ਕਮਲ ਫੁੱਲ ਦੇ ਮਕਰੰਦ ਰਸ ਲੈਣ ਤੋਂ ਬਿਨੁ = ਬਗ਼ੈਰ ਰਹਿ ਨ = ਨਹੀਂ ਸਕੈ = ਸਕਦਾ, ਤੈਸੇ = ਤਿਸ ਪ੍ਰਕਾਰ ਮੋਹਿ = ਮੇਰੇ ਮਨ ਰੂਪੀ ਭੌਰੇ ਕੋਲੋਂ ਹਰਿ = ਪਰਮੇਸ਼ਰ ਦੇ ਚਰਣਾਂ ਰੂਪੀ ਕਮਲ ਤੋਂ ਮਕਰੰਦ ਰਸ ਰੂਪੀ ਪ੍ਰਾਪਤੀ ਤੋਂ ਬਿਨੁ = ਬਗ਼ੈਰ ਰਹਨ = ਰਿਹਾ ਨ = ਨਹੀਂ ਜਾਈ = ਜਾਂਦਾ ॥੧॥

## ਰਾਖੁ ਸਰਣਿ ਜਗਦੀਸੁਰ ਪਿਆਰੇ; ਮੋਹਿ ਸਰਧਾ ਪੂਰਿ ਹਰਿ ਗੁਸਾਈ ॥

ਹੇ ਜਗੀਦਸੁਰ = ਜਗਤ ਦੇ ਈਸ਼ਵਰ ਪਿਆਰੇ = ਪ੍ਰਿਯ ਪ੍ਰਭੂ ! ਸਾਨੂੰ ਆਪਣੀ ਸਰਣਿ = ਓਟ ਵਿਚ ਰਾਖੁ = ਰੱਖਣਾ ਕਰੋ, ਹੇ ਗੁਸਾਈ = ਪ੍ਰਿਥਵੀ ਦੇ ਮਾਲਕ ਹਰਿ = ਪਰਮੇਸ਼ਰ ਮੋਹਿ = ਮੇਰੀ ਸਰਧਾ = ਇੱਛਾ, ਮੁਰਾਦ ਪੂਰਿ = ਪੂਰੀ ਕਰੋ।

## ਜਨ ਨਾਨਕ ਕੈ ਮਨਿ, ਅਨਦੁ ਹੋਤ ਹੈ; ਹਰਿ ਦਰਸਨੁ ਨਿਮਖ ਦਿਖਾਈ ॥੨॥੩੯॥੧੩॥੧੫॥੬੭॥

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਸਾਡੇ ਜਨ = ਦਾਸਾਂ ਕੈ = ਦੇ ਮਨਿ = ਹਿਰਦੇ ਵਿਚ ਤਦ ਅਨਦੁ = ਅਨੰਦ ਹੋਤ = ਹੁੰਦਾ ਹੈ, ਜਦ ਹੇ ਹਰਿ = ਹਰੀ ਪ੍ਰਭੂ ਤੁਸੀਂ ਇਕ ਨਿਮਖ = ਅੱਖ ਦੇ ਖੋਲ੍ਹਣ ਮੀਟਣ ਜਿੰਨੇ ਸਮੇਂ ਵਿਚ ਆਪਣਾ ਦਰਸਨੁ = ਦੀਦਾਰ ਦਿਖਾਈ = ਦਿਖਾਉਂਦੇ ਹੋ ॥੨॥੩੯॥੧੩॥੧੫॥੬੭॥

ਇਸ ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਭਾਵ।

੨ = ਦੋ ਅੰਕ ਇਸ ਸ਼ਬਦ ਦੀਆਂ ਪਉੜੀਆਂ ਦਾ ਹੈ, ੩੯ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ, ੧੩ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ, ੧੫ ਸ਼ਬਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹਨ ਅਤੇ ੬੭ ਅੰਕ ਕੁਲ ਜੋੜ ਦਾ ਹੈ। ਹੁਣ ਅੱਗੇ ਪੰਜਵੇਂ ਪਾਤਸ਼ਾਹ ਜੀ ਦੇ ਸ਼ਬਦ ਅਰੰਭ ਹੁੰਦੇ ਹਨ। ਆਸਾ ਰਾਗ ਵਿਚ ਪੰਜਵੇਂ ਪਾਤਸ਼ਾਹ ਜੀ ਦਾ ਇਹ ਪਹਿਲਾ ਸ਼ਬਦ ਹੈ।

## ਰਾਗੁ ਆਸਾ ਘਰੁ ੨ ਮਹਲਾ ੫

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਮਹਾਰਾਜ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮੰਜੀ ਸਾਹਿਬ ਵਾਲੇ ਅਸਥਾਨ 'ਤੇ ਬੈਠੇ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਸਤਿਗੁਰਾਂ ਦੀ ਹਜ਼ੂਰੀ ਵਿਚ ਦੀਵਾਨ ਲੱਗੇ ਹੋਏ ਸਨ। ਉਸ ਸਮੇਂ ਕੁਝ ਸੰਤ ਮਹਾਤਮਾ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ। ਉਨ੍ਹਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਸਾਡੇ ਕੋਲੋਂ ਮਾਇਆ ਦਾ ਮੋਹ ਛੁੱਟਦਾ ਨਹੀਂ ਹੈ, ਆਪ ਜੀ ਸਮਰੱਥ ਗੁਰੂ ਹੋ ਤੁਸੀਂ ਹੀ ਕ੍ਰਿਪਾ ਕਰਕੇ ਸਾਡਾ ਮਾਇਆ ਦਾ ਮੋਹ ਛੁਡਾਉਣਾ ਕਰੋ। ਤਾਂ ਉਨ੍ਹਾਂ ਦੀ ਬੇਨਤੀ ਸੁਣ ਕੇ ਮਾਇਆ ਦਾ ਪ੍ਰਤਾਪ ਦੱਸਦੇ ਹੋਏ ਮਾਇਆ ਦਾ ਮੋਹ ਛੁਡਾਉਣ ਹਿਤ ਇਹ ਪਾਵਨ ਸ਼ਬਦ ਰਾਗ ਆਸਾ ਵਿਚ ਦੂਸਰੇ ਘਰੁ = ਸੁਰਤਾਲ ਵਿਚ ਪੰਜਵੇਂ ਪਾਤਸ਼ਾਹ ਜੀ ਉਚਾਰਨ ਕਰਦੇ ਹੋਏ ਪਹਿਲਾਂ ਮੰਗਲ ਉਚਾਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਨਾਲ ਮਿਲਦਾ ਹੈ।

## ਜਿਨਿ ਲਾਈ ਪ੍ਰੀਤਿ; ਸੋਈ ਫਿਰਿ ਖਾਇਆ ॥

ਹੇ ਭਾਈ ! ਜਿਨਿ = ਜਿਨ੍ਹਾਂ ਨੇ ਮਾਇਆ ਦੇ ਮੋਹ ਵਿਚ ਪ੍ਰੀਤਿ = ਪ੍ਰੀਤੀ ਲਾਈ = ਲਾਉਣਾ ਕੀਤੀ ਹੈ, ਸੋਈ = ਉਨ੍ਹਾਂ ਨੂੰ ਹੀ ਫਿਰਿ = ਮੁੜ ਕੇ ਜੜ੍ਹ ਚੇਤਨ ਰੂਪ ਮਾਇਆ ਨੇ ਖਾਇਆ = ਖਾ ਲਿਆ ਹੈ, ਜਿਵੇਂ ਸੱਪਣੀ ਆਪਣੇ ਬੱਚਿਆਂ ਨੂੰ ਚੱਟਦੀ ਹੋਈ ਅੰਦਰ ਲੰਘਾਈ ਜਾਂਦੀ ਹੈ।

## ਜਿਨਿ ਸੁਖਿ ਬੈਠਾਲੀ; ਤਿਸੁ ਭਉ ਬਹੁਤੁ ਦਿਖਾਇਆ ॥

ਜਿਨਿ = ਜਿਨ੍ਹਾਂ ਨੇ ਸੁਖ ਪੂਰਬਕ, ਸੁਖਦਾਈ ਜਾਣ ਕੇ ਬੈਠਾਲੀ = ਬਿਠਾਉਣੀ ਕੀਤੀ ਹੈ, ਭਾਵ ਬਹੁਤ ਸਾਂਭ ਕੇ ਤਹਿਖ਼ਾਨਿਆਂ ਆਦਿ ਵਿਚ ਰੱਖਦੇ ਹਨ, ਤਿਸੁ = ਉਨ੍ਹਾਂ ਨੂੰ ਚੋਰ, ਡਾਕੂ, ਰਾਜੇ, ਅੱਗ ਆਦਿ ਦਾ ਬਹੁਤ = ਅਤਿਅੰਤ ਭਉ = ਡਰ ਦਿਖਾਇਆ = ਦਿਖਾਉਣਾ ਕੀਤਾ ਹੈ ਭਾਵ ਚੋਰ, ਡਾਕੂ ਖੋਹ ਕੇ ਲੈ ਜਾਂਦੇ ਹਨ, ਰਾਜੇ ਲੋਕ ਚੇਤਨ ਮਾਇਆ ਨੂੰ ਰੂਪ ਵਾਲੀ ਦੇਖ ਕੇ ਖੋਹ ਕੇ ਲੈ ਜਾਂਦੇ ਹਨ, ਅਗਨੀ ਤੋਂ ਸੜਨ ਦਾ ਡਰ ਲੱਗਿਆ ਰਹਿੰਦਾ ਹੈ।

## ਭਾਈ ਮੀਤ ਕੁਟੰਬ; ਦੇਖਿ ਬਿਬਾਦੇ ॥

ਜਦ ਕਿਸੇ ਕੋਲ ਮਾਇਆ ਆ ਜਾਵੇ ਤਾਂ ਭਾਈ = ਭਰਾ, ਮੀਤ = ਮਿੱਤਰ ਕੁਟੰਬ = ਪਰਿਵਾਰ ਆਦਿ ਸੰਬੰਧੀ ਮਾਇਆ ਦੇਖਿ = ਵੇਖ ਕੇ ਉਸ ਨਾਲ ਬਿਬਾਦੇ = ਝਗੜਦੇ ਹਨ ਕਿ ਤੂੰ ਇਕੱਲਾ ਹੀ ਸਾਰੀ ਸਾਂਭੀ ਬੈਠਾ ਹੈਂ, ਸਾਨੂੰ ਵੀ ਕੁਝ ਹਿੱਸਾ ਦੇਣਾ ਕਰ।

## ਹਮ ਆਈ ਵਸਗਤਿ; ਗੁਰ ਪਰਸਾਦੇ ॥੧॥

ਸਤਿਗੁਰੂ ਜੀ ਕਹਿੰਦੇ ਹਨ ਕਿ ਹੇ ਮਹਾਤਮਾ ਜਨੋਂ! ਗੁਰ = ਵੱਡੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਦੀ ਪਰਸਾਦੇ = ਕਿਰਪਾਲਤਾ ਦੇ ਸਦਕਾ ਉਹ ਮਾਇਆ ਹਮ = ਸਾਡੇ ਵਸਗਤਿ = ਅਧੀਨ ਆਈ ਹੈ **ਵਾ:** (ਵਸ+ਗਤਿ) ਮਾਇਆ ਦੀ ਗਤਿ = ਚਾਲ ਵਸ = ਕਾਬੂ ਆ ਗਈ ਹੈ, ਭਾਵ ਇਸ ਮਾਇਆ ਨੂੰ ਸਤਿਸੰਗਤ ਵਿਚ ਵਰਤ ਕੇ, ਸਰੋਵਰਾਂ ਦੀ ਸੇਵਾ ਅਤੇ ਧਰਮ ਦੇ ਕੰਮਾਂ ਵਿਚ ਲਗਾ ਕੇ ਸਫਲੀ ਕਰ ਦਿੱਤਾ ਹੈ ॥੧॥

## ਐਸਾ ਦੇਖਿ; ਬਿਮੋਹਿਤ ਹੋਏ ॥

ਹੇ ਮਹਾਤਮਾ ਜੀ! ਮਾਇਆ ਦਾ ਐਸਾ = ਅਜਿਹਾ ਪ੍ਰਤਾਪ ਹੈ, ਜਿਸ ਨੂੰ ਦੇਖਿ = ਵੇਖ ਕੇ ਲੋਕ ਇਸ ਵਿਚ ਬਿਮੋਹਿਤ = ਵਿਸ਼ੇਸ਼ ਕਰਕੇ ਮੋਹਿਤ ਹੋਏ = ਹੋ ਗਏ ਹਨ।

## ਸਾਧਿਕ ਸਿਧ ਸੁਰਦੇਵ ਮਨੁਖਾ; ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ ॥੧॥ਰਹਾਉ॥

ਜਿਹੜੇ ਸਾਧਿਕ = ਸਾਧਨ ਕਰਨ ਵਾਲੇ, ਸਿਧ = ਸਿਧੀਆਂ ਦੀ ਪ੍ਰਾਪਤੀ ਵਾਲੇ, ਸੁਰਦੇਵ = ਇੰਦ੍ਰ **ਵਾ:** (ਸੁਰ+ਦੇਵ) ਦੇਵ = ਦੈਵੀ ਸੰਪਦਾ ਦੇ ਸਹਿਤ ਕਹਾਉਣ ਵਾਲੇ ਸੁਰ = ਦੇਵਤੇ ਅਤੇ ਮਨੁਖਾ = ਆਦਮੀ, ਦੇਹਧਾਰੀ ਹਨ, ਇਕ ਸਾਧੂ = ਮਨ ਨੂੰ ਸਾਧਣ ਵਾਲੇ ਮਹਾਂਪੁਰਖਾ ਤੋਂ ਬਿਨੁ = ਬਗੈਰ ਬਾਕੀ ਸਭਿ = ਸਾਰੇ ਹੀ ਇਸ ਧ੍ਰੋਹਨਿ = ਧੋਖੇ ਬਾਜ਼ ਮਾਇਆ ਨੇ ਧ੍ਰੋਹੇ = ਠੱਗ ਲਏ ਹਨ **ਵਾ:** ਧ੍ਰੋਹਨਿ = ਧ੍ਰੋਹਨੀ ਮਾਇਆ ਦੇ ਧ੍ਰੋਹੇ = ਧੋਖੇ ਵਿਚ ਹੀ ਪਏ ਰਹਿੰਦੇ ਹਨ ॥੧॥ਰਹਾਉ॥

## ਇਕਿ ਫਿਰਹਿ ਉਦਾਸੀ; ਤਿਨ ਕਾਮਿ ਵਿਆਪੈ ॥

ਇਕ ਜੋ ਆਪਣੇ ਆਪ ਵਿਚ ਉਦਾਸੀ = ਉਪਰਾਮ ਹੋਏ ਫਿਰਹਿ = ਫਿਰਦੇ ਹਨ, ਤਿਨ੍ = ਉਨ੍ਹਾਂ ਤਾਈਂ ਕਾਮਿ = ਕਾਮਨਾ ਰੂਪ ਹੋ ਕੇ **ਵਾ:** ਕਾਮ ਰੂਪ ਹੋ ਕੇ ਮਾਇਆ ਵਿਆਪੈ = ਵਿਆਪ ਰਹੀ ਹੈ, ਭਾਵ ਮਾਇਆ ਦੀ ਇੱਛਾ ਕਰਦੇ ਰਹਿੰਦੇ ਹਨ ਜਾਂ ਕਾਮ ਵਾਸ਼ਨਾ ਦੀ ਚਿਤਵਨੀ ਵਿਚ ਲੱਗੇ ਰਹਿੰਦੇ ਹਨ।

## ਇਕਿ ਸੰਚਹਿ ਗਿਰਹੀ; ਤਿਨ ਹੋਇ ਨ ਆਪੈ ॥

ਇਕਿ ਗਿਰਹੀ = ਗ੍ਰਿਹਸਥੀ ਹੋ ਕੇ ਮਾਇਆ ਨੂੰ ਸੰਚਹਿ = ਇਕੱਤਰ ਕਰੀ ਜਾਂਦੇ ਹਨ। ਤਿਨ = ਉਨ੍ਹਾਂ ਦੀ ਵੀ ਇਹ ਮਾਇਆ ਆਪੈ = ਆਪਣੀ ਨਹੀਂ ਹੋਇ = ਹੁੰਦੀ, ਭਾਵ ਕਈਆਂ ਦਾ ਕਰਜ਼ਾ ਹੀ ਨਹੀਂ ਉਤਰਦਾ, ਮਾਮਲਾ ਹੀ ਨਹੀਂ ਮੁੜਦਾ।

## ਇਕਿ ਸਤੀ ਕਹਾਵਹਿ; ਤਿਨ ਬਹੁਤੁ ਕਲਪਾਵੈ ॥

ਇਕ ਜੋ ਸਤੀ = ਸੰਜਮੀ, ਸੰਤੋਖੀ, ਸਤਵਾਦੀ ਕਹਾਵਹਿ = ਕਹਾਉਂਦੇ ਹਨ, ਤਿਨ = ਉਨ੍ਹਾਂ ਨੂੰ ਮਾਇਆ ਦੀ ਕਲਪਣਾ ਬਹੁਤ = ਅਧਿਕ ਕਲਪਾਵੈ = ਕਲਪਾਉਂਦੀ ਰਹਿੰਦੀ ਹੈ।

## ਹਮ ਹਰਿ ਰਾਖੇ; ਲਗਿ ਸਤਿਗੁਰ ਪਾਵੈ ॥੨॥

ਸਤਿਗੁਰੂ ਸਾਹਿਬ ਜੀ ਦੇ ਪਾਵੈ = ਚਰਨੀਂ ਲੱਗਣ ਕਰਕੇ ਹਮ = ਸਾਨੂੰ ਹਰਿ = ਪਰਮੇਸ਼ਰ ਨੇ ਮਾਇਆ ਤੋਂ ਰਾਖੇ = ਰੱਖ ਲਿਆ ਹੈ, ਬਚਾ ਲਿਆ ਹੈ ॥੨॥

## ਤਪੁ ਕਰਤੇ; ਤਪਸੀ ਭੂਲਾਏ ॥

ਤਪੁ = ਤਪੱਸਿਆ ਕਰਤੇ = ਕਰਨ ਵਾਲੇ ਤਪਸੀ = ਤਪੱਸਵੀਆਂ ਨੂੰ ਵੀ ਮਾਇਆ ਨੇ ਭੁਲਾਏ = ਭੁਲਾਉਣਾ ਕੀਤਾ ਹੈ।

**ਸਾਖੀ—ਸੌਰਭ ਰਿਖੀ ਦੀ :** ਸੌਰਭ ਰਿਖੀ ਜੰਗਲ ਵਿਚ ਤਲਾਬ ਦੇ ਕਿਨਾਰੇ ਬੈਠਾ ਤਪ ਕਰ ਰਿਹਾ ਸੀ। ਤਪ ਕਰਦੇ ਨੂੰ ਬਹੁਤ ਸਮਾਂ ਗੁਜ਼ਰ ਗਿਆ। ਇਸ ਦੇ ਸਰੀਰ ਉੱਪਰ ਵਰਮੀ ਚੜ੍ਹ ਗਈ ਸੀ। ਇਕ ਸਮੇਂ ਇਕ ਰਾਜਾ ਆਪਣੇ ਪਰਿਵਾਰ ਤੇ ਫ਼ੌਜਾਂ ਸਮੇਤ ਤਲਾਬ ਦੇ ਕਿਨਾਰੇ ਉਤਰਿਆ। ਰਾਜੇ ਦੀਆਂ ਲੜਕੀਆਂ ਸੈਰ ਕਰਦੀਆਂ-ਕਰਦੀਆਂ ਇਸ ਰਿਖੀ ਦੇ ਪਾਸ ਜਾ ਪਹੁੰਚੀਆਂ ਤੇ ਇਸ ਦੀਆਂ ਅੱਖਾਂ ਵਿਚ ਸੂਲਾਂ ਖੋਭ ਦਿੱਤੀਆਂ, ਜਿਸ ਕਰਕੇ ਇਸ ਦੀਆਂ ਅੱਖਾਂ ਵਿੱਚੋਂ ਖ਼ੂਨ ਨਿਕਲ ਆਇਆ। ਉਹ ਸਾਰੀਆਂ ਲੜਕੀਆਂ ਡਰਦੀਆਂ ਭੱਜ ਗਈਆਂ ਤੇ ਜਾ ਕੇ ਆਪਣੇ ਪਿਤਾ ਨੂੰ ਦੱਸ ਦਿੱਤਾ ਕਿ ਸਾਥੋਂ ਇਹ ਗ਼ਲਤੀ ਹੋ ਗਈ ਹੈ। ਰਾਜਾ ਬਖ਼ਸ਼ਾਉਣ ਵਾਸਤੇ ਰਿਖੀ ਕੋਲ ਆਇਆ ਤੇ ਖਿਮਾ ਮੰਗਣ ਲੱਗਾ। ਰਿਖੀ ਨੇ ਕਿਹਾ ਕਿ ਰਾਜਨ ! ਜੇ ਖਿਮਾ ਚਾਹੁੰਦਾ ਹੈਂ ਤਾਂ ਮੈਨੂੰ ਆਪਣੀ ਪੁੱਤਰੀ ਵਿਆਹ ਦਿਉ। ਰਾਜੇ ਨੇ ਕਿਹਾ ਕਿ ਰਿਖੀਵਰ ! ਆਪ ਦਾ ਸਰੀਰ ਬਹੁਤ ਬਿਰਧ ਹੈ, ਇਹ ਕਿਵੇਂ ਹੋ ਸਕਦਾ ਹੈ ? ਜੇਕਰ ਤੁਹਾਡਾ ਸਰੀਰ ਜਵਾਨ ਹੁੰਦਾ ਤਾਂ ਮੈਂ ਲੜਕੀ ਦੇ ਦਿੰਦਾ। ਰਿਖੀ ਨੇ ਤਪੋ ਬਲ ਨਾਲ ਆਪਣਾ ਸੁੰਦਰ ਨੌਜਵਾਨ ਵਰਗਾ ਰੂਪ ਧਾਰ ਲਿਆ ਤੇ ਰਾਜੇ ਦੀਆਂ ਸਭ ਲੜਕੀਆਂ ਨੂੰ ਵਿਆਹ ਲਿਆ; ਜਿਨ੍ਹਾਂ ਦੀ ਗਿਣਤੀ ਵਿਸ਼ਿਸ਼ਟ ਪੁਰਾਣ ਵਿਚ ਇਕ ਸੌ ਲਿਖੀ ਹੈ। ਇਉਂ ਵੱਡੇ-ਵੱਡੇ ਤਪੱਸਵੀਆਂ ਨੂੰ ਵੀ ਇਹ ਮਾਇਆ ਨੇ ਭਰਮ ਵਿਚ ਭੁਲਾ ਦਿੱਤਾ ਹੈ। ਇਸ ਸ਼ਬਦ ਵਿਚ ਆਏ ਹੋਏ ਸਿਧਾਂਤ ਨੂੰ ਸੌਖਾ ਸਮਝਣ ਲਈ ਪੁਰਾਣਕ ਸਾਖੀ ਦਾ ਹਵਾਲਾ ਦਿੱਤਾ ਗਿਆ ਹੈ।

## ਪੰਡਿਤ ਮੋਹੇ; ਲੋਭਿ ਸਬਾਏ ॥

ਸਬਾਏ = ਬਹੁਤੇ ਪੰਡਿਤ = ਵਿਦਵਾਨਾਂ ਨੂੰ ਲੋਭਿ = ਲਾਲਚ ਵਿਚ ਲਾ ਕੇ ਮਾਇਆ ਨੇ ਮੋਹੇ = ਮੋਹਿਆ ਹੋਇਆ ਹੈ।

ਨੋਟ : ਇਥੇ "ਲੱਬ ਦਾ ਬਾਪ ਕੌਣ" ਵਾਲੀ ਸਾਖੀ ਲਾਓ, ਜਿਸ ਵਿਚ ਇਕ ਪੰਡਿਤ ਨੇ ਰਾਜ ਪੰਡਿਤ ਨਾਲ ਈਰਖਾ ਕਰਕੇ ਉਸ ਨੂੰ ਉਥੋਂ ਕਢਵਾ ਦਿੱਤਾ ਸੀ। ਫਿਰ ਪੰਡਿਤ ਦੀ ਲੜਕੀ ਨੇ ਉਸ ਦੇ ਸਵਾਲਾਂ ਦਾ ਜੁਆਬ ਦੇ ਕੇ ਉਸ ਨੂੰ ਲਾਲਚੀ ਸਿੱਧ ਕੀਤਾ।

## ਤ੍ਰੈ ਗੁਣ ਮੋਹੇ; ਮੋਹਿਆ ਆਕਾਸੁ ॥

ਤ੍ਰੈ ਗੁਣ = ਤਿੰਨਾਂ ਗੁਣਾਂ (ਰਜੋ ਤਮੋ ਸਤੋ) ਵਾਲੇ ਜੀਵ ਮਾਇਆ ਨੇ ਮੋਹੇ = ਮੋਹਿਤ ਕੀਤੇ ਹੋਏ ਹਨ **ਵਾ:** ਰਜੋਗੁਣੀ ਬ੍ਰਹਮਾ ਜੋ ਸੁਰਸਤੀ ਦੇ ਰੂਪ 'ਤੇ ਮੋਹਿਤ ਹੋ ਗਿਆ ਸੀ। ਤਮੋਗੁਣੀ ਸ਼ਿਵਜੀ ਜੋ ਮੋਹਣੀ ਅਵਤਾਰ ਦਾ ਰੂਪ ਦੇਖ ਕੇ ਮੋਹਿਤ ਹੋ ਗਿਆ ਅਤੇ ਸਤੋਗੁਣੀ ਵਿਸ਼ਨੂੰ ਨੇ ਜਲੰਧਰ ਦੈਂਤ ਦਾ ਰੂਪ ਧਾਰ ਕੇ ਬ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ ਸੀ, ਇਉਂ ਤਿੰਨਾਂ ਗੁਣਾਂ ਵਾਲੇ ਵੱਡੇ ਦੇਵਤਿਆਂ ਨੂੰ ਮਾਇਆ ਨੇ ਮੋਹਿਆ ਹੋਇਆ ਹੈ ਅਤੇ ਆਕਾਸੁ = ਦੇਵ ਲੋਕ ਭਾਵ ਬੈਕੁੰਠ ਵਿਚ ਰਹਿਣ ਵਾਲੇ ਜੈ ਅਤੇ ਬਿਜੈ ਨੂੰ ਵੀ ਮਾਇਆ ਨੇ ਮੋਹਿਆ = ਮੋਹਣਾ ਕੀਤਾ ਹੈ। ਅਰਥਾਤ ਭਗਵਾਨ ਦੇ ਦਰਵਾਜ਼ੇ 'ਤੇ ਰਹਿਣ ਕਰਕੇ ਵੀ ਮਾਇਆ ਦਾ ਪਰਦਾ ਪੈਣ ਨਾਲ ਭਗਵਾਨ ਨੂੰ ਮਿਲਣ ਆਏ ਸਨਕ ਸਨੰਦਨ ਆਦਿ ਰਿਸ਼ੀਆਂ ਦਾ ਨਿਰਾਦਰ ਕਰ ਬੈਠੇ **ਵਾ:** ਆਕਾਸੁ = ਸਵਰਗ ਵਿਚ

ਰਹਿਣ ਵਾਲੇ ਦੇਵਤੇ, ਇੰਦ੍ਰ ਆਦਿਕ ਵੀ ਮਾਇਆ ਦੇ ਮੋਹੇ ਹੋਏ ਹਨ **ਵਾ:** ਆਕਾਸ਼ ਵਿਚ ਕੁਟੀਆ ਪਾਉਣ ਵਾਲਾ ਵਿਸ਼ਿਸ਼ਟ ਮੁਨੀ ਵੀ ਮਾਇਆ ਦਾ ਮੋਹਿਆ ਹੋਇਆ ਹੈ **ਵਾ:** ਆਕਾਸ਼ ਤੋਂ ਭਾਵ ਬ੍ਰਹਮ ਲੋਕ ਵਿਚ ਰਹਿਣ ਵਾਲਾ ਬ੍ਰਹਮਾ ਵੀ ਮਾਇਆ ਦਾ ਮੋਹਿਆ ਹੋਇਆ ਹੈ **ਅਥਵਾ** ਤਿੰਨੇ ਗੁਣਾਂ ਵਾਲੇ ਜੀਵ ਜਾਂ ਦੇਵਤੇ ਮੋਹੇ ਹੋਏ ਹਨ, ਪਰੰਤੂ ਆਕਾਸੁ = ਚਿਦਾਕਾਸ਼ ਬ੍ਰਹਮ ਮਾਇਆ ਦੇ (ਮੋਹਿ+ਆ) ਮੋਹਿ = ਮੋਹ ਤੋਂ ਆ = ਰਹਿਤ ਹੈ।

## ਹਮ ਸਤਿਗੁਰ ਰਾਖੇ; ਦੇ ਕਰਿ ਹਾਥੁ ॥੩॥

ਹਮ = ਸਾਡੇ ਤਾਈਂ ਸਤਿਗੁਰ = ਸੱਚੇ ਗੁਰੂ ਜੀ ਨੇ ਕ੍ਰਿਪਾ ਰੂਪੀ ਹਾਥ = ਹੱਥ ਦੇ ਕਰਿ = ਕਰਕੇ ਰਾਖੇ = ਰੱਖਣਾ ਕੀਤਾ ਹੈ ॥੩॥

## ਗਿਆਨੀ ਕੀ; ਹੋਇ ਵਰਤੀ ਦਾਸਿ ॥ ਕਰ ਜੋੜੇ; ਸੇਵਾ ਕਰੇ ਅਰਦਾਸਿ ॥

ਬ੍ਰਹਮ ਨੂੰ ਗਿਆਨੀ = ਜਾਨਣ ਵਾਲਾ ਭਾਵ ਬ੍ਰਹਮ ਗਿਆਨੀਆਂ ਕੀ = ਦੀ ਤਾਂ ਇਹ ਮਾਇਆ ਦਾਸਿ = ਦਾਸੀ ਹੋ ਕੇ ਵਰਤੀ = ਵਰਤਦੀ ਹੈ। ਉਹਨਾਂ ਦੇ ਅੱਗੇ ਕਰ = ਹੱਥ ਜੋੜੇ = ਜੋੜ ਕਰਕੇ ਸੇਵਾ = ਟਹਿਲ ਕਰੇ = ਕਰਨ ਲਈ ਅਰਦਾਸਿ = ਬੇਨਤੀ, ਜੋਦੜੀ ਕਰਦੀ ਹੈ।

ਜਿਸ ਪ੍ਰਕਾਰ ਇਕ ਤੱਤ ਬੇਤੇ ਮਹਾਤਮਾ ਦੇ ਪਾਸ ਮਾਇਆ ਇਸਤਰੀ ਦਾ ਰੂਪ ਧਾਰ ਕੇ ਆਈ ਅਤੇ ਬੇਨਤੀ ਕੀਤੀ ਕਿ ਮੈਨੂੰ ਸੇਵਾ ਬਖ਼ਸ਼ੋ। ਮਹਾਤਮਾ ਨੇ ਕਿਹਾ ਕਿ ਸਾਡਾ ਤੇਰੇ ਨਾਲ ਕੋਈ ਕੰਮ ਨਹੀਂ ਹੈ, ਉਸ ਨੇ ਫਿਰ ਨਿਮਰਤਾ ਸਹਿਤ ਹੋ ਕੇ ਕਿਹਾ ਕਿ ਕੋਈ ਸੇਵਾ ਜ਼ਰੂਰ ਬਖ਼ਸ਼ੋ ਤਾਂ ਮਹਾਤਮਾ ਨੇ ਕਿਹਾ ਕਿ ਸਾਡੇ ਕੋਲ ਇਕ ਪੱਥਰ ਦੀ ਸਿਲਾ ਹੈ, ਜਿਸ ਉੱਪਰ ਅਸੀਂ ਬੈਠ ਕੇ ਪਰਮੇਸ਼ਰ ਵਿਚ ਧਿਆਨ ਜੋੜਦੇ ਹਾਂ, ਤੂੰ ਇਸ ਨੂੰ ਆਪਣੇ ਸਿਰ 'ਤੇ ਚੁੱਕ ਲੈ ਅਤੇ ਅਸੀਂ ਜਿਥੇ ਵੀ ਜਾਈਏ, ਉਥੇ ਨਾਲ ਹੀ ਲੈ ਕੇ ਜਾਇਆ ਕਰ। ਉਸ ਨੇ ਮਹਾਤਮਾ ਦਾ ਹੁਕਮ ਮੰਨ ਕੇ ਸਿਲਾ ਸਿਰ 'ਤੇ ਚੁੱਕ ਲਈ। ਮਹਾਤਮਾ ਜਿਥੇ ਵੀ ਜਾਣ, ਉਥੇ ਨਾਲ ਚੁੱਕ ਕੇ ਜਾਇਆ ਕਰੇ। ਇਉਂ ਇਕ ਦਿਨ ਇਕ ਸ਼ਾਹੂਕਾਰ ਨੂੰ ਕਹਿਣ ਲੱਗੀ ਕਿ ਮੈਨੂੰ ਇਨ੍ਹਾਂ ਮਹਾਤਮਾ ਤੋਂ ਛੁਡਾਉ। ਸ਼ਾਹੂਕਾਰ ਨੇ ਮਹਾਤਮਾ ਨੂੰ ਕਿਹਾ ਕਿ ਮਹਾਰਾਜ ਜੀ ! ਇਸ ਦੇਵੀ ਨੂੰ ਮਾਫ਼ ਕਰ ਦਿਉ, ਸਿਲਾ ਚੁੱਕਣ ਕਰਕੇ ਬਹੁਤ ਔਖੀ ਹੁੰਦੀ ਹੈ। ਮਹਾਤਮਾ ਨੇ ਕਿਹਾ ਕਿ ਅਸੀਂ ਤਾਂ ਇਸ ਨੂੰ ਕੁਝ ਭੀ ਨਹੀਂ ਕਿਹਾ, ਇਹ ਆਪ ਹੀ ਚੁੱਕੀ ਫਿਰਦੀ ਹੈ, ਜੇਕਰ ਨਹੀਂ ਚੁੱਕਣੀ ਤਾਂ ਸੁੱਟ ਦੇਵੇ, ਅਸਾਂ ਨੂੰ ਇਸ ਨਾਲ ਕੋਈ ਮਤਲਬ ਨਹੀਂ ਹੈ। ਇਉਂ ਸੇਵਾ ਕਰਨ ਲਈ ਅਰਦਾਸਾਂ ਕਰਦੀ ਰਹਿੰਦੀ ਹੈ।

## ਜੋ ਤੂੰ ਕਹਹਿ; ਸੁ ਕਾਰ ਕਮਾਵਾ ॥
## ਜਨ ਨਾਨਕ; ਗੁਰਮੁਖ ਨੇੜਿ ਨ ਆਵਾ ॥੪॥੧॥

ਮਾਇਆ ਮਹਾਤਮਾ ਨੂੰ ਕਹਿੰਦੀ ਹੈ ਕਿ ਜੋ = ਜਿਹੜਾ ਵੀ ਤੂੰ = ਤੁਸੀਂ ਹੁਕਮ ਕਹਹਿ = ਕਹਿੰਦੇ ਹੋ, ਸੁ = ਉਹੋ ਹੀ ਮੈਂ ਕਾਰ = ਕੰਮ ਕਮਾਵਾ = ਕਮਾਉਣਾ ਕਰਾਂਗੀ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਹ ਮਾਇਆ ਗੁਰਮੁਖ ਜਨਾਂ ਦੇ ਨੇੜਿ = ਨੇੜੇ, ਕੋਲ ਵੀ ਨ = ਨਹੀਂ ਆਵਾ = ਆਉਂਦੀ **ਵਾ:** ਉਹ ਨੇੜੇ ਨਹੀਂ ਆਉਣ ਦਿੰਦੇ ॥੪॥੧॥

## ਆਸਾ ਮਹਲਾ ੫ ॥

ਜਿਵੇਂ ਸੰਸਾਰਕ ਪੱਖ ਵਿਚ ਸਹੁਰੇ ਘਰ ਵਿਚ ਲੜਕੀ ਦੀ ਸੱਸ, ਦਰਾਣੀ, ਜਠਾਣੀ ਆਦਿ ਰਿਸ਼ਤੇਦਾਰੀ ਹੁੰਦੀ ਹੈ, ਉਸੇ ਪ੍ਰਕਾਰ ਸਤਿਗੁਰੂ ਜੀ ਰੂਪਕ ਅਲੰਕਾਰ ਦੁਆਰਾ ਜਗਿਆਸੂ ਰੂਪ ਇਸਤਰੀ ਨੂੰ ਉਪਦੇਸ਼ ਬਖ਼ਸ਼ਦੇ ਹਨ। ਪਹਿਲਾਂ ਬਾਹਰੀ ਦ੍ਰਿਸ਼ਟਾਂਤ ਬਖ਼ਸ਼ਦੇ ਹਨ :

# ਸਸੂ ਤੇ; ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥

ਜਿਵੇਂ ਕਿਸੇ ਇਸਤਰੀ ਦੀ ਸੱਸ ਲੜਾਕੀ ਹੋਵੇ ਤੇ ਉਸ ਇਸਤਰੀ ਦੇ ਕਹਿਣ ਤੋਂ ਉਸ ਦੇ ਪਿਰਿ = ਪਤੀ ਨੇ ਸਸੂ = ਸੱਸ ਤੇ = ਤੋਂ ਵਾਖਿ = ਵੱਖਰੀ ਕੀਨੀ = ਕਰ ਦਿੱਤੀ। ਦੇਰ = ਦਰਾਣੀ ਅਤੇ ਜਠਾਣੀ ਜੋ ਬਹੁਤ ਸੰਤਾਪਿ = ਕਲੇਸ਼ ਕਰਦੀਆਂ ਅਤੇ ਦੂਖਿ = ਕਸ਼ਟ ਦਿੰਦੀਆਂ ਸਨ, ਉਹ ਭੀ ਮੁਈ = ਮਰ ਗਈਆਂ ਭਾਵ ਦੂਰ ਹੋ ਗਈਆਂ।

# ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥
# ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥

ਘਰ ਕੇ = ਦੇ ਜਿਠੇਰੇ = ਵਡੇਰੇ ਭਾਵ ਜੇਠ ਕੀ = ਦੀ ਕਾਣਿ = ਕਨੌਂਡ ਵੀ ਚੂਕੀ = ਚੁੱਕੀ ਗਈ। ਕਾਰ ਵਿਹਾਰਾਂ ਵਿਚ ਸੁਘੜ = ਸਿਆਣੇ ਅਤੇ ਸੁਜਾਣਿ = ਚਲਾਕ ਪਿਰਿ = ਪਤੀ ਨੇ ਆਪਣੀ ਸੁਪਤਨੀ ਨੂੰ ਆਗਿਆਕਾਰ ਜਾਣ ਕੇ ਰਾਖਿਆ = ਰੱਖਿਆ ਕੀਨੀ = ਕੀਤੀ ॥੧॥

## ਦੂਸਰਾ ਅਰਥ

### ਸਸੂ ਤੇ; ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥

ਪਿਰਿ = ਪਤੀ ਰੂਪੀ ਪਰਮਾਤਮਾ ਨੇ ਜੀਵ ਰੂਪ ਇਸਤਰੀ ਨੂੰ ਮਾਇਆ, ਅਵਿੱਦਿਆ ਰੂਪੀ ਸਸੂ = ਸੱਸ ਤੇ = ਤੋਂ ਵਖਿ = ਵੱਖਰੀ ਕਰ ਦਿੱਤਾ ਹੈ। ਹੰਕਾਰ ਦੇ ਘਰਵਾਲੀ ਆਸਾ ਰੂਪੀ ਦਰਾਣੀ ਲੋਭ ਦੇ ਘਰਵਾਲੀ ਤ੍ਰਿਸ਼ਨਾ ਰੂਪ ਜਠਾਣੀ ਜੋ ਹਮੇਸ਼ਾਂ ਦੂਖਿ = ਕਸ਼ਟ ਅਤੇ ਸੰਤਾਪਿ = ਕਲੇਸ਼ ਕਰਦੀਆਂ ਰਹਿੰਦੀਆਂ ਸਨ, ਉਹ ਦੋਵੇਂ ਹੀ ਮੁਈ = ਮਰ ਗਈਆਂ ਭਾਵ ਨਵਿਰਤ ਹੋ ਗਈਆਂ।

### ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥ ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥

ਸੰਸਾਰ ਰੂਪ ਘਰ ਕੇ = ਦੇ ਜਿਠੇਰੇ = ਵਡੇਰੇ ਭਾਵ ਧਰਮਰਾਜੇ ਕੀ = ਦੀ ਕਾਣਿ = ਕਨੌਂਡ (ਦਬਾਅ) ਵੀ ਚੂਕੀ = ਚੁੱਕੀ ਗਈ। (ਸੁ+ਘੜ) ਸੁ = ਸ੍ਰੇਸ਼ਟ ਘੜ = ਘਾੜਤਾਂ ਨੂੰ ਘੜਨ ਵਾਲੇ ਸੁਜਾਣਿ = ਅੰਤਰਜਾਮੀ ਪਿਰਿ = ਪਤੀ ਪਰਮਾਤਮਾ ਨੇ ਜੀਵ ਰੂਪ ਇਸਤਰੀ ਦੀ ਇਨ੍ਹਾਂ ਤੋਂ ਰਖਿਆ = ਹਿਫ਼ਾਜ਼ਤ ਕੀਨੀ = ਕੀਤੀ ਹੈ ॥੧॥

## ਤੀਸਰਾ ਅਰਥ

### ਸਸੂ ਤੇ; ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥

ਪਿਰਿ = ਪਤੀ ਅਕਾਲ ਪੁਰਖ ਨੇ ਸੰਸੇ ਆਤਮਿਕ ਬਿਰਤੀ ਰੂਪੀ ਸਸੂ = ਸੱਸ ਤੋਂ ਬੁੱਧ ਰੂਪ ਇਸਤਰੀ ਵਾਖਿ = ਵੱਖ ਕੀਨੀ = ਕੀਤੀ ਹੈ। ਚਿੱਤ ਰੂਪ ਦਿਓਰ ਦੀ ਚਿਤਵਨੀ, ਆਸਾ ਰੂਪੀ ਘਰਵਾਲੀ ਦੇਰ = ਦਰਾਣੀ ਅਤੇ ਮਨ ਰੂਪ ਜੇਠ ਦੀ ਤ੍ਰਿਸ਼ਨਾ, ਵਾਸ਼ਨਾ ਰੂਪ ਘਰਵਾਲੀ ਜਠਾਣੀ ਜੋ ਦੂਖਿ = ਦੁੱਖ ਤੇ ਸੰਤਾਪਿ = ਕਲੇਸ਼ ਦੇ ਕੇ ਸਤਾਉਂਦੀਆਂ ਸਨ, ਉਹ ਮੁਈ = ਮਰ ਗਈਆਂ।

### ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥ ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥

ਸੰਸਾਰ ਰੂਪ ਘਰ ਕੇ = ਦੇ ਵਿਚ ਲਿਆਉਣ ਵਾਲੇ ਜਿਠੇਰੇ = ਵਡੇਰੇ ਭਾਵ ਅਗਿਆਨ ਦੀ ਵੀ ਕਾਣਿ = ਕਨੌਂਡ ਚੂਕੀ = ਚੁੱਕ ਦਿੱਤੀ ਭਾਵ ਅਗਿਆਨ ਨੂੰ ਨਵਿਰਤ ਕਰ ਦਿੱਤਾ ਹੈ। ਇਉਂ ਸੁਘੜ ਸੁਜਾਣ ਪਿਰਿ = ਪਤੀ ਪਰਮਾਤਮਾ ਨੇ ਬੁੱਧ ਰੂਪੀ ਇਸਤਰੀ ਦੀ ਆਤਮ ਵਿਸ਼ੈਵੀ ਹੋਣ ਰੂਪ ਰੱਖਿਆ ਕੀਤੀ ॥੧॥

## ਚੌਥਾ ਅਰਥ

**ਸਸੂ ਤੇ; ਪਿਰਿ ਕੀਨੀ ਵਾਖਿ ॥ ਦੇਰ ਜਿਠਾਣੀ ਮੁਈ; ਦੂਖਿ ਸੰਤਾਪਿ ॥**

ਸਾਖੀ ਚੇਤਨ ਰੂਪ ਪਤੀ ਨੇ ਆਭਾਸ ਬਿਰਤੀ ਰੂਪ ਇਸਤਰੀ ਦੇਹ ਦੀ ਹੰਗਤਾ ਰੂਪ ਸੱਸ ਤੋਂ ਵੱਖਰੀ ਕਰ ਦਿੱਤੀ ਹੈ। (ਜਿ+ਠਾਣੀ) ਜਿ = ਜਿਨ੍ਹਾਂ ਨੇ ਪਰਮੇਸ਼ਰ ਦੀ ਪ੍ਰਾਪਤੀ ਵੱਲ ਦੇਰ = ਦੇਰੀ ਠਾਣੀ ਹੋਈ ਸੀ, ਸਤਿਗੁਰਾਂ ਦੀ ਕ੍ਰਿਪਾ ਨਾਲ ਉਹਨਾਂ ਦੀ ਦੁੱਖ ਅਤੇ ਸੰਤਾਪ ਦੇਣ ਵਾਲੀ ਆਸੁਰੀ ਸੰਪਦਾ ਮੁਈ = ਮਰ ਗਈ ਭਾਵ ਨਵਿਰਤ ਹੋ ਗਈ **ਵਾ:** ਜੰਮਣ ਮਰਣ ਰੂਪੀ ਤੇ ਆਧੀ, ਬਿਆਧੀ, ਉਪਾਧੀ ਰੂਪ ਤਾਪ ਮੁਏ = ਮਰ ਗਏ।

**ਘਰ ਕੇ ਜਿਠੇਰੇ ਕੀ; ਚੂਕੀ ਕਾਣਿ ॥ ਪਿਰਿ ਰਖਿਆ ਕੀਨੀ; ਸੁਘੜ ਸੁਜਾਣਿ ॥੧॥**

ਸਰੀਰ ਰੂਪ ਘਰ ਦੇ ਜਿਠੇਰੇ = ਵਡੇਰੇ ਦੇਹ ਅਧਿਆਸ ਕੀ = ਦੀ ਵੀ ਕਾਣਿ = ਕਨੌੜ ਚੁੱਕੀ ਗਈ। (ਸੁ+ਘੜ) ਸੰਸਾਰ ਦੀਆਂ, ਸ਼ੁਭ ਗੁਣਾਂ ਰੂਪ ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੇ ਸੁਜਾਣਿ = ਅੰਤਰਜਾਮੀ ਪਤੀ ਪਰਮੇਸ਼ਰ ਨੇ ਆਭਾਸ ਬਿਰਤੀ ਰੂਪ ਇਸਤਰੀ ਦੀ ਰੱਖਿਆ ਕੀਤੀ ॥੧॥

## ਸੁਨਹੁ ਲੋਕਾ; ਮੈ ਪ੍ਰੇਮ ਰਸੁ ਪਾਇਆ ॥

ਹੇ ਲੋਕਾ = ਲੋਕੋ ! ਭਾਵ ਪ੍ਰੇਮੀ ਜਨੋਂ, ਸੁਣਨਾ ਕਰੋ, ਮੈ = ਅਸੀਂ ਪਰਮੇਸ਼ਰ ਦੇ ਪ੍ਰੇਮ ਰਸ ਤਾਈਂ ਪਾਇਆ = ਪਾਉਣਾ ਕੀਤਾ ਹੈ।

## ਦੁਰਜਨ ਮਾਰੇ, ਵੈਰੀ ਸੰਘਾਰੇ;
## ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ ॥੧॥ਰਹਾਉ॥

ਦੁਰਜਨ = ਖੋਟੇ ਪੁਰਸ਼ ਦੀ ਸੰਗਤ ਵਲੋਂ ਜਾਂ ਖੋਟੇ ਰਾਗ ਦ੍ਵੈਖ ਆਦਿਕ ਨੂੰ ਮਾਰੇ = ਮਾਰਨਾ ਕੀਤਾ ਹੈ ਅਤੇ ਕਾਮ ਕ੍ਰੋਧ ਰੂਪੀ ਵੈਰੀ = ਦੁਸ਼ਮਣਾਂ ਨੂੰ ਸੰਘਾਰੇ = ਸੰਘਾਰਣਾ ਭਾਵ ਨਾਸ਼ ਕੀਤਾ ਹੈ। ਸਤਿਗੁਰਿ = ਸੱਚੇ ਗੁਰਾਂ ਨੇ ਕ੍ਰਿਪਾ ਕਰਕੇ ਮੋ = ਮੇਰੇ ਕਉ = ਤਾਈਂ ਹਰਿ = ਹਰੀ ਦਾ ਨਾਮ ਦਿਵਾਇਆ = ਦਿਵਾਉਣਾ ਕੀਤਾ ਹੈ ॥੧॥ਰਹਾਉ॥

## ਪ੍ਰਥਮੇ; ਤਿਆਗੀ ਹਉਮੈ ਪ੍ਰੀਤਿ ॥ ਦੁਤੀਆ; ਤਿਆਗੀ ਲੋਗਾ ਰੀਤਿ ॥

ਹੇ ਜਗਿਆਸੂ ਜਨੋਂ ! ਪ੍ਰਥਮੇ = ਪਹਿਲਾਂ (ਪਹਿਲੀ ਅਵਸਥਾ ਵਿਚ) ਦੇਹ ਦੇ ਅੰਦਰੋਂ ਹਉਮੈ = ਹੰਗਤਾ ਮਮਤਾ ਦੀ ਪ੍ਰੀਤਿ = ਪ੍ਰੀਤੀ ਤਿਆਗੀ = ਛੱਡਣ ਵਾਲੇ ਬਣੋ। ਦੁਤੀਆ = ਦੂਸਰਾ ਸੰਸਾਰਕ ਲੋਗਾ = ਲੋਕਾਂ ਦੀ ਰੀਤਿ = ਰੀਤੀ ਤਿਆਗੀ = ਛੱਡਣੀ ਕਰੋ।

## ਤ੍ਰੈ ਗੁਣ ਤਿਆਗਿ; ਦੁਰਜਨ ਮੀਤ ਸਮਾਨੇ ॥
## ਤੁਰੀਆ ਗੁਣੁ; ਮਿਲਿ ਸਾਧ ਪਛਾਨੇ ॥੨॥

ਤੀਸਰਾ ਤ੍ਰੈ = ਤਿੰਨਾਂ ਗੁਣਾਂ ਦੀ ਉਪਾਸ਼ਨਾ ਤਿਆਗਿ = ਛੱਡ ਕਰਕੇ ਦੁਰਜਨ = ਖੋਟੇ ਪੁਰਸ਼ ਅਤੇ ਮੀਤ = ਮਿੱਤਰਾਂ ਵਿਚ ਸਮਾਨੇ = ਸਮਾਨ ਦ੍ਰਿਸ਼ਟੀ ਕਰੋ। ਫਿਰ ਸਾਧ = ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਵਿਚ ਮਿਲ ਕਰਕੇ ਤੁਰੀਆ ਅਵਸਥਾ ਵਿਚ ਗਿਆਨ ਰੂਪ ਗੁਣ ਨੂੰ ਪਛਾਨੇ = ਪਛਾਣ ਲਵੋਗੇ ॥੨॥

## ਸਹਜ ਗੁਫਾ ਮਹਿ; ਆਸਣੁ ਬਾਧਿਆ ॥ ਜੋਤਿ ਸਰੂਪ; ਅਨਾਹਦੁ ਵਾਜਿਆ ॥

ਸਹਜ = ਗਿਆਨ ਸਰੂਪ ਰੂਪੀ ਗੁਫਾ ਮਹਿ = ਵਿਚ ਚਿੱਤ ਦਾ ਇਸਥਿਤ ਕਰਨ ਰੂਪ ਆਸਣ

ਬਾਧਿਆ = ਬੰਨ੍ਹਣਾ ਕਰੋ। ਇਉਂ ਜੋਤਿ = ਜੋਤੀ ਸਰੂਪ ਅਨਾਹਦ = ਹੱਦ ਤੋਂ ਰਹਿਤ ਪਰਮਾਤਮਾ ਇਕ-ਰਸ ਹਿਰਦੇ ਵਿਚ ਵਾਜਿਆ = ਪ੍ਰਗਟ ਹੋਵੇਗਾ।

**ਮਹਾ ਅਨੰਦੁ; ਗੁਰ ਸਬਦੁ ਵੀਚਾਰਿ ॥**
**ਪ੍ਰਿਅ ਸਿਉ ਰਾਤੀ; ਧਨ ਸੋਹਾਗਣਿ ਨਾਰਿ ॥੩॥**

ਹੇ ਜਗਿਆਸੂ! ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰ ਕੇ ਮਹਾ = ਬਹੁਤ ਅਨੰਦੁ = ਸੁੱਖ ਪ੍ਰਾਪਤ ਹੁੰਦਾ ਹੈ। ਜਿਹੜੀ ਮਹਾਤਮਾ ਰੂਪੀ ਇਸਤਰੀ ਪ੍ਰਿਅ = ਪਤੀ ਅਕਾਲ ਪੁਰਖ ਦੇ ਸਿਉ = ਨਾਲ ਰਾਤੀ = ਰੰਗੀ ਭਾਵ ਤਦਾਕਾਰ ਹੋਈ ਹੈ, ਉਹ ਸੋਹਾਗਣਿ = ਸੁਹਾਗਵੰਤੀ ਨਾਰਿ = ਇਸਤਰੀ, ਧਨ = ਧੰਨਤਾ ਦੇ ਯੋਗ ਹੈ ॥੩॥

**ਜਨ ਨਾਨਕੁ ਬੋਲੇ; ਬ੍ਰਹਮ ਬੀਚਾਰੁ ॥ ਜੋ ਸੁਣੇ ਕਮਾਵੈ; ਸੁ ਉਤਰੈ ਪਾਰਿ ॥**

ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਹੇ ਜਗਿਆਸੂ! ਅਸੀਂ ਜਨ = ਦਾਸ ਬ੍ਰਹਮ ਦੀ ਵੀਚਾਰ ਨੂੰ ਹੀ ਬੋਲੇ = ਬੋਲਦੇ ਹਾਂ। ਜੋ = ਜਿਹੜਾ ਵੀ ਇਸ ਵੀਚਾਰ ਤਾਈਂ ਸੁਣੇ = ਸ੍ਰਵਣ ਕਰਕੇ ਕਮਾਵੈ = ਕਮਾਈ ਕਰੇਗਾ ਭਾਵ ਅਭਿਆਸ ਕਰੇਗਾ, ਸੁ = ਉਹ ਸੰਸਾਰ-ਸਮੁੰਦਰ ਤੋਂ ਪਾਰ ਮੁਕਤੀ ਰੂਪ ਕਿਨਾਰੇ 'ਤੇ ਉਤਰੈ = ਉਤਰ ਜਾਵੇਗਾ।

**ਜਨਮਿ ਨ ਮਰੈ; ਨ ਆਵੈ ਨ ਜਾਇ ॥ ਹਰਿ ਸੇਤੀ; ਓਹੁ ਰਹੈ ਸਮਾਇ ॥੪॥੨॥**

ਫਿਰ ਨਾ ਉਹ ਜਨਮਿ = ਜਨਮਾਂ ਵਿਚ ਆਵੇਗਾ ਤੇ ਨਾ ਹੀ ਮਰੈ = ਮਰੇਗਾ, ਨਾ ਹੀ ਜੀਵ ਕਾਲ ਵਿਚ ਪੈ ਕੇ ਆਵੈ = ਆਵੇਗਾ, ਨਾ ਹੀ ਜਾਇ = ਜਾਵੇਗਾ। ਹਰਿ = ਪਰਮੇਸ਼ਰ ਦੇ ਸੇਤੀ = ਸਾਥ ਹੀ ਓਹੁ = ਉਹ ਪੁਰਖ ਸਮਾਇ = ਅਭੇਦ ਹੋਇਆ ਰਹੈ = ਰਹੇਗਾ ॥੪॥੨॥

**ਆਸਾ ਮਹਲਾ ੫ ॥**

ਸਤਿਗੁਰੂ ਜੀ ਇਸ ਸ਼ਬਦ ਵਿਚ ਪਿਤਾ ਸਤਿਗੁਰਾਂ ਦੁਆਰਾ ਪ੍ਰਾਪਤ ਹੋਈ ਸਰੂਪ ਦੀ ਭਗਤੀ ਬਾਰੇ ਦੱਸਦੇ ਹੋਏ ਉਚਾਰਦੇ ਹਨ।

**ਨਿਜ ਭਗਤੀ; ਸੀਲਵੰਤੀ ਨਾਰਿ ॥ ਰੂਪਿ ਅਨੂਪ; ਪੂਰੀ ਆਚਾਰਿ ॥**

ਸੀਲਵੰਤੀ = ਪਤੀਬ੍ਰਤਾ ਧਰਮ ਵਾਲੀ, ਸ਼ਾਂਤੀ ਭਾਵ ਵਾਲੀ ਨਾਰਿ = ਇਸਤਰੀ ਦੀ ਨਿਆਈਂ ਨਿਜ = ਆਪਣੇ ਸਰੂਪ ਦੀ ਭਗਤੀ ਸਾਨੂੰ ਪ੍ਰਾਪਤ ਹੋਈ ਹੈ। ਜੋ ਰੂਪਿ = ਸੁਭਾਉ ਕਰਕੇ ਦਿਲ ਦੀ ਸਫ਼ਾਈ ਕਰਨ ਵਾਲੀ ਸੁੰਦਰ ਰੂਪਿ = ਸਰੂਪ ਵਾਲੀ ਅਨੂਪ = ਉਪਮਾ ਤੋਂ ਰਹਿਤ ਹੈ ਅਤੇ ਸ਼ੁਭ ਗੁਣਾਂ ਰੂਪੀ ਆਚਾਰਿ = ਸ੍ਰੇਸ਼ਟ ਆਚਰਨ ਵਿਚ ਪੂਰੀ = ਪੂਰਨ ਹੈ।

**ਜਿਤੁ ਗ੍ਰਿਹਿ ਵਸੈ; ਸੋ ਗ੍ਰਿਹੁ ਸੋਭਾਵੰਤਾ ॥**
**ਗੁਰਮੁਖਿ ਪਾਈ; ਕਿਨੈ ਵਿਰਲੈ ਜੰਤਾ ॥੧॥**

ਜਿਤੁ = ਜਿਸ ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਭਗਤੀ ਰੂਪੀ ਇਸਤਰੀ ਵਸੈ = ਵਸਦੀ ਹੈ, ਸੋ = ਉਹ ਹਿਰਦਾ ਰੂਪੀ ਗ੍ਰਿਹੁ = ਘਰ ਸੋਭਾਵੰਤਾ = ਸ਼ੋਭਾ ਵਾਲਾ ਹੋ ਜਾਂਦਾ ਹੈ। ਪਰੰਤੂ ਕਿਨੈ = ਕਿਸੇ ਵਿਰਲੈ = ਟਾਵੇਂ-ਟਾਵੇਂ ਜੰਤਾ = ਮਨੁੱਖਾਂ, ਜੀਵਾਂ ਨੇ (ਗੁਰ+ਮੁਖਿ) ਮੁਖੀ ਸਤਿਗੁਰਾਂ ਦੁਆਰਾ ਐਸੀ ਭਗਤੀ ਰੂਪ ਇਸਤਰੀ ਪਾਈ = ਪਾਉਣਾ ਕੀਤੀ ਹੈ ॥੧॥

[ਅੰਗ ੩੭੧]

## ਸੁਕਰਣੀ ਕਾਮਣਿ; ਗੁਰ ਮਿਲਿ ਹਮ ਪਾਈ ॥ ਜਜਿ ਕਾਜਿ; ਪਰਥਾਇ ਸੁਹਾਈ ॥੧॥ਰਹਾਉ॥

(**ਜਜਿ** ਪੋਲਾ ਬੋਲੋ)

ਸੁਕਰਣੀ = ਸ੍ਰੇਸ਼ਟ ਕਰਣੀ ਵਾਲੀ ਭਗਤੀ ਰੂਪੀ ਕਾਮਣਿ = ਇਸਤਰੀ, ਹਮ = ਅਸਾਂ ਨੇ ਗੁਰ = ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਪਾਈ = ਪਾਉਣਾ ਕੀਤੀ ਹੈ। ਜਿਵੇਂ ਸ੍ਰੇਸ਼ਟ ਸੁਭਾਵ ਵਾਲੀ ਇਸਤਰੀ ਜਜਿ = ਪੂਜਾ, ਵਿਆਹ ਆਦਿ ਸਾਰੇ ਵਿਹਾਰਾਂ ਰੂਪੀ ਕਾਜਿ = ਕੰਮਾਂ ਅਤੇ ਪਰਥਾਇ = ਰੀਤਾਂ ਰਸਮਾਂ ਜਾਂ ਪ੍ਰਲੋਕ ਵਿਚ ਸੁਹਾਈ = ਸ਼ੋਭਾ ਪਾਉਂਦੀ ਹੈ। ਇਉਂ ਭਗਤੀ ਰੂਪੀ ਇਸਤਰੀ ਆਪਣੇ ਇਸ਼ਟ ਗੁਰੂ ਦੇ ਜਜਿ = ਪੂਜਨ ਸਮੇਂ, ਸਿਮਰਨ, ਗਿਆਨ ਰੂਪੀ ਕਾਜਿ = ਕਾਰਜ ਵੇਲੇ ਅਤੇ ਪਰਥਾਇ = ਪ੍ਰਲੋਕ ਭਾਵ ਸਚਖੰਡ ਦੀ ਪ੍ਰਾਪਤੀ ਵਾਲੀ **ਵਾ:** (ਪਰ+ਥਾਇ) ਥਾਇ = ਥਾਵਾਂ ਤੋਂ ਪਰ = ਪਰ੍ਹੇ ਪਰਮੇਸ਼ਰ ਦੀ ਪ੍ਰਾਪਤੀ ਵੇਲੇ ਸੁਹਾਈ = ਸ਼ੋਭਨੀਕ ਹੋਈ ਹੈ ॥੧॥ਰਹਾਉ॥

## ਜਿਚਰੁ ਵਸੀ; ਪਿਤਾ ਕੈ ਸਾਥਿ ॥ ਤਿਚਰੁ ਕੰਤੁ; ਬਹੁ ਫਿਰੈ ਉਦਾਸਿ ॥

ਜਿਚਰੁ = ਜਿਤਨਾ ਚਿਰ ਤਕ ਭਗਤੀ ਰੂਪੀ ਲੜਕੀ ਆਪਣੇ ਗੁਰਾਂ ਰੂਪੀ ਪਿਤਾ = ਪਿਓ ਕੈ = ਦੇ ਸਾਥਿ = ਨਾਲ ਵਸੀ = ਵਸਦੀ ਸੀ। ਤਿਚਰੁ = ਉਤਨਾ ਚਿਰ ਤਕ ਜੀਵ ਰੂਪੀ ਕੰਤੁ = ਪਤੀ ਬਹੁ = ਬਹੁਤ ਉਦਾਸਿ = ਉਪਰਾਮ ਹੋ ਕੇ ਏਧਰ ਓਧਰ ਫਿਰੈ = ਭਟਕਦਾ ਰਹਿੰਦਾ ਹੈ।

## ਕਰਿ ਸੇਵਾ; ਸਤ ਪੁਰਖੁ ਮਨਾਇਆ ॥ ਗੁਰਿ ਆਣੀ ਘਰ ਮਹਿ; ਤਾ ਸਰਬ ਸੁਖ ਪਾਇਆ ॥੨॥

ਜਦੋਂ ਜੀਵ ਨੇ ਸਤ ਪੁਰਖੁ = ਉੱਤਮ ਪੁਰਸ਼ **ਵਾ:** ਸਤ = ਤ੍ਰੈ-ਕਾਲ ਅਬਾਧ ਸਰੂਪ ਸੱਚੇ ਪੁਰਖੁ = ਪੂਰਨ ਸਤਿਗੁਰੂ ਜੀ ਨੂੰ ਸੇਵਾ = ਟਹਿਲ ਕਰਿ = ਕਰਕੇ ਮਨਾਇਆ = ਮਨਾਉਣਾ ਕੀਤਾ। ਤਾਂ ਗੁਰਿ = ਸਤਿਗੁਰਾਂ ਦੁਆਰਾ ਭਗਤੀ ਰੂਪੀ ਇਸਤਰੀ ਨੂੰ ਹਿਰਦੇ ਰੂਪੀ ਘਰ ਮਹਿ = ਵਿਚ ਆਣੀ = ਲਿਆਉਣਾ ਕੀਤਾ, ਜਦੋਂ ਭਗਤੀ ਹਿਰਦੇ ਵਿਚ ਵਸ ਗਈ, ਤਾ = ਤਦ ਸਰਬ = ਸਾਰੇ ਸੁਖਾਂ ਨੂੰ ਪਾਇਆ = ਪਾਉਣਾ ਕੀਤਾ ॥੨॥

## ਬਤੀਹ ਸੁਲਖਣੀ; ਸਚੁ ਸੰਤਤਿ ਪੂਤ ॥

(**ਬੱਤੀਹ ਸੁਲੱਖਣੀ** ਅੱਧਕ ਸਹਿਤ ਬੋਲੋ)

ਜਿਵੇਂ ਬਤੀਹ = ਬੱਤੀ ਸੁਲਖਣੀ = ਸ੍ਰੇਸ਼ਟ ਲੱਖਣਾ ਵਾਲੀ ਇਸਤਰੀ[1] ਸਚੁ = ਸਤ ਪ੍ਰਤੱਗੀ ਪੂਤ = ਪੁੱਤਰ

---

੧. ***ਨੋਟ :*** ਸ੍ਰੇਸ਼ਟ, ਪਤੀਬ੍ਰਤਾ ਧਰਮ ਵਾਲੀ ਇਸਤਰੀ ਦੇ ਬੱਤੀ ਲਖਣ ਇਹ ਹਨ : ੧. ਸੁੰਦਰਤਾ, ੨. ਲੱਜਾ, ੩. ਸ੍ਰੇਸ਼ਟ ਬੁੱਧ, ੪. ਸ਼ੁਭ ਕਾਰਜ ਵਿਚ ਪੂਰਨ ਹੱਠ ਕਰਨਾ, ੫. ਸੁਹਿਰਦਤਾ ਚੰਗੇ ਕੰਮ ਵਿਚ ਪਿਆਰ ਕਰਨਾ, ੬. ਸੂਰਮਤਾਈ, ੭. ਸਚਿਆਰ, ੮. ਪਵਿੱਤ੍ਰਤਾ, ੯. ਸਾਵਧਾਨਤਾ, ੧੦. ਪੰਡਤਾਈ, ਵਿਦਵਾਨ, ੧੧. ਸ੍ਰੇਸ਼ਟ ਉੱਦਮ, ੧੨. ਉਦਾਰਤਾ, ੧੩. ਗੁਣ ਗ੍ਰਾਹਕਤਾ, ੧੪. ਗੰਭੀਰਤਾ, ੧੫. ਮਨ ਦੀ ਸ਼ੁਧਤਾਈ, ੧੬. ਧਰਮ, ੧੭. ਖਿਮਾ, ੧੮. ਗਿਆਨ, ੧੯. ਇੰਦ੍ਰੀਆਂ ਤੇ ਵਸੀਕਾਰ, ੨੦. ਸ਼ੁਭ ਕੰਮਾਂ ਦਾ ਸੁਭਾਵ, ੨੧. ਸ੍ਰੇਸ਼ਟ ਪੁੰਨ ਕਰਨੇ, ੨੨. ਧੀਰਜ, ੨੩. ਨਿਮ੍ਰਤਾ, ੨੪. ਤੇਜ, ੨੫. ਦਇਆ, ੨੬. ਪਰਮੇਸ਼ਰ ਨਾਲ ਪ੍ਰੇਮ, ੨੭. ਨਿਰਲੋਭਤਾ, ੨੮. ਨਿਰਮੋਹਤਾ, ੨੯. ਅਹਿੰਸਾ, ੩੦. ਕਾਮਨਾ ਤੋਂ ਰਹਿਤ ਹੋਣਾ, ੩੧. ਗਰਬ (ਹੰਕਾਰ) ਤੋਂ ਰਹਿਤ ਹੋਣਾ, ੩੨. ਅਕਪਟ (ਨਿਰਛਲ) **ਵਾ:** ਸੰਯਮੀ, ਰਾਗ, ਕਾਵਯ, ਚਿੱਤ੍ਰਕਲਾ, ਔਸ਼ਧੀ, ਰਸੋਈ ਅਤੇ ਸਿਉਣ ਦੀ ਵਿਦਿਆ, ਪਤੀ ਦੀ ਸੇਵਾ ਘਰ ਦੀਆਂ ਵਸਤੂਆਂ ਨੂੰ ਯਥਾ ਜੋਗ ਸ਼ਿੰਗਾਰਨਾ, ਬਜ਼ੁਰਗਾਂ ਦਾ ਸਤਿਕਾਰ ਕਰਨਾ, ਪਰਾਹੁਣਿਆਂ ਦੀ ਆਉ-ਭਗਤਿ ਅਤੇ ਔਲਾਦ ਦਾ ਪਾਲਣ ਪੋਸ਼ਨ।

ਆਦਿ ਸੰਤਤਿ = ਸੰਤਾਨ, ਔਲਾਦ ਵਾਲੀ ਸੁਘੜ ਕਹੀ ਜਾਂਦੀ ਹੈ। ਏਸੇ ਪ੍ਰਕਾਰ ਭਗਤੀ ਰੂਪੀ ਇਸਤਰੀ ਬੱਤੀ ਸ੍ਰੇਸ਼ਟ ਲੱਖਣਾ ਭਾਵ ਦਸ ਇੰਦ੍ਰੀਆਂ, ਦੋ ਮਨ ਤੇ ਬੁੱਧ, ਦਸ ਪਰਾਣ ਪੰਜ ਕਾਮ ਕ੍ਰੋਧ ਲੋਭ ਮੋਹ ਹੰਕਾਰ, ਜਾਂ ਪੰਜਾਂ ਤੱਤਾਂ ਦੀ ਧਾਰਨਾ ਅਤੇ ਪੰਜ ਸ਼ਬਦ ਸਪਰਸ਼ ਰੂਪ ਰਸ ਗੰਧ ਦਾ ਦਮਨ ਕਰਨ ਰੂਪ ਬੱਤੀ ਲੱਛਣਾ ਸਹਿਤ ਸਚੁ = ਸੱਤ ਦੇ ਧਾਰਨ ਵਾਲੀ ਗਿਆਨ ਰੂਪੀ ਪੁੱਤਰ ਦੇ ਸਹਿਤ ਸੰਤਤਿ = ਔਲਾਦ ਵਾਲੀ ਹੈ **ਵਾ:** ਸਤ, ਸੰਤੋਖ, ਦਇਆ, ਧਰਮ ਆਦਿ ਭਰਾਤਾ ਹਨ ਅਤੇ ਪ੍ਰੋਖ ਗਿਆਨ ਰੂਪ ਪੁੱਤਰ ਹੈ ਅਤੇ ਅਪ੍ਰੋਖ ਗਿਆਨ ਰੂਪੀ ਪੋਤ੍ਰਾ ਹੈ ਇਉਂ ਸ੍ਰੇਸ਼ਟ ਔਲਾਦ ਵਾਲੀ ਹੈ। ਅਤੇ

## ਆਗਿਆਕਾਰੀ; ਸੁਘੜ ਸਰੂਪ ॥

ਆਗਿਆਕਾਰੀ = ਪ੍ਰਭੂ ਦਾ ਭਾਣਾ ਮੰਨਣ ਵਾਲੀ, ਸ਼ੁਭ ਗੁਣਾਂ ਦੀਆਂ ਸੁਘੜ = ਸ੍ਰੇਸ਼ਟ ਘਾੜਤਾਂ ਨੂੰ ਘੜਨ ਵਾਲੀ ਦਿਲ ਦੀ ਸਫ਼ਾਈ ਰੂਪੀ ਸਰੂਪ = ਸੁੰਦਰ ਰੂਪ ਵਾਲੀ ਹੈ।

## ਇਛ ਪੂਰੇ ਮਨ; ਕੰਤ ਸੁਆਮੀ ॥ ਸਗਲ ਸੰਤੋਖੀ; ਦੇਰ ਜੇਠਾਨੀ ॥੩॥

ਜੀਵ ਰੂਪ ਕੰਤ = ਪਤੀ ਨੂੰ ਸੁਆਮੀ = ਮਾਲਕ ਜਾਣ ਕੇ ਉਸ ਦੇ ਮਨ ਦੀ ਸਾਰੀ ਇਛ = ਖ਼੍ਵਾਹਿਸ਼, ਆਸਾ ਪੂਰੇ = ਪੂਰੀ ਕਰਨ ਵਾਲੀ ਹੈ। ਸਗਲ = ਸਾਰੀਆਂ ਆਸਾਂ ਰੂਪ ਦੇਰ = ਦਰਾਣੀਆਂ ਅਤੇ ਤ੍ਰਿਸ਼ਨਾ ਰੂਪ ਜੇਠਾਨੀ = ਜਠਾਣੀਆਂ ਨੂੰ ਵੀ ਸੰਤੋਖੀ = ਸੰਤੋਖ ਦੇ ਸਹਿਤ ਕਰਨ ਵਾਲੀ ਹੈ ॥੩॥

## ਸਭ ਪਰਵਾਰੈ ਮਾਹਿ; ਸਰੇਸਟ ॥ ਮਤੀ ਦੇਵੀ; ਦੇਵਰ ਜੇਸਟ ॥

ਸਭ = ਸਾਰੇ ਦੈਵੀ ਗੁਣਾਂ ਰੂਪੀ ਪਰਵਾਰੈ = ਪਰਵਾਰ ਮਾਹਿ = ਵਿਚ ਭਗਤੀ ਰੂਪੀ ਇਸਤਰੀ ਸਰੇਸਟ = ਉੱਤਮ, ਪ੍ਰਸੰਸਾ ਯੋਗ ਹੈ। ਹੰਕਾਰ ਰੂਪੀ ਦੇਵਰ = ਦਿਓਰ ਅਤੇ ਲੋਭ ਰੂਪੀ ਜੇਸਟ = ਜੇਠ ਦੇ ਤਾਈਂ ਮਤੀ = ਮੱਤ ਦੇਵੀ = ਦੇਣ ਵਾਲੀ ਹੈ ਭਾਵ ਹੰਕਾਰ ਤਾਈਂ ਨਿਮਰਤਾ ਤੇ ਲੋਭ ਤਾਈਂ ਸੰਤੋਖ (ਨਿਰਲੋਭਤਾ) ਬਖ਼ਸ਼ਦੀ ਹੈ।

## ਧੰਨੁ ਸੁ ਗ੍ਰਿਹੁ; ਜਿਤੁ ਪ੍ਰਗਟੀ ਆਇ ॥ ਜਨ ਨਾਨਕ; ਸੁਖੇ ਸੁਖਿ ਵਿਹਾਇ ॥੪॥੩॥

ਸੁ = ਉਹ ਹਿਰਦਾ ਰੂਪੀ ਗ੍ਰਿਹੁ = ਘਰ ਧੰਨੁ = ਧੰਨਤਾ ਯੋਗ ਹੈ, ਜਿਤੁ = ਜਿਸ ਵਿਚ ਭਗਤੀ ਰੂਪੀ ਇਸਤਰੀ ਆਇ = ਆ ਕੇ ਪ੍ਰਗਟੀ = ਪ੍ਰਗਟ ਹੋਈ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਪ੍ਰਭੂ ਦੇ ਜਨ = ਸੇਵਕਾਂ ਦੀ ਸਾਰੀ ਅਵਸਥਾ ਸੁਖੇ ਸੁਖਿ = ਸੁੱਖ ਹੀ ਸੁੱਖ ਵਿਚ ਵਿਹਾਇ = ਬਤੀਤ ਹੁੰਦੀ ਹੈ ॥੪॥੩॥

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਪਾਸ ਅਧਿਕਾਰੀ ਸਿੱਖ ਨੇ ਬੇਨਤੀ ਕੀਤੀ ਕਿ ਮਹਾਰਾਜ ਮਾਇਆ ਬਹੁਤ ਪ੍ਰਬਲ ਹੈ, ਇਸ ਤੋਂ ਤਰਨਾ ਬਹੁਤ ਔਖਾ ਹੈ, ਆਪ ਜੀ ਹੀ ਕ੍ਰਿਪਾ ਕਰਕੇ ਬਖ਼ਸ਼ਣਾ ਕਰੋ ਤਾਂ ਅਧਿਕਾਰੀ ਸਿੱਖ ਦੀ ਬੇਨਤੀ ਸੁਣ ਕੇ ਗੁਰੂ ਜੀ ਮਾਇਆ ਦੇ ਪ੍ਰਕਰਣ ਦੁਆਰਾ ਉਪਦੇਸ਼ ਬਖ਼ਸ਼ਦੇ ਹਨ।

## ਮਤਾ ਕਰਉ; ਸੋ ਪਕਨਿ ਨ ਦੇਈ ॥ ਸੀਲ ਸੰਜਮ ਕੈ; ਨਿਕਟਿ ਖਲੋਈ ॥

(**ਮਤਾ** ਪੋਲੇ **ਪਕਨਿ** ਕੱਸ ਕੇ ਬੋਲੋ)

ਹੇ ਸਿੱਖ ! ਜੇਕਰ ਸਿਮਰਨ ਭਜਨ, ਪਰਉਪਕਾਰ ਆਦਿ ਦੀ ਮਤਾ = ਸਲਾਹ ਕਰਉ = ਕਰੀਏ, ਤਾਂ ਇਹ ਮਾਇਆ ਸੋ = ਉਸ ਸਲਾਹ ਨੂੰ ਪਕਨਿ = ਪੱਕਾ ਭਾਵ ਪੂਰਾ ਨਹੀਂ ਹੋਣ ਦੇਈ = ਦਿੰਦੀ। ਜਿਹੜੇ ਸੀਲ = ਨਰਮ ਸੁਭਾਅ ਅਤੇ ਸੰਜਮ = ਇੰਦ੍ਰੀਆਂ ਦਾ ਦਮਨ ਕਰਨਾ ਚਾਹੁੰਦੇ ਹਨ, ਉਨ੍ਹਾਂ ਕੈ = ਦੇ ਨਿਕਟਿ = ਨੇੜੇ ਹੀ ਮਾਇਆ

ਖਲੋਈ = ਖੜੀ ਹੈ, ਭਾਵ ਸੀਲ ਨਰਮ ਸੁਭਾਅ ਵਾਲਿਆਂ ਨੂੰ ਝੱਟ ਹੀ ਕ੍ਰੋਧੀ ਬਣਾ ਦਿੰਦੀ ਹੈ ਤੇ ਸੰਜਮੀਆਂ ਨੂੰ ਵਿਕਾਰੀ ਬਣਾ ਦਿੰਦੀ ਹੈ।

## ਵੇਸ ਕਰੇ; ਬਹੁ ਰੂਪ ਦਿਖਾਵੈ ॥

(**ਬਹੁ** ਦੇਹਲੀ ਦੀਪਕ ਹੈ)

ਬਹੁ = ਬਹੁਤ ਵੇਸ = ਭੇਸ ਧਾਰਨ ਕਰੈ = ਕਰਦੀ ਅਤੇ ਅਨੇਕਾਂ ਰੂਪ ਜੀਵਾਂ ਤਾਈਂ ਦਿਖਾਵੈ = ਦਿਖਾਉਂਦੀ ਹੈ। ਜਿਵੇਂ ਭਗਤ ਕਬੀਰ ਜੀ ਦੇ ਪਾਸ ਕਦੇ ਸ਼ਾਹੂਕਾਰਨੀ ਤੇ ਕਦੇ ਰਾਣੀ ਬਣ ਕੇ ਆ ਜਾਂਦੀ ਸੀ। ਜੈਸਾ ਕਿ :

**ਕਬੀਰ ਆਈ ਮੁਝਹਿ ਪਹਿ ਅਨਿਕ ਕਰੇ ਕਰਿ ਭੇਸ ॥**
**ਹਮ ਰਾਖੇ ਗੁਰ ਆਪਨੇ ਉਨਿ ਕੀਨੋ ਆਦੇਸੁ ॥** *(ਸਲੋਕ ਕਬੀਰ ਜੀ, ਅੰਗ ੧੩੬੪)*

## ਗ੍ਰਿਹਿ ਬਸਨਿ ਨ ਦੇਈ; ਵਖਿ ਵਖਿ ਭਰਮਾਵੈ ॥੧॥

ਹਿਰਦੇ ਰੂਪੀ ਗ੍ਰਿਹਿ = ਘਰ ਵਿਚ ਅੰਤਰਮੁਖ ਬਿਰਤੀ ਜਾਂ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸ਼ੁਭ ਗੁਣਾਂ ਨੂੰ ਬਸਨਿ = ਵਸਣ ਨਹੀਂ ਦੇਈ = ਦਿੰਦੀ, ਸਗੋਂ ਇਨ੍ਹਾਂ ਨੂੰ ਇੰਦ੍ਰਿਆਂ ਦੇ ਵਿਸ਼ੇ ਵਿਚ ਲਗਾ ਕੇ ਵਖਿ ਵਖਿ = ਵੱਖੋ-ਵੱਖਰਾ ਭਰਮਾਵੈ = ਭਰਮਾਉਣਾ ਕਰਦੀ ਹੈ, ਜਿਵੇਂ ਸੰਤੋਖ ਨੂੰ ਲੋਭ ਰੂਪੀ ਕੂਕਰ ਚਿੰਬੜਿਆ ਹੋਇਆ ਹੈ, ਵਸਤ ਵਿਚਾਰ ਨੂੰ ਕਾਮ ਚਿੰਬੜਿਆ ਹੋਇਆ ਆਦਿ ॥੧॥

## ਘਰ ਕੀ ਨਾਇਕਿ; ਘਰ ਵਾਸੁ ਨ ਦੇਵੈ ॥
## ਜਤਨ ਕਰਉ; ਉਰਝਾਇ ਪਰੇਵੈ ॥੧॥ਰਹਾਉ॥

ਸੰਸਾਰ ਰੂਪੀ ਘਰ ਕੀ = ਦੀ ਮਾਇਆ ਨਾਇਕਿ = ਮਾਲਕਣੀ ਬਣੀ ਬੈਠੀ ਹੈ, ਜੋ ਹਿਰਦੇ ਰੂਪੀ ਘਰ ਵਿਚ ਅੰਤਰਮੁਖ ਬਿਰਤੀ ਕਰਨ ਰੂਪ ਜਾਂ ਸ਼ੁਭ ਗੁਣਾਂ ਸਮੇਤ ਜੀਵ ਨੂੰ ਵਸਣ ਨਹੀਂ ਦੇਵੈ = ਦਿੰਦੀ। ਜੇਕਰ ਅੰਤਰਮੁਖ ਬਿਰਤੀ ਕਰਨ ਦਾ ਜਤਨ = ਉਪਾਅ ਕਰਉ = ਕਰੀਏ ਤਾਂ ਇਹ ਉਰਝਾਇ = ਅਟਕਾ, ਰੁਕਾਵਟ ਪਰੇਵੈ = ਪਾ ਦਿੰਦੀ ਹੈ ॥੧॥ਰਹਾਉ॥

## ਧੁਰ ਕੀ ਭੇਜੀ; ਆਈ ਆਮਰਿ ॥ ਨਉ ਖੰਡ ਜੀਤੇ; ਸਭਿ ਥਾਨ ਥਨੰਤਰ ॥

ਇਹ ਧੁਰ = ਧੁਰੋਂ ਦਰਗਾਹੋਂ ਪਰਮੇਸ਼ਰ ਦੇ ਆਮਰਿ = ਹੁਕਮ ਕੀ = ਦੀ ਹੀ ਭੇਜੀ ਹੋਈ ਸੰਸਾਰ ਨੂੰ ਪਰਖਣ ਵਾਸਤੇ ਆਈ ਹੈ **ਵਾ:** ਧੁਰੋਂ ਪਰਮੇਸ਼ਰ ਦੀ ਭੇਜੀ ਹੋਈ ਆਈ ਹੈ ਪਰੰਤੂ ਇਥੇ ਆਪਣੇ ਆਪ ਨੂੰ ਆਮਰਿ = ਅਮਰ ਮੰਨੀ ਬੈਠੀ ਹੈ ਜਾਂ ਆਪਣਾ ਆਮਰਿ = ਹੁਕਮ ਚਲਾਈ ਫਿਰਦੀ ਹੈ। ਇਸ ਮਾਇਆ ਨੇ ਨਉ ਖੰਡ = ਨੌਂ ਖੰਡਾਂ ਦੇ ਸਭਿ = ਸਾਰੇ ਜੀਵ ਅਤੇ ਜਗ ਪੂਜਾ ਵਾਲੇ ਥਾਨ = ਅਸਥਾਨ ਤੇ ਥਨੰਤਰ = ਅਸਥਾਨਾਂ ਦੇ ਅੰਦਰ ਰਹਿਣ ਵਾਲੇ ਜੀਵ ਜੰਤ ਜੀਤੇ = ਜਿੱਤੇ ਹੋਏ ਭਾਵ ਆਪਣੇ ਅਧੀਨ ਕੀਤੇ ਹੋਏ ਹਨ।

## ਤਟਿ ਤੀਰਥਿ; ਨ ਛੋਡੇ ਜੋਗ ਸੰਨਿਆਸ ॥
## ਪੜਿ ਥਾਕੇ; ਸਿੰਮ੍ਰਿਤਿ ਬੇਦ ਅਭਿਆਸ ॥੨॥

ਤੀਰਥਿ = ਧਾਰਮਿਕ ਅਸਥਾਨਾਂ ਦੇ ਤਟਿ = ਕਿਨਾਰਿਆਂ 'ਤੇ ਬੈਠਣ ਵਾਲੇ ਤਪੱਸਵੀ ਜੋਗ ਨੂੰ ਧਾਰਨ ਵਾਲੇ ਜੋਗੀ ਸੰਨਿਆਸ = ਤਿਆਗ ਕਰਨ ਵਾਲੇ ਤਿਆਗੀ ਆਦਿ ਮਾਇਆ ਨੇ ਕੋਈ ਵੀ ਨਹੀਂ ਛੋਡੇ = ਛੱਡੇ। ਸਿੰਮ੍ਰਿਤਿ = ਸਤਾਈ ਸਿੰਮ੍ਰਿਤੀਆਂ ਤਾਈਂ ਪੜਿ = ਪੜ੍ਹ ਕੇ ਅਤੇ ਬੇਦ = ਚਾਰੇ ਵੇਦਾਂ ਦਾ ਅਭਿਆਸ ਕਰਕੇ ਅਨੇਕਾਂ ਵਿਦਵਾਨ ਭੀ ਥਾਕੇ = ਥੱਕ ਗਏ ਹਨ ॥੨॥

## ਜਹ ਬੈਸਉ; ਤਹ ਨਾਲੇ ਬੈਸੈ ॥ ਸਗਲ ਭਵਨ ਮਹਿ; ਸਬਲ ਪ੍ਰਵੇਸੈ ॥

ਜਹ = ਜਿਥੇ ਭੀ ਵੈਰਾਗੀ ਤਿਆਗੀ ਬਣ ਕੇ ਬੈਸਉ = ਬੈਠ ਜਾਉ, ਤਹ = ਉਥੇ ਨਾਲੇ = ਸਾਥ ਹੀ ਭਾਵ ਮਨ ਦੇ ਵਿਚ ਹੀ ਬੈਸੈ = ਬੈਠਦੀ, ਇਸਥਿਤ ਹੁੰਦੀ ਹੈ। ਸਗਲ = ਸਾਰੇ ਸੰਸਾਰ ਰੂਪੀ ਭਵਨ = ਘਰ ਜਾਂ ਚੌਦਾਂ ਭਵਨਾਂ ਮਹਿ = ਵਿਚ ਸਬਲ = ਸਹਿਤ ਬਲ ਦੇ ਪ੍ਰਵੇਸੈ = ਪ੍ਰਵੇਸ਼ ਕਰਦੀ ਹੈ।

## ਹੋਛੀ ਸਰਣਿ ਪਇਆ; ਰਹਣੁ ਨ ਪਾਈ ॥
## ਕਹੁ ਮੀਤਾ; ਹਉ ਕੈ ਪਹਿ ਜਾਈ ॥੩॥

ਹੋਛੀ = ਤੁਛ ਪਰਸ਼ਾਂ (ਕਾਮ ਕ੍ਰੋਧ ਵਿਚ ਗ੍ਰਸੇ ਹੋਇਆਂ) ਦੀ ਸਰਣਿ = ਪਨਾਹ ਵਿਚ ਪਾਇਆ = ਪੈਣ ਕਰਕੇ ਇਸ ਮਾਇਆ ਦੇ ਮੋਹ ਤੋਂ ਰਹਣੁ = ਠਹਿਰਨਾ ਭਾਵ ਛੁਟਣਾ ਨ = ਨਹੀਂ ਪਾਈ = ਪਾਈਦਾ। (ਅਧਿਕਾਰੀ ਸਿੱਖ ਦੀ ਬੇਨਤੀ ਕਥਨ ਕਰਦੇ ਹਨ) ਫਿਰ ਹੇ ਮੀਤਾ = ਮਿੱਤਰ ਰੂਪ ਸਤਿਗੁਰੂ ਜੀ ਕਹੁ = ਦੱਸੋ ਕਿ ਹਉ = ਮੈਂ ਮਾਇਆ ਦੇ ਮੋਹ ਤੋਂ ਬਚਣ ਲਈ ਕੈ = ਕਿਸ ਪਹਿ = ਪਾਸ ਜਾਈ = ਜਾਵਾਂ ॥੩॥

## ਸੁਣਿ ਉਪਦੇਸੁ; ਸਤਿਗੁਰ ਪਹਿ ਆਇਆ ॥
## ਗੁਰਿ ਹਰਿ ਹਰਿ ਨਾਮੁ; ਮੋਹਿ ਮੰਤ੍ਰੁ ਦ੍ਰਿੜਾਇਆ ॥

ਗੁਰੂ ਜੀ ਨੇ ਕਿਹਾ ਕਿ ਹੇ ਸਿੱਖਾ! ਜਿਸ ਵੇਲੇ ਅਸੀਂ ਉਪਦੇਸੁ = ਸਿੱਖਿਆ ਸੁਣਿ = ਸੁਣਨ ਵਾਸਤੇ ਆਪਣੇ ਪਿਤਾ ਸਤਿਗੁਰੂ ਜੀ ਪਹਿ = ਪਾਸ ਆਇਆ = ਆਉਣਾ ਕੀਤਾ। ਤਦ ਗੁਰਿ = ਸਤਿਗੁਰਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਅੰਮ੍ਰਿਤ ਨਾਮ ਰੂਪੀ ਮੰਤਰ ਮੋਹਿ = ਮੈਨੂੰ ਦ੍ਰਿੜਾਇਆ = ਦ੍ਰਿੜ ਕਰਵਾਇਆ ਹੈ ਕਿ ਇਸ ਦਾ ਅਭਿਆਸ ਕਰ, ਫਿਰ ਤੈਨੂੰ ਮਾਇਆ ਪੋਹ ਨਹੀਂ ਸਕੇਗੀ।

## ਨਿਜ ਘਰਿ ਵਸਿਆ; ਗੁਣ ਗਾਇ ਅਨੰਤਾ ॥
## ਪ੍ਰਭੁ ਮਿਲਿਓ ਨਾਨਕ; ਭਏ ਅਚਿੰਤਾ ॥੪॥

ਇਸ ਪ੍ਰਕਾਰ ਅਨੰਤਾ = ਬੇਅੰਤ ਪ੍ਰਭੂ ਦੇ ਗੁਣਾਂ ਨੂੰ ਗਾਇ = ਗਾਉਣ ਕਰਕੇ ਨਿਜ = ਆਪਣੇ ਸਰੂਪ ਰੂਪੀ **ਵਾ:** ਤੁਰੀਆ ਪਦ ਰੂਪੀ ਘਰ ਵਿਚ ਵਸਿਆ = ਵਸ ਗਏ ਹਾਂ। ਸਤਿਗੁਰੂ ਜੀ ਉਚਾਰਦੇ ਹਨ ਕਿ ਇਸ ਪ੍ਰਕਾਰ ਪ੍ਰਭੁ = ਪਰਮੇਸ਼ਰ ਵਾਹਿਗੁਰੂ ਮਿਲਿਓ = ਮਿਲ ਗਿਆ ਤੇ ਸਾਰੀਆਂ ਅਚਿੰਤਾ = ਚਿੰਤਾਵਾਂ ਤੋਂ ਰਹਿਤ ਭਏ = ਹੋ ਗਏ ਹਾਂ ॥੪॥

## ਘਰੁ ਮੇਰਾ; ਇਹ ਨਾਇਕਿ ਹਮਾਰੀ ॥
## ਇਹ ਆਮਰਿ; ਹਮ ਗੁਰਿ ਕੀਏ ਦਰਬਾਰੀ ॥੧॥ਰਹਾਉ ਦੂਜਾ॥੪॥੪॥

ਇਉਂ ਸਰੂਪ ਰੂਪੀ ਘਰ ਮੇਰਾ = ਸਾਡਾ ਹੋ ਗਿਆ ਹੈ ਅਤੇ ਇਹ ਮਾਇਆ ਜੋ ਸਾਰੀ ਦੁਨੀਆਂ ਦੀ ਨਾਇਕਿ = ਮਾਲਕਣੀ ਬਣੀ ਬੈਠੀ ਸੀ, ਇਸ ਨੂੰ ਹਮਾਰੀ = ਸਾਡੀ ਦਾਸੀ ਬਣਾ ਦਿੱਤਾ। ਇਹ ਮਾਇਆ ਹੁਣ ਹਮ = ਸਾਡੇ ਆਮਰਿ = ਹੁਕਮ ਵਿਚ ਚੱਲਣ ਵਾਲੀ ਬੰਦੀ ਹੋ ਗਈ ਹੈ ਤੇ ਗੁਰਿ = ਸਤਿਗੁਰੂ ਜੀ ਨੇ ਸਾਨੂੰ ਆਪਣੇ ਦਰਬਾਰੀ = ਦਰਬਾਰ **ਵਾ:** ਸਰੂਪ ਰੂਪੀ ਦਰਬਾਰ ਦੇ ਮਾਲਕ ਕੀਏ = ਕਰ ਦਿੱਤਾ ਹੈ। ਇਉਂ ਹੇ ਅਧਿਕਾਰੀ ਸਿੱਖਾ! ਗੁਰਾਂ ਦੇ ਬਚਨਾਂ ਦੀ ਕਮਾਈ ਕਰਕੇ ਨਾਮ ਦੇ ਅਭਿਆਸ ਦੁਆਰਾ ਮਾਇਆ ਤੋਂ ਬਚਿਆ ਜਾਂਦਾ ਹੈ ॥੧॥ਰਹਾਉ ਦੂਜਾ॥੪॥੪॥

# ਆਸਾ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ੧੬੩੮ ਬਿਕ੍ਰਮੀ ਭਾਦਰੋਂ ਸੁਦੀ ਦੂਜ ਨੂੰ ਆਪਣੇ ਛੋਟੇ ਸਾਹਿਬਜ਼ਾਦੇ (ਸ੍ਰੀ ਗੁਰੂ ਅਰਜਨ ਦੇਵ ਜੀ) ਨੂੰ ਗੁਰਗੱਦੀ ਬਖ਼ਸ਼ ਕੇ ਆਪ ੧੬੩੮ ਬਿਕ੍ਰਮੀ ਭਾਦਰੋਂ ਸੁਦੀ ਤੀਜ ਨੂੰ ਜੋਤੀ ਜੋਤਿ ਸਮਾ ਗਏ ਸਨ, ਉਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਤਾ-ਗੱਦੀ ਪ੍ਰਾਪਤ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਕਰਨ ਲੱਗੇ ਸਨ। ਦੂਜੇ ਪਾਸੇ ਪ੍ਰਿਥੀ ਚੰਦ ਨੇ ਉਸੇ ਵੇਲੇ ਵਿਰੋਧ ਕਰਨਾ ਸ਼ੁਰੂ ਕਰ ਦਿੱਤਾ ਤੇ ਸੁਲਹੀ ਖ਼ਾਨ ਰਾਹੀਂ ਜਹਾਂਗੀਰ ਅੱਗੇ ਜਾ ਕੇ ਪੁਕਾਰ ਕੀਤੀ ਕਿ ਪਿਤਾ ਦਾ ਵੱਡਾ ਪੁੱਤਰ ਹੋਣ ਦੇ ਨਾਤੇ ਗੁਰਤਾਗੱਦੀ ਉੱਪਰ ਬੈਠਣ ਦਾ ਮੇਰਾ ਹੱਕ ਸੀ, ਪਰੰਤੂ ਮੇਰਾ ਛੋਟਾ ਭਰਾ ਅਰਜਨ ਦੇਵ ਗੱਦੀ ਸਾਂਭੀ ਬੈਠਾ ਹੈ, ਇਸ ਕਰਕੇ ਮੇਰਾ ਨਿਆਂ ਕਰੋ। ਤਾਂ ਬਾਦਸ਼ਾਹ ਨੇ ਪ੍ਰਿਥੀ ਚੰਦ ਨੂੰ ਪੁੱਛਿਆ ਕਿ ਤੇਰਾ ਭਰਾ ਆਪ ਜ਼ਬਰਦਸਤੀ ਬੈਠਾ ਹੈ ਜਾਂ ਤੁਹਾਡੇ ਪਿਤਾ (ਸ੍ਰੀ ਗੁਰੂ ਰਾਮਦਾਸ) ਜੀ ਬਿਠਾ ਕੇ ਗਏ ਹਨ, ਤਾਂ ਉਸ ਸਮੇਂ ਪ੍ਰਿਥੀਆ ਠਠੰਬਰ ਗਿਆ, ਨਾ ਚਾਹੁੰਦਾ ਹੋਇਆ ਭੀ ਸੱਚ ਬੋਲਣ ਲਈ ਮਜਬੂਰ ਹੋ ਗਿਆ, ਢਿੱਲੀ ਜਿਹੀ ਆਵਾਜ਼ ਵਿਚ ਕਹਿਣ ਲੱਗਾ ਕਿ ਗੁਰਤਾ-ਗੱਦੀ ਉੱਪਰ ਬਿਠਾ ਕੇ ਤਾਂ ਮੇਰੇ ਪਿਤਾ ਜੀ ਹੀ ਗਏ ਹਨ। ਬਾਦਸ਼ਾਹ ਨੇ ਕਿਹਾ ਕਿ ਫਿਰ ਤੂੰ ਕੀ ਮੂੰਹ ਲੈ ਕੇ ਪੁਕਾਰ ਕਰਨ ਲਈ ਆਇਆ ਹੈਂ, ਇਹ ਧਾਰਮਿਕ ਮਾਮਲਾ ਹੈ, ਗੁਰੂ ਰਾਮਦਾਸ ਜੀ ਆਪਣੇ ਹੁੰਦਿਆਂ ਜਿਸ ਨੂੰ ਗੁਰੂ ਬਣਾ ਗਏ ਹਨ, ਗੁਰਤਾ-ਗੱਦੀ ਦਾ ਮਾਲਕ ਉਹੀ ਹੈ, ਉਨ੍ਹਾਂ ਦੇ ਫ਼ੈਸਲੇ ਵਿਚ ਮੈਂ ਦਖ਼ਲ ਨਹੀਂ ਦੇ ਸਕਦਾ। ਫਿਰ ਪ੍ਰਿਥੀ ਚੰਦ ਸੁਲਹੀ ਖ਼ਾਨ ਅੱਗੇ ਜਾ ਕੇ ਰੋਇਆ ਕਿ ਮੇਰਾ ਸਾਰਾ ਪੈਸਾ ਭੀ ਖ਼ਰਚ ਹੋ ਗਿਆ ਹੈ, ਕਿਉਂਕਿ ਜੋ ਗੁਰੂ-ਘਰ ਦਾ ਧਨ ਚੋਰੀ ਜੋੜਦਾ ਰਿਹਾ ਸੀ, ਉਹ ਸਾਰਾ ਇਨ੍ਹਾਂ ਕੰਮਾਂ ਵਿਚ ਹੀ ਲੱਗ ਗਿਆ। ਸੁਲਹੀ ਖ਼ਾਨ ਜੋ ਇਸ ਕੋਲੋਂ ਵੱਡੀ ਰਕਮ ਲੈ ਕੇ ਇਸ ਦਾ ਪੱਖੀ ਬਣਿਆ ਸੀ, ਕਰ ਤਾਂ ਭਾਵੇਂ ਉਹ ਕੁਝ ਨਹੀਂ ਸਕਦਾ ਸੀ ਪਰੰਤੂ ਇਸ ਨੇ ਪ੍ਰਿਥੀ ਚੰਦ ਨੂੰ ਝੂਠੀ ਧੀਰਜ ਦਿੰਦਿਆਂ ਕਿਹਾ ਕਿ ਮੈਂ ਤੈਨੂੰ ਗੁਰਤਾ-ਗੱਦੀ ਦਿਵਾ ਕੇ ਹੀ ਰਹਾਂਗਾ।

ਜਦੋਂ ਦਿੱਲੀ ਨਿਵਾਸੀ ਸੰਗਤਾਂ ਨੂੰ ਇਸ ਗੱਲ ਦਾ ਪਤਾ ਲੱਗਾ, ਤਾਂ ਉਨ੍ਹਾਂ ਨੇ ਇਥੋਂ ਦਾ ਸਾਰਾ ਹਾਲ ਇਕ ਚਿੱਠੀ ਰਾਹੀਂ ਲਿਖ ਕੇ ਸਤਿਗੁਰਾਂ ਵੱਲ ਭੇਜ ਦਿੱਤਾ ਕਿ ਸੁਲਹੀ ਖ਼ਾਨ ਤੁਹਾਡੇ ਉੱਪਰ ਚੜ੍ਹ ਕੇ ਆਵੇਗਾ। ਆਪ ਜੀ ਨੂੰ ਕੋਈ ਉਪਾਅ ਕਰ ਲੈਣਾ ਚਾਹੀਦਾ ਹੈ। ਜਦੋਂ ਅੰਮ੍ਰਿਤਸਰ ਸਾਹਿਬ ਵਿਖੇ ਸਤਿਗੁਰਾਂ ਦੀ ਹਜ਼ੂਰੀ ਵਿਚ ਇਹ ਚਿੱਠੀ ਸੁਣਾਈ ਗਈ ਤਾਂ ਕੁਝ ਸੂਝਵਾਨ ਗੁਰਸਿੱਖਾਂ ਨੇ ਗੁਰੂ ਕੀ ਹਜ਼ੂਰੀ ਵਿਚ ਆਪਣੇ ਆਪਣੇ ਵਿਚਾਰ ਪ੍ਰਗਟ ਕੀਤੇ, ਉਸੇ ਭਾਵ ਨੂੰ ਲੈ ਕੇ ਗੁਰੂ ਸਾਹਿਬ ਜੀ ਇਹ ਸ਼ਬਦ ਉਚਾਰਨ ਕਰਦੇ ਹਨ, ਜਿਸ ਵਿਚ ਆਪਣਾ ਨਿਸਚਾ ਤੇ ਗੁਰਸਿਖਾਂ ਦੀ ਸਲਾਹ ਦਾ ਵਰਣਨ ਕਰਦੇ ਹਨ :

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਹੇ ਮਹਾਰਾਜ! ਪ੍ਰਥਮੇ = ਪਹਿਲਾਂ ਇਹ ਮਤਾ = ਇਰਾਦਾ ਕੀਤਾ ਹੈ ਕਿ ਜਿ = ਜੇਕਰ ਅਸੀਂ ਇਕ ਪਤ੍ਰੀ = ਚਿੱਠੀ ਲਿਖ ਕੇ ਬਾਦਸ਼ਾਹ ਵੱਲ ਚਲਾਵਉ = ਭੇਜਣੀ ਕਰੀਏ। ਦੁਤੀਏ = ਦੂਸਰਾ ਇਹ ਮਤਾ = ਫ਼ੈਸਲਾ ਕੀਤਾ ਹੈ, ਕਿ ਦੁਇ = ਦੋ ਸੂਝਵਾਨ ਮਾਨੁਖ = ਪੁਰਸ਼ ਭਾਵ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੂੰ ਪਹੁਚਾਵਉ = ਪਹੁੰਚਾਉਣਾ ਕਰੀਏ ਤਾਂ ਜੋ ਇਹ ਦੋਵੇਂ ਸਤਪੁਰਸ਼ ਬਾਦਸ਼ਾਹ ਨੂੰ ਗੁਰੂ-ਘਰ ਦੀ ਮਰਿਆਦਾ ਬਾਰੇ ਸਾਰਾ ਕੁਝ ਸਮਝਾ ਦੇਣਗੇ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਤ੍ਰਿਤੀਏ = ਤੀਸਰਾ ਇਹ ਮਤਾ = ਫ਼ੈਸਲਾ ਕੀਤਾ ਹੈ ਕਿ ਕਿਛੁ = ਕੁਝ ਮਾਇਆ, ਧਨ ਆਦਿ ਬਾਦਸ਼ਾਹ

ਨੂੰ ਭੇਜਣ ਦਾ ਉਪਾਇਆ = ਯਤਨ ਕਰਉ = ਕਰੀਏ, ਭਾਵ ਰਿਸ਼ਵਤ ਦੇ ਕੇ ਬਾਦਸ਼ਾਹ ਨੂੰ ਆਪਣੀ ਮਦਦ ਵਿਚ ਕਰੀਏ। ਇਸ ਪ੍ਰਕਾਰ ਗੁਰਸਿੱਖਾਂ ਦੇ ਵਿਚਾਰ ਸੁਣ ਕੇ ਗੁਰੂ ਜੀ ਨੇ ਕਿਹਾ ਕਿ ਅਸੀਂ ਨਾ ਕੋਈ ਚਿੱਠੀ, ਨਾ ਬਾਬਾ ਬੁੱਢਾ ਆਦਿ ਗੁਰਸਿੱਖਾਂ ਨੂੰ ਤੇ ਨਾ ਹੀ ਕੋਈ ਮਾਇਆ ਆਦਿ ਭੇਜਣ ਦਾ ਯਤਨ ਕਰਨਾ ਹੈ। ਇਉਂ ਬਚਨ ਕਰ ਕੇ ਪਰਮੇਸ਼ਰ ਦੇ ਸਨਮੁਖ ਉਚਾਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ! ਮੈ = ਮੈਂਨੇ ਭਾਵ ਅਸਾਂ ਨੇ ਸਭੁ = ਸਾਰਾ ਕਿਛੁ = ਕੁਝ ਛੋਡਿ = ਛੱਡ ਕੇ ਤੁਹੀ = ਤੈਨੂੰ ਹੀ ਧਿਆਇਆ = ਧਿਆਉਣਾ ਕੀਤਾ ਹੈ ॥੧॥

## ਦੂਸਰਾ ਅਰਥ

ਇਸੇ ਪ੍ਰਕਾਰ ਦੂਸਰੇ ਅਰਥ ਵਿਚ ਸੰਸਾਰ ਦੀ ਉਤਪਤੀ ਦੀ ਬਾਬਤ ਸਮਝਣਾ।

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਈਸ਼ਰ ਨੇ ਸ੍ਰਿਸ਼ਟੀ ਦੇ ਵਿਸਤਾਰ ਲਈ ਪ੍ਰਥਮੇ = ਪਹਿਲਾਂ ਇਹ ਮਤਾ = ਖ਼ਿਆਲ ਕੀਤਾ ਕਿ ਜਿ = ਜੇਕਰ ਪਤ੍ਰੀ = ਬਿਰਛ ਰੂਪੀ ਬੇਦਾਂ ਨੂੰ ਚਲਾਵਉ = ਚਲਾਉਣਾ ਕਰਾਂ ਤਾਂ ਜੋ ਲੋਕ ਕਰਮ ਕਾਂਡਾਂ ਵਿਚ ਪੈ ਕੇ ਸ੍ਰਿਸ਼ਟੀ ਨੂੰ ਅੱਗੇ ਤੋਰਨਗੇ। ਫਿਰ ਦੁਤੀਏ = ਦੂਸਰਾ ਮਤਾ = ਫ਼ੈਸਲਾ ਕੀਤਾ ਕਿ ਦੁਇ = ਦੋ ਮਨੁੱਖ ਭਾਵ ਸ਼ੰਭੂਮਨ ਤੇ ਸਤਰੂਪਾ ਨੂੰ ਪਹੁਚਾਵਉ = ਪਹੁੰਚਾਉਣਾ ਕਰਾਂ, ਤਾਂ ਜੋ ਇਹ ਮੈਥਨੀ ਸ੍ਰਿਸ਼ਟੀ ਪੈਦਾ ਕਰਨ, ਇਨ੍ਹਾਂ ਤੋਂ ਅੱਗੇ ਇਸਤਰੀ ਪੁਰਸ਼ ਦੇ ਆਪਸੀ ਸੰਬੰਧ ਦੁਆਰਾ ਸ੍ਰਿਸ਼ਟੀ ਵਧੇਗੀ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਤ੍ਰਿਤੀਏ = ਤੀਸਰਾ ਮਤਾ = ਇਰਾਦਾ ਕੀਤਾ ਕਿ ਦੱਛ ਪ੍ਰਜਾਪਤਿ ਨੂੰ ਭੇਜਣਾ ਕਰਾਂ ਜੋ ਆਪ ਹੀ ਆਪਣੇ ਬਲ ਨਾਲ ਸ੍ਰਿਸ਼ਟੀ ਨੂੰ ਵਧਾਉਣ ਦਾ ਕੁਝ ਉਪਾਇਆ = ਯਤਨ ਕਰੇਗਾ। ਅਖ਼ੀਰ ਵਿਚ ਈਸ਼ਰ ਨੇ ਇਹ ਵਿਚਾਰ ਕੀਤੀ ਕਿ ਇਨ੍ਹਾਂ ਦੁਆਰਾ ਸ੍ਰਿਸ਼ਟੀ ਵਧਾਉਣ ਦੀ ਕੀ ਲੋੜ ਹੈ? ਜਿਸ ਪ੍ਰਭੂ ਨੇ ਮੈਨੂੰ ਬਣਾਇਆ ਹੈ, ਉਸ ਅੱਗੇ ਹੀ ਬੇਨਤੀ ਕਰਦਾ ਹਾਂ। ਤਦ ਈਸ਼ਰ ਨੇ ਮੈ = ਹੰਗਤਾ ਦੇ ਅਤੇ ਪ੍ਰਾਧੀਨਤਾ ਦੇ ਸਭੁ = ਸਾਰੇ ਖ਼ਿਆਲਾਂ, ਇਰਾਦਿਆਂ ਨੂੰ ਛੋਡਿ = ਛੱਡ ਕੇ ਪ੍ਰਭ = ਚੇਤਨ ਸਰੂਪ ਨਿਰੰਕਾਰ ਦੇ ਤੁਹੀ = ਤੂੰਹੀ ਤੂੰਹੀ ਜਾਪ ਨੂੰ ਧਿਆਇਆ = ਧਿਆਉਣਾ ਕੀਤਾ ਤਾਂ ਫਿਰ ਅਕਾਲ ਪੁਰਖ ਨੇ ਈਸ਼ਰ ਦਾ ਸੰਕਲਪ ਪੂਰਾ ਕਰਨ ਲਈ "ਏਕੋ ਹੰ ਬਹੁ ਸਿਆਮਾ ਪ੍ਰਜਾਯੇਯ" ਦੇ ਵਾਕ ਨਾਲ ਸਾਰੀ ਸ੍ਰਿਸ਼ਟੀ ਵਧਾ ਦਿੱਤੀ ॥੧॥

## ਤੀਸਰਾ ਅਰਥ

ਤੀਸਰੇ ਅਰਥ ਵਿਚ ਪਰਮੇਸ਼ਰ ਪ੍ਰਾਪਤੀ ਲਈ ਜਗਿਆਸੂ ਵੱਲੋਂ ਸਾਧਨਾ ਦਾ ਕਰਤਬ ਕਰਨ ਲਈ ਜੋ ਭਾਵਨਾ ਹੋਈ, ਉਸ ਦਾ ਨਿਰੂਪਨ ਕਰਦੇ ਹਨ:

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਜਗਿਆਸੂ ਨੇ ਪ੍ਰਥਮੇ = ਪਹਿਲਾਂ ਇਹ ਮਤਾ = ਇਰਾਦਾ ਕੀਤਾ ਕਿ ਜਿ = ਜਿਹੜਾ ਪਤ੍ਰਿਆਂ ਵਾਲਾ ਵੇਦ ਹੈ, ਉਸ ਦੇ ਅਨੁਸਾਰ ਕਰਮ ਕਾਂਡ ਵਿਚ ਆਪਣੇ ਆਪ ਨੂੰ ਚਲਾਵਉ = ਚਲਾਉਣਾ ਕਰਾਂ। ਦੁਤੀਏ = ਦੂਸਰਾ ਇਹ ਮਤਾ = ਖ਼ਿਆਲ ਕੀਤਾ ਕਿ ਦੋ ਮਾਨੁਖ ਭਾਵ ਬਿਬੇਕ ਤੇ ਵੈਰਾਗ ਨੂੰ ਆਪਣਾ ਸਹਾਇਕ ਬਣਾਵਾਂ ਜੋ ਪਰਮੇਸ਼ਰ ਪਾਸ ਪਹੁਚਾਵਉ = ਪਹੁੰਚਾਉਣ ਵਾਲੇ ਹਨ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਤ੍ਰਿਤੀਏ = ਤੀਸਰਾ ਇਹ ਮਤਾ = ਇਰਾਦਾ ਕੀਤਾ ਕਿ ਕਿਸੇ ਦੇਵਤੇ ਦੀ ਉਪਾਸ਼ਨਾ ਕਰਨ ਦਾ ਕੁਝ

ਉਪਾਇਆ = ਯਤਨ ਕਰਉ = ਕਰਨਾ ਕਰਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਸਭੁ = ਸਾਰੇ ਸਾਧਨਾਂ ਨੂੰ **ਵਾ:** ਸਭ ਕੁਝ ਆਸਰਾ ਛੋਡਿ = ਛੱਡ ਕਰਕੇ ਹੇ ਪ੍ਰਭ = ਪ੍ਰਭੂ (ਵਾਹਿਗੁਰੂ) ਤੁਹੀ = ਤੈਨੂੰ ਹੀ ਧਿਆਉਣਾ ਕੀਤਾ ਹੈ ॥੧॥

## ਚੌਥਾ ਅਰਥ

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਅਧਿਕਾਰੀ ਕਹਿੰਦਾ ਹੈ ਕਿ ਪ੍ਰਥਮੇ = ਪਹਿਲਾਂ ਇਹ ਮਤਾ = ਫ਼ੈਸਲਾ ਕੀਤਾ ਕਿ ਜਿ = ਜੇਕਰ ਬੇਦ ਦੇ ਕਰਮ ਕਾਂਡਾਂ ਰੂਪ ਪਤ੍ਰੀ = ਪੱਤ੍ਰੇ ਭਾਵ ਵੇਦਾਂ ਅੰਦਰ ਜੋ ਅੱਸੀ ਹਜ਼ਾਰ ਕਰਮ ਕਾਂਡ ਦੀ ਸੁਰਤੀ ਹੈ, ਉਸ ਵਲੋਂ ਬਿਰਤੀ ਨੂੰ ਉਪਾਸ਼ਨਾ ਵੱਲ ਚਲਾਉਣਾ ਕਰਾਂ। ਦੁਤੀਏ = ਦੂਸਰਾ ਇਹ ਮਤਾ = ਖ਼ਿਆਲ ਕੀਤਾ ਹੈ ਕਿ ਦੁਇ = ਦੋ ਮਨੁੱਖ ਭਾਵ ਨਿਰਗੁਣ ਤੇ ਸਰਗੁਣ ਦੀ ਉਪਾਸ਼ਨਾ ਵਿਚ ਪਹੁਚਾਉਣਾ ਭਾਵ ਲੱਗਣਾ ਕਰਾਂ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਫੇਰ ਤ੍ਰਿਤੀਏ = ਤੀਸਰਾ ਇਹ ਮਤਾ = ਖ਼ਿਆਲ ਕੀਤਾ ਹੈ ਕਿ ਉਪਾਸ਼ਨਾ ਕਾਂਡ ਛੱਡ ਕੇ ਗਿਆਨ ਵਿਚ ਇਸਥਿਤ ਹੋਣ ਦਾ ਉਪਾਇਆ = ਯਤਨ ਕਰੀਏ। ਗੁਰੂ ਜੀ ਕਹਿੰਦੇ ਹਨ ਪਰੰਤੂ ਮੈਂ ਸਭੁ = ਸਾਰਾ ਕਿਛੁ = ਕੁਝ ਛੋਡਿ = ਤਿਆਗ ਕੇ, ਹੇ ਪ੍ਰਭ = ਪਰਮੇਸ਼ਰ ਤੁਹੀ = ਤੈਨੂੰ ਹੀ ਧਿਆਇਆ = ਧਿਆਉਣਾ ਹੀ ਚੰਗਾ ਸਮਝਿਆ ਹੈ ॥੧॥

## ਪੰਜਵਾਂ ਅਰਥ

**ਪ੍ਰਥਮੇ ਮਤਾ; ਜਿ ਪਤ੍ਰੀ ਚਲਾਵਉ ॥ ਦੁਤੀਏ ਮਤਾ; ਦੁਇ ਮਾਨੁਖ ਪਹੁਚਾਵਉ ॥**

ਪ੍ਰਥਮੇ = ਪਹਿਲਾ ਇਹ ਮਤਾ = ਖ਼ਿਆਲ ਕੀਤਾ ਕਿ ਜਿ = ਜਿਹੜੇ ਸਤ, ਸੰਤੋਖ, ਦਇਆ, ਧਰਮ ਆਦਿਕ ਸ਼ੁਭ ਗੁਣਾਂ ਰੂਪੀ ਪਤ੍ਰੀ = ਪੱਤਰੇ ਹਨ, ਉਹਨਾਂ ਦੇ ਅਨੁਸਾਰ ਆਪਣੇ ਆਪ ਨੂੰ ਚਲਾਵਉ = ਚਲਾਉਣਾ ਕਰਾਂ। ਦੁਤੀਏ = ਦੂਸਰਾ ਇਹ ਮਤਾ = ਖ਼ਿਆਲ ਕੀਤਾ ਕਿ ਦੁਇ = ਦੋ ਮਾਨੁਖ = ਜੀਵ ਅਤੇ ਈਸ਼ਰ ਦੀ ਏਕਤਾ ਵਿਚ ਬਿਰਤੀ ਪਹੁਚਾਵਉ = ਪਹਿਚਾਉਣਾ ਕਰਾਂ।

**ਤ੍ਰਿਤੀਏ ਮਤਾ; ਕਿਛੁ ਕਰਉ ਉਪਾਇਆ ॥ ਮੈ ਸਭੁ ਕਿਛੁ ਛੋਡਿ; ਪ੍ਰਭ ਤੁਹੀ ਧਿਆਇਆ ॥੧॥**

ਫੇਰ ਤ੍ਰਿਤੀਏ = ਤੀਸਰਾ ਇਹ ਮਤਾ = ਇਰਾਦਾ ਕੀਤਾ ਕਿ ਛੇ ਚੱਕਰਾਂ ਨੂੰ ਸੋਧ ਕੇ ਦਸਵੇਂ ਦੁਆਰ ਦੀਆਂ ਰੋਸ਼ਨੀਆਂ ਨੂੰ ਦੇਖਣ ਦਾ ਕੁਝ ਯਤਨ ਕਰਾਂ।

ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਹੇ ਮੇਰੇ ਵਾਹਿਗੁਰੂ ਅਸੀਂ ਤਾਂ ਸਾਰਾ ਕੁਝ ਛੱਡ ਕੇ ਕੇਵਲ ਤੈਨੂੰ ਹੀ ਧਿਆਉਣਾ ਕੀਤਾ ਹੈ ॥੧॥

## ਮਹਾ ਅਨੰਦ; ਅਚਿੰਤ ਸਹਜਾਇਆ ॥
## ਦੁਸਮਨ ਦੂਤ ਮੁਏ; ਸੁਖੁ ਪਾਇਆ ॥੧॥ਰਹਾਉ॥

ਇਸ ਪ੍ਰਕਾਰ ਮਹਾ = ਬਹੁਤ ਅਨੰਦ ਦੇ ਸਹਿਤ ਹੋ ਗਏ, ਅਤੇ ਅਚਿੰਤ = ਚਿੰਤਾਵਾਂ ਤੋਂ ਰਹਿਤ ਹੋ ਕੇ ਸਹਜਾਇਆ = ਗਿਆਨ ਸਰੂਪ ਨੂੰ ਪ੍ਰਾਪਤ ਹੋ ਗਏ ਹਾਂ **ਵਾ:** ਸਹਿਜ ਸਰੂਪ ਦੀ ਪ੍ਰਾਪਤੀ ਹੋ ਗਈ ਹੈ। ਕਾਮ, ਕ੍ਰੋਧ ਰੂਪੀ ਦੁਸਮਨ = ਵੈਰੀ ਅਤੇ ਦੂਤ = ਜਮਦੂਤ ਵੀ ਮੁਏ = ਮਰ ਗਏ ਅਤੇ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾਉਣਾ ਕੀਤਾ ਹੈ ॥੧॥ਰਹਾਉ॥

## ਸਤਿਗੁਰਿ ਮੋਕਉ; ਦੀਆ ਉਪਦੇਸੁ ॥ ਜੀਉ ਪਿੰਡੁ; ਸਭੁ ਹਰਿ ਕਾ ਦੇਸੁ ॥

ਸਤਿਗੁਰਿ = ਸੱਚੇ ਗੁਰਾਂ ਨੇ ਮੋ = ਮੇਰੇ ਕਉ = ਤਾਈਂ ਇਹ ਅੰਮ੍ਰਿਤ ਰੂਪ ਉਪਦੇਸੁ = ਸਿਧਾਂਤ ਦੀਆ = ਦੇਣਾ ਕੀਤਾ ਹੈ, ਕਿ ਇਹ ਜੀਉ = ਜ਼ਿੰਦਗੀ ਪਿੰਡੁ = ਸਰੀਰ ਅਤੇ ਦੇਸੁ = ਦੇਹ ਦੇ ਅੰਗ **ਵਾ:** ਦੇਸੁ = ਰਹਿਣ ਵਾਲਾ ਥਾਂ ਆਦਿ ਸਭੁ = ਸਾਰਾ ਕੁਝ ਹਰਿ = ਪਰਮੇਸ਼ਰ ਕਾ = ਦਾ ਹੀ ਬਖ਼ਸ਼ਿਆ ਹੋਇਆ ਹੈ।

## ਜੋ ਕਿਛੁ ਕਰੀ; ਸੁ ਤੇਰਾ ਤਾਣੁ ॥ ਤੂੰ ਮੇਰੀ ਓਟ; ਤੂੰਹੈ ਦੀਬਾਣੁ ॥੨॥

ਹੇ ਵਾਹਿਗੁਰੂ ! ਅਸੀਂ ਜੋ = ਜਿਹੜਾ ਕਿਛੁ = ਕੁਝ ਭੀ ਕਰੀ = ਕਰਦੇ ਹਾਂ, ਸੁ = ਉਹ ਤੇਰਾ = ਤੁਹਾਡੇ ਤਾਣੁ = ਬਲ ਦੁਆਰਾ ਹੀ ਕਰਦੇ ਹਾਂ। ਹੇ ਵਾਹਿਗੁਰੂ ! ਤੂੰ = ਤੁਸੀਂ ਹੀ ਮੇਰੀ = ਸਾਡੀ ਇਸ ਲੋਕ ਦੀ ਓਟ = ਟੇਕ ਹੋ ਅਤੇ ਤੂੰਹੈ = ਤੁਸੀਂ ਹੀ ਪ੍ਰਲੋਕ ਦਾ ਦੀਬਾਣੁ = ਆਸਰਾ ਹੋ **ਵਾ:** ਸਰੀਰ ਦੀ ਓਟ ਤੇ ਮਨ ਦਾ ਤੁਸੀਂ ਹੀ ਆਸਰਾ ਹੋ ॥੨॥

## ਤੁਧਨੋ ਛੋਡਿ; ਜਾਈਐ ਪ੍ਰਭ ਕੈਂ ਧਰਿ ॥
## ਆਨ ਨ ਬੀਆ; ਤੇਰੀ ਸਮਸਰਿ ॥

ਹੇ ਪ੍ਰਭ = ਵਾਹਿਗੁਰੂ ! ਤੁਧਨੋ = ਤੁਹਾਨੂੰ ਛੋਡਿ = ਛੱਡ ਕੇ ਕੈਂ = ਕਿਸ ਦੀ ਧਰਿ = ਓਟ ਵਿਚ ਜਾਈਐ = ਜਾਣਾ ਕਰੀਏ, ਭਾਵ ਸਾਨੂੰ ਤਾਂ ਤੁਹਾਡੀ ਹੀ ਓਟ ਠੀਕ ਹੈ। ਤੇਰੀ = ਤੁਹਾਡੀ ਸਮਰੱਥਾ ਜਾਂ ਸ਼ਕਤੀ ਦੇ ਸਮਸਰਿ = ਬਰਾਬਰ ਆਨ = ਹੋਰ ਕੋਈ ਬੀਆ = ਦੂਸਰਾ ਪੈਦਾ ਨ = ਨਹੀਂ ਹੋਇਆ।

## ਤੇਰੇ ਸੇਵਕ ਕਉ; ਕਿਸ ਕੀ ਕਾਣਿ ॥ ਸਾਕਤੁ ਭੂਲਾ; ਫਿਰੈ ਬੇਬਾਣਿ ॥੩॥

ਹੇ ਮਹਾਰਾਜ ! ਤੇਰੇ = ਤੁਹਾਡੇ ਸੇਵਕ = ਦਾਸਾਂ ਕਉ = ਨੂੰ ਭਲਾ ਕਿਸ ਕੀ = ਦੀ ਕਾਣਿ = ਕਨੌਡ ਹੈ, ਭਾਵ ਉਹਨਾਂ ਨੂੰ ਕਿਸੇ ਦੀ ਮੁਥਾਜਗੀ ਦੀ ਲੋੜ ਨਹੀਂ ਹੈ। ਸਾਕਤੁ = ਸ਼ਕਤੀ ਦਾ ਉਪਾਸ਼ਕ **ਵਾ:** ਸ੍ਰੇਸ਼ਟ ਆਚਰਨ ਤੋਂ ਡਿੱਗਿਆ ਹੋਇਆ ਜੀਵ ਸੰਸਾਰ ਰੂਪੀ ਬੇਬਾਣਿ = ਉਜਾੜ ਵਿਚ ਭੂਲਾ = ਭੁੱਲਿਆ ਹੋਇਆ ਫਿਰੈ = ਫਿਰਦਾ ਰਹਿੰਦਾ ਹੈ **ਵਾ:** (ਬੇ+ਬਾਣਿ) ਜਿਨ੍ਹਾਂ ਨੂੰ ਬੇ = ਦ੍ਵੈਤ ਦੀ ਬਾਣਿ = ਆਦਤ ਹੈ **ਵਾ:** ਜੋ (ਬੇ+ਬਾਣਿ) ਬੇ = ਦੂਸਰੀਆਂ ਨਿੰਦਿਆ ਉਸਤਤ ਰੂਪ ਬਾਣਿ = ਬਾਣੀਆਂ ਬੋਲਦੇ ਹਨ, ਉਹ ਸਾਕਤੁ = ਪਤਿਤ ਪੁਰਸ਼ ਚੌਰਾਸੀ ਲੱਖ ਜੂਨਾਂ ਵਿਚ ਭੂਲਾ = ਭੁੱਲੇ ਹੋਏ ਜੰਮਣ-ਮਰਣ ਰੂਪ ਚੱਕਰ ਵਿਚ ਫਿਰੈ = ਫਿਰਦੇ ਰਹਿੰਦੇ ਹਨ ॥੩॥

## ਤੇਰੀ ਵਡਿਆਈ; ਕਹੀ ਨ ਜਾਇ ॥ ਜਹ ਕਹ ਰਾਖਿ ਲੈਹਿ; ਗਲਿ ਲਾਇ ॥

ਹੇ ਵਾਹਿਗੁਰੂ ! ਤੇਰੀ = ਤੁਹਾਡੀ ਵਡਿਆਈ = ਮਹਿਮਾ ਕਿਸੇ ਪਾਸੋਂ ਕਹੀ = ਕਥਨ ਨ = ਨਹੀਂ ਕੀਤੀ ਜਾਇ = ਜਾਂਦੀ। ਤੁਸੀਂ ਆਪਣੇ ਸੇਵਕਾਂ ਨੂੰ ਜਹ = ਜਿਥੇ ਕਹ = ਕਿਥੇ ਵੀ ਆਪਣੇ ਗਲਿ = ਕੰਠ ਨਾਲ ਲਾਇ = ਲਗਾ ਕੇ ਰਾਖਿ = ਰੱਖ ਲੈਹਿ = ਲੈਂਦੇ ਹੋ।

## ਨਾਨਕ ਦਾਸ; ਤੇਰੀ ਸਰਣਾਈ ॥ ਪ੍ਰਭਿ ਰਾਖੀ ਪੈਜ; ਵਜੀ ਵਾਧਾਈ ॥੪॥੫॥

ਸਤਿਗੁਰੂ ਸਾਹਿਬ ਜੀ ਉਚਾਰਨ ਕਰਦੇ ਹਨ ਕਿ ਹੇ ਪਰਮੇਸ਼ਰ ਅਸੀਂ ਦਾਸ = ਦਾਸਾ ਭਾਵ ਧਾਰ ਕੇ ਤੇਰੀ = ਤੁਹਾਡੀ ਸਰਣਾਈ = ਸ਼ਰਨ ਵਿਚ ਆਏ ਹਾਂ। ਹੇ ਪ੍ਰਭਿ = ਪਰਮੇਸ਼ਰ ! ਜਿਨ੍ਹਾਂ ਗੁਰਮੁਖ ਜਨਾਂ ਦੀ ਤੁਸੀਂ ਪੈਜ = ਇੱਜ਼ਤ ਰਾਖੀ = ਰੱਖੀ ਹੈ, ਉਨ੍ਹਾਂ ਦੇ ਹਿਰਦੇ ਵਿਚ ਅਨੰਦ ਦੀ ਵਾਧਾਈ = ਖ਼ੁਸ਼ੀ ਵਜੀ = ਪ੍ਰਗਟ ਹੋਈ ਹੈ ॥੪॥੫॥

**[ਅੰਗ ੩੭੨]**

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਜਗਿਆਸੂ ਅਤੇ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ, ਜਿਵੇਂ ਕੋਈ ਵਪਾਰੀ ਵਪਾਰ ਕਰਨ ਵਾਸਤੇ ਆਉਂਦੇ ਹਨ, ਇਉਂ ਜਗਿਆਸੂ ਆਪਣੀ ਅਵਸਥਾ ਦੱਸਦਾ ਹੈ, ਤੇ ਗੁਰੂ ਜੀ ਰੂਪਕ ਅਲੰਕਾਰ ਉਚਾਰਨ ਕਰਦੇ ਹਨ।

**ਪਰਦੇਸੁ ਝਾਗਿ; ਸਉਦੇ ਕਉ ਆਇਆ ॥ ਵਸਤੁ ਅਨੂਪ ਸੁਣੀ; ਲਾਭਾਇਆ ॥**

ਹੇ ਸਤਿਗੁਰੂ ਜੀ! ਮੈਂ ਚੌਰਾਸੀ ਲੱਖ ਜੂਨਾਂ ਰੂਪੀ ਪਰਦੇਸੁ = ਪਰਾਏ ਦੇਸਾਂ ਨੂੰ ਝਾਗਿ = ਲੰਘ ਕੇ ਮਨੁੱਖਾ ਜੂਨੀ ਵਿਚ ਤੁਹਾਡੇ ਪਾਸ ਨਾਮ ਰੂਪ ਸਉਦੇ ਕਉ = ਨੂੰ ਪ੍ਰਾਪਤ ਕਰਨ ਲਈ ਆਇਆ = ਆਉਣਾ ਕੀਤਾ ਹੈ। ਮੈਂ ਤੁਹਾਡੇ ਪਾਸ ਅਨੂਪ = ਉਪਮਾ ਤੋਂ ਰਹਿਤ ਨਾਮ ਰੂਪੀ ਵਸਤੁ = ਵਸਤੂ ਸੁਣੀ = ਸੁਣਨਾ ਕੀਤੀ ਹੈ, ਜਿਸ ਕਰਕੇ ਮੇਰਾ ਚਿੱਤ ਲਾਭਾਇਆ = ਲੁਭਾਏਮਾਨ ਹੋ ਗਿਆ ਹੈ **ਵਾ:** ਲਾਭਾਇਆ = ਲਾਭ ਵਾਸਤੇ ਆਇਆ ਹਾਂ ਕਿ ਚਿੱਤ ਨੂੰ ਲੁਭਾਏਮਾਨ ਹੋ ਕੇ ਆਤਮਾਨੰਦ ਰੂਪੀ ਲਾਭ ਪ੍ਰਾਪਤ ਹੋਵੇਗਾ।

**ਗੁਣ ਰਾਸਿ; ਬੰਨਿ੍ ਪਲੈ ਆਨੀ ॥ ਦੇਖਿ ਰਤਨੁ; ਇਹੁ ਮਨੁ ਲਪਟਾਨੀ ॥੧॥**

ਹੇ ਮਹਾਰਾਜ! ਮੈਂ ਸ਼ਰਧਾ ਆਦਿਕ ਸ਼ੁਭ ਗੁਣਾਂ ਰੂਪੀ ਰਾਸਿ = ਪੂੰਜੀ ਆਪਣੇ ਅੰਤਸ਼ਕਰਣ ਰੂਪੀ ਪਲੈ = ਪੱਲੇ ਬੰਨਿ੍ = ਬੰਨ੍ਹ ਕੇ ਆਨੀ = ਲਿਆਉਣਾ ਕੀਤੀ ਹੈ। ਆਪ ਜੀ ਦੇ ਪਾਸ ਨਾਮ ਰੂਪੀ ਰਤਨੁ = ਮਾਣਿਕ ਦੇਖਿ = ਵੇਖ ਕੇ ਮੇਰੇ ਇਸ ਮਨ ਦੀ ਬਿਰਤੀ ਲਪਟਾਨੀ = ਲੰਪਟ ਹੋ ਗਈ ਹੈ ॥੧॥

**ਸਾਹ ਵਾਪਾਰੀ; ਦੁਆਰੈ ਆਏ ॥ ਵਖਰੁ ਕਾਢਹੁ; ਸਉਦਾ ਕਰਾਏ ॥੧॥ਰਹਾਉ॥**

ਹੇ ਸਾਹ = ਸ਼ਾਹੂਕਾਰ ਰੂਪੀ ਸਤਿਗੁਰੂ ਜੀ! ਅਸੀਂ ਵਾਪਾਰੀ = ਵਪਾਰ ਕਰਨ ਵਾਲੇ ਹੋ ਕੇ ਤੁਹਾਡੇ ਸਤਸੰਗਤਿ ਰੂਪੀ ਦੁਆਰੇ = ਦਰਵਾਜ਼ੇ 'ਤੇ ਆਏ ਹਾਂ। ਇਸ ਕਰਕੇ ਆਪ ਜੀ ਆਪਣੀ ਰਸਨਾ ਤੋਂ ਨਾਮ ਰੂਪੀ ਵਖਰੁ = ਪਦਾਰਥ ਕਾਢਹੁ = ਕੱਢਣਾ ਕਰੋ, ਅਤੇ ਨਾਮ ਦੀ ਦਾਤ ਬਖ਼ਸ਼ ਕੇ ਸਾਡਾ ਸਉਦਾ ਕਰਾਏ = ਕਰਾਉਣਾ ਕਰੋ ॥੧॥ਰਹਾਉ॥

ਗੁਰੂ ਜੀ ਨੇ ਕਿਹਾ ਕਿ ਤੂੰ ਕਿਸ ਦੇ ਕਹਿਣ 'ਤੇ ਆਇਆ ਹੈਂ ?

**ਸਾਹਿ ਪਠਾਇਆ; ਸਾਹੈ ਪਾਸਿ ॥ ਅਮੋਲ ਰਤਨ; ਅਮੋਲਾ ਰਾਸਿ ॥**

ਹੇ ਸਾਹੈ = ਸ਼ਾਹੂਕਾਰ ਰੂਪੀ ਸਤਿਗੁਰੂ ਜੀ! ਮੈਨੂੰ ਤੁਹਾਡੇ ਪਾਸਿ = ਕੋਲ ਸੰਤ ਰੂਪ ਸਾਹਿ = ਸ਼ਾਹ ਨੇ ਪਠਾਇਆ = ਭੇਜਣਾ ਕੀਤਾ ਹੈ। ਹੇ ਸਤਿਗੁਰੂ ਜੀ! ਤੁਹਾਡੇ ਪਾਸ ਅਮੋਲ = ਅਨਮੋਲ, ਬੇਕੀਮਤੇ ਰਤਨ = ਮਾਣਿਕ ਦੀ ਨਿਆਈਂ ਨਾਮ ਹੈ ਤੇ ਸਾਡੇ ਕੋਲ ਭੀ ਅਮੋਲਾ = ਅਮੋਲਕ ਸ਼ਰਧਾ ਰੂਪੀ ਰਾਸਿ = ਪੂੰਜੀ ਹੈ।

ਇਸ ਪ੍ਰਕਾਰ ਜਦੋਂ ਜਗਿਆਸੂ ਨੇ ਬੇਨਤੀ ਕੀਤੀ ਤਾਂ ਸਤਿਗੁਰੂ ਜੀ ਉਚਾਰਦੇ ਹਨ :

**ਵਿਸਟੁ ਸੁਭਾਈ; ਪਾਇਆ ਮੀਤ ॥ ਸਉਦਾ ਮਿਲਿਆ; ਨਿਹਚਲ ਚੀਤ ॥੨॥**

ਹੇ ਜਗਿਆਸੂ! ਜਿਸ ਵੇਲੇ ਮਹਾਤਮਾ ਨੇ ਵਿਸਟੁ = ਗੁਣਵਾਨ, ਵਕੀਲ, ਵਿਚੋਲੇ ਅਤੇ ਸੁਭਾਈ = ਸ਼ੋਭਾ ਦੇਣ ਵਾਲੇ ਮੀਤ = ਮਿੱਤਰ ਰੂਪ ਸਤਿਗੁਰੂ ਜੀ ਨੂੰ ਪਾਇਆ = ਪਾਉਣਾ ਕੀਤਾ। ਫਿਰ ਉਨ੍ਹਾਂ ਨੂੰ ਗੁਰਾਂ ਕੋਲੋਂ ਨਾਮ ਰੂਪੀ ਸਉਦਾ ਮਿਲਿਆ = ਮਿਲ ਗਿਆ, ਤਦ ਉਨ੍ਹਾਂ ਦਾ ਚੀਤ = ਚਿੱਤ ਨਿਹਚਲ = ਅਚੱਲ ਹੋ ਗਿਆ। ਇਉਂ ਤੂੰ ਵੀ ਸਤਿਗੁਰਾਂ ਨੂੰ ਵਿਚੋਲਾ ਪਾ ਕੇ ਹਰੀ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਮਨ ਨੂੰ ਰੰਗਣਾ ਕਰ ॥੨॥

## ਭਉ ਨਹੀ ਤਸਕਰ; ਪਉਣ ਨ ਪਾਨੀ ॥
## ਸਹਜਿ ਵਿਹਾਝੀ; ਸਹਜਿ ਲੈ ਜਾਨੀ ॥

ਫਿਰ ਉਨ੍ਹਾਂ ਨੂੰ ਪ੍ਰਤੱਖ ਤਸਕਰ = ਚੋਰਾਂ, ਪਉਣ = ਹਵਾ ਅਤੇ ਪਾਨੀ = ਜਲ ਆਦਿ ਦਾ ਭਉ = ਡਰ ਨਹੀਂ ਰਹਿੰਦਾ ਭਾਵ ਨਾਮ ਰੂਪੀ ਸੌਦੇ ਨੂੰ ਚੋਰ ਖੋਹ ਨਹੀਂ ਸਕਦੇ, ਹਵਾ ਉਡਾ ਨਹੀਂ ਸਕਦੀ ਤੇ ਪਾਣੀ ਡੋਬ ਨਹੀਂ ਸਕਦਾ **ਅਥਵਾ** ਕਾਮ ਕ੍ਰੋਧ ਰੂਪੀ ਚੋਰ, ਵਾਸ਼ਨਾ ਰੂਪੀ ਪਉਣ ਤੇ ਪਦਾਰਥਾਂ ਦੇ ਮੋਹ ਰੂਪੀ ਪਾਣੀ ਦਾ ਭਉ = ਭੈ ਨਹੀਂ ਰਹਿੰਦਾ। ਉਹ ਨਾਮ ਰੂਪੀ ਵਸਤੂ ਨੂੰ ਸਹਜਿ = ਸ਼ਾਂਤੀ ਪੂਰਵਕ ਵਿਹਾਝੀ = ਖ਼੍ਰੀਦਦੇ ਹਨ ਤੇ ਨਾਮ ਦੇ ਅਭਿਆਸ ਦੁਆਰਾ ਉਨ੍ਹਾਂ ਦੀ ਬਿਰਤੀ ਸਹਜਿ = ਗਿਆਨ ਸਰੂਪ ਪ੍ਰਭੂ ਵਿਚ ਲੈ = ਲੀਨ ਹੋ ਜਾਨੀ = ਜਾਂਦੀ ਹੈ **ਵਾ:** ਸਤਿਗੁਰਾਂ ਦੀ ਨਾਮ ਰੂਪੀ ਜਾਨੀ = ਪਿਆਰੀ ਵਸਤੂ ਅਸੀਂ ਸਹਿਜ ਅਵਸਥਾ ਵਿਚ ਲੈ ਜਾਣੀ ਹੈ।

## ਸਤ ਕੈ ਖਟਿਐ; ਦੁਖੁ ਨਹੀ ਪਾਇਆ ॥
## ਸਹੀ ਸਲਾਮਤਿ; ਘਰਿ ਲੈ ਆਇਆ ॥੩॥

ਨਾਮ ਰੂਪੀ ਸਤ = ਸੱਚੀ ਵਸਤੂ ਕੈ = ਦੇ ਖਟਿਐ = ਖਟਣ ਕਰਕੇ ਜੰਮਣ-ਮਰਣ ਰੂਪੀ ਦੁਖ ਨਹੀਂ ਪਾਇਆ = ਪਾਉਣਾ ਕਰੀਦਾ। ਹੇ ਜਗਿਆਸੂ ! ਤੂੰ ਵੀ ਸਹੀ = ਨਿਸਚੇ ਕਰਕੇ ਸਲਾਮਤਿ = ਇਸਥਿਤ ਰੂਪ ਪਰਮੇਸ਼ਰ ਦੇ ਨਾਮ ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਲੈ ਕੇ ਆਇਆ = ਆਉਣਾ ਕਰ **ਵਾ:** ਇਉਂ ਸਤਿਗੁਰਾਂ ਦੇ ਬਚਨ ਸੁਣ ਕੇ ਜਗਿਆਸੂ ਸਹੀ = ਸੰਸੇ ਤੋਂ ਬਿਨਾਂ ਹੋ ਕੇ ਸਲਾਮਤਿ = ਇਸਥਿਤ ਰੂਪ ਪ੍ਰਭੂ ਦੇ ਨਾਮ ਨੂੰ ਹਿਰਦੇ ਰੂਪੀ ਘਰ ਵਿਚ ਲੈ ਕੇ ਆਇਆ = ਆ ਗਿਆ ॥੩॥

## ਮਿਲਿਆ ਲਾਹਾ; ਭਏ ਅਨੰਦ ॥ ਧੰਨੁ ਸਾਹ ਪੂਰੇ; ਬਖਸਿੰਦ ॥

ਇਸ ਪ੍ਰਕਾਰ ਜਗਿਆਸੂ ਰੂਪ ਵਣਜਾਰੇ ਨੂੰ ਨਾਮ ਰੂਪੀ ਸਉਦੇ ਦਾ ਲਾਹਾ = ਲਾਭ ਮਿਲਿਆ = ਮਿਲ ਗਿਆ ਜਿਸ ਕਰਕੇ ਅਨੰਦ = ਸੁੱਖ ਪ੍ਰਾਪਤ ਭਏ = ਹੋਇਆ। **ਵਾ:** ਅਨੰਦ ਸਰੂਪ ਦੀ ਪ੍ਰਾਪਤੀ ਹੋ ਗਈ। ਹੇ ਪੂਰੇ = ਪੂਰਨ ਸਾਹ = ਸ਼ਾਹੂਕਾਰ ਰੂਪੀ ਗੁਰੂ ਜੀ ! ਆਪ ਧੰਨੁ = ਧੰਨਤਾ ਦੇ ਯੋਗ ਹੋ, ਤੁਸੀਂ ਨਾਮ ਦੀਆਂ ਦਾਤਾਂ ਬਖਸਿੰਦ = ਬਖਸ਼ਣ ਵਾਲੇ ਹੋ।

## ਇਹੁ ਸਉਦਾ; ਗੁਰਮੁਖਿ ਕਿਨੈ ਵਿਰਲੈ ਪਾਇਆ ॥
## ਸਹਲੀ ਖੇਪ; ਨਾਨਕੁ ਲੈ ਆਇਆ ॥੪॥੬॥

ਇਹ ਨਾਮ ਰੂਪੀ ਸਉਦਾ ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਗੁਰਮੁਖ ਨੇ ਪਾਇ = ਪਾਉਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਗੁਰਮੁਖ ਜਨ ਸਹਲੀ = ਸਹਿਤ ਲਾਹੇ ਦੇ ਨਾਮ ਰੂਪੀ ਖੇਪ = ਪੂੰਜੀ **ਵਾ:** ਸਰੂਪ ਦੀ ਪ੍ਰਾਪਤੀ ਰੂਪ ਗਿਆਨ ਦੇ ਲਾਹੇ ਦੀ ਪੂੰਜੀ ਗੁਰਾਂ ਪਾਸੋਂ ਲੈ ਆਇਆ = ਆਉਂਦੇ ਹਨ ॥੪॥੬॥

## ਆਸਾ ਮਹਲਾ ੫ ॥

ਇਸ ਪਾਵਨ ਸ਼ਬਦ ਵਿਚ ਸਤਿਗੁਰੂ ਜੀ (ਇਕ ਜਗਿਆਸੂ ਨੂੰ ਜੋ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਸ ਨੂੰ) ਅਲੰਕਾਰ ਦੁਆਰਾ ਫ਼ੁਰਮਾਉਂਦੇ ਹਨ :

**ਗੁਨੁ ਅਵਗਨੁ; ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ; ਰੂਪ ਰੰਗ ਸੀਂਗਾਰੋ ॥**

ਮੈਂ ਸਤ ਸੰਤੋਖ ਆਦਿ ਗੁਨੁ = ਗੁਣਾਂ ਤੋਂ ਹੀਣਾ ਸੀ ਪਰੰਤੂ ਮੇਰੋ = ਮੇਰੇ ਅਵਗਨੁ = ਗੁਨਾਹਾਂ ਨੂੰ ਕਛੁ = ਕੁਝ ਭੀ ਬੀਚਾਰੋ = ਵਿਚਾਰਨਾ ਨਹੀਂ ਕੀਤਾ। ਅਤੇ ਨਹ = ਨਾ ਹੀ ਦਿਲ ਦੀ ਸਫ਼ਾਈ ਰੂਪੀ, ਰੂਪ = ਸੂਰਤ, ਨਾ ਰੰਗ = ਪ੍ਰੇਮ ਅਤੇ ਨਾ ਹੀ ਬਿਬੇਕ, ਵੈਰਾਗ ਸਾਧਨਾ ਰੂਪੀ ਸੀਂਗਾਰੋ = ਸ਼ਿੰਗਾਰ ਦੇਖਿਓ = ਦੇਖਣਾ ਕੀਤਾ।

**ਚਜ ਅਚਾਰ; ਕਿਛੁ ਬਿਧਿ ਨਹੀ ਜਾਨੀ ॥**
**ਬਾਹ ਪਕਰਿ; ਪ੍ਰਿਅ ਸੇਜੈ ਆਨੀ ॥੧॥**

ਮੇਰੇ ਵਿਚ ਗਿਆਨ ਦਾ ਚਜ = ਢੰਗ, ਨਿਸ਼ਕਾਮ ਕਰਮਾਂ ਰੂਪ ਅਚਾਰ = ਸ੍ਰੇਸ਼ਟ ਆਚਰਨ ਵੀ ਨਹੀਂ ਸੀ ਅਤੇ ਮਨ ਦੀ ਬਿਰਤੀ ਦਾ ਨਿਰੋਧ ਕਰਨ ਰੂਪੀ ਕਿਛੁ = ਕੁਝ ਬਿਧਿ = ਵਿਧੀ ਵੀ ਨਹੀਂ ਜਾਨੀ = ਜਾਨਣਾ ਕੀਤੀ। ਪਰੰਤੂ ਫਿਰ ਵੀ ਪ੍ਰਿਅ = ਪਤੀ ਪਰਮਾਤਮਾ ਨੇ ਕ੍ਰਿਪਾ ਕਰਕੇ ਸਾਡੀ ਅੰਤਸ਼ਕਰਣ ਦੀ ਬਿਰਤੀ ਰੂਪੀ ਬਾਹ = ਭੁਜਾ ਪਕਰਿ = ਫੜ ਕੇ ਅੰਤਰਮੁਖ ਕਰਕੇ ਸ਼ਰਧਾ ਰੂਪੀ ਸੇਜੈ = ਸੇਜਾ 'ਤੇ ਆਨੀ = ਲਿਆਉਣਾ ਕੀਤੀ ਹੈ ॥੧॥

**ਸੁਨਿਬੋ ਸਖੀ; ਕੰਤਿ ਹਮਾਰੋ, ਕੀਅਲੋ ਖਸਮਾਨਾ ॥**

ਹੇ ਮਹਾਤਮਾ ਰੂਪੀ ਸਖੀ = ਸਹੇਲੀ! ਸੁਨਿਬੋ = ਸੁਣਨਾ ਕਰ, ਇਸ ਪ੍ਰਕਾਰ ਉਸ ਕੰਤਿ = ਪਤੀ ਪਰਮਾਤਮਾ ਨੇ ਹਮਾਰੋ = ਸਾਡਾ ਖਸਮਾਨਾ = ਪੱਖ ਕੀਅਲੋ = ਕੀਤਾ ਹੈ।

**ਕਰੁ ਮਸਤਕਿ ਧਾਰਿ, ਰਾਖਿਓ ਕਰਿ ਅਪੁਨਾ;**
**ਕਿਆ ਜਾਨੈ ਇਹੁ ਲੋਕੁ ਅਜਾਨਾ ॥੧॥ਰਹਾਉ॥**

ਪਰਮੇਸ਼ਰ ਨੇ ਸਾਡੇ ਅੰਤਸ਼ਕਰਣ ਰੂਪੀ ਮਸਤਕਿ = ਮੱਥੇ ਉੱਪਰ ਆਪਣਾ ਕ੍ਰਿਪਾ ਰੂਪੀ ਕਰੁ = ਹੱਥ ਧਾਰਿ = ਰੱਖ ਕੇ ਸਾਨੂੰ ਅਪੁਨਾ = ਆਪਣਾ ਸੇਵਕ ਕਰਿ = ਕਰਨਾ ਕੀਤਾ ਹੈ। ਪਰੰਤੂ ਇਸ ਗੱਲ ਨੂੰ ਇਹ ਅਜਾਨਾ = ਅਨਜਾਣ ਲੋਕ ਕਿਆ = ਕੀ ਜਾਨੈ = ਜਾਣ ਸਕਦੇ ਹਨ? ਕਿ ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ॥੧॥ਰਹਾਉ॥

**ਸੁਹਾਗੁ ਹਮਾਰੋ; ਅਬ ਹੁਣਿ ਸੋਹਿਓ ॥ ਕੰਤੁ ਮਿਲਿਓ; ਮੇਰੋ ਸਭੁ ਦੁਖੁ ਜੋਹਿਓ ॥**

ਹਮਾਰੋ = ਸਾਡਾ ਅਬ = ਅਬਿਨਾਸੀ ਸੁਹਾਗੁ = ਅਨੰਦ ਹੁਣਿ = ਇਸ ਵੇਲੇ ਸੋਹਿਓ = ਸ਼ੋਭਨੀਕ ਹੋਇਆ ਹੈ। ਜਦੋਂ ਕੰਤੁ = ਪਤੀ ਅਕਾਲ ਪੁਰਖ ਮਿਲਿਓ = ਮਿਲ ਗਿਆ, ਤਦੋਂ ਮੇਰੋ = ਮੇਰਾ ਸਭੁ = ਸਾਰਾ ਦੁਖੁ = ਕਸ਼ਟ ਜੋਹਿਓ = ਦੂਰ ਹੋ ਗਿਆ।

**ਆਂਗਨਿ ਮੇਰੈ; ਸੋਭਾ ਚੰਦ ॥ ਨਿਸਿ ਬਾਸੁਰ; ਪ੍ਰਿਅ ਸੰਗਿ ਅਨੰਦ ॥੨॥**

ਹੇ ਸਖੀਓ! ਮੇਰੈ = ਸਾਡੇ ਹਿਰਦੇ ਰੂਪ ਆਂਗਨਿ = ਵਿਹੜੇ ਵਿਚ ਵੈਰਾਗ ਰੂਪੀ ਚੰਦ = ਚੰਦ੍ਰਮਾ ਚੜ੍ਹਨ ਨਾਲ ਸੋਭਾ = ਪ੍ਰਕਾਸ਼ ਹੋ ਗਿਆ ਹੈ **ਵਾ:** ਸਾਡੇ ਹਿਰਦੇ ਰੂਪੀ ਵਿਹੜੇ ਵਿਚ ਚੰਦ੍ਰਮਾ ਦੀ ਨਿਆਈਂ ਪਰਮੇਸ਼ਰ ਦਾ ਸੋਭਾ = ਪ੍ਰਕਾਸ਼ ਹੋ ਗਿਆ ਹੈ, ਭਗਤੀ ਰੂਪੀ ਚਾਂਦਨੀ ਅਤੇ ਸ਼ੁਭ ਗੁਣਾਂ ਰੂਪ ਤਾਰੇ ਚਮਕਦੇ ਹਨ। ਅਸੀਂ ਨਿਸਿ = ਰਾਤ ਬਾਸੁਰ = ਦਿਨ ਪ੍ਰਿਅ = ਪਿਆਰੇ ਪਤੀ ਅਕਾਲ ਪੁਰਖ ਦੇ ਸੰਗਿ = ਨਾਲ ਅਭੇਦ, ਨਿਸਚੇ ਰੂਪ ਅਨੰਦ ਮਾਣਦੇ ਹਾਂ ॥੨॥

## ਬਸਤ੍ਰ ਹਮਾਰੇ; ਰੰਗਿ ਚਲੂਲ ॥ ਸਗਲ ਆਭਰਣ; ਸੋਭਾ ਕੰਠਿ ਫੂਲ ॥

ਹਮਾਰੇ = ਸਾਡੇ ਇੰਦ੍ਰੀਆਂ ਰੂਪ **ਵਾ:** ਖਿਮਾ, ਪ੍ਰੇਮ, ਅੰਤਸ਼ਕਰਣ ਰੂਪੀ ਬਸਤ੍ਰ = ਕੱਪੜੇ ਪ੍ਰਭੂ ਦੇ ਰੰਗਿ = ਪ੍ਰੇਮ ਵਿਚ ਚਲੂਲ = ਗਾੜ੍ਹੇ ਸੁਰਖ਼ ਹੋ ਗਏ ਹਨ **ਵਾ:** ਨਾਮ, ਗਿਆਨ ਰੂਪੀ ਗਾੜ੍ਹੇ ਰੰਗ ਵਿਚ ਰੰਗੇ ਗਏ ਹਨ ਜੋ ਫੂਲ = ਪ੍ਰਫੁੱਲਤ ਹੋ ਕੇ ਕੰਠਿ = ਗਲੇ ਨਾਲ ਪਰਮੇਸ਼ਰ ਦੀ ਸੋਭਾ = ਵਡਿਆਈ, ਉਸਤਤੀ ਕਰਨੀ ਹੈ, ਇਹੋ ਸਗਲ = ਸਾਰੇ ਆਭਰਣ = ਗਹਿਣੇ ਪਹਿਨੇ ਹੋਏ ਹਨ **ਵਾ:** ਬਿਬੇਕ, ਬੈਰਾਗ ਆਦਿ ਸਾਰੇ ਸਾਧਨ ਰੂਪ ਆਭਰਣ = ਭੂਸ਼ਣ ਪਹਿਨੇ ਹੋਏ ਹਨ ਅਤੇ ਜੋ ਪ੍ਰਫੁੱਲਤ ਹੋ ਕੇ ਪਰਮੇਸ਼ਰ ਦੇ ਗੁਣ ਗਾਉਂਣੇ ਹਨ, ਇਹੋ ਕੰਠਿ ਫੂਲ = ਸੁਵਰਨ ਦਾ ਜੜਾਊ ਗਹਿਣਾ ਸੋਭਾ = ਸ਼ੋਭਦਾਇਕ ਪਹਿਨਿਆ ਹੋਇਆ ਹੈ।

## ਪ੍ਰਿਅ ਪੇਖੀ ਦ੍ਰਿਸਟਿ; ਪਾਏ ਸਗਲ ਨਿਧਾਨ ॥ ਦੁਸਟ ਦੂਤ ਕੀ; ਚੂਕੀ ਕਾਨਿ ॥੩॥

ਜਦੋਂ ਪ੍ਰਿਅ = ਪਤੀ ਪਰਮੇਸ਼ਰ ਨੇ ਕ੍ਰਿਪਾ ਦ੍ਰਿਸਟਿ = ਦ੍ਰਿਸ਼ਟੀ ਨਾਲ ਪੇਖੀ = ਵੇਖਣਾ ਕੀਤਾ (ਅਰਥਾਤ ਬਿਰਤੀ ਇਕਾਗਰ ਹੋ ਕੇ ਬ੍ਰਹਮਾਕਾਰ ਹੋ ਗਈ) ਉਦੋਂ ਮੈਂ ਸਗਲ = ਸਾਰੇ ਨਿੱਧੀਆਂ ਸਿੱਧੀਆਂ ਰੂਪ, ਮੁਕਤੀਆਂ ਰੂਪ ਨਿਧਾਨ = ਖ਼ਜ਼ਾਨੇ ਪਾਏ = ਪ੍ਰਾਪਤ ਕਰ ਲਏ। ਕਾਮ ਕ੍ਰੋਧ ਰੂਪੀ ਦੁਸਟ = ਵੈਰੀ ਅਤੇ ਦੂਤ = ਜਮਦੂਤਾਂ ਆਦਿਕਾਂ ਕੀ = ਦੀ ਕਾਨਿ = ਕਨੌਡ ਚੂਕੀ = ਚੁੱਕੀ ਗਈ ਹੈ ॥੩॥

## ਸਦ ਖੁਸੀਆ; ਸਦਾ ਰੰਗ ਮਾਣੇ ॥
## ਨਉ ਨਿਧਿ ਨਾਮੁ; ਗ੍ਰਿਹ ਮਹਿ ਤ੍ਰਿਪਤਾਨੇ ॥

ਅਸੀਂ ਸਦ = ਸਦੀਵ ਖੁਸੀਆ = ਅਨੰਦ ਸਰੂਪ ਪਰਮੇਸ਼ਰ ਦੇ ਰੰਗ = ਅਨੰਦ ਨੂੰ ਮਾਣੇ = ਮਾਣਦੇ ਰਹਿੰਦੇ ਹਾਂ **ਵਾ:** ਇਸ ਲੋਕ ਵਿਚ ਸਦ = ਹਮੇਸ਼ਾਂ ਹੀ ਖ਼ੁਸ਼ੀਆਂ ਹਨ ਅਤੇ ਸਦਾ ਸਰੂਪਾਨੰਦ ਰੂਪੀ ਬ੍ਰਹਮ ਦੇ ਅਨੰਦ ਨੂੰ ਮਾਣਦੇ ਹਾਂ। ਨਉ ਨਿਧਿ = ਨੌਂ ਨਿਧੀਆਂ ਦੇ ਦੇਣ ਵਾਲਾ ਪਰਮੇਸ਼ਰ ਦਾ ਨਾਮ ਸਾਡੇ ਹਿਰਦੇ ਰੂਪੀ ਗ੍ਰਿਹ = ਘਰ ਮਹਿ = ਵਿਚ ਹੋਣ ਕਰਕੇ ਅਸੀਂ ਲੋਕ-ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਾਨੇ = ਰੱਜ ਗਏ ਹਾਂ।

## ਕਹੁ ਨਾਨਕ; ਜਉ ਪਿਰਹਿ ਸੀਗਾਰੀ ॥ ਥਿਰੁ ਸੋਹਾਗਨਿ; ਸੰਗਿ ਭਤਾਰੀ ॥੪॥੭॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਜਉ = ਜਦੋਂ ਪਿਰਹਿ = ਪਤੀ ਅਕਾਲ ਪੁਰਖ ਨੇ ਆਪ ਪ੍ਰੇਮ ਵੱਸ ਹੋ ਕੇ ਮੈਨੂੰ ਜਗਿਆਸੂ ਰੂਪੀ ਇਸਤਰੀ ਨੂੰ ਸ਼ੁਭ ਗੁਣਾਂ ਸਹਿਤ, ਬਿਰਤੀ ਬ੍ਰਹਮਾਕਾਰ ਕਰਨ ਰੂਪ ਜਾਂ ਨਿਰਵਿਕਲਪ ਸਮਾਧੀ ਰੂਪ ਸੀਗਾਰੀ = ਸ਼ਿੰਗਾਰਨਾ ਕੀਤਾ ਹੈ। ਤਦੋਂ ਮੈਂ ਭਤਾਰੀ = ਪਤੀ ਪਰਮੇਸ਼ਰ ਦੇ ਸੰਗਿ = ਸਾਥ ਭਾਵ ਉਸ ਦੇ ਸਰੂਪ ਵਿਚ ਥਿਰ = ਇਸਥਿਤ ਹੋਣ ਰੂਪ ਸੋਹਾਗਨਿ = ਸੁਹਾਗਵੰਤੀ ਹੋਣਾ ਕੀਤਾ ਹੈ ॥੪॥੭॥

## ਆਸਾ ਮਹਲਾ ੫ ॥

**ਉਥਾਨਕਾ :** ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਕੋਲੋਂ ਇਕ ਬ੍ਰਾਹਮਣ ਦਾਨ ਲੈਣ ਜਾਂਦਾ ਸੀ ਅਤੇ ਦਾਨ ਲੈ ਕੇ ਗੁਰੂ-ਘਰ ਦੀ ਨਿੰਦਿਆ ਵੀ ਕਰਦਾ ਸੀ। ਇਕ ਦਿਨ ਸਿੱਖਾਂ ਨੇ ਇਸ ਨੂੰ ਗੁਰੂ-ਘਰ ਦੀ ਨਿੰਦਿਆ ਕਰਦਿਆਂ ਸੁਣ ਲਿਆ। ਜਦ ਅਗਲੇ ਦਿਨ ਦਾਨ ਲੈਣ ਆਇਆ ਤਾਂ ਸਿੱਖਾਂ ਨੇ ਸਤਿਗੁਰਾਂ ਦੇ ਪਾਸ ਜਾ ਕੇ ਕਿਹਾ ਕਿ ਮਹਾਰਾਜ ਜੀ, ਇਸ ਬ੍ਰਹਾਮਣ ਨੂੰ ਤੁਸੀਂ ਰੋਜ਼ ਦਾਨ ਦਿੰਦੇ ਹੋ, ਪਰ ਇਹ ਗੁਰੂ-ਘਰ ਦੀ ਨਿੰਦਿਆ ਕਰਦਾ ਹੈ, ਇਹ ਕਹਿੰਦਾ ਹੈ ਕਿ ਚੌਹਾਂ ਜੁੱਗਾਂ ਵਿਚ ਬ੍ਰਾਹਮਣ ਹੀ ਗੁਰੂ ਸੀ, ਹੁਣ ਕਲਿਜੁਗ ਵਿਚ ਇਹ ਛੱਤਰੀ ਗੁਰੂ ਬਣ ਕੇ ਬੈਠ ਗਏ ਹਨ।

ਇਹ ਸੁਣ ਕੇ ਸਤਿਗੁਰੂ ਜੀ ਉਸ ਦੇ ਪ੍ਰਥਾਏ ਉਚਾਰਦੇ ਹਨ :

## ਦਾਨੁ ਦੇਇ ਕਰਿ; ਪੂਜਾ ਕਰਨਾ ॥ ਲੈਤ ਦੇਤ; ਉਨ ਮੂਕਰਿ ਪਰਨਾ ॥

ਹੇ ਬ੍ਰਾਹਮਣ! ਤੇਰੇ ਤਾਈਂ ਅਸੀਂ ਦਾਨ ਦੇਇ = ਦੇਣਾ ਕਰਿ = ਕਰਦੇ ਹਾਂ, ਤੂੰ ਠਾਕੁਰਾਂ ਦੀ ਪੂਜਾ = ਅਰਚਨ ਵੀ ਕਰਨਾ = ਕਰਦਾ ਹੈਂ **ਵਾ:** ਗੁਰੂ-ਘਰ ਵਿੱਚੋਂ ਤੈਨੂੰ ਦਾਨ ਦਿੱਤਾ ਜਾਂਦਾ ਹੈ, ਅਤੇ ਲੋਕ ਤੈਨੂੰ ਬ੍ਰਾਹਮਣ ਜਾਣ ਕੇ ਤੇਰੀ ਪੂਜਾ, ਸਤਿਕਾਰ ਕਰਦੇ ਹਨ। ਪਰਮੇਸ਼ਰ ਦੀ ਦਿੱਤੀ ਹੋਈ ਦਾਤ ਤੂੰ ਸੰਗਤਾਂ ਪਾਸੋਂ ਲੈਤ = ਲੈਂਦਾ ਹੈਂ ਤੇ ਸੰਗਤਾਂ ਤੇਰੇ ਤਾਈਂ ਪਦਾਰਥ ਦੇਤ = ਦਿੰਦੀਆਂ ਹਨ, ਉਨ = ਉਨ੍ਹਾਂ ਪਦਾਰਥਾਂ ਨੂੰ ਲੈ ਕੇ ਵੀ ਮੂਕਰਿ = ਮੁਨਕਰ ਹੋ ਪਰਨਾ = ਪੈਂਦਾ ਹੈਂ ਕਿ ਮੈਨੂੰ ਕੋਈ ਦਾਨ ਨਹੀਂ ਦਿੰਦੇ, ਸਗੋਂ ਮੈਂ ਆਪ ਗੁਜ਼ਾਰਾ ਕਰਦਾ ਹਾਂ **ਵਾ:** ਉਸ ਪਰਮੇਸ਼ਰ ਦੇ ਸਿਮਰਨ ਭਜਨ ਵੱਲੋਂ ਮੁਨਕਰ ਹੋਇਆ ਪਿਆ ਹੈਂ।

## ਜਿਤੁ ਦਰਿ; ਤੁਮ ਹੈ ਬ੍ਰਾਹਮਣ ਜਾਣਾ ॥ ਤਿਤੁ ਦਰਿ; ਤੂੰਹੀ ਹੈ ਪਛੁਤਾਣਾ ॥੧॥

ਹੇ ਬ੍ਰਾਹਮਣ = ਪੰਡਿਤ! ਜਿਤੁ = ਜਿਸ ਦਰਿ = ਦਰਗਾਹ ਵਿਚ ਤੁਮ = ਤੂੰ ਮਰ ਕੇ ਜਾਣਾ ਹੈ। ਤਿਤੁ = ਤਿਸ ਦਰਿ = ਦਰਗਾਹ (ਪ੍ਰਲੋਕ) ਵਿਚ ਜਾ ਕੇ ਤੂੰਹੀ = ਤੈਂਨੇ ਹੀ ਪਛੁਤਾਣਾ = ਪਸ਼ਚਾਤਾਪ ਕਰਨਾ ਹੈ ॥੧॥

## ਐਸੇ ਬ੍ਰਾਹਮਣ; ਡੂਬੇ ਭਾਈ ॥
## ਨਿਰਾਪਰਾਧ; ਚਿਤਵਹਿ ਬੁਰਿਆਈ ॥੧॥ਰਹਾਉ॥

ਹੇ ਭਾਈ = ਭਰਾਵੋ! ਐਸੇ = ਅਜਿਹੇ ਬ੍ਰਾਹਮਣ = ਪੰਡਿਤ ਨਿੰਦਿਆ ਰੂਪੀ ਪਾਣੀ ਵਿਚ **ਵਾ:** ਪਾਪਾਂ ਵਿਚ ਡੂਬੇ = ਡੁੱਬ ਗਏ ਹਨ। ਜੋ ਨਿਰਾਪਰਾਧ = ਅਪਰਾਧ ਰਹਿਤ ਸਤਿਗੁਰੂ ਜੀ ਵਿਚ ਬੁਰਿਆਈ = ਬੁਰਾਪਨ ਚਿਤਵਹਿ = ਚਿਤਵਦੇ ਰਹਿੰਦੇ ਹਨ **ਵਾ:** ਜੋ ਗੁਰਾਂ ਦੀ ਬੁਰਿਆਈ ਚਿਤਵਨੀ ਹੈ, ਇਹ ਨਿਰਾਪਰਾਧ = ਨਿਰਾ ਅਪਰਾਧ, ਗੁਨਾਹ ਹੀ ਹੈ ॥੧॥ਰਹਾਉ॥

## ਅੰਤਰਿ ਲੋਭੁ; ਫਿਰਹਿ ਹਲਕਾਏ ॥ ਨਿੰਦਾ ਕਰਹਿ; ਸਿਰਿ ਭਾਰੁ ਉਠਾਏ ॥

ਇਨ੍ਹਾਂ ਅੰਤਰਿ = ਅੰਦਰ ਹਿਰਦੇ ਵਿਚ ਪਦਾਰਥਾਂ ਦਾ ਲੋਭੁ = ਲਾਲਚ ਹੈ ਅਤੇ ਕੂਕਰ ਦੀ ਨਿਆਈਂ ਹਲਕਾਏ = ਹਲਕੇ ਹੋਏ ਫਿਰਹਿ = ਫਿਰਦੇ ਹਨ। ਗੁਰੂ-ਘਰ ਦੀ ਨਿੰਦਾ = ਬਦਨਾਮੀ ਕਰਹਿ = ਕਰਦੇ ਹਨ, ਜਿਸ ਕਰਕੇ ਸਿਰ ਉੱਪਰ ਪਾਪਾਂ ਦਾ ਭਾਰੁ = ਬੋਝ ਉਠਾਏ = ਚੁੱਕੀ ਫਿਰਦੇ ਹਨ।

## ਮਾਇਆ ਮੂਠਾ; ਚੇਤੈ ਨਾਹੀ ॥ ਭਰਮੇ ਭੂਲਾ; ਬਹੁਤੀ ਰਾਹੀ ॥੨॥

ਮਾਇਆ ਦਾ ਮੂਠਾ = ਠੱਗਿਆ ਹੋਇਆ ਪਰਮੇਸ਼ਰ ਨੂੰ ਚੇਤੈ = ਯਾਦ ਨਾਹੀ = ਨਹੀਂ ਕਰਦਾ। ਭਰਮੇ = ਭਰਮ ਵਿਚ ਭੂਲਾ = ਭੁੱਲਾ ਹੋਇਆ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਬਹੁਤੀ = ਬਹੁਤਿਆਂ ਰਾਹੀ = ਰਸਤਿਆਂ 'ਤੇ ਪਿਆ ਹੋਇਆ ਹੈ ॥੨॥

## ਬਾਹਰਿ; ਭੇਖ ਕਰਹਿ ਘਨੇਰੇ ॥ ਅੰਤਰਿ ਬਿਖਿਆ; ਉਤਰੀ ਘੇਰੇ ॥

ਦੁਨੀਆਂ ਨੂੰ ਛਲਣ ਲਈ ਬਾਹਰਿ = ਬਾਹਰੋਂ ਸਰੀਰ ਉੱਪਰ ਤਿਲਕ ਆਦਿ ਲਗਾ ਕੇ ਘਨੇਰੇ = ਬਹੁਤ ਭੇਖ = ਵੇਸ ਕਰਹਿ = ਕਰੀ ਫਿਰਦਾ ਹੈ। ਪਰੰਤੂ ਅੰਤਰਿ = ਅੰਦਰ ਹਿਰਦੇ ਵਿਚ ਬਿਖਿਆ = ਵਿਸ਼ਿਆਂ ਰੂਪੀ ਜ਼ਹਿਰ **ਵਾ:** ਮਾਇਆ ਵਾਸ਼ਨਾ ਰੂਪੀ ਘੇਰੇ = ਘੇਰਾ ਪਾ ਕੇ ਉਤਰੀ = ਉਤਰ ਗਈ ਹੈ **ਵਾ:** ਜੀਵ ਮਾਇਆ ਦੇ ਭੁਲਾਏ ਹੋਏ ਵਿਸ਼ਿਆਂ ਵਿਚ ਘੇਰੇ ਰਹਿੰਦੇ ਹਨ ਤੇ ਇਨ੍ਹਾਂ ਦੇ ਅੰਦਰੋਂ ਪਰਮੇਸ਼ਰ ਦੀ ਪ੍ਰੀਤੀ ਉਤਰ ਗਈ ਹੈ।

## ਅਵਰ ਉਪਦੇਸੈ; ਆਪਿ ਨ ਬੂਝੈ ॥ ਐਸਾ ਬ੍ਰਾਹਮਣੁ; ਕਹੀ ਨ ਸੀਝੈ ॥੩॥

ਜਿਹੜਾ ਬ੍ਰਾਹਮਣ ਅਵਰ = ਹੋਰਨਾਂ ਤਾਈਂ ਤਾਂ ਉਪਦੇਸੈ = ਉਪਦੇਸ਼ ਕਰਦਾ ਹੈ, ਪਰੰਤੂ ਆਪ ਕੁਝ ਬੂਝੈ = ਸਮਝਦਾ ਹੀ ਨਹੀਂ ਹੈ। ਜੈਸਾ ਕਿ :

**ਅਵਰ ਉਪਦੇਸੈ ਆਪਿ ਨ ਕਰੈ ॥**
**ਆਵਤ ਜਾਵਤ ਜਨਮੈ ਮਰੈ ॥** *(ਗਉੜੀ ਸੁਖਮਨੀ ਮ: ੫, ਅੰਗ ੨੬੯)*

ਐਸਾ = ਅਜਿਹਾ ਬ੍ਰਾਹਮਣੁ = ਪੰਡਿਤ ਕਹੀ = ਕਿਤੇ ਭੀ ਲੋਕ ਪ੍ਰਲੋਕ ਵਿਚ ਸੀਝੈ = ਮੁਕਤ ਨਹੀਂ ਹੋ ਸਕਦਾ ॥੩॥

## ਮੂਰਖ ਬਾਮਣ; ਪ੍ਰਭੂ ਸਮਾਲਿ ॥ ਦੇਖਤ ਸੁਨਤ; ਤੇਰੈ ਹੈ ਨਾਲਿ ॥

ਹੇ ਮੂਰਖ = ਬੇਸਮਝ ਪ੍ਰਮਾਰਥ ਗਿਆਨ ਤੋਂ ਹੀਣੇ ਬਾਮਣ = ਬ੍ਰਾਹਮਣ ! ਤੂੰ ਉਸ ਪ੍ਰਭੂ = ਪਰਮੇਸ਼ਰ ਨੂੰ ਸਮਾਲਿ = ਸੰਭਾਲਣਾ ਭਾਵ ਯਾਦ ਕਰਨਾ ਕਰ। ਜੋ ਪਰਮੇਸ਼ਰ ਤੇਰੀਆਂ ਕਰਤੂਤਾਂ ਨੂੰ ਦੇਖਤ = ਦੇਖਦਾ ਤੇ ਸੁਨਤ = ਸੁਣਦਾ ਹੈ ਅਤੇ ਸਦਾ ਹੀ ਤੇਰੇ ਨਾਲਿ = ਸਾਥ ਹੀ ਹੈ।

## ਕਹੁ ਨਾਨਕ; ਜੇ ਹੋਵੀ ਭਾਗੁ ॥ ਮਾਨੁ ਛੋਡਿ; ਗੁਰ ਚਰਣੀ ਲਾਗੁ ॥੪॥੮॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਬ੍ਰਾਹਮਣ ! ਜੇ = ਜੇਕਰ ਤੇਰੇ ਚੰਗੇ ਭਾਗ ਹੋਵੀ = ਹੋਣ, ਤਾਂ ਤੂੰ ਆਪਣਾ ਜਾਤੀ ਮਾਨੁ = ਅਭਿਮਾਨ ਛੋਡਿ = ਛੱਡ ਕੇ ਗੁਰਾਂ ਦੇ ਚਰਣੀ = ਚਰਨ ਕਮਲਾਂ ਨਾਲ ਲਾਗੁ = ਲੱਗਣਾ ਕਰ ॥੪॥੮॥

**[ਅੰਗ ੩੭੩]**

## ਆਸਾ ਮਹਲਾ ੫ ॥

## ਦੂਖ ਰੋਗ ਭਏ ਗਤੁ ਤਨ ਤੇ; ਮਨੁ ਨਿਰਮਲੁ ਹਰਿ ਹਰਿ ਗੁਣ ਗਾਇ ॥

ਹੇ ਭਾਈ ! ਜਦੋਂ ਹਰਿ = ਹਰੀ ਹਰਿ = ਪਰਮੇਸ਼ਰ ਦੇ ਗੁਣਾਂ ਤਾਈਂ ਗਾਇ = ਗਾਉਣਾ ਕੀਤਾ, ਉਦੋਂ ਮਨੁ = ਹਿਰਦਾ ਭੀ ਨਿਰਮਲੁ = ਉੱਜਲ, ਸ਼ੁੱਧ ਹੋ ਗਿਆ ਅਤੇ ਤਨ = ਸਰੀਰ ਤੇ = ਤੋਂ ਵੀ ਸਾਰੇ ਦੂਖ = ਦੁੱਖ ਅਤੇ ਰੋਗ ਗਤੁ = ਨਾਸ਼ ਭਏ = ਹੋ ਗਏ **ਵਾ:** ਜੰਮਣ ਮਰਣ ਰੂਪੀ ਦੁੱਖ ਅਤੇ ਹੰਕਾਰ ਆਦਿਕ ਰੋਗ ਭੀ ਨਵਿਰਤ ਹੋ ਗਏ।

## ਭਏ ਅਨੰਦ ਮਿਲਿ ਸਾਧੂ ਸੰਗਿ; ਅਬ ਮੇਰਾ ਮਨੁ ਕਤ ਹੀ ਨ ਜਾਇ ॥੧॥

ਸਾਧੂ = ਮਹਾਤਮਾ ਜਨਾਂ ਦੀ ਸੰਗਿ = ਸੰਗਤ ਵਿਚ ਮਿਲਿ = ਮਿਲਣ ਕਰਕੇ ਅਨੰਦ = ਸੁੱਖ ਸਰੂਪ ਨੂੰ ਪ੍ਰਾਪਤ ਭਏ = ਹੋ ਗਏ ਹਾਂ, ਅਬ = ਹੁਣ ਮੇਰਾ = ਸਾਡਾ ਮਨੁ = ਚਿੱਤ ਹੋਰ ਕਤ ਹੀ = ਕਿਤੇ ਵੀ ਪਦਾਰਥਾਂ ਵੱਲ ਨਹੀਂ ਜਾਇ = ਜਾਂਦਾ ॥੧॥

## ਤਪਤਿ ਬੁਝੀ; ਗੁਰ ਸਬਦੀ ਮਾਇ ॥

ਹੇ ਭਾਈ ! ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਅੰਦਰੋਂ ਮਾਇ = ਮਾਇਆ ਦੀ ਤ੍ਰਿਸ਼ਨਾ ਰੂਪੀ ਤਪਤਿ = ਤਪਸ਼ ਬੁਝੀ = ਬੁਝ ਗਈ ਭਾਵ ਨਵਿਰਤ ਹੋ ਗਈ ਹੈ।

## ਬਿਨਸਿ ਗਇਓ ਤਾਪ ਸਭ ਸਹਸਾ; ਗੁਰੁ ਸੀਤਲੁ ਮਿਲਿਓ ਸਹਜਿ ਸੁਭਾਇ ॥੧॥ਰਹਾਉ॥

ਉਸ ਵੇਲੇ ਆਧੀ, ਬਿਆਧੀ, ਉਪਾਧੀ (ਅਧਿਆਤਮ, ਅਧੀਭੂਤ, ਅਧੀਦੇਵ) ਰੂਪੀ ਤਾਪ ਅਤੇ ਪ੍ਰਮਾਣ ਗਤ, ਪਰਮੇਯਗਤ, ਵਿਪਰਜੈ ਬੁੱਧੀ ਰੂਪੀ ਸਹਸਾ = ਸੰਸਾ ਆਦਿ ਸਭ = ਸਾਰੇ ਬਿਨਸਿ = ਨਾਸ਼ ਹੋ ਗਇਓ = ਗਏ। ਜਦੋਂ ਸਹਜਿ ਸੁਭਾਇ = ਸੁਤੇ-ਸਿੱਧ, ਨਿਰਯਤਨ ਹੀ ਸੀਤਲੁ = ਸ਼ਾਂਤ ਸਰੂਪ ਗੁਰੁ = ਸਤਿਗੁਰੂ ਸਾਹਿਬ ਮਿਲਿਓ = ਮਿਲ ਗਏ ॥੧॥ਰਹਾਉ॥

## ਧਾਵਤ ਰਹੇ ਏਕੁ ਇਕੁ ਬੂਝਿਆ; ਆਇ ਬਸੇ ਅਬ ਨਿਹਚਲੁ ਥਾਇ ॥

ਜਦੋਂ ਏਕੁ ਇਕੁ = ਇੱਕੋ ਇਕ ਪਰਮੇਸ਼ਰ ਨੂੰ ਗੁਰਾਂ ਦੁਆਰਾ ਬੂਝਿਆ = ਸਮਝ ਲਿਆ, ਤਾਂ ਉਦੋਂ ਮਨ ਪਦਾਰਥਾਂ ਦੀ ਤਰਫ਼ ਧਾਵਤ = ਦੌੜਨ ਤੋਂ ਰਹੇ = ਰਹਿਤ ਹੋ ਗਿਆ ਅਤੇ ਅਬ = ਹੁਣ ਨਿਹਚਲੁ = ਅਚੱਲ ਸਰੂਪ ਰੂਪੀ ਥਾਇ = ਅਸਥਾਨ ਵਿਚ ਆਇ = ਆ ਕੇ ਬਸੇ = ਵਸ ਗਏ ਹਾਂ **ਵਾ:** ਉਸ ਥਾਇ = ਥਾਂ ਵਿਚ ਅਚੱਲ ਹੋ ਕੇ ਬੈਠ ਗਏ ਹਾਂ।

## ਜਗਤੁ ਉਧਾਰਨ ਸੰਤ ਤੁਮਾਰੇ; ਦਰਸਨੁ ਪੇਖਤ ਰਹੇ ਅਘਾਇ ॥੨॥

ਹੇ ਪਰਮੇਸ਼ਰ ! ਤੁਮਾਰੇ = ਤੁਹਾਡੇ ਸੰਤ = ਉੱਤਮ ਭਗਤ ਜਨ ਜਗਤੁ = ਸੰਸਾਰ ਦਾ ਉਧਾਰਨ = ਉਧਾਰ ਕਰਨ ਵਾਲੇ ਹਨ, ਉਨ੍ਹਾਂ ਦਾ ਦਰਸਨੁ = ਦੀਦਾਰ ਪੇਖਤ = ਵੇਖ ਕਰਕੇ ਬਹੁਤ ਅਘਾਇ = ਤ੍ਰਿਪਤ ਹੋ ਰਹੇ ਹਾਂ ॥੨॥

## ਜਨਮ ਦੋਖ ਪਰੇ ਮੇਰੇ ਪਾਛੈ; ਅਬ ਪਕਰੇ ਨਿਹਚਲੁ ਸਾਧੂ ਪਾਇ ॥

ਮੇਰੇ = ਸਾਡੇ ਜਨਮਾਂ ਜਨਮਾਤ੍ਰਾਂ ਦੇ ਦੋਖ = ਦੋਸ਼, ਅਪਰਾਧ ਪਾਛੈ = ਪਿੱਛੇ ਪਰੇ = ਪੈ ਗਏ ਭਾਵ ਦੂਰ ਹੋ ਗਏ ਹਨ। ਅਬ = ਹੁਣ ਸਾਧੂ = ਸੰਤਾਂ ਮਹਾਤਮਾਂ ਦੇ ਪਾਇ = ਚਰਨ ਪਕਰੇ = ਫੜ ਕੇ ਨਿਹਚਲੁ = ਅਚੱਲ ਹੋ ਗਏ ਹਾਂ।

## ਸਹਜ ਧੁਨਿ ਗਾਵੈ ਮੰਗਲ ਮਨੂਆ; ਅਬ ਤਾ ਕਉ ਫੁਨਿ ਕਾਲੁ ਨ ਖਾਇ ॥੩॥

ਹੇ ਭਾਈ ! ਜਿਨ੍ਹਾਂ ਦਾ ਮਨੂਆ = ਮਨ ਸਹਜ ਧੁਨਿ = ਅਖੰਡ ਨਾਮ ਚਿੰਤਨ ਰੂਪ ਮੰਗਲ = ਮੰਗਲਾਚਰਨ ਨੂੰ ਗਾਵੈ = ਗਾਉਂਦਾ ਹੈ। ਅਬ = ਹੁਣ ਤਾ = ਉਹਨਾਂ ਕਉ = ਤਾਂਈਂ ਫੁਨਿ = ਫਿਰ ਕਾਲੁ ਨ = ਨਹੀਂ ਖਾਇ = ਖਾ ਸਕਦਾ, ਭਾਵ ਉਹ ਮੁਕਤ ਹੋ ਜਾਂਦੇ ਹਨ ॥੩॥

## ਕਰਨ ਕਾਰਨ ਸਮਰਥ ਹਮਾਰੇ; ਸੁਖਦਾਈ ਮੇਰੇ ਹਰਿ ਹਰਿ ਰਾਇ ॥

ਹੇ ਸਾਰੇ ਕਰਨ ਕਾਰਨ = ਕਾਰਣਾਂ ਨੂੰ ਕਰਨ ਵਾਲੇ (ਭਾਵ ਜਗਤ ਦਾ ਕਾਰਣ ਜੋ ਤਤ ਆਦਿਕ ਹਨ ਉਨ੍ਹਾਂ ਦਾ ਭੀ ਕਰਤਾ) ਸਮਰਥ = ਸ਼ਕਤੀਵਾਨ ਪ੍ਰਭੂ ! ਤੁਸੀ ਹਮਾਰੇ = ਸਾਡੇ ਮਾਲਕ ਹੋ, ਅਤੇ ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲੇ ਰਾਇ = ਰਾਜਾ ਰੂਪ ਵਾਹਿਗੁਰੂ ਜੀ, ਤੁਸੀ ਹੀ ਮੇਰੇ = ਸਾਡੇ ਤਾਂਈਂ ਸੁਖਦਾਈ = ਸੁੱਖ ਦੇਣ ਵਾਲੇ ਹੋ।

## ਨਾਮੁ ਤੇਰਾ ਜਪਿ ਜੀਵੈ ਨਾਨਕੁ; ਓਤਿ ਪੋਤਿ ਮੇਰੈ ਸੰਗਿ ਸਹਾਇ ॥੪॥੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਅਸੀਂ ਤਾਂ ਤੇਰਾ = ਤੁਹਾਡਾ ਅੰਮ੍ਰਿਤ ਨਾਮ

ਜਪਿ = ਜਪ ਕੇ ਹੀ ਜੀਵੈ = ਜਿਉਂਦੇ ਹਾਂ, ਤੁਸੀ ਓਤਿ ਪੋਤਿ = ਤਾਣੇ ਪੇਟੇ ਵਾਂਗ ਹੋ ਕੇ ਮੇਰੈ = ਸਾਡੇ ਸੰਗਿ = ਨਾਲ ਸਹਾਇ = ਸਹਾਇਤਾ ਕਰਨ ਵਾਲੇ ਹੋ ਭਾਵ ਜਿਵੇਂ ਤਾਣੇ ਪੇਟੇ ਵਿਚ ਸੂਤ ਇੱਕੋ ਹੀ ਹੁੰਦਾ ਹੈ ਇਉਂ ਪਰਮੇਸ਼ਰ ਸਾਡੇ ਪਿਆਰ ਵਿਚ ਅਤੇ ਅਸੀਂ ਉਸ ਦੀ ਲਿਵ ਵਿਚ ਪਰੋਤੇ ਹੋਏ ਹਾਂ ਤੇ ਉਹ ਪਰਮੇਸ਼ਰ ਸਾਡਾ ਸੰਗੀ ਹੋ ਕੇ ਸਹਾਇਤਾ ਕਰਨ ਵਾਲਾ ਹੈ॥੪॥੯॥

## ਆਸਾ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਪ੍ਰਿਥੀ ਚੰਦ ਦੇ ਕਹਿਣ 'ਤੇ ਸੁਲਹੀ ਖ਼ਾਨ, ਗੁਰੂ ਸਾਹਿਬ ਜੀ 'ਤੇ ਚੜ੍ਹਾਈ ਕਰਨ ਲਈ ਪੰਜ ਹਜ਼ਾਰ ਫ਼ੌਜ ਲੈ ਕੇ ਆਇਆ ਤਾਂ ਪਹਿਲਾਂ ਇਹ ਪ੍ਰਿਥੀਏ ਨੂੰ ਜਾ ਕੇ ਮਿਲਿਆ। ਪ੍ਰਿਥੀ ਚੰਦ ਇਸ ਨੂੰ ਆਪਣੇ ਪਿੰਡ ਕੋਠੇ ਗੁਰੂ ਲੈ ਗਿਆ (ਜਿਹੜਾ ਪਿੰਡ ਇਸ ਨੂੰ ਬਾਦਸ਼ਾਹ ਜਹਾਂਗੀਰ ਨੇ ਦਿੱਤਾ ਹੋਇਆ ਸੀ) ਫਿਰ ਆਵਾ ਦਿਖਾਉਣ ਲਈ ਲੈ ਕੇ ਗਿਆ। ਸੁਲਹੀ ਖ਼ਾਨ ਸ਼ਰਾਬ ਨਾਲ ਰੱਜਿਆ ਹੋਇਆ ਸੀ, ਕਹਿਣ ਲੱਗਾ ਕਿ ਇਕੋ ਸਾਹ ਹੀ ਆਵੇ 'ਤੇ ਚੜ੍ਹਨਾ ਹੈ, ਪ੍ਰਿਥੀ ਚੰਦ ਤਾਂ ਪਿੱਛੇ ਰਹਿ ਗਿਆ, ਪਰ ਜਦੋਂ ਇਹ ਆਵੇ 'ਤੇ ਚੜਨ ਲੱਗਾ ਤਾਂ ਉਪਰ ਜਾ ਕੇ ਇਸ ਦਾ ਪੈਰ ਤਿਲਕ ਗਿਆ ਤੇ ਅੱਗ ਵਿਚ ਡਿੱਗ ਗਿਆ ਇਸ ਦੇ ਹੱਥ ਵਿਚ ਇਕ ਗੰਡਾਸਾ ਸੀ, ਉਹ ਇਸ ਦੇ ਗਲ ਵਿਚ ਵੱਜਿਆ ਤੇ ਇਹ ਅੱਗ ਦੇ ਵਿਚੇ ਹੀ ਝੁਲਸ ਕੇ ਮਰ ਗਿਆ। ਜਦੋਂ ਇਹ ਖ਼ਬਰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਅਰਜਨ ਦੇਵ ਜੀ ਕੋਲ ਪਹੁੰਚੀ ਤਾਂ ਸਤਿਗੁਰੂ ਜੀ ਨੇ ਉਸ ਗੁਰੂ-ਘਰ ਦੀ ਨਿੰਦਿਆ ਕਰਨ ਵਾਲੇ ਸੁਲਹੀ ਖ਼ਾਨ ਦੇ ਪ੍ਰਥਾਇ ਇਹ ਸ਼ਬਦ ਸੰਗਤਾਂ ਵਿਚ ਉਚਾਰਨ ਕੀਤਾ।

## ਅਰੜਾਵੈ ਬਿਲਲਾਵੈ; ਨਿੰਦਕੁ ॥

ਹੇ ਗੁਰਸਿੱਖੋ! ਨਿੰਦਕੁ = ਨਿੰਦਿਆ ਕਰਨ ਵਾਲਾ ਅਰੜਾਵੈ = ਅਰੜਾਉਂਦਾ ਭਾਵ ਦੁਖੀ ਹੋ ਬਿਲਲਾਵੈ = ਵਿਰਲਾਪ ਕਰਦਾ, ਕੁਰਲਾਉਂਦਾ ਹੈ, ਜਿਵੇਂ ਸੁਲਹੀ ਖ਼ਾਨ ਅੱਗ ਵਿਚ ਡਿੱਗਿਆ ਹੋਇਆ ਵਿਰਲਾਪ ਕਰਦਾ ਸੀ।

## ਪਾਰਬ੍ਰਹਮੁ ਪਰਮੇਸਰੁ ਬਿਸਰਿਆ; ਅਪਣਾ ਕੀਤਾ ਪਾਵੈ ਨਿੰਦਕੁ ॥੧॥ਰਹਾਉ॥

ਜਿਸ ਨੂੰ (ਪਾਰ+ਬ੍ਰਹਮੁ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮੁ = ਵਿਆਪਕ ਸਰੂਪ ਪਰਮੇਸਰੁ = ਪਰਮਾਤਮਾ ਬਿਸਰਿਆ = ਭੁੱਲਿਆ ਹੋਇਆ ਹੈ, ਉਹ ਨਿੰਦਕੁ = ਨਿੰਦਿਆ ਕਰਨ ਵਾਲਾ ਪੁਰਸ਼ ਆਪਣਾ ਕੀਤਾ = ਕਰਿਆ ਹੋਇਆ ਹੀ ਫਲ ਪਾਵੈ = ਪ੍ਰਾਪਤ ਕਰਦਾ ਹੈ॥੧॥ਰਹਾਉ॥

## ਜੇ ਕੋਈ ਉਸ ਕਾ ਸੰਗੀ ਹੋਵੈ; ਨਾਲੇ ਲਏ ਸਿਧਾਵੈ ॥

ਜੇ = ਜੇਕਰ ਕੋਈ ਉਸ ਨਿੰਦਕ ਪੁਰਸ਼ ਕਾ = ਦਾ ਸੰਗੀ = ਸਾਥੀ ਹੋਵੈ = ਹੋਵੇਗਾ, ਉਸ ਨੂੰ ਵੀ ਆਪਣੇ ਨਾਲੇ = ਸਾਥ ਹੀ ਲਏ = ਲੈ ਕੇ ਪ੍ਰਲੋਕ ਵਿਚ ਸਿਧਾਵੈ = ਜਾਂਦਾ ਹੈ। ਜਿਵੇਂ ਸੁਲਹੀ ਖ਼ਾਨ ਦਾ ਸਾਥੀ ਸੁਲੱਬੀ ਖ਼ਾਨ ਗੋਇੰਦਵਾਲ ਸਾਹਿਬ ਵਿਖੇ ਮਰ ਗਿਆ ਸੀ।

## ਅਣਹੋਦਾ ਅਜਗਰੁ ਭਾਰੁ ਉਠਾਏ; ਨਿੰਦਕੁ, ਅਗਨੀ ਮਾਹਿ ਜਲਾਵੈ ॥੧॥

ਨਿੰਦਕ ਪੁਰਸ਼ ਨੇ ਨਿੰਦਿਆ ਕਰਨ ਰੂਪ ਅਣਹੋਦਾ = ਅਣਹੋਇਆ ਹੀ ਅਜਗਰੁ[੧] = ਦੁਖਦਾਈ, ਵੱਡਾ,

---

੧. ਅਜਗਰੁ = ਸੰਸਕ੍ਰਿਤ ਵਿਚ ਅਜ = ਬੱਕਰਾ ਗਰੁ = ਨਿਗਲ ਜਾਣ ਵਾਲਾ ਭਾਵ ਬਹੁਤ ਭਾਰੀ ਸੱਪ, ਜੋ ਲਗਪਗ ਤੀਹ ਫ਼ੁੱਟ ਲੰਬਾ ਹੁੰਦਾ ਹੈ ਤੇ ਆਪਣੇ ਸ਼ਿਕਾਰ ਦੇ ਦੁਆਲੇ ਵਲੇਵੇਂ ਪਾ ਕੇ ਘੁੱਟ ਲੈਂਦਾ ਹੈ ਤੇ ਫਿਰ ਜਕੜ ਕੇ ਮਾਰ ਸੁੱਟਦਾ ਹੈ।

ਭਾਰੀ ਭਾਰੁ = ਬੋਝ ਆਪਣੇ ਸਿਰ 'ਤੇ ਉਠਾਏ = ਚੁੱਕਿਆ ਹੋਇਆ ਹੈ ਤੇ ਨਿੰਦਕੁ = ਨਿੰਦਿਆ ਕਰਨ ਵਾਲਾ ਨਰਕ ਦੀ ਅਗਨੀ = ਅੱਗ ਮਾਹਿ = ਵਿਚ ਜਲਾਵੈ = ਸਾੜਿਆ ਜਾਂਦਾ ਹੈ **ਵਾ:** ਜੋ ਸੁਲਹੀ ਖ਼ਾਨ ਸੜ ਕੇ ਮਰ ਗਿਆ ਹੈ, ਮੁਸਲਮਾਨਾਂ ਵਿਚ ਸੜ ਕੇ ਮਰਨ ਵਾਲੇ ਨੂੰ ਦੋਜ਼ਖ਼ ਨੂੰ ਜਾਣਾ ਪੈਂਦਾ ਹੈ। ਇਉਂ ਨਰਕ ਦੀ ਅੱਗ ਵਿਚ ਪੈ ਕੇ ਸੜਨਾ ਪੈਂਦਾ ਹੈ ॥੧॥

## ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ; ਸੁ ਨਾਨਕੁ ਆਖਿ ਸੁਣਾਵੈ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਪਰਮੇਸ਼ਰ = ਅਕਾਲ ਪੁਰਖ ਕੇ = ਦੇ ਦੁਆਰੈ = ਦਰਵਾਜ਼ੇ 'ਤੇ ਜਿ = ਜਿਹੜਾ ਨਿੰਦਕਾਂ ਦਾ ਹਾਲ ਬਿਤੀਤੈ = ਬਤੀਤ ਹੋਇ = ਹੁੰਦਾ ਹੈ, ਸੁ = ਉਹ ਮੈਂ ਆਪਣੇ ਆਖਿ = ਮੁਖ ਦੁਆਰਾ ਕਹਿ ਕੇ ਤੁਹਾਡੇ ਤਾਈਂ ਸੁਣਾਵੈ = ਸੁਣਾਇਆ ਹੈ **ਵਾ:** ਜਿ = ਜਿਹੋ ਜਿਹੀ ਕਿਸੇ ਜੀਵ ਦੀ ਕਰਨੀ ਹੁੰਦੀ ਹੈ, ਉਹੋ ਜਿਹਾ ਹੀ ਉਸ ਦਾ ਸਮਾਂ ਬਿਤੀਤੈ = ਗੁਜ਼ਰਦਾ ਹੈ। ਇਹ ਆਖ ਕੇ ਸੁਣਾਇਆ ਹੈ। ਜੈਸਾ ਕਿ :

**ਹਰਿ ਕੈ ਦਰਿ ਵਰਤਿਆ ਸੁ ਨਾਨਕ ਆਖਿ ਸੁਣਾਇਆ ॥** *(ਅੰਗ ੩੧੬)*

## ਭਗਤ ਜਨਾ ਕਉ ਸਦਾ ਅਨੰਦੁ ਹੈ; ਹਰਿ ਕੀਰਤਨੁ ਗਾਇ ਬਿਗਸਾਵੈ॥੨॥੧੦॥

ਪਰਮੇਸ਼ਰ ਦੇ ਭਗਤ ਜਨਾ = ਸੇਵਕ ਜਨਾਂ ਕਉ = ਨੂੰ ਸਦਾ = ਹਮੇਸ਼ਾਂ ਹੀ ਅਨੰਦੁ = ਸੁੱਖ ਸਰੂਪ ਦੀ ਪ੍ਰਾਪਤੀ ਹੋਈ ਰਹਿੰਦੀ ਹੈ ਅਤੇ ਹਰਿ = ਪਰਮੇਸ਼ਰ ਦੇ ਕੀਰਤਨੁ = ਜਸ ਨੂੰ ਗਾਇ = ਗਾ ਕੇ ਉਹਨਾਂ ਦੇ ਚਿੱਤ ਬਿਗਸਾਵੈ = ਖਿੜੇ ਰਹਿੰਦੇ ਹਨ ॥੨॥੧੦॥

## ਆਸਾ ਮਹਲਾ ੫ ॥

ਇਕ ਜਗਿਆਸੂ, ਮਹਾਤਮਾ ਅੱਗੇ ਆਪਣੀ ਅਵਸਥਾ ਬਾਰੇ ਦੱਸਦਾ ਹੈ, ਉਸੇ ਪ੍ਰਕਰਣ ਨੂੰ ਸਤਿਗੁਰੂ ਜੀ ਇਸ ਸ਼ਬਦ ਦੁਆਰਾ ਉਚਾਰਨ ਕਰਦੇ ਹਨ।

## ਜਉ ਮੈ ਕੀਓ; ਸਗਲ ਸੀਗਾਰਾ ॥ ਤਉ ਭੀ; ਮੇਰਾ ਮਨੁ ਨ ਪਤੀਆਰਾ ॥

ਹੇ ਮਹਾਤਮਾ ਰੂਪ ਸਖੀ! ਜਉ = ਜਦੋਂ ਮੈਂ ਸਗਲ = ਸਾਰੇ ਜਪ, ਤਪ ਸਾਧਨਾ ਰੂਪੀ ਸੀਗਾਰਾ = ਸ਼ਿੰਗਾਰ ਕੀਓ = ਕੀਤਾ, ਤਉ = ਤਾਂ ਭੀ = ਵੀ ਮੇਰਾ ਮਨੁ = ਚਿੱਤ ਪਤੀਆਰਾ = ਪਤੀਜਿਆ ਨਹੀਂ।

## ਅਨਿਕ ਸੁਗੰਧਤ; ਤਨ ਮਹਿ ਲਾਵਉ ॥ ਓਹੁ ਸੁਖੁ; ਤਿਲੁ ਸਮਾਨਿ ਨਹੀ ਪਾਵਉ ॥

ਭਾਵੇਂ ਚੰਦਨ ਆਦਿਕ ਦੀਆਂ ਅਨਿਕ = ਅਨੇਕ ਪ੍ਰਕਾਰ ਦੀਆਂ ਸੁਗੰਧਤ = ਸੁਗੰਧੀਆਂ ਤਨ = ਸਰੀਰ ਮਹਿ = ਵਿਚ ਲਾਵਉ = ਲਾਉਣੀਆਂ ਕੀਤੀਆਂ ਹਨ। ਪਰੰਤੂ ਇਨ੍ਹਾਂ ਸੁਗੰਧੀਆਂ ਆਦਿ ਨਾਲ ਉਹ ਆਤਮ ਸੁਖੁ = ਅਨੰਦ ਨੂੰ ਇਕ ਤਿਲ ਸਮਾਨਿ = ਬਰਾਬਰ ਵੀ ਨਹੀਂ ਪਾਵਉ = ਪਾਉਣਾ ਕੀਤਾ।

## ਮਨ ਮਹਿ ਚਿਤਵਉ; ਐਸੀ ਆਸਾਈ ॥ ਪ੍ਰਿਅ ਦੇਖਤ; ਜੀਵਉ ਮੇਰੀ ਮਾਈ ॥੧॥

ਮੈ ਜਗਿਆਸੂ ਰੂਪ ਇਸਤਰੀ ਆਪਣੇ ਮਨ = ਹਿਰਦੇ ਮਹਿ = ਵਿਚ ਐਸੀ = ਅਜਿਹੀ ਆਸਾਈ = ਆਸ਼ਾ ਚਿਤਵਉ = ਚਿਤਵਨਾ ਕਰਦੀ ਹਾਂ। ਹੇ ਮੇਰੀ = ਸਾਡੀ ਮਾਈ = ਮਾਤਾ ਦੀ ਨਿਆਈਂ ਮਹਾਤਮਾ ਰੂਪ ਸਖੀ ਸੰਤ ਜਨੋਂ! ਪ੍ਰਿਅ = ਪਤੀ ਪਰਮਾਤਮਾ ਨੂੰ ਦੇਖਤ = ਦੇਖ ਕੇ ਹੀ ਜੀਵਉ = ਜਿਉਂਦੀ ਰਹਿ ਸਕਦੀ ਹਾਂ ॥੧॥

## ਮਾਈ ਕਹਾ ਕਰਉ; ਇਹੁ ਮਨੁ ਨ ਧੀਰੈ ॥ ਪ੍ਰਿਅ ਪ੍ਰੀਤਮ; ਬੈਰਾਗੁ ਹਿਰੈ ॥੧॥ਰਹਾਉ॥

ਹੇ ਮਾਈ = ਮਾਤਾ ਦੀ ਨਿਆਈਂ ਮਹਾਤਮਾ ਰੂਪ ਸਖੀ! ਮੈਂ ਕਹਾ = ਕੀ ਕਰਉ = ਕਰਾਂ, ਮੇਰਾ ਇਹ ਮਨੁ = ਚਿੱਤ ਪ੍ਰਭੂ ਦਰਸ਼ਨਾਂ ਤੋਂ ਬਿਨਾਂ ਧੀਰੈ = ਧੀਰਜ ਨਹੀਂ ਕਰਦਾ। ਮੈਨੂੰ ਪ੍ਰੀਤਮ = ਪਿਆਰੇ ਪ੍ਰਿਅ = ਪਤੀ ਪਰਮਾਤਮਾ ਦਾ ਵੈਰਾਗ ਮੇਰੇ ਚਿੱਤ ਨੂੰ ਹਿਰੈ = ਚੁਰਾਈ ਜਾਂਦਾ ਭਾਵ ਆਪਣੇ ਵੱਲ ਖਿੱਚੀ ਜਾਂਦਾ ਹੈ ॥੧॥ਰਹਾਉ॥

## ਬਸਤ੍ਰ ਬਿਭੂਖਨ; ਸੁਖ ਬਹੁਤ ਬਿਸੇਖੈ ॥ ਓਇ ਭੀ ਜਾਨਉ; ਕਿਤੈ ਨ ਲੇਖੈ ॥

ਭਾਵੇਂ ਬਸਤ੍ਰ = ਕੱਪੜੇ ਬਿਭੂਖਨ = ਗਹਿਣਿਆਂ ਆਦਿ ਦੇ ਬਿਸੇਖੈ = ਵਿਸ਼ੇਸ਼ ਕਰਕੇ ਬਹੁਤ ਸੁਖ ਹਨ, ਪਰ ਮੈਂ ਜਾਨਉ = ਜਾਣਦੀ ਹਾਂ ਕਿ ਓਇ = ਉਹ ਭੀ = ਵੀ ਸਾਰੇ ਸੁਖ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਿਨਾਂ ਕਿਤੈ = ਕਿਸੇ ਲੇਖੈ = ਹਿਸਾਬ ਕਿਤਾਬ ਵਿਚ ਨਹੀਂ ਹਨ।

## ਪਤਿ ਸੋਭਾ; ਅਰੁ ਮਾਨੁ ਮਹਤੁ ॥ ਆਗਿਆਕਾਰੀ; ਸਗਲ ਜਗਤੁ ॥

(**ਮਹੱਤ** ਬੋਲੋ **ਜਗਤ** ਪੋਲਾ ਬੋਲੋ)

ਜੋ ਇਸ ਦੁਨੀਆਂ ਵਿਚ ਪਤਿ = ਇੱਜ਼ਤ ਹੋਣੀ ਹੈ, ਪ੍ਰਲੋਕ ਵਿਚ ਸੋਭਾ = ਵਡਿਆਈ ਹੋਣੀ ਹੈ, ਅਰੁ = ਅਤੇ ਜੋ ਮਾਨੁ = ਸਤਿਕਾਰ ਹੋਣਾ ਹੈ ਤੇ ਮਹਤੁ = ਵੱਡਾ ਮਰਾਤਬਾ ਹੋਣਾ ਹੈ। ਸਗਲ = ਸਾਰਾ ਜਗਤੁ = ਸੰਸਾਰ ਆਗਿਆਕਾਰੀ = ਹੁਕਮ ਮੰਨਣ ਵਾਲਾ ਹੋ ਜਾਵੇ। ਇਹ ਕਿਸੇ ਲੇਖੇ ਵਿਚ ਨਹੀਂ ਹੈ।

## ਗ੍ਰਿਹੁ ਐਸਾ ਹੈ; ਸੁੰਦਰ ਲਾਲ ॥ ਪ੍ਰਭ ਭਾਵਾ; ਤਾ ਸਦਾ ਨਿਹਾਲ ॥੨॥

ਪਰ ਮੇਰਾ ਗ੍ਰਿਹੁ = ਪਤੀ ਪਰਮੇਸ਼ਰ ਐਸਾ = ਅਜਿਹਾ ਹੈ, ਭਾਵ ਸਤ ਚਿੱਤ ਅਨੰਦ ਰੂਪੀ ਸੁੰਦਰ = ਸੋਹਣਾ ਅਤੇ ਲਾਲ = ਪਿਆਰਾ ਹੈ। ਜੇਕਰ ਉਸ ਪਤੀ ਪ੍ਰਭ = ਪਰਮਾਤਮਾ ਨੂੰ ਭਾਵਾ = ਭਾਅ ਜਾਵਾਂ, ਤਾ = ਤਦ ਸਦਾ = ਹਮੇਸ਼ਾਂ ਹੀ ਨਿਹਾਲ = ਪ੍ਰਸੰਨ ਹੋ ਜਾਵਾਂ ॥੨॥

## ਬਿੰਜਨ ਭੋਜਨ; ਅਨਿਕ ਪਰਕਾਰ ॥ ਰੰਗ ਤਮਾਸੇ; ਬਹੁਤੁ ਬਿਸਥਾਰ ॥

ਜਿਹੜੇ ਅਨਿਕ = ਅਨੇਕਾਂ ਪਰਕਾਰ = ਤਰ੍ਹਾਂ ਦੇ ਬਿੰਜਨ = ਸੁਆਦਲੇ, ਸਾਗ ਆਦਿ ਸਲੂਣੇ ਭੋਜਨ = ਅਹਾਰ ਹਨ। ਬਹੁਤ = ਅਨੇਕ ਪ੍ਰਕਾਰ ਦੇ ਬਿਸਥਾਰ = ਫੈਲਾਅ ਪੂਰਬਕ ਜੋ ਰੰਗਾਂ ਦੇ ਤਮਾਸ਼ੇ ਦੇਖਣੇ ਹਨ।

## ਰਾਜ ਮਿਲਖ; ਅਰੁ ਬਹੁਤੁ ਫੁਰਮਾਇਸਿ ॥
## ਮਨੁ ਨਹੀ ਧ੍ਰਾਪੈ; ਤ੍ਰਿਸਨਾ ਨਾ ਜਾਇਸਿ ॥

ਦੁਨੀਆਂ ਦੇ ਰਾਜ ਭਾਗ ਦਾ ਮਿਲਖ = ਮਾਲਕ ਬਣ ਜਾਣਾ **ਵਾ:** ਮਿਲਖ = ਜਗੀਰਦਾਰ, ਬਾਦਸ਼ਾਹ ਬਣ ਜਾਣਾ ਅਰੁ = ਅਤੇ ਬਹੁਤ ਸਾਰੀਆਂ ਫੁਰਮਾਇਸਿ = ਫ਼ੁਰਮਾਇਸ਼ਾਂ ਭਾਵ ਹੁਕਮ ਦੇ ਨਾਲ ਵਲੈਤਾਂ ਆਦਿ ਦੇ ਤੋਹਫ਼ੇ ਮੰਗਵਾ ਲੈਣੇ। ਪਰੰਤੂ ਇਨ੍ਹਾਂ ਸਾਰੇ ਪਦਾਰਥਾਂ ਦੇ ਹੋਣ ਕਰਕੇ ਵੀ ਮਨ ਨਹੀਂ ਧ੍ਰਾਪੈ = ਰੱਜਦਾ ਅਤੇ ਇਨ੍ਹਾਂ ਦੀ ਤ੍ਰਿਸ਼ਨਾ = ਪ੍ਰਾਪਤੀ ਦੀ ਇੱਛਾ ਨ = ਨਹੀਂ ਜਾਇਸਿ = ਜਾਂਦੀ। ਇਸ ਕਰਕੇ ਸਾਰੇ ਨਿਸਫਲ ਹਨ।

## ਬਿਨੁ ਮਿਲਬੇ; ਇਹੁ ਦਿਨੁ ਨ ਬਿਹਾਵੈ ॥ ਮਿਲੈ ਪ੍ਰਭੂ; ਤਾ ਸਭ ਸੁਖ ਪਾਵੈ ॥੩॥

ਪ੍ਰਭੂ ਪਤੀ ਦੇ ਮਿਲਬੇ = ਮਿਲਣ ਤੋਂ ਬਿਨੁ = ਬਗ਼ੈਰ ਸਾਡਾ ਇਹ ਜ਼ਿੰਦਗੀ ਰੂਪੀ ਦਿਨ ਨ = ਨਹੀਂ ਬਿਹਾਵੈ = ਗੁਜ਼ਰਦਾ। ਜੇਕਰ ਪ੍ਰਭੂ = ਮਾਲਕ ਪਤੀ ਪਰਮੇਸ਼ਰ ਮਿਲੈ = ਮਿਲ ਜਾਵੇ ਤਾਂ ਸਭ = ਸਾਰੇ ਹੀ ਸੁੱਖਾਂ ਨੂੰ ਪਾਵੈ = ਪਾ ਲਈਦਾ ਹੈ **ਵਾ:** ਮੁਕਤੀਆਂ, ਰਿੱਧੀਆਂ, ਸਿੱਧੀਆਂ ਆਦਿ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ ॥੩॥

## ਖੋਜਤ ਖੋਜਤ; ਸੁਨੀ ਇਹ ਸੋਇ ॥ ਸਾਧਸੰਗਤਿ ਬਿਨੁ; ਤਰਿਓ ਨ ਕੋਇ ॥

ਵੇਦਾਂ ਦੇ ਸਿਧਾਂਤ ਨੂੰ ਖੋਜਤ = ਖੋਜਦਿਆਂ, ਸ਼ਾਸਤ੍ਰਾਂ ਦੇ ਸਿਧਾਂਤ ਨੂੰ ਖੋਜਤ = ਖੋਜਦਿਆਂ, ਮਗਰੋਂ ਇਹ ਸੋਇ = ਖ਼ਬਰ ਸੁਨੀ = ਸ੍ਰਵਨ ਕੀਤੀ ਹੈ ਕਿ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਤੋਂ ਬਿਨੁ = ਬਗ਼ੈਰ ਕੋਇ = ਕੋਈ ਭੀ ਤਰਿਓ = ਤਰਿਆ ਨਹੀਂ ਹੈ।

ਹੁਣ ਅੱਗੇ ਮਹਾਤਮਾ ਜੀ ਦੱਸਦੇ ਹਨ :

## ਜਿਸੁ ਮਸਤਕਿ ਭਾਗੁ; ਤਿਨਿ ਸਤਿਗੁਰੁ ਪਾਇਆ ॥ ਪੂਰੀ ਆਸਾ; ਮਨੁ ਤ੍ਰਿਪਤਾਇਆ ॥

ਜਿਸੁ = ਜਿਨ੍ਹਾਂ ਦੇ ਮਸਤਕਿ = ਮੱਥੇ ਉੱਪਰ ਸ੍ਰੇਸ਼ਟ, ਪੂਰਬਲੇ ਨਿਸ਼ਕਾਮ ਕਰਮ ਦਾ ਭਾਗੁ = ਭਾਗਯ, ਲੇਖ ਲਿਖਿਆ ਹੈ, ਤਿਨਿ = ਉਨ੍ਹਾਂ ਨੇ ਹੀ ਸਤਿਸੰਗਤ ਵਿੱਚੋਂ ਸਤਿਗੁਰੁ = ਸੱਚੇ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ। ਉਹਨਾਂ ਦੀਆਂ ਸਾਰੀਆਂ ਆਸਾ = ਉਮੀਦਾਂ ਪੂਰੀ = ਪੂਰੀਆਂ ਹੋ ਗਈਆਂ ਤੇ ਮਨੁ = ਚਿੱਤ ਭੀ ਬ੍ਰਹਮਾਨੰਦ ਕਰਕੇ ਤ੍ਰਿਪਤਾਇਆ = ਰੱਜ ਗਿਆ ਹੈ।

## ਪ੍ਰਭ ਮਿਲਿਆ; ਤਾ ਚੂਕੀ ਡੰਝਾ ॥ ਨਾਨਕ; ਲਧਾ ਮਨ ਤਨ ਮੰਝਾ ॥੪॥੧੧॥

ਜਦੋਂ ਪਤੀ ਪ੍ਰਭ = ਪਰਮੇਸ਼ਰ ਮਿਲਿਆ = ਮਿਲ ਪਿਆ, ਤਾ = ਤਦ ਉਨ੍ਹਾਂ ਦੀ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਡੰਝਾ = ਦਾਹ, ਪੀੜ ਚੂਕੀ = ਚੁੱਕੀ ਗਈ ਭਾਵ ਨਵਿਰਤ ਹੋ ਗਈ। ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਉਨ੍ਹਾਂ ਨੇ ਮਨ = ਹਿਰਦੇ ਅਤੇ ਤਨ = ਸਰੀਰ ਮੰਝਾ = ਵਿੱਚੋਂ ਹੀ ਪਰਮੇਸ਼ਰ ਨੂੰ ਲਧਾ = ਲੱਭ ਲਿਆ ਹੈ ॥੪॥੧੧॥

**[ਅੰਗ ੩੭੪]**

## ਆਸਾ ਮਹਲਾ ੫ ਪੰਚਪਦੇ ॥

**ਉਥਾਨਕਾ :** ਇਕ ਬਹੁਤ ਹੀ ਵਿਦਵਾਨ ਪੰਡਿਤ ਸੀ, ਜੋ ਪਰਮੇਸ਼ਰ ਦੇ ਸਿਮਰਨ ਨੂੰ ਛੱਡ ਕੇ ਕਰਮ-ਕਾਂਡ ਵਿਚ ਫਸ ਕੇ ਆਪਣੇ ਕਰਮ-ਕਾਂਡ ਦਾ ਹੰਕਾਰ ਕਰਿਆ ਕਰਦਾ ਸੀ, ਉਸ ਨੂੰ ਜੀਵ ਰੂਪ ਇਸਤਰੀ ਕਥਨ ਕਰਕੇ ਉਪਾਲੰਭ (ਉਲਾਹਨੇ) ਦੇ ਸਹਿਤ ਉਪਦੇਸ਼ ਬਖ਼ਸ਼ਦੇ ਹਨ।

ਪੰਚਪਦੇ ਦੇ ਹੇਠਾਂ ੩ ਅੰਕ ਤੋਂ ਭਾਵ ਕਿ ਪੰਜਵੇਂ ਪਾਤਸ਼ਾਹ ਜੀ ਦੇ ਪੰਜਾਂ-ਪੰਜਾਂ ਪਦਿਆਂ ਵਾਲੇ ਤਿੰਨ ਸ਼ਬਦ ਆਉਣਗੇ।

## ਪ੍ਰਥਮੇ; ਤੇਰੀ ਨੀਕੀ ਜਾਤਿ ॥ ਦੁਤੀਆ; ਤੇਰੀ ਮਨੀਐ ਪਾਂਤਿ ॥

ਹੇ ਜੀਵ ਰੂਪ ਇਸਤਰੀ ! ਤੇਰੀ ਮਨੁੱਖਾ ਦੇਹ ਰੂਪੀ ਜਾਤੀ **ਵਾ:** ਤੇਰੀ ਜਾਤਿ = ਬੁੱਧੀ ਚੰਗੀ ਹੈ ਜੋ ਸੱਤ ਅਸੱਤ ਦੇ ਪਛਾਣਨ ਵਾਲੀ ਹੈ। ਦੁਤੀਆ = ਦੂਸਰਾ ਤੇਰੀ ਪਾਂਤਿ = ਪੰਗਤੀ, ਕਤਾਰ, **ਵਾ:** ਪਾਂਤਿ = ਪੱਤ ਭਾਵ ਇੱਜ਼ਤ ਵੀ ਸ੍ਰੇਸ਼ਟ ਮਨੀਐ = ਮੰਨੀਦੀ ਹੈ **ਵਾ:** ਚੌਰਾਸੀ ਲੱਖ ਜੂਨਾਂ ਦੀ ਪਾਂਤਿ = ਕਤਾਰ ਵਿੱਚੋਂ ਮਨੁੱਖਾ ਦੇਹ ਦੀ ਕਤਾਰ ਵੱਡੀ ਉੱਤਮ ਮੰਨੀ ਗਈ ਹੈ।

## ਤ੍ਰਿਤੀਆ; ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ; ਮਨ ਮਹਿ ਅਭਿਮਾਨੁ ॥੧॥

ਤ੍ਰਿਤੀਆ = ਤੀਜਾ ਤੇਰਾ ਰਹਿਣ ਵਾਲਾ ਥਾਨੁ = ਅਸਥਾਨ ਭਾਵ ਭਾਰਤ ਵਰਸ਼ ਭੀ ਬਹੁਤ

ਸੁੰਦਰ = ਸੋਹਣਾ ਹੈ, ਅਰਥਾਤ ਭਾਰਤ ਰਿਸ਼ੀ ਮੁਨੀਆਂ ਦੀ ਧਰਤੀ ਹੈ, ਜਿਨ੍ਹਾਂ ਦੇ ਸਿਮਰਨ ਭਜਨ ਕਰਨ ਨਾਲ ਇਹ ਪਵਿੱਤਰ ਹੋਈ ਹੈ ਤੇ ਬਾਕੀ ਹੋਰ ਮੁਲਕਾਂ ਦੀ ਧਰਤੀ ਭੋਗ ਰੂਪ ਮੰਨੀ ਹੈ **ਵਾ:** ਤੈਨੂੰ ਅੰਤਸ਼ਕਰਣ ਰੂਪੀ ਸੋਹਣਾ ਥਾਂ ਮਿਲਿਆ ਹੈ। ਪਰੰਤੂ ਮਨ ਮਹਿ = ਵਿਚ ਪਦਾਰਥਾਂ, ਗੁਣਾਂ ਆਦਿਕ ਦੇ ਅਭਿਮਾਨੁ = ਹੰਕਾਰ ਕਾਰਨ ਤੇਰਾ ਰੂਪੁ = ਸਰੂਪ ਬਿਗੜ = ਕੋਝਾ ਹੋ ਰਿਹਾ ਹੈ **ਵਾ:** ਕਰਮ ਕਾਂਡਾਂ ਦੇ ਹੰਕਾਰ ਕਰਕੇ ਬਿਗੜ ਰੂਪੁ = ਕੋਹੜੀ ਸੂਰਤ ਹੋ ਰਹੀ ਹੈ ॥੧॥

## ਦੂਸਰਾ ਅਰਥ

**ਪ੍ਰਥਮੇ; ਤੇਰੀ ਨੀਕੀ ਜਾਤਿ ॥ ਦੁਤੀਆ; ਤੇਰੀ ਮਨੀਐ ਪਾਂਤਿ ॥**

ਹੇ ਜੀਵ! ਪ੍ਰਥਮੇ = ਪਹਿਲਾਂ ਤੇਰੀ ਨੀਕੀ = ਚੰਗੀ ਜਾਤਿ = ਜਾਤੀ ਸੀ ਭਾਵ ਤੂੰ ਬ੍ਰਹਮ ਸਰੂਪ ਸੀ। ਦੁਤੀਆ = ਦੂਸਰਾ ਇੰਦਰੀਆਂ ਤੇਰੀ ਹਕੂਮਤ ਮਨੀਐ = ਮੰਨਦੀਆਂ ਸਨ ਜਿਸ ਕਰਕੇ ਤੇਰੀ ਸ੍ਰੇਸ਼ਟ ਪਾਂਤਿ = ਇੱਜ਼ਤ ਸੀ।

**ਤ੍ਰਿਤੀਆ; ਤੇਰਾ ਸੁੰਦਰ ਥਾਨੁ ॥ ਬਿਗੜ ਰੂਪੁ; ਮਨ ਮਹਿ ਅਭਿਮਾਨੁ ॥੧॥**

ਹੇ ਜੀਵ! ਤ੍ਰਿਤੀਆ = ਤੀਸਰਾ ਤੇਰਾ ਰਹਿਣ ਵਾਲਾ ਥਾਂ ਸਤੋਗੁਣੀ ਹਿਰਦਾ ਬਹੁਤ ਸੁੰਦਰ = ਸੋਹਣਾ ਸੀ। ਪਰ ਮਨ = ਹਿਰਦੇ ਮਹਿ = ਵਿਚ ਅਭਿਮਾਨੁ = ਹੰਕਾਰ ਦੇ ਰੱਖਣ ਕਾਰਨ ਤੇਰਾ ਰੂਪ ਹੀ ਬਿਗੜ ਹੋ ਗਿਆ ਹੈ ਭਾਵ ਤੂੰ ਜਨਮ ਮਰਣ ਤੋਂ ਰਹਿਤ ਹੋਣੇ ਪਰ ਵੀ ਕੀਟ ਪਤੰਗ ਆਦਿ ਚੌਰਾਸੀ ਲੱਖ ਜੂਨਾਂ ਵਿਚ ਦੁੱਖ ਭੋਗਦਾ ਹੈਂ ॥੧॥

## ਸੋਹਨੀ ਸਰੂਪਿ; ਸੁਜਾਣਿ ਬਿਚਖਨਿ ॥
## ਅਤਿ ਗਰਬੈ ਮੋਹਿ; ਫਾਕੀ ਤੂੰ ॥੧॥ਰਹਾਉ॥

ਤੂੰ ਸੋਹਨੀ = ਸੁੰਦਰ ਸਰੂਪ ਵਾਲੀ ਹੈਂ **ਵਾ:** ਦਿਲ ਦੀ ਸਫ਼ਾਈ ਰੂਪੀ ਸਰੂਪਿ = ਸ੍ਰੇਸ਼ਟ ਰੂਪ ਵਾਲੀ ਹੈਂ, ਵੇਦਾਂ ਆਦਿ ਨੂੰ ਪੜਨ ਕਰਕੇ ਸੁਜਾਣਿ = ਚਤੁਰ ਹੈਂ ਅਤੇ (ਬਿ+ਚਖਨਿ) ਬਿ = ਵਿਸ਼ੇਸ਼ ਕਰਕੇ ਸੁਰਤੀ ਸਿੰਮ੍ਰਿਤੀਆਂ ਦੇ ਗਿਆਨ ਰੂਪ ਜਾਂ ਵੈਰਾਗ ਕਰਨ ਰੂਪ ਸੁੰਦਰ ਚਖਨਿ = ਨੇਤ੍ਰਾਂ ਵਾਲੀ ਹੈਂ ਪਰੰਤੂ ਗੁਣਾਂ ਦੇ ਗਰਬੈ = ਹੰਕਾਰ ਅਤੇ ਸਰੀਰਾਂ ਦੇ ਮੋਹਿ = ਮੋਹ ਵਿਚ ਤੂੰ ਅਤਿ = ਅਤਿਅੰਤ ਹੀ ਫਾਕੀ = ਫਸੀ ਹੋਈ ਹੈਂ **ਵਾ:** ਅਤਿਅੰਤ ਹੰਕਾਰ ਅਤੇ ਮੋਹ ਨੇ ਤੈਨੂੰ ਫਾਕੀ = ਫੱਕ ਲਿਆ ਭਾਵ ਖਾ ਲਿਆ ਹੈ ॥੧॥ਰਹਾਉ॥

## ਅਤਿ ਸੂਚੀ; ਤੇਰੀ ਪਾਕਸਾਲ ॥ ਕਰਿ ਇਸਨਾਨੁ; ਪੂਜਾ ਤਿਲਕੁ ਲਾਲ ॥

ਤੇਰੀ ਪਾਕਸਾਲ = ਭੋਜਨ ਪਕਾਉਣ ਵਾਲੀ ਰਸੋਈ ਭੀ ਅਤਿ = ਅਤਿਅੰਤ ਹੀ ਸੂਚੀ = ਸੁੱਚੀ ਹੈ ਭਾਵ ਆਪਣੇ ਹੱਥੀਂ ਪੋਚਾ ਆਦਿ ਲਗਾ ਕੇ ਪਵਿੱਤਰਤਾ ਨਾਲ ਭੋਜਨ ਆਦਿ ਬਣਾਉਂਦੀ ਹੈਂ **ਅਥਵਾ** ਤੇਰੀ ਬੁੱਧੀ ਰੂਪੀ ਰਸੋਈ ਸੁੱਚੀ ਹੈ ਜੋ ਬਿਬੇਕ, ਵੈਰਾਗ, ਆਦਿ ਸ਼ੁਭ ਗੁਣਾਂ ਰੂਪੀ ਭੋਜਨ ਪਕਾਉਣ ਵਾਲੀ ਹੈ। ਹੇ ਜੀਵ ਰੂਪ ਇਸਤਰੀ! ਤੂੰ ਨਿੱਤ ਹੀ ਜਾਂ ਤੀਰਥਾਂ ਆਦਿ 'ਤੇ ਇਸਨਾਨੁ = ਨਹਾਉਂਦੀ ਵੀ ਹੈਂ, ਠਾਕੁਰਾਂ ਆਦਿ ਦੀ ਪੂਜਾ = ਅਰਚਨ ਅਤੇ ਮੱਥੇ 'ਤੇ ਲਾਲ ਰੰਗ ਦਾ ਤਿਲਕ = ਟਿੱਕਾ ਲਾਉਣਾ ਕਰਦੀ ਹੈਂ **ਵਾ:** ਠਾਕੁਰਾਂ ਨੂੰ ਲਾਲ = ਪਿਆਰਾ ਜਾਣ ਕੇ ਉਨ੍ਹਾਂ ਦੇ ਤਿਲਕ ਲਗਾ ਕੇ ਪੂਜਾ = ਪੂਜਣਾ ਕਰਦੀ ਹੈਂ **ਵਾ:** ਇਸ਼ਨਾਨ ਕਰਕੇ ਸਰੀਰ 'ਤੇ ਬਾਰਾਂ ਤਿਲਕ ਲਗਾ ਕੇ ਠਾਕੁਰਾਂ ਆਦਿ ਨੂੰ ਪੂਜਣਾ ਭੀ ਕਰਦੀ ਹੈਂ ਪਰੰਤੂ ਤੇਰੇ ਅੰਦਰ ਤਾਂ ਪਦਾਰਥਾਂ ਦੀ ਲਾਲ = ਲਾਲਸਾ ਹੈ।

## ਗਲੀ ਗਰਬਹਿ; ਮੁਖਿ ਗੋਵਹਿ ਗਿਆਨ ॥ ਸਭਿ ਬਿਧਿ ਖੋਈ; ਲੋਭਿ ਸੁਆਨ ॥੨॥

ਹੇ ਜੀਵ ਰੂਪ ਇਸਤਰੀ ! ਤੂੰ ਆਪਣੇ ਮੁਖਿ = ਮੂੰਹੋਂ ਤਾਂ ਗਿਆਨ ਦੇ ਬਚਨ ਗੋਵਹਿ = ਕਥਨ ਕਰਦੀ ਹੈਂ, ਪਰੰਤੂ ਗਲੀ = ਗੱਲਾਂ ਗਰਬਹਿ = ਹੰਕਾਰ ਦੀਆਂ ਕਰਦੀ ਹੈਂ। ਲੋਭਿ = ਲਾਲਚ ਰੂਪੀ ਸੁਆਨ = ਕੂਕਰ ਨੇ ਤੇਰੀ ਸਭਿ = ਸਾਰੀ ਸ੍ਰੇਸ਼ਟਾਈ ਦੀ ਬਿਧਿ = ਬਿਧੀ ਖੋਈ = ਗੁਆ ਦਿੱਤੀ ਹੈ ॥੨॥

## ਕਾਪਰ ਪਹਿਰਹਿ; ਭੋਗਹਿ ਭੋਗ ॥ ਆਚਾਰ ਕਰਹਿ; ਸੋਭਾ ਮਹਿ ਲੋਗ ॥

ਚੰਗੇ ਚੰਗੇ ਕਾਪਰ = ਕੱਪੜੇ ਪਹਿਰਹਿ = ਪਹਿਨਦੀ ਹੈਂ ਅਤੇ ਅਨੇਕ ਪ੍ਰਕਾਰ ਦੇ ਪਦਾਰਥਾਂ ਦੇ ਭੋਗ = ਭੋਗਾਂ ਨੂੰ ਭੋਗਹਿ = ਭੋਗਣਾ ਕਰਦੀ ਹੈਂ **ਵਾ:** ਠਾਕੁਰਾਂ ਨੂੰ ਕੱਪੜੇ ਪਹਿਨਾ ਕੇ ਉਨ੍ਹਾਂ ਨੂੰ ਭੋਗ ਲਗਾ ਕੇ ਫਿਰ ਆਪ ਛਕਣਾ ਕਰਦੀ ਹੈਂ। ਉਪਰੋਂ ਆਚਾਰ = ਸ੍ਰੇਸ਼ਟ ਆਚਰਨ ਭੀ ਕਰਹਿ = ਕਰਦੀ ਹੈਂ ਅਤੇ ਲੋਗ = ਲੋਕਾਂ ਮਹਿ = ਵਿਚ ਸੋਭਾ = ਵਡਿਆਈ ਵੀ ਪਾਉਂਦੀ ਹੈਂ।

## ਚੋਆ ਚੰਦਨ; ਸੁਗੰਧ ਬਿਸਥਾਰ ॥ ਸੰਗੀ ਖੋਟਾ; ਕ੍ਰੋਧੁ ਚੰਡਾਲ ॥੩॥

ਅਤਰ ਅਤੇ ਚੰਦਨ ਆਦਿ ਦੀਆਂ ਸੁਗੰਧ = ਸੁਗੰਧੀਆਂ ਨੂੰ ਬਿਸਥਾਰ = ਫੈਲਾਅ ਪੂਰਬਕ ਸਰੀਰ 'ਤੇ ਮਲਦੀ ਹੈਂ। ਪਰੰਤੂ ਕ੍ਰੋਧੁ = ਗੁੱਸੇ ਰੂਪੀ ਚੰਡਾਲ ਜੋ ਬਹੁਤ ਖੋਟਾ = ਬੁਰਾ ਹੈ, ਤੂੰ ਉਸ ਦੀ ਸੰਗੀ = ਸਾਥਣ ਬਣੀ ਬੈਠੀ ਹੈਂ ॥੩॥

**ਸਾਖੀ—ਕ੍ਰੋਧ ਕਰਨ ਵਾਲੇ ਪੰਡਿਤ ਦੀ :** ਇਕ ਰਾਜੇ ਦੀ ਸਭਾ ਵਿਚ ਪੰਡਿਤ ਕਥਾ ਕਰਿਆ ਕਰਦਾ ਸੀ। ਰਾਜਾ ਇਸ ਦਾ ਬਹੁਤ ਸਤਿਕਾਰ ਕਰਦਾ ਸੀ। ਇਕ ਦਿਨ ਰਾਜੇ ਨਾਲ ਰੁੱਸ ਕਰਕੇ ਸਭਾ ਵਿਚ ਨਾ ਆਇਆ। ਰਾਜੇ ਨੇ ਉਸ ਨੂੰ ਲਿਆਉਣ ਵਾਸਤੇ ਆਪਣੇ ਵਜ਼ੀਰਾਂ ਨੂੰ ਭੇਜਿਆ, ਪਰੰਤੂ ਉਹ ਨਾ ਆਇਆ। ਰਾਜਾ ਬਹੁਤ ਹੈਰਾਨ ਹੋਇਆ। ਉਥੇ ਇਕ ਭੰਗੀ ਬੈਠਾ ਸੀ। ਉਸ ਨੇ ਕਿਹਾ ਕਿ ਹੇ ਰਾਜਨ ! ਆਪ ਜੀ ਮੈਨੂੰ ਆਗਿਆ ਕਰੋ ਕਿ ਮੈਂ ਉਸ ਪੰਡਿਤ ਨੂੰ ਬੁਲਾ ਕੇ ਲਿਆਉਂਦਾ ਹਾਂ। ਰਾਜੇ ਨੇ ਕਿਹਾ ਕਿ ਉਹ ਵਜ਼ੀਰਾਂ ਦੇ ਕਹੇ 'ਤੇ ਨਹੀਂ ਆਇਆ, ਤੇਰੇ ਕਹੇ 'ਤੇ ਕਿਵੇਂ ਆਵੇਗਾ ? ਤਾਂ ਭੰਗੀ ਨੇ ਕਿਹਾ ਕਿ ਮੇਰੇ ਕੋਲ ਇਕ ਢੰਗ ਹੈ। ਰਾਜੇ ਨੇ ਆਗਿਆ ਦੇ ਦਿੱਤੀ। ਉਹ ਪੰਡਿਤ ਕੋਲ ਜਾ ਕੇ ਕਹਿੰਦਾ ਕਿ ਹੇ ਪੰਡਿਤ ਜੀ ਆਪਣੇ ਘਰ ਵਿੱਚੋਂ ਮੇਰਾ ਭਰਾ ਕੱਢ ਦਿਉ। ਪੰਡਿਤ ਕਹਿੰਦਾ ਕਿ ਕਿਹੜਾ ਤੇਰਾ ਭਰਾ ? ਉਸ ਨੇ ਕਿਹਾ ਕਿ ਪੰਡਿਤ ਜੀ ਤੁਸੀਂ ਰੋਜ਼ ਹੀ ਕਥਾ ਵਿਚ ਕਹਿੰਦੇ ਹੋ ਕਿ ਕ੍ਰੋਧ ਚੰਡਾਲ ਦੀ ਨਿਆਈਂ ਹੁੰਦਾ ਹੈ, ਤੇ ਤੁਹਾਡੇ ਅੰਦਰ ਹੁਣ ਕ੍ਰੋਧ ਭਰਿਆ ਹੋਇਆ ਹੈ, ਇਸ ਕਰਕੇ ਮੇਰੇ ਭਰਾ ਨੂੰ ਕੱਢ ਕੇ ਰਾਜ ਸਭਾ ਵਿਚ ਚੱਲੋ, ਨਹੀਂ ਤਾਂ ਬਾਹੋਂ ਫੜ ਕੇ ਲੈ ਜਾਵਾਂਗਾ। ਪੰਡਿਤ ਢਿੱਲਾ ਜਿਹਾ ਹੋ ਕੇ ਤੁਰ ਪਿਆ।

ਅਰਥਾਤ ਤੂੰ ਇਸ਼ਨਾਨ, ਤਿਲਕ, ਪੂਜਾ ਆਦਿ ਕਰ ਕੇ ਅਤੇ ਸਰੀਰ 'ਤੇ ਸੁਗੰਧੀਆਂ ਆਦਿ ਲਾ ਕੇ ਪਵਿੱਤਰ ਹੋਈ ਫਿਰਦੀ ਹੈਂ ਪਰੰਤੂ ਕ੍ਰੋਧ ਰੂਪ ਚੰਡਾਲ ਦੇ ਚਿੰਬੜੇ ਹੋਣ ਨਾਲ ਤੂੰ ਅਪਵਿੱਤਰ ਹੋ ਰਹੀ ਹੈਂ।

## ਅਵਰ ਜੋਨਿ; ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ; ਤੇਰੀ ਸਿਕਦਾਰੀ ॥

ਅਵਰ = ਹੋਰ ਚੌਰਾਸੀ ਲੱਖ ਜੋਨਿ = ਜੂਨੀਆਂ ਤੇਰੀ = ਤੇਰੀਆਂ ਪਨਿਹਾਰੀ = ਪਾਣੀ ਭਰਨ ਵਾਲੀਆਂ ਭਾਵ ਦਾਸੀਆਂ ਹਨ। ਇਸ ਧਰਤੀ = ਪ੍ਰਿਥਵੀ ਮਹਿ = ਵਿਚ ਤੇਰੀ ਸਿਕਦਾਰੀ = ਸਰਦਾਰੀ ਹੈ।

## ਸੁਇਨਾ ਰੂਪਾ; ਤੁਝ ਪਹਿ ਦਾਮ ॥ ਸੀਲੁ ਬਿਗਾਰਿਓ; ਤੇਰਾ ਕਾਮ ॥੪॥

ਤੁਝ = ਤੇਰੇ ਪਹਿ = ਪਾਸ ਸੁਇਨਾ = ਸੋਨੇ ਦੇ ਗਹਿਣੇ ਰੂਪਾ = ਚਾਂਦੀ ਦੇ ਗਹਿਣੇ, ਬਰਤਨ ਅਤੇ ਵਰਤਣ ਵਾਸਤੇ ਬਹੁਤ ਸਾਰੇ ਦਾਮ = ਦਮੜੇ ਭਾਵ ਪੈਸੇ ਹਨ। ਇਨ੍ਹਾਂ ਪਦਾਰਥਾਂ ਦੀ ਅਪਣੱਤ ਅਤੇ ਕਾਮ = ਵਿਕਾਰ ਦ੍ਰਿਸ਼ਟੀ ਨੇ ਤੇਰਾ ਸੀਲੁ = ਨਿਮਰਤਾ ਵਾਲਾ ਸੁਭਾਅ ਬਿਗਾਰਿਓ = ਵਿਗਾੜ ਦਿੱਤਾ ਹੈ ॥੪॥

## ਜਾ ਕਉ ਦ੍ਰਿਸਟਿ ਮਇਆ; ਹਰਿ ਰਾਇ ॥ ਸਾ ਬੰਦੀ ਤੇ; ਲਈ ਛਡਾਇ ॥

ਜਾ = ਜਿਨ੍ਹਾਂ ਕਉ = ਤਾਈਂ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ਨੇ ਮਇਆ = ਕ੍ਰਿਪਾ ਦ੍ਰਿਸਟਿ = ਦ੍ਰਿਸ਼ਟੀ ਕੀਤੀ ਹੈ। ਸਾ = ਉਨ੍ਹਾਂ ਨੂੰ ਮਾਇਆ, ਚੌਰਾਸੀ ਲੱਖ ਜੂਨਾਂ ਦੀ ਬੰਦੀ = ਗ਼ੁਲਾਮੀ ਤੇ = ਤੋਂ ਛਡਾਇ = ਛੁਡਾ ਲਏ = ਲੈਣਾ ਕੀਤਾ ਹੈ।

ਜਿਵੇਂ ਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਦੇ ਕੈਦੀਆਂ ਨੂੰ ਬਾਬਰ ਦੀ ਕੈਦ ਤੋਂ ਛੁਡਾਇਆ ਸੀ।

## ਸਾਧਸੰਗਿ ਮਿਲਿ; ਹਰਿ ਰਸੁ ਪਾਇਆ ॥ ਕਹੁ ਨਾਨਕ; ਸਫਲ ਓਹ ਕਾਇਆ ॥੫॥

ਜਿਨ੍ਹਾਂ ਨੇ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਰਸੁ = ਪ੍ਰੇਮ ਨੂੰ ਪਾਇਆ = ਪਾਉਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਧਾਰਨ ਕੀਤੀ ਹੋਈ ਕਾਇਆ = ਦੇਹੀ ਸਫਲ = ਸਫਲੀ, ਪ੍ਰਮਾਣਨੀਕ ਹੈ ॥੫॥

## ਸਭਿ ਰੂਪ ਸਭਿ ਸੁਖ; ਬਨੇ ਸੁਹਾਗਨਿ ॥
## ਅਤਿ ਸੁੰਦਰਿ; ਬਿਚਖਨਿ ਤੂੰ ॥੧॥ਰਹਾਉ ਦੂਜਾ॥੧੨॥

ਉਨ੍ਹਾਂ ਜੀਵ ਰੂਪ ਸੁਹਾਗਨਿ = ਸੁਹਾਗਵੰਤੀਆਂ ਨੂੰ ਸਭਿ = ਸਾਰੇ ਦਿਲ ਦੀਆਂ ਸਫ਼ਾਈਆਂ ਰੂਪੀ ਰੂਪ = ਸਰੂਪ, ਸਭਿ = ਸਾਰੇ ਲੋਕ-ਪ੍ਰਲੋਕ ਦੇ ਪਦਾਰਥਾਂ, ਮੁਕਤੀਆਂ ਰੂਪੀ ਸੁਖ ਬਨੇ = ਬਣੇ ਹੋਏ ਹਨ **ਵਾ:** ਪਰਮੇਸ਼ਰ ਦੇ ਸੁਹਾਗਨਿ = ਅਨੰਦ ਦੇ ਸਹਿਤ ਹਨ। ਫਿਰ ਤੂੰ = ਤੂੰਹੀਓਂ ਹੀ ਬਿਬੇਕ ਵੈਰਾਗ, ਪ੍ਰੋਖ-ਅਪ੍ਰੋਖ ਗਿਆਨ, ਸੁਰਤੀ ਸਿੰਮ੍ਰਿਤੀ ਰੂਪੀ ਅਤਿ = ਅਤਿਅੰਤ ਸੁੰਦਰਿ = ਸੋਹਣੇ ਨੇਤ੍ਰਾਂ ਵਾਲੀ ਬਿਚਖਨਿ = ਚਤੁਰ ਹੈਂ ॥੧॥ਰਹਾਉ ਦੂਜਾ॥੧੨॥

## ਆਸਾ ਮਹਲਾ ੫ ਇਕਤੁਕੇ ੨ ॥

(**ਦੋ** ਬੋਲੋ)

ਇਕਤੁਕੇ ੨ = ਇਕ-ਇਕ ਤੁਕ ਦੇ ਦੋ ਸ਼ਬਦ ਅੱਗੇ ਆਉਣਗੇ, ਭਾਵ ਸ਼ਬਦ ਦੀ ਇਕ ਇਕ ਤੁਕ ਜਾਂ ਅੱਧੀਆਂ-ਅੱਧੀਆਂ ਦੋ ਤੁਕਾਂ ਉੱਤੇ ਪਦ ਦਾ ਅੰਗ ਹੈ, ਪਰੰਤੂ ਗਾਉਣ ਵਿਚ ਸਾਰੀ ਇਕ ਤੁਕ ਮੰਨੀ ਜਾਂਦੀ ਹੈ।

## ਜੀਵਤ ਦੀਸੈ; ਤਿਸੁ ਸਰਪਰ ਮਰਣਾ ॥ ਮੁਆ ਹੋਵੈ; ਤਿਸੁ ਨਿਹਚਲੁ ਰਹਣਾ ॥੧॥

ਹੇ ਭਾਈ! ਜੋ ਵੀ ਸੰਸਾਰ ਵਿਚ ਜੀਵਤ = ਜਿਉਂਦਾ ਹੋਇਆ ਜੀਵ ਦੀਸੈ = ਦਿਸਦਾ ਹੈ, ਤਿਸੁ = ਉਸ ਨੇ ਇਕ ਦਿਨ ਸਰਪਰ = ਨਿਸਚੇ ਕਰਕੇ, ਨਿਰਸੰਦੇਹ ਮਰਣਾ ਹੀ ਹੈ। ਪਰੰਤੂ ਜੋ ਸਤਿਗੁਰਾਂ ਦਾ ਉਪਦੇਸ਼ ਕਮਾ ਕੇ ਜੀਵਤ ਭਾਵ ਵੱਲੋਂ ਮੁਆ = ਮਰਿਆ ਹੋਵੈ = ਹੋਵੇਗਾ, ਤਿਸੁ = ਉਸ ਨੇ ਅਕਾਲ ਪੁਰਖ ਦੇ ਸਰੂਪ ਵਿਚ ਮਿਲ ਕੇ ਨਿਹਚਲ = ਅਚੱਲ ਰਹਿਣਾ ਹੈ ॥੧॥ ਜੈਸਾ ਕਿ :

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥** *(ਸਿਰੀਰਾਗੁ ਮ: ੪, ਅੰਗ ੭੮)*

## ਜੀਵਤ ਮੁਏ; ਮੁਏ ਸੇ ਜੀਵੇ ॥

ਹੇ ਭਾਈ! ਜਿਹੜੇ ਸੰਸਾਰ ਦੇ ਪਦਾਰਥਾਂ ਵੱਲ ਜੀਵਤ = ਜਿਉਂਦੇ ਹਨ, ਉਹ ਵਾਹਿਗੁਰੂ ਦੀ ਪ੍ਰਾਪਤੀ ਵੱਲੋਂ ਮੁਏ = ਮਰ ਗਏ ਹਨ। ਜਿਹੜੇ ਸੰਸਾਰ ਦੇ ਪਦਾਰਥ ਭੋਗਣ ਵੱਲੋਂ ਮੁਏ = ਮਰ ਗਏ ਹਨ, ਸੇ = ਉਹ ਵਾਹਿਗੁਰੂ ਵੱਲ ਜੀਵੇ = ਜਿਉਂਦੇ ਹੋ ਜਾਂਦੇ ਹਨ।

## ਹਰਿ ਹਰਿ ਨਾਮੁ ਅਵਖਧੁ ਮੁਖਿ ਪਾਇਆ; ਗੁਰ ਸਬਦੀ ਰਸੁ ਅੰਮ੍ਰਿਤੁ ਪੀਵੇ ॥੧॥ਰਹਾਉ॥

ਜਿਨ੍ਹਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਅਵਖਧੁ = ਦਵਾਈ ਜਾਣ ਕੇ ਆਪਣੇ ਅੰਤਸ਼ਕਰਣ ਰੂਪੀ ਮੁਖਿ = ਮੂੰਹ ਵਿਚ ਪਾਇਆ = ਪਾਉਣਾ ਕੀਤਾ ਹੈ, ਉਹ ਗੁਰ = ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਨੂੰ ਪੀਵੇ = ਪੀਣਾ ਕਰਦੇ ਹਨ ॥੧॥ਰਹਾਉ॥

## ਕਾਚੀ ਮਟੁਕੀ; ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ; ਤਿਸੁ ਨਿਜ ਘਰਿ ਵਾਸਾ ॥੨॥

ਹੇ ਭਾਈ! ਕਾਚੀ = ਕੱਚੀ ਮਟੁਕੀ = ਘੜੀ ਦੀ ਨਿਆਈਂ ਕੱਚੀ ਦੇਹ ਨੇ ਬਚਪਨ, ਜਵਾਨੀ, ਬੁੱਢੇਪੇ ਵਿਚ ਬਿਨਸਿ = ਨਾਸ਼ ਹੋ ਜਾਣਾ ਹੈ ਅਤੇ ਸਾਰੇ ਪਦਾਰਥਾਂ ਦਾ ਭੀ ਬਿਨਾਸਾ = ਅਭਾਵ ਹੋ ਜਾਣਾ ਹੈ **ਵਾ:** ਕੱਚੀ ਮਿੱਟੀ ਦੀ ਦੇਹ ਨੇ ਇਕ ਦਿਨ ਨਾਸ਼ ਹੋ ਜਾਣਾ ਹੈ, ਇਸ ਕਰਕੇ ਦੁਨੀਆਂ ਦੇ ਪਦਾਰਥਾਂ ਦੀ (ਬਿਨ+ਆਸਾ) ਆਸਾ = ਇੱਛਾ ਤੋਂ ਬਿਨ = ਰਹਿਤ ਹੋਣਾ ਕਰੇ **ਵਾ:** ਕੱਚੀ ਮਟਕੀ ਦੀ ਨਿਆਈਂ ਦੇਹ ਪਿੱਛੇ ਭੀ ਬਿਨਸਿ = ਨਾਸ਼ ਹੋ ਗਈ ਸੀ, ਹੁਣ ਵੀ ਨਾਸ਼ ਹੋਵੇਗੀ, ਅੱਗੇ ਨੂੰ ਭੀ ਬਿਨਾਸਾ = ਨਾਸ਼ ਹੋ ਜਾਣਾ ਹੈ। ਜਿਸ ਪੁਰਸ਼ ਦੀ ਤ੍ਰਿਕੁਟੀ = ਤਿੰਨ ਗੁਣਾਂ (ਰਜੋ, ਤਮੋ, ਸਤੋ) ਦੀ ਗੁੰਝਲ ਜਾਂ ਗਿਆਤਾ ਗਿਆਨ ਗੇਯ, ਧਿਆਤਾ ਧਿਆਨ ਧੇਯ, ਕਰਤਾ ਕਰਮ ਕਿਰਿਆ, ਜਾਗਰਤ, ਸੁਪਨ, ਸੁਖੋਪਤ, ਤੈਜਸੂ, ਵਿਸ੍ਵ, ਪਰਾਗਯ ਆਦਿ ਰੂਪੀ ਤ੍ਰਿਕੁਟੀ ਛੂਟੈ = ਛੁੱਟ ਗਈ ਹੈ, ਤਿਸੁ = ਉਸ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਵਾਸਾ = ਨਿਵਾਸ ਹੋ ਜਾਂਦਾ ਹੈ ॥੨॥

## ਊਚਾ ਚੜੈ; ਸੁ ਪਵੈ ਪਇਆਲਾ ॥ ਧਰਨਿ ਪੜੈ; ਤਿਸੁ ਲਗੈ ਨ ਕਾਲਾ ॥੩॥

(**ਚੜੈ** ਭਾਰਾ ਅਤੇ **ਪੜੈ** ਪੋਲਾ ਬੋਲੋ)

ਜਿਹੜਾ ਪੁਰਸ਼ ਊਚਾ = ਉੱਚਾ ਚੜੈ = ਚੜ੍ਹਦਾ ਹੈ ਭਾਵ ਹੰਕਾਰ ਦੇ ਬਚਨ ਬੋਲਦਾ ਹੈ, ਸੁ = ਉਹ ਪਇਆਲਾ = ਪਾਤਾਲ ਦੀ ਨਿਆਈਂ ਨਰਕ ਵਿਚ ਪਵੈ = ਪੈਂਦਾ ਹੈ। ਜਿਵੇਂ ਨੌਖ ਰਾਜਾ ਪਹਿਲਾਂ ਤਪ ਦੇ ਬਲ ਨਾਲ ਸਵਰਗ ਵਿਚ ਇੰਦ੍ਰ ਪਦਵੀ ਦਾ ਮਾਲਕ ਬਣਿਆ, ਉਥੇ ਹੰਕਾਰ ਦੇ ਨਾਲ ਵਾਸ਼ਨਾ ਦੇ ਅਧੀਨ ਹੋ ਕੇ ਇੰਦਰ ਰਾਜੇ ਦੀ ਪਟਰਾਣੀ ਦਾ ਸਤ ਤੋੜਨ ਲਈ ਚਲਿਆ ਤਾਂ ਰਿਖੀਆਂ ਦੇ ਸਰਾਪ ਨਾਲ ਹੇਠਾ ਡਿੱਗਿਆ ਤੇ ਸੱਪ ਬਣਿਆ ਸੀ। ਪਰੰਤੂ ਜੋ ਨਿਮਰਤਾ ਰੂਪੀ ਧਰਨਿ = ਧਰਤੀ 'ਤੇ ਡਿੱਗ ਪੜੈ = ਪੈਂਦਾ ਹੈ **ਵਾ:** ਜੋ ਧਰਨਿ = ਭੂਮਾ ਰੂਪ ਬ੍ਰਹਮ ਵਿਚ ਪੈ ਜਾਂਦਾ ਹੈ ਭਾਵ ਅਭੇਦ ਹੋ ਜਾਂਦਾ ਹੈ, ਤਿਸੁ = ਉਸ ਨੂੰ ਕਦੇ ਕਾਲਾ = ਕਾਲ ਨਹੀਂ ਲਗੈ = ਲੱਗਦਾ ॥੩॥

## ਭ੍ਰਮਤ ਫਿਰੇ; ਤਿਨ ਕਿਛੂ ਨ ਪਾਇਆ ॥ ਸੇ ਅਸਥਿਰ; ਜਿਨ ਗੁਰ ਸਬਦੁ ਕਮਾਇਆ ॥੪॥

ਜੋ ਸੰਸਾਰ ਵਿਚ ਪਰਮੇਸ਼ਰ ਨੂੰ ਛੱਡ ਕੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਭ੍ਰਮਤ = ਭਟਕਦੇ ਫਿਰੇ = ਫਿਰਦੇ ਹਨ, ਤਿਨ = ਉਨ੍ਹਾਂ ਆਤਮਾਨੰਦ ਦਾ ਲਾਭ ਆਦਿ ਕਿਛੂ = ਕੁਝ ਭੀ ਨਹੀਂ ਪਾਇਆ = ਪਾਉਣਾ ਕੀਤਾ। ਸੇ = ਉਹੋ ਹੀ ਅਸਥਿਰ = ਇਸਥਿਤ, ਅਚੱਲ ਹੋਏ ਹਨ, ਜਿਨ = ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਇਆ = ਕਮਾਉਣਾ ਕੀਤਾ ਹੈ ॥੪॥

## ਜੀਉ ਪਿੰਡੁ; ਸਭੁ ਹਰਿ ਕਾ ਮਾਲੁ ॥
## ਨਾਨਕ; ਗੁਰ ਮਿਲਿ ਭਏ ਨਿਹਾਲ ॥੫॥੧੩॥

ਜਿਨ੍ਹਾਂ ਨੇ ਜੀਉ = ਹਿਰਦਾ, ਸੂਖਮ ਦੇਹ ਪਿੰਡੁ = ਸਰੀਰ ਅਤੇ ਮਾਲੁ = ਹਾਥੀ ਘੋੜੇ ਆਦਿ ਪਦਾਰਥ ਸਭੁ = ਸਾਰਾ ਕੁਝ ਹਰਿ = ਪਰਮੇਸ਼ਰ ਕਾ = ਦਾ ਦਿੱਤਾ ਸਮਝਿਆ ਹੋਇਆ ਹੈ। ਸਤਿਗੁਰੂ ਜੀ ਉਚਾਰਦੇ ਹਨ ਕਿ ਉਹ ਗੁਰੂ ਸਾਹਿਬਾਨ ਨਾਲ ਮਿਲ ਕਰਕੇ ਨਿਹਾਲ = ਪ੍ਰਸੰਨ, ਅਨੰਦ, ਭਏ = ਹੋਏ ਹਨ ॥੫॥੧੩॥

## ਆਸਾ ਮਹਲਾ ੫ ॥

ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ਪੁਤਰੀ ਤੇਰੀ; ਬਿਧਿ ਕਰਿ ਥਾਟੀ ॥

(**ਪੁਤਰੀ** ਪੋਲਾ ਬੋਲੋ)

ਹੇ ਜੀਵ ! ਤੇਰੀ ਪੁਤਰੀ = ਦੇਹੀ ਬਿਧਿ = ਵਿਧੀ ਪੂਰਬਕ ਕਰਿ = ਕਰਕੇ ਥਾਟੀ = ਬਣਾਉਣਾ ਕੀਤੀ ਹੈ। ਜੈਸਾ ਕਿ :

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥**

*(ਮਾਰੂ ਸੋਲਹੇ ਮ: ੧, ਅੰਗ ੧੦੨੨)*

**ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥** *(ਸਿਰੀਰਾਗੁ ਮ: ੧, ਅੰਗ ੬੩)*

ਅਰਥਾਤ ਇਹ ਦੇਹ ਰੂਪੀ ਪੁਤਲੀ ਮਾਤਾ-ਪਿਤਾ ਦੀ ਰਕਤ ਬਿੰਦ ਅੰਸ਼ ਤੋਂ ਪ੍ਰਾਲਬਧ ਕਰਮਾਂ ਦੀ ਵਿਧੀ ਅਨੁਸਾਰ ਪਰਮੇਸ਼ਰ ਦੇ ਹੁਕਮ ਵਿਚ ਬਿਧਿ = ਬ੍ਰਹਮਾ ਨੇ ਬਣਾਉਣਾ ਕੀਤੀ ਹੈ। ਰਕਤ ਬਿੰਦ ਸਮਿਲਤ ਰੂਪ ਵਿੱਚੋਂ ਅੰਗ ਪਤੰਗ ਬਣਦਿਆਂ ਛੇ ਮਹੀਨੇ ਲੱਗ ਜਾਂਦੇ ਹਨ। ਜੈਸਾ ਕਿ :

**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥** *(ਆਸਾ ਸੇਖ ਫਰੀਦ ਜੀ, ਅੰਗ ੪੮੮)*

ਅੰਗ ਪਤੰਗ ਬਣਨ ਤੋਂ ਜੀਵ ਨੂੰ ਸੌ ਜਨਮ ਤਕ ਦਾ ਗਿਆਨ ਮਾਤਾ ਦੇ ਗਰਭ ਵਿਚ ਹੁੰਦਾ ਹੈ। ਇਹ ਵੀ ਖ਼ਿਆਲ ਹੁੰਦਾ ਹੈ ਕਿ ਮਾਤਾ ਦੀ ਜਠਰ ਅਗਨੀ ਮੈਨੂੰ ਸਾੜ ਨਾ ਦੇਵੇ, ਉਸ ਦੇ ਬਚਾਅ ਵਾਸਤੇ ਪਰਮੇਸ਼ਰ ਦਾ ਸਿਮਰਨ ਕਰਦਾ ਰਹਿੰਦਾ ਹੈ, ਉਸ ਸਿਮਰਨ ਦੀ ਸ਼ਕਤੀ ਕਰਕੇ ਇਸ ਦੀ ਰੱਖਿਆ ਹੁੰਦੀ ਹੈ, ਅਤੇ ਨੌਂ ਜਾਂ ਦਸ ਮਹੀਨਿਆਂ ਬਾਅਦ ਮਾਤਾ ਦੇ ਉਦਰ ਤੋਂ ਬਾਹਰ ਦੁਨੀਆਂ ਵਿਚ ਜਨਮ ਲੈ ਲੈਂਦਾ ਹੈ। ਇਉਂ ਪਰਮੇਸ਼ਰ ਨੇ ਜੀਵ ਦੇ ਸੰਚਤ ਕਰਮਾਂ ਤੋਂ ਪ੍ਰਾਲਬਧ ਕਰਮਾਂ ਅਨੁਸਾਰ ਪੰਜਾਂ ਤੱਤਾਂ ਅਤੇ ਪੱਚੀ ਪ੍ਰਕਿਰਤੀਆਂ ਦੁਆਰਾ ਦੇਹ ਬਣਾਉਣਾ ਕੀਤੀ ਹੈ **ਅਥਵਾ** ਹੇ ਜੀਵ ! ਤੈਨੂੰ ਪਰਮੇਸ਼ਰ ਨੇ (ਪੁ+ਤਰੀ) ਪੁ = ਪੂੰ ਆਦਿਕ ਨਰਕਾਂ ਤੋਂ ਤਰੀ = ਤਰਨ ਵਾਸਤੇ ਮਨੁੱਖਾ ਦੇਹ ਬਖ਼ਸ਼ੀ ਸੀ ਪਰੰਤੂ ਤੂੰ ਉਲਟਾ ਨਰਕ ਵਿਚ ਪੈਣ ਲਈ ਕਾਮ ਕ੍ਰੋਧ ਆਦਿ ਵਿਸ਼ਿਆਂ ਵਿਚ ਲੱਗ ਕੇ ਤਰੀ = ਹੇਠਾਂ ਹੀ ਦੱਬਿਆ ਹੋਇਆ ਹੈ **ਅਥਵਾ** ਹੇ ਜੀਵ ! ਪਰਮੇਸ਼ਰ ਨੇ ਤੈਨੂੰ ਆਪਣੀ ਪ੍ਰਾਪਤੀ ਦੀ ਬਿਧਿ = ਵਿਧੀ ਭਾਵ ਜੁਗਤੀ ਦੇਣ ਵਾਸਤੇ ਇਹ ਮਨੁੱਖ ਦੇਹੀ ਬਣਾਉਣਾ ਕੀਤੀ ਹੈ, ਜੋ (ਪੁ+ਤਰੀ) ਪੁ = ਪੂੰ ਆਦਿਕ ਨਰਕ ਤੋਂ ਜਾਂ ਸੰਸਾਰ-ਸਮੁੰਦਰ ਤੋਂ ਤਰਨ ਲਈ ਤਰੀ = ਬੇੜੀ ਦੀ ਨਿਆਈਂ ਹੈ।

## ਜਾਨੁ ਸਤਿ ਕਰਿ; ਹੋਇਗੀ ਮਾਟੀ ॥੧॥

ਇਹ ਸਤਿ = ਨਿਸਚੇ ਕਰਿ = ਕਰਕੇ ਜਾਨੁ = ਜਾਣ ਲੈ ਕਿ ਅੰਤ ਨੂੰ ਇਹ ਮਾਟੀ = ਮਿੱਟੀ ਹੋਇਗੀ = ਹੋ ਜਾਵੇਗੀ ॥੧॥

## ਮੂਲੁ ਸਮਾਲਹੁ; ਅਚੇਤ ਗਵਾਰਾ ॥
## ਇਤਨੇ ਕਉ; ਤੁਮ੍ ਕਿਆ ਗਰਬੇ ॥੧॥ਰਹਾਉ॥

ਹੇ ਅਚੇਤ = ਭੁੱਲੇ ਹੋਏ ਗਵਾਰਾ = ਮੂਰਖ ਜੀਵ! ਤੂੰ ਆਪਣੇ ਮੂਲੁ = ਮੁੱਢ ਰੂਪ ਪਰਮੇਸ਼ਰ ਨੂੰ ਸਮਾਲਹੁ = ਯਾਦ ਕਰ। ਐਵੇਂ ਵਿਅਰਥ ਇਤਨੇ = ਐਨੇ ਕੁ ਪਦਾਰਥਾਂ ਕਉ = ਨੂੰ ਪ੍ਰਾਪਤ ਕਰਕੇ ਤੁਮ੍ = ਤੂੰ ਕਿਆ = ਕੀ ਗਰਬੇ = ਹੰਕਾਰ ਕਰਦਾ ਹੈਂ **ਵਾ:** ਇਤਨੇ = ਤਨਕ ਮਾਤ੍ਰ ਰਹਿਣ ਵਾਲੇ ਸਰੀਰ ਨੂੰ ਪਾ ਕੇ ਤੂੰ ਕੀ ਹੰਕਾਰ ਕਰਦਾ ਹੈਂ ॥੧॥ਰਹਾਉ॥

## ਤੀਨਿ ਸੇਰ ਕਾ; ਦਿਹਾੜੀ ਮਿਹਮਾਨੁ ॥ ਅਵਰ ਵਸਤੁ; ਤੁਝ ਪਾਹਿ ਅਮਾਨ ॥੨॥

ਦਿਹਾੜੀ = ਦਿਨ ਵਿਚ ਤੀਨਿ = ਤਿੰਨ ਸੇਰ ਅੰਨ ਕਾ = ਦਾ ਮਿਹਮਾਨੁ = ਪਰਾਹੁਣਾ ਹੈਂ **ਵਾ:** ਤਿੰਨ ਸੇਰ ਦੀ ਨਿਆਈਂ ਜਾਗਰਤ, ਸੁਪਨ, ਸੁਖੋਪਤ ਜਾਂ ਬਚਪਨ, ਜਵਾਨੀ, ਬੁਢੇਪਾ ਰੂਪ ਅਵਸਥਾ ਵਿਚ ਇਕ ਦਿਹਾੜੀ ਦਾ ਹੀ ਮਿਹਮਾਨ ਹੈਂ। ਅਵਰ = ਹੋਰ ਜੋ ਤੁਰੀਆ ਪਦ ਰੂਪੀ ਵਸਤੁ = ਵਸਤੂ ਹੈ, ਉਹ ਤੁਝ = ਤੇਰੇ ਪਾਹਿ = ਪਾਸ ਅਮਾਨ = ਅਮਾਨਤ ਹੀ ਪਈ ਹੈ, ਭਾਵ ਉਸ ਦੀ ਪ੍ਰਾਪਤੀ ਦੀ ਕਦੇ ਇੱਛਾ ਹੀ ਨਹੀਂ ਕੀਤੀ ॥੨॥

## ਬਿਸਟਾ ਅਸਤ ਰਕਤੁ; ਪਰੇਟੇ ਚਾਮ ॥ ਇਸੁ ਊਪਰਿ; ਲੇ ਰਾਖਿਓ ਗੁਮਾਨ ॥੩॥

ਤੇਰੀ ਦੇਹੀ ਵਿਚ ਬਿਸਟਾ = ਗੰਦਗੀ, ਅਸਤ = ਹੱਡੀਆਂ, ਰਕਤੁ = ਖ਼ੂਨ ਅਤੇ ਉੱਪਰ ਚਾਮ = ਚਮੜੀ ਪਰੇਟੇ = ਲਪੇਟਣਾ ਕੀਤੀ ਹੈ। ਪਰੰਤੂ ਤੂੰ ਇਸ ਮਲੀਨ ਦੇਹ ਦੇ ਊਪਰਿ = ਉੱਤੇ ਗੁਮਾਨ = ਹੰਕਾਰ ਨੂੰ ਲੇ = ਲੈ ਕੇ ਰਾਖਿਓ = ਰੱਖਣਾ ਕੀਤਾ ਹੈ ॥੩॥

## ਏਕ ਵਸਤੁ ਬੂਝਹਿ; ਤਾ ਹੋਵਹਿ ਪਾਕ ॥ ਬਿਨੁ ਬੂਝੇ; ਤੂੰ ਸਦਾ ਨਾਪਾਕ ॥੪॥

ਏਕ = ਇਕ ਨਾਮ ਰੂਪ, ਆਤਮਕ ਵਸਤੁ = ਵਸਤੂ ਭਾਵ ਜੋਤੀ ਸਰੂਪ ਪਰਮਾਤਮਾ ਨੂੰ ਗੁਰਾਂ ਦੁਆਰਾ ਬੂਝਹਿ = ਬੁੱਝ ਲਵੇਂਗਾ, ਤਾ = ਤਦ ਪਾਕ = ਪਵਿੱਤਰ ਹੋਵਹਿ = ਹੋਵੇਂਗਾ। ਪਰੰਤੂ ਉਸ ਸਰੂਪ ਨੂੰ ਗੁਰਾਂ ਤੋਂ ਬੂਝੇ = ਪੁੱਛੇ, ਸਮਝੇ ਤੋਂ ਬਿਨੁ = ਬਗ਼ੈਰ ਤੂੰ ਸਦਾ = ਹਮੇਸ਼ਾਂ ਹੀ ਨਾਪਾਕ = ਅਪਵਿੱਤਰ ਹੈਂ ॥੪॥

## ਕਹੁ ਨਾਨਕ; ਗੁਰ ਕਉ ਕੁਰਬਾਨੁ ॥
## ਜਿਸ ਤੇ ਪਾਈਐ; ਹਰਿ ਪੁਰਖੁ ਸੁਜਾਨੁ ॥੫॥੧੪॥

ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਹੇ ਭਾਈ! ਆਪਣੇ ਗੁਰ = ਗੁਰੂ ਜੀ ਕਉ = ਤਾਈਂ ਸਦਾ ਕੁਰਬਾਨੁ = ਬਲਿਹਾਰ ਜਾਈਏ। ਜਿਸ ਗੁਰੂ ਸਾਹਿਬ ਜੀ ਤੇ = ਤੋਂ ਪੁਰਖੁ = ਪੂਰਨ ਸੁਜਾਨੁ = ਅੰਤਰਜਾਮੀ ਹਰਿ = ਪਰਮੇਸ਼ਰ ਤਾਈਂ ਪਾਈਐ = ਪ੍ਰਾਪਤ ਕਰੀਦਾ ਹੈ ॥੫॥੧੪॥

## ਆਸਾ ਮਹਲਾ ੫, ਇਕਤੁਕੇ, ਚਉਪਦੇ ॥

**ਉਥਾਨਕਾ :** ਜਦੋਂ (ਸ੍ਰੀ ਗੁਰੂ) ਅਰਜਨ ਦੇਵ ਜੀ ਆਪਣੇ ਪਿਤਾ ਸਤਿਗੁਰੂ ਰਾਮਦਾਸ ਜੀ ਦੇ ਹੁਕਮ ਅਨੁਸਾਰ ਤਾਇਆ ਜੀ ਦੇ ਸਪੁੱਤਰ ਦੇ ਵਿਆਹ ਵਿਚ ਲਾਹੌਰ ਵਿਖੇ ਗਏ ਸਨ, ਉਥੇ ਗਿਆਂ ਨੂੰ ਬਹੁਤ ਸਮਾਂ ਲੰਘ ਗਿਆ ਸੀ। ਆਪ ਜੀ ਨੂੰ ਨਾ ਕੋਈ ਚਿੱਠੀ ਭੇਜੀ ਤੇ ਨਾ ਹੀ ਕੋਈ ਸਨੇਹਾ ਭੇਜਿਆ। ਉਥੇ ਆਪ ਜੀ ਬਹੁਤ ਵੈਰਾਗ ਦੇ ਸਹਿਤ ਰਹਿੰਦੇ ਸੀ। ਜਦੋਂ ਆਪ ਜੀ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋਏ ਸੀ, ਤਦੋਂ ਗੁਰਸਿੱਖਾਂ ਨੇ ਬੇਨਤੀ ਕਰਕੇ ਆਪ ਜੀ ਨੂੰ ਪੁੱਛਿਆ ਕਿ ਹੇ ਸਤਿਗੁਰੂ ਜੀ! ਜਦੋਂ ਤੁਸੀਂ ਪਿਤਾ ਸਤਿਗੁਰੂ

ਰਾਮਦਾਸ ਜੀ ਤੋਂ ਵਿੱਛੜ ਕੇ ਲਾਹੌਰ ਵਿਚ ਰਹੇ ਸੀ, ਉਸ ਸਮੇਂ ਪਿਤਾ ਜੀ ਦੇ ਵਿਛੋੜੇ ਵਿਚ ਤੁਹਾਡੀ ਕੀ ਅਵਸਥਾ ਸੀ ? ਤਾਂ ਸਤਿਗੁਰੂ ਜੀ ਨੇ ਸਿੱਖਾਂ ਦੁਆਰਾ ਪੁੱਛੇ ਗਏ ਪ੍ਰਸ਼ਨ ਦੇ ਉੱਤਰ ਵਿਚ ਉਸ ਅਵਸਥਾ ਦਾ ਕਥਨ ਕੀਤਾ ਹੈ, ਜੋ ਪਿਤਾ ਜੀ ਤੋਂ ਵਿੱਛੜ ਕੇ ਲਾਹੌਰ ਵਿਚ ਸਮਾਂ ਗੁਜ਼ਾਰਿਆ ਸੀ।

ਇਕ ਤੁਕੇ = ਇਕ ਇਕ ਤੁਕ ਉੱਪਰ ਹੀ ਅੰਕ ਆਵੇਗਾ ਅਤੇ ਸ਼ਬਦ ਚਉਪਦੇ = ਚਾਰ ਪਦਿਆਂ ਵਾਲਾ ਹੈ।

## ਇਕ ਘੜੀ ਦਿਨਸੁ; ਮੋਕਉ ਬਹੁਤੁ ਦਿਹਾਰੇ ॥
## ਮਨੁ ਨ ਰਹੈ; ਕੈਸੇ ਮਿਲਉ ਪਿਆਰੇ ॥੧॥

ਹੇ ਗੁਰਸਿੱਖੋ ! ਸਤਿਗੁਰੂ ਜੀ ਦੇ ਵਿਜੋਗ ਵਿਚ ਦਿਨਸੁ = ਦਿਨ ਦੀ ਇਕ ਘੜੀ ਮਾਤ੍ਰ ਸਮਾਂ ਭੀ ਮੋ = ਮੇਰੇ ਕਉ = ਤਾਈਂ ਬਹੁਤ ਦਿਹਾਰੇ = ਦਿਨਾਂ ਦੀ ਨਿਆਈਂ ਗੁਜ਼ਰਦਾ ਸੀ। ਸਾਡਾ ਮਨੁ = ਹਿਰਦਾ ਗੁਰੂ ਜੀ ਦੇ ਦਰਸ਼ਨਾਂ ਤੋਂ ਬਿਨਾਂ ਇਸਥਿਤ ਨਹੀਂ ਰਹੈ = ਰਹਿੰਦਾ ਸੀ। ਸਦਾ ਇਹੋ ਆਸ ਲੱਗੀ ਰਹਿੰਦੀ ਸੀ ਕਿ ਕੈਸੇ = ਕਿਵੇਂ ਪਿਆਰੇ ਸਤਿਗੁਰੂ ਜੀ ਨੂੰ ਮਿਲਉ =ਮਿਲਣਾ ਕਰਾਂ ॥੧॥

## ਇਕੁ ਪਲੁ ਦਿਨਸੁ; ਮੋਕਉ ਕਬਹੁ ਨ ਬਿਹਾਵੈ ॥

ਦਿਨਸੁ = ਦਿਨ ਵਿਚ ਇਕੁ ਪਲੁ = ਇਕ ਘੜੀ ਦਾ ਸੱਠਵਾਂ ਹਿੱਸਾ ਵੀ ਮੋ = ਮੇਰੇ ਕਉ = ਤਾਈਂ ਕਬਹੁ = ਕਦੇ ਬਿਹਾਵੈ = ਬੀਤਣ ਵਿਚ ਹੀ ਨਹੀਂ ਆਉਂਦਾ ਸੀ।

[ਅੰਗ ੩੭੫]

## ਦਰਸਨ ਕੀ ਮਨਿ ਆਸ ਘਨੇਰੀ;
## ਕੋਈ ਐਸਾ ਸੰਤੁ, ਮੋਕਉ ਪਿਰਹਿ ਮਿਲਾਵੈ ॥੧॥ਰਹਾਉ॥

ਸਾਡੇ ਮਨਿ = ਹਿਰਦੇ ਵਿਚ ਸਤਿਗੁਰਾਂ ਦੇ ਦਰਸਨ = ਦੀਦਾਰ ਕੀ = ਦੀ ਘਨੇਰੀ = ਘਨੀ, ਬਹੁਤੀ ਆਸ = ਆਸਾ ਲੱਗੀ ਹੋਈ ਸੀ, ਅਤੇ ਇਹੋ ਸੋਚਦੇ ਰਹਿੰਦੇ ਸੀ ਕਿ ਕੋਈ ਐਸਾ = ਅਜਿਹਾ ਸੰਤੁ = ਸ਼ਾਂਤ-ਚਿੱਤ ਮਹਾਂਪੁਰਖ ਹੋਵੇ, ਜੋ ਮੋ = ਮੇਰੇ ਕਉ = ਤਾਈਂ ਪਿਰਹਿ = ਪਤੀ ਪਰਮੇਸ਼ਰ ਰੂਪੀ ਗੁਰਾਂ ਨਾਲ ਮਿਲਾਵੈ = ਮਿਲਾਪ ਕਰਾ ਦੇਵੇ ॥੧॥ਰਹਾਉ॥

## ਚਾਰਿ ਪਹਰ; ਚਹੁ ਜੁਗਹ ਸਮਾਨੇ ॥ ਰੈਣਿ ਭਈ; ਤਬ ਅੰਤੁ ਨ ਜਾਨੇ ॥੨॥

ਇਕ ਦਿਨ ਦੇ ਚਾਰ ਪਹਿਰ (ਰਾਤ ਦਿਨ ਦਾ ਅੱਠਵਾਂ ਹਿੱਸਾ) ਚਹੁ = ਚਾਰ ਜੁਗਹ = ਜੁੱਗਾਂ ਦੇ ਸਮਾਨੇ = ਤੁਲ ਬਤੀਤ ਹੁੰਦਾ ਸੀ। ਅਰਥਾਤ ਚਾਰ ਜੁੱਗਾਂ ਦੀ ਤਰਤਾਲੀ ਲੱਖ ਵੀਹ ਹਜ਼ਾਰ ਸਾਲ ਉਮਰ ਮੰਨੀ ਹੈ। ਗੁਰੂ ਜੀ ਕਹਿੰਦੇ ਹਨ ਕਿ ਸਾਡੇ ਮਨ ਵਿਚ ਇਤਨਾ ਵੈਰਾਗ ਸੀ ਕਿ ਚਾਰ ਪਹਿਰਾਂ ਦਾ ਸਮਾਂ ਜੁੱਗਾਂ ਦੀ ਇਕ ਚੌਂਕੜੀ ਜਿੰਨਾ ਪ੍ਰਤੀਤ ਹੁੰਦਾ ਸੀ। ਅਤੇ ਜਦੋਂ ਰੈਣਿ = ਰਾਤ ਭਈ = ਹੋ ਜਾਂਦੀ ਸੀ, ਤਬ = ਤਦੋਂ ਸਮੇਂ ਦਾ ਅੰਤੁ = ਅਖ਼ੀਰ ਹੀ ਨਹੀਂ ਜਾਨੇ = ਜਾਣਿਆ ਜਾਂਦਾ ਸੀ ॥੨॥

## ਪੰਚ ਦੂਤ ਮਿਲਿ; ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ; ਹਾਥ ਪਛੋੜੀ ॥੩॥

ਹੇ ਗੁਰਸਿੱਖੋ ! ਏਸੇ ਪ੍ਰਕਾਰ ਪੰਚ = ਪੰਜ ਦੂਤ = ਵੈਰੀ ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੇ ਮਿਲ ਕਰਕੇ ਜੀਵਾਂ ਦੀ ਬਿਰਤੀ ਪਿਰਹੁ = ਪਤੀ ਪਰਮੇਸ਼ਰ ਤੋਂ ਵਿਛੋੜੀ = ਵਿਛੋੜ ਦਿੱਤੀ ਹੈ। ਇਸ ਕਰਕੇ ਜੀਵ ਭ੍ਰਮਿ = ਭਰਮ ਦੇ ਭ੍ਰਮਿ = ਭਰਮਾਏ ਹੋਏ ਆਉਂਦੇ ਰਹਿੰਦੇ ਹਨ ਅਤੇ ਸਦਾ ਹਾਥ = ਹੱਥਾਂ ਨੂੰ ਹੀ ਪਛੋੜੀ = ਮਲਦੇ ਰਹਿ ਜਾਂਦੇ ਹਨ ॥੩॥

## ਜਨ ਨਾਨਕ ਕਉ; ਹਰਿ ਦਰਸੁ ਦਿਖਾਇਆ ॥
## ਆਤਮੁ ਚੀਨਿ; ਪਰਮ ਸੁਖੁ ਪਾਇਆ ॥੪॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ! ਸਾਨੂੰ ਜਨ = ਦਾਸਾਂ ਕਉ = ਨੂੰ ਤਾਂ ਬਾਬਾ ਬੁੱਢਾ ਜੈਸੇ ਸੰਤ, ਮਹਾਂਪੁਰਖ ਨੇ ਕਿਰਪਾ ਕਰਕੇ ਹਰਿ = ਹਰੀ ਸਰੂਪ ਪਿਤਾ ਸਤਿਗੁਰਾਂ ਦਾ ਦਰਸੁ = ਦਰਸ਼ਨ ਦਿਖਾਇਆ = ਦਿਖਾਉਣਾ ਕੀਤਾ ਹੈ। ਇਸ ਪ੍ਰਕਾਰ ਅਸੀਂ ਆਤਮ = ਆਪਣੇ ਆਪ ਨੂੰ ਬ੍ਰਹਮ ਸਰੂਪ ਚੀਨਿ = ਜਾਣ ਕੇ ਪਰਮ = ਵੱਡੇ ਸੁਖ ਭਾਵ ਬ੍ਰਹਮਾਨੰਦ ਨੂੰ ਪਾਇਆ = ਪਾਉਣਾ ਕੀਤਾ ਹੈ ॥੪॥੧੫॥

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਸੇਵਾ ਦਾ ਫਲ ਦੱਸਦੇ ਹੋਏ ਇਹ ਸ਼ਬਦ ਉਚਾਰਦੇ ਹਨ।

## ਹਰਿ ਸੇਵਾ ਮਹਿ; ਪਰਮ ਨਿਧਾਨੁ ॥ ਹਰਿ ਸੇਵਾ; ਮੁਖਿ ਅੰਮ੍ਰਿਤ ਨਾਮੁ ॥੧॥

ਹੇ ਭਾਈ! ਹਰਿ = ਪਰਮੇਸ਼ਰ ਦੀ ਭਗਤੀ ਰੂਪੀ ਸੇਵਾ = ਟਹਿਲ ਕਰਨ ਮਹਿ = ਵਿਚ ਪਰਮ = ਵੱਡੇ ਸ਼ੁਭ ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਹਨ। ਜੋ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਮੁਖਿ = ਮੂੰਹ ਭਾਵ ਰਸਨਾ ਦੁਆਰਾ ਜਪਣਾ ਹੈ, ਇਹ ਹਰਿ = ਹਰੀ ਪਰਮੇਸ਼ਰ ਦੀ ਸੇਵਾ = ਟਹਿਲ ਹੈ ॥੧॥

## ਹਰਿ ਮੇਰਾ ਸਾਥੀ; ਸੰਗਿ ਸਖਾਈ ॥

ਹੇ ਭਾਈ! ਹਰਿ = ਹਰੀ ਪਰਮੇਸ਼ਰ ਮੇਰਾ = ਸਾਡਾ ਇਸ ਲੋਕ ਦਾ ਵੀ ਸਾਥੀ = ਸੰਗੀ ਹੈ ਅਤੇ ਪ੍ਰਲੋਕ ਵਿਚ ਵੀ ਸੰਗਿ = ਨਾਲ ਹੋ ਕੇ ਸਖਾਈ = ਸਹਾਇਤਾ ਕਰਨ ਵਾਲਾ ਹੈ।

## ਦੁਖਿ ਸੁਖਿ ਸਿਮਰੀ ਤਹ ਮਉਜੂਦੁ;
## ਜਮੁ ਬਪੁਰਾ ਮੋਕਉ ਕਹਾ ਡਰਾਈ ॥੧॥ਰਹਾਉ॥

ਦੁਖ ਵੇਲੇ ਜਾਂ ਸੁਖ ਦੇ ਸਮੇਂ ਜਦ ਵੀ ਪਰਮੇਸ਼ਰ ਨੂੰ ਸਿਮਰੀ = ਯਾਦ ਕਰੀਏ, ਤਹ = ਉਥੇ ਹੀ ਮਉਜੂਦੁ = ਜ਼ਾਹਰ, ਪ੍ਰਗਟ ਹੈ। ਫਿਰ ਬਪੁਰਾ = ਵਿਚਾਰਾ ਜਮੁ = ਯਮ ਦੂਤ ਮੋ = ਮੇਰੇ ਕਉ = ਤਾਈਂ ਕਹਾ =ਕਿਸ ਪ੍ਰਕਾਰ ਡਰਾਈ = ਡਰਾ ਸਕਦਾ ਹੈ, ਭਾਵ ਜਮਾਂ ਆਦਿਕਾਂ ਦਾ ਭੈ ਨਹੀਂ ਰਿਹਾ ॥੧॥ਰਹਾਉ॥

## ਹਰਿ ਮੇਰੀ ਓਟ; ਮੈ ਹਰਿ ਕਾ ਤਾਣੁ ॥ ਹਰਿ ਮੇਰਾ ਸਖਾ; ਮਨ ਮਾਹਿ ਦੀਬਾਣੁ ॥੨॥

ਹਰਿ = ਪਰਮੇਸ਼ਰ ਹੀ ਮੇਰੀ = ਸਾਡੀ ਇਸ ਲੋਕ ਦੀ ਓਟ = ਟੇਕ ਹੈ ਅਤੇ ਮੈ = ਮੈਨੂੰ ਹਰਿ = ਪਰਮੇਸ਼ਰ ਕਾ = ਦਾ ਹੀ ਪ੍ਰਲੋਕ ਵਿਚ ਤਾਣੁ = ਬਲ ਹੈ। ਹਰਿ = ਪਰਮੇਸ਼ਰ ਹੀ ਮੇਰਾ = ਸਾਡਾ ਮਾਤਾ ਦੇ ਗਰਭ ਵਿਚ ਸਖਾ = ਮਿੱਤਰ ਸੀ ਅਤੇ ਸਾਨੂੰ = ਹਿਰਦੇ ਮਾਹਿ = ਵਿਚ ਉਸੇ ਦਾ ਹੀ ਦੀਬਾਣੁ = ਆਸਰਾ ਹੈ ॥੨॥

## ਹਰਿ ਮੇਰੀ ਪੂੰਜੀ; ਮੇਰਾ ਹਰਿ ਵੇਸਾਹੁ ॥
## ਗੁਰਮੁਖਿ ਧਨੁ ਖਟੀ; ਹਰਿ ਮੇਰਾ ਸਾਹੁ ॥੩॥

ਹਰਿ = ਪਰਮੇਸ਼ਰ ਦਾ ਨਾਮ ਹੀ ਮੇਰੀ ਪੂੰਜੀ = ਰਾਸ਼ੀ ਹੈ, ਹਰਿ = ਹਰੀ ਨਾਮ ਵਿਚ ਹੀ ਮੇਰਾ = ਸਾਡਾ ਵੇਸਾਹੁ = ਭਰੋਸਾ ਹੈ **ਵਾ:** ਹਰੀ ਨਾਮ ਨੂੰ ਹੀ ਅਸੀਂ ਗੁਰਾਂ ਦੁਆਰਾ ਵੇਸਾਹੁ = ਖ਼ਰੀਦਣਾ ਕੀਤਾ ਹੈ। ਗੁਰਮੁਖ ਜਨਾਂ ਦੀ ਸੰਗਤ ਕਰ ਕੇ ਹਰੀ ਦੇ ਨਾਮ ਰੂਪੀ ਧਨ ਦੀ ਹੀ ਖਟੀ = ਕਮਾਈ ਕਰੀਦੀ ਹੈ ॥੩॥

## ਗੁਰ ਕਿਰਪਾ ਤੇ; ਇਹ ਮਤਿ ਆਵੈ ॥
## ਜਨ ਨਾਨਕੁ; ਹਰਿ ਕੈ ਅੰਕਿ ਸਮਾਵੈ ॥੪॥੧੬॥

ਗੁਰ = ਸਤਿਗੁਰਾਂ ਦੀ ਕਿਰਪਾ = ਮਿਹਰ ਹੋਣ ਤੇ = ਤੋਂ ਇਹ ਪ੍ਰਭੂ ਪ੍ਰਾਪਤੀ ਦੀ ਮਤਿ = ਅਕਲ ਆਵੈ = ਆਉਂਦੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਜਨ = ਪੁਰਖ ਹਰਿ = ਪਰਮੇਸ਼ਰ ਕੈ = ਦੇ ਅੰਕਿ = ਸਰੂਪ ਵਿਚ ਸਮਾਵੈ = ਅਭੇਦ ਹੋ ਜਾਂਦੇ ਹਨ ॥੪॥੧੬॥

## ਆਸਾ ਮਹਲਾ ੫ ॥
## ਪ੍ਰਭੁ ਹੋਇ ਕ੍ਰਿਪਾਲੁ; ਤ ਇਹੁ ਮਨੁ ਲਾਈ ॥ ਸਤਿਗੁਰੁ ਸੇਵਿ; ਸਭੈ ਫਲ ਪਾਈ ॥੧॥

ਜੇਕਰ ਪ੍ਰਭੁ = ਪਰਮੇਸ਼ਰ ਕ੍ਰਿਪਾਲੁ = ਕਿਰਪਾਲੂ ਹੋਇ = ਹੋਵੇ, ਤ = ਤਦ ਇਹ ਚੰਚਲ ਮਨ ਨੂੰ ਆਪਣੇ ਸਿਮਰਨ ਵਿਚ ਲਾਈ = ਲਾਉਂਦਾ ਹੈ। ਸਤਿਗੁਰੁ = ਸੱਚੇ ਗੁਰਾਂ ਦੀ ਸੇਵਿ = ਸੇਵਾ ਜਾਂ ਸੇਵਨ ਕਰਨ ਨਾਲ ਸਭੈ = ਸਾਰੇ ਧਰਮ ਅਰਥ ਕਾਮ ਮੋਖ ਰੂਪੀ ਫਲ ਪਾਈ = ਪ੍ਰਾਪਤ ਕਰ ਲਈਦੇ ਹਨ ॥੧॥

## ਮਨ ਕਿਉ ਬੈਰਾਗੁ ਕਰਹਿਗਾ; ਸਤਿਗੁਰੁ ਮੇਰਾ ਪੂਰਾ ॥

ਹੇ ਮੇਰੇ ਮਨਾਂ ! ਤੂੰ ਕਿਉ ਬੈਰਾਗੁ = ਰੁਦਨ ਕਰਹਿਗਾ = ਕਰਦਾ ਹੈਂ, ਜਦੋਂ ਮੇਰਾ = ਸਾਡਾ ਸਤਿਗੁਰੂ ਸਭ ਥਾਈਂ, ਸਭ ਪਾਸਿਉਂ ਪੂਰਾ = ਪੂਰਨ ਹੈ।

## ਮਨਸਾ ਕਾ ਦਾਤਾ ਸਭ ਸੁਖ ਨਿਧਾਨੁ;
## ਅੰਮ੍ਰਿਤ ਸਰਿ ਸਦ ਹੀ ਭਰਪੂਰਾ ॥੧॥ਰਹਾਉ॥

ਉਹ ਸਤਿਗੁਰੂ ਜੀ ਮਨਸਾ = ਮਨ ਦੀਆਂ ਸਾਰੀਆਂ ਇੱਛਾਵਾਂ ਕਾ = ਦਾ ਦਾਤਾ ਹੈ, ਸਭ = ਸਾਰੇ ਸੁਖੁ = ਸੁੱਖਾਂ ਦਾ ਨਿਧਾਨੁ = ਖ਼ਜ਼ਾਨਾ ਹੈ ਬ੍ਰਹਮਾਨੰਦ ਰੂਪੀ ਅੰਮ੍ਰਿਤ ਦਾ ਸਰਿ = ਸਰੋਵਰ ਹੈ, ਜੋ ਸਦਾ = ਹਮੇਸ਼ਾਂ ਹੀ ਭਰਪੂਰਾ = ਲਬਾ-ਲਬ ਭਰਿਆ ਹੋਇਆ ਹੈ ॥੧॥ਰਹਾਉ॥

## ਚਰਣ ਕਮਲ; ਰਿਦ ਅੰਤਰਿ ਧਾਰੇ ॥
## ਪ੍ਰਗਟੀ ਜੋਤਿ; ਮਿਲੇ ਰਾਮ ਪਿਆਰੇ ॥੨॥

ਸਤਿਗੁਰਾਂ ਦੇ ਚਰਣ, ਜੋ ਕਮਲ ਵੱਤ ਨਿਰਮਲ, ਕੋਮਲ ਹਨ, ਉਹ ਚਰਣ ਜਿਨ੍ਹਾਂ ਨੇ ਆਪਣੇ ਹਿਰਦੇ ਅੰਤਰਿ = ਵਿਚ ਧਾਰੇ = ਧਾਰਨੇ ਕੀਤੇ ਹਨ, ਉਨ੍ਹਾਂ ਦੀ ਬੁੱਧੀ ਅੰਦਰ ਸਰੂਪ ਦੀ ਜੋਤਿ = ਗਿਆਤ ਪ੍ਰਗਟੀ = ਪ੍ਰਗਟ ਹੋ ਗਈ ਤੇ ਉਹ ਪਿਆਰੇ ਰਾਮ = ਪ੍ਰਭੂ ਵਿਚ ਮਿਲੇ = ਮਿਲ ਗਏ, ਅਭੇਦ ਹੋ ਜਾਂਦੇ ਹਨ ॥੨॥

## ਪੰਚ ਸਖੀ ਮਿਲਿ; ਮੰਗਲੁ ਗਾਇਆ ॥
## ਅਨਹਦ ਬਾਣੀ; ਨਾਦੁ ਵਜਾਇਆ ॥੩॥

ਪੰਚ = ਸ੍ਰੇਸ਼ਟ ਸੰਤ ਮਹਾਤਮਾ ਰੂਪੀ ਸਖੀ = ਸਹੇਲੀਆਂ ਨਾਲ ਮਿਲ ਕਰਕੇ ਪਰਮੇਸ਼ਰ ਦੇ ਮੰਗਲੁ = ਮੰਗਲਾਚਾਰ ਨੂੰ ਗਾਇਆ = ਗਾਉਣਾ ਕੀਤਾ ਹੈ **ਵਾ:** ਪੰਚ = ਪੰਜ ਗਿਆਨ ਇੰਦ੍ਰੀਆਂ ਰੂਪੀ ਸਖੀਆਂ ਨੇ ਮਿਲ ਕਰਕੇ **ਵਾ:** ਮਨ ਦੀਆਂ ਪੰਜ ਬਿਰਤੀਆਂ ਰੂਪੀ ਸਖੀਆਂ ਮਿਲ ਕਰਕੇ ਮਹਾਰਾਜ ਦੇ ਮੰਗਲਾਚਾਰ ਤਾਈਂ ਗਾਉਂਦੀਆਂ ਹਨ, ਭਾਵ ਪ੍ਰਮਾਣ ਬਿਰਤੀ ਦੁਆਰਾ ਮਹਾਰਾਜ ਦੇ ਦਰਸ਼ਨ ਦੇਖਦੇ ਹਾਂ, ਸਿਮਰਤੀ ਦੁਆਰਾ ਮਹਾਰਾਜ ਦਾ ਸਿਮਰਨ ਕਰਦੇ ਹਾਂ, ਸਮਾਧੀ ਰੂਪ ਨੀਂਦ ਲੱਗੀ ਰਹਿੰਦੀ ਹੈ, ਮਹਾਰਾਜ ਦੇ ਦਰਸ਼ਨਾਂ ਦਾ ਹੀ

ਵਿਕਲਪ ਕਰਦੇ ਹਾਂ, ਅਤੇ ਸੰਸਾਰ ਵੱਲੋਂ ਬੁੱਧੀ ਵਿਪਰਜੇ ਭਾਵ ਉਲਟ ਕੇ ਨਾਮ ਚਿੰਤਨ ਵਿਚ ਲੱਗੀ ਹੋਈ ਹੈ ਅਰ ਅਨਹਦ = ਹਦ ਤੋਂ ਰਹਿਤ, ਇਕ-ਰਸ ਗੁਰੂ ਦੀ ਬਾਣੀ ਰੂਪ ਨਾਦੁ = ਸ਼ਬਦ ਵਜਾਇਆ = ਵਜਾਉਣਾ ਭਾਵ ਜਪਣਾ ਕੀਤਾ **ਵਾ:** ਅਨਹਦ = ਹੱਦ ਤੋਂ ਰਹਿਤ ਨਾਦੁ = ਸ਼ਬਦ ਭਾਵ ਬ੍ਰਹਮ, ਗੁਰਾਂ ਦੀ ਬਾਣੀ ਦੁਆਰਾ ਹਿਰਦੇ ਵਿੱਚੋਂ ਵਜਾਇਆ = ਪ੍ਰਗਟ ਹੋ ਜਾਂਦਾ ਹੈ ॥੩॥

## ਗੁਰੁ ਨਾਨਕੁ ਤੁਠਾ; ਮਿਲਿਆ ਹਰਿ ਰਾਇ ॥
## ਸੁਖਿ ਰੈਣਿ ਵਿਹਾਣੀ; ਸਹਜਿ ਸੁਭਾਇ ॥੪॥੧੭॥

ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਜਦੋਂ ਗੁਰੁ = ਗੁਰੂ ਨਾਨਕ ਦੇਵ ਜੀ ਤੁਠਾ = ਪ੍ਰਸੰਨ ਹੋਏ, ਤਦੋਂ ਦੇ ਰਾਇ = ਰਾਜਾ ਸਰੂਪ ਹਰਿ = ਪਰਮੇਸ਼ਰ ਨਾਲ ਮਿਲਿਆ = ਮਿਲ ਗਏ ਹਾਂ। ਅਤੇ ਸਾਡੀ ਅਵਸਥਾ ਰੂਪੀ ਰੈਣਿ = ਰਾਤ ਸੁਖ ਪੂਰਬਕ ਵਿਹਾਣੀ = ਬਤੀਤ ਹੋ ਰਹੀ ਹੈ। ਅਤੇ ਸਹਜਿ = ਸ਼ਾਂਤ ਸੁਭਾਇ = ਸੁਭਾਅ ਧਾਰਨ ਕੀਤਾ ਹੈ **ਵਾ:** ਸਹਿਜ ਸਰੂਪ ਦਾ ਸੁਭਾਇ = ਸ੍ਰੇਸ਼ਟ ਪ੍ਰਕਾਸ਼ ਹੋ ਆਇਆ ਹੈ ॥੪॥੧੭॥

## ਆਸਾ ਮਹਲਾ ੫ ॥
## ਕਰਿ ਕਿਰਪਾ; ਹਰਿ ਪਰਗਟੀ ਆਇਆ ॥
## ਮਿਲਿ ਸਤਿਗੁਰ; ਧਨੁ ਪੂਰਾ ਪਾਇਆ ॥੧॥

ਉਸ ਵੇਲੇ ਸਤਿਗੁਰਾਂ ਦੀ ਕਿਰਪਾ = ਮਿਹਰ ਕਰਿ = ਕਰਕੇ ਹਰਿ = ਪਰਮੇਸ਼ਰ ਹਿਰਦੇ ਅੰਦਰ ਹੀ ਪਰਗਟੀ = ਪ੍ਰਗਟ ਹੋ ਆਇਆ ਹੈ। ਜਦੋਂ ਸਤਿਗੁਰ = ਸੱਚੇ ਗੁਰੂ ਦੇ ਨਾਲ ਮਿਲ ਕਰਕੇ ਪੂਰਾ = ਪੂਰਨ ਨਾਮ ਰੂਪੀ ਧਨ ਪਾਇਆ = ਪ੍ਰਾਪਤ ਕੀਤਾ ॥੧॥

## ਐਸਾ ਹਰਿ ਧਨੁ; ਸੰਚੀਐ ਭਾਈ ॥

ਹੇ ਭਾਈ = ਭਰਾਤਾ ਜਨੋਂ! ਐਸਾ = ਇਹੋ ਜਿਹਾ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਸੰਚੀਐ = ਇਕੱਤਰ ਕਰੀਏ।

## ਭਾਹਿ ਨ ਜਾਲੈ ਜਲਿ ਨਹੀ ਡੂਬੈ;
## ਸੰਗੁ ਛੋਡਿ ਕਰਿ ਕਤਹੁ ਨ ਜਾਈ ॥੧॥ਰਹਾਉ॥

ਇਹ ਨਾਮ ਰੂਪੀ ਧਨ ਨੂੰ ਭਾਹਿ = ਅੱਗ ਜਾਲੈ = ਸਾੜ ਨਹੀਂ ਸਕਦੀ ਅਤੇ ਇਹ ਜਲਿ = ਪਾਣੀ ਵਿਚ ਡੂਬੈ = ਡੁੱਬਦਾ ਨਹੀਂ ਹੈ **ਵਾ:** ਤ੍ਰਿਸ਼ਨਾ, ਮਾਇਆ ਰੂਪੀ ਅੱਗ ਸਾੜ ਨਹੀਂ ਸਕਦੀ ਤੇ ਪਦਾਰਥਾਂ ਰੂਪੀ ਜਲ ਵਿਚ ਡੁੱਬਦਾ ਨਹੀਂ ਹੈ ਅਤੇ ਨਾਮ ਜਪਣ ਵਾਲਿਆਂ ਦਾ ਸੰਗੁ = ਸਾਥ ਛੋਡਿ = ਛੱਡ ਕਰਿ = ਕਰਕੇ ਕਤਹੁ = ਕਿਤੇ ਭੀ ਨ = ਨਹੀਂ ਜਾਈ = ਜਾਂਦਾ, ਭਾਵ ਹਰ ਵੇਲੇ ਹਿਰਦੇ ਨਾਲ ਰਹਿੰਦਾ ਹੈ ॥੧॥ਰਹਾਉ॥

## ਤੋਟਿ ਨ ਆਵੈ; ਨਿਖੁਟਿ ਨ ਜਾਇ ॥
## ਖਾਇ ਖਰਚਿ; ਮਨੁ ਰਹਿਆ ਅਘਾਇ ॥੨॥

ਇਸ ਨਾਮ ਧਨ ਦਾ ਕਦੇ ਤੋਟਿ = ਘਾਟਾ ਵੀ ਨ = ਨਹੀਂ ਆਵੈ = ਆਉਂਦਾ ਅਤੇ ਕਦੇ ਨਿਖੁਟਿ = ਮੁੱਕ ਵੀ ਨਹੀਂ ਜਾਇ = ਜਾਂਦਾ। ਆਪ ਜਪਣ ਰੂਪ ਖਾਇ = ਖਾਂਦੇ ਹਾਂ ਤੇ ਹੋਰਨਾਂ ਨੂੰ ਜਪਾਉਣ ਰੂਪ ਖਰਚਿ = ਖ਼ਰਚਦੇ ਹਾਂ, ਇਉਂ ਸਾਡਾ ਮਨੁ = ਹਿਰਦਾ ਆਤਮ ਤ੍ਰਿਪਤੀ ਕਰਕੇ ਅਘਾਇ = ਰੱਜ ਗਿਆ ਹੈ ॥੨॥

## ਸੋ ਸਚੁ ਸਾਹੁ; ਜਿਸੁ ਘਰਿ ਹਰਿ ਧਨੁ ਸੰਚਾਣਾ ॥
## ਇਸੁ ਧਨ ਤੇ; ਸਭੁ ਜਗੁ ਵਰਸਾਣਾ ॥੩॥

ਹੇ ਭਾਈ! ਸੋ = ਉਹ ਸਚੁ = ਸੱਚਾ ਸਾਹੁ = ਸ਼ਾਹੂਕਾਰ ਹੈ, ਜਿਸ ਨੇ ਹਿਰਦੇ ਰੂਪੀ ਘਰ ਵਿਚ ਹਰਿ = ਪਰਮੇਸ਼ਰ ਦਾ ਨਾਮ ਰੂਪੀ ਧਨ ਸੰਚਾਣਾ = ਇਕੱਤਰ ਕੀਤਾ ਹੈ। ਇਸ ਨਾਮ ਰੂਪੀ ਧਨ ਤੇ = ਤੋਂ ਹੀ ਸਭੁ = ਸਾਰਾ ਜਗੁ = ਸੰਸਾਰ ਵਰਸਾਣਾ = ਵਰੋਸਾਇਆ, ਲਾਭ ਉਠਾਉਣ ਵਾਲਾ ਹੈ ॥੩॥

## ਤਿਨਿ ਹਰਿ ਧਨੁ ਪਾਇਆ; ਜਿਸੁ ਪੁਰਬ ਲਿਖੇ ਕਾ ਲਹਣਾ ॥
## ਜਨ ਨਾਨਕ; ਅੰਤਿ ਵਾਰ ਨਾਮੁ ਗਹਣਾ ॥੪॥੧੮॥

ਹੇ ਭਾਈ! ਤਿਨਿ = ਉਸ ਨੇ ਹੀ ਹਰਿ = ਪਰਮੇਸ਼ਰ ਦੇ ਨਾਮ ਧਨ ਨੂੰ ਪਾਇਆ = ਪਾਉਣਾ ਕੀਤਾ ਹੈ, ਜਿਸ ਨੇ ਪੁਰਬ = ਪੂਰਬਲੇ ਸ੍ਰੇਸ਼ਟ ਕਰਮਾਂ ਦੇ ਲਿਖੇ ਹੋਏ ਲੇਖ ਕਾ = ਦਾ ਸਦਕਾ ਲਹਣਾ = ਪ੍ਰਾਪਤ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅੰਤ ਦੇ ਵਾਰ = ਵੇਲੇ ਨਾਮ ਹੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਗਹਣਾ = ਭੂਖਨ ਰੂਪ ਹੈ ॥੪॥੧੮॥

## ਆਸਾ ਮ: ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਖੇਤੀ ਦੇ ਪ੍ਰਕਰਣ ਦੁਆਰਾ ਵੈਰਾਗਮਈ ਉਪਦੇਸ਼ ਕਥਨ ਕਰਦੇ ਹਨ।

## ਜੈਸੇ ਕਿਰਸਾਣੁ; ਬੋਵੈ ਕਿਰਸਾਨੀ ॥ ਕਾਚੀ ਪਾਕੀ; ਬਾਢਿ ਪਰਾਨੀ ॥੧॥

ਹੇ ਭਾਈ! ਜੈਸੇ = ਜਿਸ ਪ੍ਰਕਾਰ ਕਿਰਸਾਣੁ = ਜ਼ਿਮੀਂਦਾਰ ਕਿਰਸਾਨੀ = ਖੇਤੀ ਬੋਵੈ = ਬੀਜਣਾ ਕਰਦਾ ਹੈ। ਤੁਸੀਂ ਪਰਾਨੀ = ਪਛਾਨਣਾ ਕਰੋ ਕਿ ਉਸ ਕਿਸਾਨ ਦੀ ਮਰਜ਼ੀ ਹੈ ਭਾਵੇਂ ਉਹ ਖੇਤੀ ਨੂੰ ਕਾਚੀ = ਕੱਚੀ, ਅੱਧ ਪੱਕੀ ਵੱਢ ਲਵੇ ਜਾਂ ਪਾਕੀ = ਪੱਕੀ ਬਾਢੀ = ਵੱਢ ਲੈਣਾ ਕਰੇ।

ਏਸੇ ਪ੍ਰਕਾਰ ਕਿਸਾਨ ਦੀ ਨਿਆਈਂ ਪਰਮੇਸ਼ਰ ਨੇ ਸੰਸਾਰ ਰੂਪੀ ਖੇਤ ਵਿਚ ਜੀਵਾਂ ਰੂਪ ਖੇਤੀ ਬੀਜਣਾ ਕੀਤੀ ਹੈ। ਉਸੇ ਦੀ ਹੀ ਮਰਜ਼ੀ ਹੈ ਭਾਵੇਂ ਬਾਲਕ ਅਵਸਥਾ ਰੂਪੀ ਕੱਚੀ ਫ਼ਸਲ ਵੱਢ ਲਵੇ, ਭਾਵੇਂ ਜਵਾਨ ਅਵਸਥਾ ਰੂਪੀ ਅੱਧ ਪੱਕੀ ਫ਼ਸਲ ਵੱਢ ਲਵੇ ਜਾਂ ਬੁਢੇਪਾ ਰੂਪੀ ਪੱਕੀ ਫ਼ਸਲ ਵੱਢ ਲਵੇ ॥੧॥ ਜੈਸਾ ਕਿ :

**ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥**
**ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥** *(ਸਿਰੀਰਾਗੁ ਮ: ੫, ਅੰਗ ੪੩)*

## ਜੋ ਜਨਮੈ; ਸੋ ਜਾਨਹੁ ਮੂਆ ॥ ਗੋਵਿੰਦ ਭਗਤੁ; ਅਸਥਿਰੁ ਹੈ ਥੀਆ ॥੧॥ਰਹਾਉ॥

ਹੇ ਭਾਈ! ਜੋ = ਜਿਹੜਾ ਭੀ ਸੰਸਾਰ ਵਿਚ ਜਨਮੈ = ਜਨਮ ਲੈ ਕੇ ਆਇਆ ਹੈ, ਸੋ = ਉਸ ਨੂੰ ਮੂਆ = ਮਰਿਆ ਹੀ ਜਾਨਹੁ = ਜਾਨਣਾ ਕਰੋ। ਜੋ ਗੋਵਿੰਦ = ਪਰਮੇਸ਼ਰ ਦੀ ਭਗਤੁ = ਭਗਤੀ ਕਰਨ ਵਾਲਾ ਹੈ, ਉਹ ਅਸਥਿਰੁ = ਇਸਥਿਤ ਥੀਆ = ਹੋਇਆ ਹੈ ਭਾਵ ਜੰਮਣ ਮਰਣ ਤੋਂ ਰਹਿਤ ਹੋਇਆ ਹੈ ॥੧॥ਰਹਾਉ॥

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** *(ਸੂਹੀ ਮ: ੫, ਅੰਗ ੭੪੯)*

## ਦਿਨ ਤੇ; ਸਰਪਰ ਪਉਸੀ ਰਾਤਿ ॥ ਰੈਣਿ ਗਈ; ਫਿਰਿ ਹੋਇ ਪਰਭਾਤਿ ॥੨॥

ਜਿਵੇਂ ਦਿਨ ਚੜ੍ਹਨ ਤੇ = ਤੋਂ ਬਾਅਦ ਸਰਪਰ = ਨਿਰਸੰਦੇਹ ਰਾਤ ਪਉਸੀ = ਪੈਂਦੀ ਹੈ। ਜਦੋਂ ਰੈਣਿ = ਰਾਤ ਗਈ = ਚਲੀ ਜਾਂਦੀ ਹੈ ਤਾਂ ਫਿਰਿ = ਮੁੜ ਕੇ ਪਰਭਾਤਿ = ਸਵੇਰਾ ਭਾਵ ਦਿਨ ਹੋਇ = ਹੋ ਜਾਂਦਾ

ਹੈ। ਏਸੇ ਪ੍ਰਕਾਰ ਬਾਲਕ ਅਵਸਥਾ ਰੂਪੀ ਦਿਨ ਤੋਂ ਬਾਅਦ ਜਵਾਨੀ ਰੂਪੀ ਰਾਤ ਜ਼ਰੂਰ ਪਵੇਗੀ (ਭਾਵ ਜਿਵੇਂ ਰਾਤ ਨੂੰ ਕੁਝ ਦਿੱਸਦਾ ਨਹੀਂ, ਇਉਂ ਜੀਵ ਵਿਕਾਰਾਂ ਵਿਚ ਫਸਿਆ ਹੋਇਆ ਅੰਨ੍ਹਾ ਹੋ ਜਾਂਦਾ ਹੈ, ਕੋਈ ਧਰਮ ਦਾ ਕਰਮ ਨਹੀਂ ਦਿੱਸਦਾ) ਜਦੋਂ ਜਵਾਨੀ ਰੂਪੀ ਰਾਤ ਚਲੀ ਗਈ ਤਾਂ ਫਿਰ ਬੁਢੇਪਾ ਰੂਪ ਸਵੇਰਾ ਹੋਵੇਗਾ ਭਾਵ ਚਿੱਟੇ ਕੇਸ ਆਉਣ ਰੂਪੀ ਪਹੁ ਫੁੱਟ ਪਵੇਗੀ ਜਾਂ ਮੌਤ ਰੂਪੀ ਪਹੁ ਫੁੱਟ ਪਵੇਗੀ ॥੨॥

## ਮਾਇਆ ਮੋਹਿ; ਸੋਇ ਰਹੇ ਅਭਾਗੇ ॥
## ਗੁਰ ਪ੍ਰਸਾਦਿ; ਕੋ ਵਿਰਲਾ ਜਾਗੇ ॥੩॥

ਪਰੰਤੂ ਅਭਾਗੇ = ਭਾਗਾਂ ਤੋਂ ਹੀਣੇ ਪੁਰਸ਼ ਮਾਇਆ = ਛਲ ਰੂਪ ਦੁਨੀਆਂ ਦੇ ਮੋਹਿ = ਮੋਹ ਵਿਚ ਸੋਇ = ਸੁੱਤੇ ਰਹੇ = ਰਹਿੰਦੇ ਹਨ। ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਕੋ = ਕੋਈ ਕੋਈ ਗੁਰਮੁਖ ਹੀ ਪਰਮੇਸ਼ਰ ਦਾ ਸਿਮਰਨ ਕਰਦਾ ਹੋਇਆ ਗਿਆਨ ਅਵਸਥਾ ਵਿਚ ਜਾਗੇ = ਜਾਗਦਾ ਹੈ ॥੩॥

**[ਅੰਗ ੩੭੬]**

## ਕਹੁ ਨਾਨਕ; ਗੁਣ ਗਾਈਅਹਿ ਨੀਤ ॥
## ਮੁਖ ਊਜਲ; ਹੋਇ ਨਿਰਮਲ ਚੀਤ ॥੪॥੧੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨੀਤ = ਨਿਤਾਪ੍ਰਤਿ ਹੀ ਪਰਮੇਸ਼ਰ ਦੇ ਗੁਣਾਂ ਨੂੰ ਗਾਈਅਹਿ = ਗਾਉਣਾ ਕਰੀਏ। ਜਿਸ ਕਰਕੇ ਲੋਕ ਪ੍ਰਲੋਕ ਵਿਚ ਮੁਖ = ਮੂੰਹ ਊਜਲ = ਪਵਿੱਤਰ ਹੋਇ = ਹੋਵੇਗਾ ਅਤੇ ਚੀਤ = ਚਿੱਤ ਭੀ ਮਾਇਆ ਦੀ ਮੈਲ, ਮਲ, ਵਿਖੇਪ, ਅਵਰਨ ਦੀ ਮੈਲ ਤੋਂ ਰਹਿਤ ਨਿਰਮਲ = ਸ਼ੁੱਧ ਹੋ ਜਾਵੇਗਾ ॥੪॥੧੯॥

## ਆਸਾ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਰਮੇਸ਼ਰ ਦੇ ਪਿਆਰ ਵਿਚ ਆ ਕੇ ਸਨਮੁਖ ਬਿਰਤੀ ਕਰਕੇ ਬੇਨਤੀ ਪੂਰਵਕ ਸ਼ਬਦ ਉਚਾਰਨ ਕਰਦੇ ਹਨ।

## ਨਉਨਿਧਿ ਤੇਰੈ; ਸਗਲ ਨਿਧਾਨ ॥ ਇਛਾ ਪੂਰਕੁ; ਰਖੈ ਨਿਦਾਨ ॥੧॥

ਹੇ ਪਰਮੇਸ਼ਰ! ਨਉਨਿਧਿ = ਨੌਂ ਨਿਧੀਆਂ ਰੂਪ ਆਦਿ ਸਗਲ = ਸਾਰੇ ਪਦਾਰਥ ਤੇਰੈ = ਤੁਹਾਡੇ ਨਿਧਾਨ = ਖ਼ਜ਼ਾਨੇ ਵਿਚ ਹਨ **ਵਾ:** ਨਵਧਾ ਭਗਤੀ ਰੂਪੀ ਨੌਂ ਨਿਧੀਆਂ ਆਦਿ ਸਾਰੇ ਖ਼ਜ਼ਾਨੇ ਤੁਹਾਡੇ ਪਾਸ ਹੀ ਹਨ। ਆਪਣੇ ਪ੍ਰੇਮ ਵਾਲੇ ਭਗਤਾਂ ਦੀ ਇੱਛਾ = ਚਾਹਨਾ ਪੂਰਕੁ = ਪੂਰਨ ਕਰਨ ਵਾਲੇ ਹੋ ਅਤੇ ਨਿਦਾਨ = ਅੰਤ ਵੇਲੇ **ਵਾ:** ਨਿਦਾਨ = ਬਾਲਕ ਜਾਣ ਕੇ ਰਖੈ = ਰੱਖਿਆ ਕਰਨ ਵਾਲੇ ਹੋ ॥੧॥

## ਤੂੰ ਮੇਰੋ ਪਿਆਰੋ; ਤਾ ਕੈਸੀ ਭੂਖਾ ॥
## ਤੂੰ ਮਨਿ ਵਸਿਆ; ਲਗੈ ਨ ਦੂਖਾ ॥੧॥ਰਹਾਉ॥

ਹੇ ਮਹਾਰਾਜ ਜਦੋਂ ਤੂੰ = ਤੁਸੀਂ ਮੇਰੋ = ਸਾਡੇ ਪਿਆਰੋ = ਪਿਆਰੇ ਹੋ, ਤਾ = ਤਦ ਫਿਰ ਕੈਸੀ = ਕਿਹੋ ਜਿਹੀ ਆਸਾ ਰੂਪ, ਪਦਾਰਥਾਂ ਦੀ ਭੂਖਾ = ਭੁੱਖ ਰਹਿਣੀ ਸੀ ? ਭਾਵ ਕੋਈ ਭੁੱਖ ਨਹੀਂ ਹੈ। ਜਦੋਂ ਤੂੰ = ਤੁਸੀਂ ਮੇਰੇ ਮਨਿ = ਹਿਰਦੇ ਵਿਚ ਵਸਿਆ = ਵਸ ਗਏ ਹੋ, ਤਦ ਫਿਰ ਕਿਸੇ ਪ੍ਰਕਾਰ ਮਨ, ਬਾਣੀ, ਸਰੀਰ ਕਰਕੇ ਦੂਖਾ = ਦੁਖ ਨ = ਨਹੀਂ ਲਾਗੈ = ਲੱਗਦਾ ॥੧॥ਰਹਾਉ॥

**ਜੋ ਤੂੰ ਕਰਹਿ; ਸੋਈ ਪਰਵਾਣੁ ॥ ਸਾਚੇ ਸਾਹਿਬ; ਤੇਰਾ ਸਚੁ ਫੁਰਮਾਣੁ ॥੨॥**

ਹੇ ਪਰਮੇਸ਼ਰ ! ਜੋ = ਜਿਹੜਾ ਕੁਝ ਤੂੰ = ਤੁਸੀਂ ਕਰਹਿ = ਕਰਦੇ ਹੋ, ਸੋਈ = ਉਹੀ ਪਰਵਾਣੁ = ਪ੍ਰਮਾਣੀਕ ਹੁੰਦਾ ਹੈ। ਹੇ ਸਾਚੇ = ਸੱਚੇ ਸਾਹਿਬ = ਮਾਲਕ ਅਕਾਲ ਪੁਰਖ ਜੀ ! ਤੇਰਾ = ਤੁਹਾਡਾ ਫੁਰਮਾਣੁ = ਹੁਕਮ ਭੀ ਸਚੁ = ਸੱਚਾ ਹੈ ॥੨॥

**ਜਾ ਤੁਧੁ ਭਾਵੈ; ਤਾ ਹਰਿ ਗੁਣ ਗਾਉ ॥ ਤੇਰੈ ਘਰਿ; ਸਦਾ ਸਦਾ ਹੈ ਨਿਆਉ ॥੩॥**

ਹੇ ਹਰਿ = ਪਰਮੇਸ਼ਰ ! ਜਾ = ਜੇਕਰ ਤੁਧੁ = ਤੁਹਾਨੂੰ ਭਾਵੈ = ਭਾਅ ਜਾਈਏ, ਚੰਗੇ ਲੱਗੀਏ, ਤਾ = ਤਦ ਹੀ ਤੇਰੇ ਗੁਣਾਂ ਨੂੰ ਗਾਉ = ਗਾਇਆ ਜਾਂਦਾ ਹੈ। ਤੇਰੈ = ਤੁਹਾਡੇ ਪ੍ਰਲੋਕ ਰੂਪੀ ਘਰ ਵਿਚ ਸਦਾ ਸਦਾ = ਹਮੇਸ਼ਾਂ ਵਾਸਤੇ ਨਿਆਉ = ਇਨਸਾਫ਼, ਨਿਆਂ ਹੈ ॥੩॥

**ਸਾਚੇ ਸਾਹਿਬ; ਅਲਖ ਅਭੇਵ ॥ ਨਾਨਕ ਲਾਇਆ; ਲਾਗਾ ਸੇਵ ॥੪॥੨੦॥**

ਹੇ ਸਾਚੇ = ਸੱਚੇ ਸਾਹਿਬ = ਮਾਲਕ ਅਕਾਲ ਪੁਰਖ ਜੀ ! ਤੁਸੀਂ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਹੋ ਅਤੇ ਅਭੇਵ = ਭੇਦ ਤੋਂ ਰਹਿਤ ਹੋ, ਭਾਵ ਬਿਨਾਂ ਗੁਰਾਂ ਤੋਂ ਤੁਹਾਡਾ ਭੇਦ ਨਹੀਂ ਪਾਇਆ ਜਾਂਦਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਤੁਹਾਡਾ ਲਾਇਆ = ਲਗਾਇਆ ਹੋਇਆ ਹੀ ਤੁਹਾਡੀ ਭਗਤੀ ਰੂਪੀ ਸੇਵ = ਸੇਵਾ, ਟਹਿਲ ਵਿਚ ਲਾਗਾ = ਲੱਗਦਾ ਹਾਂ ॥੪॥੨੦॥

## ਆਸਾ ਮਹਲਾ ੫ ॥

ਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਹੇ ਮਹਾਰਾਜ ਜਿਸ ਪਰਮੇਸ਼ਰ ਨਾਲ ਆਪ ਜੋੜਦੇ ਹੋ, ਉਹ ਪਰਮੇਸ਼ਰ ਕਿਥੇ ਰਹਿੰਦਾ ਹੈ, ਤਾਂ ਗੁਰੂ ਜੀ ਉਚਾਰਨ ਕਰਦੇ ਹਨ :

**ਨਿਕਟਿ ਜੀਅ ਕੈ; ਸਦ ਹੀ ਸੰਗਾ ॥ ਕੁਦਰਤਿ ਵਰਤੈ; ਰੂਪ ਅਰੁ ਰੰਗਾ ॥੧॥**

ਹੇ ਗੁਰਸਿੱਖੋ ! ਉਹ ਪਰਮੇਸ਼ਰ ਜੀਅ = ਹਿਰਦੇ ਕੈ = ਦੇ ਨਿਕਟਿ = ਨੇੜੇ ਅਤੇ ਸਦ = ਹਮੇਸ਼ਾਂ ਹੀ ਸੰਗਾ = ਸਾਥ, ਅੰਗ ਸੰਗ ਰਹਿੰਦਾ ਹੈ **ਵਾ:** ਜੀਅ = ਸੂਖਮ ਸਰੀਰ ਦੇ ਨਾਲ ਨਿਕਟਵਰਤੀ ਹੈ ਅਤੇ ਇਸ ਸਰੀਰ ਦੇ ਨਾਲ ਵੀ ਸਦਾ ਸੰਗੀ ਹੈ। ਸਾਰੇ ਰੂਪ = ਅਕਾਰਾਂ, ਸ਼ਕਲਾਂ ਅਰੁ = ਅਤੇ ਰੰਗਾ = ਵਰਣਾਂ ਲਾਲ ਪੀਲੇ ਆਦਿ ਵਿਚ ਉਹ ਪਰਮੇਸ਼ਰ ਆਪਣੀ ਕੁਦਰਤਿ = ਮਾਇਆ, ਸ਼ਕਤੀ ਦੁਆਰਾ ਵਰਤੈ = ਵਰਤ ਰਿਹਾ ਹੈ ॥੧॥

**ਕਰ੍ਹੈ ਨ ਝੁਰੈ; ਨਾ ਮਨੁ ਰੋਵਨਹਾਰਾ ॥**

ਸਾਡਾ ਮਨ ਨਾ ਕਿਸੇ ਪਦਾਰਥ ਦੀ ਮੇਰ ਵਿਚ ਕਰ੍ਹੈ = ਕੜ੍ਹਦਾ ਹੈ ਨਾ ਝੋਰਿਆਂ ਕਰਕੇ ਝੁਰੈ = ਝੂਰਦਾ ਹੈ ਤੇ ਨਾ ਹੀ ਸੋਗ ਕਰਕੇ ਰੋਵਨਹਾਰਾ = ਰੋਣ ਵਾਲਾ ਹੈ। ਕਿਉਂਕਿ :

**ਅਵਿਨਾਸੀ ਅਵਿਗਤੁ ਅਗੋਚਰੁ; ਸਦਾ ਸਲਾਮਤਿ ਖਸਮੁ ਹਮਾਰਾ ॥੧॥ਰਹਾਉ॥**

ਹਮਾਰਾ = ਸਾਡਾ ਖਸਮੁ = ਮਾਲਕ ਅਕਾਲ ਪੁਰਖ ਅਵਿਨਾਸੀ = ਨਾਸ਼ ਤੋਂ ਰਹਿਤ, ਅਵਿਗਤੁ = ਜਾਨਣ ਤੋਂ ਰਹਿਤ, ਗਿਆਨ ਸਰੂਪ ਅਤੇ ਸਦਾ = ਹਮੇਸ਼ਾਂ ਸਲਾਮਤ = ਇਸਥਿਤ ਰੂਪ ਹੈ।੧।ਰਹਾਉ।

**ਤੇਰੇ ਦਾਸਰੇ ਕਉ; ਕਿਸ ਕੀ ਕਾਣਿ ॥ ਜਿਸ ਕੀ; ਮੀਰਾ ਰਾਖੈ ਆਣਿ ॥੨॥**

ਹੇ ਮਹਾਰਾਜ ! ਤੇਰੇ = ਤੁਹਾਡੇ ਦਾਸਰੇ = ਸੇਵਕਾਂ ਕਉ = ਨੂੰ ਕਿਸ ਕੀ = ਦੀ ਕਾਣਿ = ਕਨੌਡ ਹੈ। ਹੇ

ਮੀਰਾ = ਪਾਤਸ਼ਾਹ ਪਰਮੇਸ਼ਰ ! ਜਿਸ ਦਾਸਾਂ ਕੀ = ਦੀ ਤੁਸੀਂ ਆਪ ਆਨਿ = ਆ ਕੇ ਜਾਂ ਆਨਿ = ਪ੍ਰਤਿਸ਼ਠਾ (ਪੈਜ) ਰਾਖੈ = ਰੱਖਦੇ ਹੋ ॥੨॥

## ਜੋ ਲਉਡਾ; ਪ੍ਰਭਿ ਕੀਆ ਅਜਾਤਿ ॥
## ਤਿਸੁ ਲਉਡੇ ਕਉ; ਕਿਸ ਕੀ ਤਾਤਿ ॥੩॥

ਜੋ = ਜਿਹੜਾ ਲਉਡਾ = ਗੋੱਲਾ ਭਾਵ ਦਾਸ ਪ੍ਰਭਿ = ਪਰਮੇਸ਼ਰ ਨੇ ਜੰਮਣ ਮਰਣ ਦੇ ਬੰਧਨਾਂ ਤੋਂ ਅਜਾਤਿ = ਆਜ਼ਾਦ ਕੀਆ = ਕਰ ਦਿੱਤਾ ਹੈ **ਵਾ:** ਜਿਸ ਦਾਸ ਨੂੰ ਅਜਾਤਿ = ਜਾਤੀ ਅਭਿਮਾਨ ਤੋਂ ਰਹਿਤ ਕਰ ਦਿੱਤਾ ਹੈ। ਤਿਸੁ = ਉਸ ਲਉਡੇ = ਗੋੱਲੇ ਭਾਵ ਦਾਸ ਕਉ = ਨੂੰ ਫਿਰ ਕਿਸ ਕੀ = ਦੀ ਤਾਤਿ = ਤਪਸ਼ ਹੋਣੀ ਸੀ, ਭਾਵ ਉਹ ਕਿਸੇ ਦੇ ਪਦਾਰਥਾਂ ਨੂੰ ਦੇਖ ਕੇ ਚਿਤ ਵਿਚ ਸੜਦਾ ਨਹੀਂ ਹੈ ॥੩॥

## ਵੇਮੁਹਤਾਜਾ; ਵੇਪਰਵਾਹੁ ॥ ਨਾਨਕ ਦਾਸ; ਕਹਹੁ ਗੁਰ ਵਾਹੁ ॥੪॥੨੧॥

ਉਹ ਪਰਮੇਸ਼ਰ ! ਵੇਮੁਹਤਾਜਾ = ਮੁਹਥਾਜਗੀ ਰਹਿਤ ਭਾਵ ਸੁਤੰਤ੍ਰ ਅਤੇ ਵੇਪਰਵਾਹੁ = ਕਾਣ ਕਨੌਂਡ ਤੋਂ ਖ਼ਾਲੀ, ਇੱਛਾ ਰਹਿਤ ਹੈ **ਵਾ:** ਜੋ ਵੇਮੁਹਤਾਜਾ = ਸੁਤੰਤ੍ਰ ਪਰਮਾਤਮਾ ਹੈ, ਉਸ ਦੇ ਸੇਵਕ ਵੀ ਵੇਪਰਵਾਹ ਹੋ ਜਾਂਦੇ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਦਾਸ = ਸੇਵਕੋ ਤੁਸੀਂ ਹਿਰਦੇ ਨਾਲ ਗੁਰ ਵਾਹੁ = ਵਾਹਿਗੁਰੂ ਕਹਹੁ = ਕਹਿਣਾ ਕਰੋ। ਜੋ ਵਾਹੁ = ਅਸਚਰਜ ਰੂਪ ਅਤੇ ਅਗਿਆਨਤਾ ਦੇ ਗੁ = ਹਨੇਰੇ ਨੂੰ ਮੇਟ ਕੇ ਗਿਆਨ ਦਾ ਰ = ਪ੍ਰਕਾਸ਼ ਕਰਨ ਵਾਲਾ ਹੈ ॥੪॥੨੧॥ ਜੈਸਾ ਕਿ :

**'ਵਾਹਿ' ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ ॥੬੨॥**
**'ਗੋ' ਤਮ ਨਾਮ ਅਗ੍ਯਾਨ ਅਨਿੱਤ। 'ਰੋ' ਪਰਕਾਸ਼ ਕਿਯੋ ਜਿਨ ਚਿੱਤੁ।**
**ਇਉਂ ਸ਼੍ਰੀ ਨਾਨਕ ਨਾਮ ਬਨਾਯੋ। ਸੁਨਿ ਸ਼੍ਰੁਤਿ ਸੰਤਨ ਚਿਤ ਸੁਖ ਪਾਯੋ ॥੬੩॥**

*(ਸ਼੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧ੍ਯਾਯ ੧)*

## ਆਸਾ ਮਹਲਾ ੫ ॥

## ਹਰਿ ਰਸੁ ਛੋਡਿ; ਹੋਛੈ ਰਸਿ ਮਾਤਾ ॥
## ਘਰ ਮਹਿ ਵਸਤੁ; ਬਾਹਰਿ ਉਠਿ ਜਾਤਾ ॥੧॥

ਹੇ ਭਾਈ ! ਇਹ ਜੀਵ ਹਰਿ = ਪਰਮੇਸ਼ਰ ਦੇ ਨਾਮ ਰਸ ਨੂੰ ਛੋਡਿ = ਛੱਡ ਕੇ ਹੋਛੈ = ਤੁਛ ਰਸਿ = ਸੁਆਦਾਂ ਭਾਵ ਸਬਦ, ਸਪਰਸ਼, ਰੂਪ, ਰਸ ਗੰਧ ਦੇ ਰਸਾਂ ਵਿਚ ਮਾਤਾ = ਮਸਤ ਹੋਇਆ ਫਿਰਦਾ ਹੈ। ਸਾਧਸੰਗਤ ਰੂਪੀ ਘਰ ਮਹਿ = ਵਿਚ ਪ੍ਰਭੂ ਨਾਮ ਰੂਪੀ ਵਸਤੁ = ਵਸਤੂ ਹੈ **ਵਾ:** ਹਿਰਦੇ ਰੂਪੀ ਘਰ ਵਿਚ ਆਤਮਾਨੰਦ ਰੂਪੀ ਵਸਤੁ ਹੈ ਪਰੰਤੂ ਇਹ ਜੀਵ ਬਾਹਰ ਮੁਖ ਹੋ ਕੇ ਉੱਠ ਕੇ ਜੰਗਲ ਵਿਚ ਲੱਭਣ ਲਈ ਜਾਤਾ = ਜਾਂਦਾ ਹੈ ॥੧॥

## ਸੁਨੀ ਨ ਜਾਈ; ਸਚੁ ਅੰਮ੍ਰਿਤ ਕਾਥਾ ॥
## ਰਾਰਿ ਕਰਤ; ਝੂਠੀ ਲਗਿ ਗਾਥਾ ॥੧॥ਰਹਾਉ॥

ਇਸ ਕੋਲੋਂ ਸਚੁ = ਸੱਚੀ ਸਤਿਸੰਗਤ ਵਿਚ ਅੰਮ੍ਰਿਤ ਰੂਪ ਕਾਥਾ = ਕਥਾ ਸੁਨੀ = ਸ੍ਰਵਨ ਨਹੀਂ ਕੀਤੀ ਜਾਈ = ਜਾਂਦੀ। ਝੂਠੀ = ਮਿਥਿਆ ਗਾਥਾ = ਕਥਾਵਾਂ ਵਿਚ ਲੱਗ ਕੇ **ਵਾ:** ਗਾਥਾ = ਮਾਇਆ ਦੇ ਪਦਾਰਥਾਂ ਵਿਚ ਲੱਗ ਕੇ ਰਾਰਿ = ਝਗੜਾ ਕਰਤ = ਕਰਦਾ ਰਹਿੰਦਾ ਹੈ ॥੧॥ਰਹਾਉ॥

## ਵਜਹੁ ਸਾਹਿਬ ਕਾ; ਸੇਵ ਬਿਰਾਨੀ ॥ ਐਸੇ ਗੁਨਹ; ਅਛਾਦਿਓ ਪ੍ਰਾਨੀ ॥੨॥

(**ਵਜਹੁ** ਧੌਲੇ ਬੋਲੋ)

ਵਜਹੁ = ਰੋਜ਼ੀਨਾ, ਦਰਮਾਹਾ ਤਾਂ ਸਾਹਿਬ = ਮਾਲਕ ਪਰਮੇਸ਼ਰ ਕਾ = ਦਾ ਦਿੱਤਾ ਹੋਇਆ ਭੋਗਦਾ ਹੈ ਭਾਵ ਸੁਆਸ, ਜ਼ਿੰਦਗੀ, ਸਰੀਰ ਅਤੇ ਪਦਾਰਥ ਆਦਿ ਉਸੇ ਪਰਮੇਸ਼ਰ ਦੇ ਦਿੱਤੇ ਹੋਏ ਭੋਗਦਾ ਹੈ, ਪਰੰਤੂ ਸੇਵ = ਸੇਵਾ, ਟਹਿਲ ਬਿਰਾਨੀ = ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਕਰਦਾ ਹੈ। ਐਸੇ = ਅਜਿਹਾ ਗੁਨਹ = ਗੁਨਾਹਾਂ ਕਰਕੇ ਇਹ ਪ੍ਰਾਨੀ = ਪ੍ਰਾਣਧਾਰੀ ਜੀਵ ਅਛਾਦਿਓ = ਢੱਕਿਆ ਪਿਆ ਹੈ ॥੨॥

## ਤਿਸੁ ਸਿਉ ਲੂਕ; ਜੋ ਸਦ ਹੀ ਸੰਗੀ ॥ ਕਾਮਿ ਨ ਆਵੈ; ਸੋ ਫਿਰਿ ਫਿਰਿ ਮੰਗੀ ॥੩॥

ਜੋ = ਜਿਹੜਾ ਪਰਮੇਸ਼ਰ ਸਦ ਹੀ = ਹਮੇਸ਼ਾਂ ਹੀ ਸੰਗੀ = ਸਾਥ ਰਹਿਣ ਵਾਲਾ ਹੈ, ਤਿਸੁ = ਉਸ ਦੇ ਨਾਮ ਸਿਮਰਨ ਸਿਉ = ਨਾਲੋਂ ਲੂਕ = ਛੁਪ ਕੇ ਰਹਿੰਦਾ ਹੈ **ਵਾ:** ਆਪਣੇ ਔਗੁਣਾਂ ਨੂੰ ਛੁਪਾ ਕੇ ਰੱਖਦਾ ਹੈ। ਜੋ ਪਦਾਰਥ ਪ੍ਰਲੋਕ ਵਿਚ ਇਸ ਦੇ ਕਾਮਿ = ਕੰਮ ਨ = ਨਹੀਂ ਆਵੈ = ਆਉਣੇ, ਸੋ = ਉਹਨਾਂ ਪਦਾਰਥਾਂ ਨੂੰ ਫਿਰਿ ਫਿਰਿ = ਮੁੜ ਮੁੜ ਕੇ ਮੰਗੀ = ਮੰਗਦਾ ਰਹਿੰਦਾ ਹੈ ॥੩॥

## ਕਹੁ ਨਾਨਕ; ਪ੍ਰਭ ਦੀਨ ਦਇਆਲਾ ॥
## ਜਿਉ ਭਾਵੈ; ਤਿਉ ਕਰਿ ਪ੍ਰਤਿਪਾਲਾ ॥੪॥੨੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਦੀਨ = ਗ਼ਰੀਬਾਂ ਤੇ ਦਇਆਲਾ = ਦਿਆਲਤਾ ਕਰਨ ਵਾਲੇ ਪ੍ਰਭ = ਪਰਮੇਸ਼ਰ ! ਜਿਉ = ਜਿਵੇਂ ਤੁਹਾਨੂੰ ਭਾਵੈ = ਭਾਉਂਦਾ ਹੈ, ਤਿਉਂ = ਤਿਵੇਂ ਹੀ ਸਾਡੇ (ਪ੍ਰਤਿਪਾਲਾ) ਪ੍ਰਤਿ = ਤਾਈਂ ਪਾਲਾ = ਪਾਲਣਾ ਕਰੋ ॥੪॥੨੨॥

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਨਾਮ ਦੀ ਮਹੱਤਤਾ ਦੱਸਦੇ ਹੋਏ ਫ਼ੁਰਮਾਉਂਦੇ ਹਨ :

## ਜੀਅ ਪ੍ਰਾਨ ਧਨੁ; ਹਰਿ ਕੋ ਨਾਮੁ ॥ ਈਹਾ ਊਹਾਂ; ਉਨ ਸੰਗਿ ਕਾਮੁ ॥੧॥

ਹੇ ਭਾਈ ! ਜੀਅ = ਹਿਰਦੇ ਵਿਚ, ਜ਼ਿੰਦਗੀ ਦੇ ਥਾਂ, ਪ੍ਰਾਨ = ਸੁਆਸਾਂ ਦੇ ਥਾਂ ਅਤੇ ਧਨੁ = ਦੌਲਤ ਦੇ ਥਾਂ ਸਾਨੂੰ ਤਾਂ ਹਰਿ = ਪਰਮੇਸ਼ਰ ਕੋ = ਦਾ ਨਾਮ ਹੀ ਪਿਆਰਾ ਹੈ **ਵਾ:** ਜੀਅ = ਜੀਵਾਂ ਦੇ ਤਾਈਂ ਪ੍ਰਾਨ = ਸੁਆਸਾਂ ਦੇ ਅੰਦਰ ਆਸਰਾ ਰੂਪ ਅਤੇ ਧਨ ਰੂਪ ਵੀ ਹਰੀ ਦਾ ਨਾਮ ਹੀ ਹੈ **ਵਾ:** ਉਹ ਪੁਰਖ ਧਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਹਰੀ ਦੇ ਨਾਮ ਨੂੰ ਆਪਣੇ ਜੀਅ = ਹਿਰਦੇ ਦੇ ਪ੍ਰਾਣ ਸਮਝਿਆ ਹੈ, ਜਾਂ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਆਪਣਾ ਜੀਅ = ਜੀਵਨ ਅਤੇ ਧਨ ਰੂਪ ਕਰਕੇ ਪ੍ਰਾਨ = ਪਛਾਣਨਾ ਕੀਤਾ ਹੈ। ਸਾਨੂੰ ਤਾਂ ਈਹਾ = ਇਸ ਲੋਕ ਅਤੇ ਊਹਾਂ = ਉਸ ਲੋਕ ਭਾਵ ਪ੍ਰਲੋਕ ਵਿਚ ਉਨ = ਉਸ ਪਰਮੇਸ਼ਰ ਦੇ ਨਾਮ ਸੰਗਿ = ਨਾਲ ਹੀ ਕਾਮੁ = ਕੰਮ ਹੈ **ਵਾ:** ਇਸ ਲੋਕ ਅਤੇ ਪ੍ਰਲੋਕ ਵਿਚ ਨਾਮ ਨੇ ਹੀ ਸੰਗਿ = ਸੰਗੀ ਹੋ ਕੇ ਬੰਧਨਾਂ ਤੋਂ ਛੁਡਾਉਣ ਦਾ ਕੰਮ ਕਰਨਾ ਹੈ ॥੧॥

## ਬਿਨੁ ਹਰਿ ਨਾਮ; ਅਵਰੁ ਸਭੁ ਥੋਰਾ ॥
## ਤ੍ਰਿਪਤਿ ਅਘਾਵੈ; ਹਰਿ ਦਰਸਨਿ ਮਨੁ ਮੋਰਾ ॥੧॥ਰਹਾਉ॥

ਹਰਿ = ਹਰੀ ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਸਭੁ = ਸਾਰਾ ਕੁਝ ਥੋਰਾ = ਥੋੜਾ ਹੀ ਹੈ। ਹਰਿ = ਪਰਮੇਸ਼ਰ ਦੇ ਦਰਸਨਿ = ਦੀਦਾਰ ਕਰਕੇ ਹੀ ਮੋਰਾ = ਮੇਰਾ ਮਨੁ = ਹਿਰਦਾ ਆਤਮ ਤ੍ਰਿਪਤਿ = ਤ੍ਰਿਪਤੀ

ਕਰਕੇ ਅਘਾਵੈ = ਰੱਜ ਗਿਆ ਹੈ **ਵਾ:** ਇਸ ਲੋਕ ਦੇ ਪਦਾਰਥਾਂ ਵੱਲੋਂ ਭੀ ਤ੍ਰਿਪਤ ਹੋ ਗਏ ਹਾਂ ਤੇ ਸਵਰਗ ਲੋਕ, ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਭੀ ਅਘਾਵੈ = ਰੱਜ ਗਏ ਹਾਂ ॥੧॥ਰਹਾਉ॥

## ਭਗਤਿ ਭੰਡਾਰ; ਗੁਰਬਾਣੀ ਲਾਲ ॥ ਗਾਵਤ ਸੁਨਤ; ਕਮਾਵਤ ਨਿਹਾਲ ॥੨॥

ਗੁਰਬਾਣੀ = ਸਤਿਗੁਰੂ ਸਾਹਿਬ ਜੀ ਦੀ ਰਚਨਾ ਭਗਤਿ = ਭਗਤੀ ਦਾ ਭੰਡਾਰ = ਖ਼ਜ਼ਾਨਾ ਅਤੇ ਲਾਲ ਪ੍ਰੇਮ ਪੈਦਾ ਕਰਨ ਵਾਲੀ ਹੈ **ਵਾ:** ਪ੍ਰੇਮ ਰੂਪ ਹੈ। ਜਿਹੜਾ ਪੁਰਸ਼ ਸਤਿਗੁਰਾਂ ਦੀ ਬਾਣੀ ਨੂੰ ਰਾਗ ਦੁਆਰਾ ਗਾਵਤ = ਗਾਇਣ ਕਰਦਾ ਹੈ ਜਾਂ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਤ = ਸੁਣਦਾ ਹੈ ਜਾਂ ਚਿਤ ਦੀ ਬਿਰਤੀ ਜੋੜ ਕੇ ਕਮਾਵਤ = ਕਮਾਈ ਕਰਦਾ ਹੈ, ਉਹ ਨਿਹਾਲ = ਅਨੰਦ ਪ੍ਰਸੰਨ, ਦੁੱਖਾਂ ਤੋਂ ਰਹਿਤ ਹੋ ਜਾਂਦਾ ਹੈ ॥੨॥

## ਚਰਣ ਕਮਲ ਸਿਉ; ਲਾਗੋ ਮਾਨੁ ॥ ਸਤਿਗੁਰਿ ਤੂਠੈ; ਕੀਨੋ ਦਾਨੁ ॥੩॥

ਜਿਨ੍ਹਾਂ ਦਾ ਗੁਰੂ ਜੀ ਦੇ ਚਰਣਾਂ ਕਮਲਾਂ ਦੇ ਸਿਉ = ਨਾਲ ਮਾਨੁ = ਮਨ ਲਾਗੋ = ਲੱਗਾ ਹੋਇਆ ਹੈ। ਉਨ੍ਹਾਂ ਨੂੰ ਸਤਿਗੁਰਿ = ਸੱਚੇ ਗੁਰੂ ਜੀ ਨੇ ਤੂਠੈ = ਪ੍ਰਸੰਨ ਹੋ ਕੇ ਨਾਮ ਦਾ ਦਾਨ ਦੇਣਾ ਕੀਨੋ = ਕੀਤਾ ਹੈ ॥੩॥

## ਨਾਨਕ ਕਉ; ਗੁਰਿ ਦੀਖਿਆ ਦੀਨ੍ ॥
## ਪ੍ਰਭ ਅਬਿਨਾਸੀ; ਘਟਿ ਘਟਿ ਚੀਨ੍ ॥੪॥੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਕਉ = ਤਾਈਂ ਤਾਂ ਗੁਰਿ = ਸਤਿਗੁਰੂ ਸਾਹਿਬ ਜੀ ਨੇ ਇਹ ਦੀਖਿਆ = ਸਿੱਖਿਆ ਦੀਨ੍ = ਦੇਣਾ ਕੀਤੀ ਹੈ। ਜਿਸ ਕਰਕੇ ਅਬਿਨਾਸੀ = ਨਾਸ ਰਹਿਤ ਪ੍ਰਭ = ਪਰਮੇਸ਼ਰ ਨੂੰ ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਚੀਨ੍ = ਜਾਨਣਾ ਕੀਤਾ ਹੈ ॥੪॥੨੩॥

## ਆਸਾ ਮਹਲਾ ੫ ॥
## ਅਨਦ ਬਿਨੋਦ; ਭਰੇਪੁਰਿ ਧਾਰਿਆ ॥ ਅਪੁਨਾ ਕਾਰਜੁ; ਆਪਿ ਸਵਾਰਿਆ ॥੧॥

ਜਿਸ ਪਰਮੇਸ਼ਰ ਦੇ ਅਨਦ = ਅਨੰਦਦਾਇਕ ਬਿਨੋਦ = ਕੌਤਕ ਹਨ ਅਤੇ ਜਿਸ ਨੇ ਸਾਰੇ ਸੰਸਾਰ ਨੂੰ ਆਪਣੇ ਆਸਰੇ ਧਾਰਿਆ = ਧਾਰਨ ਕੀਤਾ ਹੈ, ਉਹ ਸਾਰਿਆਂ ਵਿਚ ਭਰੇਪੁਰਿ = ਲਬਾ ਲਬ ਪੂਰਨ ਭਰਿਆ ਹੋਇਆ ਹੈ। ਅਪੁਨਾ = ਆਪਣੇ ਸੰਸਾਰ ਰੂਪੀ ਕਾਰਜੁ = ਕੰਮ ਨੂੰ ਆਪ ਹੀ ਸਵਾਰਿਆ = ਸਵਾਰਨਾ ਕੀਤਾ ਹੈ **ਵਾ:** ਜਗਿਆਸੂ ਨੂੰ ਆਪਣੇ ਸਰੂਪ ਵਿਚ ਮਿਲਾਉਣ ਰੂਪੀ ਕਾਰਜ ਨੂੰ ਆਪ ਹੀ ਗੁਰੂ ਸਰੂਪ ਹੋ ਕੇ ਨਾਮ ਉਪਦੇਸ਼ ਦੇ ਕੇ ਆਪ ਦੀ ਪ੍ਰਾਪਤੀ ਰੂਪ ਸਵਾਰਿਆ ਹੈ ॥੧॥

## ਪੂਰ ਸਮਗ੍ਰੀ; ਪੂਰੇ ਠਾਕੁਰ ਕੀ ॥ ਭਰਿਪੁਰਿ ਧਾਰਿ ਰਹੀ; ਸੋਭ ਜਾ ਕੀ ॥੧॥ਰਹਾਉ॥

ਪੂਰੇ = ਪੂਰਨ ਠਾਕੁਰ = ਸੁਆਮੀ ਪਰਮੇਸ਼ਰ ਕੀ = ਦੀ ਗਿਆਨ ਰੂਪ ਸਮਗ੍ਰੀ ਪੂਰ = ਪੂਰੀ ਹੈ। ਜਾ = ਜਿਸ ਠਾਕੁਰ = ਪਰਮਾਤਮਾ ਕੀ = ਦੀ ਚੇਤਨ ਸੱਤਾ ਰੂਪ ਜੋਤ ਧਾਰਿ = ਧਾਰੀ ਹੋਈ ਹੈ ਅਤੇ ਜਿਸ ਦੀ ਸੋਭ = ਸ਼ੋਭਾ ਭੀ ਸਾਰੇ ਭਰਿਪੁਰਿ = ਲਬਾ ਲਬ ਭਰੀ ਹੋਈ ਹੈ ॥੧॥ਰਹਾਉ॥

## ਨਾਮੁ ਨਿਧਾਨੁ; ਜਾ ਕੀ ਨਿਰਮਲ ਸੋਇ ॥ ਆਪੇ ਕਰਤਾ; ਅਵਰੁ ਨ ਕੋਇ ॥੨॥

ਹੇ ਭਾਈ! ਜਾ = ਜਿਸ ਪਰਮੇਸ਼ਰ ਕੀ = ਦੀ ਮਾਇਆ ਮਲ ਤੋਂ ਰਹਿਤ ਨਿਰਮਲ = ਸ਼ੁੱਧ, ਉੱਜਲ ਸੋਇ = ਸ਼ੋਭਾ ਹੈ, ਉਸ ਦਾ ਨਾਮ ਰਿੱਧੀਆਂ, ਸਿੱਧੀਆਂ, ਮੁਕਤੀਆਂ, ਚਾਰ ਪਦਾਰਥਾਂ ਆਦਿ ਦਾ ਨਿਧਾਨ =

ਖ਼ਜ਼ਾਨਾ ਹੈ। ਉਹ ਪਰਮੇਸ਼ਰ ਆਪੇ = ਆਪ ਹੀ ਸਾਰੇ ਜਗਤ ਦਾ ਕਰਤਾ = ਰਚਣਹਾਰ ਹੈ, ਉਸ ਤੋਂ ਬਿਨਾਂ ਅਵਰੁ = ਹੋਰ ਕੋਇ = ਕੋਈ ਨਹੀਂ ਹੈ ॥੨॥

**ਜੀਅ ਜੰਤ ਸਭਿ; ਤਾ ਕੈ ਹਾਥਿ ॥ ਰਵਿ ਰਹਿਆ ਪ੍ਰਭੁ; ਸਭ ਕੈ ਸਾਥਿ ॥੩॥**

ਜਿਤਨੇ ਭੀ ਜੀਅ ਜੰਤ = ਵੱਡੇ ਛੋਟੇ, ਸਰਵ ਜੀਵ ਪੈਦਾ ਕੀਤੇ ਹਨ, ਉਹ ਸਭਿ = ਸਾਰੇ ਤਾ = ਉਸ ਪਰਮੇਸ਼ਰ ਕੈ = ਦੇ ਹਾਥਿ = ਹੱਥ ਵਿਚ ਰੱਖੇ ਹੋਏ ਹਨ। ਹੇ ਭਾਈ ! ਉਹ ਪ੍ਰਭੁ = ਪਰਮੇਸ਼ਰ ਸਭ = ਸਾਰਿਆਂ ਕੈ = ਦੇ ਸਾਥਿ = ਨਾਲ ਹੀ ਸੰਗੀ ਹੋ ਕੇ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ॥੩॥

**[ਅੰਗ ੩੭੭]**

**ਪੂਰਾ ਗੁਰੁ; ਪੂਰੀ ਬਣਤ ਬਣਾਈ ॥**
**ਨਾਨਕ; ਭਗਤ ਮਿਲੀ ਵਡਿਆਈ ॥੪॥੨੪॥**

ਪੂਰਾ = ਪੂਰਨ ਗੁਰੁ = ਸਤਿਗੁਰੂ ਸਾਹਿਬ ਜੀ ਨੇ ਭਾਣਾ ਮੰਨਣ, ਲਿਵ ਲਾਉਣ, ਹਉਮੈ ਦਾ ਤਿਆਗ ਕਰਾ ਕੇ ਪਰਮੇਸ਼ਰ ਦੀ ਪ੍ਰਾਪਤੀ ਦੀ ਪੂਰੀ = ਪੂਰਨ ਬਣਤ = ਬਣਤਰ, ਬਨਾਵਟ ਬਣਾਈ = ਬਣਾਉਣਾ ਕੀਤੀ ਹੈ। ਸਤਿਗੁਰੂ ਸਾਹਿਬ ਜੀ ਉਚਾਰਦੇ ਹਨ ਕਿ ਭਗਤ = ਸੇਵਕ ਜਨਾਂ ਨੂੰ ਹੀ ਵਡਿਆਈ = ਸ਼ੋਭਾ ਮਿਲੀ = ਪ੍ਰਾਪਤ ਹੋਈ ਹੈ ॥੪॥੨੪॥

**ਆਸਾ ਮਹਲਾ ੫ ॥**

**ਗੁਰ ਕੈ ਸਬਦਿ; ਬਨਾਵਹੁ ਇਹੁ ਮਨੁ ॥ ਗੁਰ ਕਾ ਦਰਸਨੁ; ਸੰਚਹੁ ਹਰਿ ਧਨੁ ॥੧॥**

ਹੇ ਭਾਈ ! ਗੁਰ = ਸਤਿਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਇਹੁ = ਇਸ ਚੰਚਲ ਮਨ ਨੂੰ ਇਸਥਿਤ ਕਰਨ ਰੂਪ ਸ਼ੁੱਧ ਬਨਾਵਹੁ = ਬਣਾਉਣਾ ਕਰੋ। ਗੁਰ = ਸਤਿਗੁਰੂ ਜੀ ਕਾ = ਦਾ ਦਰਸਨੁ = ਦੀਦਾਰ ਕਰ ਕੇ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਹਿਰਦੇ ਵਿਚ ਸੰਚਹੁ = ਇਕੱਤਰ ਕਰੋ ॥੧॥

**ਊਤਮ ਮਤਿ; ਮੇਰੈ ਰਿਦੈ ਤੂੰ ਆਉ ॥**

ਹੇ ਊਤਮ = ਸ੍ਰੇਸ਼ਟ ਮਤਿ = ਬੁੱਧੀ ਭਾਵ ਆਤਮ ਵਿਸ਼ੈਣੀ ਬੁੱਧ ! ਤੂੰ ਮੇਰੈ = ਸਾਡੇ ਰਿਦੈ = ਹਿਰਦੇ ਵਿਚ ਆਉ = ਆ ਕੇ ਪ੍ਰਾਪਤ ਹੋ।

**ਧਿਆਵਉ ਗਾਵਉ ਗੁਣ ਗੋਵਿੰਦਾ;**
**ਅਤਿ ਪ੍ਰੀਤਮ ਮੋਹਿ ਲਾਗੈ ਨਾਉ ॥੧॥ਰਹਾਉ॥**

ਜਿਸ ਕਰਕੇ ਮੈਂ ਗੋਵਿੰਦਾ = ਪਰਮੇਸ਼ਰ ਦੇ ਗੁਣਾਂ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਵਉ = ਧਿਆਉਣਾ ਕਰਾਂ ਅਤੇ ਪ੍ਰੀਤ ਰੂਪ ਰਸਨਾ ਨਾਲ ਗਾਵਉ = ਗਾਉਣਾ ਕਰਾਂ। ਮੋਹਿ = ਮੈਨੂੰ ਪਰਮੇਸ਼ਰ ਦਾ ਨਾਉ = ਨਾਮ ਅਤਿ = ਅਤੀਅੰਤ ਹੀ ਪ੍ਰੀਤਮ = ਪਿਆਰਾ ਲਾਗੈ = ਲੱਗਦਾ ਹੈ ॥੧॥ਰਹਾਉ॥

**ਤ੍ਰਿਪਤਿ ਅਘਾਵਨੁ; ਸਾਚੈ ਨਾਇ ॥ ਅਠਸਠਿ ਮਜਨੁ; ਸੰਤ ਧੂਰਾਇ ॥੨॥**

ਪਰਮੇਸ਼ਰ ਦੇ ਸਾਚੈ = ਸੱਚੇ ਨਾਇ = ਨਾਮ ਕਰਕੇ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤਿ = ਤ੍ਰਿਪਤੀ ਹੋ ਗਈ ਹੈ ਅਤੇ ਸਵਰਗ, ਬ੍ਰਹਮ ਲੋਕ ਦੇ ਪਦਾਰਥਾਂ ਵੱਲੋਂ ਭੀ ਅਘਾਵਨੁ = ਰੱਜ ਗਏ ਹਾਂ **ਵਾ:** ਆਤਮ

ਤ੍ਰਿਪਤੀ ਕਰਕੇ ਰੱਜ ਗਏ ਹਾਂ। ਸੰਤ = ਸ੍ਰੇਸ਼ਟ ਜਨਾਂ ਦੀ ਚਰਨ ਧੂਰਾਇ = ਧੂੜ ਵਿਚ ਅਠਸਠਿ = ਅਠਾਹਠ ਤੀਰਥਾਂ ਦੇ ਪੁਰਬਾਂ ਦਾ ਮਜਨੁ = ਇਸ਼ਨਾਨ ਹੋ ਜਾਂਦਾ ਹੈ ॥੨॥

## ਸਭ ਮਹਿ ਜਾਨਉ; ਕਰਤਾ ਏਕ ॥ ਸਾਧਸੰਗਤਿ ਮਿਲਿ; ਬੁਧਿ ਬਿਬੇਕ ॥੩॥

ਹੇ ਭਾਈ ! ਸਭ = ਸਾਰਿਆਂ ਮਹਿ = ਵਿਚ ਏਕ = ਇਕ ਕਰਤਾ = ਪਰਮੇਸ਼ਰ ਨੂੰ ਹੀ ਜਾਨਉ = ਜਾਨਣਾ ਕਰੋ। ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲਿ = ਮਿਲਣ ਨਾਲ (ਬਿਬ+ਏਕ) ਬਿਬ = ਦੋ ਭਾਵ ਜੀਵ ਅਤੇ ਈਸ਼ ਦੀ ਏਕ = ਏਕਤਾ ਰੂਪ ਬੁਧਿ = ਬੁੱਧੀ ਪ੍ਰਾਪਤ ਹੁੰਦੀ ਹੈ ॥੩॥

## ਦਾਸੁ ਸਗਲ ਕਾ; ਛੋਡਿ ਅਭਿਮਾਨੁ ॥
## ਨਾਨਕ ਕਉ; ਗੁਰਿ ਦੀਨੋ ਦਾਨੁ ॥੪॥੨੫॥

ਹੇ ਭਾਈ ! ਆਪਣੇ ਗੁਣਾਂ, ਵਿਦਿਆ, ਧਨ ਆਦਿ ਦਾ ਅਭਿਮਾਨੁ = ਹੰਕਾਰ ਛੋਡਿ = ਛੱਡ ਕਰਕੇ ਸਗਲ = ਸਾਰਿਆਂ ਕਾ = ਦਾ ਦਾਸੁ = ਸੇਵਕ ਹੋਣਾ ਕਰ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਕਉ = ਤਾਈਂ ਤਾਂ ਗੁਰਿ = ਸਤਿਗੁਰੂ ਰਾਮਦਾਸ ਜੀ ਨੇ ਉਤਮ ਮੱਤ, ਨਾਮ ਦਾ ਦਾਨ ਦੀਨੋ = ਦੇਣਾ ਕੀਤਾ ਹੈ ॥੪॥੨੫॥

## ਆਸਾ ਮਹਲਾ ੫ ॥
## ਬੁਧਿ ਪ੍ਰਗਾਸ; ਭਈ ਮਤਿ ਪੂਰੀ ॥ ਤਾ ਤੇ; ਬਿਨਸੀ ਦੁਰਮਤਿ ਦੂਰੀ ॥੧॥

ਜਦੋਂ ਸਤਿਗੁਰਾਂ ਦੀ ਪੂਰੀ = ਪੂਰਨ ਮਤਿ = ਸਿੱਖਿਆ ਪ੍ਰਾਪਤ ਭਈ = ਹੋਈ, ਤਾਂ ਬੁਧਿ = ਬੁੱਧੀ ਵਿਚ ਗਿਆਨ ਦਾ ਪ੍ਰਗਾਸ = ਚਾਨਣਾ ਹੋ ਗਿਆ **ਵਾ:** ਆਤਮ ਵਿਸ਼ੈਣੀ ਬੁੱਧੀ ਹੋ ਗਈ। ਤਾ = ਤਿਸ ਆਤਮ ਵਿਸ਼ੈਣੀ ਬੁੱਧੀ ਤੇ = ਦੁਆਰਾ ਦੁਰਮਤਿ = ਖੋਟੀ ਮੱਤ ਦੂਰੀ = ਦੂਰ ਹੋ ਕੇ ਬਿਨਸੀ = ਨਾਸ਼ ਹੋ ਗਈ **ਵਾ:** ਜੋ ਖੋਟੀ ਮਤ ਪਰਮੇਸ਼ਰ ਤੋਂ ਦੂਰ ਤੇ ਬੇਮੁਖ ਕਰਨ ਵਾਲੀ ਸੀ, ਉਹ ਨਾਸ ਹੋ ਗਈ ॥੧॥

## ਐਸੀ ਗੁਰਮਤਿ; ਪਾਈਅਲੇ ॥

ਹੇ ਭਾਈ ! ਐਸੀ = ਅਜਿਹੀ ਗੁਰਮਤਿ = ਗੁਰਾਂ ਦੀ ਸਿੱਖਿਆ ਪਾਈਅਲੇ = ਪ੍ਰਾਪਤ ਕੀਤੀ ਹੈ। ਜਿਸ ਕਰਕੇ;

## ਬੂਡਤ ਘੋਰ ਅੰਧ ਕੂਪ ਮਹਿ; ਨਿਕਸਿਓ ਮੇਰੇ ਭਾਈ ਰੇ ॥੧॥ਰਹਾਉ॥

ਰੇ = ਹੇ ਮੇਰੇ = ਸਾਡੇ ਭਾਈ = ਭਰਾਵੋ ! ਮੈਂ ਘੋਰ = ਭਿਆਨਕ ਸੰਸਾਰ ਰੂਪੀ ਅੰਧ = ਅੰਨ੍ਹੇ ਕੂਪ = ਖੂਹ ਮਹਿ = ਵਿੱਚੋਂ ਬੂਡਤ = ਡੁੱਬਦਾ ਹੋਇਆ ਮੁਕਤੀ ਰੂਪ ਕਿਨਾਰੇ 'ਤੇ ਨਿਕਸਿਓ = ਨਿਕਲ ਆਇਆ ਹਾਂ ॥੧॥ਰਹਾਉ॥

## ਮਹਾ ਅਗਾਹ; ਅਗਨਿ ਕਾ ਸਾਗਰੁ ॥ ਗੁਰੁ ਬੋਹਿਥੁ; ਤਾਰੇ ਰਤਨਾਗਰੁ ॥੨॥

ਜੋ ਤ੍ਰਿਸ਼ਨਾ, ਵਿਸ਼ੇ, ਕਾਲ ਰੂਪ ਅਗਨਿ = ਅੱਗ ਕਾ = ਦਾ ਸਾਗਰੁ = ਸਮੁੰਦਰ ਭਾਵ ਸੰਸਾਰ ਮਹਾ = ਬਹੁਤ ਅਗਾਹ = ਡੂੰਘਾ ਹੈ ਜਿਸ ਤੋਂ ਤਰਨਾ ਬਹੁਤ ਕਠਿਨ ਹੈ। ਪਰੰਤੂ ਰਤਨਾਗਰੁ = ਰਤਨਾਂ ਦੇ ਘਰ ਗੁਰੁ = ਸਤਿਗੁਰੂ ਸਾਹਿਬ ਜੀ ਬੋਹਿਥੁ = ਜਹਾਜ਼ ਦੀ ਨਿਆਈਂ ਹੋ ਕੇ ਤਾਰੇ = ਤਾਰ ਦਿੰਦੇ ਹਨ ॥੨॥

## ਦੂਤਰ ਅੰਧ; ਬਿਖਮ ਇਹ ਮਾਇਆ ॥
## ਗੁਰਿ ਪੂਰੈ; ਪਰਗਟੁ ਮਾਰਗੁ ਦਿਖਾਇਆ ॥੩॥

ਇਹ ਮਾਇਆ ਰੂਪੀ ਨਦੀ ਜੋ ਦੂਤਰ = ਤਰਨੀ ਬਹੁਤ ਔਖੀ ਹੈ, ਜਿਸ ਵਿਚ ਅੰਧ = ਅਗਿਆਨਤਾ ਦਾ ਹਨੇਰਾ ਹੈ ਅਤੇ ਇਸ ਦੀ ਨਵਿਰਤੀ ਭੀ ਬਹੁਤ ਬਿਖਮ = ਕਠਨ ਹੈ **ਵਾ:** ਕਾਮ, ਕ੍ਰੋਧ ਆਦਿਕ ਵਿਸ਼ਿਆਂ ਰੂਪ ਲਹਿਰਾਂ ਤੋਂ ਤਰਨਾ ਔਖਾ ਹੈ, ਜੀਵਾਂ ਨੂੰ ਅਗਿਆਨਤਾ ਦਾ ਹਨੇਰਾ ਹੋਣ ਕਰਕੇ ਪੰਜਾਂ ਕੋਸ਼ਾਂ ਰੂਪ ਪਹਾੜੀਆਂ ਵਿੱਚੋਂ ਲੰਘਣਾ ਭੀ ਕਠਨ ਹੈ। ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਇਸ ਨਦੀ ਤੋਂ ਤਰਨ ਲਈ ਭਗਤੀ, ਗਿਆਨ ਦਾ ਮਾਰਗੁ = ਰਸਤਾ ਪਰਗਟੁ = ਪ੍ਰਤੱਖ ਕਰਕੇ ਦਿਖਾਇਆ = ਦਿਖਾਉਣਾ ਕੀਤਾ ਹੈ **ਵਾ:** ਬਿਹੰਗਮ (ਪੰਛੀ) ਮਾਰਗ ਦਿਖਾਉਣਾ ਕੀਤਾ ਹੈ ਭਾਵ ਜਿਵੇਂ ਪੰਛੀ ਨਦੀ ਤੋਂ ਉੱਡ ਕੇ ਹੀ ਪਾਰ ਹੋ ਜਾਂਦਾ ਹੈ ਇਉਂ ਪੂਰੇ ਗੁਰਾਂ ਦੀ ਕਿਰਪਾ ਦੁਆਰਾ ਜੀਵ ਰੂਪ ਪੰਛੀ ਬਿਬੇਕ, ਬੈਰਾਗ, ਪ੍ਰੋਖ, ਅਪ੍ਰੋਖ ਗਿਆਨ ਰੂਪੀ ਖੰਭਾਂ ਨਾਲ ਉੱਡ ਕੇ ਪਾਰ ਹੋ ਜਾਂਦਾ ਹੈ ॥੩॥

## ਜਾਪ ਤਾਪ; ਕਛੁ ਉਕਤਿ ਨ ਮੋਰੀ ॥
## ਗੁਰ ਨਾਨਕ; ਸਰਣਾਗਤਿ ਤੋਰੀ ॥੪॥੨੬॥

ਹੇ ਮਹਾਰਾਜ ! ਬਾਣੀ ਕਰਕੇ ਕੋਈ ਜਾਪ = ਜਪ, ਸਰੀਰ ਕਰਕੇ ਕੋਈ ਤਾਪ = ਤਪ ਨਹੀਂ ਕੀਤਾ, ਅਤੇ ਨਾ ਹੀ ਇਨ੍ਹਾਂ ਵਿਚ ਮੋਰੀ = ਮੇਰੀ ਕਛੁ = ਕੁਝ ਉਕਤਿ = ਬੁੱਧੀ ਹੈ **ਵਾ:** ਨਾ ਹੀ ਮੇਰੀ ਕੁਝ ਸ਼ਾਸਤਰ ਸਿੰਮ੍ਰਿਤੀਆਂ ਦੀ ਉਕਤਿ = ਕਥਨ ਕਰਨ ਦੀ ਚਤੁਰਾਈ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਹੇ ਗੁਰੂ ਨਾਨਕ ਦੇਵ ਸਾਹਿਬ ਜੀ ਅਸੀਂ ਕੇਵਲ ਤੋਰੀ = ਤੁਹਾਡੀ ਸਰਣਾਗਤਿ = ਸ਼ਰਣ ਵਿਚ ਆ ਕੇ ਪ੍ਰਾਪਤ ਹੋਏ ਹਾਂ, ਤੁਸੀਂ ਹੀ ਕ੍ਰਿਪਾ ਕਰੋ ਜੀ ॥੪॥੨੬॥

## ਆਸਾ ਮਹਲਾ ੫ ਤਿਪਦੇ ੨ ॥

(**ਦੋ** ਬੋਲੋ)

ਤਿਪਦੇ = ਤਿੰਨਾਂ ਤਿੰਨਾਂ ਪਉੜੀਆਂ ਵਾਲੇ ੨ = ਦੋ ਸ਼ਬਦ ਆਉਣਗੇ।

## ਹਰਿ ਰਸੁ ਪੀਵਤ; ਸਦ ਹੀ ਰਾਤਾ ॥
## ਆਨ ਰਸਾ; ਖਿਨ ਮਹਿ ਲਹਿ ਜਾਤਾ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਦਾ ਨਾਮ ਰਸ ਪੀਵਤ = ਪੀਂਦੇ ਹਨ, ਉਹਨਾਂ ਦਾ ਮਨ ਸਦ = ਹਮੇਸ਼ਾ ਹੀ ਨਾਮ ਰੰਗ ਵਿਚ ਰਾਤਾ = ਰੰਗਿਆ ਰਹਿੰਦਾ ਹੈ। ਸੰਸਾਰ ਦੇ ਆਨ = ਹੋਰ ਰਸਾ = ਰਸ-ਕਸਾਂ ਦਾ ਸੁਆਦ ਹਿਰਦੇ ਵਿੱਚੋਂ ਇਕ ਖਿਨ = ਛਿਨ ਮਹਿ = ਵਿਚ ਹੀ ਲਹਿ ਜਾਤਾ = ਜਾਂਦਾ ਹੈ।

## ਹਰਿ ਰਸ ਕੇ ਮਾਤੇ; ਮਨਿ ਸਦਾ ਅਨੰਦ ॥
## ਆਨ ਰਸਾ ਮਹਿ; ਵਿਆਪੈ ਚਿੰਦ ॥੧॥

ਜੋ ਹਰਿ = ਪਰਮੇਸ਼ਰ ਦੇ ਨਾਮ ਰਸ ਕੇ = ਦੇ ਵਿਚ ਮਾਤੇ = ਮਸਤ ਹੋਏ ਹਨ, ਉਹਨਾਂ ਦੇ ਮਨਿ = ਹਿਰਦੇ ਵਿਚ ਸਦਾ = ਹਮੇਸ਼ਾਂ ਅਨੰਦ ਬਣਿਆ ਰਹਿੰਦਾ ਹੈ। ਆਨ = ਹੋਰ ਦ੍ਵੈਤ ਦੇ ਰਸਾਂ ਮਹਿ = ਵਿਚ ਲੱਗਣ ਕਰਕੇ ਚਿੰਦ = ਚਿੰਤਾ ਵਿਆਪੈ = ਵਿਆਪਦੀ ਰਹਿੰਦੀ ਹੈ ॥੧॥

## ਹਰਿ ਰਸੁ ਪੀਵੈ; ਅਲਮਸਤੁ ਮਤਵਾਰਾ ॥
## ਆਨ ਰਸਾ; ਸਭਿ ਹੋਛੇ ਰੇ ॥੧॥ਰਹਾਉ॥

ਜੋ ਹਰਿ = ਹਰੀ ਦੇ ਨਾਮ ਨੂੰ ਪੀਵੈ = ਪੀਂਦੇ ਹਨ, ਉਹ ਅਲਮਸਤੁ = ਪੂਰਨ ਮਸਤੀ ਪਾ ਕੇ ਮਤਵਾਰਾ = ਅਕਲ ਵਾਲੇ ਹੋ ਜਾਂਦੇ ਹਨ **ਵਾ:** ਅਲ = ਭੌਰੇ ਦੀ ਨਿਆਈਂ ਚਰਣ ਕਮਲਾਂ ਵਿਚ ਮਸਤ ਹੋ ਕੇ ਮਤਵਾਰਾ = ਆਤਮ ਵਿਸ਼ੈਣੀ ਬੁੱਧ ਵਾਲੇ ਹੋ ਜਾਂਦੇ ਹਨ **ਵਾ:** ਸੰਸਾਰ ਵੱਲੋਂ ਮਤਵਾਰਾ = ਮਤਵਾਲੇ ਹੋ ਜਾਂਦੇ ਹਨ। ਰੇ = ਹੇ ਭਾਈ ! ਆਨ = ਹੋਰ ਰਸਾਂ = ਰਸ ਕਸ ਸਭਿ = ਸਾਰੇ ਹੋਛੇ = ਤੁਛ ਮਾਤਰ ਹਨ ॥੧॥ਰਹਾਉ॥

## ਹਰਿ ਰਸ ਕੀ; ਕੀਮਤਿ ਕਹੀ ਨ ਜਾਇ ॥ ਹਰਿ ਰਸੁ; ਸਾਧੂ ਹਾਟਿ ਸਮਾਇ ॥

ਹਰਿ = ਪਰਮੇਸ਼ਰ ਦੇ ਨਾਮ ਰਸ ਕੀ = ਦੀ ਕੀਮਤ ਕਹੀ = ਕਥਨ ਨ = ਨਹੀਂ ਕੀਤੀ ਜਾਇ = ਜਾ ਸਕਦੀ। ਹਰਿ = ਪਰਮੇਸ਼ਰ ਦਾ ਨਾਮ ਰਸ ਸਾਧੂ = ਸ੍ਰੇਸ਼ਟ ਜਨਾਂ ਦੀ ਹਾਟਿ = ਹੱਟ ਭਾਵ ਸੰਗਤ ਵਿੱਚੋਂ ਸਮਾਇ = ਮਿਲਦਾ ਹੈ **ਵਾ:** ਸਾਧੂ ਮਹਾਂਪੁਰਖਾਂ ਦੇ ਹਿਰਦੇ ਰੂਪੀ ਹੱਟੀ ਵਿਚ ਸਮਾਇ = ਸਮਾਇਆ ਰਹਿੰਦਾ ਹੈ।

## ਲਾਖ ਕਰੋਰੀ; ਮਿਲੈ ਨ ਕੇਹ ॥ ਜਿਸਹਿ ਪਰਾਪਤਿ; ਤਿਸ ਹੀ ਦੇਹਿ ॥੨॥

ਲਾਖ = ਲੱਖਾਂ ਕਰੋਰੀ = ਕਰੋੜਾਂ ਰੁਪਇਆਂ ਖ਼ਰਚਣ ਨਾਲ ਭੀ ਕੇਹ = ਕਿਸੇ ਨੂੰ ਇਹ ਨਾਮ ਮਿਲੈ = ਮਿਲਦਾ ਨਹੀਂ ਹੈ **ਵਾ:** ਲਾਖ = ਲੱਖਾਂ ਫ਼ੌਜਾਂ, ਜਗੀਰਾਂ ਦਾ ਮਾਲਕ ਅਤੇ ਕਰੋਰੀ = ਕਰੋੜਪਤੀ ਹੋਵੇ ਜਾਂ ਲੱਖ ਵਰ੍ਹੇ ਉਮਰ ਹੋਵੇ, ਲੱਖਾਂ ਯਤਨ ਕਰੇ ਅਤੇ ਕਰੋੜਾਂ ਮਾਇਆ ਖ਼ਰਚੇ, ਪਰ ਫਿਰ ਭੀ ਕਿਸੇ ਪ੍ਰਕਾਰ ਨਾਮ ਰਸ ਨਹੀਂ ਮਿਲਦਾ। ਜਿਸਹਿ = ਜਿਨ੍ਹਾਂ ਨੂੰ ਪਰਾਪਤਿ = ਮਿਲਣਾ ਲਿਖਿਆ ਹੈ, ਤਿਸ = ਉਨ੍ਹਾਂ ਨੂੰ ਹੀ ਸਤਿਗੁਰੂ ਜੀ ਨਾਮ ਰਸ ਦੇਹਿ = ਦਿੰਦੇ ਹਨ ॥੨॥ ਜੈਸਾ ਕਿ :

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ ੩੨੭)*

## ਨਾਨਕ ਚਾਖਿ; ਭਏ ਬਿਸਮਾਦੁ ॥ ਨਾਨਕ ਗੁਰ ਤੇ; ਆਇਆ ਸਾਦੁ ॥

ਨਾਨਕ (ਨ+ਅਨਕ) ਅਨਕ = ਅਨੇਕਤਾ, ਦ੍ਵੈਤ ਤੋਂ ਨ = ਰਹਿਤ ਭਾਵ ਪਰਮੇਸ਼ਰ ਦੇ ਨਾਮ ਰਸ ਨੂੰ ਚਾਖਿ = ਚੱਖ ਕੇ ਅਸੀਂ ਬਿਸਮਾਦੁ = ਅਸਚਰਜ ਭਏ = ਹੋਏ ਹਾਂ। ਨਾਨਕ ਗੁਰ = ਸ੍ਰੀ ਗੁਰੂ ਰਾਮਦਾਸ ਜੀ ਤੇ = ਤੋਂ ਸਾਨੂੰ ਨਾਮ ਦਾ ਸਾਦੁ = ਸੁਆਦ ਆਇਆ ਹੈ।

## ਈਤ ਊਤ; ਕਤ ਛੋਡਿ ਨ ਜਾਇ ॥
## ਨਾਨਕ ਗੀਧਾ; ਹਰਿ ਰਸ ਮਾਹਿ ॥੩॥੨੭॥

ਉਹ ਨਾਮ ਰਸ ਈਤ ਊਤ = ਇੱਥੇ ਉੱਥੇ ਭਾਵ ਲੋਕ ਪ੍ਰਲੋਕ ਵਿਚ ਕਤ = ਕਿਤੇ ਛੋਡਿ = ਛੱਡ ਕੇ ਨਹੀਂ ਜਾਇ = ਜਾਂਦਾ। ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਇਸ ਕਰਕੇ ਸਾਡਾ ਮਨ ਹਰਿ = ਹਰੀ ਦੇ ਨਾਮ ਰਸ ਮਾਹਿ = ਵਿਚ ਗੀਧਾ = ਗਿੱਝ, ਰਚਮਿਚ ਗਿਆ ਹੈ ॥੩॥੨੭॥

## ਆਸਾ ਮਹਲਾ ੫ ॥
## ਕਾਮੁ ਕ੍ਰੋਧੁ ਲੋਭੁ ਮੋਹੁ ਮਿਟਾਵੈ; ਛੁਟਕੈ ਦੁਰਮਤਿ ਅਪੁਨੀ ਧਾਰੀ ॥

ਹੇ ਜਗਿਆਸੂ ਰੂਪੀ ਇਸਤ੍ਰੀ ! ਕਾਮੁ = ਮਨੋਜ, ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ ਚਿਤ ਦੀ ਤੀਖਣ ਬਿਰਤੀ, ਲੋਭੁ = ਲਾਲਚ ਮੋਹੁ = ਸਨੇਹ ਆਦਿ ਨੂੰ ਮਿਟਾਵੈ = ਮਿਟਾਉਣਾ ਕਰ, ਜਿਸ ਕਰਕੇ ਦੁਰਮਤਿ = ਖੋਟੀ

ਮਤ ਅਤੇ ਅਪੁਨੀ = ਅਪਣੱਤ ਜੋ ਤੂੰ ਧਾਰੀ = ਧਾਰਨ ਕੀਤੀ ਹੈ, ਇਹ ਛੁਟਕੈ = ਛੁੱਟ ਜਾਵੇਗੀ ਭਾਵ ਨਵਿਰਤ ਹੋ ਜਾਵੇਗੀ।

## ਹੋਇ ਨਿਮਾਣੀ ਸੇਵ ਕਮਾਵਹਿ; ਤਾ ਪ੍ਰੀਤਮ ਹੋਵਹਿ ਮਨਿ ਪਿਆਰੀ ॥੧॥

ਅਤੇ ਨਿਮਾਣੀ = ਮਾਣ ਤੋਂ ਰਹਿਤ ਹੋ ਕੇ ਸਤਿਗੁਰਾਂ ਦੀ ਸੇਵ = ਟਹਿਲ ਕਮਾਵਹਿ = ਕਮਾਉਣਾ ਕਰ, ਤਾ = ਤਦ ਪ੍ਰੀਤਮ = ਪਿਆਰੇ ਪਤੀ ਪਰਮੇਸ਼ਰ ਦੇ ਮਨਿ ਵਿਚ ਪਿਆਰੀ ਹੋਵਹਿ = ਹੋ ਸਕਦੀ ਹੈਂ ॥੧॥

## ਸੁਣਿ ਸੁੰਦਰਿ; ਸਾਧੂ ਬਚਨ ਉਧਾਰੀ ॥

ਹੇ ਸੁੰਦਰ = ਸੋਹਣੇ ਸਾਧਨਾਂ, ਗੁਣਾਂ ਵਾਲੀਏ! ਸੁਣਿ = ਸੁਣਨਾ ਕਰ, ਸਾਧੂ = ਸ੍ਰੇਸ਼ਟ ਜਨਾਂ ਦੇ ਬਚਨਿ = ਉਪਦੇਸ਼ ਸੰਸਾਰ-ਸਮੁੰਦਰ ਤੋਂ ਉਧਾਰੀ = ਉਧਾਰ ਕਰਨ ਵਾਲੇ ਹਨ, ਤਿਨ੍ਹਾਂ ਬਚਨਾਂ ਦੀ ਕਮਾਈ ਕਰ ਕੇ;

## ਦੂਖ ਭੂਖ ਮਿਟੈ ਤੇਰੋ ਸਹਸਾ;
## ਸੁਖ ਪਾਵਹਿ ਤੂੰ, ਸੁਖ ਮਨਿ ਨਾਰੀ ॥੧॥ਰਹਾਉ॥

(ਦੂਸਰਾ ਪਾਠ **ਸੁਖਮਨਿ ਨਾਰੀ**)

ਤੇਰੋ = ਤੇਰਾ ਜੰਮਣ ਮਰਣ ਰੂਪੀ ਦੂਖ = ਦੁੱਖ, ਆਸਾ ਤ੍ਰਿਸ਼ਨਾ ਰੂਪੀ ਭੂਖ = ਭੁੱਖ ਅਤੇ ਪ੍ਰਮਾਣ, ਪ੍ਰਮੇਯਗਤ ਵਿਪਰਜੈ ਆਦਿਕ ਸਹਸਾ = ਸੰਸੇ ਮਿਟੈ = ਮਿਟ ਜਾਣਗੇ। ਹੇ ਜਗਿਆਸੂ ਰੂਪ ਨਾਰੀ = ਇਸਤਰੀਏ! ਜੇਕਰ ਤੂੰ ਮਨਿ = ਹਿਰਦੇ ਨੂੰ ਸੁਖ ਦੇਣ ਵਾਲੀ ਭਗਤੀ ਨੂੰ ਕਰੇਂ, ਤਾਂ ਤੂੰ ਸੁਖ = ਅਨੰਦ ਸਰੂਪ ਨੂੰ ਪਾਵਹਿ = ਪਾ ਲਵੇਂਗੀ **ਵਾ:** ਜੋਗੀਆਂ ਦੀ ਕਲਪੀ ਹੋਈ ਸੁਖ ਮਨਿ ਨਾਰੀ = ਸੁਖਮਨਾ ਨਾੜੀ ਵਿਚ ਬਿਰਤੀ ਨੂੰ ਟਿਕਾ ਕੇ ਜੋਗੀਆਂ ਦੀ ਤਰ੍ਹਾਂ ਸੁੱਖ ਪਾਉਣਾ ਕਰੇਂਗੀ ॥੧॥ਰਹਾਉ॥

## ਚਰਣ ਪਖਾਰਿ ਕਰਉ ਗੁਰ ਸੇਵਾ; ਆਤਮ ਸੁਧੁ ਬਿਖੁ ਤਿਆਸ ਨਿਵਾਰੀ ॥

ਗੁਰ = ਸਤਿਗੁਰੂ ਸਾਹਿਬ ਜੀ ਦੇ ਚਰਣਾਂ ਨੂੰ ਪ੍ਰਤੱਖ ਜਾਂ ਪ੍ਰੇਮ ਰੂਪੀ ਜਲ ਨਾਲ ਪਖਾਰਿ = ਧੋਣ ਰੂਪ ਸੇਵਾ = ਟਹਿਲ ਕਰਉ = ਕਰਨੀ ਕਰ, ਜਿਸ ਕਰਕੇ ਤੇਰਾ ਆਤਮ = ਮਨ ਸੁਧੁ = ਉੱਜਲ ਹੋ ਜਾਵੇਗਾ ਤੇ ਬਿਖੁ = ਵਿਸ਼ਿਆਂ ਦੀ ਤਿਆਸ = ਪਿਆਸ ਨਿਵਾਰੀ = ਨਵਿਰਤ ਹੋ ਜਾਵੇਗੀ।

## ਦਾਸਨ ਕੀ ਹੋਇ ਦਾਸਿ ਦਾਸਰੀ; ਤਾ ਪਾਵਹਿ ਸੋਭਾ ਹਰਿ ਦੁਆਰੀ ॥੨॥

ਹੇ ਜਗਿਆਸੂ ਰੂਪ ਇਸਤਰੀਏ! ਪਰਮੇਸ਼ਰ ਦੇ ਦਾਸਨ = ਦਾਸਾਂ ਦੇ ਦਾਸਿ = ਦਾਸਾਂ ਕੀ = ਦੀ ਦਾਸਰੀ = ਦਾਸੀ ਹੋਇ = ਹੋਣਾ ਕਰ **ਵਾ:** ਜੋ ਪਰਮੇਸ਼ਰ ਦੇ ਸੇਵਕ ਹਨ ਉਨ੍ਹਾਂ ਦੇ ਦਾਸਾਂ ਦੀ ਮਨ, ਬਾਣੀ, ਸਰੀਰ ਕਰਕੇ ਦਾਸੀ ਹੋਣਾ ਕਰ। ਤਾ = ਤਦ ਹਰਿ = ਪਰਮੇਸ਼ਰ ਦੇ ਦੁਆਰੀ = ਦੁਆਰ ਸਚਖੰਡ ਵਿਚ ਸੋਭਾ = ਵਡਿਆਈ ਪਾਵਹਿ = ਪਾਉਣਾ ਕਰੇਂਗੀ ॥੨॥

## ਇਹੀ ਅਚਾਰ ਇਹੀ ਬਿਉਹਾਰਾ; ਆਗਿਆ ਮਾਨਿ ਭਗਤਿ ਹੋਇ ਤੁਮਾਰੀ ॥

ਇਹੀ = ਇਹੋ ਹੀ ਅਚਾਰ = ਸ੍ਰੇਸ਼ਟ ਆਚਰਨ ਹੈ ਅਤੇ ਇਹੀ = ਇਹੋ ਹੀ ਸ੍ਰੇਸ਼ਟ ਬਿਉਹਾਰਾ = ਵਾਪਾਰ ਹੈ ਜੋ ਪਰਮੇਸ਼ਰ ਦੀ ਆਗਿਆ = ਰਜ਼ਾ ਮਾਨਿ = ਮੰਨਣੀ ਹੈ, ਰਜ਼ਾ ਵਿਚ ਚੱਲਣ ਕਰਕੇ ਹੀ ਤੁਮਾਰੀ = ਤੇਰੀ ਭਗਤਿ = ਭਗਤੀ ਸੰਪੂਰਨ ਹੋਵੇਗੀ।

## ਜੋ ਇਹੁ ਮੰਤ੍ਰੁ ਕਮਾਵੈ ਨਾਨਕ; ਸੋ ਭਉਜਲੁ ਪਾਰਿ ਉਤਾਰੀ ॥੩॥੨੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਸਾਡੇ ਇਸ ਮੰਤ੍ਰੁ = ਉਪਦੇਸ਼ ਨੂੰ ਕਮਾਵੈ = ਕਮਾਉਣਾ ਕਰੇਗਾ, ਸੋ = ਉਹ ਭਉਜਲੁ = ਸੰਸਾਰ-ਸਮੁੰਦਰ ਤੋਂ ਪਾਰ ਉਤਾਰੀ = ਉਤਰ ਜਾਵੇਗਾ ॥੩॥੨੮॥

**[ਅੰਗ ੩੭੮]**

## ਆਸਾ ਮਹਲਾ ੫ ਦੁਪਦੇ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਮਨੁੱਖਾ ਜਨਮ ਦੀ ਸਫਲਤਾ ਬਾਰੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

ਦੁਪਦੇ = ਦੋ ਦੋ ਪਉੜੀਆਂ ਵਾਲੇ ਸ਼ਬਦ ਉਚਾਰਦੇ ਹਨ।

(***ਨੋਟ :*** ਇਹ ਸ਼ਬਦ ਸ੍ਰੀ ਰਹਰਾਸਿ ਸਾਹਿਬ (ਅੰਗ ੧੨) ਵਿਚ ਆਇਆ ਹੈ। ਇਥੇ ਸਤਿਗੁਰੂ ਜੀ ਆਸਾ ਰਾਗ ਦਾ ਨਿਯਮ ਰੱਖਦੇ ਹੋਏ ਲਿਖਦੇ ਹਨ।)

## ਭਈ ਪਰਾਪਤਿ; ਮਾਨੁਖ ਦੇਹੁਰੀਆ ॥
## ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ ॥

ਹੇ ਭਾਈ ! ਇਹ ਜਿਹੜੀ ਮਾਨੁਖ = ਮਨੁੱਖਾ ਦੇਹੁਰੀਆ = ਦੇਹੀ ਤੈਨੂੰ ਪਰਾਪਤਿ = ਮਿਲੀ ਭਈ = ਹੋਈ ਹੈ। ਇਹ ਗੋਬਿੰਦ = ਪਰਮੇਸ਼ਰ ਨੂੰ ਮਿਲਣ ਕੀ = ਦੀ ਤੇਰੀ ਬਰੀਆ = ਵਾਰੀ ਹੈ **ਅਥਵਾ** ਹੇ ਜੀਵ ! ਜੋ ਤੈਨੂੰ ਇਹ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ, ਇਹ ਦੇਹੁਰੀਆ = ਦੇਹਲੀ ਦੀ ਨਿਆਈਂ ਹੈ, ਭਾਵ ਜਿਵੇਂ ਦੇਹਲੀ ’ਤੇ ਖੜ੍ਹਾ ਮਨੁੱਖ ਅੰਦਰ ਬਾਹਰ ਦੋਵੇਂ ਪਾਸੇ ਆ ਜਾ ਸਕਦਾ ਹੈ, ਉਵੇਂ ਇਸ ਜਨਮ ਵਿਚ ਮੁਕਤੀ ਜਾਂ ਆਵਾਗਵਨ ਵਿਚ ਦੋਵੇਂ ਪਾਸੇ ਆ ਜਾ ਸਕਦਾ ਹੈ **ਵਾ:** ਇਸ ਦੇਹ ਨੂੰ ਪਾ ਕੇ ਸਿਮਰਨ ਭਜਨ ਕਰ, ਨਹੀਂ ਤਾਂ ਤੇਰੇ ਭਾਈ ਜਮਦੂਤ ਹੁਰੀਆ = ਹੂਰਨਗੇ, ਪੈਰਾਂ ਦੀ ਸੱਟ ਮਾਰਨਗੇ।

ਇਸ ਕਰਕੇ ਗੋਬਿੰਦ = ਅਕਾਲ ਪੁਰਖ ਨੂੰ ਮਿਲਣ ਲਈ ਤੈਨੂੰ ਇਹ ਬਰੀਆ = ਬਾਰੀ ਭਾਵ ਖੁੱਲ੍ਹਾ ਦਰਵਾਜ਼ਾ ਮਿਲਿਆ ਹੈ। ਜੈਸਾ ਕਿ :

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ ॥** *(ਸੋਰਠਿ ਮ: ੯, ਅੰਗ ੬੩੧)*

**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥** *(ਗਉੜੀ ਗੁਆਰੇਰੀ ਮ: ੫, ਅੰਗ ੧੭੬)*

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਇਕ ਰਾਜੇ ਦਾ ਚੌਰਾਸੀ ਦਰਵਾਜ਼ਿਆਂ ਵਾਲਾ ਕਿਲ੍ਹਾ ਬਣਾਇਆ ਹੋਇਆ ਸੀ, ਜਿਸ ਦਾ ਇਕ ਦਰਵਾਜ਼ਾ ਖੁੱਲ੍ਹਾ ਅਤੇ ਬਾਕੀ ਸਾਰੇ ਬੰਦ ਸਨ। ਖੁੱਲ੍ਹੇ ਦਰਵਾਜ਼ੇ ਉੱਪਰ ਸ਼ਹਿਦ ਦੀਆਂ ਮੱਖੀਆਂ ਦਾ ਛੱਤਾ ਲੱਗਾ ਹੋਇਆ ਸੀ। ਉਸ ਕਿਲ੍ਹੇ ਵਿਚ ਇਕ ਅੱਖਾਂ ਤੋਂ ਅੰਨ੍ਹਾ, ਹੱਥ ਤੋਂ ਟੁੰਡਾ ਅਤੇ ਸਿਰੋਂ ਗੰਜਾ ਆਦਮੀ ਪ੍ਰਵੇਸ਼ ਹੋ ਗਿਆ। ਇੱਧਰ ਉੱਧਰ ਠੋਕਰਾਂ ਖਾ ਕੇ ਦੁਖੀ ਹੋ ਕੇ ਪੁਕਾਰ ਕੀਤੀ ਕਿ ਕੋਈ ਮੇਰੇ ’ਤੇ ਤਰਸ ਕਰ ਕੇ ਮੈਨੂੰ ਇਸ ਕਿਲ੍ਹੇ ਵਿੱਚੋਂ ਬਾਹਰ ਜਾਣ ਦਾ ਰਸਤਾ ਦੱਸ ਦੇਵੇ। ਇਕ ਪੁਰਸ਼ ਨੇ ਉਸ ਦੀ ਪੁਕਾਰ ਸੁਣ ਕੇ ਉਸ ’ਤੇ ਦਇਆ ਕੀਤੀ ਅਤੇ ਜੁਗਤੀ ਦੱਸੀ ਕਿ ਆਪਣੀ ਸਾਬਤ ਹੱਥ ਨਾਲ ਕਿਲ੍ਹੇ ਦੀ ਕੰਧ ਨੂੰ ਟੋਂਹਦਾ ਜਾਵੀਂ, ਜਿਹੜਾ ਬੂਹਾ ਖੁੱਲ੍ਹਾ ਮਿਲੇ, ਉਸ ਦੇ ਵਿੱਚੋਂ ਬਾਹਰ ਲੰਘ ਜਾਵੀਂ। ਇਹ ਆਦਮੀ ਉਸ ਦੀ ਗੱਲ ਸੁਣ ਕੇ ਕੰਧ ਨੂੰ ਟੋਂਹਦਾ ਹੋਇਆ ਤੁਰ ਪਿਆ, ਸਾਰੇ ਬੰਦ ਦਰਵਾਜ਼ੇ ਮਿਲਦੇ ਗਏ। ਅਖ਼ੀਰ ਜਦੋਂ ਖੁੱਲ੍ਹੇ ਦਰਵਾਜ਼ੇ ਕੋਲ ਪਹੁੰਚਿਆ ਤਾਂ ਐਸੀ ਕਰਮਾਂ ਦੀ ਮਾਰ ਪਈ ਕਿ ਇਸ ਦਾ ਸਾਬਤ ਹੱਥ ਮਖਿਆਲ

ਵਿਚ ਜਾ ਵੱਜਿਆ, ਮੱਖੀਆਂ ਉੱਡੀਆਂ ਤੇ ਇਸ ਦੇ ਗੰਜੇ ਸਿਰ ਵਿਚ ਡੰਗ ਮਾਰਿਆ। ਜਿਹੜੀ ਬਾਂਹ ਨਾਲ ਟੋਂਹਦਾ ਜਾਂਦਾ ਸੀ, ਉਸੇ ਨਾਲ ਸਿਰ 'ਤੇ ਖ਼ੁਰਕ ਕਰਨ ਲੱਗ ਪਿਆ ਤੇ ਤੁਰਦਾ ਗਿਆ। ਖੁੱਲ੍ਹਾ ਦਰਵਾਜ਼ਾ ਛੱਡ ਕੇ ਮੁੜ ਉਸੇ ਚੱਕਰ ਵਿਚ ਪੈ ਗਿਆ। ਏਸੇ ਪ੍ਰਕਾਰ :

**ਦਾ ਦ੍ਰਿਸ਼ਟਾਂਤ :** ਪਾਤਸ਼ਾਹਾਂ ਦੇ ਪਾਤਸ਼ਾਹ ਪਰਮੇਸ਼ਰ ਨੇ ਸੰਸਾਰ ਰੂਪੀ ਕਿਲ੍ਹਾ ਬਣਾਇਆ ਹੈ, ਜਿਸ ਦੇ ਚੌਰਾਸੀ ਲੱਖ ਜੂਨਾਂ ਰੂਪੀ ਚੌਰਾਸੀ ਬੂਹੇ ਹਨ। ਇਸ ਵਿਚ ਮਨੁੱਖਾ ਸਰੀਰ ਰੂਪੀ ਦਰਵਾਜ਼ਾ ਹੀ ਪਰਮੇਸ਼ਰ ਨੂੰ ਮਿਲਣ ਰੂਪ ਖੁੱਲ੍ਹਿਆ ਹੋਇਆ ਹੈ। ਬਾਕੀ ਜੂਨਾਂ ਬੰਦ ਬੂਹਿਆਂ ਦੀ ਨਿਆਈਂ ਹਨ। ਇਸ ਵਿਚ ਜੀਵ ਵੈਰਾਗ, ਬਿਬੇਕ ਦੇ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ, ਅੰਤਸ਼ਕਰਣ ਰੂਪੀ ਸਿਰ ਸ਼ਰਧਾ ਆਦਿ ਸ਼ੁਭ ਗੁਣਾਂ ਰੂਪੀ ਕੇਸਾਂ ਤੋਂ ਬਿਨਾਂ ਹੋਣ ਕਰਕੇ ਗੰਜਾ ਹੈ। ਪ੍ਰੇਮ ਰੂਪ ਹੱਥ ਤੋਂ ਬਿਨਾਂ ਟੁੰਡਾ ਹੈ, ਸ਼ਬਦ, ਸਪਰਸ਼ ਆਦਿ ਵਿਸ਼ੇ ਰੂਪੀ ਸ਼ਹਿਦ ਦਾ ਛੱਤਾ ਹੈ, ਜਿਸ ਵੇਲੇ ਮਾਇਆ ਰੂਪ ਮੱਖੀ ਨੇ ਸੰਕਲਪ ਰੂਪ ਡੰਗ ਮਾਰਿਆ ਤਾਂ ਜੀਵ ਭੋਗਾਂ ਦੀ ਇੱਛਾ ਰੂਪ ਖੁਰਕ ਕਰਦਾ ਹੋਇਆ ਮਨੁੱਖਾ ਜਨਮ ਨੂੰ ਵਿਅਰਥ ਗਵਾ ਕੇ ਮੁੜ ਚੌਰਾਸੀ ਲੱਖ ਜੂਨਾਂ ਦੇ ਚੱਕਰ ਵਿਚ ਪੈ ਗਿਆ।

ਪਰੰਤੂ ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਮਾਇਆ ਆਦਿ ਪਦਾਰਥਾਂ ਤੋਂ ਦੁਖੀ ਹੋ ਕੇ ਸਤਿਸੰਗਤ ਦੁਆਰਾ ਗੁਰੂ ਸਾਹਿਬ ਜੀ ਅੱਗੇ ਪੁਕਾਰ ਕੀਤੀ ਹੈ, ਉਨ੍ਹਾਂ ਤਾਈਂ ਦਿਆਲੂ ਸਤਿਗੁਰੂ ਜੀ ਨੇ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਮਨਾਂ ਨੂੰ ਵਿਕਾਰਾਂ ਵੱਲੋਂ ਮੋੜ ਕੇ ਚੌਰਾਸੀ ਤੋਂ ਖਹਿੜਾ ਛੁਡਾ ਕੇ ਮੁਕਤ ਕਰ ਦਿੱਤਾ ਹੈ, ਭਾਵ ਸ਼ਰਧਾ ਆਦਿ ਸ਼ੁਭ ਗੁਣ ਦੇ ਕੇ ਗੰਜ ਠੀਕ ਕਰ ਦਿੱਤਾ ਹੈ। ਪ੍ਰੇਮ ਰੂਪ ਹੱਥ ਦੇ ਕੇ ਅੰਗ ਸਾਬਤ ਕਰ ਦਿੱਤੇ ਹਨ। ਵੈਰਾਗ, ਬਿਬੇਕ ਦੇ ਨੇਤ੍ਰ ਦੇ ਕੇ ਪਰਮੇਸ਼ਰ ਦੇ ਦਰਸ਼ਨਾਂ ਦੇ ਅਧਿਕਾਰੀ ਬਣਾ ਦਿੱਤਾ ਹੈ।

## ਅਵਰਿ ਕਾਜ; ਤੇਰੈ ਕਿਤੈ ਨ ਕਾਮ ॥
## ਮਿਲੁ ਸਾਧਸੰਗਤਿ; ਭਜੁ ਕੇਵਲ ਨਾਮ ॥੧॥

ਅਵਰਿ = ਹੋਰ ਦੁਨੀਆਦਾਰੀ ਦੇ ਕਾਜ = ਕੰਮ ਤੇਰੇ ਪ੍ਰਲੋਕ ਦੇ ਰਸਤੇ ਵਿਚ ਕਿਤੈ = ਕਿਸੇ ਵੀ ਕੰਮ ਨਹੀਂ ਆਉਣੇ। ਇਸ ਲਈ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਕੇਵਲ = ਸਿਰਫ਼ ਪਰਮੇਸ਼ਰ ਦੇ ਨਾਮ ਨੂੰ ਭਜੁ = ਜਪਣਾ ਕਰ, ਕਿਉਂਕਿ ਇਸ ਨਾਮ ਨੇ ਹੀ ਤੇਰੀ ਸਹਾਇਤਾ ਕਰਨੀ ਹੈ ॥੧॥ ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
**ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥**

*(ਗਉੜੀ ਸੁਖਮਨੀ ਮ: ੫, ਅੰਗ ੨੬੪)*

## ਸਰੰਜਾਮਿ ਲਾਗੁ; ਭਵਜਲ ਤਰਨ ਕੈ ॥
## ਜਨਮੁ ਬ੍ਰਿਥਾ ਜਾਤ; ਰੰਗਿ ਮਾਇਆ ਕੈ ॥੧॥ਰਹਾਉ॥

ਹੇ ਭਾਈ! ਭਵਜਲ = ਸੰਸਾਰ-ਸਮੁੰਦਰ ਤੋਂ ਤਰਨ ਕੈ = ਦੇ ਸਰੰਜਾਮਿ = ਉੱਦਮ, ਇੰਤਜ਼ਾਮ, ਬੰਦੋਬਸਤ ਵਿਚ ਲਾਗੁ = ਲੱਗਣਾ ਕਰ, ਕਿਉਂਕਿ ਮਾਇਆ ਕੈ = ਦੇ ਰੰਗਿ = ਪ੍ਰੇਮ ਵਿਚ ਲੱਗਣ ਨਾਲ ਤੇਰਾ ਮਨੁੱਖਾ ਜਨਮ ਬ੍ਰਿਥਾ = ਵਿਅਰਥ ਹੀ ਜਾਤ = ਜਾ ਰਿਹਾ ਹੈ ॥੧॥ਰਹਾਉ॥

***ਪ੍ਰਸ਼ਨ:*** *ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਇਸ ਸੰਸਾਰ-ਸਮੁੰਦਰ ਤੋਂ ਤਰਨ ਦਾ ਉਪਾਅ ਦੱਸੋ ?*
***ਉੱਤਰ :*** ਤਾਂ ਸਤਿਗੁਰਾਂ ਨੇ ਕਿਹਾ ਕਿ ਉਸ ਪ੍ਰਭੂ ਅੱਗੇ ਇਸ ਪ੍ਰਕਾਰ ਬੇਨਤੀ ਕਰੋ ਕਿ :

## ਜਪੁ ਤਪੁ ਸੰਜਮੁ; ਧਰਮੁ ਨ ਕਮਾਇਆ ॥
## ਸੇਵਾ ਸਾਧ; ਨ ਜਾਨਿਆ ਹਰਿ ਰਾਇਆ ॥

ਹੇ ਮਹਾਰਾਜ! ਨਾ ਮੈਂ ਬਾਣੀ ਕਰਕੇ ਜਪੁ, ਨਾ ਸਰੀਰ ਕਰਕੇ ਤਪੁ = ਤਪੱਸਿਆ, ਨਾ ਹੀ ਸੰਜਮੁ = ਇੰਦ੍ਰੀਆਂ ਦਾ ਦਮਨ ਕੀਤਾ ਹੈ ਅਤੇ ਨਾ ਹੀ ਧਰਮ ਨੂੰ ਕਮਾਇਆ = ਕਮਾਉਣਾ ਕੀਤਾ, ਭਾਵ ਧਰਮ ਦੇ ਨਿਯਮ ਨਹੀਂ ਧਾਰਨ ਕੀਤੇ **ਵਾ:** ਨਿਸ਼ਕਾਮ ਕਰਮਾਂ ਰੂਪ ਧਰਮ ਨਹੀਂ ਕਮਾਇਆ **ਵਾ:** ਪਰਮੇਸ਼ਰ ਦਾ ਨਾਮ ਜਪਣ ਰੂਪ ਸਭ ਤੋਂ ਸ੍ਰੇਸ਼ਟ ਧਰਮ ਨਹੀਂ ਕਮਾਇਆ। ਹੇ ਰਾਇਆ = ਰਾਜਾ ਸਰੂਪ ਹਰਿ = ਪਰਮੇਸ਼ਰ ਜੀ! ਨਾਂ ਮੈਂ ਸਾਧ = ਸ੍ਰੇਸ਼ਟ ਜਨਾਂ, ਸਾਧਸੰਗਤ ਦੀ ਸੇਵਾ = ਟਹਿਲ ਕੀਤੀ ਤੇ ਨਾ ਹੀ ਮੈਂ ਤੇਰੇ ਗਿਆਨ ਸਰੂਪ ਨੂੰ ਜਾਨਿਆ = ਜਾਨਣਾ ਕੀਤਾ ਹੈ।

## ਕਹੁ ਨਾਨਕ; ਹਮ ਨੀਚ ਕਰੰਮਾ ॥
## ਸਰਣਿ ਪਰੇ ਕੀ; ਰਾਖਹੁ ਸਰਮਾ ॥੨॥੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਨਿਮਰਤਾ ਅਤੇ ਪ੍ਰੇਮ ਨਾਲ ਕਹੁ = ਕਹਿਣਾ ਕਰੋ ਕਿ ਹੇ ਮਹਾਰਾਜ! ਹਮ = ਅਸੀਂ ਨੀਚ = ਨੀਵੇਂ, ਨਖਿੱਧ ਕਰੰਮਾ = ਕਰਮਾਂ ਵਾਲੇ ਹਾਂ। ਪਰੰਤੂ ਹੁਣ ਅਸੀਂ ਤੁਹਾਡੀ ਸਰਣਿ = ਪਨਾਹ, ਓਟ ਵਿਚ ਆ ਪਰੇ = ਪਏ ਹਾਂ, ਇਸ ਕਰਕੇ ਸ਼ਰਨੀਂ ਪਇਆਂ ਕੀ = ਦੀ ਸਰਮਾ = ਲਾਜ ਰਾਖਹੁ = ਰੱਖਣੀ ਕਰੋ ॥੨॥੨੯॥

## ਆਸਾ ਮਹਲਾ ੫ ॥
## ਤੁਝ ਬਿਨੁ ਅਵਰੁ ਨਾਹੀ ਮੈ ਦੂਜਾ; ਤੂੰ ਮੇਰੇ ਮਨ ਮਾਹੀ ॥

ਹੇ ਪਰਮੇਸ਼ਰ! ਤੁਝ = ਤੇਰੇ ਤੋਂ ਬਿਨੁ = ਬਗ਼ੈਰ ਮੈ = ਮੇਰਾ ਅਵਰੁ = ਹੋਰ ਕੋਈ ਦੂਜਾ = ਦੂਸਰਾ ਆਸਰਾ ਨਹੀਂ ਹੈ। ਤੂੰਹੀਓਂ ਹੀ ਮੇਰੇ = ਸਾਡੇ ਮਨ = ਹਿਰਦੇ ਮਾਹੀ = ਵਿਚ ਵਸ ਰਿਹਾ ਹੈਂ।

## ਤੂੰ ਸਾਜਨੁ ਸੰਗੀ ਪ੍ਰਭੁ ਮੇਰਾ; ਕਾਹੇ ਜੀਅ ਡਰਾਹੀ ॥੧॥

ਹੇ ਪ੍ਰਭੁ = ਪਰਮੇਸ਼ਰ! ਤੂੰਹੀਓਂ ਹੀ ਮੇਰਾ = ਸਾਡਾ ਇਸ ਲੋਕ ਦਾ ਸਾਜਨੁ = ਮਿੱਤਰ ਹੈਂ ਅਤੇ ਪ੍ਰਲੋਕ ਦਾ ਸੰਗੀ = ਸਾਥੀ ਹੈ, ਫਿਰ ਅਸੀਂ ਕਾਹੇ = ਕਿਸ ਵਾਸਤੇ ਜੀਅ = ਹਿਰਦੇ ਵਿਚ ਡਰਾਹੀ = ਡਰਨਾ ਕਰੀਏ **ਵਾ:** ਹੇ ਮੇਰੇ ਜੀਅ ਤੂੰ ਕਾਹੇ = ਕਿਉਂ ਡਰਦਾ ਰਹਿੰਦਾ ਹੈਂ, ਉਸ ਮਿੱਤਰ ਪ੍ਰਭੂ ਨੂੰ ਹਰ ਵੇਲੇ ਅੰਗ-ਸੰਗ ਜਾਨਿਆ ਕਰ ॥੧॥

## ਤੁਮਰੀ ਓਟ; ਤੁਮਾਰੀ ਆਸਾ ॥

ਹੇ ਮਹਾਰਾਜ! ਤੁਮਰੀ = ਤੁਹਾਡੀ ਹੀ ਇਸ ਲੋਕ ਵਿਚ ਓਟ = ਟੇਕ ਹੈ ਅਤੇ ਤੁਮਾਰੀ = ਤੁਹਾਡੀ ਹੀ ਪ੍ਰਲੋਕ ਵਿਚ ਆਸਾ = ਉਮੀਦ, ਭਰੋਸਾ ਹੈ।

## ਬੈਠਤ ਊਠਤ ਸੋਵਤ ਜਾਗਤ;
## ਵਿਸਰੁ ਨਾਹੀ ਤੂੰ ਸਾਸ ਗਿਰਾਸਾ ॥੧॥ਰਹਾਉ॥

ਹੇ ਮਹਾਰਾਜ! ਬੈਠਤ = ਬਹਿੰਦਿਆਂ, ਊਠਤ = ਉੱਠਦਿਆਂ, ਸੋਵਤ = ਸੁੱਤਿਆਂ, ਜਾਗਤ = ਜਾਗਦਿਆਂ **ਵਾ:** ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ, ਸੰਸਾਰ ਵੱਲੋਂ ਊਠਤ = ਉੱਠਦਿਆਂ ਭਾਵ ਉਪਰਾਮ ਹੁੰਦਿਆਂ,

ਨਿਰਵਿਕਲਪ ਸਮਾਧੀ ਵਿਚ ਸੋਵਤ = ਸਉਂਦਿਆਂ, ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ ਅਤੇ ਸਾਸ = ਸੁਆਸ ਲੈਂਦਿਆਂ, ਭੋਜਨ ਦੀ ਗਿਰਾਸਾ = ਗਰਾਹੀ ਲੈਂਦਿਆਂ **ਵਾ:** ਸਾਸ ਗਿਰਾਸਾ = ਸੁਆਸਾਂ ਦੇ ਅੰਦਰ ਬਾਹਰ ਆਉਂਦਿਆਂ ਜਾਂਦਿਆਂ ਤੂੰ = ਤੁਸੀਂ ਸਾਨੂੰ ਵਿਸਰੁ = ਭੁੱਲਣਾ ਨਾ ਕਰੋ ॥੧॥ਰਹਾਉ॥

## ਰਾਖੁ ਰਾਖੁ ਸਰਣਿ ਪ੍ਰਭ ਅਪਨੀ; ਅਗਨਿ ਸਾਗਰ ਵਿਕਰਾਲਾ ॥

ਹੇ ਪ੍ਰਭ = ਪਰਮੇਸ਼ਰ ! ਸਾਨੂੰ ਅਪਨੀ = ਆਵਦੀ ਸਰਣਿ = ਪਨਾਹ, ਓਟ ਵਿਚ ਰਾਖੁ ਰਾਖੁ = ਰੱਖ ਲਵੋ, ਰੱਖ ਲਵੋ **ਵਾ:** ਕਾਮ ਕ੍ਰੋਧ ਆਦਿਕ ਵਿਕਾਰਾਂ ਦੀ ਲਾਹਨਤਾਂ ਰੂਪ ਰਾਖੁ = ਸੁਆਹ ਪੈਣ ਤੋਂ ਰਾਖੁ = ਰੱਖਿਆ ਕਰੋ **ਵਾ:** ਹੇ ਰਾਖੁ = ਰੱਖਣ ਯੋਗ ਪਰਮੇਸ਼ਰ ਸਾਨੂੰ ਆਪਣੇ ਚਰਨਾਂ ਦੀ ਪ੍ਰੀਤੀ ਰੂਪ ਰਾਖੁ = ਧੂੜੀ ਦੇ ਕੇ ਰੱਖਣਾ ਕਰੋ ਕਿਉਂਕਿ ਇਹ ਸੰਸਾਰ ਤ੍ਰਿਸ਼ਨਾ, ਕਾਲ ਰੂਪ ਅਗਨਿ = ਅੱਗ ਦਾ ਬੜਾ ਵਿਕਰਾਲਾ = ਭਿਆਨਕ ਸਾਗਰ = ਸਮੁੰਦਰ ਹੈ।

## ਨਾਨਕ ਕੇ ਸੁਖ ਦਾਤੇ ਸਤਿਗੁਰ; ਹਮ ਤੁਮਰੇ ਬਾਲ ਗੁਪਾਲਾ ॥੨॥੩੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਪਾਲਾ = ਪਰਮੇਸ਼ਰ ਸਰੂਪ ਸਤਿਗੁਰੂ ਜੀ ! ਤੁਸੀਂ ਸੁੱਖਾਂ ਕੇ = ਦੇ ਦਾਤੇ ਹੋ ਅਤੇ ਹਮ = ਅਸੀਂ ਤੁਮਰੇ = ਤੁਹਾਡੇ ਬਾਲ = ਬੱਚੇ ਹਾਂ **ਅਥਵਾ** ਹੇ ਸਾਡੇ ਜਨਾਂ ਕੇ = ਦੇ ਤਾਈਂ ਸੁਖ ਦਾਤੇ = ਸੁੱਖਾਂ ਦੇਣ ਵਾਲੇ ਸਤਿਗੁਰ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਜਾਂ ਸ੍ਰੀ ਗੁਰੂ ਰਾਮਦਾਸ ਜੀ) ਹਮ = ਅਸੀਂ ਤੁਮਰੇ = ਤੁਹਾਡੇ ਬਾਲ ਗੁਪਾਲਾ = ਪਿਆਰੇ ਸੇਵਕ ਹਾਂ, ਛੋਟੇ ਬੱਚੇ ਹਾਂ **ਵਾ:** ਹੇ ਗੁਪਾਲਾ = ਪਰਮੇਸ਼ਰ ਤੇਰੇ ਹੀ ਬਾਲ = ਬਾਲਕ ਹਾਂ ॥੨॥੩੦॥

## ਆਸਾ ਮਹਲਾ ੫ ॥

**ਉਥਾਨਕਾ:** ਜਿਸ ਵੇਲੇ (ਸ੍ਰੀ ਗੁਰੂ) ਬਾਲ ਹਰਿਗੋਬਿੰਦ ਜੀ ਨੂੰ ਪ੍ਰਿਥੀਏ ਨੇ ਅਨੇਕਾਂ ਕਸ਼ਟ ਦਿੱਤੇ ਸਨ, ਤੇ ਹਰ ਸਮੇਂ ਪਰਮੇਸ਼ਰ ਨੇ ਰੱਖਿਆ ਕੀਤੀ ਸੀ, ਇਕ ਵਾਰ ਜਦੋਂ ਬਾਲ ਸਤਿਗੁਰਾਂ ਨੂੰ ਬੁਖ਼ਾਰ ਹੋਇਆ ਸੀ, ਉਸ ਦੇ ਉਤਰ ਜਾਣ 'ਤੇ ਪੰਜਵੇਂ ਪਾਤਸ਼ਾਹ ਜੀ ਇਹ ਸ਼ਬਦ ਉਚਾਰਦੇ ਹਨ।

## ਹਰਿ ਜਨ; ਲੀਨੇ ਪ੍ਰਭੂ ਛਡਾਇ ॥

ਹੇ ਭਾਈ ! ਹਰਿ = ਹਰੀ ਦੇ ਜਨ ਸੇਵਕਾਂ ਨੂੰ ਪ੍ਰਭੂ = ਪਰਮੇਸ਼ਰ ਨੇ ਆਪ ਹੀ ਦੁੱਖਾਂ ਤੋਂ ਛਡਾਇ = ਛੁਡਾ ਲੀਨੇ = ਲੈਣਾ ਕੀਤਾ ਹੈ।

## ਪ੍ਰੀਤਮ ਸਿਉ ਮੇਰੋ ਮਨੁ ਮਾਨਿਆ; ਤਾਪੁ ਮੁਆ ਬਿਖੁ ਖਾਇ ॥੧॥ਰਹਾਉ॥

ਪ੍ਰੀਤਮ = ਪਿਆਰੇ ਪਰਮੇਸ਼ਰ ਦੇ ਸਿਉ = ਨਾਲ ਮੇਰੋ = ਸਾਡਾ ਮਨ = ਹਿਰਦਾ ਮਾਨਿਆ = ਮੰਨ ਗਿਆ ਹੈ ਅਤੇ ਜੋ ਸਾਹਿਬਜ਼ਾਦੇ ਨੂੰ ਤਾਪੁ = ਬੁਖ਼ਾਰ ਚੜ੍ਹਿਆ ਹੋਇਆ ਸੀ, ਉਹ ਵੀ ਨਾਮ ਰੂਪੀ ਬਿਖੁ = ਵਿਹੁ ਖਾਇ = ਖਾ ਕੇ ਮੁਆ = ਮਰ ਗਿਆ ਭਾਵ ਲਹਿ ਗਿਆ ਹੈ ॥੧॥ਰਹਾਉ॥

## ਪਾਲਾ ਤਾਊ ਕਛੂ ਨ ਬਿਆਪੈ; ਰਾਮ ਨਾਮ ਗੁਨ ਗਾਇ ॥

ਰਾਮ = ਪਰਮੇਸ਼ਰ ਦੇ ਨਾਮ ਦੇ ਗੁਨ = ਗੁਣ, ਸਿਫ਼ਤਾਂ ਗਾਇ = ਗਾਉਣ ਨਾਲ ਪਾਲਾ = ਸਰਦੀ ਕਰਕੇ ਤਾਪ ਅਤੇ ਤਾਊ = ਤਪਸ਼ ਕਰਕੇ ਤਾਪ ਭਾਵ ਠੰਡਾ ਤੱਤਾ ਤਾਪ ਆਦਿਕ ਕਛੂ = ਕੁਝ ਭੀ ਨਹੀਂ ਬਿਆਪੈ = ਵਿਆਪਦਾ।

## ਡਾਕੀ ਕੋ ਚਿਤਿ ਕਛੂ ਨ ਲਾਗੈ; ਚਰਨ ਕਮਲ ਸਰਨਾਇ ॥੧॥

(ਦੂਜਾ ਪਾਠ **ਕੋਚਿਤਿ**)

ਪਰਮੇਸ਼ਰ ਦੇ ਚਰਣਾਂ ਕਮਲਾਂ ਦੀ ਸਰਨਾਇ = ਸ਼ਰਨ ਵਿਚ ਆਉਣ ਕਰਕੇ ਡਾਕੀ = ਡਾਇਣ ਆਦਿ ਕੋ = ਦਾ ਚਿਤਿ = ਦੇਖਣਾ ਭਾਵ ਡਾਇਣ ਆਦਿ ਦੀ ਨਜ਼ਰ ਆਦਿ ਕਛੂ = ਕੁਝ ਭੀ ਨ = ਨਹੀਂ ਲਾਗੈ = ਲੱਗਦੀ **ਵਾ:** ਡਾਕੀ = ਛਰਦ ਭਾਵ ਉਲਟੀ ਅਤੇ ਕੋ ਚਿਤਿ = ਅਤੀਸਾਰ, ਦਸਤ ਆਦਿਕ ਕੁਝ ਰੋਗ ਭੀ ਨਹੀਂ ਲੱਗਦਾ ॥੧॥

### ਦੂਸਰਾ ਅਰਥ

**ਹਰਿ ਜਨ ਲੀਨੇ; ਪ੍ਰਭੂ ਛਡਾਇ ॥**

ਹੇ ਭਾਈ ! ਹਰਿ = ਹਰੀ ਪ੍ਰਭੂ = ਪਰਮੇਸ਼ਰ ਨੇ ਆਪਣੇ ਜਨ = ਭਗਤਾਂ ਨੂੰ ਕਾਮਾਦਿਕ ਵਿਕਾਰਾਂ **ਵਾ:** ਪ੍ਰਤੱਖ ਬੰਧਨਾਂ ਤੋਂ ਛਡਾਇ = ਛੁਡਾ ਲਿਆ ਹੈ। (ਜਿਸ ਪ੍ਰਕਾਰ ਪਰਮੇਸ਼ਰ ਨੇ ਛੁਡਾਇਆ ਹੈ, ਉਹ ਭਗਤ ਜਨ ਆਪਣੀ ਅਵਸਥਾ ਕਥਨ ਕਰਦਾ ਹੈ।)

**ਪ੍ਰੀਤਮ ਸਿਉ ਮੇਰੋ ਮਨੁ ਮਾਨਿਆ; ਤਾਪੁ ਮੁਆ ਬਿਖੁ ਖਾਇ ॥੧॥ਰਹਾਉ॥**

ਜਿਸ ਵੇਲੇ ਮੇਰੋ = ਮੇਰਾ ਮਨ = ਹਿਰਦਾ ਪ੍ਰੀਤਮ = ਪਿਆਰੇ ਪਰਮੇਸ਼ਰ ਦੇ ਸਿਉ = ਸਾਥ ਮਾਨਿਆ = ਮੰਨ ਗਿਆ ਤਾਂ ਉਸ ਵੇਲੇ ਆਧੀ, ਬਿਆਪੀ, ਉਪਾਧੀ (ਅਧਿਆਤਮ, ਅਧਿਭੂਤ, ਅਧਿਦੈਵ) ਤਾਪ ਨਾਮ ਰੂਪੀ ਬਿਖੁ = ਜ਼ਹਿਰ ਖਾ ਕੇ ਮਰ ਗਿਆ ਭਾਵ ਨਵਿਰਤ ਹੋ ਗਿਆ ॥੧॥ਰਹਾਉ॥

***ਨੋਟ :*** ਨਾਮ ਨੂੰ ਜ਼ਹਿਰ ਦੀ ਨਿਆਈਂ ਇਸ ਕਰਕੇ ਕਿਹਾ ਹੈ ਕਿ ਜਿਵੇਂ ਮਿਸ਼ਰੀ ਅੰਮ੍ਰਿਤ ਰੂਪ ਹੁੰਦੀ ਹੈ, ਪਰੰਤੂ ਜੇਕਰ ਗਧੇ ਨੂੰ ਖਵਾਈ ਜਾਵੇ ਤਾਂ ਬੰਨ ਪੈ ਕੇ ਉਸ ਦੀ ਮੌਤ ਹੋ ਜਾਂਦੀ ਹੈ। ਇਸੇ ਪ੍ਰਕਾਰ ਪਰਮੇਸ਼ਰ ਦਾ ਨਾਮ ਅੰਮ੍ਰਿਤ ਰੂਪ ਹੈ ਪਰੰਤੂ ਜੇਕਰ ਇਹੋ ਨਾਮ ਜਮਾਂ ਦੇ ਪਾਸ ਲਿਆ ਜਾਵੇ ਤਾਂ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ ਭਾਵ ਉਹ ਦੂਰ ਹੋ ਜਾਂਦੇ ਹਨ ਅਰਥਾਤ ਭਗਤੀ ਕਰਨ ਵੇਲੇ ਇਹ ਤਾਪ ਜਮ ਰੂਪ ਹੋ ਕੇ ਚਿੰਬੜੇ ਸੀ, ਪਰੰਤੂ ਨਾਮ ਦੇ ਅਭਿਆਸ ਕਰਕੇ ਇਹ ਦੂਰ ਹੋ ਗਏ ਹਨ।

**ਪਾਲਾ ਤਾਊ ਕਛੂ ਨ ਬਿਆਪੈ; ਰਾਮ ਨਾਮ ਗੁਨ ਗਾਇ ॥**

ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਅਤੇ ਗੁਨ = ਗੁਣਾਂ ਨੂੰ ਗਾਇ = ਗਾਇਣ ਕਰਨ ਨਾਲ ਪਾਪਾਂ, ਜੜਤਾ ਬਿਰਤੀ ਰੂਪੀ ਪਾਲਾ = ਠੰਢ ਅਤੇ ਤਮੋਗੁਣ, ਕ੍ਰੋਧ ਰੂਪੀ ਤਾਊ = ਤਪਸ਼ ਆਦਿ ਕਛੂ = ਕੁਝ ਭੀ ਨਹੀਂ ਬਿਆਪੈ = ਵਿਆਪਦਾ।

**ਡਾਕੀ ਕੋ ਚਿਤਿ ਕਛੂ ਨ ਲਾਗੈ; ਚਰਨ ਕਮਲ ਸਰਨਾਇ ॥੧॥**

ਪਰਮੇਸ਼ਰ ਦੇ ਚਰਣਾਂ ਕਮਲਾਂ ਦੀ ਸਰਨਾਇ = ਸ਼ਰਣ ਵਿਚ ਆਉਣ ਕਰਕੇ ਮਾਇਆ ਰੂਪੀ ਡਾਕੀ = ਡਾਇਣ ਦੀ ਚਿਤਿ = ਚਿਤਵਨੀ ਰੂਪੀ ਨਜ਼ਰ ਆਦਿ ਕੁਝ ਨਹੀਂ ਲੱਗਦੀ **ਵਾ:** ਡਾਕੀ = ਉਲਟੀ ਭਾਵ ਪਰਾਈ ਨਿੰਦਿਆ ਰੂਪੀ ਉਲਟੀ ਅਤੇ ਸ਼ਬਦ, ਸਪਰਸ਼ ਆਦਿ ਵਿਸ਼ਿਆਂ ਦੇ ਚਿੰਬੜਨ ਰੂਪ ਕੋਚਿਤਿ = ਦਸਤ ਭੀ ਨਹੀਂ ਲੱਗਦੇ ॥੧॥

## ਸੰਤ ਪ੍ਰਸਾਦਿ ਭਏ ਕਿਰਪਾਲਾ; ਹੋਏ ਆਪਿ ਸਹਾਇ ॥

ਸੰਤ = ਸ਼ਾਂਤ ਚਿਤ ਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਕਰਕੇ ਜਦੋਂ ਪਰਮੇਸ਼ਰ ਜੀ ਕਿਰਪਾਲਾ = ਕ੍ਰਿਪਾਲੂ ਭਏ = ਹੋਏ, ਤਦੋਂ ਆਪ ਹੀ ਸਹਾਇ = ਸਹਾਇਤਾ ਕਰਨ ਵਾਲੇ ਹੋਏ।

## ਗੁਨ ਨਿਧਾਨ ਨਿਤਿ ਗਾਵੈ ਨਾਨਕੁ; ਸਹਸਾ ਦੁਖੁ ਮਿਟਾਇ ॥੨॥੩੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਉਂ ਭਗਤ ਜਨ ਨਿਤਿ = ਨਿਤਾਪ੍ਰਤੀ ਗੁਨ = ਗੁਣਾਂ ਦੇ ਨਿਧਾਨ = ਖ਼ਜ਼ਾਨੇ ਪਰਮੇਸ਼ਰ ਨੂੰ ਗਾਵੈ = ਗਾਉਂਦੇ ਹਨ, ਜਿਸ ਕਰਕੇ ਪਰਮੇਸ਼ਰ ਨੇ ਉਨ੍ਹਾਂ ਦਾ ਪ੍ਰਮਾਣ ਗਤ, ਪ੍ਰਮੇਯ ਗਤ, ਵਿਪਰਜੈ ਆਦਿਕ ਸਹਸਾ = ਸੰਸਾ ਤੇ ਜੰਮਣ ਮਰਣ, ਜਮਾਂ ਆਦਿ ਦਾ ਦੁਖੁ = ਕਸ਼ਟ ਮਿਟਾਇ = ਮਿਟਾ ਦਿੱਤਾ ਹੈ ॥੨॥੩੧॥

## ਆਸਾ ਮਹਲਾ ੫ ॥

## ਅਉਖਧੁ ਖਾਇਓ; ਹਰਿ ਕੋ ਨਾਉ ॥ ਸੁਖ ਪਾਏ; ਦੁਖ ਬਿਨਸਿਆ ਥਾਉ ॥੧॥

ਹੇ ਭਾਈ! ਜਿਨ੍ਹਾਂ ਨੇ ਹਰਿ = ਪਰਮੇਸ਼ਰ ਕੋ = ਦਾ ਨਾਉ = ਨਾਮ ਅਉਖਧੁ = ਦਵਾਈ ਰੂਪ ਕਰਕੇ ਖਾਇਓ = ਖਾਣਾ, ਭਾਵ ਜਪਣਾ ਕੀਤਾ ਹੈ, ਉਨ੍ਹਾਂ ਨੇ ਸੁਖ = ਅਨੰਦ ਸਰੂਪ ਨੂੰ ਪਾਏ = ਪ੍ਰਾਪਤ ਕਰ ਲਿਆ ਹੈ ਅਤੇ ਉਨ੍ਹਾਂ ਦੇ ਜੰਮਣ ਮਰਣ ਰੂਪੀ ਦੁੱਖਾਂ ਦਾ ਥਾਉ = ਅਸਥਾਨ ਭਾਵ ਅਗਿਆਨ ਬਿਨਸਿਆ = ਨਾਸ਼ ਹੋ ਗਿਆ ਹੈ **ਵਾ:** ਹਿਰਦੇ ਰੂਪ ਥਾਂ ਵਿਚ ਅਗਿਆਨ ਰੂਪ ਦੁਖ ਨਾਸ ਹੋ ਗਿਆ ਹੈ ॥੧॥

## ਤਾਪੁ ਗਇਆ; ਬਚਨਿ ਗੁਰ ਪੂਰੇ ॥
## ਅਨਦੁ ਭਇਆ; ਸਭਿ ਮਿਟੇ ਵਿਸੂਰੇ ॥੧॥ਰਹਾਉ॥

ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਦੇ ਬਚਨ = ਉਪਦੇਸ਼ ਨੂੰ ਕਮਾਉਣ ਕਰਕੇ ਆਧੀ, ਬਿਆਧੀ, ਉਪਾਧੀ ਰੂਪੀ ਤਾਪ ਗਇਆ = ਨਵਿਰਤ ਹੋ ਗਿਆ। ਉਨ੍ਹਾਂ ਨੂੰ ਅਨਦੁ = ਅਨੰਦ ਸਰੂਪ ਪ੍ਰਾਪਤ ਭਇਆ = ਹੋ ਗਿਆ ਹੈ ਅਤੇ ਸਭਿ = ਸਾਰੇ ਪ੍ਰਕਾਰ ਦੇ ਵਿਸੂਰੇ = ਝੋਰੇ ਭੀ ਮਿਟੇ = ਮਿਟ ਗਏ ਹਨ ॥੧॥ਰਹਾਉ॥

## ਜੀਅ ਜੰਤ; ਸਗਲ ਸੁਖੁ ਪਾਇਆ ॥
## ਪਾਰਬ੍ਰਹਮੁ; ਨਾਨਕ ਮਨਿ ਧਿਆਇਆ ॥੨॥੩੨॥

ਉਨ੍ਹਾਂ ਜੀਅ ਜੰਤ = ਸੂਖਮ ਅਸਥੂਲ ਜੀਵਾਂ ਆਦਿ ਸਗਲ = ਸਾਰਿਆਂ ਨੇ **ਵਾ:** ਸਾਰੇ ਜੀਅ = ਜੀਵਾਂ ਰੂਪ ਜੰਤ = ਵਾਜਿਆਂ ਨੇ ਸੁਖ ਪਾਇਆ = ਪਾਉਣਾ ਕੀਤਾ ਹੈ; ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਮਨਿ = ਹਿਰਦੇ ਵਿਚ ਪਾਰਬ੍ਰਹਮੁ = ਅਕਾਲ ਪੁਰਖ ਨੂੰ ਧਿਆਇਆ = ਧਿਆਉਣਾ ਕੀਤਾ ਹੈ ॥੨॥੩੨॥

## ਆਸਾ ਮਹਲਾ ੫ ॥

## ਬਾਂਛਤ ਨਾਹੀ; ਸੁ ਬੇਲਾ ਆਈ ॥ ਬਿਨੁ ਹੁਕਮੈ; ਕਿਉ ਬੁਝੈ ਬੁਝਾਈ ॥੧॥

(**ਬੇਲਾ** ਅਤੇ **ਬੁਝੈ ਬੁਝਾਈ** ਪੋਲੇ ਬੋਲੋ, ਦੂਸਰੇ ਅਰਥ ਵਿਚ **ਬੁੱਝੈ ਬੁੱਝਾਈ** ਅੱਧਕ ਸਹਿਤ ਬੋਲੋ)

ਜਿਸ ਮੌਤ ਨੂੰ ਜੀਵ ਬਾਂਛਤ = ਚਾਹੁੰਦਾ ਨਾਹੀ = ਨਹੀਂ ਹੈ, ਸੁ = ਉਹ ਮਰਨ ਦਾ ਬੇਲਾ = ਵੇਲਾ ਸਮਾਂ ਇਸ ਨੂੰ ਜ਼ਰੂਰ ਆਈ = ਆ ਕੇ ਪ੍ਰਾਪਤ ਹੋਵੇਗਾ। ਪਰਮੇਸ਼ਰ ਦਾ ਹੁਕਮੈ = ਹੁਕਮ ਮੰਨੇ ਤੋਂ ਬਿਨੁ = ਬਗ਼ੈਰ **ਵਾ:** ਗੁਰੂ ਸਾਹਿਬ ਜੀ ਦੀ ਹੁਕਮੈ = ਆਗਿਆ ਮੰਨੇ ਤੋਂ ਬਿਨਾਂ ਕਾਲ ਰੂਪ ਅਗਨੀ ਕਿਉ = ਕਿਵੇਂ ਬੁਝਾਈ ਹੋਈ ਬੁਝੈ = ਬੁਝੇਗੀ ਭਾਵ ਨਵਿਰਤ ਨਹੀਂ ਹੋ ਸਕਦੀ **ਅਥਵਾ** ਸਤਿਗੁਰਾਂ ਦੀ ਆਗਿਆ ਮੰਨੇ ਤੋਂ ਬਗ਼ੈਰ ਕਿਸੇ ਹੋਰ ਦੇ ਬੁਝਾਈ = ਸਮਝਾਇਆ ਹੋਇਆ ਕਿਵੇਂ ਬੁਝੈ = ਸਮਝ ਸਕਦਾ ਹੈ ॥੧॥

## ਠੰਢੀ ਤਾਤੀ; ਮਿਟੀ ਖਾਈ ॥

(**ਮਿੱਟੀ** ਅੱਧਕ ਸਹਿਤ ਬੋਲੋ)

ਇਸ ਦੇਹੀ ਨੂੰ ਤਾਂ ਠੰਡੀ = ਸੀਤਲਾ, ਤਾਤੀ = ਤਾਪ ਆਦਿ ਰੋਗ ਲੱਗ ਜਾਂਦੇ ਹਨ ਜਿਸ ਕਰਕੇ ਇਹ ਮਿੱਟੀ ਦੀ ਬਣੀ ਹੋਈ ਦੇਹ ਖਾਈ = ਖੈ ਭਾਵ ਨਾਸ ਹੋ ਜਾਂਦੀ ਹੈ **ਅਥਵਾ** ਜਿਸ ਵੇਲੇ ਮੌਤ ਹੋ ਜਾਂਦੀ ਹੈ, ਉਦੋਂ ਇਸ ਸਰੀਰ ਨੂੰ ਕਈ ਠੰਡੀ = ਠੰਡੇ ਪਾਣੀ ਵਿਚ ਪ੍ਰਵਾਹ ਕਰ ਦਿੰਦੇ ਹਨ, ਕਈ ਤਾਤੀ = ਤੱਤੀ ਅੱਗ ਵਿਚ ਸਾੜ ਦਿੰਦੇ ਹਨ ਅਤੇ ਕਈ ਮਿੱਟੀ ਵਿਚ ਦੱਬ ਦਿੰਦੇ ਹਨ; ਇਉਂ ਇਹ ਦੇਹ ਖਾਈ = ਖਾਧੀ ਜਾਂਦੀ ਹੈ ਭਾਵ ਨਾਸ਼ ਹੋ ਜਾਂਦੀ ਹੈ।

**ਅਥਵਾ** ਠੰਡੀ = ਪਾਣੀ, ਤਾਤੀ = ਅੱਗ, ਮਿੱਟੀ (ਖਾ+ਈ) ਖਾ = ਆਕਾਸ਼ ਅਤੇ ਈ = ਪੌਣ, ਇਨ੍ਹਾਂ ਪੰਜਾਂ ਤੱਤਾਂ ਦੀ ਬਣੀ ਹੋਈ ਦੇਹੀ ਹਮੇਸ਼ਾ ਘਟਦੀ ਵਧਦੀ ਰਹਿੰਦੀ ਹੈ ਅਤੇ ਨਾਸ਼ਵੰਤ ਹੈ **ਵਾ:** ਕਿਸੇ ਨੂੰ ਠੰਡ ਦੀ ਨਿਆਈਂ ਸਤੋਗੁਣ, ਕਿਸੇ ਨੂੰ ਤਤੀ ਅੱਗ ਦੀ ਨਿਆਈਂ ਤਮੋਗੁਣ ਅਤੇ ਕਿਸੇ ਨੂੰ ਮਿੱਟੀ ਦੀ ਨਿਆਈਂ ਰਜੋਗੁਣ ਖਾਈ ਜਾ ਰਿਹਾ ਹੈ **ਵਾ:** ਜੋ ਠੰਡਾ ਸਤੋਗੁਣ ਧਾਰ ਕੇ ਤਾਤੀ = ਤਮੋਗੁਣ ਨੂੰ ਮੇਟ ਕੇ ਮਿਟੀ = ਭੂਮਾ ਰੂਪ ਬ੍ਰਹਮ ਦੇ ਅਨੰਦ ਨੂੰ ਖਾਈ = ਖਾਂਦੇ ਹਨ, ਉਹ ਨਿਹਾਲ ਹੋ ਜਾਂਦੇ ਹਨ **ਵਾ:** ਜਿਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਹਿਰਦੇ ਨੂੰ ਠੰਡੀ = ਸ਼ਾਂਤ ਕਰਨ ਵਾਲੀ ਸਿੱਖਿਆ ਧਾਰਨ ਕੀਤੀ ਹੈ, ਉਨ੍ਹਾਂ ਦੀ ਈਰਖਾ, ਕਾਲ ਦੀ ਤਾਤੀ = ਤਪਸ਼ ਮਿਟੀ = ਮਿਟ ਜਾਂਦੀ ਹੈ ਅਤੇ ਉਹ ਬ੍ਰਹਮਾਨੰਦ ਦੇ ਤਾਈਂ ਖਾਈ = ਖਾਣਾ ਕਰਦੇ ਹਨ।

## ਓਹੁ; ਨ ਬਾਲਾ ਬੂਢਾ, ਭਾਈ ॥੧॥ਰਹਾਉ॥

ਹੇ ਭਾਈ = ਭਰਾਵੋ ! ਦੇਹਾਂ ਤਾਂ ਨਾਸ਼ਵੰਤ ਹਨ ਪਰੰਤੂ ਓਹੁ = ਉਹ ਬ੍ਰਹਮ ਨਾ ਤਾਂ ਬਾਲਾ = ਬੱਚਾ ਤੇ ਨਾ ਹੀ ਬੂਢਾ = ਬ੍ਰਿਧ ਹੈ ਭਾਵ ਇਕ-ਰਸ ਰਹਿਣ ਵਾਲਾ ਹੈ **ਵਾ:** ਨਾ ਉਹ ਬਾਲਕਾਂ ਦੀ ਨਿਆਈਂ ਅਗਿਆਨੀ ਹੈ ਤੇ ਨਾ ਹੀ ਬੂਢਾ = ਹੰਕਾਰੀ ਹੈ, ਉਹ ਇਕ-ਰਸ ਪ੍ਰਕਾਸ਼ ਰੂਪ ਹੈ ॥੧॥ਰਹਾਉ॥

## ਨਾਨਕ ਦਾਸ; ਸਾਧ ਸਰਣਾਈ ॥
## ਗੁਰ ਪ੍ਰਸਾਦਿ; ਭਉ ਪਾਰਿ ਪਰਾਈ ॥੨॥੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਦਾਸ = ਦਾਸਾ ਭਾਵ ਧਾਰ ਕੇ ਸਾਧ = ਸ੍ਰੇਸ਼ਟ ਜਨਾਂ ਦੀ ਸਰਣਾਈ = ਸ਼ਰਣ ਵਿਚ ਆਇਆ ਹੈ। ਉਹ ਗੁਰ = ਸਤਿਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕਿਰਪਾ ਦੁਆਰਾ ਭਉ = ਭੈ-ਦਾਇਕ ਸੰਸਾਰ ਤੋਂ ਪਾਰਿ ਪਰਾਈ = ਪਾਰ ਪੈਂਦਾ ਹੈ ॥੨॥੩੩॥

## ਆਸਾ ਮਹਲਾ ੫ ॥
## ਸਦਾ ਸਦਾ; ਆਤਮ ਪਰਗਾਸੁ ॥ ਸਾਧਸੰਗਤਿ; ਹਰਿ ਚਰਣ ਨਿਵਾਸੁ ॥੧॥

ਹੇ ਗੁਰਸਿੱਖੋ ! ਜੋ ਸਦਾ ਸਦਾ = ਹਮੇਸ਼ਾਂ ਹਮੇਸ਼ਾਂ, ਸਦੀਵ ਕਾਲ ਆਤਮ = ਆਪਣਾ ਆਪ ਰੂਪ ਤੇ ਸਾਰਿਆਂ ਦਾ ਪ੍ਰਕਾਸ਼ਕ ਹੈ ਉਸ ਦੇ ਗਿਆਨ ਦਾ ਪਰਗਾਸੁ = ਪ੍ਰਕਾਸ਼ ਪ੍ਰਾਪਤ ਕਰੋ **ਵਾ:** ਜੋ (ਆ+ਤਮ) ਅਗਿਆਨਤਾ ਦੇ ਤਮ = ਹਨੇਰੇ ਤੋਂ ਆ = ਰਹਿਤ ਸਦਾ ਪਰਗਾਸੁ = ਪ੍ਰਕਾਸ਼ ਰੂਪ ਬ੍ਰਹਮ ਹੈ ਉਸਦੇ ਸਰੂਪ ਵਿਚ ਹਮੇਸ਼ਾਂ ਚਿੱਤ ਦੀ ਬਿਰਤੀ ਨੂੰ ਲਾਉਣਾ ਕਰੋ। ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਹਰਿ = ਪਰਮੇਸ਼ਰ ਦੇ ਚਰਣ ਕਮਲਾਂ ਵਿਚ ਨਿਵਾਸੁ = ਵਾਸਾ ਹੁੰਦਾ ਹੈ **ਅਥਵਾ** ਅੰਨ੍ਵੈ ਰੀਤਿ : ਸਾਧਸੰਗਤ ਦੁਆਰਾ ਜਿਨ੍ਹਾਂ ਦੇ ਆਤਮ = ਜੀਵਾਤਮਾ ਅੰਦਰ ਸਦਾ = ਨਿਤਯ ਸਰੂਪ ਦਾ ਪਰਗਾਸੁ = ਪ੍ਰਕਾਸ਼ ਹੋਇਆ ਹੈ, ਉਹਨਾਂ ਦਾ ਸਦਾ = ਹਮੇਸ਼ਾਂ ਹਰੀ ਚਰਣਾਂ ਵਿਚ ਨਿਵਾਸ ਰਹਿੰਦਾ ਹੈ ॥੧॥

## ਰਾਮ ਨਾਮ; ਨਿਤਿ ਜਪਿ ਮਨ ਮੇਰੇ ॥

ਹੇ ਮੇਰੇ = ਸਾਡੇ ਮਨਾਂ ! ਰਾਮ = ਪਰਮੇਸ਼ਰ ਦੇ ਨਾਮ ਨੂੰ ਨਿਤਿ = ਨਿਤਾਪ੍ਰਤੀ ਜਪਿ = ਜਪਣਾ ਕਰ। ਤਦ :

## ਸੀਤਲ ਸਾਂਤਿ ਸਦਾ ਸੁਖ ਪਾਵਹਿ; ਕਿਲਵਿਖ ਜਾਹਿ ਸਭੇ ਮਨ ਤੇਰੇ ॥੧॥ਰਹਾਉ॥

ਹੇ ਮੇਰੇ ਮਨਾਂ। ਤੂੰ ਸੀਤਲ ਕਰਨ ਵਾਲੇ, ਸਾਂਤਿ = ਸ਼ਾਂਤੀ ਦੇਣ ਵਾਲੇ ਅਤੇ ਸਦਾ = ਹਮੇਸ਼ਾਂ ਰਹਿਣ ਵਾਲੇ ਸੁਖ = ਅਨੰਦ ਸਰੂਪ ਪਰਮੇਸ਼ਰ ਨੂੰ ਪਾਵਹਿ = ਪਾ ਲਵੇਂਗਾ ਅਤੇ ਤੇਰੇ ਸਭੇ = ਸਾਰੇ ਕਿਲਵਿਖ = ਪਾਪ ਚਲੇ ਜਾਹਿ = ਜਾਣਗੇ ॥੧॥ਰਹਾਉ॥

## ਕਹੁ ਨਾਨਕ; ਜਾ ਕੇ ਪੂਰਨ ਕਰਮ ॥ ਸਤਿਗੁਰ ਭੇਟੇ; ਪੂਰਨ ਪਾਰਬ੍ਰਹਮ ॥੨॥੩੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾ = ਜਿਨ੍ਹਾਂ ਕੇ = ਦੇ ਪੂਰਨ = ਪੂਰੇ ਨਿਸ਼ਕਾਮ ਕਰਮ ਹਨ **ਵਾ:** ਜਿਨ੍ਹਾਂ ਦੇ ਕਰਮ ਪੂਰਨ ਗਿਆਨ ਫਲ ਦੇਣ ਵਾਲੇ ਹਨ **ਵਾ:** ਜਿਨ੍ਹਾਂ ਉੱਪਰ ਪਰਮੇਸ਼ਰ ਦੀ ਪੂਰਨ ਕਰਮ = ਬਖ਼ਸ਼ਿਸ਼ ਹੈ, ਤਿਨ੍ਹਾਂ ਨੂੰ ਸਭ ਥਾਵਾਂ 'ਤੇ ਪੂਰਨ = ਪੂਰਿਤ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਪਰਮੇਸ਼ਰ ਰੂਪ ਸਤਿਗੁਰ = ਗੁਰੂ ਸਾਹਿਬ ਜੀ ਭੇਟੇ = ਮਿਲਦੇ ਹਨ ॥੨॥੩੪॥

## ਦੂਜੇ ਘਰ ਕੇ ਚਉਤੀਸ ॥

ਇੱਥੋਂ ਤਕ ਪੰਜਵੇਂ ਪਾਤਸ਼ਾਹ ਜੀ ਦੇ ਦੂਜੇ = ਦੂਸਰੇ ਘਰ = ਸੁਰਤਾਲ ਕੇ = ਦੇ ਵਿਚ ਚਉਤੀਸ = ਚਉਂਤੀ (੩੪) ਸ਼ਬਦ ਆਏ ਹਨ।

(***ਨੋਟ :*** ਦੂਜੇ ਘਰ ਕੇ ਚਉਤੀਸ ਪਦ ਉਪਰਲੇ ਸ਼ਬਦ ਨਾਲ ਹੀ ਪੜ੍ਹਨਾ ਹੈ।)

## ਆਸਾ ਮਹਲਾ ੫ ॥ ਜਾ ਕਾ; ਹਰਿ ਸੁਆਮੀ ਪ੍ਰਭੁ ਬੇਲੀ ॥

ਹੇ ਭਾਈ ! ਜਾ = ਜਿਸ ਕਾ = ਦਾ ਸੁਆਮੀ = ਮਾਲਕ ਹਰਿ = ਹਰੀ ਪ੍ਰਭੂ = ਪਰਮੇਸ਼ਰ ਬੇਲੀ = ਮਿੱਤਰ ਹੈ।

**[ਅੰਗ ੩੭੯]**

## ਪੀੜ ਗਈ; ਫਿਰਿ ਨਹੀ ਦੁਹੇਲੀ ॥੧॥ਰਹਾਉ॥

ਉਨ੍ਹਾਂ ਦੀ ਜੰਮਣ ਮਰਣ, ਦੁਨੀਆਂ ਦੀ ਅਨੇਕ ਪ੍ਰਕਾਰ ਦੀ ਪੀੜ = ਦਰਦ ਚਲੀ ਗਈ ਹੈ ਤੇ ਫਿਰਿ = ਮੁੜ ਕੇ ਉਨ੍ਹਾਂ ਦੀ ਜਿੰਦ ਦੁਹੇਲੀ = ਦੁਖੀ ਨਹੀਂ ਹੁੰਦੀ ॥੧॥ਰਹਾਉ॥

## ਕਰਿ ਕਿਰਪਾ; ਚਰਨ ਸੰਗਿ ਮੇਲੀ ॥ ਸੂਖ ਸਹਜ; ਆਨੰਦ ਸੁਹੇਲੀ ॥੧॥

ਜਿਸ ਜੀਵ ਰੂਪ ਇਸਤ੍ਰੀ ਜਾਂ ਜਿਨ੍ਹਾਂ ਦੀ ਬਿਰਤੀ ਨੂੰ ਪਰਮੇਸ਼ਰ ਨੇ ਕਿਰਪਾ = ਦਇਆ ਦ੍ਰਿਸ਼ਟੀ ਕਰਿ = ਕਰਕੇ ਆਪਣੇ ਚਰਣਾਂ ਦੇ ਸੰਗਿ = ਨਾਲ ਮੇਲੀ = ਮੇਲ ਲਿਆ ਹੈ। ਉਹ ਸਹਜ = ਸੁਭਾਵਿਕ ਹੀ ਸੂਖ = ਸੁੱਖ ਸਰੂਪ ਬ੍ਰਹਮ ਦੇ ਅਨੰਦ = ਬ੍ਰਹਮਾਨੰਦ ਨੂੰ ਪਾ ਕੇ ਲੋਕ ਪ੍ਰਲੋਕ ਵਿਚ ਸੁਹੇਲੀ = ਸੁਖੀ ਹੋਈਆਂ ਹਨ ॥੧॥

## ਸਾਧਸੰਗਿ; ਗੁਣ ਗਾਇ ਅਤੋਲੀ ॥
## ਹਰਿ ਸਿਮਰਤ; ਨਾਨਕ ਭਈ ਅਮੋਲੀ ॥੨॥੩੫॥

ਜਿਨ੍ਹਾਂ ਨੇ ਸਾਧਸੰਗਿ = ਸਤਿਸੰਗਤ ਵਿਚ ਬੈਠ ਕੇ ਅਤੋਲੀ = ਤੋਲਣ ਤੋਂ ਰਹਿਤ, ਵਿਚਾਰਨ ਤੋਂ ਰਹਿਤ ਪਰਮੇਸ਼ਰ ਦੇ ਗੁਣ ਗਾਇ = ਗਾਇਣ ਕੀਤੇ ਹਨ **ਵਾ:** ਜਿਨ੍ਹਾਂ ਨੇ ਸਾਧਸੰਗਤ ਵਿਚ ਪ੍ਰਭੂ ਦੇ ਗੁਣਾਂ ਤਾਈਂ ਗਾਉਣਾ ਕੀਤਾ ਹੈ, ਉਨ੍ਹਾਂ ਨੂੰ ਅਤੋਲੀ = ਅਤੁੱਲ ਅਨੰਦ ਪ੍ਰਾਪਤ ਹੋਇਆ ਹੈ ਜੋ ਸ਼ਾਸਤਰ ਪ੍ਰਮਾਣ ਰੂਪ ਵੱਟੇ ਤੇ ਬੁੱਧੀ ਰੂਪ ਤਰਾਜ਼ੂ ਨਾਲ ਤੋਲਿਆ ਨਹੀਂ ਜਾ ਸਕਦਾ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਹਰਿ = ਪਰਮੇਸ਼ਰ ਦਾ ਸਿਮਰਤ = ਸਿਮਰਨ ਕੀਤਾ ਹੈ, ਉਹਨਾਂ ਦੀ ਬਿਰਤੀ, ਬੁੱਧੀ ਅਮੋਲੀ = ਅਮੋਲਕ ਹੋ ਗਈ ਹੈ **ਵਾ:** ਉਨ੍ਹਾਂ ਨੂੰ ਸਰੂਪ ਰੂਪ ਅਮੋਲਕ ਵਸਤੂ ਪ੍ਰਾਪਤ ਹੁੰਦੀ ਹੈ ॥੨॥੩੫॥

## ਆਸਾ ਮਹਲਾ ੫ ॥
## ਕਾਮ ਕ੍ਰੋਧ ਮਾਇਆ ਮਦ ਮਤਸਰ; ਏ ਖੇਲਤ ਸਭਿ ਜੂਐ ਹਾਰੇ ॥

***ਪਹਿਲਾ ਅਰਥ :*** ਕਾਮ = ਮਦਨ, ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ ਚਿੱਤ ਦੀ ਤੀਖਣ ਬਿਰਤੀ, ਮਾਇਆ = ਕਪਟ, ਮਦ = ਹੰਕਾਰ ਅਤੇ ਮਤਸਰ = ਈਰਖਾ ਆਦਿ, ਏ = ਇਹ ਸਭਿ = ਸਾਰੇ ਔਗੁਣਾਂ ਨੂੰ ਗੁਰਮੁਖ ਜਨਾਂ ਨੇ ਸ਼ੁਭ ਗੁਣਾਂ ਜਾਂ ਨਾਮ ਸਿਮਰਨ ਰੂਪੀ ਜੂਐ = ਜੂਆ ਖੇਲਤ = ਖੇਡਦਿਆਂ ਭਾਵ ਨਾਮ ਦਾ ਅਭਿਆਸ ਕਰਦਿਆਂ ਹਾਰੇ = ਹਰਾ ਦਿੱਤਾ ਹੈ। ਅਰਥਾਤ ਕਾਮ ਨੂੰ ਵਸਤ ਵਿਚਾਰ, ਕ੍ਰੋਧ ਨੂੰ ਸ਼ਾਂਤੀ ਦੁਆਰਾ, ਮਾਇਆਂ ਨੂੰ ਭਗਤੀ ਕਰਕੇ, ਹੰਕਾਰ ਨਿਮਰਤਾ ਨਾਲ ਅਤੇ ਮਤਸਰ (ਈਰਖਾ) ਨੂੰ ਸਮਤਾ ਨਾਲ ਨਵਿਰਤ ਕੀਤਾ ਹੈ।

***ਦੂਸਰਾ ਅਰਥ :*** ਜੋ ਪੁਰਸ਼ ਸੰਸਾਰ ਵਿਚ ਕਾਮ, ਕ੍ਰੋਧ, ਮਾਇਆ = ਛਲ, ਮਦ = ਹੰਕਾਰ, ਮਤਸਰ = ਈਰਖਾ ਆਦਿ ਵਿਸ਼ਿਆਂ ਰੂਪੀ ਜੂਏ ਨੂੰ ਖੇਡਦੇ ਹਨ, ਉਹ ਸਾਰੇ ਆਪਣੇ ਸ਼ੁਭ ਗੁਣਾਂ ਨੂੰ ਜਾਂ ਮਨੁੱਖਾ ਜਨਮ ਨੂੰ ਹਾਰੇ = ਹਾਰ ਜਾਂਦੇ ਹਨ।

## ਸਤੁ ਸੰਤੋਖੁ ਦਇਆ ਧਰਮੁ ਸਚੁ; ਇਹ ਅਪੁਨੈ ਗ੍ਰਿਹ ਭੀਤਰਿ ਵਾਰੇ ॥੧॥

ਸਤੁ = ਸੱਤਯ ਪ੍ਰਤੱਗੀ ਹੋਣਾ, ਧੀਰਜ, ਸੰਤੋਖ = ਸਬਰ, ਦਇਆ = ਕਰੁਣਾ (ਰਹਿਮ), ਧਰਮ = ਨਿਯਮ, ਫ਼ਰਜ਼ ਅਤੇ ਸੱਚ ਬੋਲਣਾ, ਇਹ = ਇਨ੍ਹਾਂ ਸ਼ੁਭ ਗੁਣਾਂ ਨੂੰ ਗੁਰਮੁਖ ਜਨਾਂ ਨੇ ਅਪੁਨੈ = ਆਪਣੇ ਹਿਰਦੇ ਰੂਪੀ ਗ੍ਰਿਹ = ਘਰ ਦੇ ਭੀਤਰਿ = ਵਿਚ ਵਾਰੇ = ਵਾੜਨਾ ਭਾਵ ਧਾਰਨ ਕੀਤਾ ਹੈ ॥੧॥

## ਜਨਮ ਮਰਨ; ਚੂਕੇ ਸਭਿ ਭਾਰੇ ॥

ਜਨਮ ਮਰਨ ਦੇ ਦੁੱਖਾਂ ਰੂਪੀ ਸਭਿ = ਸਾਰੇ ਭਾਰੇ = ਬੋਝੇ ਚੂਕੇ = ਚੁੱਕੇ ਗਏ ਭਾਵ ਨਵਿਰਤ ਹੋ ਗਏ ਹਨ **ਵਾ:** ਲੋਕ ਦੰਡ, ਪਿਤਰ ਦੰਡ, ਰਾਜ ਦੰਡ, ਦੇਵ ਦੰਡ ਆਦਿ ਸਾਰੇ ਭਾਰ ਚੁੱਕੇ ਗਏ ਹਨ।

## ਮਿਲਤ ਸੰਗਿ ਭਇਓ ਮਨੁ ਨਿਰਮਲੁ;
## ਗੁਰਿ ਪੂਰੈ ਲੈ ਖਿਨ ਮਹਿ ਤਾਰੇ ॥੧॥ਰਹਾਉ॥

ਸਤਿਸੰਗਤ ਦੇ ਸੰਗਿ = ਨਾਲ ਮਿਲਤ = ਮਿਲਣਾ ਕਰਕੇ ਮਨੁ = ਹਿਰਦਾ ਨਿਰਮਲੁ = ਉੱਜਲ ਭਇਓ = ਹੋ ਗਿਆ ਹੈ; ਪੂਰੇ = ਪੂਰਨ ਗੁਰ = ਸਤਿਗੁਰਾਂ ਨੇ ਸਾਡੇ ਮਨ ਦੀ ਬਿਰਤੀ ਨੂੰ ਲੈ ਕੇ ਆਪਣੇ ਚਰਣਾਂ ਦੀ ਪ੍ਰੀਤੀ ਨਾਲ ਜੋੜ ਕੇ ਖਿਨ = ਇਕ ਛਿਨ ਮਹਿ = ਵਿਚ ਹੀ ਸੰਸਾਰ-ਸਮੁੰਦਰ ਤੋਂ ਤਾਰੇ = ਤਾਰ ਦਿੱਤਾ ਹੈ ॥੧॥ਰਹਾਉ॥

**ਸਭ ਕੀ ਰੇਨੁ ਹੋਇ ਰਹੈ ਮਨੂਆ; ਸਗਲੇ ਦੀਸਹਿ ਮੀਤ ਪਿਆਰੇ ॥**

ਜੇਕਰ ਇਹ ਮਨੂਆ = ਮਨ ਸਭ = ਸਾਰਿਆਂ ਦੇ ਚਰਨਾਂ ਕੀ = ਦੀ ਰੇਨੁ = ਧੂੜ ਹੋਇ = ਹੋ ਕੇ ਰਹੇ ਤਾਂ ਸਗਲੇ = ਸਾਰੇ ਜੀਵ ਮੀਤ = ਮਿੱਤਰ ਪਿਆਰੇ ਹੀ ਦੀਸਹਿ = ਦਿਸਦੇ ਹਨ।

**ਸਭ ਮਧੇ ਰਵਿਆ ਮੇਰਾ ਠਾਕੁਰੁ; ਦਾਨੁ ਦੇਤ ਸਭਿ ਜੀਅ ਸਮੑਾਰੇ ॥੨॥**

ਸਭ = ਸਾਰਿਆਂ ਜੀਵਾਂ ਦੇ ਮਧੇ = ਵਿਚ ਮੇਰਾ = ਸਾਡਾ ਠਾਕੁਰੁ = ਸੁਆਮੀ ਰਵਿਆ = ਵਿਆਪਕ ਹੋ ਰਿਹਾ ਹੈ ਅਤੇ ਸਭ = ਸਾਰਿਆਂ ਜੀਅ = ਜੀਵਾਂ ਨੂੰ ਰੋਜ਼ੀ, ਸ੍ਵਾਸਾਂ ਦਾ ਦਾਨ ਦੇਤ = ਦਿੰਦਾ ਹੈ, ਫਿਰ ਪਾਲਣਾ ਕਰਨ ਰੂਪ ਸਮੑਾਰੇ = ਸੰਭਾਲਣਾ ਕਰਦਾ ਹੈ ॥੨॥

**ਏਕੋ ਏਕੁ ਆਪਿ ਇਕੁ ਏਕੈ; ਏਕੈ ਹੈ ਸਗਲਾ ਪਾਸਾਰੇ ॥**

ਏਕੋ = ਇਕ ਪਰਮੇਸ਼ਰ ਆਪ ਹੀ ਸਤਿਜੁਗ ਵਿਚ ਸੀ, ਏਕੁ = ਇੱਕੋ ਪਰਮੇਸ਼ਰ ਤ੍ਰੇਤੇ ਵਿਚ ਸੀ, ਇਕੁ = ਇੱਕੋ ਹੀ ਦੁਆਪਰ ਵਿਚ ਸੀ ਅਤੇ ਏਕੈ = ਇਕ ਹੀ ਪਰਮੇਸ਼ਰ ਕਲਿਜੁਗ ਵਿਚ ਹੈ ਅਤੇ ਏਕੈ = ਇਕ ਅਦ੍ਵੈਤ ਸਰੂਪ ਦਾ ਹੀ ਸਗਲਾ = ਸਾਰਾ ਪਾਸਾਰੇ = ਪਸਾਰਾ ਹੈ **ਵਾ:** ਇੱਕੋ ਇਕ ਪਰਮੇਸ਼ਰ ਭੂਤਕਾਲ ਵਿਚ ਸੀ, ਇੱਕੋ ਇਕ ਪਰਮੇਸ਼ਰ ਹੁਣ ਵਰਤਮਾਨ ਸਮੇਂ ਵਿਚ ਵਿਆਪਕ ਹੈ ਅਤੇ ਏਕੈ = ਇੱਕੋ ਇਕ ਅੱਗੇ ਨੂੰ ਵੀ ਸਾਰੇ ਪਸਾਰੇ ਵਿਚ ਵਿਆਪਕ ਹੋਵੇਗਾ।

**ਜਪਿ ਜਪਿ ਹੋਏ ਸਗਲ ਸਾਧ ਜਨ; ਏਕੁ ਨਾਮੁ ਧਿਆਇ ਬਹੁਤੁ ਉਧਾਰੇ ॥੩॥**

ਜਪਿ = ਜਪਣ ਜੋਗ ਪਰਮੇਸ਼ਰ ਦੇ ਨਾਮ ਨੂੰ ਜਿਨ੍ਹਾਂ ਨੇ ਜਪਿ = ਜਪਿਆ ਹੈ, ਉਹ ਸਗਲ = ਸਾਰੇ ਸਾਧ = ਸ੍ਰੇਸ਼ਟ ਜਨ = ਪੁਰਸ਼ ਭਾਵ ਸੰਤ ਮਹਾਂਪੁਰਖ ਹੋਏ ਹਨ, ਏਕੁ = ਇਕ ਨਾਮ ਨੂੰ ਧਿਆਇ = ਧਿਆਉਣਾ ਕਰਕੇ ਬਹੁਤੁ = ਬੇਅੰਤ ਪ੍ਰਾਣੀਆਂ ਦਾ ਉਧਾਰੇ = ਉਧਾਰ ਹੋਇਆ ਹੈ ॥੩॥

**ਗਹਿਰ ਗੰਭੀਰ ਬਿਅੰਤ ਗੁਸਾਈ; ਅੰਤੁ ਨਹੀ ਕਿਛੁ ਪਾਰਾਵਾਰੇ ॥**

ਹੇ ਗਹਿਰ = ਨਿਰਹੱਲ, ਗੰਭੀਰ = ਡੂੰਘੇ, ਬਿਅੰਤ = ਅੰਤ ਤੋਂ ਰਹਿਤ ਗੁਸਾਈ = ਪਰਮੇਸ਼ਰ **ਵਾ:** ਗਹਿਰ ਗੰਭੀਰ = ਡੂੰਘੇ ਤੋਂ ਡੂੰਘੇ ਬਿਅੰਤ = ਅਨੰਤ ਗੁਣਾਂ ਵਾਲੇ ਗੁਸਾਈ = ਪ੍ਰਿਥਵੀ ਦੇ ਮਾਲਕ ਵਾਹਿਗੁਰੂ ! ਤੁਹਾਡੇ ਪਾਰਾਵਾਰੇ = ਆਰ-ਪਾਰ ਦਾ ਲੋਕ-ਪ੍ਰਲੋਕ ਕਰਕੇ ਕਿਛੁ = ਕੁਝ ਅੰਤੁ = ਅਖ਼ੀਰ ਨਹੀਂ ਪਾਇਆ ਜਾਂਦਾ।

**ਤੁਮ੍ਰਰੀ ਕ੍ਰਿਪਾ ਤੇ ਗੁਨ ਗਾਵੈ ਨਾਨਕ;**
**ਧਿਆਇ ਧਿਆਇ ਪ੍ਰਭ ਕਉ ਨਮਸਕਾਰੇ ॥੪॥੩੬॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਤੁਮ੍ਰਰੀ = ਤੇਰੀ ਕ੍ਰਿਪਾ = ਦਇਆ ਦ੍ਰਿਸ਼ਟੀ ਤੇ = ਤੋਂ ਹੀ ਤੁਹਾਡੇ ਗੁਨ ਗਾਵੈ = ਗਾਉਂਦੇ ਹਾਂ ਅਤੇ ਧਿਆਇ = ਧਿਆਉਣ ਯੋਗ ਪ੍ਰਭ = ਪਰਮੇਸ਼ਰ ਕਉ = ਨੂੰ ਮਨ, ਬਾਣੀ, ਸਰੀਰ ਕਰਕੇ ਧਿਆਇ = ਧਿਆਉਂਦੇ ਹੋਏ ਸਤਿਕਾਰ ਸਹਿਤ ਨਮਸਕਾਰੇ = ਬੰਦਨਾ ਕਰਦੇ ਹਾਂ ॥੪॥੩੬॥

**ਆਸਾ ਮਹਲਾ ੫ ॥**

**ਤੂ ਬਿਅੰਤੁ ਅਵਿਗਤੁ ਅਗੋਚਰੁ; ਇਹੁ ਸਭੁ ਤੇਰਾ ਆਕਾਰੁ ॥**

ਹੇ ਪਰਮੇਸ਼ਰ ! ਤੂ = ਤੂੰ ਬਿਅੰਤ = ਅਨੰਤ ਗੁਣਾਂ ਦਾ ਮਾਲਕ ਅਵਿਗਤੁ = ਜਾਨਣ ਤੋਂ ਰਹਿਤ, ਗਿਆਨ

ਸਰੂਪ, ਅਗੋਚਰੁ = ਇੰਦ੍ਰੀਆਂ ਦੇ ਅਵਿਸ਼ੇ ਹੈਂ, ਇਹੁ = ਇਹ ਸਭੁ = ਸਾਰਾ ਜਗਤ ਤੇਰਾ ਹੀ ਆਕਾਰੁ = ਸਰੂਪ ਹੈ **ਵਾ:** (ਆ+ਕਾ+ਰੁ) ਆ = ਵਿਸ਼ਨੂੰ ਕਾ = ਕਰਤਾ ਬ੍ਰਹਮਾ ਰੁ = ਰੁਦ੍ਰ (ਸ਼ਿਵਜੀ) ਆਦਿ ਸਭ ਤੇਰੇ ਹੀ ਬਣਾਏ ਹੋਏ ਹਨ।

## ਕਿਆ ਹਮ ਜੰਤ ਕਰਹ ਚਤੁਰਾਈ; ਜਾਂ ਸਭੁ ਕਿਛੁ ਤੁਝੈ ਮਝਾਰਿ ॥੧॥

ਹੇ ਮਹਾਰਾਜ! ਹਮ = ਅਸੀਂ ਤੁਛ ਜੰਤ = ਜੀਵ ਕਿਆ = ਕੀ ਚਤੁਰਾਈ = ਸਿਆਣਪ ਕਰਹ = ਕਰ ਸਕਦੇ ਹਾਂ, ਜਾਂ = ਜਦ ਸਭੁ = ਸਾਰਾ ਕਿਛੁ = ਕੁਝ ਤੁਝੈ = ਤੇਰੇ ਹੁਕਮ ਮਝਾਰਿ = ਵਿਚ ਹੀ ਹੈ ॥੧॥

## ਮੇਰੇ ਸਤਿਗੁਰ; ਅਪਨੇ ਬਾਲਿਕ ਰਾਖਹੁ, ਲੀਲਾ ਧਾਰਿ ॥

ਹੇ ਮੇਰੇ = ਸਾਡੇ ਸਤਿਗੁਰ = ਸੱਚੇ ਗੁਰੂ! ਸੰਸਾਰ ਰੂਪੀ ਲੀਲਾ = ਖੇਡ ਨੂੰ ਧਾਰਿ = ਧਾਰਨ ਵਾਲੇ! ਸਾਨੂੰ ਅਪਨੇ = ਆਪਣੇ ਬਾਲਿਕ = ਬੱਚੇ ਜਾਣ ਕੇ ਰਾਖਹੁ = ਰੱਖਣਾ ਕਰੋ **ਵਾ:** ਜੋ ਲੀਲਾ = ਕੌਤਕ ਕਰਨ ਵਾਲੀ ਤੇਰੀ ਮਾਇਆ ਹੈ, ਅਸੀਂ ਉਸਨੂੰ ਧਾਰਿਆ ਹੋਇਆ ਹੈ, ਤੁਸੀਂ ਕਿਰਪਾ ਕਰਕੇ ਆਪਣੇ ਅਨਜਾਣ ਬੱਚੇ ਜਾਣ ਕੇ ਸਾਡੀ ਰੱਖਿਆ ਕਰੋ।

## ਦੇਹੁ ਸੁਮਤਿ ਸਦਾ ਗੁਣ ਗਾਵਾ; ਮੇਰੇ ਠਾਕੁਰ ਅਗਮ ਅਪਾਰ ॥੧॥ਰਹਾਉ॥

ਹੇ ਮੇਰੇ = ਸਾਡੇ ਅਗਮ = ਗੰਮਤਾਂ ਤੋਂ ਰਹਿਤ, ਅਪਾਰ = ਪਾਰਾਵਾਰ ਤੋਂ ਰਹਿਤ ਠਾਕੁਰ = ਸੁਆਮੀ ਪਰਮੇਸ਼ਰ! ਮੈਨੂੰ ਸੁਮਤਿ = ਸ੍ਰੇਸ਼ਟ ਬੁੱਧ ਦੇਹੁ = ਦੇਣੀ ਕਰੋ, ਜਿਸ ਕਰਕੇ ਮੈਂ ਸਦਾ = ਹਮੇਸ਼ਾਂ ਤੇਰੇ ਗੁਣਾਂ ਨੂੰ ਗਾਵਾ = ਗਾਉਂਦਾ ਰਹਾਂ ॥੧॥ਰਹਾਉ॥

## ਜੈਸੇ ਜਨਨਿ ਜਠਰ ਮਹਿ ਪ੍ਰਾਨੀ; ਓਹੁ ਰਹਤਾ ਨਾਮ ਅਧਾਰਿ ॥

ਹੇ ਭਾਈ! ਜੈਸੇ = ਜਿਸ ਪ੍ਰਕਾਰ ਜਨਨਿ = ਮਾਤਾ ਦੇ ਜਠਰ = ਪੇਟ ਮਹਿ = ਵਿਚ ਜੋ ਪ੍ਰਾਨੀ = ਪ੍ਰਾਣਾਧਾਰੀ ਜੀਵ ਹੈ, ਓਹੁ = ਉਹ ਉੱਥੇ ਜਠਰਾ ਅਗਨੀ ਵਿਚ ਨਾਮ ਦੇ ਅਧਾਰਿ = ਆਸਰੇ ਹੀ ਬਚਿਆ ਰਹਤਾ = ਰਹਿੰਦਾ ਹੈ।

## ਅਨਦੁ ਕਰੈ ਸਾਸਿ ਸਾਸਿ ਸਮ੍ਾਰੈ; ਨਾ ਪੋਹੈ ਅਗਨਾਰਿ ॥੨॥

ਉਥੇ ਜੀਵ ਸਾਸਿ ਸਾਸਿ = ਹਰ ਦਮ ਪਰਮੇਸ਼ਰ ਨੂੰ ਸਮ੍ਾਰੈ = ਯਾਦ ਕਰਦਾ ਹੋਇਆ ਅਨਦੁ = ਅਨੰਦ ਪ੍ਰਾਪਤ ਕਰੈ = ਕਰਦਾ ਹੈ ਤੇ ਇਸ ਨੂੰ ਮਾਤਾ ਦੇ ਗਰਭ ਦੀ ਅਗਨਾਰਿ = ਜਠਰਾਗਨਿ ਪੋਹੈ = ਪੋਂਹਦੀ ਨਹੀਂ ਹੈ **ਵਾ:** (ਅਗ+ਨਾਰਿ) ਅਗ = ਅਗਨੀ ਅਤੇ ਨਾਰਿ = ਪਾਣੀ ਨਹੀਂ ਪੋਂਹਦਾ **ਵਾ:** ਹੇ ਮਹਾਰਾਜ! ਤੇਰਾ ਸਾਸ ਸਾਸ ਸਿਮਰਨ ਕਰਨ ਨਾਲ ਮਾਇਆ ਰੂਪੀ ਅਗਨੀ ਤੇ ਪਦਾਰਥਾਂ ਰੂਪੀ ਜਲ ਪੋਹ ਨਹੀਂ ਸਕਦਾ, ਇਉਂ ਸਾਡੀ ਰੱਖਿਆ ਕਰੋ ॥੨॥

## ਪਰ ਧਨ ਪਰ ਦਾਰਾ ਪਰ ਨਿੰਦਾ; ਇਨ ਸਿਉ ਪ੍ਰੀਤਿ ਨਿਵਾਰਿ ॥

ਹੇ ਭਾਈ! ਜੋ ਪਰ = ਪਰਾਇਆ ਧਨ, ਪਰ = ਪਰਾਈ ਦਾਰਾ = ਇਸਤਰੀ ਅਤੇ ਪਰ = ਪਰਾਈ ਨਿੰਦਾ = ਅਪਜਸ ਕਰਨੀ ਹੈ, ਇਨ = ਇਨ੍ਹਾਂ ਦੇ ਸਿਉ = ਨਾਲੋਂ ਪ੍ਰੀਤਿ = ਪ੍ਰੀਤੀ ਨਿਵਾਰਿ = ਦੂਰ ਕਰ ਦੇਣੀ ਕਰੋ।

## ਚਰਨ ਕਮਲ ਸੇਵੀ ਰਿਦ ਅੰਤਰਿ; ਗੁਰ ਪੂਰੇ ਕੈ ਆਧਾਰਿ ॥੩॥

ਪੂਰੇ = ਪੂਰਨ ਗੁਰ = ਸਤਿਗੁਰੂ ਸਾਹਿਬ ਜੀ ਕੇ = ਦੇ ਆਧਾਰਿ = ਆਸਰੇ ਹੋ ਕੇ ਮਹਾਰਾਜ ਜੀ ਦੇ ਚਰਨ ਜੋ ਕਮਲ ਵੱਤ ਨਿਰਲੇਪ ਹਨ, ਉਨ੍ਹਾਂ ਨੂੰ ਰਿਦ = ਹਿਰਦੇ ਦੇ ਅੰਤਰਿ = ਅੰਦਰ ਸੇਵੀ = ਸੇਵਨਾ ਕਰੋ ॥੩॥

## ਗ੍ਰਿਹੁ ਮੰਦਰ ਮਹਲਾ ਜੋ ਦੀਸਹਿ; ਨਾ ਕੋਈ ਸੰਗਾਰਿ ॥

ਇਹ ਗ੍ਰਿਹੁ = ਘਰ ਮੰਦਰ = ਮਕਾਨ ਮਹਲਾ = ਨਿਵਾਸ ਅਸਥਾਨ **ਵਾ:** ਮਹਲਾ = ਇਸਤਰੀ ਆਦਿ ਜੋ = ਜਿਹੜਾ ਕੁਝ ਭੀ ਪਦਾਰਥ ਦੀਸਹਿ = ਦਿਖਾਈ ਦੇ ਰਿਹਾ ਹੈ, ਅੰਤ ਵੇਲੇ ਇਨ੍ਹਾਂ ਵਿੱਚੋਂ ਕੋਈ ਵੀ ਸੰਗਾਰਿ = ਸੰਗੀ ਨਹੀਂ ਹੋਵੇਗਾ।

## ਜਬ ਲਗੁ ਜੀਵਹਿ ਕਲੀ ਕਾਲ ਮਹਿ; ਜਨ ਨਾਨਕ ਨਾਮੁ ਸਮਾਰਿ ॥੪॥੩੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜਨ = ਪੁਰਸ਼ੋ! ਜਬ = ਜਦੋਂ ਲਗੁ = ਤਕ ਕਲੀ = ਕਲਿਜੁਗ ਦੇ ਕਾਲ = ਸਮੇਂ ਮਹਿ = ਵਿਚ ਜੀਵ ਜੀਵਹਿ = ਜਿਉਣਾ ਕਰਦਾ ਹੈ, ਉਤਨਾ ਚਿਰ ਤਕ ਪਰਮੇਸ਼ਰ ਦੇ ਨਾਮ ਨੂੰ ਸਮਾਰਿ = ਯਾਦ ਕਰਨਾ ਕਰ ॥੪॥੩੭॥

## ਆਸਾ ਘਰੁ ੩ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਦੇ ਪਾਸ ਕੋਈ ਰਾਜਾ ਆਇਆ, ਜੋ ਆਪਣੇ ਰਾਜ ਭਾਗ ਦਾ ਬਹੁਤ ਮਾਣ ਕਰਦਾ ਸੀ। ਉਸ ਪ੍ਰਤੀ ਸਤਿਗੁਰੂ ਜੀ ਆਸਾ ਰਾਗ ਦੇ ਤੀਜੇ ਘਰੁ = ਸੁਰਤਾਲ ਵਿਚ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

੧ = ਅਦੁੱਤੀ ਬ੍ਰਹਮ ਓ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਰਾਜ ਮਿਲਕ ਜੋਬਨ ਗ੍ਰਿਹ ਸੋਭਾ; ਰੂਪਵੰਤੁ ਜੋੁਆਨੀ ॥

ਹੇ ਰਾਜਨ! ਜੋ ਤੂੰ ਸਮਝਦਾ ਹੈਂ ਕਿ ਮੈਂ ਰਾਜ = ਰਜਵਾੜਿਆਂ ਦਾ ਮਾਲਕ ਰਾਜਾ ਹਾਂ ਅਤੇ ਮੇਰੇ ਪਾਸ ਮਿਲਕ = ਜਗੀਰਾਂ, ਜੋਬਨ = ਜੁਆਨੀ ਅਵਸਥਾ, ਗ੍ਰਿਹ = ਘਰ, ਲੋਕਾਂ ਵਿਚ ਸੋਭਾ = ਵਡਿਆਈ ਹੈ ਅਤੇ ਮੈਂ ਰੂਪਵੰਤੁ = ਸੁੰਦਰ ਸਰੂਪ ਵਾਲਾ ਹਾਂ, ਇਹ ਇਤਿਆਦਿਕ ਸਮੱਗਰੀ **ਵਾ:** ਰੂਪਵੰਤੁ = ਸੁੰਦਰ ਸਰੂਪ ਵਾਲੀ ਤੇ ਜੋੁਆਨੀ = ਜਵਾਨੀ ਵਾਲੀ ਇਸਤਰੀ ਹੈ **ਵਾ:** (ਜੋੁ+ਆਨੀ) ਜੋੁ = ਜਿਹੜੀ ਰੂਪਵਾਨ ਇਸਤਰੀ ਤੂੰ ਆਨੀ = ਲਿਆਂਦੀ ਹੈ।

## ਬਹੁਤੁ ਦਰਬੁ ਹਸਤੀ ਅਰੁ ਘੋੜੇ; ਲਾਲ ਲਾਖ ਬੈ ਆਨੀ ॥

ਬਹੁਤੁ = ਬੇਅੰਤ ਦਰਬੁ = ਧਨ, ਹਸਤੀ = ਹਾਥੀ ਅਰੁ = ਅਤੇ ਘੋੜੇ ਤੇਰੇ ਕੋਲ ਹਨ, ਅਤੇ ਤੂੰ ਲਾਖ = ਲੱਖਾਂ ਰੁਪਈਆਂ ਦੇ ਲਾਲ ਵੀ ਬੈ = ਮੁੱਲ ਖ਼ਰੀਦ ਕੇ ਆਨੀ = ਲਿਆਉਣੇ ਕੀਤੇ ਹਨ।

## ਆਗੈ ਦਰਗਹਿ ਕਾਮਿ ਨ ਆਵੈ; ਛੋਡਿ ਚਲੈ ਅਭਿਮਾਨੀ ॥੧॥

ਪਰ ਆਗੈ = ਅੱਗੇ ਦਰਗਹਿ = ਪ੍ਰਲੋਕ ਵਿਚ ਇਹ ਤੇਰੇ ਸਭ ਪਦਾਰਥ ਕਿਸੇ ਕਾਮਿ = ਕੰਮ ਨ = ਨਹੀਂ ਆਵੈ = ਆਉਣੇ, ਹੇ ਅਭਿਮਾਨੀ = ਹੰਕਾਰੀ ਰਾਜਨ! ਇਹ ਸਭ ਕੁਝ ਇਥੇ ਹੀ ਛੋਡਿ = ਛੱਡ ਕੇ ਖ਼ਾਲੀ ਹੱਥੀਂ

ਚਲੈ = ਚਲਿਆ ਜਾਵੇਂਗਾ **ਵਾ:** ਵੱਡੇ ਵੱਡੇ ਅਭਿਮਾਨੀ = ਹੰਕਾਰੀ ਸਭ ਕੁਝ ਏਥੇ ਹੀ ਛੱਡ ਕੇ ਚਲੇ ਗਏ ਹਨ ॥੧॥

## ਕਾਹੇ; ਏਕ ਬਿਨਾ ਚਿਤੁ ਲਾਈਐ ॥

ਇਸ ਕਰਕੇ ਏਕ = ਇਕ ਪਰਮੇਸ਼ਰ ਤੋਂ ਬਿਨਾਂ = ਬਗ਼ੈਰ ਕਾਹੇ = ਕਿਉਂ ਇਨ੍ਹਾਂ ਹੋਰਨਾਂ ਪਦਾਰਥਾਂ ਵਿਚ ਚਿਤੁ = ਮਨ ਨੂੰ ਲਾਈਐ = ਲਾਉਣਾ ਕਰੀਏ। ਸਗੋਂ;

## ਊਠਤ ਬੈਠਤ ਸੋਵਤ ਜਾਗਤ; ਸਦਾ ਸਦਾ ਹਰਿ ਧਿਆਈਐ ॥੧॥ਰਹਾਉ॥

ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸੋਵਤ = ਸੌਣ ਲੱਗਿਆਂ, ਜਾਗਤ = ਜਾਗਦਿਆਂ **ਵਾ:** ਊਠਤ = ਸੰਸਾਰ ਤੋਂ ਉਪਰਾਮ ਹੁੰਦਿਆਂ, ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ, ਨਿਰਵਿਕਲਪ ਸਮਾਧੀ ਵਿਚ ਸੋਵਤ = ਸੌਂਦਿਆਂ ਅਤੇ ਗਿਆਨ ਅਵਸਥਾ ਵਿਚ ਜਾਗਤ = ਜਾਗਦਿਆਂ, ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ ॥੧॥ਰਹਾਉ॥

## ਮਹਾ ਬਚਿਤ੍ਰ ਸੁੰਦਰ ਆਖਾੜੇ; ਰਣ ਮਹਿ ਜਿਤੇ ਪਵਾੜੇ ॥

(**ਜਿੱਤੇ** ਬੋਲਣਾ)

ਜੋ ਪੁਰਖ ਮਹਾ = ਬਹੁਤ ਬਚ੍ਰਿਤ = ਅਨੋਖੇ ਸੁੰਦਰ = ਸੋਹਣੇ ਆਖਾੜੇ = ਪਹਿਲਵਾਨਾਂ ਦੀ ਕੁਸ਼ਤੀਆਂ ਦੇ ਥਾਂ, ਮੱਲਯੁੱਧ ਦੀ ਭੂਮੀ ਨੂੰ ਦੇਖਦਾ ਹੈ ਅਤੇ ਰਣ = ਜੰਗ ਦੇ ਮੈਦਾਨ ਮਹਿ = ਵਿਚ ਪਵਾੜੇ = ਝਗੜਿਆਂ ਜਾਂ ਯੁੱਧ ਨੂੰ ਜਿਤੇ = ਜਿੱਤਣਾ ਕਰਦਾ ਹੈ।

**[ਅੰਗ ੩੮੦]**

## ਹਉ ਮਾਰਉ ਹਉ ਬੰਧਉ ਛੋਡਉ; ਮੁਖ ਤੇ ਏਵ ਬਬਾੜੇ ॥

ਹੰਕਾਰ ਵਿਚ ਆਪਣੇ ਮੁਖ = ਮੂੰਹ ਤੇ ਏਵ = ਇਸ ਪ੍ਰਕਾਰ ਬਬਾੜੇ = ਬਕਦਾ ਹੈ ਕਿ ਹਉ = ਮੈਂ ਸਭ ਨੂੰ ਮਾਰਉ = ਮਾਰ ਸਕਦਾ ਹਾਂ, ਹਉ = ਮੈਂ ਜਿਸਨੂੰ ਮਰਜ਼ੀ ਬੰਧਉ = ਬੰਨ੍ਹ ਸਕਦਾ ਹਾਂ ਅਤੇ ਜਿਸ ਨੂੰ ਮਰਜ਼ੀ ਛੋਡਉ = ਛੱਡ ਸਕਦਾ ਹਾਂ, ਪਰੰਤੂ;

## ਆਇਆ ਹੁਕਮੁ ਪਾਰਬ੍ਰਹਮ ਕਾ; ਛੋਡਿ ਚਲਿਆ ਏਕ ਦਿਹਾੜੇ ॥੨॥

ਜਦੋਂ ਪਾਰਬ੍ਰਹਮ = ਪਰਮੇਸ਼ਰ ਕਾ = ਦਾ ਹੁਕਮੁ = ਫ਼ੁਰਮਾਨ ਆਇਆ = ਆ ਗਿਆ, ਤਦ ਏਕ = ਇਕ ਦਿਹਾੜੇ = ਦਿਨ ਵਿਚ ਹੀ ਸਭ ਕੁਝ ਛੋਡਿ = ਛੱਡ ਕੇ ਚਲਿਆ ਜਾਂਦਾ ਹੈ ॥੨॥

## ਕਰਮ ਧਰਮ ਜੁਗਤਿ ਬਹੁ ਕਰਤਾ; ਕਰਣੈਹਾਰੁ ਨ ਜਾਨੈ ॥

ਬਹੁ = ਅਨੇਕ ਤਰ੍ਹਾਂ ਦੇ ਕਰਮ, ਧਰਮ = ਜੱਗ ਪੁੰਨ ਆਦਿਕ, ਅਤੇ ਜੁਗਤਿ = ਜੁਗਤੀਆਂ ਕਰਤਾ = ਕਰਦਾ ਹੈ, ਪਰ ਕਰਣੈਹਾਰੁ = ਰਚਨਹਾਰ ਪਰਮੇਸ਼ਰ ਨੂੰ ਨ ਜਾਨੈ = ਜਾਣਦਾ ਹੀ ਨਹੀਂ ਹੈ।

## ਉਪਦੇਸੁ ਕਰੈ ਆਪਿ ਨ ਕਮਾਵੈ; ਤਤੁ ਸਬਦੁ ਨ ਪਛਾਨੈ ॥

ਦੁਨੀਆਂ ਤਾਈਂ ਗਿਆਨੀ ਬਣ ਕੇ ਉਪਦੇਸੁ = ਸਿੱਖਿਆ ਦੇਣਾ ਕਰੈ = ਕਰਦਾ ਹੈ, ਪਰੰਤੂ ਆਪ ਪਰਮੇਸ਼ਰ ਦੇ ਨਾਮ ਤਾਈਂ ਕਮਾਵੈ = ਕਮਾਉਂਦਾ ਨਹੀਂ ਅਤੇ ਨਾ ਹੀ ਤਤੁ = ਸਾਰ ਰੂਪ ਸਬਦੁ = ਬ੍ਰਹਮ ਨੂੰ ਪਛਾਨੈ = ਪਛਾਣਨਾ ਕਰਦਾ ਹੈ।

## ਨਾਂਗਾ ਆਇਆ ਨਾਂਗੋ ਜਾਸੀ; ਜਿਉ ਹਸਤੀ ਖਾਕੁ ਛਾਨੈ ॥੩॥

ਹੇ ਰਾਜਨ! ਇਸ ਸੰਸਾਰ ਵਿਚ ਜੀਵ ਨਾਂਗਾ = ਨੰਗਾ ਹੀ ਆਇਆ ਹੈ ਤੇ ਅੰਤ ਨੂੰ ਨਾਂਗੋ = ਨੰਗਾ ਹੀ ਪ੍ਰਲੋਕ ਨੂੰ ਜਾਸੀ = ਜਾਵੇਗਾ, ਇਸ ਦੇ ਕੀਤੇ ਹੋਏ ਸਾਰੇ ਕਰਮ ਧਰਮ ਇਉਂ ਨਿਸਫਲ ਹਨ, ਜਿਉ = ਜਿਵੇਂ ਹਸਤੀ = ਹਾਥੀ ਨਹਾ ਕੇ ਬਾਅਦ ਵਿਚ ਆਪਣੀ ਸੁੰਡ ਨਾਲ ਆਪਣੇ ਸਿਰ ਉੱਪਰ ਖਾਕੁ = ਮਿੱਟੀ, ਖੇਹ ਛਾਨੈ = ਚੁਣ ਕੇ ਪਾ ਲੈਂਦਾ ਹੈ। ਇਉਂ ਇਹ ਜੀਵ ਹਾਥੀ ਦੇ ਨਹਾਉਣ ਦੀ ਨਿਆਈਂ ਚੰਗੇ ਕਰਮ ਤਾਂ ਕਰਦੇ ਹਨ ਪਰੰਤੂ ਮਗਰੋਂ ਹੰਕਾਰ ਕਰਕੇ ਸਿਰ ਪਰ ਸੁਆਹ ਪਾ ਲੈਂਦੇ ਹਨ॥੩॥ ਜੈਸਾ ਕਿ :

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**
**ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ ॥੪੬॥** *(ਸਲੋਕ ਮ: ੯, ਅੰਗ ੧੪੨੮)*

## ਸੰਤ ਸਜਨ ਸੁਨਹੁ ਸਭਿ ਮੀਤਾ; ਝੂਠਾ ਏਹੁ ਪਸਾਰਾ ॥

ਹੇ ਸੰਤ = ਸ਼ਾਂਤ ਸਰੂਪ ਸ੍ਵਨ ਮੰਨਣ ਕਰਨ ਵਾਲੇ ਸਜਨ = ਭਲੇ ਪੁਰਸ਼ੋ ਅਤੇ ਸਤ ਸੰਤੋਖ ਆਦਿ ਗੁਣਾਂ ਨੂੰ ਧਾਰਨ ਵਾਲੇ ਮੀਤਾ = ਮਿੱਤਰੋ! ਤੁਸੀਂ ਸਭਿ = ਸਾਰੇ ਸੁਨਹੁ = ਸੁਣਨਾ ਕਰੋ ਕਿ ਇਹ ਜਗਤ ਦਾ ਪਸਾਰਾ = ਫੈਲਾਅ, ਵਿਸਤਾਰ ਸਾਰਾ ਝੂਠਾ = ਮਿਥਿਆ ਹੈ।

## ਮੇਰੀ ਮੇਰੀ ਕਰਿ ਕਰਿ ਡੂਬੇ; ਖਪਿ ਖਪਿ ਮੁਏ ਗਵਾਰਾ ॥

ਜਿਹੜੇ ਮੇਰੀ ਜ਼ਰ, ਮੇਰੀ ਜ਼ਮੀਨ ਕਰ ਕਰ ਕੇ ਸੰਸਾਰ-ਸਮੁੰਦਰ ਵਿਚ ਡੂਬੇ = ਡੁੱਬੇ ਹੋਏ ਹਨ, ਉਹ ਗਵਾਰਾ = ਬੇਸਮਝ ਮੂਰਖ ਜੀਵ ਪਦਾਰਥਾਂ ਵਿਚ ਖਪਿ ਖਪਿ = ਖੱਚਤ ਖੱਚਤ ਹੋ ਹੋ ਕੇ ਮੁਏ = ਮਰ ਗਏ ਹਨ।

## ਗੁਰ ਮਿਲਿ ਨਾਨਕ ਨਾਮੁ ਧਿਆਇਆ; ਸਾਚਿ ਨਾਮਿ ਨਿਸਤਾਰਾ ॥੪॥੧॥੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਇਸ ਲਈ ਗੁਰ = ਗੁਰਾਂ ਨਾਲ ਮਿਲ ਕਰਕੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕਰੋ, ਕਿਉਂਕਿ ਸਾਚਿ = ਸੱਚੇ ਪਰਮੇਸ਼ਰ ਦੇ ਨਾਮ ਕਰਕੇ ਹੀ ਜਗਤ ਤੋਂ ਨਿਸਤਾਰਾ = ਤਰਨਾ ਹੁੰਦਾ ਹੈ॥੪॥੧॥੩੮॥

## ਰਾਗੁ ਆਸਾ ਘਰੁ ੫ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥

ਰਾਗ ਆਸਾ ਦੇ ੫ = ਪੰਜਵੇਂ ਘਰੁ = ਸੁਰਤਾਲ ਵਿਚ ਪੰਜਵੇਂ ਪਾਤਸ਼ਾਹ ਜੀ ਉਪਦੇਸ਼ ਬਖ਼ਸ਼ਦੇ ਹਨ। ੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਭ੍ਰਮ ਮਹਿ ਸੋਈ; ਸਗਲ ਜਗਤ ਧੰਧ ਅੰਧ ॥ ਕੋਊ ਜਾਗੈ; ਹਰਿ ਜਨੁ ॥੧॥

ਸਗਲ = ਸਾਰੇ ਜਗਤ = ਸੰਸਾਰ ਦੇ ਜੀਵਾਂ ਦੀ ਧੰਧ = ਧੰਧਿਆਂ ਵਿਚ ਅੰਧ = ਅੰਨ੍ਹੇ ਹੋਇਆਂ ਦੀ ਬਿਰਤੀ, ਬੁੱਧੀ ਭ੍ਰਮ = ਭਰਮ ਸੰਸਿਆਂ ਕਰਕੇ ਅਵਿੱਦਿਆ ਰੂਪੀ ਨੀਂਦ ਮਹਿ = ਵਿਚ ਸੋਈ = ਸੁੱਤੀ ਪਈ ਹੈ। ਕੋਊ = ਕੋਈ ਵਿਰਲਾ ਹੀ ਹਰਿ = ਪਰਮੇਸ਼ਰ ਦਾ ਜਨੁ = ਸੇਵਕ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ॥੧॥

## ਮਹਾ ਮੋਹਨੀ ਮਗਨ; ਪ੍ਰਿਅ ਪ੍ਰੀਤਿ ਪ੍ਰਾਨ ॥ ਕੋਊ ਤਿਆਗੈ; ਵਿਰਲਾ ॥੨॥

ਸੰਸਾਰੀ ਜੀਵ ਪ੍ਰਾਨ = ਪ੍ਰਾਣਾਂ ਨਾਲੋਂ ਭੀ ਪ੍ਰਿਅ = ਪਿਆਰੀ ਜਾਣ ਕੇ ਮਹਾ = ਵੱਡੀ ਮੋਹਨੀ = ਮੋਹ ਲੈਣ

ਵਾਲੀ ਮਾਇਆ ਵਿਚ ਪ੍ਰੀਤਿ = ਪ੍ਰੀਤੀ ਲਗਾ ਕੇ ਮਗਨ = ਮਸਤ ਹੋਏ ਪਏ ਹਨ। ਕੋਊ = ਕੋਈ ਵਿਰਲਾ = ਟਾਵਾਂ ਟਾਵਾਂ ਗੁਰਮੁਖ ਜਨ ਇਸ ਮਾਇਆ ਨੂੰ ਤਿਆਗੈ = ਛੱਡਦਾ ਹੈ ॥੨॥

## ਚਰਨ ਕਮਲ ਆਨੂਪ; ਹਰਿ ਸੰਤ ਮੰਤ ॥ ਕੋਊ ਲਾਗੈ; ਸਾਧੂ ॥੩॥

ਪਰਮੇਸ਼ਰ ਦੇ ਚਰਣ ਜੋ ਕਮਲ ਵੱਤ ਨਿਰਮਲ ਅਤੇ ਆਨੂਪ = ਉਪਮਾ ਤੋਂ ਰਹਿਤ ਹਨ, ਉਹਨਾਂ ਚਰਣਾਂ ਵਿਚ ਹਰਿ = ਹਰੀ ਦੇ ਸੰਤ = ਸ਼ਾਂਤ ਚਿਤ ਭਗਤ ਜਨਾਂ ਕੋਲੋਂ ਮੰਤ = ਮੰਤ੍ਰ ਉਪਦੇਸ਼ ਲੈ ਕੇ, ਕੋਊ = ਕੋਈ ਸਾਧੂ = ਸ੍ਰੇਸ਼ਟ ਜਗਿਆਸੂ ਜਨ ਹੀ ਲਾਗੈ = ਲੱਗਦਾ ਹੈ ॥੩॥

## ਨਾਨਕ ਸਾਧੂ ਸੰਗਿ; ਜਾਗੇ ਗਿਆਨ ਰੰਗਿ ॥
## ਵਡਭਾਗੇ; ਕਿਰਪਾ ॥੪॥੧॥੩੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਿ = ਸੰਗਤ ਕਰਦੇ ਹਨ, ਉਹ ਗਿਆਨ ਦੇ ਰੰਗਿ = ਅਨੰਦ ਵਿਚ ਜਾਗੇ = ਜਾਗਦੇ ਹਨ। ਉਹੀ ਵਡਭਾਗੇ = ਵੱਡਿਆਂ ਭਾਗਾਂ ਵਾਲੇ ਹਨ ਅਤੇ ਉਨ੍ਹਾਂ 'ਤੇ ਹੀ ਪਰਮੇਸ਼ਰ ਦੀ ਕਿਰਪਾ = ਮਿਹਰ ਹੈ ॥੪॥੧॥੩੯॥

## ੧ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੬ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਭਾਣਾ ਮੰਨਣ ਦੀ ਬਾਬਤ ਦੱਸਦੇ ਹਨ, ਜਿਵੇਂ ਵੇਦਾਂਤੀਆਂ ਨੇ ਜੀਵਨ ਮੁਕਤੀ ਦਾ ਰਸਤਾ ਤੱਤ ਸਰੂਪ ਦਾ ਗਿਆਨ, ਮਨ ਦਾ ਨਾਸ, ਵਾਸ਼ਨਾ ਦੇ ਖੈ ਹੋ ਜਾਣ ਨੂੰ ਮੰਨਿਆ ਹੈ। ਪਰ ਸਤਿਗੁਰੂ ਜੀ ਕਹਿੰਦੇ ਹਨ ਕਿ ਭਾਣਾ ਮੰਨਣਾ, ਨਾਮ ਜਪਣਾ ਅਤੇ ਹਉਮੈ ਛੱਡਣੀ ਇਨ੍ਹਾਂ ਤਿੰਨਾਂ ਕਰਕੇ ਜੀਵਨ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਸੋ ਸਤਿਗੁਰੂ ਜੀ ਰਜ਼ਾ ਵਿਚ ਚੱਲਣ ਲਈ ਕਹਿੰਦੇ ਹੋਏ ਇਹ ਪਾਵਨ ਸ਼ਬਦ ਉਚਾਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਆਸਾ ਰਾਗੁ ਦੇ ਛੇਵੇਂ ਘਰੁ = ਸੁਰਤਾਲ ਵਿਚ ਪੰਜਵੇਂ ਸਤਿਗੁਰੂ ਜੀ ਉਚਾਰਦੇ ਹਨ।

## ਜੋ ਤੁਧੁ ਭਾਵੈ ਸੋ ਪਰਵਾਨਾ; ਸੂਖੁ ਸਹਜੁ ਮਨਿ ਸੋਈ ॥

ਹੇ ਮਹਾਰਾਜ! ਜੋ = ਜਿਹੜਾ ਕੁਝ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਸਾਨੂੰ ਪਰਵਾਨਾ = ਪ੍ਰਮਾਣਨੀਕ ਹੈ, ਸਾਡੇ ਤਾਂ ਮਨਿ = ਹਿਰਦੇ ਵਿਚ ਸੋਈ = ਉਹੀ ਸੂਖੁ ਸਹਜੁ = ਸੁਭਾਵਿਕ ਸੁਖ, ਅਚੁੱਤ ਸੁਖ ਹੈ।

## ਕਰਣ ਕਾਰਣ ਸਮਰਥ ਅਪਾਰਾ; ਅਵਰੁ ਨਾਹੀ ਰੇ ਕੋਈ ॥੧॥

ਰੇ = ਹੇ ਮਹਾਰਾਜ! ਤੁਸੀਂ ਕਰਣ ਕਾਰਣ = ਸਾਰੇ ਕਾਰਜਾਂ ਦੇ ਕਰਣ ਵਾਲੇ, ਸਮਰਥ = ਸਰਬ ਸ਼ਕਤੀਮਾਨ ਅਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੋ, ਤੁਹਾਡੇ ਤੋਂ ਬਿਨਾਂ ਅਵਰੁ = ਹੋਰ ਕੋਈ ਸਾਡਾ ਆਸਰਾ ਨਾਹੀ = ਨਹੀਂ ਹੈ ॥੧॥

## ਤੇਰੇ ਜਨ; ਰਸਕਿ ਰਸਕਿ ਗੁਣ ਗਾਵਹਿ ॥

ਹੇ ਮਹਾਰਾਜ! ਤੇਰੇ = ਤੁਹਾਡੇ ਜਨ = ਸੇਵਕ ਚਿਤ ਨੂੰ ਰਸਕਿ ਰਸਕਿ = ਰਸਾ ਰਸਾ ਕੇ, ਰਸ ਲੈ ਲੈ ਕੇ ਆਪ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ।

## ਮਸਲਤਿ ਮਤਾ ਸਿਆਣਪ ਜਨ ਕੀ; ਜੋ ਤੂੰ ਕਰਹਿ ਕਰਾਵਹਿ ॥੧॥ਰਹਾਉ॥

(**ਮਸਲਤਿ ਮਤਾ** ਪੋਲੇ ਬੋਲੋ)

ਹੇ ਮਹਾਰਾਜ ! ਸਾਡੇ ਜਨ = ਦਾਸਾਂ ਕੀ = ਦੀ ਮਸਲਤਿ = ਨੇਕ ਸਲਾਹ ਮਤਾ = ਇਰਾਦਾ, ਮਸ਼ਵਰਾ ਅਤੇ ਬੁੱਧ ਦੀ ਸਿਆਣਪ = ਚਤੁਰਾਈ ਤੂੰਹੀਓਂ ਹੀ ਹੈਂ, ਜੋ = ਜਿਹੜਾ ਕੁਝ ਭੀ ਤੂੰ = ਤੁਸੀਂ ਕਰਹਿ = ਕਰਦੇ ਅਤੇ ਕਰਾਵਹਿ = ਕਰਾਉਂਦੇ ਹੋ, ਸਾਨੂੰ ਉਹੀ ਪ੍ਰਵਾਨ ਹੈ ॥੧॥ਰਹਾਉ॥

***ਨੋਟ :*** ਬਹੁਤ ਲੋਕਾਂ ਨਾਲ ਰਲ ਕੇ ਸਲਾਹ ਲੈਣ ਨੂੰ 'ਮਸਲਤਿ' ਕਹਿੰਦੇ ਹਨ ਅਤੇ ਚੌਹਾਂ ਬੰਦਿਆਂ ਨਾਲ ਮਿਲ ਕੇ ਸਲਾਹ ਲੈਣ ਨੂੰ 'ਮਤਾ' ਆਖਦੇ ਹਨ।

## ਅੰਮ੍ਰਿਤੁ ਨਾਮੁ ਤੁਮਾਰਾ ਪਿਆਰੇ; ਸਾਧਸੰਗਿ ਰਸੁ ਪਾਇਆ ॥

ਹੇ ਮੇਰੇ ਪਿਆਰੇ ਪਰਮੇਸ਼ਰ ! ਤੁਮਾਰਾ = ਤੁਹਾਡਾ ਨਾਮ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਅਮਰ ਕਰਨ ਵਾਲਾ ਹੈ **ਵਾ:** ਅੰਮ੍ਰਿਤ ਰੂਪ ਹੈ, ਉਸ ਨਾਮ ਦਾ ਰਸ ਸਾਧਸੰਗਿ = ਸਤਿਸੰਗਤ ਵਿਚ ਮਿਲ ਕੇ ਪਾਇਆ = ਪਾਉਣਾ ਕੀਤਾ ਹੈ।

## ਤ੍ਰਿਪਤਿ ਅਘਾਇ ਸੇਈ ਜਨ ਪੂਰੇ; ਸੁਖ ਨਿਧਾਨੁ ਹਰਿ ਗਾਇਆ ॥੨॥

ਹੇ ਸੁੱਖਾਂ ਦੇ ਨਿਧਾਨੁ = ਖ਼ਜ਼ਾਨੇ ਹਰਿ = ਪਰਮੇਸ਼ਰ ! ਜਿਨ੍ਹਾਂ ਨੇ ਤੇਰੇ ਗੁਣਾਂ ਨੂੰ ਗਾਇਆ = ਗਾਉਣਾ ਕੀਤਾ ਹੈ, ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਵੀ ਤ੍ਰਿਪਤ ਹੋ ਗਏ ਤੇ ਪ੍ਰਲੋਕ, ਸਵਰਗ ਆਦਿ ਦੇ ਪਦਾਰਥਾਂ ਵੱਲੋਂ ਭੀ ਅਘਾਇ = ਰੱਜ ਗਏ ਹਨ ਅਤੇ ਸੇਈ = ਉਹੀ ਜਨ = ਪੁਰਸ਼ ਪੂਰੇ = ਪੂਰਨ ਹਨ ॥੨॥

## ਜਾ ਕਉ ਟੇਕ ਤੁਮ੍ਾਰੀ ਸੁਆਮੀ; ਤਾ ਕਉ ਨਾਹੀ ਚਿੰਤਾ ॥

ਹੇ ਸੁਆਮੀ = ਮਾਲਕ ਪ੍ਰਭੂ ! ਜਾ = ਜਿਨ੍ਹਾਂ ਕਉ = ਨੂੰ ਹਿਰਦੇ ਵਿਚ ਤੁਮ੍ਾਰੀ = ਤੁਹਾਡੀ ਹੀ ਟੇਕ = ਓਟ ਹੈ, ਤਾ = ਉਨ੍ਹਾਂ ਕਉ = ਨੂੰ ਕਿਸੇ ਪ੍ਰਕਾਰ ਦੀ ਕੋਈ ਚਿੰਤਾ = ਸੋਚ ਨਾਹੀ = ਨਹੀਂ ਰਹਿੰਦੀ, ਭਾਵ ਉਨ੍ਹਾਂ ਦੇ ਸਾਰੇ ਗ਼ਮ, ਫ਼ਿਕਰ ਨਵਿਰਤ ਹੋ ਜਾਂਦੇ ਹਨ।

## ਜਾ ਕਉ ਦਇਆ ਤੁਮਾਰੀ ਹੋਈ; ਸੇ ਸਾਹ ਭਲੇ ਭਗਵੰਤਾ ॥੩॥

ਹੇ ਭਗਵੰਤਾ = ਪਰਮੇਸ਼ਰ ! ਜਾ = ਜਿਨ੍ਹਾਂ ਕਉ = ਦੇ ਉਪਰ ਤੁਮਾਰੀ = ਤੁਹਾਡੀ ਦਇਆ = ਕਿਰਪਾ ਦ੍ਰਿਸ਼ਟੀ ਹੋਈ ਹੈ, ਸੇ = ਉਹ ਭਲੇ = ਚੰਗੇ ਸਾਹ = ਸ਼ਾਹੂਕਾਰ ਹਨ **ਵਾ:** ਉਹ ਭਗਵੰਤਾ = ਭਾਗਾਂ ਵਾਲੇ ਭਲੇ = ਸ੍ਰੇਸ਼ਟ ਸ਼ਾਹੂਕਾਰ ਹਨ ॥੩॥

## ਭਰਮ ਮੋਹ ਧ੍ਰੋਹ ਸਭਿ ਨਿਕਸੇ; ਜਬ ਕਾ ਦਰਸਨੁ ਪਾਇਆ ॥

ਉਹਨਾਂ ਦੇ ਅੰਦਰੋਂ ਸਰੂਪ ਦਾ ਭਰਮ = ਸੰਸਾ, ਸਰੀਰਾਂ ਦਾ ਮੋਹ = ਸਨੇਹ ਅਤੇ ਧ੍ਰੋਹ = ਛਲ ਫ਼ਰੇਬ ਆਦਿ ਸਭਿ = ਸਾਰੇ ਔਗੁਣ ਨਿਕਸੇ = ਨਿਕਲ ਗਏ, ਜਬ = ਜਦੋਂ ਕਾ = ਦਾ ਪਰਮੇਸ਼ਰ ਦਾ ਦਰਸਨੁ = ਦੀਦਾਰ ਪਾਇਆ = ਪਾਉਣਾ ਕੀਤਾ ਹੈ।

## ਵਰਤਣਿ ਨਾਮੁ ਨਾਨਕ ਸਚੁ ਕੀਨਾ; ਹਰਿ ਨਾਮੇ ਰੰਗਿ ਸਮਾਇਆ ॥੪॥੧॥੪੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਸਚੁ = ਸੱਚੇ ਨਾਮ ਦਾ ਹੀ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਰਤਣਿ = ਵਰਤਾਵਾ ਕੀਨਾ = ਕੀਤਾ ਹੈ; ਇਉਂ ਹਰਿ = ਪਰਮੇਸ਼ਰ ਦੇ ਨਾਮੇ = ਨਾਮ ਦੇ ਰੰਗਿ = ਪ੍ਰੇਮ ਵਿਚ ਸਾਡਾ ਮਨ ਸਮਾਇਆ = ਸਮਾਅ ਗਿਆ ਹੈ ॥੪॥੧॥੪੦॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਨਿੰਦਿਆ ਕਰਨ ਵਾਲੇ ਪੁਰਸ਼ਾਂ ਦੀ ਹਾਲਤ ਕਥਨ ਕਰਦੇ ਹਨ।

### ਜਨਮ ਜਨਮ ਕੀ ਮਲੁ ਧੋਵੈ ਪਰਾਈ; ਆਪਣਾ ਕੀਤਾ ਪਾਵੈ ॥

ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੀ = ਦੀ ਪਾਪਾਂ ਰੂਪੀ ਪਰਾਈ = ਦੂਸਰੇ ਦੀ ਮਲੁ = ਮੈਲ ਨੂੰ ਨਿੰਦਕ ਪੁਰਸ਼ ਨਿੰਦਿਆ ਕਰ ਕੇ ਧੋਵੈ = ਧੋ ਦਿੰਦਾ ਹੈ, ਅਤੇ ਆਪਣਾ = ਆਪਣੇ ਦੁਆਰਾ ਕੀਤੇ ਹੋਏ ਕਰਮਾਂ ਦਾ ਫਲ (ਨਰਕ) ਪਾਵੈ = ਪਾਉਂਦਾ ਹੈ।

### ਈਹਾ ਸੁਖੁ ਨਹੀ ਦਰਗਹ ਢੋਈ; ਜਮ ਪੁਰਿ ਜਾਇ ਪਚਾਵੈ ॥੧॥

ਉਸ ਨੂੰ ਈਹਾ = ਇਸ ਲੋਕ ਵਿਚ ਭੀ ਕੋਈ ਸੁਖ ਨਹੀਂ ਹੈ ਤੇ ਨਾ ਹੀ ਦਰਗਹ = ਦਰਗਾਹ ਭਾਵ ਪ੍ਰਲੋਕ ਵਿਚ ਕੋਈ ਢੋਈ = ਆਸਰਾ ਹੈ, ਉਹ ਅੰਤ ਨੂੰ ਜਮਪੁਰਿ = ਜਮਾਂ ਦੀ ਪੁਰੀ ਵਿਚ ਜਾਇ = ਜਾ ਕੇ ਨਰਕਾਂ ਦੀ ਅੱਗ ਵਿਚ ਪਚਾਵੈ = ਸੜਦਾ ਹੈ ॥੧॥

### ਨਿੰਦਕਿ; ਅਹਿਲਾ ਜਨਮੁ ਗਵਾਇਆ ॥

ਨਿੰਦਕਿ = ਨਿੰਦਿਆ ਕਰਨ ਵਾਲੇ ਪੁਰਸ਼ ਨੇ ਆਪਣਾ ਅਹਿਲਾ = ਦੁਲੱਭ, ਸੁੰਦਰ ਮਨੁੱਖਾ ਜਨਮ ਵਿਅਰਥ ਹੀ ਗਵਾਇਆ = ਗਵਾ ਲਿਆ ਹੈ।

### ਪਹੁਚਿ ਨ ਸਾਕੈ ਕਾਹੂ ਬਾਤੈ; ਆਗੈ ਠਉਰ ਨ ਪਾਇਆ ॥੧॥ਰਹਾਉ॥

ਕਾਹੂ = ਕਿਸੇ ਬਾਤੈ = ਗੱਲਾਂ ਕਰਕੇ ਨਿੰਦਕ ਪੁਰਸ਼, ਮਹਾਤਮਾ ਦੇ ਬਰਾਬਰ ਪਹੁਚਿ = ਪਹੁੰਚ ਨ = ਨਹੀਂ ਸਾਕੈ = ਸਕਦਾ ਅਤੇ ਆਗੈ = ਅੱਗੇ ਪਰਮੇਸ਼ਰ ਦੇ ਦਰ ਵਿਚ ਵੀ ਕੋਈ ਠਉਰ = ਥਾਂ ਨਹੀਂ ਪਾਇਆ = ਪਾ ਸਕਦਾ ॥੧॥ਰਹਾਉ॥

### ਕਿਰਤੁ ਪਇਆ ਨਿੰਦਕ ਬਪੁਰੇ ਕਾ; ਕਿਆ ਓਹੁ ਕਰੈ ਬਿਚਾਰਾ ॥

ਬਪੁਰੇ = ਵਿਚਾਰੇ ਨਿੰਦਕ = ਨਿੰਦਿਆ ਕਰਨ ਵਾਲੇ ਕਾ = ਦਾ ਕਿਰਤੁ = ਕਰਮ ਹੀ ਐਸਾ ਪਇਆ = ਪਿਆ ਹੋਇਆ ਹੈ, ਓਹੁ = ਉਹ ਬਿਚਾਰਾ = ਵਿਚਾਰਾ, ਨਿਮਾਣਾ ਕਿਆ = ਕੀ ਕਰੈ = ਕਰ ਸਕਦਾ ਹੈ।

**[ਅੰਗ ੩੯੧]**

### ਤਹਾ ਬਿਗੂਤਾ ਜਹ ਕੋਇ ਨ ਰਾਖੈ; ਓਹੁ ਕਿਸੁ ਪਹਿ ਕਰੇ ਪੁਕਾਰਾ ॥੨॥

ਨਿੰਦਕ ਪੁਰਸ਼ ਤਹਾ = ਉਥੇ ਬਿਗੂਤਾ = ਖ਼ਰਾਬ ਹੁੰਦਾ ਹੈ, ਜਹ = ਜਿੱਥੇ ਇਸ ਨੂੰ ਕੋਇ = ਕੋਈ ਭੀ ਨ = ਨਹੀਂ ਰਾਖੈ = ਰੱਖ ਸਕਦਾ, ਫਿਰ ਓਹੁ = ਉਹ ਕਿਸ ਦੇ ਪਹਿ = ਪਾਸ ਪੁਕਾਰਾ = ਫ਼ਰਿਆਦ ਕਰੇਗਾ, ਭਾਵ ਪੁਕਾਰ ਕਰਨ ਨੂੰ ਕੋਈ ਥਾਂ ਨਹੀਂ ਹੈ ਅਤੇ ਨਾ ਹੀ ਕੋਈ ਸੁਣਨ ਨੂੰ ਹੈ ॥੨॥

### ਨਿੰਦਕ ਕੀ ਗਤਿ ਕਤਹੂੰ ਨਾਹੀ; ਖਸਮੈ ਏਵੈ ਭਾਣਾ ॥

ਨਿੰਦਕ = ਅਪਜਸ ਕਰਨ ਵਾਲੇ ਕੀ = ਦੀ ਗਤਿ = ਮੁਕਤੀ ਕਤਹੂੰ = ਕਿਸੇ ਤਰ੍ਹਾਂ ਵੀ ਨਾਹੀ = ਨਹੀਂ ਹੋਣੀ, ਭਾਵੇਂ ਸਵਰਗ ਲੋਕ ਵਿਚ ਚਲਿਆ ਜਾਵੇ; ਖਸਮੈ = ਮਾਲਕ ਪਰਮੇਸ਼ਰ ਨੂੰ ਏਵੈ = ਇਸ ਪ੍ਰਕਾਰ ਹੀ ਭਾਣਾ = ਭਾਉਂਦਾ ਹੈ।

## ਜੋ ਜੋ ਨਿੰਦ ਕਰੇ ਸੰਤਨ ਕੀ; ਤਿਉ ਸੰਤਨ ਸੁਖੁ ਮਾਨਾ ॥੩॥

ਜੋ ਜੋ = ਜਿਵੇਂ - ਜਿਵੇਂ ਨਿੰਦਕ ਪੁਰਸ਼ ਸੰਤਨ = ਸੰਤ ਜਨਾਂ ਕੀ = ਦੀ ਨਿੰਦ = ਨਿੰਦਿਆ ਕਰੇ = ਕਰਦਾ ਹੈ, ਤਿਉ = ਤਿਵੇਂ - ਤਿਵੇਂ ਸੰਤਨ = ਸੰਤ ਜਨਾਂ ਨੇ ਹਿਰਦੇ ਵਿਚ ਸੁਖ ਮਾਨਾ = ਮੰਨਣਾ ਕੀਤਾ ਹੈ, ਭਾਵ ਸੰਤ ਜਾਣਦੇ ਹਨ ਕਿ ਜਿਸ ਸਰੀਰ ਨੂੰ ਵੇਖ ਕੇ ਇਹ ਨਿੰਦਿਆ ਕਰਦਾ ਹੈ ਉਹ ਸਰੀਰ ਤਾਂ ਨਾਸ਼ਵੰਤ ਹੈ, ਆਤਮਾ ਨਿੰਦਿਆ ਉਸਤਤ ਤੋਂ ਰਹਿਤ ਹੈ, ਇਉਂ ਸੰਤ ਜਨਾਂ ਨੇ ਆਪਣੇ ਸਰੂਪ ਨੂੰ ਜਾਣ ਕੇ ਸੁਖ ਮੰਨਣਾ ਕੀਤਾ ਹੈ ॥੩॥

## ਸੰਤਾ ਟੇਕ ਤੁਮਾਰੀ ਸੁਆਮੀ; ਤੂੰ ਸੰਤਨ ਕਾ ਸਹਾਈ ॥

ਹੇ ਸੁਆਮੀ = ਮਾਲਕ ਪ੍ਰਭੂ ! ਸੰਤਾ = ਸੰਤ ਜਨਾਂ ਨੂੰ ਤੁਮਾਰੀ = ਤੁਹਾਡੀ ਹੀ ਟੇਕ = ਓਟ ਹੈ ਅਤੇ ਤੂੰ ਸੰਤਨ = ਸੰਤ ਜਨਾਂ ਕਾ = ਦਾ ਸਹਾਈ = ਸਹਾਇਕ ਹੈਂ।

## ਕਹੁ ਨਾਨਕ ਸੰਤ ਹਰਿ ਰਾਖੇ; ਨਿੰਦਕ ਦੀਏ ਰੁੜਾਈ ॥੪॥੨॥੪੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ ! ਤੁਸੀਂ ਆਪ ਸੰਤ = ਸ਼ਾਂਤ ਚਿੱਤ ਮਹਾਤਮਾ ਨੂੰ ਰਾਖੇ = ਰੱਖਣਾ ਕੀਤਾ ਹੈ ਅਤੇ ਨਿੰਦਕ = ਨਿੰਦਿਆ ਕਰਨ ਵਾਲੇ ਨਰਕਾਂ ਵਿਚ ਰੁੜਾਈ = ਰੋੜ੍ਹ ਦੀਏ = ਦਿੱਤੇ ਹਨ ॥੪॥੨॥੪੧॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਾਖੰਡ ਦਾ ਖੰਡਨ ਕਰਦੇ ਹੋਏ ਫ਼ੁਰਮਾਉਂਦੇ ਹਨ।

## ਬਾਹਰੁ ਧੋਇ ਅੰਤਰੁ ਮਨੁ ਮੈਲਾ; ਦੁਇ ਠਉਰ ਅਪੁਨੇ ਖੋਏ ॥

ਜਿਹੜੇ ਬਾਹਰੁ = ਬਾਹਰੋਂ ਤਾਂ ਸਰੀਰ ਨੂੰ ਤੀਰਥਾਂ ਆਦਿ 'ਤੇ ਜਾ ਕੇ ਧੋਇ = ਧੋਂਦੇ ਹਨ ਪਰ ਅੰਤਰੁ = ਅੰਦਰੋਂ ਮਨੁ = ਹਿਰਦਾ ਪਾਪਾਂ ਔਗੁਣਾਂ ਦੀ ਮੈਲ ਕਰਕੇ ਮੈਲਾ = ਮਲੀਨ ਹੈ, ਉਨ੍ਹਾਂ ਨੇ ਅਪੁਨੇ = ਆਪਣੇ ਦੁਇ = ਦੋਵੇਂ ਠਉਰ = ਥਾਂ ਭਾਵ ਲੋਕ ਪ੍ਰਲੋਕ ਖੋਏ = ਗਵਾ ਲਏ ਹਨ।

## ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ; ਆਗੈ ਮੁਸਿ ਮੁਸਿ ਰੋਏ ॥੧॥

ਉਹ ਈਹਾ = ਇੱਥੇ ਤਾਂ ਕਾਮਿ = ਵਿਕਾਰ ਦ੍ਰਿਸ਼ਟੀ, ਕ੍ਰੋਧਿ = ਗ਼ੁੱਸਾ ਅਤੇ ਮੋਹਿ = ਸਨੇਹ ਆਦਿ ਵਿਚ ਵਿਆਪਿਆ = ਲੱਗੇ ਹੋਏ ਹਨ ਤੇ ਆਗੈ = ਅੱਗੇ ਪ੍ਰਲੋਕ ਵਿਚ ਮੁਸਿ ਮੁਸਿ = ਬੁਸਕ ਬੁਸਕ, ਹਟਕੋਰੇ ਲੈ ਲੈ ਕੇ ਰੋਏ = ਰੋਂਦੇ ਹਨ **ਵਾ:** ਮੁਸਿ = ਲੁੱਟਣ ਵਾਲੇ ਵਿਕਾਰਾਂ ਦੇ ਮੁਸਿ = ਲੁੱਟੇ ਹੋਏ ਪ੍ਰਲੋਕ ਵਿਚ ਰੋਂਦੇ ਹਨ **ਵਾ:** ਮੁਸਿ = ਲੁੱਟਣ ਵਾਲੇ ਚੋਰਾਂ ਦੀ ਮਾਂ ਵਾਗੂੰ ਮੁਸਿ = ਹੌਲੇ ਹੌਲੇ ਰੋਣਗੇ ਭਾਵ ਪ੍ਰਗਟ ਕਰਕੇ ਨਹੀਂ ਰੋਣਗੇ ॥੧॥

## ਗੋਵਿੰਦ ਭਜਨ ਕੀ; ਮਤਿ ਹੈ ਹੋਰਾ ॥

ਹੇ ਭਾਈ ! ਗੋਵਿੰਦ = ਪਰਮੇਸ਼ਰ ਦੇ ਭਜਨ = ਸਿਮਰਨ ਕਰਨ ਕੀ = ਦੀ ਤਾਂ ਮਤਿ = ਬੁੱਧੀ ਹੀ ਹੋਰਾ = ਹੋਰ ਹੈ।

## ਵਰਮੀ ਮਾਰੀ ਸਾਪੁ ਨ ਮਰਈ; ਨਾਮੁ ਨ ਸੁਨਈ ਡੋਰਾ ॥੧॥ਰਹਾਉ॥

ਜਿਸ ਪ੍ਰਕਾਰ ਵਰਮੀ = ਸੱਪ ਦੀ ਖੁੱਡ ਨੂੰ ਡਾਂਗ, ਸੋਟਾ ਮਾਰੀ = ਮਾਰਨ ਨਾਲ ਸਾਪੁ = ਸੱਪ ਨਹੀਂ ਮਰਈ = ਮਰਦਾ, ਤਿਉਂ ਅੰਦਰ ਜੋ ਮਨ ਰੂਪੀ ਸੱਪ ਹੈ ਉਹ ਬਾਹਰੋਂ ਨ੍ਹਾਤਿਆਂ, ਧੋਤਿਆਂ ਜਾਂ ਸਰੀਰ ਨੂੰ ਦੁੱਖ

ਦੇਣ ਨਾਲ ਜਾਂ ਸਰੀਰ ਦੇ ਅੰਗ ਕੇਸ ਆਦਿ ਕੱਟਣ ਨਾਲ ਨਹੀਂ ਮਰਦਾ, ਪਰ ਇਹ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਡੋਰਾ = ਬੋਲ਼ਾ ਜੀਵ ਪਰਮੇਸ਼ਰ ਦਾ ਨਾਮ ਨਹੀਂ ਸੁਨਈ = ਸੁਣਦਾ ॥੧॥ਰਹਾਉ॥

## ਮਾਇਆ ਕੀ ਕਿਰਤਿ ਛੋਡਿ ਗਵਾਈ; ਭਗਤੀ ਸਾਰ ਨ ਜਾਨੈ ॥

ਪਖੰਡੀ ਸਾਧ ਬਣ ਕੇ ਮਾਇਆ ਕੀ = ਦੀ ਕਿਰਤਿ = ਮਿਹਨਤ ਜਿਸ ਨਾਲ ਰੋਜ਼ੀ ਕਮਾਉਣੀ ਸੀ ਪਰੰਤੂ ਉਹ ਛੋਡਿ = ਛੱਡ ਕੇ ਗਵਾਈ = ਗਵਾ ਦਿੱਤੀ, ਭਾਵ ਦੁਨੀਆਂਦਾਰੀ ਵਿਚ ਮਾਇਆ ਦੀ ਕਿਰਤ ਜਿਵੇਂ ਖੇਤੀ ਆਦਿ ਕਰਨੀ, ਹਲ ਵਾਹੁਣੇ, ਨੌਕਰੀ ਆਦਿ ਕਰਨੀ ਸੀ, ਇਹ ਸੋਚ ਕੇ ਇਨ੍ਹਾਂ ਨੂੰ ਛੱਡ ਦਿੱਤਾ ਕਿ ਕਿਹੜਾ ਇਸ ਝੰਬੇਲੇ ਵਿਚ ਪਵੇ ਅਤੇ ਪ੍ਰਮਾਰਥ ਲਈ ਪਰਮੇਸ਼ਰ ਦੀ ਭਗਤੀ ਦੀ ਸਾਰ = ਸਮਝ, ਖ਼ਬਰ ਵੀ ਨਹੀਂ ਜਾਨੈ = ਜਾਨਣਾ ਕੀਤੀ।

## ਬੇਦ ਸਾਸਤ੍ਰ ਕਉ ਤਰਕਨਿ ਲਾਗਾ; ਤਤੁ ਜੋਗੁ ਨ ਪਛਾਨੈ ॥੨॥

ਉਹ ਉਲਟਾ ਚਾਰ ਬੇਦ = ਵੇਦਾਂ ਅਤੇ ਛੇ ਸ਼ਾਸਤ੍ਰਾਂ ਕਉ = ਨੂੰ ਤਰਕਨਿ = ਹੁੱਜਤਾਂ ਕਰਨ ਲੱਗਾ = ਲੱਗ ਜਾਂਦਾ ਹੈ ਕਿ ਇਨ੍ਹਾਂ ਵਿਚ ਮਿਥਿਆ ਹੀ ਕਥਨ ਹੋਇਆ ਹੈ, ਅਰ ਆਪ ਤਤੁ = ਸਾਰ ਵਸਤੂ ਬ੍ਰਹਮ ਵਿਚ ਜੋਗੁ = ਜੁੜਨਾ ਪਛਾਨੇ = ਪਛਾਣਦਾ ਨਹੀਂ ਹੈ **ਵਾ:** ਤਤ ਸਰੂਪ ਦਾ ਗਿਆਨ ਅਤੇ ਜੋਗ ਦੀ ਨਿਆਈਂ ਚਿੱਤ ਦੀਆਂ ਬਿਰਤੀਆਂ ਦਾ ਨਿਰੋਧ ਕਰਨਾ ਪਛਾਣਦਾ ਨਹੀਂ ਹੈ ॥੨॥

## ਉਘਰਿ ਗਇਆ ਜੈਸਾ ਖੋਟਾ ਢਬੂਆ; ਨਦਰਿ ਸਰਾਫਾ ਆਇਆ ॥

ਜੈਸਾ = ਜਿਸ ਪ੍ਰਕਾਰ ਖੋਟਾ = ਖਰੇ ਤੋਂ ਰਹਿਤ ਢਬੂਆ[੧] = ਰੁਪਏ ਦਾ ਉਸ ਵੇਲੇ ਪਾਜ ਉਘਰਿ = ਪ੍ਰਗਟ ਹੋ ਗਇਆ = ਗਿਆ, ਜਿਸ ਵੇਲੇ ਉਹ ਸਰਾਫਾ = ਸੋਨਾ ਚਾਂਦੀ ਪਰਖਣ ਵਾਲਿਆਂ ਦੀ ਨਦਰਿ = ਦ੍ਰਿਸ਼ਟੀ ਵਿਚ ਆਇਆ = ਆਉਂਦਾ ਹੈ। ਇਸੇ ਪ੍ਰਕਾਰ ਜਦੋਂ ਖੋਟੇ ਰੁਪਏ ਦੀ ਨਿਆਈਂ ਪਾਖੰਡੀ ਪੁਰਸ਼ ਜਦੋਂ ਗੁਰੂ ਰੂਪ ਸਰਾਫ਼ ਦੀ ਦ੍ਰਿਸ਼ਟੀ ਵਿਚ ਆਉਂਦਾ ਹੈ ਤਾਂ ਇਸ ਦਾ ਸਾਰਾ ਪਾਜ ਉਘੜ ਜਾਂਦਾ ਹੈ।

## ਅੰਤਰਜਾਮੀ ਸਭੁ ਕਿਛੁ ਜਾਨੈ; ਉਸ ਤੇ ਕਹਾ ਛਪਾਇਆ ॥੩॥

ਹਰੇਕ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਪਰਮੇਸ਼ਰ ਸਭੁ = ਸਾਰਾ ਕਿਛੁ = ਕੁਝ ਜਾਨੈ = ਜਾਣਦਾ ਹੈ, ਉਸ ਤੇ = ਤੋਂ ਭਲਾ ਕਹਾਂ = ਕਿੱਥੇ ਕੋਈ ਔਗੁਣ ਛਪਾਇਆ = ਲੁਕਾਇਆ ਜਾ ਸਕਦਾ ਹੈ ॥੩॥

## ਕੂੜਿ ਕਪਟਿ ਬੰਚਿ ਨਿੰਮੁਨੀਆਦਾ; ਬਿਨਸਿ ਗਇਆ ਤਤਕਾਲੇ ॥

(**ਨਿੰ-ਮੁਨੀਆਦਾ** ਬੋਲੋ)

ਇਹ ਜੀਵ ਮਨੁੱਖਾ ਦੇਹੀ ਵਿਚ ਕੂੜਿ = ਝੂਠ ਬੋਲਦੇ, ਕਪਟਿ = ਛਲ ਕਰਦੇ ਅਤੇ ਬੰਚਿ = ਠੱਗੀ ਆਦਿ ਕਰਦੇ ਹਨ, ਪਰੰਤੂ ਇਹ ਦੇਹ ਨਿੰਮੁਨੀਆਦਾ = ਬੇਮੁਨਿਆਦ, ਅਨਸਥਿਰ ਹੈ, ਇਹ ਤਤਕਾਲੇ = ਤੁਰੰਤ ਹੀ ਬਿਨਸਿ = ਨਾਸ ਹੋ ਗਇਆ = ਜਾਣ ਵਾਲਾ ਹੈ।

## ਸਤਿ ਸਤਿ ਸਤਿ ਨਾਨਕਿ ਕਹਿਆ; ਅਪਨੈ ਹਿਰਦੈ ਦੇਖੁ ਸਮਾਲੇ ॥੪॥੩॥੪੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸਾਂ ਨੇ ਇਹ ਸਤਿ = ਸੱਚਾ ਬਚਨ ਕਹਿਆ = ਉਚਾਰਿਆ ਹੈ,

---

੧. ਇਕ ਪੁਰਾਤਨ ਚਾਂਦੀ ਦਾ ਸਿੱਕਾ ਜੋ ਰੁਪਈਏ ਦੇ ਥਾਂ ਵਰਤੀਦਾ ਸੀ, ਕਈ ਕਹਿੰਦੇ ਹਨ ਕਿ ਤਾਂਬੇ ਦੇ ਸਿੱਕੇ ਦਾ ਵੀ ਢੱਬੂਆ ਸੀ, ਜੋ ਪੈਸੇ ਦੇ ਥਾਂ ਵਰਤੀਂਦਾ ਸੀ ਜੋ ਨਾਨਕਸ਼ਾਹੀ ਪੈਸੇ ਤੋਂ ਦੁਗੁਣਾ ਮੋਟਾ ਹੁੰਦਾ ਸੀ।

ਸਤਿ = ਸੱਚਾ ਬਚਨ ਕਿਹਾ ਹੈ, ਸਤਿ = ਸੱਚਾ ਬਚਨ ਕਿਹਾ ਹੈ। ਤਿੰਨ ਵਾਰੀ ਪ੍ਰਤਿਗਿਆ ਨਾਲ ਬਚਨ ਕਿਹਾ ਹੈ **ਵਾ:** ਸਤਿ = ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਸਤਿ = ਨਿਸਚੇ ਕਰਕੇ ਸਤਿ = ਸੱਚ ਬਚਨ ਕਿਹਾ ਹੈ, ਇਸ ਬਚਨ ਨੂੰ ਤੁਸੀਂ ਅਪਨੈ = ਆਪਣੇ ਹਿਰਦੈ = ਮਨ ਵਿਚ ਸਮਾਲੇ = ਸੰਭਾਲ ਕੇ ਦੇਖੁ = ਵੇਖ ਲਵੋ।੪।੩।੪੨।

## ਆਸਾ ਮਹਲਾ ੫ ॥

ਸਤਿਗੁਰਾਂ ਦੇ ਪਾਸ ਰਾਸਧਾਰੀਆਂ ਨੇ ਆ ਕੇ ਬੇਨਤੀ ਕੀਤੀ ਕਿ ਮਹਾਰਾਜ ਜੇ ਆਪ ਜੀ ਦੀ ਆਗਿਆ ਹੋਵੇ ਤਾਂ ਤੁਹਾਡੀ ਹਜ਼ੂਰੀ ਵਿਚ ਅਸੀਂ ਨਿਰਤਕਾਰੀ ਕਰਕੇ ਵਿਖਾਈਏ। ਤਾਂ ਸਤਿਗੁਰਾਂ ਨੇ ਕਿਹਾ ਕਿ ਇਸ ਨਿਰਤਕਾਰੀ ਦੀ ਲੋੜ ਨਹੀਂ ਹੈ, ਜਿਹੜੀ ਨਿਰਤਕਾਰੀ ਕਰਨੀ ਚਾਹੀਦੀ ਹੈ, ਉਹ ਤੁਹਾਨੂੰ ਅਸੀਂ ਦੱਸਦੇ ਹਾਂ ਅਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਉਦਮੁ ਕਰਤ ਹੋਵੈ ਮਨੁ ਨਿਰਮਲੁ; ਨਾਚੈ ਆਪੁ ਨਿਵਾਰੇ ॥

ਹੇ ਭਾਈ! ਪਰਮੇਸ਼ਰ ਦਾ ਨਾਮ ਜਪਣ ਜਾਂ ਸਤਿਸੰਗਤ ਵਿਚ ਜਾਣ ਦਾ ਉਦਮੁ = ਪੁਰਸ਼ਾਰਥ, ਜਤਨ ਕਰਤ = ਕਰਨ ਨਾਲ ਮਨੁ = ਹਿਰਦਾ ਵਿਕਾਰਾਂ, ਰਾਗ ਦ੍ਵੈਖ ਆਦਿ ਦੀ ਮੈਲ ਤੋਂ ਰਹਿਤ ਨਿਰਮਲੁ = ਸ਼ੁੱਧ ਹੋਵੈ = ਹੋ ਜਾਂਦਾ ਹੈ ਅਤੇ ਜੋ ਆਪੁ = ਆਪਾ-ਭਾਵ ਹੰਕਾਰ ਨਿਵਾਰੇ = ਨਵਿਰਤ ਕਰਨਾ ਹੈ, ਇਹੋ ਨਾਚੈ = ਨੱਚਣਾ ਨਿਰਤਕਾਰੀ ਹੈ **ਵਾ:** ਸੱਤ ਅਸੱਤ ਦਾ ਨਾਚੈ = ਨਿਰਣਾ ਕਰੇ।

## ਪੰਚ ਜਨਾ ਲੇ ਵਸਗਤਿ ਰਾਖੈ; ਮਨ ਮਹਿ ਏਕੰਕਾਰੇ ॥੧॥

ਪੰਚ ਜਨਾ = ਪੰਜ ਕਾਮ ਕ੍ਰੋਧ ਲੋਭ ਮੋਹ ਹੰਕਾਰ ਜਾਂ ਪੰਜ ਗਿਆਨ ਇੰਦ੍ਰੇ ਜੋ ਸ਼ਬਦ ਸਪਰਸ਼ ਆਦਿ ਵਿਸ਼ਿਆਂ ਨੂੰ ਪੈਦਾ ਕਰਨ ਵਾਲੇ ਹਨ, ਇਨ੍ਹਾਂ ਵੱਲੋਂ ਮਨ ਦੀ ਬਿਰਤੀ ਨੂੰ ਲੇ = ਲੈ ਕੇ ਆਪਣੇ ਵਸਗਤਿ = ਅਧੀਨ ਰਾਖੈ = ਰੱਖਣਾ ਕਰੇ **ਵਾ:** ਇਨ੍ਹਾਂ ਪੰਜਾਂ ਦੀ (ਵਸ+ਗਤਿ) ਗਤਿ = ਚਾਲ ਆਪਣੇ ਵੱਸ ਵਿਚ ਰੱਖੇ ਅਤੇ ਮਨ = ਹਿਰਦੇ ਮਹਿ = ਵਿਚ ਏਕੰਕਾਰੇ = ਅਦ੍ਵੈਤ ਸਰੂਪ ਪਰਮੇਸ਼ਰ ਨੂੰ ਧਾਰਨ ਕਰੇ॥੧॥

## ਤੇਰਾ ਜਨੁ; ਨਿਰਤਿ ਕਰੇ ਗੁਨ ਗਾਵੈ ॥

ਹੇ ਮਹਾਰਾਜ! ਤੇਰਾ = ਤੁਹਾਡਾ ਜਨ = ਭਗਤ, ਦਾਸ ਤੁਹਾਡੇ ਗੁਨ = ਗੁਣਾਂ ਨੂੰ ਗਾਵੈ = ਗਾਉਣ ਰੂਪ ਨਿਰਤ = ਨਿਰਤਕਾਰੀ ਕਰੇ = ਕਰਦਾ ਹੈ **ਵਾ:** ਪਰਮੇਸ਼ਰ ਦਾ ਨਿਰਣਾ ਕਰਨਾ ਅਤੇ ਗੁਣਾਂ ਨੂੰ ਗਾਉਣ ਰੂਪ ਨਿਰਤਕਾਰੀ ਕਰਦਾ ਹੈ।

## ਰਬਾਬੁ ਪਖਾਵਜ ਤਾਲ ਘੁੰਘਰੂ; ਅਨਹਦ ਸਬਦੁ ਵਜਾਵੈ ॥੧॥ਰਹਾਉ॥

ਜੋ ਅਨਹਦ = ਹੱਦ ਤੋਂ ਰਹਿਤ, ਇਕ-ਰਸ ਸਬਦੁ = ਬ੍ਰਹਮ ਨੂੰ ਹਿਰਦੇ ਵਿਚ ਵਜਾਵੈ = ਪ੍ਰਗਟ ਕਰਨਾ ਹੈ **ਵਾ:** ਜੋ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਵਜਾਵੈ = ਉਚਾਰਨ ਕਰਨਾ ਹੈ, ਇਹੋ ਹੀ ਸਾਡੀ ਰਬਾਬੁ = ਤਾਰ ਅਤੇ ਤੰਦ ਦਾ ਇਕ ਵਾਜਾ ਹੈ, ਇਹੋ ਹੀ ਪਖਾਵਜ = ਜੋੜੀ ਹੈ, ਇਹੋ ਹੀ ਤਾਲ = ਛੈਣੇ, ਕੈਂਸੀਆਂ ਅਤੇ ਘੁੰਘਰੂ ਹਨ **ਅਥਵਾ** (ਰਬ+ਆਬ) ਰੱਬ ਦੀ ਆਬ = ਤਰਾਵਟ ਵਿਚ ਆਉਣ ਰੂਪ ਰਬਾਬ ਹੈ, ਪਰਮੇਸ਼ਰ ਦੇ ਪੱਖ ਵਿਚ ਆ ਕੇ ਪ੍ਰਗਟ ਹੋਣਾ ਹੀ ਪਖਾਵਜ ਹੈ। ਮਹਾਵਾਕਾਂ ਦਾ ਉਚਾਰਨਾ ਜਾਂ ਪ੍ਰਭੂ ਦੀ ਤਲਾਸ਼ ਵਿਚ ਹੋਣ ਰੂਪ ਤਾਲ ਹੈ ਅਤੇ ਅਨਹਦ = ਇਕ-ਰਸ ਸਤਿਗੁਰਾਂ ਦੇ ਸ਼ਬਦ ਦਾ ਵਜਾਵੈ = ਪ੍ਰਭਾਵ ਕਰਨ, ਉਚਾਰਨ ਰੂਪ ਘੁੰਘਰੂ ਹੈ॥੧॥ਰਹਾਉ॥

## ਪ੍ਰਥਮੇ ਮਨੁ ਪਰਬੋਧੈ ਅਪਨਾ; ਪਾਛੈ ਅਵਰ ਰੀਝਾਵੈ ॥

ਹੇ ਭਾਈ! ਪ੍ਰਥਮੇ = ਪਹਿਲਾਂ ਅਪਨਾ = ਆਪਣੇ ਮਨ ਨੂੰ ਪਰਬੋਧੈ = ਸਮਝਾਉਣਾ ਕਰੇ, ਫਿਰ ਪਾਛੈ = ਪਿੱਛੋਂ ਅਵਰ = ਹੋਰਨਾਂ ਨੂੰ ਉਪਦੇਸ਼ ਦੇ ਕੇ ਰੀਝਾਵੈ = ਪ੍ਰਸੰਨ ਕਰੇ।

## ਰਾਮ ਨਾਮ ਜਪੁ ਹਿਰਦੈ ਜਾਪੈ; ਮੁਖ ਤੇ ਸਗਲ ਸੁਨਾਵੈ ॥੨॥

ਹੇ ਭਾਈ! ਜੋ ਰਮਿਆ ਹੋਇਆ ਰਾਮ = ਪਰਮੇਸ਼ਰ ਹੈ, ਉਸ ਦੇ ਜਪੁ = ਜਪਣ ਯੋਗ ਨਾਮ ਨੂੰ ਹਿਰਦੈ = ਅੰਤਸ਼ਕਰਣ ਵਿਚ ਜਾਪੈ = ਜਪਣਾ ਕਰੇ ਅਤੇ ਫਿਰ ਮੁਖ = ਮੂੰਹ ਤੇ = ਤੋਂ ਸਗਲ = ਸਾਰਿਆਂ ਤਾਈਂ ਪਰਮੇਸ਼ਰ ਦਾ ਰਸ ਕਥਾ ਕੀਰਤਨ ਦੁਆਰਾ ਸੁਨਾਵੈ = ਸੁਣਾਉਣਾ ਕਰੇ ॥੨॥

## ਕਰ ਸੰਗਿ ਸਾਧੂ ਚਰਨ ਪਖਾਰੈ; ਸੰਤ ਧੂਰਿ ਤਨਿ ਲਾਵੈ ॥

ਕਰ = ਹੱਥਾਂ ਦੇ ਸੰਗਿ = ਨਾਲ ਸਾਧੂ = ਮਹਾਤਮਾ ਜਨਾਂ ਦੇ ਚਰਨ = ਚਰਣਾਂ ਨੂੰ ਪਖਾਰੈ = ਧੋਣਾ ਕਰੇ ਅਤੇ ਸੰਤ = ਸ਼ਾਂਤ ਚਿਤ ਮਹਾਂਪੁਰਖ ਦੇ ਚਰਨ ਧੂਰਿ = ਧੂੜੀ ਆਪਣੇ ਤਨਿ = ਸਰੀਰ ਉੱਪਰ ਲਾਵੈ = ਲਾਉਣੀ ਕਰੇ।

## ਮਨੁ ਤਨੁ ਅਰਪਿ ਧਰੇ ਗੁਰ ਆਗੈ; ਸਤਿ ਪਦਾਰਥੁ ਪਾਵੈ ॥੩॥

ਮਨ = ਹਿਰਦਾ ਅਤੇ ਤਨੁ = ਸਰੀਰ ਗੁਰ = ਸਤਿਗੁਰੂ ਸਾਹਿਬ ਜੀ ਆਗੈ = ਅੱਗੇ, ਆਗਿਆ ਵਿਚ ਅਰਪਿ = ਅਰਪਨ ਕਰਕੇ ਧਰੇ = ਰੱਖਣਾ ਕਰੇ ਤਾਂ ਸਤਿ = ਨਾਸ ਰਹਿਤ ਬ੍ਰਹਮ ਰੂਪ ਪਦਾਰਥੁ = ਵਸਤੂ ਨੂੰ ਜੀਵ ਪਾਵੈ = ਪਾਉਂਦਾ ਹੈ **ਵਾ:** ਸਤਿ ਪਦਾਰਥੁ = ਸੱਤ ਵਸਤੂਆਂ ਭਾਵ ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਨ, ਮੰਨਣ ਅਤੇ ਨਿਧਿਆਸਣ ਨੂੰ ਪਾਉਂਦਾ ਹੈ ॥੩॥

## ਜੋ ਜੋ ਸੁਨੈ ਪੇਖੈ ਲਾਇ ਸਰਧਾ; ਤਾ ਕਾ ਜਨਮ ਮਰਣ ਦੁਖੁ ਭਾਗੈ ॥

ਹੇ ਭਾਈ! ਜੋ ਜੋ = ਜਿਹੜੇ ਜਿਹੜੇ ਅਜਿਹੀ ਨਿਰਤਕਾਰੀ ਨੂੰ ਸਰਧਾ = ਵਿਸ਼ਵਾਸ ਲਾਇ = ਲਾ ਕੇ ਸੁਨੈ = ਸ੍ਰਵਨ ਕਰਨਗੇ ਅਤੇ ਪੇਖੈ = ਦੇਖਣਗੇ, ਤਾ = ਉਨ੍ਹਾਂ ਕਾ = ਦਾ ਜੰਮਣ ਮਰਣ ਰੂਪੀ ਦੁਖੁ = ਕਸ਼ਟ ਭਾਗੈ = ਭੱਜ ਜਾਵੇਗਾ ਭਾਵ ਨਵਿਰਤ ਹੋ ਜਾਵੇਗਾ।

## ਐਸੀ ਨਿਰਤਿ ਨਰਕ ਨਿਵਾਰੈ; ਨਾਨਕ ਗੁਰਮੁਖਿ ਜਾਗੈ ॥੪॥੪॥੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਐਸੀ = ਅਜਿਹੀ ਨਿਰਤਿ = ਨਿਰਤਕਾਰੀ ਨਰਕ ਆਦਿ ਦੇ ਦੁੱਖਾਂ ਨੂੰ ਨਿਵਾਰੈ = ਨਵਿਰਤ ਕਰਦੀ ਹੈ, ਪਰ ਕੋਈ ਗੁਰਮੁਖ ਜਨ ਹੀ ਗੁਰਾਂ ਦੁਆਰਾ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ ॥੪॥੪॥੪੩॥

## ਆਸਾ ਮਹਲਾ ੫ ॥

**ਉਥਾਨਕਾ :** ਮਥਰਾ ਦੇ ਪਾਸ ਬ੍ਰਿਜ ਸ਼ਹਿਰ ਦੇ ਵਿਚ ਇਕ ਬਿਰਜੋ ਨਾਮੇ ਭੰਗਣ ਰਹਿੰਦੀ ਸੀ, ਜੋ ਹਰ ਰੋਜ਼ ਅੰਮ੍ਰਿਤ ਵੇਲੇ ਜਮਨਾ 'ਤੇ ਇਸ਼ਨਾਨ ਕਰ ਕੇ ਅਤੇ ਉੱਥੋਂ ਜਲ ਲਿਆ ਕੇ ਠਾਕਰਾਂ ਦਾ ਇਸ਼ਨਾਨ ਕਰਾਉਂਦੀ ਤੇ ਪੂਜਾ ਕਰਦੀ ਸੀ। ਉੱਥੇ ਇਕ ਬ੍ਰਾਹਮਣੀ ਜੋ ਦਿਨ ਚੜ੍ਹਨ ਵੇਲੇ ਜਮਨਾ ਉੱਪਰ ਆ ਕੇ ਆਪਣੇ ਬੱਚਿਆਂ ਦੇ ਮੈਲ ਵਾਲੇ ਪੋਤੜੇ ਧੋਇਆ ਕਰਦੀ ਸੀ। ਇਕ ਦਿਨ ਬਿਰਜੋ ਨੂੰ ਕੁਝ ਦੇਰ ਹੋ ਗਈ ਪਰ ਆਪਣਾ ਨਿਯਮ ਨਾ ਛੱਡਦੇ ਹੋਏ ਜਦੋਂ ਜਮਨਾ 'ਤੇ ਆਈ ਤਾਂ ਉੱਥੇ ਉਹ ਬ੍ਰਾਹਮਣੀ ਆਪਣੇ ਬੱਚਿਆਂ ਦੀ ਗੰਦਗੀ ਵਾਲੇ ਪੋਤੜੇ ਧੋ ਰਹੀ ਸੀ, ਤਾਂ ਬਿਰਜੋ ਨੇ ਜਿੱਧਰੋਂ ਪਾਣੀ ਆਉਂਦਾ ਸੀ ਉੱਧਰੋਂ ਜਾ ਕੇ ਇਸ਼ਨਾਨ ਕੀਤਾ ਅਤੇ ਗੜਵਾ ਪਾਣੀ ਦਾ ਭਰ ਕੇ ਠਾਕੁਰਾਂ ਦਾ ਇਸ਼ਨਾਨ ਕਰਾਉਣ ਲਈ ਲੈ ਆਈ। ਬ੍ਰਾਹਮਣੀ ਨੇ ਇਹ ਵੇਖ

ਕੇ ਬਹੁਤ ਗ਼ੁੱਸਾ ਕੀਤਾ ਤੇ ਘਰ ਆ ਕੇ ਆਪਣੇ ਪਤੀ ਕੋਲ ਸ਼ਿਕਾਇਤ ਕੀਤੀ। ਉਸ ਦੇ ਪਤੀ ਬ੍ਰਾਹਮਣ ਨੇ ਮਥੁਰਾ ਦੇ ਰਾਜੇ ਨੂੰ ਦੱਸਿਆ ਕਿ ਮਹਾਰਾਜ ਅੱਜ ਬਿਰਜੋ ਚੰਡਾਲਣੀ ਨੇ ਸਾਡਾ ਪਾਣੀ ਭ੍ਰਿਸ਼ਟ ਕਰ ਦਿੱਤਾ ਹੈ। ਉਸ ਨੇ ਜਿੱਧਰੋਂ ਪਾਣੀ ਆਉਂਦਾ ਸੀ, ਉੱਧਰ ਜਾ ਕੇ ਇਸ਼ਨਾਨ ਕੀਤਾ ਹੈ, ਉਹ ਪਾਣੀ ਸਾਨੂੰ ਵੀ ਵਰਤਣਾ ਪੈਂਦਾ ਹੈ, ਇਸ ਕਰਕੇ ਨਿਆਂ ਕਰੋ। ਰਾਜੇ ਨੇ ਕਿਹਾ ਕਿ ਮੈਂ ਕੱਲ੍ਹ ਨੂੰ ਤੁਹਾਡਾ ਨਿਆਂ ਕਰਾਂਗਾ। ਅਗਲੇ ਦਿਨ ਸਵੇਰੇ ਰਾਜੇ ਨੇ ਆਪਣੇ ਸਿਪਾਹੀਆਂ ਨੂੰ ਕਿਹਾ ਕਿ ਜਾਉ ਜਿਸ ਹਾਲਤ ਵਿਚ ਬਿਰਜੋ ਅਤੇ ਬ੍ਰਾਹਮਣੀ ਦੋਵੇਂ ਹੋਣ, ਉਨ੍ਹਾਂ ਨੂੰ ਫੜ ਕੇ ਮੇਰੇ ਕੋਲ ਪੇਸ਼ ਕਰੋ। ਜਦੋਂ ਸਿਪਾਹੀ ਗਏ ਤਾਂ ਉਸ ਸਮੇਂ ਬਿਰਜੋ ਠਾਕੁਰਾਂ ਦੇ ਗਲ ਵਿਚ ਮਾਲਾ ਪਹਿਨਾਉਣ ਲੱਗੀ ਸੀ ਤਾਂ ਸਿਪਾਹੀਆਂ ਨੇ ਕਿਹਾ ਕਿ ਰਾਜੇ ਦਾ ਹੁਕਮ ਹੈ ਤੂੰ ਇਸੇ ਹੀ ਹਾਲਤ ਵਿਚ ਰਾਜੇ ਪਾਸ ਪੇਸ਼ ਹੋ। ਉਹ ਮਾਲਾ ਹੱਥ ਵਿਚ ਹੀ ਫੜ ਕੇ ਤੁਰ ਪਈ। ਜਦੋਂ ਸਿਪਾਹੀ ਦੂਸਰੇ ਪਾਸੇ ਬ੍ਰਾਹਮਣੀ ਨੂੰ ਲੈਣ ਗਏ ਤਾਂ ਉਹ ਉਸ ਵੇਲੇ ਆਪਣੇ ਬੱਚਿਆਂ ਦੇ ਗੰਦਗੀ ਵਾਲੇ ਪੋਤੜੇ ਚੁੱਕੀ ਜਾ ਰਹੀ ਸੀ। ਸਿਪਾਹੀਆਂ ਨੇ ਕਿਹਾ ਕਿ ਤੈਨੂੰ ਰਾਜੇ ਨੇ ਬੁਲਾਇਆ ਹੈ, ਉਹ ਕਹਿੰਦੀ ਕਿ ਕੱਪੜੇ ਧੋ ਕੇ ਆਵਾਂਗੀ, ਉਨ੍ਹਾਂ ਕਿਹਾ ਕਿ ਰਾਜੇ ਦਾ ਹੁਕਮ ਹੈ ਜਿਸ ਹਾਲਤ ਵਿਚ ਭੀ ਹੋਵੇ, ਉਵੇਂ ਪੇਸ਼ ਹੋਵੇ, ਉਹ ਬ੍ਰਾਹਮਣੀ ਮੈਲ ਵਾਲੇ ਕੱਪੜਿਆਂ ਸਮੇਤ ਰਾਜੇ ਪਾਸ ਚਲੀ ਗਈ, ਜਦੋਂ ਦੋਵੇਂ ਉੱਥੇ ਪਹੁੰਚੀਆਂ ਤਾਂ ਰਾਜੇ ਨੇ ਇਨ੍ਹਾਂ ਵੱਲ ਵੇਖ ਕੇ ਕਿਹਾ ਕਿ ਮੈਂ ਨਿਆਂ ਕੀ ਕਰਾਂਗਾ, ਨਿਆਂ ਤਾਂ ਪਰਮੇਸ਼ਰ ਨੇ ਕਰ ਦਿੱਤਾ ਹੈ ਭਾਵ ਬਿਰਜੋ ਚੰਡਾਲਣੀ ਠਾਕੁਰਾਂ ਨੂੰ ਮਾਲਾ ਪਹਿਨਾਉਣ ਕਰਕੇ ਬ੍ਰਾਹਮਣੀ ਬਣ ਗਈ ਹੈ ਤੇ ਤੂੰ ਬੱਚਿਆਂ ਦੀ ਗੰਦਗੀ ਧੋਣ ਕਰ ਕੇ ਚੰਡਾਲਣੀ ਬਣੀ ਹੋਈ ਹੈਂ।

**ਦੂਸਰੀ ਉਥਾਨਕਾ :** ਇਕ ਬ੍ਰਾਹਮਣੀ ਸੀ ਜਿਸ ਦੇ ਸੰਤਾਨ ਪੈਦਾ ਨਹੀਂ ਹੁੰਦੀ ਸੀ। ਉਸ ਨੇ ਸੰਤਾਨ ਪ੍ਰਾਪਤੀ ਵਾਸਤੇ ਬਹੁਤ ਜਤਨ ਕੀਤੇ। ਕਦੇ ਵੱਡੇ ਵੱਡੇ ਬ੍ਰਾਹਮਣਾਂ ਦੀ ਪੂਜਾ ਕੀਤੀ ਅਤੇ ਕਦੇ ਸੰਨਿਆਸੀਆਂ ਦੀ ਪੂਜਾ ਕੀਤੀ ਪਰ ਸੰਤਾਨ ਦੀ ਪ੍ਰਾਪਤੀ ਨਾ ਹੋਈ, ਅਖ਼ੀਰ ਉਹ ਇਕ ਮਹਾਤਮਾ ਦੇ ਪਾਸ ਗਈ ਜਿਸ ਦੀ ਅਚਰਜ ਹੀ ਕਹਾਣੀ ਸੀ, ਉੱਥੇ ਜਾ ਕੇ ਇਸ ਦੀ ਆਸਾ ਪੂਰਨ ਹੋਈ।

ਸੋ ਇਨ੍ਹਾਂ ਭਾਵਾਂ ਨੂੰ ਲੈ ਕੇ ਸਤਿਗੁਰੂ ਜੀ ਇਹ ਪਾਵਨ ਸ਼ਬਦ ਕਥਨ ਕਰਦੇ ਹਨ। ਪਹਿਲਾਂ ਦ੍ਰਿਸ਼ਟਾਂਤ ਦੇ ਲਈ ਇਸ ਸ਼ਬਦ ਨੂੰ ਬਾਹਜ ਰੂਪ ਵਿਚ ਸਮਝਣਾ, ਫਿਰ ਅੰਤਰੀਵ ਭਾਵ ਵਿਚ ਜਾਨਣਾ।

## ਅਧਮ ਚੰਡਾਲੀ ਭਈ ਬ੍ਰਹਮਣੀ; ਸੂਦੀ ਤੇ ਸ੍ਰੇਸਟਾਈ ਰੇ ॥

ਜਿਵੇਂ ਬਿਰਜੋ ਜੋ ਅਧਮ = ਨੀਚ ਚੰਡਾਲੀ = ਚੰਡਾਲਣੀ ਸੀ, ਉਹ ਠਾਕੁਰਾਂ ਦੀ ਪੂਜਾ ਕਰਕੇ ਬ੍ਰਾਹਮਣੀ ਭਈ = ਹੋ ਗਈ ਅਤੇ ਬ੍ਰਾਹਮਣੀ ਬੱਚਿਆਂ ਦੀ ਗੰਦਗੀ ਧੋਣ ਕਰਕੇ ਅਧਮ ਚੰਡਾਲਣੀ ਬਣ ਗਈ।

***ਨੋਟ :*** ਹੁਣ ਅੱਗੇ ਦੂਸਰੀ ਉਥਾਨਕਾ ਦੇ ਅਨੁਸਾਰ ਅਰਥ ਚੱਲਣਗੇ।

ਰੇ = ਹੇ ਭਾਈ ! ਜਿਵੇਂ ਸੰਤਾਨ ਦੀ ਪ੍ਰਾਪਤੀ ਵਾਸਤੇ ਉਹ ਬ੍ਰਾਹਮਣੀ ਨੇ ਸੂਦੀ = ਸ਼ੂਦਰਾਂ ਤੇ = ਅਤੇ ਸ੍ਰੇਸਟਾਈ = ਛੱਤਰੀਆਂ ਦੀ ਇਸਤਰੀਆਂ ਕੋਲ ਭੀ ਜਾ ਕੇ ਸੰਤਾਨ ਪ੍ਰਾਪਤੀ ਵਾਸਤੇ ਉਨ੍ਹਾਂ ਦੀ ਸੇਵਾ ਕੀਤੀ।

## ਪਾਤਾਲੀ ਆਕਾਸੀ ਸਖਨੀ; ਲਹਬਰ ਬੂਝੀ ਖਾਈ ਰੇ ॥੧॥

(**ਸੱਖਨੀ** ਬੋਲੋ)

ਰੇ = ਹੇ ਭਾਈ ! ਪਾਤਾਲੀ = ਪਾਤਾਲ ਦੀ ਨਿਆਈਂ ਖੂਹਾਂ ਵਿਚ ਬੈਠ ਕੇ ਪੂਤ ਪ੍ਰਾਪਤੀ ਲਈ ਦੱਸੇ ਹੋਏ ਮੰਤਰਾਂ ਦਾ ਜਾਪ ਕਰਦੀ ਰਹੀ। ਇਹ ਇਕ ਜੰਤਰ-ਮੰਤਰ ਕਰਨ ਵਾਲੇ ਪਖੰਡੀਆਂ ਦਾ ਕਲਪਿਆ ਹੋਇਆ ਨਿੰਦਤ ਸਾਧਨ ਹੈ। ਆਕਾਸੀ = ਆਕਾਸ਼ ਦੀ ਨਿਆਈਂ ਬਿਰਛਾਂ ਉੱਪਰ ਚੜ੍ਹ ਕੇ ਦੇਵਤਿਆਂ ਆਦਿ ਦਾ ਪੂਜਨ ਕਰਦੀ ਰਹੀ, ਪਰੰਤੂ ਉੱਥੋਂ ਇਹ ਸਖਨੀ = ਖ਼ਾਲੀ ਹੀ ਵਾਪਸ ਆਈ, ਸੰਤਾਨ ਪ੍ਰਾਪਤੀ ਦੀ ਲਹਬਰ = ਲਾਟ ਬੂਝੀ = ਬੁਝਣ ਦੇ ਥਾਂ ਇਸ ਨੂੰ ਖਾਈ = ਖਾ ਹੀ ਗਈ ॥੧॥

ਅਖ਼ੀਰ ਇਕ ਮਹਾਤਮਾ ਦੇ ਪਾਸ ਗਈ, ਜਿਸ ਦੇ ਅਚਰਜ ਹੀ ਕੌਤਕ ਸਨ, ਉਸ ਦਾ ਵਰਣਨ ਕਰਦੇ ਹੋਏ ਸਤਿਗੁਰੂ ਜੀ ਬਾਹਜ ਦ੍ਰਿਸ਼ਟਾਂਤ ਵਿਚ ਉਚਾਰਦੇ ਹਨ।

## ਘਰ ਕੀ ਬਿਲਾਈ ਅਵਰ ਸਿਖਾਈ; ਮੂਸਾ ਦੇਖਿ ਡਰਾਈ ਰੇ ॥

ਰੇ = ਹੇ ਭਾਈ ! ਉਸ ਦੇ ਘਰ ਕੀ = ਦੀ ਬਿਲਾਈ = ਬਿੱਲੀ ਅਵਰ = ਹੋਰ ਹੀ ਸਿਖਾਈ ਹੋਈ ਸੀ, ਜੋ ਮੂਸਾ = ਚੂਹਿਆਂ ਨੂੰ ਦੇਖਿ = ਵੇਖ ਕੇ ਡਰਾਈ = ਡਰਦੀ ਸੀ।

## ਅਜ ਕੈ ਵਸਿ ਗੁਰਿ ਕੀਨੋ ਕੇਹਰਿ;
## ਕੂਕਰ ਤਿਨਹਿ ਲਗਾਈ ਰੇ ॥੧॥ਰਹਾਉ॥

(**ਅਜ** ਪੋਲਾ ਬੋਲੋ)

ਰੇ = ਹੇ ਭਾਈ ! ਫਿਰ ਉਹ ਐਸਾ ਗੁਰਿ = ਪੂਜਨੀਕ ਮਹਾਤਮਾ ਸੀ ਕਿ ਉਸ ਨੇ ਸਿੱਧੀ ਦੇ ਬਲ ਨਾਲ ਅਜ = ਬੱਕਰੇ ਕੇ ਦੇ ਵਸਿ = ਅਧੀਨ ਕੇਹਰਿ = ਸ਼ੇਰ ਨੂੰ ਕੀਨੋ = ਕੀਤਾ ਹੋਇਆ ਸੀ, ਤੇ ਤਿਨਹਿ = ਉਨ੍ਹਾਂ ਦੇ ਮਗਰ ਕੂਕਰ = ਕੁੱਤਿਆਂ ਨੂੰ ਲਗਾਈ = ਲਾਇਆ ਹੋਇਆ ਸੀ **ਵਾ:** ਸ਼ੇਰ ਅਤੇ ਕੁੱਤਿਆਂ ਨੂੰ ਬੱਕਰੇ ਦੇ ਵੱਸ ਕਰਕੇ ਤਿਨਹਿ = ਘਾਹ ਖਾਣ ਲਈ ਲਗਾਈ = ਲਗਾਇਆ ਹੋਇਆ ਸੀ ॥੧॥ਰਹਾਉ॥

## ਬਾਝੁ ਥੂਨੀਆ ਛਪਰਾ ਥਾਮ੍ਹਿਆ; ਨੀਘਰਿਆ, ਘਰੁ ਪਾਇਆ ਰੇ ॥

(**ਨੀ - ਘਰਿਆ** ਬੋਲੋ)

ਰੇ = ਹੇ ਭਾਈ ! ਫਿਰ ਉਸ ਮਹਾਤਮਾ ਨੇ ਥੂਨੀਆ = ਥੰਮ੍ਹੀਆਂ ਤੋਂ ਬਾਝੁ = ਬਗ਼ੈਰ ਹੀ ਛਪਰਾ = ਫੂਸ ਦੀ ਛੱਤ ਦਾ ਘਰ ਥਾਮ੍ਹਿਆ = ਥੰਮਿਆ ਭਾਵ ਟਿਕਾਇਆ ਹੋਇਆ ਸੀ ਅਤੇ ਇਸ ਨੀਘਰਿਆ = ਘਰ ਤੋਂ ਰਹਿਤ ਬ੍ਰਾਹਮਣੀ ਨੇ ਘਰ ਪਾਇਆ = ਪਾ ਲਿਆ ਭਾਵ ਸੰਤਾਨ ਤੋਂ ਹੀਣੀ ਨੂੰ ਸੰਤਾਨ ਦੀ ਪ੍ਰਾਪਤੀ ਹੋਈ।

## ਬਿਨੁ ਜੜੀਏ, ਲੈ ਜੜਿਓ ਜੜਾਵਾ; ਥੇਵਾ ਅਚਰਜੁ ਲਾਇਆ ਰੇ ॥੨॥

ਰੇ = ਹੇ ਭਾਈ ! ਇਸ ਸੰਤਾਨ ਰੂਪੀ ਜੜੀਏ = ਜੜ੍ਹ ਤੋਂ ਬਿਨੁ = ਬਗ਼ੈਰ ਬ੍ਰਾਹਮਣੀ ਨੂੰ ਸੰਤਾਨ ਪ੍ਰਾਪਤੀ ਰੂਪੀ ਜੜ੍ਹ ਦਾ ਜੜਾਵਾ ਜੜਿਓ = ਜੜ ਦਿੱਤਾ ਅਤੇ ਅਚਰਜੁ = ਹੈਰਾਨ ਕਰਨ ਵਾਲਾ ਕੌਤਕ ਕਰਕੇ ਉਸ ਨੂੰ ਸੰਤਾਨ ਰੂਪ ਥੇਵਾ = ਨਗ ਲਾਇਆ = ਲਾਉਣਾ ਕੀਤਾ ਭਾਵ ਨੇਕ ਸੰਤਾਨ ਬਖ਼ਸ਼ ਦਿੱਤੀ ॥੨॥

## ਦਾਦੀ ਦਾਦਿ, ਨ ਪਹੁਚਨਹਾਰਾ; ਚੂਪੀ, ਨਿਰਨਉ ਪਾਇਆ ਰੇ ॥

ਰੇ = ਹੇ ਭਾਈ ! ਜਿਸ ਬ੍ਰਾਹਮਣੀ ਦੀ ਪੁੱਤਰ ਪ੍ਰਾਪਤੀ ਦੀ ਦਾਦੀ = ਫ਼ਰਿਆਦ ਪੁੱਤਰ ਰੂਪੀ ਦਾਦਿ = ਦਾਨ ਤਕ ਪਹੁੰਚਣ ਵਾਲੀ ਨਹੀਂ ਸੀ, ਉਸ ਨੇ ਹੁਣ ਚੂਪੀ = ਚੁੱਪ ਚਪੀਤੇ ਭਾਵ ਗੁਪਤ ਰੂਪ ਵਿਚ ਹੀ ਪੁੱਤਰ ਪ੍ਰਾਪਤੀ ਦਾ ਨਿਰਨਉ = ਨਿਰਣਾ ਪਾਇਆ = ਪਾ ਲਿਆ।

## ਮਾਲਿ ਦੁਲੀਚੈ ਬੈਠੀਲੇ ਮਿਰਤਕੁ; ਨੈਨ ਦਿਖਾਲਨੁ ਧਾਇਆ ਰੇ ॥੩॥

(**ਬੈਠੀ-ਲੇ** ਬੋਲੋ)

ਰੇ = ਹੇ ਭਾਈ ! ਜਿਸ ਦੀ ਪੁੱਤਰ ਪ੍ਰਾਪਤੀ ਦੀ ਆਸਾ ਮਿਰਤਕੁ = ਮਰ ਚੁੱਕੀ ਸੀ ਭਾਵ ਬੇ-ਆਸ ਹੋ ਚੁੱਕੀ ਸੀ ਕਿ ਹੁਣ ਮੇਰੇ ਪੁੱਤਰ ਨਹੀਂ ਹੋਵੇਗਾ, ਉਹ ਖ਼ੁਸ਼ੀ ਰੂਪੀ ਦੁਲੀਚੈ = ਗਲੀਚੇ ਲੇ = ਲੈ ਕੇ ਮਾਲਿ = ਮਲ ਕੇ ਬੈਠੀ = ਬੈਠ ਗਈ, ਉਸ ਦੇ ਗਿਆਨ ਰੂਪੀ ਨੈਨ = ਨੇਤ੍ਰਾਂ ਵਿਚ ਮਹਾਂਪੁਰਸ਼ਾਂ ਨੇ ਪੁੱਤਰ ਹੋਣਾ ਦਿਖਾਲਨੁ = ਦਿਖਾ ਦਿੱਤਾ ਤੇ ਜੋ ਉਸ ਦਾ ਸੰਸਾ ਸੀ, ਉਹ ਧਾਇਆ = ਦੌੜ ਗਿਆ ॥੩॥

**[ਅੰਗ ੩੮੨]**

## ਸੋਈ ਅਜਾਣੁ ਕਹੈ ਮੈ ਜਾਨਾ; ਜਾਨਣਹਾਰੁ ਨ ਛਾਨਾ ਰੇ ॥

ਰੇ = ਹੇ ਭਾਈ ! ਜੋ ਕਹੈ = ਕਹਿਣਾ ਕਰੇ ਕਿ ਮੈਂ ਸਾਧੂਆਂ ਦੀ ਮਹਿਮਾ ਨੂੰ ਜਾਨਾ = ਜਾਣਦਾ ਹਾਂ, ਸੋਈ = ਉਹੀ ਅਜਾਣੁ = ਅਨਜਾਣ ਹੈ ਕਿਉਂਕਿ ਜੋ ਉਨ੍ਹਾਂ ਦੀ ਮਹਿਮਾ ਨੂੰ ਜਾਨਣਹਾਰੁ = ਜਾਨਣ ਵਾਲੇ ਹਨ, ਉਹ ਸੰਸਾਰ ਵਿਚ ਛਾਨਾ = ਲੁਕੇ ਛੁਪੇ ਨਹੀਂ ਰਹਿੰਦੇ।

## ਕਹੁ ਨਾਨਕ ਗੁਰਿ ਅਮਿਉ ਪੀਆਇਆ; ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ ! ਗੁਰਿ = ਪੂਜਨੀਕ ਮਹਾਂਪੁਰਸ਼ਾਂ ਨੇ ਅਮਿਉ = ਅੰਮ੍ਰਿਤ ਦੀ ਨਿਆਈਂ ਮਿੱਠੀ ਪੁੱਤਰ ਦੀ ਦਾਤ ਦੇਣ ਰੂਪ ਪੀਆਇਆ = ਪਿਆਉਣਾ ਕੀਤਾ ਹੈ, ਫਿਰ ਉਸ ਬ੍ਰਾਹਮਣੀ ਨੇ ਪੁੱਤਰ ਦੀ ਪ੍ਰਾਪਤੀ ਵਿਚ ਰਸਕਿ = ਰਸ ਕੇ ਰਸਕਿ = ਪ੍ਰੇਮੀ ਹੋ ਕੇ ਬਿਗਸਾਨਾ = ਖ਼ੁਸ਼ ਹੋਣਾ ਕੀਤਾ ਹੈ ॥੪॥੫॥੪੪॥

### ਦੂਸਰਾ ਅਰਥ

***ਨੋਟ :*** "ਕਹੁ ਨਾਨਕ ਗੁਰਿ ਅਮਿਉ ਪੀਆਇਆ" ਵਾਲੀ ਪੰਗਤੀ ਨੂੰ ਹਰੇਕ ਪੰਗਤੀ ਨਾਲ ਲਾਉਣਾ ਹੈ।

**ਅਧਮ ਚੰਡਾਲੀ ਭਈ ਬ੍ਰਹਮਣੀ; ਸੂਦੀ ਤੇ ਸ੍ਰੇਸਟਾਈ ਰੇ ॥**

ਰੇ = ਹੇ ਭਾਈ ! ਜਿੰਨਾ ਚਿਰ ਗੁਰੂ ਜੀ ਨੇ ਨਾਮ ਅੰਮ੍ਰਿਤ ਨਹੀਂ ਪਿਲਾਇਆ ਸੀ, ਤਦੋਂ ਇਹ ਸਤੋਗੁਣ ਦੀ ਪ੍ਰਧਾਨਤਾ ਕਰਕੇ ਬ੍ਰਹਮਣੀ = ਬ੍ਰਹਮ ਦੇ ਨਿਸਚੇਕਰਨ ਵਾਲੀ ਬਿਰਤੀ ਤਮੋਗੁਣ ਦੀ ਪ੍ਰਧਾਨਤਾ ਕਰਕੇ ਚੰਡਾਲੀ = ਚੰਡਾਲਣੀ ਤੇ ਘੋਰ ਤਮੋਗੁਣ ਦੀ ਪ੍ਰਧਾਨਤਾ ਕਰਕੇ ਅਧਮ = ਨੀਚ ਅਤੇ ਤਮੋ ਤੇ ਰਜੋ ਦੀ ਪ੍ਰਧਾਨਤਾ ਕਰਕੇ ਸੂਦੀ = ਸ਼ੂਦਰਨੀ ਭਈ = ਹੋ ਰਹੀ ਸੀ, ਪਰੰਤੂ ਜਦੋਂ ਗੁਰਾਂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ, ਤਦੋਂ ਇਹ ਬਿਰਤੀ ਇਹਨਾਂ ਸਾਰਿਆਂ ਤੋਂ ਸ੍ਰੇਸਟਾਈ = ਪਵਿੱਤਰਤਾ ਵਾਲੀ ਹੋ ਗਈ, ਭਾਵ ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ ਪਰਮੇਸ਼ਰ ਦੇ ਨਾਮ, ਚਿੰਤਨ ਵਿਚ ਲੱਗ ਗਈ ਅਰਥਾਤ ਬ੍ਰਹਮਾਕਾਰ ਹੋ ਗਈ[੧] **ਅਥਵਾ** ਰੇ = ਹੇ ਭਾਈ ! ਜੀਵਾਂ ਦੀ ਬਿਰਤੀ, ਜਿਹੜੀ ਤਮੋਗੁਣ ਦੀ ਪ੍ਰਧਾਨਤਾ ਕਰਕੇ ਸੂਦੀ = ਸ਼ੂਦਰਨੀ ਤੇ = ਤੋਂ ਅਧਮ = ਨੀਵੀਂ ਭਾਵ ਚੰਡਾਲੀ = ਚੰਡਾਲਣੀ ਹੋ ਰਹੀ ਸੀ, ਉਹ ਹੁਣ ਗੁਰਾਂ ਦੀ ਕਿਰਪਾ ਦੁਆਰਾ ਨਾਮ ਅੰਮ੍ਰਿਤ ਪਿਲਾਉਣੇ ਕਰਕੇ ਬ੍ਰਾਹਮਣੀ ਤੋਂ ਵੀ ਸ੍ਰੇਸਟਾਈ = ਸ੍ਰੇਸ਼ਟਤਾਈ ਵਾਲੀ ਭਈ = ਹੋ ਗਈ।

ਜਿੰਨਾ ਚਿਰ ਸਤਿਗੁਰਾਂ ਨੇ ਨਾਮ ਅੰਮ੍ਰਿਤ ਨਹੀਂ ਪਿਆਇਆ ਸੀ।

**ਪਾਤਾਲੀ ਆਕਾਸੀ ਸਖਨੀ; ਲਹਬਰ ਬੂਝੀ ਖਾਈ ਰੇ ॥੧॥**

ਰੇ = ਹੇ ਭਾਈ ! ਤਦੋਂ ਇਹ ਬਿਰਤੀ ਪਾਤਾਲੀ = ਪਾਤਾਲਾਂ ਦੇ ਤੇ ਆਕਾਸੀ = ਆਕਾਸ਼ਾਂ ਭਾਵ ਸਵਰਗਾਂ

---

੧. ਇਹ ਬਿਰਤੀ ਸਤੋਗੁਣ ਦੀ ਪ੍ਰਧਾਨਤਾ ਕਰਕੇ ਬ੍ਰਾਹਮਣੀ ਹੈ, ਰਜੋਗੁਣ ਤੇ ਸਤੋਗੁਣ ਦੀ ਪ੍ਰਧਾਨਤਾ ਕਰਕੇ ਛੱਤਰਨੀ ਹੈ, ਰਜੋ ਤੇ ਤਮੋ ਦੀ ਪ੍ਰਧਾਨਤਾ ਕਰਕੇ ਵੈਸ਼ਨੀ ਹੈ, ਤਮੋਗੁਣ ਦੀ ਪ੍ਰਧਾਨਤਾ ਕਰਕੇ ਚੰਡਾਲਣੀ ਹੈ। ਇਸ ਪ੍ਰਕਾਰ ਤਿੰਨਾਂ ਗੁਣਾਂ ਕਰਕੇ ਚਾਰੇ ਵਰਣ ਬਣੇ ਹੋਏ ਹਨ **ਅਥਵਾ** ਗਿਆਤ ਪੂਰਬਕ ਨਖਿੱਧ ਕਰਮ ਕਰਨੇ ਇਹ ਅਧਮ ਬਿਰਤੀ ਹੈ, ਅਗਿਆਤ ਪੂਰਬਕ ਸ਼ੁੱਭ ਤੇ ਅਸ਼ੁੱਭ ਕਰਮ ਕਰਨੇ ਇਹ ਚੰਡਾਲਣੀ ਬਿਰਤੀ ਹੈ, ਗਿਆਤ ਪੂਰਬਕ ਸ਼ੁੱਭ ਕਰਮ ਕਰਨੇ ਇਹ ਬ੍ਰਾਹਮਣੀ ਬਿਰਤੀ ਹੈ, ਗਿਆਤ ਪੂਰਬਕ ਅਸ਼ੁੱਭ ਕਰਮ ਕਰਨੇ ਇਹ ਸ਼ੂਦਰਨੀ ਬਿਰਤੀ ਹੈ, ਜੋ ਸ਼ੁੱਭ ਤੇ ਅਸ਼ੁੱਭ ਦੋਹਾਂ ਕਰਮਾਂ ਤੋਂ ਰਹਿਤ ਹੋਣਾ ਹੈ, ਇਹ ਸ੍ਰੇਸ਼ਟਤਾਈ ਵਾਲੀ ਬਿਰਤੀ ਹੈ।

ਆਦਿ ਦੇ ਪਦਾਰਥਾਂ ਨੂੰ ਪਾ ਕੇ ਵੀ ਸਖਨੀ = ਖ਼ਾਲੀ ਭਾਵ ਰੱਜਦੀ ਨਹੀਂ ਸੀ, ਪਰੰਤੂ ਜਦੋਂ ਗੁਰਾਂ ਨੇ ਅੰਮ੍ਰਿਤ ਪਿਲਾਇਆ ਤਾਂ ਇਹ ਜਿਹੜੀ ਤ੍ਰਿਸ਼ਨਾ ਰੂਪੀ ਅੱਗ ਦੀ ਲਹਬਰ = ਲਾਟ ਖਾਈ ਜਾ ਰਹੀ ਸੀ, ਉਹ ਬੂਝੀ = ਬੁੱਝ ਗਈ **ਵਾ:** ਪਾਤਾਲ ਆਕਾਸ਼ ਦੇ ਪਦਾਰਥਾਂ ਨੂੰ ਖਾ ਕੇ ਭੀ ਜੋ ਬਿਰਤੀ ਭਰਦੀ ਭਾਵ ਰੱਜਦੀ ਨਹੀਂ ਸੀ, ਉਹ ਤ੍ਰਿਸ਼ਨਾ ਰੂਪੀ ਅੱਗ ਬੁਝ ਗਈ **ਵਾ:** ਜਦੋ ਗੁਰਾਂ ਦੀ ਸਿੱਖਿਆ ਬੂਝੀ = ਸਮਝ ਕੇ ਖਾਈ = ਖਾਧੀ ਭਾਵ ਧਾਰਨ ਕੀਤੀ, ਤਦੋਂ ਉਨ੍ਹਾਂ ਨੇ (ਲਹ+ਬਰ) ਬਰ = ਪਤੀ ਪਰਮੇਸ਼ਰ ਨੂੰ ਲਹ = ਲਖ ਲਿਆ ॥੧॥

ਜਿੰਨਾ ਚਿਰ ਸਤਿਗੁਰਾਂ ਨੇ ਨਾਮ ਅੰਮ੍ਰਿਤ ਨਹੀਂ ਪਿਆਇਆ ਸੀ।

**ਘਰ ਕੀ ਬਿਲਾਈ ਅਵਰ ਸਿਖਾਈ; ਮੂਸਾ ਦੇਖਿ ਡਰਾਈ ਰੇ ॥**

ਰੇ = ਹੇ ਭਾਈ ! ਉਤਨਾ ਚਿਰ ਸਰੀਰ ਰੂਪੀ ਘਰ ਕੀ = ਦੀ ਬਿਰਤੀ ਰੂਪੀ ਬਿਲਾਈ = ਬਿੱਲੀ ਪਦਾਰਥਾਂ ਰੂਪੀ ਚੂਹਿਆਂ ਨੂੰ ਖਾਂਦੀ ਰਹਿੰਦੀ ਸੀ, ਪਰੰਤੂ ਜਦੋਂ ਗੁਰਾਂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ, ਤਦੋਂ ਇਸ ਨੂੰ ਅਵਰ = ਹੋਰ ਹੀ ਸਿਖਾਈ = ਸਿੱਖਿਆ ਆ ਗਈ, ਅਰਥਾਤ ਹੁਣ ਪਦਾਰਥਾਂ ਰੂਪੀ ਮੂਸਾ = ਚੂਹਿਆਂ ਨੂੰ ਦੇਖਿ = ਵੇਖ ਕਰਕੇ ਡਰਾਈ = ਡਰਦੀ ਰਹਿੰਦੀ ਹੈ, ਕਿਤੇ ਇਹ ਮੈਨੂੰ ਆਪਣੇ ਵੱਲ ਨਾ ਖਿੱਚ ਲੈਣ, ਮੈਂ ਹਰ ਵਕਤ ਪਦਾਰਥਾਂ ਦੇ ਨਿਸਚੇ ਤੋਂ ਰਹਿਤ ਹੋ ਕੇ ਪਰਮੇਸ਼ਰ ਪ੍ਰਾਇਣ ਹੋਈ ਰਹਾਂ।

ਜਿੰਨਾ ਚਿਰ ਸਤਿਗੁਰਾਂ ਨੇ ਨਾਮ ਰਸ ਪਿਲਾਇਆ ਨਹੀਂ ਸੀ।

**ਅਜ ਕੈ ਵਸਿ ਗੁਰਿ ਕੀਨੋ ਕੇਹਰਿ; ਕੂਕਰ ਤਿਨਹਿ ਲਗਾਈ ਰੇ ॥੧॥ਰਹਾਉ॥**

ਰੇ = ਹੇ ਭਾਈ ! ਉਤਨਾ ਚਿਰ ਬਿਬੇਕ ਰੂਪੀ ਅਜ = ਬੱਕਰੇ ਨੂੰ ਹੰਕਾਰ ਰੂਪੀ ਕੇਹਰਿ = ਸ਼ੇਰ ਨੇ ਆਪਣੇ ਵਸਿ = ਅਧੀਨ ਕੀਨੋ = ਕੀਤਾ ਹੋਇਆ ਸੀ ਅਤੇ ਇੰਦਰੀਆਂ ਰੂਪੀ ਕੂਕਰ = ਕੁੱਤੇ ਤਿਨ੍ਹਾਂ ਵਿਸ਼ਿਆਂ ਅਤੇ ਪਦਾਰਥਾਂ ਰੂਪੀ ਮਾਸ ਖਾਣ ਭੋਗਣ ਵਿਚ ਲਗਾਈ = ਲੱਗੇ ਹੋਏ ਸਨ। ਜਦੋਂ ਗੁਰਾਂ ਨੇ ਨਾਮ ਰਸ ਪਿਲਾ ਦਿੱਤਾ, ਤਦੋਂ ਗੁਰਾਂ ਨੇ ਹੰਕਾਰ ਰੂਪੀ ਸ਼ੇਰ ਨੂੰ ਬਿਬੇਕ ਰੂਪੀ ਅਜ = ਬੱਕਰੇ ਕੈ = ਦੇ ਵਸਿ = ਅਧੀਨ ਕਰ ਦਿੱਤਾ ਅਤੇ ਇੰਦਰੇ ਰੂਪੀ ਕੁੱਤਿਆਂ ਨੂੰ ਵਿਸ਼ਿਆਂ, ਪਦਾਰਥਾਂ ਰੂਪੀ ਮਾਸ ਖਾਣ ਦੀ ਥਾਂ ਤਿਨਹਿ = ਘਾਹ ਦੀ ਨਿਆਈਂ ਪਰਮੇਸ਼ਰ ਦੇ ਪ੍ਰੇਮ ਰੂਪ ਤਿਨਕੇ ਖਾਣ ਵਿਚ ਲਗਾਈ = ਲਗਾ ਦਿੱਤਾ। ਭਾਵ ਸਤੋਗੁਣੀ ਪਦਾਰਥਾਂ ਦੇ ਖਾਣ ਵਿਚ ਲਗਾ ਦਿੱਤਾ ਹੈ ॥੧॥ਰਹਾਉ॥

ਜਦੋਂ ਗੁਰਾਂ ਨੇ ਨਾਮ ਅੰਮ੍ਰਿਤ ਨਹੀਂ ਪਿਲਾਇਆ ਸੀ।

**ਬਾਝੁ ਥੂਨੀਆ ਛਪਰਾ ਥਾਮ੍ਹਿਆ; ਨੀਘਰਿਆ, ਘਰੁ ਪਾਇਆ ਰੇ ॥**

ਰੇ = ਹੇ ਭਾਈ ! ਉਤਨਾ ਚਿਰ ਇਹ ਸਰੀਰ ਰੂਪੀ ਛਪਰਾ = ਛੱਪਰ ਆਸਾ ਤ੍ਰਿਸ਼ਨਾ ਰੂਪੀ ਥੂਨੀਆ = ਥੰਮੀਆਂ ਨਾਲ ਥਾਮ੍ਹਿਆ = ਥੰਮਿਆ ਭਾਵ ਟਿਕਿਆ ਹੋਇਆ ਸੀ, ਭਾਵ ਆਪਣੇ ਸੰਬੰਧੀਆਂ ਦੀ ਆਸ ਕਰੀ ਬੈਠਾ ਸੀ ਕਿ ਮੇਰੀ ਸਹਾਇਤਾ ਕਰਨਗੇ, ਅਤੇ ਸਰੂਪ ਰੂਪੀ ਨੀਘਰਿਆ = ਘਰ ਤੋਂ ਰਹਿਤ ਜੂਨਾਂ ਵਿਚ ਭਟਕਦਾ ਰਹਿੰਦਾ ਸੀ, ਪਰੰਤੂ ਜਦੋਂ ਗੁਰਾਂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ, ਤਦੋਂ ਆਸਾ ਤ੍ਰਿਸ਼ਨਾ ਰੂਪੀ ਥੰਮੀਆਂ ਤੋਂ ਬਾਝੁ = ਬਿਨਾਂ ਸਰੀਰ ਰੂਪੀ ਛੱਪਰ ਨੂੰ ਥੰਮ ਲਿਆ ਭਾਵ ਪ੍ਰਾਲਬਧ ਦੇ ਆਸਰੇ ਰੋਕ ਲਿਆ ਅਰਥਾਤ ਸਰੀਰ ਦਾ ਨਿਰਬਾਹ ਵਾਹਿਗੁਰੂ ਦੇ ਆਸਰੇ ਕਰ ਲਿਆ ਅਤੇ ਸੱਚਖੰਡ ਰੂਪੀ, ਸਰੂਪ ਰੂਪੀ ਘਰ ਨੂੰ ਪਾਇਆ = ਪਾ ਲਿਆ।

ਜਿਤਨਾ ਚਿਰ ਸਤਿਗੁਰਾਂ ਨੇ ਨਾਮ ਰਸ ਨਹੀਂ ਪਿਲਾਇਆ ਸੀ।

**ਬਿਨੁ ਜੜੀਏ ਲੈ ਜੜਿਓ ਜੜਾਵਾ; ਥੇਵਾ ਅਚਰਜੁ ਲਾਇਆ ਰੇ ॥੨॥**

ਰੇ = ਹੇ ਭਾਈ ! ਤਦੋਂ ਤਕ ਇਹ ਬਿਰਤੀ, ਹਿਰਦਾ ਜੋ ਸ਼ੁੱਭ ਗੁਣਾਂ ਰੂਪੀ ਜੜੀਏ = ਜੜਾਉ ਤੋਂ ਬਿਨੁ = ਬ਼ਗੈਰ ਸੀ, ਪਰੰਤੂ ਜਦੋਂ ਗੁਰਾਂ ਨੇ ਨਾਮ ਰਸ ਪਿਲਾ ਦਿੱਤਾ, ਤਦੋਂ ਉਸ ਬਿਰਤੀ, ਹਿਰਦੇ ਨੂੰ ਭਾਉ

ਭਗਤੀ ਦਾ ਜੜਾਵਾ = ਭੂਖਣ ਜਾੜਿਓ = ਜੜ ਦਿੱਤਾ ਅਤੇ ਪ੍ਰੇਮ ਰੂਪੀ ਅਚਰਜੁ = ਅਸਚਰਜ ਥੇਵਾ = ਨਗ ਲਾਇਆ = ਲਾ ਦਿੱਤਾ **ਵਾ:** ਗਿਆਨ ਰੂਪੀ ਅਸਚਰਜ ਨਗ ਲਾ ਦਿੱਤਾ ॥੨॥

ਜਦ ਤਕ ਸਤਿਗੁਰਾਂ ਨੇ ਨਾਮ ਰਸ ਨਹੀਂ ਪਿਲਾਇਆ ਸੀ।

**ਦਾਦੀ ਦਾਦਿ, ਨ ਪਹੁਚਨਹਾਰਾ; ਚੂਪੀ ਨਿਰਨਉ ਪਾਇਆ ਰੇ ॥**

ਰੇ = ਹੇ ਭਾਈ ! ਤਦੋਂ ਦਾਦੀ = ਫ਼ਰਿਆਦੀ ਹੋ ਕੇ ਦਾਦਿ = ਫ਼ਰਿਆਦ ਕਰਦਾ ਸੀ, ਪਰੰਤੂ ਉਸ ਫ਼ਰਿਆਦ ਨੂੰ ਪਹੁਚਨਹਾਰਾ = ਪਹੁਚਾਉਣ ਵਾਲਾ ਕੋਈ ਨ = ਨਹੀਂ ਹੁੰਦਾ ਸੀ। ਜਦੋਂ ਸਤਿਗੁਰਾਂ ਨੇ ਨਾਮ ਰਸ ਪਿਲਾਇਆ, ਤਦੋਂ ਉਸ ਫ਼ਰਿਆਦੀ ਨੇ ਚੂਪੀ = ਚੁੱਪ ਵੱਟ ਕੇ ਭਾਵ ਸ਼ਾਂਤ ਹੋ ਕੇ ਸਰੂਪ ਦੀ ਪ੍ਰਾਪਤੀ ਦਾ ਨਿਰਨਉ = ਨਿਰਨਾ ਪਾ ਲਿਆ ਤਾਂ ਫੇਰ ਫ਼ਰਿਆਦੀ ਹੋ ਕੇ ਫ਼ਰਿਆਦ ਪਹੁੰਚਾਉਣ ਦੀ ਲੋੜ ਹੀ ਨਾ ਰਹੀ, ਵਾਹਿਗੁਰੂ ਦੇ ਸਰੂਪ ਦਾ ਅੰਦਰੋਂ ਹੀ ਨਿਰਨਾ ਪਾ ਲਿਆ।

ਜਦੋਂ ਸਤਿਗੁਰਾਂ ਨੇ ਨਾਮ ਅੰਮ੍ਰਿਤ ਨਹੀਂ ਪਿਲਾਇਆ ਸੀ।

**ਮਾਲਿ ਦੁਲੀਚੈ ਬੈਠੀਲੇ ਮਿਰਤਕੁ; ਨੈਨ ਦਿਖਾਲਨੁ ਧਾਇਆ ਰੇ ॥੩॥**

ਰੇ = ਹੇ ਭਾਈ ! ਤਦੋਂ ਪਰਮੇਸ਼ਰ ਵੱਲੋਂ ਬੇਮੁੱਖ ਹੋਣ ਰੂਪ ਮਿਰਤਕੁ = ਮਰੀ ਹੋਈ ਬੁੱਧ ਪਦਾਰਥਾਂ, ਹਾਥੀ ਘੋੜੇ ਆਦਿ ਦੁਲੀਚੈ = ਗ਼ਲੀਚੇ ਲੇ = ਲੈਣ ਰੂਪ ਮਾਲਿ = ਮੱਲ ਕੇ ਬੈਠੀ ਹੋਈ ਸੀ ਅਤੇ ਜੋ ਨੈਨ = ਨੇਤਰਾਂ ਨਾਲ ਦਿਖਾਲਨੁ = ਦੇਖਦੀ ਸੀ, ਉਧਰ ਹੀ ਮਨ ਧਾਇਆ = ਦੌੜਦਾ ਫਿਰਦਾ ਸੀ **ਵਾ:** ਜਿਧਰ ਵੀ ਸੰਸਾਰ ਜਾਂ ਪਦਾਰਥਾਂ ਵੱਲ ਦੇਖਦੀ ਸੀ, ਉਹ ਇਸ ਕੋਲੋਂ ਭੱਜੇ ਜਾਂਦੇ ਹਨ, ਭਾਵ ਕੁਝ ਵੀ ਪ੍ਰਾਪਤ ਨਹੀਂ ਹੁੰਦਾ ਸੀ। ਜਦੋਂ ਗੁਰਾਂ ਨੇ ਨਾਮ ਅੰਮ੍ਰਿਤ ਪਿਲਾ ਦਿੱਤਾ ਤਾਂ ਇਹ ਬੁੱਧ ਸੰਸਾਰ ਵੱਲੋਂ ਮਰੀ ਹੋਈ ਪਰਮੇਸ਼ਰ ਵੱਲ ਜਿਉਂਦੀ ਹੋ ਗਈ ਤੇ ਸਤ, ਸੰਤੋਖ, ਦਇਆ, ਧਰਮ ਵਿਚਾਰ, ਵੈਰਾਗ, ਬਿਬੇਕ ਆਦਿ ਗ਼ਲੀਚਿਆਂ ਨੂੰ ਲੈ ਕੇ, ਮੱਲ ਕੇ ਵਾਹਿਗੁਰੂ ਦੇ ਸਰੂਪ ਵਿਚ ਬੈਠੀ = ਇਸਥਿਤ ਹੋ ਗਈ ਅਤੇ ਨੇਤਰਾਂ ਨਾਲ ਦਿਸਣ ਵਾਲਾ ਸੰਸਾਰ ਧਾਇਆ = ਧਾ ਜਾਣ ਵਾਲਾ ਭਾਵ ਨਾਸ਼ਵੰਤ ਪ੍ਰਤੀਤ ਹੋਇਆ ॥੩॥

ਜਦੋਂ ਸਤਿਗੁਰਾਂ ਨੇ ਨਾਮ ਅੰਮ੍ਰਿਤ ਨਹੀਂ ਪਿਲਾਇਆ ਸੀ।

**ਸੋਈ ਅਜਾਣੁ ਕਹੈ ਮੈ ਜਾਨਾ; ਜਾਨਣਹਾਰੁ ਨ ਛਾਨਾ ਰੇ ॥**

ਰੇ = ਹੇ ਭਾਈ ! ਤਦੋਂ ਜੋ ਜੀਵ ਆਪਣੇ ਆਪ ਨੂੰ ਅਜਾਣੁ = ਅਨਜਾਣ ਕਹਿੰਦਾ ਸੀ ਕਿ ਮੈਨੂੰ ਸੋਈ = ਉਸ ਪਰਮੇਸ਼ਰ ਦੇ ਸਰੂਪ ਦਾ ਕੁਝ ਵੀ ਨਹੀਂ ਪਤਾ, ਪਰੰਤੂ ਜਦੋਂ ਗੁਰਾਂ ਨੇ ਕਿਰਪਾ ਕਰਕੇ ਨਾਮ ਅੰਮ੍ਰਿਤ ਪਿਲਾ ਦਿੱਤਾ, ਤਦੋਂ ਉਸ ਜੀਵ ਨੇ ਸੋਈ = ਉਹ ਬ੍ਰਹਮ ਨੂੰ ਜਾਨਾ = ਜਾਣ ਲਿਆ ਅਤੇ ਉਹ ਜਾਨਣਹਾਰੁ = ਜਾਨਣ ਵਾਲਾ ਅੰਤਰਜਾਮੀ ਪ੍ਰਭੂ ਛਾਨਾ = ਲੁਕਿਆ ਛਿਪਿਆ ਨ = ਨਹੀਂ ਰਹਿੰਦਾ **ਵਾ:** ਜੋ ਉਸ ਸਰੂਪ ਨੂੰ ਜਾਣ ਲੈਂਦਾ ਹੈ ਉਹ ਛੁਪਿਆ ਹੋਇਆ ਨਹੀਂ ਰਹਿੰਦਾ **ਅਥਵਾ** ਜੋ ਕਹਿੰਦਾ ਹੈ ਮੈਂ ਗਿਆਨਵਾਨ ਹਾਂ, ਉਹੀ ਅਗਿਆਨੀ ਹੈ, ਜੋ ਵਾਸਤਵ ਵਿਚ ਗਿਆਨਵਾਨ ਹੈ, ਉਹ ਛੁਪਿਆ ਨਹੀਂ ਰਹਿ ਸਕਦਾ।

**ਕਹੁ ਨਾਨਕ ਗੁਰਿ ਅਮਿਉ ਪੀਆਇਆ; ਰਸਕਿ ਰਸਕਿ ਬਿਗਸਾਨਾ ਰੇ ॥੪॥੫॥੪੪॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਗੁਰਿ = ਗੁਰਾਂ ਨੇ ਨਾਮ ਰੂਪੀ ਅਮਿਉ = ਅੰਮ੍ਰਿਤ ਪੀਆਇਆ = ਪਿਲਾਉਣਾ ਕੀਤਾ ਤਾਂ ਉਹ ਨਾਮ ਰਸਕਿ = ਰਸ ਵਿਚ ਰਸਕਿ = ਰਸੀਆ ਹੋ ਕੇ ਬਿਗਸਨਾ = ਖਿੜ ਜਾਂਦਾ ਹੈ ॥੪॥੫॥੪੪॥

# ਆਸਾ ਮਹਲਾ ੫ ॥

# ਬੰਧਨ ਕਾਟਿ ਬਿਸਾਰੇ ਅਉਗਨ; ਅਪਨਾ ਬਿਰਦੁ ਸਮ੍ਹਾਰਿਆ ॥

ਸਤਿਗੁਰੂ ਜੀ ਆਪਣੇ ਸਿੱਖਾਂ ਦੇ ਅਉਗਨ = ਗੁਨਾਹਾਂ ਨੂੰ ਬਿਸਾਰੇ = ਵਿਸਾਰ ਕੇ, ਉਨ੍ਹਾਂ ਦੇ ਜੰਮਣ ਮਰਣ

ਰੂਪੀ ਬੰਧਨ = ਜੰਜਾਲ ਨੂੰ ਕਾਟਿ = ਕੱਟ ਦਿੰਦੇ ਹਨ, ਇਹ ਸਤਿਗੁਰਾਂ ਨੇ ਅਪਨਾ = ਆਪਣਾ ਬਿਰਦੁ = ਧਰਮ ਸਮ੍ਾਰਿਆ = ਸੰਭਾਲਨਾ ਕੀਤਾ ਹੈ। ਜੈਸਾ ਕਿ :

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥** *(ਬਿਹਾਗੜਾ ਮ: ੫, ਅੰਗ ੫੪੪)*

## ਹੋਏ ਕ੍ਰਿਪਾਲ ਮਾਤ ਪਿਤ ਨਿਆਈ; ਬਾਰਿਕ ਜਿਉ ਪ੍ਰਤਿਪਾਰਿਆ ॥੧॥

ਸਤਿਗੁਰੂ ਜੀ ਮਾਤ ਪਿਤ = ਮਾਂ ਬਾਪ ਦੀ ਨਿਆਈ = ਤੁਲਯ (ਸਮਾਨ) ਆਪਣੇ ਸੇਵਕਾਂ ਉੱਪਰ ਕ੍ਰਿਪਾਲ = ਦਿਆਲੂ ਹੋਏ ਹਨ, ਜਿਉ = ਜਿਵੇਂ ਮਾਤਾ ਪਿਤਾ ਆਪਣੇ ਬਾਰਿਕ = ਬੱਚਿਆਂ ਨੂੰ ਪ੍ਰਤਿਪਾਰਿਆ = ਪਾਲਣਾ ਕਰਦੇ ਹਨ, ਇਉਂ ਸਤਿਗੁਰੂ ਜੀ ਆਪਣੇ ਸਿੱਖਾਂ ਸੇਵਕਾਂ ਨੂੰ ਪਾਲਦੇ ਹਨ॥੧॥

## ਗੁਰਸਿਖ ਰਾਖੇ; ਗੁਰ ਗੋਪਾਲਿ ॥

ਗੋਪਾਲਿ = ਪ੍ਰਿਥਵੀ ਦੇ ਪਾਲਕ ਪਰਮੇਸ਼ਰ ਦੇ ਰੂਪ ਗੁਰ = ਸਤਿਗੁਰੂ ਸਾਹਿਬ ਜੀ ਆਪ ਆਪਣੇ ਗੁਰਸਿੱਖਾਂ ਨੂੰ ਲੋਕ ਪ੍ਰਲੋਕ ਵਿਚ ਰਾਖੇ = ਰੱਖਦੇ ਹਨ, ਰੱਖਿਆ ਕਰਦੇ ਹਨ।

## ਕਾਢਿ ਲੀਏ ਮਹਾ ਭਵਜਲ ਤੇ; ਅਪਨੀ ਨਦਰਿ ਨਿਹਾਲਿ ॥੧॥ਰਹਾਉ॥

ਮਹਾ = ਵੱਡੇ ਭਵਜਲ = ਭੈ-ਦਾਇਕ ਸੰਸਾਰ-ਸਮੁੰਦਰ ਤੇ = ਤੋਂ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਮੁਕਤੀ ਰੂਪ ਕਿਨਾਰੇ 'ਤੇ ਕਾਢਿ = ਕੱਢ ਲੀਏ = ਲੈਣਾ ਕੀਤਾ ਹੈ ਅਤੇ ਅਪਨੀ = ਆਪਣੀ ਕ੍ਰਿਪਾ ਦੀ ਨਦਰਿ = ਦ੍ਰਿਸ਼ਟੀ ਕਰਕੇ ਉਨ੍ਹਾਂ ਨੂੰ ਨਿਹਾਲਿ = ਪ੍ਰਸੰਨ, ਦੁੱਖਾਂ ਤੋਂ ਰਹਿਤ ਕਰ ਦਿੱਤਾ ਹੈ॥੧॥ਰਹਾਉ॥

## ਜਾ ਕੈ ਸਿਮਰਣਿ ਜਮ ਤੇ ਛੁਟੀਐ; ਹਲਤਿ ਪਲਤਿ ਸੁਖੁ ਪਾਈਐ ॥

ਹੇ ਭਾਈ! ਜਾ = ਜਿਸ ਕੈ = ਦੇ ਸਿਮਰਣਿ = ਯਾਦ ਕਰਨ ਨਾਲ ਜਮ = ਯਮਦੂਤਾਂ ਤੇ = ਤੋਂ ਛੁਟੀਐ = ਛੁਟ ਜਾਈਦਾ ਹੈ ਅਤੇ ਹਲਤਿ = ਇਸ ਲੋਕ ਤੇ ਪਲਤਿ = ਪ੍ਰਲੋਕ ਵਿਚ ਸੁਖ ਪਾਈਐ = ਪਾਈਦਾ ਹੈ।

## ਸਾਸਿ ਗਿਰਾਸਿ ਜਪਹੁ ਜਪੁ ਰਸਨਾ; ਨੀਤ ਨੀਤ ਗੁਣ ਗਾਈਐ ॥੨॥

ਉਸ ਵਾਹਿਗੁਰੂ ਦੇ ਜਪੁ = ਜਾਪ ਨੂੰ ਸਾਸਿ = ਸਾਹ ਲੈਂਦਿਆਂ, ਗਿਰਾਸਿ = ਗਰਾਹੀ ਖਾਂਦਿਆਂ **ਵਾ:** ਆਉਂਦੇ ਜਾਂਦੇ ਸੁਆਸਾਂ ਅਤੇ ਰਸਨਾ = ਜੀਭਾ ਨਾਲ ਜਪਹੁ = ਜਪਣਾ ਕਰੋ; ਨੀਤ ਨੀਤ = ਹਰ ਰੋਜ਼ ਉਸ ਦੇ ਗੁਣਾਂ ਨੂੰ ਗਾਈਐ = ਗਾਉਣਾ ਕਰੋ॥੨॥

## ਭਗਤਿ ਪ੍ਰੇਮ ਪਰਮ ਪਦੁ ਪਾਇਆ; ਸਾਧਸੰਗਿ ਦੁਖ ਨਾਠੇ ॥

ਹੇ ਭਾਈ! ਜਿਨ੍ਹਾਂ ਨੇ ਸਾਧ = ਮਹਾਤਮਾ ਜਨਾਂ ਦੇ ਸੰਗਿ = ਨਾਲ **ਵਾ:** ਸਾਧ ਸੰਗਤ ਵਿਚ ਮਿਲ ਕੇ ਪ੍ਰੇਮਾ ਭਗਤਿ = ਭਗਤੀ ਕਰਕੇ ਪਰਮ = ਵੱਡੀ, ਕੈਵਲ ਮੋਖ ਦੀ ਪਦ = ਪਦਵੀ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਜੰਮਣ ਮਰਣ ਰੂਪੀ ਸਾਰੇ ਦੁਖ = ਕਸ਼ਟ ਨਾਠੇ = ਨੱਸ ਜਾਂਦੇ ਹਨ।

## ਛਿਜੈ ਨ ਜਾਇ ਕਿਛੁ ਭਉ ਨ ਬਿਆਪੇ; ਹਰਿ ਧਨੁ ਨਿਰਮਲੁ ਗਾਠੇ ॥੩॥

ਹੇ ਭਾਈ! ਜਿਨ੍ਹਾਂ ਨੇ ਬੁੱਧੀ ਰੂਪੀ ਪੱਲੇ ਵਿਚ ਪ੍ਰੀਤ ਰੂਪ ਗਾਠੇ = ਗੰਢ ਨਾਲ ਹਰਿ = ਹਰੀ ਪਰਮੇਸ਼ਰ ਦੇ ਨਿਰਮਲੁ = ਉੱਜਲ ਨਾਮ ਧਨ ਨੂੰ ਬੰਨ੍ਹਿਆ ਹੈ, ਉਹ ਨਾ ਤਾਂ ਛਿਜੈ = ਨਾਸ ਹੁੰਦਾ ਹੈ, ਨਾ ਹੀ ਕਿਤੇ ਜਾਇ = ਜਾਂਦਾ ਭਾਵ ਗੁਆਚਦਾ ਹੈ ਅਤੇ ਨਾ ਹੀ ਕਿਛੁ = ਕੁੱਝ ਚੋਰਾਂ, ਜਮਾਂ ਆਦਿ ਦਾ ਭਉ = ਡਰ ਬਿਆਪੈ = ਲੱਗਦਾ ਹੈ॥੩॥

## ਅੰਤਿ ਕਾਲ ਪ੍ਰਭ ਭਏ ਸਹਾਈ; ਇਤ ਉਤ ਰਾਖਨਹਾਰੇ ॥

ਹੇ ਭਾਈ! ਪ੍ਰਭ = ਪਰਮੇਸ਼ਰ ਆਪ ਹੀ ਆਪਣੇ ਸੇਵਕਾਂ ਦੇ ਅੰਤਿ = ਅਖ਼ੀਰਲੇ ਕਾਲ = ਸਮੇਂ ਸਹਾਈ = ਸਹਾਇਕ ਭਏ = ਹੋਏ ਹਨ ਅਤੇ ਇਤ = ਇਸ ਲੋਕ ਤੇ ਉਤ = ਪ੍ਰਲੋਕ ਵਿਚ ਵੀ ਰਾਖਨਹਾਰੇ = ਰੱਖਿਆ ਕਰਨ ਵਾਲੇ ਹਨ।

## ਪ੍ਰਾਨ ਮੀਤ ਹੀਤ ਧਨੁ ਮੇਰੈ; ਨਾਨਕ ਸਦ ਬਲਿਹਾਰੇ ॥੪॥੬॥੪੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦਾ ਨਾਮ ਮੇਰੈ = ਸਾਡੇ ਪ੍ਰਾਨ = ਸੁਆਸਾਂ ਦੀ ਨਿਆਈਂ ਜੀਵਨ ਰੂਪ ਹੈ, ਮੀਤ = ਮਿੱਤਰਾਂ ਦੀ ਨਿਆਈਂ ਹੀਤ = ਹਿਤ, ਪ੍ਰੇਮ ਕਰਨ ਵਾਲਾ ਹੈ ਅਤੇ ਸਾਡਾ ਧਨ ਵੀ ਪ੍ਰਭੂ ਨਾਮ ਹੀ ਹੈ, ਅਸੀਂ ਸਦ = ਹਮੇਸ਼ਾ ਉਸ ਪਰਮੇਸ਼ਰ ਤੋਂ ਬਲਿਹਾਰੇ = ਕੁਰਬਾਨ ਜਾਂਦੇ ਹਾਂ ॥੪॥੬॥੪੫॥

## ਆਸਾ ਮਹਲਾ ੫ ॥
## ਜਾ ਤੂੰ ਸਾਹਿਬੁ, ਤਾ ਭਉ ਕੇਹਾ; ਹਉ ਤੁਧੁ ਬਿਨੁ ਕਿਸੁ ਸਾਲਾਹੀ ॥

ਹੇ ਮਹਾਰਾਜ! ਜਾ = ਜਦੋਂ ਤੂੰ = ਤੁਸੀਂ ਸਾਡੇ ਸਾਹਿਬੁ = ਮਾਲਕ ਹੋ, ਤਾ = ਤਦ ਫਿਰ ਸਾਨੂੰ ਕੇਹਾ = ਕਿਸ ਦਾ ਭਉ = ਡਰ ਹੈ, ਹਉ = ਮੈਂ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਕਿਸ ਦੀ ਸਾਲਾਹੀ = ਉਸਤਤ ਕਰਾਂ।

## ਏਕੁ ਤੂੰ, ਤਾ ਸਭੁ ਕਿਛੁ ਹੈ; ਮੈ ਤੁਧੁ ਬਿਨੁ, ਦੂਜਾ ਨਾਹੀ ॥੧॥

ਹੇ ਮਹਾਰਾਜ! ਜਦ ਤੂੰ = ਤੁਸੀਂ ਏਕੁ = ਇਕ ਮੈਨੂੰ ਪ੍ਰਾਪਤ ਹੋ, ਤਾ = ਤਦੋਂ ਸਭੁ = ਸਾਰਾ ਕਿਛੁ = ਕੁਝ ਹੀ ਮੈਨੂੰ ਪ੍ਰਾਪਤ ਹੈ, ਮੈ = ਮੇਰਾ ਤੁਧੁ = ਤੁਹਾਡੇ ਤੋਂ ਬਿਨੁ = ਬਗ਼ੈਰ ਹੋਰ ਕੋਈ ਦੂਜਾ = ਦੂਸਰਾ ਨਾਹੀ = ਨਹੀਂ ਹੈ ॥੧॥

## ਬਾਬਾ; ਬਿਖੁ ਦੇਖਿਆ ਸੰਸਾਰੁ ॥

ਹੇ ਬਾਬਾ = ਪਿਤਾ ਸਰੂਪ ਅਕਾਲ ਪੁਰਖ ਜੀ! ਮੈਂ ਇਸ ਸੰਸਾਰੁ = ਜਗਤ ਨੂੰ ਬਿਖੁ = ਵਿਹੁ ਰੂਪ ਦੇਖਿਆ = ਵੇਖਣਾ ਕੀਤਾ ਹੈ, ਭਾਵ ਇਸ ਨੂੰ ਮਾਇਆ, ਵਿਸ਼ਿਆਂ ਦੀ ਜ਼ਹਿਰ ਚੜ੍ਹੀ ਹੋਈ ਹੈ।

## ਰਖਿਆ ਕਰਹੁ ਗੁਸਾਈ ਮੇਰੇ; ਮੈ ਨਾਮੁ ਤੇਰਾ ਆਧਾਰੁ ॥੧॥ਰਹਾਉ॥

ਹੇ ਮੇਰੇ = ਸਾਡੇ ਗੁਸਾਈ = ਮਾਲਕ ਪਰਮੇਸ਼ਰ! ਆਪ ਮੇਰੀ ਇਸ ਜ਼ਹਿਰ ਤੋਂ ਰੱਖਿਆ ਕਰਹੁ = ਕਰੋ, ਮੈ = ਮੈਨੂੰ ਤਾਂ ਤੇਰਾ = ਤੁਹਾਡੇ ਨਾਮ ਦਾ ਹੀ ਆਧਾਰੁ = ਆਸਰਾ ਹੈ ॥੧॥ਰਹਾਉ॥

## ਜਾਣਹਿ ਬਿਰਥਾ ਸਭਾ ਮਨ ਕੀ; ਹੋਰੁ ਕਿਸੁ ਪਹਿ ਆਖਿ ਸੁਣਾਈਐ ॥

(**ਸੱਭਾ** ਬੋਲੋ)

ਹੇ ਮਹਾਰਾਜ! ਜਦੋਂ ਤੁਸੀਂ ਮੇਰੇ ਮਨ = ਹਿਰਦੇ ਕੀ = ਦੀ ਸਭਾ = ਸਾਰੀ ਬਿਰਥਾ = ਹਾਲਤ ਨੂੰ ਜਾਣਹਿ = ਜਾਣਦੇ ਹੋ, ਫਿਰ ਹੋਰ ਕਿਸ ਦੇ ਪਹਿ = ਕੋਲ ਜਾ ਕੇ ਆਖਿ = ਮੂੰਹੋਂ ਕਹਿ ਕੇ ਸੁਣਾਈਐ = ਸੁਣਾਉਣਾ ਕਰੀਏ।

## ਵਿਣੁ ਨਾਵੈ ਸਭੁ ਜਗੁ ਬਉਰਾਇਆ; ਨਾਮੁ ਮਿਲੈ ਸੁਖੁ ਪਾਈਐ ॥੨॥

ਤੁਹਾਡੇ ਨਾਵੈ = ਨਾਮ ਤੋਂ ਵਿਣੁ = ਬਿਨਾਂ ਸਭੁ = ਸਾਰਾ ਜਗੁ = ਸੰਸਾਰ ਬਉਰਾਇਆ = ਝੱਲਾ, ਕਮਲਾ ਹੋ ਰਿਹਾ ਹੈ, ਜੇਕਰ ਤੁਹਾਡਾ ਨਾਮ ਮਿਲੈ = ਪ੍ਰਾਪਤ ਹੋਵੇ, ਤਦ ਹੀ ਸੁਖ ਪਾਈਐ = ਪਾਉਣਾ ਕਰੀਦਾ ਹੈ ॥੨॥

## ਕਿਆ ਕਹੀਐ ਕਿਸੁ ਆਖਿ ਸੁਣਾਈਐ; ਜਿ ਕਹਣਾ ਸੁ ਪ੍ਰਭ ਜੀ ਪਾਸਿ ॥

ਹੇ ਮਹਾਰਾਜ! ਹੋਰ ਕਿਸੁ = ਕਿਸੇ ਨੂੰ ਕਿਆ = ਕੀ ਕਹੀਐ = ਕਹਿਣਾ ਕਰੀਏ ਅਤੇ ਆਖਿ = ਮੁੱਖੋਂ ਕੀ ਕਹਿ ਕੇ ਸੁਣਾਈਐ = ਸੁਣਾਉਣਾ ਕਰੀਏ ? ਭਾਵ ਜਦੋਂ ਕਿਸੇ ਕੋਲ ਕੋਈ ਗੱਲ ਕਰੀਏ ਤਾਂ ਉਹ ਆਪਣੇ ਦੁੱਖ ਰੋਣ ਲੱਗ ਪੈਂਦਾ ਹੈ, ਇਸ ਕਰਕੇ ਜਿ = ਜੋ ਵੀ ਅਸੀਂ ਕਹਣਾ = ਆਖਣਾ ਹੈ, ਸੁ = ਉਹ ਪ੍ਰਭ = ਪ੍ਰਭੂ ਜੀ ਤੁਹਾਡੇ ਪਾਸਿ = ਕੋਲ ਹੀ ਆਖਣਾ ਹੈ।

## ਸਭੁ ਕਿਛੁ ਕੀਤਾ ਤੇਰਾ ਵਰਤੈ; ਸਦਾ ਸਦਾ ਤੇਰੀ ਆਸ ॥੩॥

ਹੇ ਮਹਾਰਾਜ! ਸਭੁ = ਸਾਰਾ ਕਿਛੁ = ਕੁਝ ਤੇਰਾ = ਤੁਹਾਡਾ ਹੀ ਕੀਤਾ ਹੋਇਆ ਵਰਤੈ = ਵਰਤ ਰਿਹਾ ਹੈ, ਸਾਨੂੰ ਤਾਂ ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਤੇਰੀ = ਤੁਹਾਡੀ ਹੀ ਆਸ = ਚਾਹਨਾ ਹੈ ॥੩॥

## ਜੇ ਦੇਹਿ ਵਡਿਆਈ ਤਾ ਤੇਰੀ ਵਡਿਆਈ; ਇਤ ਉਤ ਤੁਝਹਿ ਧਿਆਉ ॥

ਹੇ ਮਹਾਰਾਜ! ਜੇ = ਜੇਕਰ ਤੁਸੀਂ ਸਾਨੂੰ ਵਡਿਆਈ = ਸ਼ੋਭਾ ਦੇਹਿ = ਦਿੰਦੇ ਹੋ, ਤਾ = ਤਦੋਂ ਉਹ ਤੇਰੀ = ਤੁਹਾਡੀ ਹੀ ਵਡਿਆਈ = ਸ਼ੋਭਾ ਹੈ, ਭਾਵ ਸਾਡਾ ਉਸ ਵਿਚ ਕੁਝ ਨਹੀਂ ਹੈ ਅਸੀਂ ਤਾਂ ਇਤ = ਇਸ ਲੋਕ ਅਤੇ ਉਤ = ਪ੍ਰਲੋਕ ਵਿਚ ਤੁਝਹਿ = ਤੁਹਾਨੂੰ ਧਿਆਉ = ਧਿਆਉਂਦੇ ਹਾਂ।

## ਨਾਨਕ ਕੇ ਪ੍ਰਭ ਸਦਾ ਸੁਖਦਾਤੇ; ਮੈ ਤਾਣੁ ਤੇਰਾ ਇਕੁ ਨਾਉ ॥੪॥੭॥੪੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਾਡੇ ਜਨਾਂ ਕੇ = ਦੇ ਪ੍ਰਭ = ਪਰਮੇਸ਼ਰ! ਤੁਸੀਂ ਸਦਾ = ਹਮੇਸ਼ਾਂ ਸੁਖਦਾਤੇ = ਸੁੱਖਾਂ ਦੇ ਦੇਣ ਵਾਲੇ ਹੋ, ਮੈ = ਮੈਨੂੰ ਤਾਂ ਇਕੁ ਤੇਰਾ = ਤੁਹਾਡੇ ਨਾਉ = ਨਾਮ ਦਾ ਹੀ ਤਾਣੁ = ਬਲ, ਆਸਰਾ ਹੈ ॥੪॥੭॥੪੬॥

## ਆਸਾ ਮਹਲਾ ੫ ॥

## ਅੰਮ੍ਰਿਤੁ ਨਾਮੁ ਤੁਮਾਰਾ ਠਾਕੁਰ; ਏਹੁ ਮਹਾ ਰਸੁ ਜਨਹਿ ਪੀਓ ॥

ਹੇ ਠਾਕੁਰ = ਸੁਆਮੀ ਅਕਾਲ ਪੁਰਖ! ਤੁਮਾਰਾ = ਤੁਹਾਡਾ ਨਾਮ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਅਮਰ ਕਰਨ ਵਾਲਾ ਹੈ, ਏਹੁ = ਇਸ ਮਹਾ = ਵੱਡੇ ਨਾਮ ਰਸ ਨੂੰ ਤੇਰੇ ਜਨਹਿ = ਭਗਤਾਂ ਨੇ ਪੀਓ = ਪੀਣਾ ਕੀਤਾ ਹੈ।

## ਜਨਮ ਜਨਮ ਚੂਕੇ ਭੈ ਭਾਰੇ; ਦੁਰਤੁ ਬਿਨਾਸਿਓ ਭਰਮੁ ਬੀਓ ॥੧॥

ਉਨ੍ਹਾਂ ਦੇ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਦੇ ਭਾਰੇ = ਵੱਡੇ ਭੈ = ਡਰ ਚੂਕੇ = ਚੁੱਕੇ ਗਏ, ਭਾਵ ਨਵਿਰਤ ਹੋ ਗਏ ਅਤੇ ਦੁਰਤੁ = ਪਾਪ, ਭਰਮੁ = ਸੰਸਾ, ਬੀਓ = ਦੂਜਾ-ਭਾਵ, ਦ੍ਵੈਤ-ਭਾਵ ਆਦਿ ਸਾਰੇ ਔਗੁਣ ਬਿਨਾਸਿਓ = ਨਾਸ਼ ਹੋ ਗਏ **ਵਾ:** ਜੋ ਜੀਵ ਈਸ਼ ਆਦਿ ਪੰਜ ਪ੍ਰਕਾਰ ਦਾ ਭਰਮ ਬੀਓ = ਉਤਪਤ ਹੋ ਰਿਹਾ ਸੀ, ਉਹ ਵੀ ਨਾਸ ਹੋ ਗਿਆ ॥੧॥

## ਦਰਸਨੁ ਪੇਖਤ; ਮੈ ਜੀਓ ॥

ਹੇ ਮਹਾਰਾਜ! ਮੈਂ ਤਾਂ ਤੁਹਾਡਾ ਦਰਸਨੁ = ਦੀਦਾਰ ਪੇਖਤ = ਵੇਖ ਕੇ ਹੀ ਜੀਓ = ਜਿਉਂਦਾ ਹਾਂ।

## ਸੁਨਿ ਕਰਿ ਬਚਨ ਤੁਮ੍ਹਾਰੇ ਸਤਿਗੁਰ; ਮਨੁ ਤਨੁ ਮੇਰਾ ਠਾਰੁ ਥੀਓ ॥੧॥ਰਹਾਉ॥

ਸਤਿਗੁਰ = ਸੱਚੇ ਗੁਰਾਂ ਪਾਸੋਂ ਤੁਮ੍ਹਾਰੇ = ਤੁਹਾਡੇ ਮਿਲਣ ਵਾਲੇ ਬਚਨ = ਵਾਕ ਸੁਨਿ = ਸ੍ਰਵਨ ਕਰਿ = ਕਰਕੇ, ਮੇਰਾ = ਸਾਡਾ ਮਨੁ = ਹਿਰਦਾ ਅਤੇ ਤਨੁ = ਸਰੀਰ ਠਾਰੁ = ਠੰਢਾ ਥੀਓ = ਹੋ ਗਿਆ ॥੧॥ਰਹਾਉ॥

## ਤੁਮ੍ਰਰੀ ਕ੍ਰਿਪਾ ਤੇ ਭਇਓ ਸਾਧਸੰਗੁ; ਏਹੁ ਕਾਜੁ ਤੁਮ੍ ਆਪਿ ਕੀਓ ॥

ਹੇ ਮਹਾਰਾਜ ! ਤੁਮ੍ਰਰੀ = ਤੁਹਾਡੀ ਕ੍ਰਿਪਾ = ਦਇਆਲਤਾ ਤੇ = ਤੋਂ ਹੀ ਸਾਨੂੰ ਸਾਧਸੰਗੁ = ਸ੍ਰੇਸ਼ਟ ਸੰਤ ਜਨਾਂ ਦਾ ਸੰਗ ਪ੍ਰਾਪਤ ਭਇਓ = ਹੋਇਆ ਹੈ, ਏਹੁ = ਇਹ ਸੰਤਾਂ ਦਾ ਮਿਲਾਪ ਰੂਪ ਕਾਜੁ = ਕਾਰਜ ਤੁਮ੍ = ਤੁਸੀਂ ਆਪ ਹੀ ਕੀਓ = ਕੀਤਾ ਹੈ।

## ਦ੍ਰਿੜੁ ਕਰਿ ਚਰਣ ਗਹੇ ਪ੍ਰਭ ਤੁਮ੍ਰਰੇ; ਸਹਜੇ ਬਿਖਿਆ ਭਈ ਖੀਓ ॥੨॥

ਹੇ ਪ੍ਰਭ = ਪਰਮੇਸ਼ਰ ! ਤੁਮ੍ਰਰੇ = ਤੁਹਾਡੇ ਚਰਣ ਕਮਲ ਅਸੀਂ ਦ੍ਰਿੜੁ = ਪੱਕੀ ਤਰ੍ਹਾਂ ਕਰਿ = ਕਰਕੇ ਗਹੇ = ਫੜੇ ਹੋਏ ਹਨ, ਜਿਸ ਕਰਕੇ ਸਹਜੇ = ਸੁਭਾਵਿਕ ਹੀ ਬਿਖਿਆ = ਵਿਹੁ ਰੂਪ ਮਾਇਆ ਦੀ ਪਕੜ ਖੀਓ = ਨਾਸ ਭਈ = ਹੋ ਗਈ ॥੨॥

## ਸੁਖ ਨਿਧਾਨ ਨਾਮੁ ਪ੍ਰਭ ਤੁਮਰਾ; ਏਹੁ ਅਬਿਨਾਸੀ ਮੰਤ੍ਰੁ ਲੀਓ ॥

ਹੇ ਪ੍ਰਭ = ਪਰਮੇਸ਼ਰ ! ਤੁਮਰਾ = ਤੁਹਾਡਾ ਨਾਮ ਸੁਖ = ਸੁੱਖਾਂ ਦਾ ਨਿਧਾਨ = ਖ਼ਜ਼ਾਨਾ ਹੈ। ਏਹੁ = ਇਹ ਅਬਿਨਾਸੀ = ਨਾਸ ਤੋਂ ਰਹਿਤ ਮੰਤ੍ਰ ਅਸਾਂ ਨੇ ਗੁਰਾਂ ਪਾਸੋਂ ਲੀਓ = ਲੈਣਾ ਕੀਤਾ ਹੈ।

## ਕਰਿ ਕਿਰਪਾ ਮੋਹਿ, ਸਤਿਗੁਰਿ ਦੀਨਾ;<br>ਤਾਪੁ ਸੰਤਾਪੁ ਮੇਰਾ ਬੈਰੁ ਗੀਓ ॥੩॥

ਸਤਿਗੁਰਿ = ਸੱਚੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਨੇ ਕਿਰਪਾ = ਮਿਹਰ ਕਰਿ = ਕਰਕੇ ਮੋਹਿ = ਮੈਨੂੰ ਗਿਆਨ ਅੰਮ੍ਰਿਤ ਨਾਮ ਦੀਨਾ = ਦੇਣਾ ਕੀਤਾ ਹੈ, ਜਿਸ ਕਰਕੇ ਮੇਰਾ = ਸਾਡਾ ਤਿੰਨ ਪ੍ਰਕਾਰ ਦਾ ਤਾਪੁ = ਤਾਓ ਦਾ ਸੰਤਾਪੁ = ਦੁੱਖ ਅਤੇ ਬੈਰੁ = ਵੈਰ-ਭਾਵ ਸਭ ਗੀਓ = ਚਲਿਆ ਗਿਆ ਹੈ ॥੩॥

## ਧੰਨੁ ਸੁ ਮਾਣਸ ਦੇਹੀ ਪਾਈ; ਜਿਤੁ ਪ੍ਰਭਿ ਅਪਨੈ ਮੇਲਿ ਲੀਓ ॥

ਹੇ ਭਾਈ ! ਸੁ = ਉਸ ਦੀ ਮਾਣਸ = ਮਨੁੱਖ ਦੇਹੀ = ਕਾਇਆ ਪਾਈ = ਪ੍ਰਾਪਤ ਕੀਤੀ ਹੋਈ ਧੰਨੁ = ਧੰਨਤਾ ਦੇ ਯੋਗ ਹੈ, ਜਿਤੁ = ਜਿਸ ਨੂੰ ਪ੍ਰਭਿ = ਪਰਮੇਸ਼ਰ ਨੇ ਅਪਨੈ = ਆਪਣੇ ਨਾਲ ਮੇਲ ਲੀਓ = ਲੈਣਾ ਕੀਤਾ ਹੈ।

## ਧੰਨੁ ਸੁ ਕਲਿਜੁਗੁ, ਸਾਧਸੰਗਿ ਕੀਰਤਨੁ ਗਾਈਐ;<br>ਨਾਨਕ ਨਾਮੁ ਅਧਾਰੁ ਹੀਓ ॥੪॥੮॥੪੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਤਜੁਗ, ਤ੍ਰੇਤਾ, ਦੁਆਪੁਰ ਆਦਿ ਸੁ = ਉਹਨਾਂ ਜੁਗਾਂ ਵਿੱਚੋਂ ਕਲਿਜੁਗ ਧੰਨੁ = ਧੰਨਤਾ ਦੇ ਯੋਗ ਹੈ, ਜਿਸ ਵਿਚ ਸਾਧਸੰਗਿ = ਸ੍ਰੇਸ਼ਟ ਜਨਾਂ ਦੇ ਨਾਲ ਮਿਲ ਕੇ ਪਰਮੇਸ਼ਰ ਦਾ ਕੀਰਤਨ = ਜਸ ਗਾਈਐ = ਗਾਈਦਾ ਹੈ **ਵਾ:** ਕਲਿਜੁਗ ਦੇ ਸਮੇਂ ਵਿਚ ਸੁ = ਉਹ ਪੁਰਖ ਧੰਨੁ = ਧੰਨਤਾ ਯੋਗ ਹਨ, ਜੋ ਸਤਿਸੰਗਤ ਵਿਚ ਪਰਮੇਸ਼ਰ ਦਾ ਜੱਸ ਗਾਉਂਦੇ ਹਨ **ਵਾ:** ਕਲਿਜੁਗ ਵਿਚ ਸਤਿਸੰਗਤ ਧੰਨਤਾ ਦੇ ਯੋਗ ਹੈ, ਜਿੱਥੇ ਬੈਠ ਕੇ ਪ੍ਰਭੂ ਦਾ ਕੀਰਤਨ ਗਾਈਦਾ ਹੈ, ਸਾਡੇ ਹੀਓ = ਹਿਰਦੇ ਵਿਚ ਤਾਂ ਕੇਵਲ ਨਾਮ ਦਾ ਹੀ ਅਧਾਰੁ = ਆਸਰਾ ਹੈ ॥੪॥੮॥੪੭॥

[ਅੰਗ ੩੮੩]

## ਆਸਾ ਮਹਲਾ ੫ ॥

## ਆਗੈ ਹੀ ਤੇ ਸਭੁ ਕਿਛੁ ਹੂਆ; ਅਵਰੁ ਕਿ ਜਾਣੈ ਗਿਆਨਾ ॥

ਹੇ ਭਾਈ! ਜੋ ਸਭੁ = ਸਾਰਾ ਕਿਛੁ = ਕੁਝ ਸੰਸਾਰ ਵਿਚ ਵਰਤਾਰਾ ਵਰਤ ਰਿਹਾ ਹੈ, ਇਹ ਪਰਮੇਸ਼ਰ ਵੱਲੋਂ ਆਗੈ = ਅੱਗੋਂ ਭਾਵ ਪਹਿਲਾਂ ਤੇ = ਤੋਂ ਹੀ ਨੀਅਤ ਹੋ ਚੁੱਕਾ ਹੂਆ = ਹੋਇਆ ਹੈ **ਵਾ:** ਸਤਿਗੁਰਾਂ ਦੀ ਆਗੈ = ਆਗਿਆ ਵਿਚ ਚੱਲ ਕੇ ਸਾਰਾ ਕੁਝ ਪ੍ਰਾਪਤ ਹੋ ਜਾਂਦਾ ਹੈ; ਅਵਰੁ = ਹੋਰ ਕੋਈ ਕਿ = ਕੀ ਗਿਆਨਾ = ਗਿਆਨ ਜਾਣੈ = ਜਾਣ ਸਕਦਾ ਹੈ।

## ਭੂਲ ਚੂਕ ਅਪਨਾ ਬਾਰਿਕੁ ਬਖਸਿਆ; ਪਾਰਬ੍ਰਹਮ ਭਗਵਾਨਾ ॥੧॥

(ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਭਗਵਾਨਾ = ਪਰਮੇਸ਼ਰ ਨੇ ਸਾਨੂੰ ਜੋ ਅਸੀਂ ਭੂਲ = ਵਿਸਰ ਕੇ ਚੂਕ = ਉੱਕ ਜਾਂਦੇ ਸੀ, ਅਪਨਾ = ਅਪਣਾ ਬਾਰਿਕ = ਬੱਚਾ ਜਾਣ ਕੇ ਬਖਸਿਆ = ਬਖ਼ਸ਼ ਲੈਣਾ ਕੀਤਾ ਹੈ ॥੧॥

## ਸਤਿਗੁਰੁ ਮੇਰਾ ਸਦਾ ਦਇਆਲਾ; ਮੋਹਿ ਦੀਨ ਕਉ ਰਾਖਿ ਲੀਆ ॥

ਹੇ ਭਾਈ! ਮੇਰਾ = ਸਾਡਾ ਸਤਿਗੁਰੁ = ਸੱਚਾ ਗੁਰੂ ਸਦਾ = ਹਮੇਸ਼ਾਂ ਹੀ ਦਇਆਲਾ = ਦਇਆ ਦਾ ਘਰ ਹੈ, ਜਿਨ੍ਹਾਂ ਨੇ ਮੋਹਿ = ਮੈਨੂੰ ਦੀਨ = ਗ਼ਰੀਬ ਕਉ = ਨੂੰ ਸੰਸਾਰ ਵੱਲੋਂ, ਵਿਕਾਰਾਂ ਤੋਂ ਰਾਖਿ = ਰੱਖ ਲੀਆ = ਲੈਣਾ ਕੀਤਾ ਹੈ।

## ਕਾਟਿਆ ਰੋਗੁ ਮਹਾ ਸੁਖੁ ਪਾਇਆ;
## ਹਰਿ ਅੰਮ੍ਰਿਤੁ ਮੁਖਿ ਨਾਮੁ ਦੀਆ ॥੧॥ਰਹਾਉ॥

ਸਾਡਾ ਹਉਮੈ ਦਾ ਰੋਗੁ = ਦੁੱਖ ਕਾਟਿਆ = ਕੱਟ ਦਿੱਤਾ ਹੈ ਅਤੇ ਅਸਾਂ ਨੇ ਮਹਾ = ਵੱਡਾ ਸੁਖੁ = ਅਨੰਦ ਭਾਵ ਆਤਮਾਨੰਦ ਨੂੰ ਪਾਇਆ = ਪਾਉਣਾ ਕੀਤਾ ਹੈ, ਸਤਿਗੁਰਾਂ ਨੇ ਹਰਿ = ਪਰਮੇਸ਼ਰ ਦਾ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਸਾਡੇ ਹਿਰਦੇ ਰੂਪੀ ਮੁਖਿ = ਮੂੰਹ ਵਿਚ ਦੀਆ = ਦੇਣਾ ਕੀਤਾ ਹੈ ॥੧॥ਰਹਾਉ॥

## ਅਨਿਕ ਪਾਪ ਮੇਰੇ, ਪਰਹਰਿਆ; ਬੰਧਨ ਕਾਟੇ ਮੁਕਤ ਭਏ ॥

ਸਤਿਗੁਰਾਂ ਨੇ ਕਿਰਪਾ ਕਰਕੇ ਮੇਰੇ = ਸਾਡੇ ਅਨਿਕ = ਅਨੇਕਾਂ ਪਾਪ = ਗੁਨਾਹਾਂ ਨੂੰ ਪਰਹਰਿਆ = ਦੂਰ ਕਰ ਦਿੱਤਾ, ਭਾਵ ਨਵਿਰਤ ਕਰ ਦਿੱਤਾ ਅਤੇ ਕਰਤਾ ਭੋਗਤਾ, ਹੰਗਤਾ - ਮਮਤਾ ਦੇ ਬੰਧਨ = ਜੰਜਾਲ ਕਾਟੇ = ਕੱਟ ਦਿੱਤੇ ਤੇ ਅਸੀਂ ਜੀਵਨ ਮੁਕਤ ਭਏ = ਹੋਏ ਹਾਂ।

## ਅੰਧ ਕੂਪ ਮਹਾ ਘੋਰ ਤੇ; ਬਾਹ ਪਕਰਿ ਗੁਰਿ ਕਾਢਿ ਲੀਏ ॥੨॥

ਮਹਾ = ਬਹੁਤ ਘੋਰ = ਭਿਆਨਕ ਅੰਧ = ਅੰਨ੍ਹੇ ਕੂਪ = ਖੂਹ ਦੀ ਨਿਆਈਂ ਸੰਸਾਰ-ਸਮੁੰਦਰ ਵਿਚ ਗੁਰਿ = ਸਤਿਗੁਰੂ ਜੀ ਨੇ ਸਾਡੀ ਬਿਰਤੀ ਰੂਪੀ ਬਾਹ = ਭੁਜਾ ਪਕਰਿ = ਫੜ ਕੇ ਕਾਢਿ = ਕੱਢ ਲੀਏ = ਲੈਣਾ ਕੀਤਾ ਹੈ ॥੨॥

## ਨਿਰਭਉ ਭਏ ਸਗਲ ਭਉ ਮਿਟਿਆ; ਰਾਖੇ ਰਾਖਨਹਾਰੇ ॥

ਜਦੋਂ ਰਾਖਨਹਾਰੇ = ਰੱਖਿਆ ਕਰਨ ਵਾਲੇ ਪਰਮੇਸ਼ਰ ਨੇ ਸਾਨੂੰ ਆਪਣੇ ਬਣਾ ਕੇ ਰਾਖੇ = ਰੱਖ ਲਿਆ

ਤਾਂ ਸਾਡਾ ਸਗਲ = ਸਾਰਾ ਜੰਮਣ ਮਰਣ ਦਾ ਭਉ = ਭੈ ਮਿਟਿਆ = ਮਿਟ ਗਿਆ ਤੇ ਅਸੀਂ ਨਿਰਭਉ = ਭੈ ਤੋਂ ਰਹਿਤ ਭਏ = ਹੋ ਗਏ।

## ਐਸੀ ਦਾਤਿ ਤੇਰੀ, ਪ੍ਰਭ ਮੇਰੇ; ਕਾਰਜ ਸਗਲ ਸਵਾਰੇ ॥੩॥

ਹੇ ਮੇਰੇ = ਸਾਡੇ ਪ੍ਰਭ ਪਰਮੇਸ਼ਰ ! ਤੇਰੀ = ਤੁਹਾਡੀ ਐਸੀ = ਅਜਿਹੀ ਦਾਤਿ = ਬਖ਼ਸ਼ਿਸ਼ ਹੈ, ਜਿਸ ਨੇ ਮੇਰੇ ਲੋਕ ਪ੍ਰਲੋਕ, ਵਿਵਹਾਰਕ, ਪ੍ਰਮਾਰਥਕ ਆਦਿ ਸਗਲ = ਸਾਰੇ ਕਾਰਜ = ਕੰਮ ਸਵਾਰ = ਠਕਿ ਕਰ ਦਿੱਤੇ ਹਨ ॥੩॥

## ਗੁਣ ਨਿਧਾਨ ਸਾਹਿਬ; ਮਨਿ ਮੇਲਾ ॥
## ਸਰਣਿ ਪਇਆ; ਨਾਨਕ ਸੋੁਹੇਲਾ ॥੪॥੯॥੪੮॥

ਹੇ ਗੁਣਾਂ ਦੇ ਨਿਧਾਨ = ਖ਼ਜ਼ਾਨੇ ਸਾਹਿਬ = ਮਾਲਕ ਪਰਮੇਸ਼ਰ ! ਜਿਨ੍ਹਾਂ ਦਾ ਮਨਿ = ਹਿਰਦੇ ਕਰਕੇ ਤੇਰੇ ਨਾਲ ਮੇਲਾ = ਮਿਲਾਪ ਹੋਇਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਸਰੀਰ ਕਰਕੇ ਵੀ ਤੇਰੀ ਸਰਣਿ = ਓਟ ਵਿਚ ਪਇਆ = ਪਏ ਹਨ, ਉਹ ਲੋਕ ਪ੍ਰਲੋਕ ਵਿਚ ਸੋੁਹੇਲਾ = ਸੁਖੀ ਹੋਏ ਹਨ ॥੪॥੯॥੪੮॥

## ਆਸਾ ਮਹਲਾ ੫ ॥

ਸਤਿਗੁਰੂ ਅਰਜਨ ਦੇਵ ਸਾਹਿਬ ਜੀ ਪਰਮੇਸ਼ਰ ਦੇ ਸਨਮੁੱਖ ਉਚਾਰਨ ਕਰਦੇ ਹੋਏ ਕਲਿਜੁਗੀ ਜੀਵਾਂ ਨੂੰ ਸਿੱਖਿਆ ਦਿੰਦੇ ਹਨ।

## ਤੂੰ ਵਿਸਰਹਿ ਤਾਂ ਸਭੁ ਕੋ ਲਾਗੂ; ਚੀਤਿ ਆਵਹਿ ਤਾਂ ਸੇਵਾ ॥

ਹੇ ਵਾਹਿਗੁਰੂ ! ਜਦੋਂ ਤੂੰ = ਤੁਸੀਂ ਵਿਸਰਹਿ = ਭੁੱਲ ਜਾਂਦੇ ਹੋ, ਤਾਂ = ਤਦ ਸਭ = ਸਾਰੇ ਕੋ = ਕੋਈ ਲਾਗੂ = ਵੈਰੀ ਬਣ ਜਾਂਦੇ ਅਤੇ ਜਦੋਂ ਚੀਤਿ = ਚੇਤੇ ਆਵਹਿ = ਆਉਂਦੇ ਹੋ, ਤਾਂ = ਤਦੋਂ ਸਾਰੇ ਸੇਵਾ = ਟਹਿਲ ਕਰਨ ਲੱਗ ਜਾਂਦੇ ਹਨ।

## ਅਵਰੁ ਨ ਕੋਊ ਦੂਜਾ ਸੂਝੈ; ਸਾਚੇ ਅਲਖ ਅਭੇਵਾ ॥੧॥

ਹੇ ਅਲਖ = ਲਖਣ ਤੋ ਰਹਿਤ, ਅਭੇਵਾ = ਭੇਦਾਂ ਤੋਂ ਰਹਿਤ ਸਾਚੇ = ਸੱਚੇ ਪਰਮੇਸ਼ਰ ! ਤੁਹਾਡੇ ਤੋਂ ਬਿਨਾਂ ਸਾਨੂੰ ਅਵਰੁ = ਹੋਰ ਕੋਊ = ਕੋਈ ਦੂਜਾ = ਦੂਸਰਾ ਨਹੀਂ ਸੂਝੈ = ਸੁੱਝਦਾ ਭਾਵ ਪ੍ਰਤੀਤ ਨਹੀਂ ਹੁੰਦਾ ॥੧॥

## ਚੀਤਿ ਆਵੈ ਤਾਂ ਸਦਾ ਦਇਆਲਾ; ਲੋਗਨ ਕਿਆ ਵੇਚਾਰੇ ॥

ਹੇ ਵਾਹਿਗੁਰੂ ! ਜਦੋਂ ਤੁਸੀਂ ਚੀਤਿ = ਚੇਤੇ ਆਵੈ = ਆਉਂਦੇ ਹੋ ਤਾਂ = ਤਦ ਸਦਾ = ਹਮੇਸ਼ਾਂ ਜੀਵ ਜੰਤ ਦਇਆਲਾ = ਦਇਆਲਤਾ ਕਰਨ ਲੱਗ ਜਾਂਦੇ ਹਨ **ਵਾ:** ਜਦੋਂ ਚੇਤੇ ਆਉਂਦੇ ਹੋ ਤਾਂ ਸਦਾ ਦਇਆਲਤਾ ਹੁੰਦੀ ਹੈ, ਇਨ੍ਹਾਂ ਵੇਚਾਰੇ = ਵਿਚਾਰਿਆਂ ਲੋਗਨ = ਲੋਕਾਂ ਨੇ ਕਿਆ = ਕੀ ਕਰਨਾ ਹੈ, ਭਾਵ ਤੁਹਾਡੇ ਚੇਤੇ ਆਉਣ ਕਰਕੇ ਸਾਰੇ ਸੇਵਕ ਬਣ ਜਾਂਦੇ ਹਨ, ਫਿਰ ਵਿਚਾਰੇ ਤੁੱਛ ਜੀਵ ਨਿੰਦਿਆ, ਚੁਗ਼ਲੀ ਕਰ ਕੇ ਕੀ ਕਰ ਸਕਦੇ ਹਨ।

## ਬੁਰਾ ਭਲਾ ਕਹੁ ਕਿਸ ਨੋ ਕਹੀਐ; ਸਗਲੇ ਜੀਅ ਤੁਮਾਰੇ ॥੧॥ਰਹਾਉ॥

ਹੇ ਮਹਾਰਾਜ ! ਅਸੀਂ ਬੁਰਾ = ਮੰਦਾ ਭਲਾ = ਚੰਗਾ ਕਹੁ = ਦੱਸੋ ਕਿਸ ਨੂੰ ਕਹੀਐ = ਕਹਿਣਾ ਕਰੀਏ, ਜਦੋਂ ਸਗਲੇ = ਸਾਰੇ ਜੀਅ = ਜੀਵ ਜੰਤ ਤੁਮਾਰੇ = ਤੁਹਾਡੇ ਵੱਸ ਵਿਚ ਹਨ ॥੧॥ਰਹਾਉ॥

## ਤੇਰੀ ਟੇਕ ਤੇਰਾ ਆਧਾਰਾ; ਹਾਥ ਦੇਇ ਤੂੰ ਰਾਖਹਿ ॥

ਹੇ ਮਹਾਰਾਜ! ਸਾਨੂੰ ਸਰੀਰ ਕਰਕੇ ਵੀ ਤੇਰੀ = ਤੁਹਾਡੀ ਟੇਕ = ਓਟ ਹੈ ਅਤੇ ਮਨ ਕਰਕੇ ਵੀ ਤੇਰਾ = ਤੁਹਾਡਾ ਆਧਾਰਾ = ਆਸਰਾ ਹੈ **ਵਾ:** ਇਸ ਲੋਕ ਵਿਚ ਤੇਰੀ ਓਟ ਹੈ ਅਤੇ ਪ੍ਰਲੋਕ ਵਿਚ ਵੀ ਤੇਰਾ ਆਸਰਾ ਹੈ; ਤੂੰ = ਤੁਸੀਂ ਹੀ ਆਪਣਾ ਕਿਰਪਾ ਰੂਪੀ ਹਾਥ = ਹੱਥ ਦੇਇ = ਦੇ ਕੇ ਰਾਖਹਿ = ਰੱਖਿਆ ਕਰਦੇ ਹੋ।

## ਜਿਸੁ ਜਨ ਊਪਰਿ ਤੇਰੀ ਕਿਰਪਾ; ਤਿਸ ਕਉ ਬਿਪੁ ਨ ਕੋਊ ਭਾਖੈ ॥੨॥

ਹੇ ਮਹਾਰਾਜ! ਜਿਸ ਜਨ = ਪੁਰਸ਼, ਸੇਵਕ ਊਪਰਿ = ਉੱਤੇ ਤੇਰੀ = ਤੁਹਾਡੀ ਕਿਰਪਾ = ਮਿਹਰ ਹੁੰਦੀ ਹੈ, ਤਿਸੁ = ਉਸ ਕਉ = ਤਾਈਂ ਕੋਊ = ਕੋਈ ਬਿਪੁ = ਵਿਪਰਜੇ (ਉਲਟਾ) ਬਚਨ ਨਹੀਂ ਭਾਖੈ = ਕਹਿੰਦਾ **ਵਾ:** ਉਸ ਨੂੰ ਕੋਈ ਬਿਪੁ = ਬਿਪਤਾ ਭਾਖੈ = ਭਖਨ ਨਹੀਂ ਕਰਦੀ ॥੨॥

## ਓਹੋ ਸੁਖੁ ਓਹਾ ਵਡਿਆਈ; ਜੋ ਪ੍ਰਭ ਜੀ ਮਨਿ ਭਾਣੀ ॥

ਹੇ ਪ੍ਰਭ = ਪਰਮੇਸ਼ਰ ਜੀ = ਜੀਉ! ਜੋ = ਜਿਹੜੀ ਤੁਹਾਡੇ ਮਨਿ = ਦਿਲ ਵਿਚ ਭਾਣੀ = ਭਾਉਂਦੀ ਹੈ, ਅਸੀਂ ਓਹੋ = ਉਹੀ ਸੁਖੁ = ਅਨੰਦ ਸਮਝਦੇ ਹਾਂ ਤੇ ਓਹਾ = ਉਹੋ ਹੀ ਵਡਿਆਈ = ਸ਼ੋਭਾ ਸਮਝਦੇ ਹਾਂ। ਅਰਥਾਤ ਤੁਹਾਡੇ ਮਨ ਵਿਚ ਭਗਤੀ ਭਾਉਂਦੀ ਹੈ ਤੇ ਸਾਨੂੰ ਭਗਤੀ ਰੂਪ ਸੁੱਖ ਬਖ਼ਸ਼ੋ ਤੇ ਭਗਤੀ ਰੂਪ ਹੀ ਵਡਿਆਈ ਦੇਣੀ ਕਰੋ।

## ਤੂੰ ਦਾਨਾ ਤੂੰ ਸਦ ਮਿਹਰਵਾਨਾ; ਨਾਮੁ ਮਿਲੈ ਰੰਗੁ ਮਾਣੀ ॥੩॥

ਹੇ ਪਰਮੇਸ਼ਰ! ਤੂੰ = ਤੁਸੀਂ ਸਭਨਾਂ ਦੇ ਦਿਲਾਂ ਦੀ ਦਾਨਾ = ਜਾਨਣ ਵਾਲੇ ਹੋ, ਤੂੰ = ਤੁਸੀਂ ਸਦ = ਹਮੇਸ਼ਾਂ ਮਿਹਰਵਾਨਾ = ਕ੍ਰਿਪਾਲੂ ਹੋ, ਤੁਸੀਂ ਇਹ ਦਇਆਲਤਾ ਕਰੋ ਕਿ ਤੁਹਾਡਾ ਅੰਮ੍ਰਿਤ ਨਾਮ ਸਾਨੂੰ ਮਿਲੈ = ਮਿਲ ਪਵੇ ਤੇ ਅਸੀਂ ਤੁਹਾਡੇ ਰੰਗੁ = ਅਨੰਦ ਨੂੰ ਮਾਣੀ = ਮਾਣਦੇ ਰਹੀਏ ॥੩॥

## ਤੁਧੁ ਆਗੈ ਅਰਦਾਸਿ ਹਮਾਰੀ; ਜੀਉ ਪਿੰਡੁ ਸਭੁ ਤੇਰਾ ॥

ਹੇ ਪਰਮੇਸ਼ਰ! ਹਮਾਰੀ = ਸਾਡੀ ਤਾਂ ਤੁਧੁ = ਤੁਹਾਡੇ ਆਗੈ = ਅੱਗੇ, ਸਨਮੁੱਖ ਅਰਦਾਸਿ = ਜੋਦੜੀ ਕਰਨੀ ਬਣਦੀ ਹੈ, ਜੋ ਸਾਡਾ ਜੀਉ = ਸੂਖਮ ਸਰੀਰ ਅਤੇ ਪਿੰਡੁ = ਅਸਥੂਲ ਸਰੀਰ ਹੈ, ਇਹ ਸਭੁ = ਸਾਰਾ ਕੁਝ ਤੇਰਾ = ਤੁਹਾਡਾ ਹੀ ਦਿੱਤਾ ਹੋਇਆ ਸਮਝਦੇ ਹਾਂ।

## ਕਹੁ ਨਾਨਕ ਸਭ ਤੇਰੀ ਵਡਿਆਈ; ਕੋਈ ਨਾਉ ਨ ਜਾਣੈ ਮੇਰਾ ॥੪॥੧੦॥੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਇਹ ਸਭ = ਸਾਰੀ ਤੇਰੀ = ਤੁਹਾਡੀ ਹੀ ਬਖ਼ਸ਼ਿਸ਼ ਕੀਤੀ ਹੋਈ ਵਡਿਆਈ = ਸ਼ੋਭਾ ਹੈ, ਮੇਰਾ = ਸਾਡਾ ਤਾਂ ਕੋਈ ਨਾਉ = ਨਾਮ ਭੀ ਨ = ਨਹੀਂ ਜਾਣੈ = ਜਾਣਦਾ ॥੪॥੧੦॥੪੯॥

## ਆਸਾ ਮਹਲਾ ੫ ॥

## ਕਰਿ ਕਿਰਪਾ ਪ੍ਰਭ ਅੰਤਰਜਾਮੀ; ਸਾਧਸੰਗਿ ਹਰਿ ਪਾਈਐ ॥

ਹੇ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪ੍ਰਭ = ਪਰਮੇਸ਼ਰ ਸਰੂਪ ਸਤਿਗੁਰੂ ਜੀ! ਆਪਣੀ ਕਿਰਪਾ = ਮਿਹਰ ਕਰਿ = ਕਰੋ, ਤਾਂ ਜੋ ਅਸੀਂ ਸਾਧਸੰਗਿ = ਸ੍ਰੇਸ਼ਟ ਜਨਾਂ ਦੇ ਨਾਲ **ਵਾ:** ਸਤਿਸੰਗਤ ਵਿਚ ਮਿਲ ਕੇ ਹਰਿ = ਪਰਮੇਸ਼ਰ ਨੂੰ ਪਾਈਐ = ਪਾ ਲਈਏ।

## ਖੋਲਿ ਕਿਵਾਰ ਦਿਖਾਲੇ ਦਰਸਨੁ; ਪੁਨਰਪਿ ਜਨਮਿ ਨ ਆਈਐ ॥੧॥

ਹੇ ਮਹਾਰਾਜ! ਸਾਡੇ ਪੰਜਾਂ ਕੋਸ਼ਾਂ, ਆਸਾ, ਅੰਦੇਸ਼ਾ ਦੇ ਕਿਵਾਰ = ਤਖ਼ਤੇ ਖੋਲ੍ਹ ਕੇ ਆਪਣਾ ਦਰਸਨੁ = ਦੀਦਾਰ ਦਿਖਾਲੇ = ਵਿਖਾਉਣਾ ਕਰੋ, ਤਾਂ ਜੋ ਪੁਨਰਪਿ = ਫੇਰ ਨਿਸਚੇ ਕਰਕੇ ਜਨਮਿ = ਜੰਮਣ ਮਰਣ ਵਿਚ ਨਾ ਆਈਐ = ਆਉਣਾ ਕਰੀਏ ॥੧॥

## ਮਿਲਉ ਪਰੀਤਮ ਸੁਆਮੀ ਅਪੁਨੇ; ਸਗਲੇ ਦੂਖ ਹਰਉ ਰੇ ॥

ਰੇ = ਹੇ ਭਾਈ ! ਅਪੁਨੇ = ਸਾਡੇ ਪਰੀਤਮ = ਪਿਆਰੇ ਸੁਆਮੀ = ਮਾਲਕ ਪਰਮੇਸ਼ਰ ਨੂੰ ਮਿਲਉ = ਮਿਲਣਾ ਕਰੋ, ਜਿਸ ਕਰਕੇ ਸਗਲੇ = ਸਾਰੇ ਦੂਖ = ਦੁੱਖਾਂ ਨੂੰ ਹਰਉ = ਨਾਸ਼ ਕਰ ਲਵੋਗੇ।

## ਪਾਰਬ੍ਰਹਮੁ ਜਿਨਿ੍ ਰਿਦੈ ਅਰਾਧਿਆ;
## ਤਾ ਕੈ ਸੰਗਿ ਤਰਉ ਰੇ ॥੧॥ਰਹਾਉ॥

ਰੇ = ਹੇ ਭਾਈ ! ਜਿਨਿ੍ = ਜਿਨ੍ਹਾਂ ਨੇ ਪਾਰਬ੍ਰਹਮੁ = ਪਰਮੇਸ਼ਰ ਨੂੰ ਰਿਦੈ = ਹਿਰਦੇ ਦੀ ਭਾਵਨਾ ਨਾਲ ਅਰਾਧਿਆ = ਅਰਾਧਣਾ ਕੀਤਾ ਹੈ, ਤਾ = ਉਨ੍ਹਾਂ ਕੈ = ਦੇ ਸੰਗਿ = ਨਾਲ ਮਿਲ ਕੇ ਸੰਸਾਰ-ਸਮੁੰਦਰ ਤੋਂ ਤਰਉ = ਤਰਨਾ ਕਰੋ ॥੧॥ਰਹਾਉ॥

## ਮਹਾ ਉਦਿਆਨ, ਪਾਵਕ ਸਾਗਰ ਭਏ; ਹਰਖ ਸੋਗ ਮਹਿ ਬਸਨਾ ॥

ਇਸ ਮਹਾ = ਬਹੁਤ ਭਾਰੀ ਉਦਿਆਨ = ਉਜਾੜ ਅਤੇ ਪਾਵਕ = ਅੱਗ ਦੇ ਸਾਗਰ = ਸਮੁੰਦਰ ਭਾਵ ਸੰਸਾਰ ਵਿਚ ਜੋ ਜੀਵ ਪੈਦਾ ਭਏ = ਹੋਏ ਹਨ, ਉਹ ਸਾਰੇ ਕਦੇ ਹਰਖ = ਖ਼ੁਸ਼ੀ ਅਤੇ ਕਦੇ ਸੋਗ = ਗ਼ਮ ਫ਼ਿਕਰਾਂ ਮਹਿ = ਵਿਚ ਹੀ ਬਸਨਾ = ਵਸਣਾ ਕਰਦੇ ਹਨ।

## ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ; ਜਪਿ ਅੰਮ੍ਰਿਤੁ ਹਰਿ ਰਸਨਾ ॥੨॥

ਹੇ ਭਾਈ ! ਜਿਹੜੇ ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਨੂੰ ਭੇਟਿ = ਮਿਲੇ ਹਨ, ਉਨ੍ਹਾਂ ਦਾ ਮਨੁ = ਹਿਰਦਾ ਨਿਰਮਲੁ = ਉੱਜਲ, ਸ਼ੁੱਧ ਭਇਆ = ਹੋਇਆ ਹੈ, ਅਤੇ ਉਹੋ ਹਰਿ = ਪਰਮੇਸ਼ਰ ਦੇ ਅੰਮ੍ਰਿਤੁ = ਅਮਰ ਕਰਨ ਵਾਲੇ ਨਾਮ ਨੂੰ ਰਸਨਾ = ਜੀਭਾ ਦੁਆਰਾ ਜਪਿ = ਜਪਣਾ ਕਰਦੇ ਹਨ ॥੨॥

## ਤਨੁ ਧਨੁ ਥਾਪਿ ਕੀਓ ਸਭੁ ਅਪਨਾ; ਕੋਮਲ ਬੰਧਨ ਬਾਂਧਿਆ ॥

ਸੰਸਾਰੀ ਜੀਵਾਂ ਨੇ ਤਨੁ = ਸਰੀਰ ਅਤੇ ਧਨੁ = ਦੌਲਤ ਆਦਿ ਸਭੁ = ਸਾਰਾ ਕੁਝ ਅਪਨਾ = ਆਪਣਾ ਥਾਪਿ = ਥਾਪਿਆ ਹੋਇਆ ਹੈ ਭਾਵ ਸਦਾ ਰਹਿਣ ਵਾਲਾ ਜਾਣ ਕੇ ਆਪਣਾ ਕੀਓ = ਕੀਤਾ ਹੋਇਆ ਹੈ ਅਤੇ ਇਸਤਰੀ ਪੁੱਤਰ ਆਦਿ ਦੇ ਮੋਹ ਮਮਤਾ ਰੂਪੀ ਕੋਮਲ = ਨਰਮ ਬੰਧਨ = ਬੰਧਨਾਂ ਵਿਚ ਬਾਂਧਿਆ = ਬੰਨ੍ਹੇ ਹੋਏ ਹਨ। ਅਰਥਾਤ ਜਿਵੇਂ ਰੇਸ਼ਮ ਦੀ ਰੱਸੀ ਦੇਖਣ ਨੂੰ ਤਾਂ ਕੋਮਲ ਜਿਹੀ ਹੁੰਦੀ ਹੈ, ਪਰ ਜਦੋਂ ਉਸ ਦੀ ਗੰਢ ਕੱਸ ਦੇਈਏ ਤਾਂ ਫਿਰ ਉਹ ਛੇਤੀ ਖੁੱਲ੍ਹਦੀ ਨਹੀਂ, ਇਸੇ ਪ੍ਰਕਾਰ ਜੀਵ ਰੇਸ਼ਮ ਦੀ ਰੱਸੀ ਦੀ ਨਿਆਈਂ ਧੀਆਂ, ਪੁੱਤਰ, ਇਸਤਰੀ, ਧਨ ਆਦਿ ਦੇ ਮੋਹ ਕਰਕੇ ਬੰਧਨਾਂ ਵਿਚ ਬੱਝ ਜਾਂਦਾ ਹੈ।

## ਗੁਰ ਪਰਸਾਦਿ ਭਏ ਜਨ ਮੁਕਤੇ; ਹਰਿ ਹਰਿ ਨਾਮੁ ਅਰਾਧਿਆ ॥੩॥

ਹੇ ਭਾਈ ! ਜਿਨ੍ਹਾਂ ਨੇ ਗੁਰ = ਸਤਿਗੁਰਾਂ ਦੀ ਪਰਸਾਦਿ = ਕਿਰਪਾ ਕਰਕੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਅਰਾਧਿਆ = ਅਰਾਧਣਾ ਕੀਤਾ ਤੇ ਉਹ ਜਨ = ਪੁਰਸ਼ ਬੰਧਨਾਂ ਤੋਂ ਮੁਕਤੇ = ਮੁਕਤ ਭਏ = ਹੋਏ ਹਨ ॥੩॥

## ਰਾਖਿ ਲੀਏ ਪ੍ਰਭਿ ਰਾਖਨਹਾਰੈ; ਜੋ ਪ੍ਰਭ ਅਪੁਨੇ ਭਾਣੇ ॥

ਜੋ = ਜਿਹੜੇ ਪੁਰਸ਼ ਪ੍ਰਭ = ਪਰਮੇਸ਼ਰ ਨੇ ਅਪੁਨੇ = ਆਵਦੇ ਭਾਣੇ = ਹੁਕਮ ਵਿਚ ਚਲਾਏ ਹਨ, **ਵਾ:** ਜੋ ਆਪਣੇ ਪਰਮੇਸ਼ਰ ਨੂੰ ਭਾਣੇ = ਭਾਅ ਗਏ ਹਨ, ਉਨ੍ਹਾਂ ਨੂੰ ਰਾਖਨਹਾਰੈ = ਰੱਖਿਆ ਕਰਨ ਵਾਲੇ ਪ੍ਰਭਿ = ਪਰਮੇਸ਼ਰ ਨੇ ਰਾਖਿ = ਰੱਖ ਲੀਏ = ਲਿਆ ਹੈ ਭਾਵ ਸੰਸਾਰ-ਸਮੁੰਦਰ ਵਿਚ ਡੁੱਬਣ ਤੋਂ ਬਚਾ ਲਿਆ ਹੈ।

## ਜੀਉ ਪਿੰਡੁ ਸਭੁ ਤੁਮ੍ਰਾ ਦਾਤੇ; ਨਾਨਕ ਸਦ ਕੁਰਬਾਣੇ ॥੪॥੧੧॥੫੦॥

ਹੇ ਦਾਤੇ = ਦਾਤਾਰ ਪ੍ਰਭੂ ! ਸਾਡਾ ਜੀਉ = ਸੂਖਮ ਸਰੀਰ ਅਤੇ ਪਿੰਡੁ = ਅਸਥੂਲ ਸਰੀਰ ਸਭ = ਸਾਰਾ ਕੁਝ ਤੁਮ੍ਰਾ = ਤੁਹਾਡਾ ਹੀ ਹੈ। ਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤੁਹਾਡੇ ਤੋਂ ਸਦ = ਹਮੇਸ਼ਾਂ ਕੁਰਬਾਣੇ = ਬਲਿਹਾਰ ਜਾਂਦੇ ਹਾਂ ॥੪॥੧੧॥੫੦॥

## ਆਸਾ ਮਹਲਾ ੫ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸੰਗਤਾਂ ਤਾਈਂ ਉਪਦੇਸ਼ ਬਖ਼ਸ਼ ਕੇ ਨਿਹਾਲ ਕਰ ਰਹੇ ਸਨ, ਇਕ ਦਿਨ ਸਾਈਂ ਮੀਆਂ ਮੀਰ ਜੀ ਦਾ ਚੇਲਾ ਅਹਿਮਦ ਸ਼ਾਹ ਸਤਿਗੁਰਾਂ ਦੇ ਪਾਸ ਆਇਆ। ਉਸ ਨੇ ਸਤਿਗੁਰਾਂ ਕੋਲ ਕੁਝ ਪ੍ਰਸ਼ਨ ਕੀਤੇ। ਗੁਰੂ ਸਾਹਿਬ ਜੀ ਉਨ੍ਹਾਂ ਦਾ ਉੱਤਰ ਦਿੰਦੇ ਹੋਏ ਜਗਿਆਸੂ ਰੂਪ ਮੱਧਮ ਸਖੀ ਅਤੇ ਤਤਬੇਤੇ ਬ੍ਰਹਮ ਗਿਆਨੀ ਰੂਪ ਉੱਤਮ ਸਖੀ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ। ਮੱਧਮ ਸਖੀ ਉੱਤਮ ਸਖੀ ਨੂੰ ਪੁੱਛਦੀ ਹੈ ਕਿ :

## ਮੋਹ ਮਲਨ, ਨੀਦ ਤੇ ਛੁਟਕੀ; ਕਉਨੁ ਅਨੁਗ੍ਰਹੁ ਭਇਓ ਰੀ ॥

ਰੀ = ਹੇ ਸਖੀ ! ਮੋਹ ਦੀ ਮਲਨ = ਮਲੀਨਤਾ ਅਤੇ ਅਵਿੱਦਿਆ ਦੀ ਨੀਦ = ਨੀਂਦਰ **ਵਾ:** ਜਿਸ ਨੇ ਸਾਰਿਆਂ ਦੀ ਬੁੱਧ ਨੂੰ ਮਲੀਨ ਕਰ ਦਿੱਤਾ ਹੈ, ਉਸ ਮੋਹ ਦੀ ਨੀਂਦ ਤੇ = ਤੋਂ ਤੂੰ ਛੁਟਕੀ = ਛੁੱਟ ਗਈ ਹੈਂ। ਤੇਰੇ ਤਾਈਂ ਕਉਨੁ = ਕਿਹੜੀ ਅਨੁਗ੍ਰਹੁ = ਕ੍ਰਿਪਾਲਤਾ ਭਇਓ = ਹੋਈ ਹੈ ?

## ਮਹਾ ਮੋਹਨੀ ਤੁਧੁ ਨ ਵਿਆਪੈ; ਤੇਰਾ ਆਲਸੁ ਕਹਾ ਗਇਓ ਰੀ ॥੧॥ਰਹਾਉ॥

ਰੀ = ਹੇ ਸਖੀ ! ਮਹਾ = ਵੱਡੀ ਮੋਹਨੀ = ਮੋਹ ਲੈਣ ਵਾਲੀ ਮਾਇਆ ਤੁਧੁ = ਤੈਨੂੰ ਨ = ਨਹੀਂ ਵਿਆਪੈ = ਵਿਆਪਦੀ, ਜਿਸ ਨੇ ਵੱਡੇ ਵੱਡੇ ਦੇਵਤੇ ਵੀ ਛਲ ਲਏ ਹਨ ਅਤੇ ਤੇਰਾ ਆਲਸੁ = ਦਲਿੱਦ੍ਰ ਕਹਾ = ਕਿਥੇ ਗਇਓ = ਚਲਿਆ ਗਿਆ ਹੈ ॥੧॥ਰਹਾਉ॥

**[ਅੰਗ ੩੮੪]**

## ਕਾਮੁ ਕ੍ਰੋਧੁ ਅਹੰਕਾਰੁ ਗਾਖਰੋ; ਸੰਜਮਿ ਕਉਨ ਛੁਟਿਓ ਰੀ ॥

ਰੀ = ਹੇ ਸਖੀ ! ਕਾਮੁ = ਮੈਥੁਨ, ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਚਿੱਤ ਦੀ ਤੀਖਣ ਬਿਰਤੀ ਅਤੇ ਅਹੰਕਾਰੁ = ਹੰਗਤਾ ਆਦਿ ਵਿਕਾਰ, ਜਿਨ੍ਹਾਂ ਨੂੰ ਜਿੱਤਣਾ ਬਹੁਤ ਗਾਖਰੋ = ਕਠਨ ਹੈ, ਤੂੰ ਕਉਨ = ਕਿਹੜੀ ਸੰਜਮਿ = ਜੁਗਤ ਨਾਲ ਛੁਟਿਓ = ਛੁੱਟ ਗਈ ਹੈਂ।

## ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ; ਸਗਲੋ ਭਵਨੁ ਲੁਟਿਓ ਰੀ ॥੧॥

ਰੇ = ਹੇ ਸਖੀ ! ਜਿਸ ਕਾਮਾਦਿਕ ਜਾਂ ਮਾਇਆ ਨੇ ਸੁਰਿ ਨਰ = ਦੇਵ ਰੂਪ ਮਨੁੱਖ ਜਾਂ ਬਹੁਤਾ ਜਾਨਣ ਵਾਲੇ ਲੋਕ ਜਾਂ ਸ੍ਵੈ ਇੱਛਾਚਾਰੀ ਲੋਕ ਦੇਵ = ਦੇਵਤੇ ਅਸੁਰ = ਰਾਖ਼ਸ਼ ਅਤੇ ਤ੍ਰੈ ਗੁਨੀਆ = ਤਿੰਨਾਂ ਗੁਣਾਂ ਵਾਲੇ ਆਦਿ ਸਗਲੋ = ਸਾਰਾ ਭਵਨ = ਸੰਸਾਰ ਹੀ ਲੁਟਿਓ = ਠੱਗ ਲਿਆ ਹੈ ॥੧॥

## ਦਾਵਾ ਅਗਨਿ, ਬਹੁਤੁ ਤ੍ਰਿਣ ਜਾਲੇ; ਕੋਈ ਹਰਿਆ ਬੂਟੁ, ਰਹਿਓ ਰੀ ॥

ਰੀ = ਹੇ ਸਖੀ ! ਜਿਸ ਮਾਇਆ ਰੂਪੀ ਦਾਵਾ ਅਗਨਿ = ਜੰਗਲ ਦੀ ਅੱਗ ਨੇ ਜੀਵਾਂ ਰੂਪੀ ਬਹੁਤ = ਬੇਅੰਤ ਤ੍ਰਿਣ = ਕੱਖ ਜਾਲੇ = ਸਾੜ ਦਿੱਤੇ ਹਨ, ਇਸ ਵਿੱਚੋਂ ਸਾਧਸੰਗਤ ਰੂਪੀ ਨਦੀ ਵਿਚ ਮਿਲ ਕਰਕੇ ਕੋਈ ਜਗਿਆਸੂ, ਮਹਾਤਮਾ, ਤਤਬੇਤਾ ਰੂਪ ਹਰਿਆ ਬੂਟੁ = ਬੂਟਾ ਬਚ ਰਹਿਓ = ਰਹਿਆ ਹੋਵੇਗਾ, ਪਰੰਤੂ ਤੂੰ ਕਿਵੇਂ ਬਚ ਗਈ ?

ਹੁਣ ਅੱਗੇ, ਮਹਾਤਮਾ ਰੂਪੀ ਉੱਤਮ ਸਖੀ ਉੱਤਰ ਦਿੰਦੀ ਹੈ :

## ਐਸੋ ਸਮਰਥੁ ਵਰਨਿ ਨ ਸਾਕਉ; ਤਾ ਕੀ ਉਪਮਾ ਜਾਤ ਨ ਕਹਿਓ ਰੀ ॥੨॥

ਰੀ = ਹੇ ਜਗਿਆਸੂ ਰੂਪ ਸਖੀ ! ਜਿਸ ਪਰਮੇਸ਼ਰ ਨੇ ਸਾਨੂੰ ਬਚਾਇਆ ਹੈ, ਉਹ ਐਸੋ = ਅਜਿਹਾ ਸਮਰਥੁ = ਸ਼ਕਤੀਮਾਨ ਹੈ ਜਿਸ ਦੀ ਸਮਰੱਥਾ ਮੈ ਵਰਨਿ = ਵਰਣਨ ਨ = ਨਹੀਂ ਕਰ ਸਾਕਉ = ਸਕਦੀ ਅਤੇ ਸ਼ਕਤੀ ਬਿਰਤੀ ਕਰਕੇ ਤਾ = ਉਸ ਕੀ = ਦੀ ਉਪਮਾ = ਮਹਿਮਾ ਕਹਿਓ = ਕਹੀ ਨਹੀਂ ਜਾਤ = ਜਾ ਸਕਦੀ ॥੨॥

ਜਗਿਆਸੂ ਸਖੀ ਫਿਰ ਮਹਾਤਮਾ ਰੂਪੀ ਉੱਤਮ ਸਖੀ ਨੂੰ ਪ੍ਰਸ਼ਨ ਕਰਦੀ ਹੈ ਕਿ :

## ਕਾਜਰ ਕੋਠ ਮਹਿ, ਭਈ ਨ ਕਾਰੀ; ਨਿਰਮਲ ਬਰਨੁ, ਬਨਿਓ ਰੀ ॥

ਰੀ = ਹੇ ਸਖੀ ! ਇਸ ਸੰਸਾਰ ਰੂਪੀ ਕਾਜਰ = ਕੱਜਲ ਦੀ ਕੋਠ = ਕੋਠਰੀ ਮਹਿ = ਵਿਚ ਤੇਰੀ ਬਿਰਤੀ ਕਾਰੀ = ਕਾਲੀ ਨ = ਨਹੀਂ ਭਈ ਹੋਈ ? ਭਾਵ ਪਾਪਾਂ ਦੇ ਸਹਿਤ ਕਲੰਕਤ ਨਹੀਂ ਹੋਈ, ਤੇਰਾ ਨਿਰਮਲ = ਉੱਜਲ ਹੀ ਬਰਨੁ = ਰੰਗ ਬਨਿਓ = ਬਣਿਆ ਰਿਹਾ ਹੈ।

ਹੁਣ ਅੱਗੇ ਉੱਤਮ ਸਖੀ ਉੱਤਰ ਦਿੰਦੀ ਹੈ :

## ਮਹਾ ਮੰਤ੍ਰੁਗੁਰ, ਹਿਰਦੈ ਬਸਿਓ; ਅਚਰਜ ਨਾਮੁ ਸੁਨਿਓ ਰੀ ॥੩॥

ਰੀ = ਹੇ ਜਗਿਆਸੂ ਰੂਪ ਸਖੀ ! ਗੁਰ = ਸਤਿਗੁਰੂ ਸਾਹਿਬ ਜੀ ਦਾ ਮਹਾ ਮੰਤ੍ਰ = ਮੰਤ੍ਰਾਂ ਵਿੱਚੋਂ ਉੱਤਮ ਮੰਤ੍ਰ ਭਾਵ ਵਾਹਿਗੁਰੂ ਸ਼ਬਦ ਮੇਰੇ ਹਿਰਦੈ = ਮਨ ਵਿਚ ਬਸਿਓ = ਵਸ ਗਿਆ ਅਤੇ ਮੈਂ ਸਤਿਗੁਰਾਂ ਦੁਆਰਾ ਅਚਰਜ = ਅਸਚਰਜ ਰੂਪ ਪਰਮਾਤਮਾ ਦੇ ਨਾਮ ਨੂੰ ਆਪਣੇ ਕੰਨਾਂ ਨਾਲ ਸੁਨਿਓ = ਸ੍ਰਵਨ ਕੀਤਾ ਹੈ ॥੩॥

## ਕਰਿ ਕਿਰਪਾ ਪ੍ਰਭ ਨਦਰਿ ਅਵਲੋਕਨ; ਅਪੁਨੈ ਚਰਣਿ ਲਗਾਈ ॥
## ਪ੍ਰੇਮ ਭਗਤਿ ਨਾਨਕ ਸੁਖੁ ਪਾਇਆ; ਸਾਧੂ ਸੰਗਿ ਸਮਾਈ ॥੪॥੧੨॥੫੧॥

ਹੇ ਸਖੀ ! ਫੇਰ ਪ੍ਰਭ = ਪਰਮੇਸ਼ਰ ਨੇ ਕਿਰਪਾ = ਮੇਹਰ ਦੀ ਨਦਰਿ = ਦ੍ਰਿਸ਼ਟੀ ਕਰਿ = ਕਰਕੇ ਮੇਰੇ ਵੱਲ ਅਵਲੋਕਨ = ਤੱਕਣਾ ਕੀਤਾ ਅਤੇ ਮੇਰੀ ਬਿਰਤੀ ਆਪਣੇ ਚਰਨਾਂ ਨਾਲ ਲਗਾਈ = ਲਗਾਉਣਾ ਕੀਤੀ।

ਸਤਿਗੁਰੂ ਜੀ ਕਥਨ ਕਰਦੇ ਹਨ ਹੇ ਜਗਿਆਸੂ ਰੂਪ ਸਖੀ ! ਮੈਨੂੰ ਸਾਧੂ = ਸ੍ਰੇਸ਼ਟ ਗੁਰਾਂ ਦੀ ਸੰਗਿ = ਸੰਗਤ ਵਿਚ ਸਮਾਈ = ਸਮਾਉਣੇ, ਮਿਲਣੇ ਕਰਕੇ ਪ੍ਰੇਮਾ-ਭਗਤੀ ਦੀ ਪ੍ਰਾਪਤੀ ਹੋਈ ਜਿਸ ਦਾ ਸਦਕਾ ਮੈਂ ਸੁਖੁ = ਅਨੰਦ ਸਰੂਪ ਨੂੰ ਪਾਇਆ = ਪਾ ਲਿਆ ਹੈ **ਅਥਵਾ** ਅੰਨਵੈ ਰੀਤ ! ਸਤਿਗੁਰੂ ਜੀ ਕਹਿੰਦੇ ਹਨ ਕਿ ਜਦੋਂ ਸਾਧੂ = ਮਹਾਂਪੁਰਖਾਂ ਦੇ ਸੰਗਿ = ਨਾਲ ਸਮਾਈ = ਮਿਲਾਪ ਹੋਇਆ, ਉਨ੍ਹਾਂ ਦੀ ਸੰਗਤ ਵਿਚ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਪ੍ਰਾਪਤ ਹੋਈ, ਸਾਡੀ ਭਗਤੀ ਦੇਖ ਕੇ ਪ੍ਰਭ = ਪਰਮੇਸ਼ਰ ਨੇ ਅਪੁਨੇ = ਆਪਦੇ ਚਰਣਿ = ਚਰਣਾਂ ਕਮਲਾਂ ਵਿਚ ਸਾਡੀ ਬਿਰਤੀ ਲਗਾਈ = ਲਾ ਲਈ, ਬਿਰਤੀ ਲੱਗਣ ਨਾਲ ਜਦੋਂ ਪਰਮੇਸ਼ਰ ਨੇ ਕਿਰਪਾ = ਮਿਹਰ ਦੀ

ਨਦਰਿ = ਦ੍ਰਿਸ਼ਟੀ ਕਰਿ = ਕਰਕੇ ਸਾਡੇ ਵੱਲ ਅਵਲੋਕਨ = ਤੱਕਣਾ ਕੀਤਾ, ਉਸ ਵੇਲੇ ਅਸੀਂ ਸੁਖੁ = ਅਨੰਦ ਸਰੂਪ ਨੂੰ ਪਾਇਆ = ਪ੍ਰਾਪਤ ਕਰ ਲਿਆ ॥੪॥੧੨॥੫੧॥

## ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਘਰੁ ੭ ਮਹਲਾ ੫ ॥

ਇਸ ਸ਼ਬਦ ਵਿਚ ਵੀ ਅਹਿਮਦ ਸ਼ਾਹ ਫ਼ਕੀਰ ਮੱਧਮ ਸਖੀ ਦੀ ਨਿਆਈਂ ਸਵਾਲ ਕਰਦਾ ਹੋਇਆ ਸਤਿਗੁਰਾਂ ਦੀ ਉਸਤਤੀ ਕਰਦਾ ਹੈ ਅਤੇ ਸਤਿਗੁਰੂ ਜੀ ਉੱਤਮ ਸਖੀ ਦੀ ਨਿਆਈਂ ਉਸ ਦਾ ਉੱਤਰ ਦਿੰਦੇ ਹਨ। ਇਹ ਮੱਧਮ ਅਤੇ ਉੱਤਮ ਸਖੀ ਦੇ ਸੰਬਾਦ ਦੁਆਰਾ ਸਤਿਗੁਰੂ ਜੀ ਉਚਾਰਦੇ ਹਨ :

੧ = ਅਦ੍ਵੈਤ ਸਰੂਪ ਬ੍ਰਹਮ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਆਸਾ ਰਾਗੁ ਦੇ ੭ = ਸੱਤਵੇਂ ਘਰੁ = ਸੁਰਤਾਲ ਵਿਚ ਪੰਜਵੇਂ ਪਾਤਸ਼ਾਹ ਜੀ ਉਚਾਰਨ ਕਰਦੇ ਹਨ।

## ਲਾਲੁ ਚੋਲਨਾ; ਤੈ ਤਨਿ ਸੋਹਿਆ ॥ ਸੁਰਿਜਨ ਭਾਨੀ; ਤਾਂ ਮਨੁ ਮੋਹਿਆ ॥੧॥

ਹੇ ਸਖੀ ! ਲਾਲ = ਪ੍ਰੇਮ ਰੂਪ ਚੋਲਨਾ = ਚੋਲਾ ਤੈ = ਤੇਰੇ ਅੰਤਸ਼ਕਰਣ ਰੂਪ ਤਨਿ = ਸਰੀਰ ਉੱਪਰ ਸੋਹਿਆ = ਸ਼ੋਭਨੀਕ ਹੋ ਰਿਹਾ ਹੈ, ਭਾਵ ਜੋ ਬਿਰਤੀ ਦਾ ਪ੍ਰੇਮ ਸਹਿਤ ਹੋਣਾ ਹੈ ਇਹੋ ਪਹਿਨਿਆ ਹੋਇਆ ਚੋਲਾ ਸ਼ੋਭਨੀਕ ਹੋ ਰਿਹਾ ਹੈ। ਹੇ ਸਖੀਏ ! ਮੈਨੂੰ ਇਉਂ ਪ੍ਰਤੀਤ ਹੁੰਦਾ ਹੈ ਕਿ ਤੂੰ ਸੁਰਿਜਨ = ਸ੍ਰੇਸ਼ਟਾਈ ਪੈਦਾ ਕਰਨ ਵਾਲੇ ਪਰਮੇਸ਼ਰ ਨੂੰ ਭਾਨੀ = ਭਾਅ ਗਈ ਹੈਂ ਤਾਂ = ਤਦੇ ਤੇਰਾ ਮਨ = ਹਿਰਦਾ ਉਸ ਦੇ ਸਰੂਪ ਵਿਚ ਮੋਹਿਆ = ਮੋਹਿਤ ਹੋਇਆ ਹੈ ॥੧॥

## ਕਵਨ ਬਨੀ ਰੀ; ਤੇਰੀ ਲਾਲੀ ॥
## ਕਵਨ ਰੰਗਿ; ਤੂੰ ਭਈ ਗੁਲਾਲੀ ॥੧॥ਰਹਾਉ॥

ਰੀ = ਹੇ ਸਖੀ ! ਤੇਰੀ ਭਗਤੀ ਰੂਪੀ ਲਾਲੀ = ਰਤਿਆਈ ਕਵਨ = ਕਿਸ ਪ੍ਰਕਾਰ ਬਨੀ = ਬਣੀ ਹੈ ਕਵਨ = ਕਿਸ ਰੰਗਿ = ਅਨੰਦ ਕਰਕੇ ਤੂੰ ਗੁਲਾਲੀ = ਗਾੜ੍ਹੇ ਲਾਲ ਰੰਗ ਭਾਵ ਗਿਆਨਵਾਨ ਭਈ = ਹੋਈ ਹੈਂ ॥੧॥ਰਹਾਉ॥

## ਤੁਮ ਹੀ ਸੁੰਦਰਿ; ਤੁਮਹਿ ਸੁਹਾਗੁ ॥ ਤੁਮ ਘਰਿ ਲਾਲਨੁ; ਤੁਮ ਘਰਿ ਭਾਗੁ ॥੨॥

ਹੇ ਸਖੀ ! ਤੁਮ ਹੀ = ਤੂੰਹੀਓਂ ਹੀ ਸੱਚੇ ਅਨੰਦ ਸਰੂਪ ਦੀ ਪ੍ਰਾਪਤੀ ਰੂਪ ਸੁੰਦਰਿ = ਸੋਹਣੀ ਹੈਂ, ਅਤੇ ਤੁਮਹਿ = ਤੈਨੂੰ ਹੀ ਸੁਹਾਗੁ = ਪਤੀ ਰੂਪ ਪਰਮੇਸ਼ਰ ਪ੍ਰਾਪਤ ਹੋਇਆ ਹੈ। ਤੁਮ = ਤੇਰੇ ਹਿਰਦੇ ਰੂਪੀ ਘਰ ਵਿਚ ਲਾਲਨੁ = ਪਿਆਰਾ ਅਕਾਲ ਪੁਰਖ ਬਿਰਾਜਮਾਨ ਹੈ, ਤੁਮ = ਤੇਰੇ ਅੰਤਸ਼ਕਰਣ ਰੂਪੀ ਘਰ ਵਿਚ ਨਿਸ਼ਕਾਮ ਕਰਮਾਂ ਦੇ ਭਾਗ ਜਾਗੇ ਹਨ ॥੨॥

## ਤੂੰ ਸਤਵੰਤੀ; ਤੂੰ ਪਰਧਾਨਿ ॥ ਤੂੰ ਪ੍ਰੀਤਮ ਭਾਨੀ; ਤੁਹੀ ਸੁਰ ਗਿਆਨਿ ॥੩॥

ਤੂੰ ਹੀ ਸਤਵੰਤੀ = ਸਤ ਸਰੂਪ ਨੂੰ ਧਾਰਣ ਵਾਲੀ ਹੈਂ, ਤੂੰ ਹੀ ਸਭ ਇੰਦ੍ਰੀਆਂ ਦਾ ਦਮਨ ਕਰਕੇ ਕਾਮਾਦਿਕ ਵਿਕਾਰਾਂ ਨੂੰ ਵੱਸ ਕਰਕੇ, ਲੋਕ ਪ੍ਰਲੋਕ ਵਿਚ ਪਰਧਾਨਿ = ਮੁਖੀ ਹੋ ਰਹੀ ਹੈਂ। ਤੂੰ ਹੀ ਪ੍ਰੀਤਮ = ਪਿਆਰੇ ਪਰਮੇਸ਼ਰ ਨੂੰ ਭਾਨੀ = ਚੰਗੀ ਲੱਗੀ ਹੈਂ, ਤੁਹੀ = ਤੂੰ ਹੀ ਸੁਰ ਗਿਆਨ = ਦਿਬ ਗਿਆਨ ਵਾਲੀ ਹੈਂ **ਵਾ:** ਤੂੰ ਹੀ ਸ੍ਰੇਸ਼ਟ ਭਾਵ ਅਪ੍ਰੋਖ ਗਿਆਨ ਦੇ ਸਹਿਤ ਹੈਂ ॥੩॥

**ਪ੍ਰੀਤਮ ਭਾਨੀ; ਤਾਂ ਰੰਗਿ ਗੁਲਾਲ ॥ ਕਹੁ ਨਾਨਕ; ਸੁਭ ਦ੍ਰਿਸਟਿ ਨਿਹਾਲ ॥੪॥**

ਹੇ ਸਖੀ! ਤੂੰ ਪ੍ਰੀਤਮ = ਪਿਆਰੇ ਪਰਮੇਸ਼ਰ ਨੂੰ ਭਾਨੀ = ਭਾਅ ਗਈ ਹੈਂ ਤਾਂ = ਤਦ ਹੀ ਤੈਨੂੰ ਗੁਲਾਲ = ਗਾੜ੍ਹਾ ਲਾਲ ਰੰਗ ਭਾਵ ਗਿਆਨ ਦਾ ਅਨੰਦ ਚੜ੍ਹਿਆ ਹੈ।

ਹੁਣ ਅੱਗੇ ਉੱਤਮ ਸਖੀ ਦੇ ਰੂਪ ਵਿਚ ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਸਖੀ! ਮੇਰੇ ਵਾਹਿਗੁਰੂ ਨੇ ਸੁਭ = ਸ੍ਰੇਸ਼ਟ ਕਿਰਪਾ ਦ੍ਰਿਸਟਿ = ਦ੍ਰਿਸ਼ਟੀ ਨਾਲ ਸਾਨੂੰ ਤੱਕ ਕੇ ਨਿਹਾਲ = ਅਨੰਦ, ਪ੍ਰਸੰਨ ਕਰ ਦਿੱਤਾ ਹੈ ॥੪॥

**ਸੁਨਿ ਰੀ ਸਖੀ; ਇਹ ਹਮਰੀ ਘਾਲ ॥**
**ਪ੍ਰਭ ਆਪਿ ਸੀਗਾਰਿ; ਸਵਾਰਨਹਾਰ ॥੧॥ਰਹਾਉ ਦੂਜਾ॥੧॥੫੨॥**

ਰੀ = ਹੇ ਜਗਿਆਸੂ ਰੂਪ ਸਖੀ! ਸੁਣਨਾ ਕਰ, ਹਮਰੀ = ਸਾਡੀ ਇਹ = ਇਹੋ ਹੀ ਘਾਲ = ਕਮਾਈ ਹੈ। ਪ੍ਰਭ = ਪਰਮੇਸ਼ਰ ਆਪ ਹੀ ਸ਼ੁਭ ਗੁਣਾਂ ਦਾ ਸੀਗਾਰਿ = ਸੋਹਪੱਣ ਸਮੱਗਰੀ ਰੂਪ ਗਿਆਨ ਦੁਆਰਾ ਸਵਾਰਨਹਾਰ = ਸਵਾਰਨ ਵਾਲਾ ਹੈ। 'ਰਹਾਉ ਦੂਜਾ' ਕਹਿ ਦੇ ਉਸ ਦਾ ਉੱਤਰ ਦਿੱਤਾ ਹੈ ਅਤੇ ਵਾਹਿਗੁਰੂ ਵੱਲੋਂ ਬਖ਼ਸ਼ਿਸ਼ ਕਹੀ ਹੈ ॥੧॥ਰਹਾਉ ਦੂਜਾ॥੧॥੫੨॥

**ਆਸਾ ਮਹਲਾ ੫ ॥**

ਇਹ ਸ਼ਬਦ ਸਤਿਗੁਰੂ ਜੀ ਸਖੀ ਦੇ ਪ੍ਰਕਰਣ ਦੁਆਰਾ ਉਚਾਰਦੇ ਹਨ:

**ਦੂਖੁ ਘਨੋ; ਜਬ ਹੋਤੇ ਦੂਰਿ ॥ ਅਬ ਮਸਲਤਿ ਮੋਹਿ; ਮਿਲੀ ਹਦੂਰਿ ॥੧॥**

ਹੇ ਸਖੀ! ਜਬ = ਜਦੋਂ ਮੇਰੇ ਕੋਲੋਂ ਪਤੀ ਪਰਮੇਸ਼ਰ ਦੂਰਿ ਹੋਤੇ = ਹੁੰਦੇ ਸੀ, ਭਾਵ ਹਿਰਦੇ ਵਿਚ ਸਾਖ਼ਸ਼ਾਤ ਨਹੀਂ ਹੋਏ ਸੀ, ਉਦੋਂ ਤਕ ਘਨੋ = ਬਹੁਤ ਦੂਖੁ = ਕਸ਼ਟ ਹੁੰਦਾ ਸੀ। ਅਬ = ਹੁਣ ਮੋਹਿ = ਮੈਨੂੰ ਸਤਿਗੁਰਾਂ ਦੁਆਰਾ ਪਤੀ ਪਰਮਾਤਮਾ ਦੇ ਹਦੂਰਿ = ਨੇੜੇ ਰਹਿਣ ਦੀ ਮਸਲਤਿ = ਸਲਾਹ ਮਿਲੀ = ਮਿਲ ਗਈ ਹੈ **ਵਾ:** ਅਭਾਸ ਬਿਰਤੀ ਕਹਿੰਦੀ ਹੈ ਕਿ ਬ੍ਰਹਮ ਵਿੱਦਿਆ ਦੀ ਸਲਾਹ ਮਿਲਣ ਕਰਕੇ ਸਰੂਪ ਦੀ ਸਾਖਿਆਤਤਾ ਹੋ ਗਈ ਹੈ ॥੧॥

**ਚੁਕਾ ਨਿਹੋਰਾ; ਸਖੀ ਸਹੇਰੀ ॥**
**ਭਰਮੁ ਗਇਆ; ਗੁਰਿ ਪਿਰ ਸੰਗਿ ਮੇਰੀ ॥੧॥ਰਹਾਉ॥**

ਹੇ ਸਖੀ ਸਹੇਰੀ = ਪਿਆਰੀ ਸਖੀ **ਵਾ:** ਹੇ ਸ਼ਰਧਾ ਰੂਪ ਸਖੀਓ, ਭਗਤੀ ਰੂਪ ਸਹੇਰੀ = ਸਹੇਲੀਓ! ਕਿਸੇ ਦੇਵੀ ਦੇਵਤੇ ਨੂੰ ਮਨਾਉਣ ਰੂਪ ਮੇਰਾ ਨਿਹੋਰਾ = ਅਹਿਸਾਨ ਚੁਕਾ = ਚੁੱਕਿਆ ਗਿਆ ਹੈ। ਜਿਸ ਵੇਲੇ ਗੁਰਿ = ਸਤਿਗੁਰਾਂ ਨੇ ਪਿਰ = ਪਤੀ ਪਰਮੇਸ਼ਰ ਦੇ ਸੰਗਿ = ਨਾਲ ਮੇਰੀ = ਮੇਲ ਦਿੱਤੀ, ਤਦੋਂ ਜੀਵ ਈਸ਼ ਆਦਿ ਦਾ ਸਾਰਾ ਭਰਮੁ = ਸੰਸਾ ਗਇਆ = ਚਲਿਆ ਗਿਆ ॥੧॥ਰਹਾਉ॥

**ਨਿਕਟਿ ਆਨਿ; ਪ੍ਰਿਅ ਸੇਜ ਧਰੀ ॥ ਕਾਣਿ ਕਢਨ ਤੇ; ਛੂਟਿ ਪਰੀ ॥੨॥**

ਮੈਨੂੰ ਪ੍ਰਿਅ = ਪਿਆਰੇ ਪਰਮੇਸ਼ਰ ਨੇ ਆਪਣੇ ਨਿਕਟ = ਨੇੜੇ ਆਨਿ = ਲਿਆ ਕੇ ਸੇਜਾ ਉੱਪਰ ਧਰੀ = ਬਿਠਾਉਣਾ ਕੀਤਾ ਅਰਥਾਤ ਪਰਮੇਸ਼ਰ ਨੇ ਸਾਡੀ ਬਿਰਤੀ ਨਿਕਟਿ = ਨੇੜੇ ਭਾਵ ਅੰਤਰਮੁਖ ਕਰਕੇ ਅੰਤਸ਼ਕਰਣ ਰੂਪੀ ਸੇਜਾ ਦੇ ਉੱਪਰ ਪ੍ਰਕਾਸ਼ ਦੇ ਸਹਿਤ ਰੱਖ ਦਿੱਤੀ ਹੈ **ਵਾ:** ਨਿਕਟਿ = ਨੇੜੇ ਹੀ ਜੋ ਪਿਆਰਾ

ਪਰਮੇਸ਼ਰ ਹੈ, ਉਸ ਨੇ ਸਾਡੀ ਬਿਰਤੀ ਆਨਿ = ਦ੍ਵੈਤ ਵੱਲੋਂ ਹਟਾ ਕੇ ਅੰਤਰਮੁਖ ਕਰਕੇ ਅੰਤਸ਼ਕਰਣ ਰੂਪੀ ਸੇਜਾ ਉੱਪਰ ਰੱਖ ਦਿੱਤੀ ਭਾਵ ਆਪਣੇ ਸਨਮੁੱਖ ਕਰ ਲਈ। ਲੋਕਾਂ ਦੀ ਕਾਣਿ = ਨਯੂਨਤਾ, ਕਨੌਡ ਕਢਨ = ਨਿਕਾਲਣ ਤੇ = ਤੋਂ ਭੀ ਛੂਟਿ ਪਰੀ = ਛੁੱਟ ਗਈ ਹਾਂ, ਭਾਵ ਹੁਣ ਲੋਕਾਂ ਦੇ ਮੁਥਾਜਮੰਦ ਨਹੀਂ ਹੋਣਾ ਪੈਂਦਾ ॥੨॥

## ਮੰਦਰਿ ਮੇਰੈ; ਸਬਦਿ ਉਜਾਰਾ ॥ ਅਨਦ ਬਿਨੋਦੀ; ਖਸਮੁ ਹਮਾਰਾ ॥੩॥

ਹੇ ਸਖੀ ! ਮੇਰੈ = ਸਾਡੇ ਹਿਰਦੇ ਰੂਪੀ ਮੰਦਰਿ = ਮਕਾਨ ਵਿਚ ਸਤਿਗੁਰਾਂ ਦਾ ਸਬਦਿ = ਉਪਦੇਸ਼ ਰੂਪੀ ਦੀਵਾ ਬਲਣ ਨਾਲ ਉਜਾਰਾ = ਪ੍ਰਕਾਸ਼ ਹੋ ਗਿਆ ਹੈ। ਹਮਾਰਾ = ਸਾਡਾ ਖਸਮੁ = ਮਾਲਕ ਪਰਮੇਸ਼ਰ ਅਨਦ = ਅਨੰਦ ਸਰੂਪ ਅਤੇ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਅ ਰੂਪ ਬਿਨੋਦੀ = ਕੌਤਕਾਂ ਨੂੰ ਕਰਨ ਵਾਲਾ ਹੈ ॥੩॥

## ਮਸਤਕਿ ਭਾਗੁ; ਮੈ ਪਿਰੁ ਘਰਿ ਆਇਆ ॥
## ਥਿਰੁ ਸੋਹਾਗੁ; ਨਾਨਕ ਜਨ ਪਾਇਆ ॥੪॥੨॥੫੩॥

ਹੇ ਸਖੀ ! ਮਸਤਕਿ = ਮੱਥੇ ਦੇ ਸ੍ਰੇਸ਼ਟ ਭਾਗ ਹੋਣ ਕਰਕੇ ਮੈ = ਮੇਰੇ ਹਿਰਦੇ ਰੂਪੀ ਘਰ ਵਿਚ ਪਿਰੁ = ਪਤੀ ਪਰਮੇਸ਼ਰ ਆਇਆ = ਆ ਕੇ ਪ੍ਰਾਪਤ ਹੋਇਆ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖ ਜਨੋਂ ਇਉਂ ਬ੍ਰਹਮ ਗਿਆਨੀ ਰੂਪ ਉੱਤਮ ਸਖੀਆਂ ਨੇ ਸਦਾ ਥਿਰੁ = ਇਸਥਿਤ ਰਹਿਣ ਵਾਲਾ ਸੋਹਾਗੁ = ਅਨੰਦ ਪਾਇਆ = ਪਾਉਣਾ ਕੀਤਾ ਹੈ ॥੪॥੨॥੫੩॥

## ਆਸਾ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਦਰਬਾਰ ਸਾਹਿਬ ਜੀ ਦੀ ਕਾਰ-ਸੇਵਾ ਚੱਲ ਰਹੀ ਸੀ, ਸਭ ਸੰਗਤਾਂ ਬਹੁਤ ਪ੍ਰੇਮ ਨਾਲ ਸੇਵਾ ਕਰ ਰਹੀਆਂ ਸਨ। ਉੱਥੇ ਕੁਝ ਮਜ਼ਦੂਰ ਟਾਲ-ਮਟੋਲਾ ਕਰਦੇ ਸਨ। ਉਹ ਆਪ ਵੀ ਸੇਵਾ ਨਹੀਂ ਕਰਦੇ ਸਨ ਤੇ ਸੰਗਤਾਂ ਨੂੰ ਵੀ ਗੱਲੀਂ ਪਾ ਕੇ ਵਿਹਲਾ ਕਰਨਾ ਚਾਹੁੰਦੇ ਸਨ। ਕੁਝ ਸਿੱਖਾਂ ਨੇ ਸਤਿਗੁਰਾਂ ਪਾਸ ਉਨ੍ਹਾਂ ਦੀ ਸ਼ਿਕਾਇਤ ਕੀਤੀ ਤਾਂ ਸਤਿਗੁਰਾਂ ਨੇ ਉਨ੍ਹਾਂ ਨੂੰ ਤਾੜਨਾ ਕਰਦੇ ਹੋਇਆਂ ਕਿਹਾ ਕਿ ਤੁਸੀਂ ਸੇਵਾ ਕਿਉਂ ਨਹੀਂ ਕਰਦੇ, ਇਥੋਂ ਤੁਹਾਨੂੰ ਅੰਨ ਬਸਤ੍ਰ ਆਦਿ ਸਭ ਕੁਝ ਮਿਲਦਾ ਹੈ, ਫਿਰ ਸੇਵਾ ਕਰਨ ਤੋਂ ਟਲਦੇ ਕਿਉਂ ਹੋ ? ਸਤਿਗੁਰਾਂ ਦੇ ਸਖ਼ਤੀ ਭਰੇ ਬਚਨ ਸੁਣ ਕੇ ਮਜ਼ਦੂਰ ਡਰ ਗਏ। ਉੱਥੇ ਪਾਸ ਹੀ ਇਕ ਸੀਤਲ ਦਾਸ ਮਹਾਤਮਾ ਖੜ੍ਹਾ ਸੀ। ਉਸ ਨੇ ਕਿਹਾ ਕਿ ਮਹਾਰਾਜ ਤੁਸੀਂ ਤਾਂ ਸ਼ਾਂਤ ਸਰੂਪ ਹੋ, ਫਿਰ ਇਹ ਅੱਗ ਵੀ ਸੇਕ ਲੈਂਦੇ ਹੋ, ਭਾਵ ਗ਼ੁੱਸੇ ਵੀ ਹੋ ਜਾਂਦੇ ਹੋ। ਤਦ ਸਤਿਗੁਰਾਂ ਨੇ ਕਿਹਾ ਕਿ ਅਸੀਂ ਕਿਸੇ 'ਤੇ ਕੀ ਗ਼ੁੱਸੇ ਹੋਣਾ ਹੈ, ਸਾਡੇ ਹਿਰਦੇ ਵਿਚ ਸਭ ਨਾਲ ਪ੍ਰੇਮ ਹੈ, ਅਤੇ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਸਾਚਿ ਨਾਮਿ; ਮੇਰਾ ਮਨੁ ਲਾਗਾ ॥ ਲੋਗਨ ਸਿਉ; ਮੇਰਾ ਠਾਠਾ ਬਾਗਾ ॥੧॥

ਹੇ ਮਹਾਤਮਾ ਜੀ ! ਮੇਰਾ = ਸਾਡਾ ਮਨੁ = ਹਿਰਦਾ ਤਾਂ ਸਾਚਿ = ਸੱਚੇ ਪਰਮੇਸ਼ਰ ਦੇ ਨਾਮ ਵਿਚ ਲਾਗਾ = ਲੱਗਾ ਹੋਇਆ ਹੈ। ਲੋਗਨ = ਲੋਕਾਂ ਦੇ ਸਿਉ = ਨਾਲ ਤਾਂ ਮੇਰਾ = ਸਾਡਾ ਠਾਠਾ ਬਾਗਾ = ਬਾਹਰ ਦਾ ਮੇਲ-ਜੋਲ, ਲਲੋ ਪਤੋ ਹੈ **ਵਾ:** ਠਾਠਾ ਬਾਗਾ = ਬਾਣੀ ਕਰਕੇ ਬੋਲ-ਚਾਲ ਕੇਵਲ ਰਸਨਾ ਕਰਕੇ ਹੀ ਹੈ, ਅੰਦਰੋਂ ਸਾਡਾ ਕਿਸੇ ਨਾਲ ਕੋਈ ਗ਼ੁੱਸਾ ਨਹੀਂ ਹੈ ॥੧॥

## ਬਾਹਰਿ ਸੂਤੁ; ਸਗਲ ਸਿਉ ਮਉਲਾ ॥
## ਅਲਿਪਤੁ ਰਹਉ; ਜੈਸੇ ਜਲ ਮਹਿ ਕਉਲਾ ॥੧॥ਰਹਾਉ॥

ਬਾਹਰਿ = ਬਾਹਰੋਂ ਤਾਂ ਸਾਡਾ ਸਗਲ = ਸਾਰਿਆਂ ਸਿਉ = ਨਾਲ ਮਉਲਾ = ਖੇੜੇ ਵਾਲਾ ਸੂਤੁ = ਨੇਕ ਵਰਤਾਉ ਹੈ। ਪਰ ਅੰਦਰੋਂ ਇਸ ਪ੍ਰਕਾਰ ਪਦਾਰਥਾਂ ਰੂਪੀ ਪਾਣੀ ਵਿਚ ਅਲਿਪਤੁ = ਨਿਰਲੇਪ ਰਹਉ = ਰਹਿੰਦੇ ਹਾਂ, ਜੈਸੇ = ਜਿਸ ਪ੍ਰਕਾਰ ਜਲ = ਪਾਣੀ ਮਹਿ = ਵਿਚ ਕਉਲਾ = ਕਮਲ ਰਹਿੰਦਾ ਹੈ ॥੧॥ਰਹਾਉ॥

## ਮੁਖ ਕੀ ਬਾਤ; ਸਗਲ ਸਿਉ ਕਰਤਾ ॥
## ਜੀਅ ਸੰਗਿ; ਪ੍ਰਭੁ ਅਪੁਨਾ ਧਰਤਾ ॥੨॥

ਮੁਖ = ਮੂੰਹ ਕੀ = ਦੀਆਂ ਬਾਤ = ਗੱਲਾਂ ਤਾਂ ਸਗਲ = ਸਾਰਿਆਂ ਸਿਉ = ਨਾਲ ਕਰਤਾ = ਕਰਦੇ ਹਾਂ ਭਾਵ ਸਭ ਨੂੰ ਕਹਿੰਦੇ ਹਾਂ ਕਿ ਸੇਵਾ ਕਰੋ, ਸਿਮਰਨ ਕਰੋ ਆਦਿ। ਪਰ ਜੀਅ = ਹਿਰਦੇ ਦੇ ਸੰਗਿ = ਨਾਲ ਅਪੁਨਾ = ਸਾਡੇ ਪ੍ਰਭ = ਪਰਮੇਸ਼ਰ ਵਾਹਿਗੁਰੂ ਨੂੰ ਹੀ ਧਰਤਾ = ਧਾਰਨ ਕੀਤਾ ਹੈ ॥੨॥

## ਦੀਸਿ ਆਵਤ ਹੈ; ਬਹੁਤੁ ਭੀਹਾਲਾ ॥
## ਸਗਲ ਚਰਨ ਕੀ; ਇਹੁ ਮਨੁ ਰਾਲਾ ॥੩॥

ਮਜ਼ਦੂਰਾਂ ਨੂੰ ਤਾੜਨ ਕਰਕੇ ਉੱਪਰੋਂ ਸਾਡਾ ਚਿਹਰਾ ਬਹੁਤ ਜ਼ਿਆਦਾ ਭੀਹਾਲਾ = ਭੈ-ਦਾਇਕ, ਭਿਆਨਕ ਦੀਸਿ = ਦਿੱਸਣ ਵਿਚ ਆਵਤ = ਆਉਂਦਾ ਹੈ। ਪਰ ਅੰਦਰੋਂ ਤਾਂ ਸਾਡਾ ਇਹ ਮਨੁ = ਹਿਰਦਾ ਸਗਲ = ਸਾਰਿਆਂ ਦੇ ਚਰਨ = ਪੈਰਾਂ ਦੀ ਕੀ = ਦੀ ਰਾਲਾ = ਧੂੜ ਹੈ ॥੩॥

## ਨਾਨਕ ਜਨਿ; ਗੁਰੁ ਪੂਰਾ ਪਾਇਆ ॥
## ਅੰਤਰਿ ਬਾਹਰਿ; ਏਕੁ ਦਿਖਾਇਆ ॥੪॥੩॥੫੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨਿ = ਸੇਵਕਾਂ ਨੇ ਪੂਰਾ = ਪੂਰਨ ਗੁਰ = ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਨੂੰ ਪਾਇਆ = ਪਾਉਣਾ ਕੀਤਾ ਹੈ। ਜਿਨ੍ਹਾਂ ਨੇ ਸਾਨੂੰ ਸਾਰਿਆਂ ਦੇ ਅੰਤਰਿ = ਅੰਦਰ ਹਿਰਦੇ ਵਿਚ ਅਤੇ ਬਾਹਰ ਸੰਸਾਰ ਵਿਚ ਏਕੁ = ਇਕ ਅਦ੍ਵੈਤ ਜੋਤੀ ਸਰੂਪ ਪਰਮੇਸ਼ਰ ਪ੍ਰਗਟ ਕਰਕੇ ਦਿਖਾਇਆ = ਵਿਖਾਉਣਾ ਕੀਤਾ ਹੈ ॥੪॥੩॥੫੪॥

***ਨੋਟ :*** ਇਸ ਉਪਰੋਕਤ ਸ਼ਬਦ ਵਿਚ ਸਤਿਗੁਰੂ ਜੀ ਨੇ ਗੁਰਸਿੱਖ ਦਾ ਜੀਵਨ ਭੀ ਦਰਸਾਇਆ ਹੈ ਕਿ ਅੰਦਰੋਂ ਤਾਂ ਸਦਾ ਵਾਹਿਗੁਰੂ ਨਾਲ ਲਿਵ ਲਾਈ ਰੱਖਣੀ ਅਤੇ ਬਾਹਰੋਂ ਦੁਨੀਆਂਦਾਰੀ ਦੇ ਕਾਰ-ਵਿਹਾਰ ਭੀ ਕਰਨੇ ਹਨ।

**[ਅੰਗ ੩੯੫]**

## ਆਸਾ ਮਹਲਾ ੫ ॥

**ਉਥਾਨਕਾ :** ਕੋਈ ਹੰਕਾਰੀ ਰਾਜਾ ਘੋੜੇ 'ਤੇ ਅਸਵਾਰ ਹੋਇਆ ਆਪਣੀ ਸੈਨਾ ਦੇ ਸਮੇਤ ਆ ਰਿਹਾ ਸੀ। ਸਾਰੇ ਲੋਕ ਉਸ ਨੂੰ ਸਲਾਮਾਂ ਕਰਨ, ਪਰੰਤੂ ਜਿਹੜਾ ਸਲਾਮ ਨਾ ਕਰੇ, ਉਸ ਦੇ ਸਿਪਾਹੀ ਉਸ ਨੂੰ ਦੰਡ ਦਿੰਦੇ ਸਨ। ਜਦੋਂ ਉਹ ਸਤਿਗੁਰੂ ਜੀ ਪਾਸ ਆਇਆ ਤਾਂ ਉਸ ਦੇ ਤਾਈਂ ਇਹ ਉਪਦੇਸ਼ ਦਿੰਦੇ ਹਨ।

## ਪਾਵਤੁ ਰਲੀਆ; ਜੋਬਨਿ ਬਲੀਆ ॥
## ਨਾਮ ਬਿਨਾ; ਮਾਟੀ ਸੰਗਿ ਰਲੀਆ ॥੧॥

(ਦੂਸਰਾ ਪਾਠ **ਪਾਵ ਤੁਰਲੀਆ**)

ਹੇ ਭਾਈ! ਜੋ ਤੂੰ ਰਲੀਆ = ਖ਼ੁਸ਼ੀਆਂ ਪਾਵਤ = ਪਾਉਂਦਾ ਆਉਂਦਾ ਹੈਂ ਅਤੇ ਜੋਬਨਿ = ਜਵਾਨੀ ਦਾ ਬਲੀਆ = ਬਲ ਦਿਖਾਉਂਦਾ ਹੋਇਆ ਲੋਕਾਂ 'ਤੇ ਰੋਹਬ ਝਾੜਦਾ ਹੈਂ **ਵਾ:** (ਪਾਵ+ਤੁਰਲੀਆ) = ਪੈਰਾਂ ਹੇਠਾਂ ਤੁਰਲੀਆ = ਚੰਚਲ ਘੋੜਾ ਹੈ ਤੇ ਜਵਾਨੀ ਦੇ ਬਲ ਦੇ ਸਹਿਤ ਉਨ੍ਹਾਂ ਘੋੜਿਆਂ ਦੀ ਸਵਾਰੀ ਕਰਦਾ ਹੈਂ। ਪਰੰਤੂ ਪਰਮੇਸ਼ਰ ਦੇ ਨਾਮ ਜਪੇ ਤੋਂ ਬਿਨਾ = ਬ਼ਗ਼ੈਰ ਅੰਤ ਨੂੰ ਮਾਟੀ = ਮਿੱਟੀ ਦੇ ਸੰਗਿ = ਨਾਲ ਹੀ ਰਲੀਆ = ਰਲਣਾ ਪਵੇਗਾ ॥੧॥

## ਕਾਨ ਕੁੰਡਲੀਆ; ਬਸਤ੍ਰ ਓਢਲੀਆ ॥
## ਸੇਜ ਸੁਖਲੀਆ; ਮਨਿ ਗਰਬਲੀਆ ॥੧॥ਰਹਾਉ॥

ਕਾਨ = ਕੰਨਾਂ ਵਿਚ ਕੁੰਡਲੀਆ = ਕੁੰਡਲ ਪਹਿਨੇ ਹੋਏ ਹਨ, ਸਰੀਰ ਉੱਪਰ ਚੰਗੇ ਚੰਗੇ ਬਸਤ੍ਰ = ਕੱਪੜੇ ਓਢਲੀਆ = ਪਹਿਨਦਾ ਹੈਂ। ਸੇਜ ਭੀ ਸੁਖਲੀਆ = ਸੁੱਖਾਂ ਵਾਲੀ ਬਣਾ ਲਈ ਅਤੇ ਮਨ ਵਿਚ ਗਰਬਲੀਆ = ਹੰਕਾਰ ਧਾਰ ਲੈਣਾ ਕੀਤਾ ਹੈ ॥੧॥ਰਹਾਉ॥

## ਤਲੈ ਕੁੰਚਰੀਆ; ਸਿਰਿ ਕਨਿਕ ਛਤਰੀਆ ॥
## ਹਰਿ ਭਗਤਿ ਬਿਨਾ; ਲੇ ਧਰਨਿ ਗਡਲੀਆ ॥੨॥

ਤੇਰੇ ਤਲੇ = ਥੱਲੇ ਕੁੰਚਰੀਆ = ਹਾਥੀ ਹਨ ਭਾਵ ਹਾਥੀ ਦੀ ਅਸਵਾਰੀ ਕਰਦਾ ਹੈਂ ਅਤੇ ਸਿਰਿ = ਸੀਸ ਉੱਪਰ ਕਨਿਕ = ਸੋਨੇ ਦੇ ਛਤਰੀਆ = ਛਤਰ ਝੁਲਾਉਂਦਾ ਹੈਂ। ਪਰੰਤੂ ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਤੋਂ ਬਿਨਾ = ਬ਼ਗ਼ੈਰ ਲੇ = ਲੈ ਕਰਕੇ ਧਰਨਿ = ਧਰਤੀ ਵਿਚ ਹੀ ਗਡਲੀਆ = ਗੱਡ ਲਿਆ ਜਾਵੇਂਗਾ। ਭਾਵ ਮਿੱਟੀ ਵਿਚ ਮਿਲ ਜਾਵੇਂਗਾ ॥੨॥

## ਰੂਪ ਸੁੰਦਰੀਆ; ਅਨਿਕ ਇਸਤਰੀਆ ॥
## ਹਰਿ ਰਸ ਬਿਨੁ; ਸਭਿ ਸੁਆਦ ਫਿਕਰੀਆ ॥੩॥

ਸੁੰਦਰੀਆ = ਸੋਹਣੇ ਰੂਪ = ਸ਼ਕਲਾਂ ਵਾਲੀਆਂ ਅਨਿਕ = ਅਨੇਕਾਂ ਇਸਤਰੀਆਂ = ਔਰਤਾਂ ਭੀ ਤੇਰੇ ਕੋਲ ਹਨ। ਪਰੰਤੂ ਹਰਿ = ਪਰਮੇਸ਼ਰ ਦੇ ਨਾਮ ਦੇ ਰਸ = ਸੁਆਦ ਤੋਂ ਬਿਨੁ = ਬ਼ਗ਼ੈਰ ਹੋਰ ਸਭਿ = ਸਾਰੇ ਸੁਆਦ ਫਿਕਰੀਆ = ਫਿੱਕੇ ਹਨ **ਵਾ:** ਫਿਕਰੀਆ = ਫ਼ਿਕਰਾਂ ਵਿਚ ਪਾਉਣ ਵਾਲੇ ਹਨ ॥੩॥

## ਮਾਇਆ ਛਲੀਆ; ਬਿਕਾਰ ਬਿਖਲੀਆ ॥
## ਸਰਣਿ ਨਾਨਕ; ਪ੍ਰਭ ਪੁਰਖ ਦਇਅਲੀਆ ॥੪॥੪॥੫੫॥

ਬਿਕਾਰ ਰੂਪੀ ਬਿਖਲੀਆ = ਜ਼ਹਿਰ ਵਾਲੀ ਮਾਇਆ ਨੇ ਤੈਨੂੰ **ਵਾ:** ਸਾਰੀ ਸ੍ਰਿਸ਼ਟੀ ਨੂੰ ਛਲੀਆ = ਠੱਗਿਆ ਹੋਇਆ ਹੈ **ਅਥਵਾ** ਛਲ ਰੂਪ ਮਾਇਆ ਦੇ ਛਲੀਆ = ਛਲਣ ਕਰਕੇ ਅਤੇ ਬਿਕਾਰ = ਮੰਦ ਕਰਮਾਂ ਦੀ ਇੱਛਾ ਕਰਕੇ ਬਿਖਲੀਆ = ਵੇਸ਼ਵਾਂ ਦੇ ਨਾਲ ਭੋਗ ਬਿਲਾਸ ਕਰਦਾ ਹੈਂ **ਵਾ:** ਵਿਕਾਰਾਂ ਦੀ (ਬਿਖ+ਲੀਆ) ਬਿਖ = ਜ਼ਹਿਰ ਨੇ ਸਾਰੇ ਜੀਵਾਂ ਨੂੰ ਲੀਆ = ਲੈ ਲਿਆ ਭਾਵ ਨਾਸ ਕਰ ਦਿੱਤਾ ਹੈ।

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਜੇਕਰ ਪੁਰਖ = ਪੂਰਨ ਦਇਅਲੀਆ = ਦਇਆ ਦੇ ਘਰ ਪ੍ਰਭ = ਪਰਮੇਸ਼ਰ ਦੀ ਸਰਣਿ = ਓਟ ਲਵੇਂ ਤਾਂ ਤੇਰਾ ਪਾਰ ਉਤਾਰਾ ਹੋਵੇਗਾ ॥੪॥੪॥੫੫॥

## ਆਸਾ ਮਹਲਾ ੫ ॥

## ਏਕੁ ਬਗੀਚਾ; ਪੇਡ ਘਨ ਕਰਿਆ ॥ ਅੰਮ੍ਰਿਤ ਨਾਮੁ; ਤਹਾ ਮਹਿ ਫਲਿਆ ॥੧॥

ਹੇ ਭਾਈ ! ਏਕੁ = ਅਦ੍ਵੈਤ ਸਰੂਪ ਪਰਮੇਸ਼ਰ ਨੇ ਸੰਸਾਰ ਰੂਪੀ ਬਗੀਚਾ = ਬਾਗ਼ ਬਣਾ ਕੇ ਉਸ ਵਿਚ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਵਾਲੇ ਘਨ = ਬਹੁਤ ਜੀਵ ਜੰਤ ਰੂਪੀ ਪੇਡ = ਬ੍ਰਿਛ ਪੈਦਾ ਕਰਿਆ = ਕੀਤੇ ਹਨ **ਅਥਵਾ** ਇਕ ਸਾਧਸੰਗਤ ਰੂਪੀ ਬਗ਼ੀਚਾ ਬਣਿਆ ਹੋਇਆ ਹੈ, ਇਸ ਵਿਚ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਨ, ਮੰਨਣ, ਨਿਧਿਆਸਣ ਰੂਪੀ ਘਨ = ਬਹੁਤ ਪੇਡ = ਰੁੱਖ ਬਣਾਉਣਾ ਕੀਤੇ ਹਨ **ਅਥਵਾ** ਅੰਤਸ਼ਕਰਣ ਰੂਪੀ ਇਕ ਬਗ਼ੀਚਾ ਹੈ, ਜਿਸ ਵਿਚ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਬੇਅੰਤ ਸ਼ੁਭ ਗੁਣਾਂ ਰੂਪੀ ਪੇਡ = ਬ੍ਰਿਛ ਬਣਾਉਣਾ ਕੀਤੇ ਹਨ। ਤਹਾ = ਤਿਸ ਥਾਂ ਮਹਿ = ਵਿਚ ਅੰਮ੍ਰਿਤ = ਅਮਰ ਕਰਨ ਵਾਲਾ ਪਰਮੇਸ਼ਰ ਦਾ ਨਾਮ ਫਲਿਆ = ਫਲੀਭੂਤ ਹੋ ਰਿਹਾ ਹੈ ॥੧॥

## ਐਸਾ ਕਰਹੁ ਬੀਚਾਰੁ; ਗਿਆਨੀ ॥ ਜਾ ਤੇ ਪਾਈਐ; ਪਦੁ ਨਿਰਬਾਨੀ ॥

ਹੇ ਗਿਆਨੀ = ਗਿਆਨਵਾਨੋ ! ਐਸਾ = ਅਜਿਹਾ ਬੀਚਾਰੁ = ਨਿਰਣਾ ਕਰਹੁ = ਕਰੋ। ਜਾ = ਜਿਸ ਤੇ = ਤੋਂ ਨਿਰਬਾਨੀ = ਅਚੱਲ, ਅਬਿਨਾਸੀ ਪਦੁ = ਪਦਵੀ ਪਾਈਐ = ਪ੍ਰਾਪਤ ਕਰੀਦੀ ਹੈ।

## ਆਸਿ ਪਾਸਿ ਬਿਖੂਆ ਕੇ ਕੁੰਟਾ; ਬੀਚਿ ਅੰਮ੍ਰਿਤੁ ਹੈ ਭਾਈ ਰੇ ॥੧॥ਰਹਾਉ॥

ਰੇ = ਹੇ ਭਾਈ = ਭਰਾਵੋ ! ਸੰਸਾਰ ਰੂਪ ਬਗ਼ੀਚੇ ਦੇ ਆਸ - ਪਾਸ = ਆਲੇ-ਦੁਆਲੇ ਬਿਖੂਆ = ਵਿਸ਼ਿਆਂ ਕੇ = ਦੇ ਕੁੰਟਾ = ਕੁੰਡ ਭਾਵ ਕੁਸੰਗੀ ਲੋਕ ਹਨ, ਅਤੇ ਇਸ ਦੇ ਬੀਚਿ = ਵਿਚ ਹੀ ਸਤਿਸੰਗਤ ਰੂਪ ਅੰਮ੍ਰਿਤ ਦਾ ਕੁੰਡ ਵੀ ਹੈ **ਅਥਵਾ** ਅੰਤਸ਼ਕਰਣ ਦੇ ਆਸੇ ਪਾਸੇ ਕਾਮ ਕ੍ਰੋਧ ਆਦਿ ਵਿਸ਼ਿਆਂ ਜਾਂ ਪੰਜਾਂ ਕੋਸ਼ਾਂ ਰੂਪ ਕੁੰਡ ਹਨ ਅਤੇ ਇਸ ਦੇ ਵਿਚ ਹੀ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਅਨੰਦ ਸਰੂਪ ਸਾਖੀ ਚੇਤਨ ਹੈ **ਵਾ:** ਸਤਿਸੰਗਤ ਦੇ ਇਰਦ ਗਿਰਦ ਖੋਟੇ ਪੁਰਸ਼ ਰੂਪੀ ਵਿਹੁ ਦੇ ਕੁੰਟ ਹਨ ॥੧॥ਰਹਾਉ॥

## ਸਿੰਚਨਹਾਰੇ; ਏਕੈ ਮਾਲੀ ॥ ਖਬਰਿ ਕਰਤੁ ਹੈ; ਪਾਤ ਪਤ ਡਾਲੀ ॥੨॥

ਏਕੈ = ਇੱਕੋ ਪਰਮੇਸ਼ਰ ਹੀ ਮਾਲੀ = ਬਾਗ਼ਬਾਨ ਦੀ ਨਿਆਈਂ ਸੰਸਾਰ ਰੂਪੀ ਬਗ਼ੀਚੇ ਨੂੰ ਨਾਮ ਰੂਪ ਜਲ ਨਾਲ ਸਿੰਚਨਹਾਰੇ = ਸਿੰਜਨ ਵਾਲਾ ਹੈ। ਜੋ ਪਾਤ ਪਤ = ਪੱਤਿਆਂ ਪੱਤਿਆਂ ਅਤੇ ਡਾਲੀ = ਟਾਹਣੀਆਂ-ਟਾਹਣੀਆਂ ਦੀ ਖਬਰਿ = ਸਾਰ ਕਰਤ = ਕਰਦਾ ਹੈ **ਅਥਵਾ** ਪਾਤ = ਵੱਡੇ ਪੱਤਿਆਂ ਦੀ ਨਿਆਈਂ ਨਿਸ਼ਕਾਮ ਕਰਮਾਂ ਵਾਲੇ ਛੋਟੇ ਪਤ = ਪੱਤਰਿਆਂ ਦੀ ਨਿਆਈਂ ਸਮਾਨ ਕਰਮਾਂ ਵਾਲੇ ਡਾਲੀ = ਟਾਹਣੀਆਂ ਦੀ ਨਿਆਈਂ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਵਾਲੇ ਆਦਿ ਸਭਨਾਂ ਦੀ ਖ਼ਬਰ ਕਰਦਾ ਹੈ ॥੨॥

## ਸਗਲ ਬਨਸਪਤਿ; ਆਣਿ ਜੜਾਈ ॥ ਸਗਲੀ ਫੂਲੀ; ਨਿਫਲ ਨ ਕਾਈ ॥੩॥

***ਪਹਿਲਾ ਅਰਥ :*** ਸਗਲ = ਸਾਰੀ ਜੀਵਾਂ ਰੂਪੀ ਬਨਸਪਤਿ = ਵਨਸਪਤੀ ਆਣਿ = ਦ੍ਵੈਤ ਵਿਚ ਲਿਆ ਕੇ ਜੜਾਈ = ਜੜ ਦਿੱਤੀ ਹੈ। ਇਹ ਸਗਲੀ = ਸਾਰੀ ਜੀਵਾਂ ਰੂਪੀ ਬਨਸਪਤੀ ਫੂਲੀ=ਪਰਫੁੱਲਿਤ ਹੋ ਰਹੀ ਹੈ। ਨਿਫਲ = ਫਲ ਤੋਂ ਹੀਣਾ ਕਾਈ = ਕੋਈ ਭੀ ਨਹੀਂ ਹੈ ਅਰਥਾਤ ਜੀਵਾਂ ਰੂਪ ਬਨਸਪਤੀ ਬਿਧ ਨਿਖੇਧ ਰੂਪੀ ਪੱਤਰਿਆਂ ਕਰਕੇ ਫਲੀਭੂਤ ਹੈ ਤੇ ਸਭਨਾਂ ਨੂੰ ਦੁਖ ਸੁਖ ਰੂਪੀ ਫਲ ਲੱਗੇ ਹੋਏ ਹਨ ॥੩॥

***ਦੂਸਰਾ ਅਰਥ :*** ਜਿਨ੍ਹਾਂ ਨੇ ਸਗਲ = ਸਾਰੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਦੀ ਬਨਸਪਤੀ ਨੂੰ ਸਤਿਗੁਰਾਂ ਤੋਂ ਲਿਆ ਕੇ ਆਪਣੀ ਬੁੱਧ ਰੂਪ ਧਰਤੀ ਵਿਚ ਜੜਨਾ ਕੀਤਾ ਹੈ। ਉਨ੍ਹਾਂ ਦੀ ਸਾਰੀ ਬਨਸਪਤੀ ਪਰਫੁੱਲਿਤ ਹੋਈ ਭਾਵ ਨਿਸ਼ਕਾਮ ਕਰਮਾਂ ਦੇ ਪੱਤੇ ਲੱਗੇ, ਧਰਮ ਰੂਪੀ ਫੁੱਲ ਲੱਗ ਗਏ, ਬ੍ਰਹਮ ਗਿਆਨ ਰੂਪੀ ਫਲ ਲੱਗ ਗਿਆ, ਇਉਂ ਕਾਈ = ਕੋਈ ਭੀ ਨਿਫਲ = ਫਲ ਤੋਂ ਬਿਨਾ ਨਹੀਂ ਰਹੇ ॥੩॥

## ਅੰਮ੍ਰਿਤ ਫਲੁ ਨਾਮੁ; ਜਿਨਿ ਗੁਰ ਤੇ ਪਾਇਆ ॥
## ਨਾਨਕ ਦਾਸ; ਤਰੀ ਤਿਨਿ ਮਾਇਆ ॥੪॥੫॥੫੬॥

ਹੇ ਭਾਈ ! ਜਿਨਿ = ਜਿਨ੍ਹਾਂ ਨੇ ਇਸ ਬਗ਼ੀਚੇ ਵਿੱਚੋਂ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਰੂਪੀ ਫਲ ਗੁਰ = ਸਤਿਗੁਰੂ ਜੀ ਤੇ = ਤੋਂ ਪਾਇਆ = ਪ੍ਰਾਪਤ ਕੀਤਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨਿ = ਉਨ੍ਹਾਂ ਦਾਸ = ਸੇਵਕਾਂ ਨੇ ਹੀ ਮਾਇਆ ਰੂਪੀ ਭਿਆਨਕ ਨਦੀ ਤੋਂ ਤਰੀ = ਤਰਨਾ ਕੀਤਾ ਹੈ, ਭਾਵ ਮਾਇਆ ਦੇ ਮੋਹ ਤੋਂ ਮੁਕਤ ਹੋਏ ਹਨ ॥੪॥੫॥੫੬॥

## ਆਸਾ ਮਹਲਾ ੫ ॥
## ਰਾਜ ਲੀਲਾ; ਤੇਰੈ ਨਾਮਿ ਬਨਾਈ ॥

ਹੇ ਮਹਾਰਾਜ ! ਜੋ ਰਾਜ = ਪਾਤਸ਼ਾਹਾਂ ਦੀ ਲੀਲਾ = ਖੇਡ ਹੈ, ਉਹ ਗੁਰਮੁਖ ਜਨਾਂ ਨੇ ਤੇਰੈ = ਤੁਹਾਡੇ ਨਾਮ ਦੀ ਬਨਾਈ = ਬਣਾਉਣਾ ਕੀਤੀ, ਭਾਵ ਜਿਵੇਂ ਰਾਜਿਆਂ ਦੇ ਕੋਲ ਬਿਭੂਤੀ ਹੁੰਦੀ ਹੈ, ਸਿੰਘਾਸਣ 'ਤੇ ਬੈਠਦੇ ਹਨ, ਉੱਪਰ ਛਤਰ ਝੂਲਦਾ ਹੈ, ਨੇੜੇ ਵਜ਼ੀਰ ਹੁੰਦੇ ਹਨ, ਚੋਰਾਂ ਆਦਿ ਨੂੰ ਕੈਦ ਕਰਦੇ, ਪਰਜਾ ਨੂੰ ਵਸਾਉਂਦੇ ਹਨ, ਏਸੇ ਪ੍ਰਕਾਰ ਗੁਰਮੁਖ ਜਨਾਂ ਦੇ ਪਾਸ ਪ੍ਰਭੂ ਨਾਮ ਰੂਪੀ ਬਿਭੂਤੀ ਹੈ, ਸੰਤੋਖ ਰੂਪੀ ਸਿੰਘਾਸਨ 'ਤੇ ਬਿਰਾਜਮਾਨ ਹਨ, ਜੱਸ ਰੂਪੀ ਛਤਰ ਝੂਲਦਾ ਹੈ, ਸਰਵਣ, ਮੰਨਣ, ਨਿਧਿਆਸਣ, ਗਿਆਨ, ਤੱਤ ਤੂੰ ਦਾ ਸੰਸ਼ੋਧਨ ਰੂਪੀ ਵਜ਼ੀਰ ਪਾਸ ਹਨ, ਕਾਮ ਕ੍ਰੋਧ ਰੂਪੀ ਚੋਰਾਂ ਨੂੰ ਕੈਦ ਕਰਕੇ ਸਤ ਸੰਤੋਖ ਆਦਿ ਸ਼ੁਭ ਗੁਣਾਂ ਰੂਪੀ ਪਰਜਾ ਨੂੰ ਵਸਾਉਂਦੇ ਹਨ, ਇਉਂ ਗੁਰਮੁਖ ਜਨਾਂ ਦੀ ਰਾਜਿਆਂ ਵਰਗੀ ਲੀਲ੍ਹਾ ਹੈ।

## ਜੋਗੁ ਬਨਿਆ; ਤੇਰਾ ਕੀਰਤਨੁ ਗਾਈ ॥੧॥

ਜੋ ਗੁਰਮੁਖ ਜਨ ਤੇਰਾ = ਤੁਹਾਡਾ ਕੀਰਤਨੁ = ਜੱਸ ਗਾਈ = ਗਾਉਂਦੇ ਹਨ, ਇਹੋ ਹੀ ਉਨ੍ਹਾਂ ਦਾ ਜੋਗ ਬਨਿਆ = ਸੰਜੋਗ ਬਣਿਆ ਹੋਇਆ ਹੈ। ਅਰਥਾਤ ਜਿਵੇਂ ਜੋਗੀ ਆਪਣੇ ਮਨ ਦੀਆਂ ਬਿਰਤੀਆਂ (ਪ੍ਰਮਾਣ, ਵਿਪਰਜੈ, ਨਿੰਦ੍ਰਾ, ਸਿੰਮ੍ਰਿਤੀ, ਵਿਕਲਪ) ਦਾ ਨਿਰੋਧ ਕਰਕੇ ਜੋਗ ਦੇ ਅੱਠ ਕਠਨ ਸਾਧਨਾ ਦੁਆਰਾ ਆਪਣੇ ਆਪ ਵਿਚ ਚਿੱਤ ਨੂੰ ਇਕਾਗਰ ਕਰਦੇ ਹਨ ਭਾਵ ਦਸਵੇਂ ਦੁਆਰ ਵਿਚ ਬਿਰਤੀ ਟਿਕਾਉਂਦੇ ਹਨ। ਪਰੰਤੂ ਗੁਰਮੁਖ ਜਨ ਪਰਮੇਸ਼ਰ ਦਾ ਜੱਸ ਕਰਕੇ ਉਸ ਦੇ ਸਰੂਪ ਵਿਚ ਜੁੜ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਦੀਆਂ ਸਾਰੀਆਂ ਵਾਸ਼ਨਾਵਾਂ ਆਪੇ ਹੀ ਖੈ ਹੋ ਜਾਂਦੀਆਂ ਹਨ ਅਤੇ ਮਨ ਦੀ ਬਿਰਤੀ ਭੀ ਇਕਾਗਰ ਹੋ ਜਾਂਦੀ ਹੈ। ਇਹ ਹੀ ਗੁਰਸਿੱਖਾਂ ਦਾ ਯੋਗ ਮਾਰਗ ਹੈ ॥੧॥

## ਸਰਬ ਸੁਖਾ; ਬਨੇ ਤੇਰੈ ਓਲ੍ਹੈ ॥ ਭ੍ਰਮ ਕੇ ਪਰਦੇ; ਸਤਿਗੁਰ ਖੋਲ੍ਹੇ ॥੧॥ਰਹਾਉ॥

ਹੇ ਮਹਾਰਾਜ ! ਤੇਰੈ = ਤੁਹਾਡੇ ਓਲ੍ਹੈ = ਆਸਰੇ ਕਰਕੇ ਹੀ ਸਰਬ = ਸਾਰੇ ਸੁਖਾ = ਸੁਖ ਬਨੇ = ਉਤਪੱਨ ਹੋਏ ਹਨ। ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਨੇ ਭੇਦ, ਕਰਤੱਤ ਆਦਿ ਭ੍ਰਮ = ਸੰਸਿਆਂ ਕੇ = ਦੇ ਪਰਦੇ = ਪੜਦੇ ਖੋਲ੍ਹੇ = ਖੋਲ੍ਹ ਦਿੱਤੇ ਹਨ ॥੧॥ਰਹਾਉ॥

## ਹੁਕਮੁ ਬੂਝਿ; ਰੰਗ ਰਸ ਮਾਣੇ ॥ ਸਤਿਗੁਰ ਸੇਵਾ; ਮਹਾ ਨਿਰਬਾਣੇ ॥੨॥

ਗੁਰਮੁਖ ਜਨ ਪਰਮੇਸ਼ਰ ਦੇ ਹੁਕਮੁ = ਆਦੇਸ਼ ਫ਼ੁਰਮਾਣ ਨੂੰ ਬੂਝਿ = ਬੁੱਝ ਕੇ ਰਾਜਿਆਂ ਦੀ ਨਿਆਈਂ ਰੰਗ = ਅਨੰਦ ਦੇ ਰਸ = ਸੁਆਦਾਂ ਨੂੰ ਮਾਣੇ = ਮਾਣਦੇ ਹਨ। ਸਤਿਗੁਰੂ = ਸੱਚੇ ਗੁਰਾਂ ਦੀ ਸੇਵਾ = ਟਹਿਲ ਕਰਕੇ ਨਿਰਬਾਣੇ = ਅਟੱਲ ਬੰਧਨਾਂ ਤੋਂ ਰਹਿਤ ਕਰਨ ਵਾਲੀ ਮਹਾ = ਵੱਡੀ ਪਦਵੀ ਪ੍ਰਾਪਤ ਕੀਤੀ ਹੈ॥੨॥

## ਜਿਨਿ ਤੂੰ ਜਾਤਾ; ਸੋ ਗਿਰਸਤ ਉਦਾਸੀ ਪਰਵਾਣੁ ॥ ਨਾਮਿ ਰਤਾ; ਸੋਈ ਨਿਰਬਾਣੁ ॥੩॥

ਹੇ ਮਹਾਰਾਜ! ਜਿਨਿ = ਜਿਸ ਨੇ ਤੂੰ = ਤੇਰੇ ਸਰੂਪ ਨੂੰ ਜਾਤਾ = ਜਾਣਿਆ ਹੈ, ਸੋ = ਉਹ ਭਾਵੇਂ ਗਿਰਸਤ = ਟੱਬਰ, ਕਬੀਲੇ ਵਾਲਾ ਹੋਵੇ ਭਾਵੇਂ ਉਦਾਸੀ = ਤਿਆਗੀ, ਬਿਰੱਕਤ ਹੋਵੇ, ਪਰ ਉਹ ਤੇਰੀ ਦਰਗਾਹ ਵਿਚ ਪਰਵਾਣੁ = ਪ੍ਰਵਾਣਨੀਕ ਹੈ। ਜੋ ਤੇਰੇ ਨਾਮ ਵਿਚ ਰਤਾ = ਰੰਗਿਆ ਹੋਇਆ ਹੈ ਸੋਈ = ਉਹੀ ਨਿਰਬਾਣੁ = ਨਿਹਚਲ ਪਦਵੀ ਨੂੰ ਪ੍ਰਾਪਤ ਹੋਇਆ ਹੈ **ਵਾ:** ਨਿਰਬਾਣੁ = ਮੁਕਤ ਹੋਇਆ ਹੈ॥੩॥

## ਜਾ ਕਉ ਮਿਲਿਓ; ਨਾਮੁ ਨਿਧਾਨਾ ॥ ਭਨਤਿ ਨਾਨਕ; ਤਾ ਕਾ ਪੂਰ ਖਜਾਨਾ ॥੪॥੬॥੫੭॥

ਹੇ ਭਾਈ! ਜਾ = ਜਿਨ੍ਹਾਂ ਕਉ = ਨੂੰ ਪਰਮੇਸ਼ਰ ਦੇ ਨਾਮ ਦਾ ਨਿਧਾਨਾ = ਖ਼ਜ਼ਾਨਾ ਗੁਰਾਂ ਪਾਸੋਂ ਮਿਲਿਓ = ਪ੍ਰਾਪਤ ਹੋਇਆ ਹੈ। ਸਤਿਗੁਰੂ ਜੀ ਭਨਤਿ = ਉਚਾਰਦੇ ਹਨ ਕਿ ਤਾ = ਉਨ੍ਹਾਂ ਕਾ = ਦਾ ਹੀ ਹਿਰਦਾ ਰੂਪੀ ਖਜਾਨਾ = ਭੰਡਾਰਾ ਸ਼ੁਭ ਗੁਣਾਂ ਨਾਲ ਪੂਰ = ਪੂਰਨ ਹੈ॥੪॥੬॥੫੭॥

## ਆਸਾ ਮਹਲਾ ੫ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਪਾਸ ਕੋਈ ਜਗਿਆਸੂ ਆਇਆ, ਉਸ ਨੇ ਬੇਨਤੀ ਕੀਤੀ ਕਿ ਮਹਾਰਾਜ ਮੈਂ ਬਹੁਤ ਤੀਰਥਾਂ ਆਦਿਕ 'ਤੇ ਜਾ ਆਇਆ ਹਾਂ। ਬਹੁਤ ਪੰਡਿਤਾਂ ਵਿਦਵਾਨਾਂ ਕੋਲੋਂ ਭੀ ਪੁੱਛਿਆ ਹੈ, ਅਤੇ ਸ਼ਾਸਤਰਾਂ ਵੇਦਾਂ ਆਦਿ ਨੂੰ ਪੜ੍ਹਿਆ ਹੈ, ਪਰੰਤੂ ਮੈਂ ਮਾਇਆ ਦੇ ਮੋਹ ਤੋਂ ਛੁਟਕਾਰਾ ਨਹੀਂ ਪਾ ਸਕਿਆ। ਆਪ ਜੀ ਹੀ ਕਿਰਪਾ ਕਰਕੇ ਇਸ ਮਾਇਆ ਦੀ ਪਕੜ ਤੋਂ ਬਚਣ ਦਾ ਉਪਦੇਸ਼ ਬਖ਼ਸ਼ੋ। ਤਾਂ ਸਤਿਗੁਰੂ ਜੀ ਉਸ ਦੀ ਬੇਨਤੀ ਨੂੰ ਸ਼ਬਦ ਵਿਚ ਕਥਨ ਕਰਦੇ ਹੋਏ ਮਾਇਆ ਦੇ ਮੋਹ ਤੋਂ ਬਚਣ ਦਾ ਉਪਦੇਸ਼ ਬਖ਼ਸ਼ਦੇ ਹਨ।

## ਤੀਰਥਿ ਜਾਉ; ਤ ਹਉ ਹਉ ਕਰਤੇ ॥ ਪੰਡਿਤ ਪੂਛਉ; ਤ ਮਾਇਆ ਰਾਤੇ ॥੧॥

ਜਗਿਆਸੂ ਕਹਿੰਦਾ ਹੈ ਕਿ ਮਹਾਰਾਜ! ਜੇ ਮੈਂ ਤੀਰਥਿ = ਤੀਰਥਾਂ ਉੱਪਰ ਜਾਉ = ਜਾਂਦਾ ਹਾਂ ਤ = ਤਦ ਹੀ ਉੱਥੇ ਵੱਸਣ ਵਾਲੇ ਲੋਕ ਜਾਂ ਰਿਸ਼ੀ ਮੁਨੀ ਆਦਿ ਕੋਈ ਕਹਿੰਦਾ ਹੈ ਕਿ ਹਉ = ਮੈਂ ਵੱਡਾ ਮਹਾਤਮਾ ਹਾਂ, ਕੋਈ ਕਹਿੰਦਾ ਹੈ ਹਉ = ਮੈਂ ਮੁਕਤੀ ਦੇ ਸਕਦਾ ਹਾਂ, ਇਉਂ ਮੈਂ ਮੈਂ ਹੀ ਕਰਤੇ = ਕਰਦੇ ਰਹਿੰਦੇ ਹਨ। ਜੇਕਰ ਪੰਡਿਤ = ਵਿਦਵਾਨਾਂ ਨੂੰ ਮਾਇਆ ਦੇ ਮੋਹ ਤੋਂ ਛੁੱਟਣ ਬਾਰੇ ਪੂਛਉ = ਪੁੱਛਦਾ ਹਾਂ, ਤ = ਤਾਂ ਉਹ ਆਪ ਹੀ ਮਾਇਆ ਵਿਚ ਰਾਤੇ = ਰੰਗੇ ਹੋਏ ਹਨ॥੧॥

## ਸੋ ਅਸਥਾਨੁ; ਬਤਾਵਹੁ ਮੀਤਾ ॥ ਜਾ ਕੈ; ਹਰਿ ਹਰਿ ਕੀਰਤਨੁ ਨੀਤਾ ॥੧॥ਰਹਾਉ॥

ਹੇ ਮੇਰੇ ਮੀਤਾ = ਮਿੱਤਰ ਸਰੂਪ ਸਤਿਗੁਰੂ ਜੀ! ਮੈਨੂੰ ਸੋ = ਉਹ ਅਸਥਾਨੁ = ਜਗ੍ਹਾ, ਥਾਂ ਬਤਾਵਹੁ = ਦੱਸਣਾ

ਕਰੋ। ਜਾ = ਜਿਸ ਥਾਂ ਕੈ = ਦੇ ਉੱਪਰ ਨੀਤਾ = ਸਦਾ ਹੀ ਹਰਿ = ਹਰੀ ਹਰਿ = ਪਰਮੇਸ਼ਰ ਦਾ ਕੀਰਤਨੁ = ਜੱਸ ਹੁੰਦਾ ਹੋਵੇ। ਇਸ ਦਾ ਉੱਤਰ ਗੁਰੂ ਜੀ ਸ਼ਬਦ ਦੇ ਅਖ਼ੀਰ ਵਿਚ ਦੇਣਗੇ ॥੧॥ਰਹਾਉ॥

**ਸਾਸਤ੍ਰ ਬੇਦ; ਪਾਪ ਪੁੰਨ ਵੀਚਾਰ ॥ ਨਰਕਿ ਸੁਰਗਿ; ਫਿਰਿ ਫਿਰਿ ਅਉਤਾਰ ॥੨॥**

ਹੇ ਮਹਾਰਾਜ! ਮੈਂ ਛੇ ਸ਼ਾਸਤ੍ਰਾਂ ਅਤੇ ਚਾਰ ਵੇਦਾਂ ਨੂੰ ਭੀ ਪੜ੍ਹ ਕੇ ਵੇਖਿਆ ਹੈ, ਉਨ੍ਹਾਂ ਵਿਚ ਤਾਂ ਬਹੁਤ ਪਾਪ = ਮੰਦ ਕਰਮਾਂ ਅਤੇ ਪੁੰਨ = ਚੰਗੇ ਕਰਮਾਂ ਦਾ ਹੀ ਵਿਚਾਰ = ਨਿਰਣਾ ਕੀਤਾ ਹੋਇਆ ਹੈ। ਪਾਪਾਂ ਕਰਕੇ ਨਰਕਿ = ਨਰਕਾਂ ਵਿਚ ਅਤੇ ਪੁੰਨਾਂ ਕਰਕੇ ਸੁਰਗਿ = ਸਵਰਗ ਵਿਚ ਵਾਸਾ ਹੁੰਦਾ ਹੈ, ਇਉਂ ਫਿਰਿ ਫਿਰਿ = ਮੁੜ ਮੁੜ ਕੇ ਸੰਸਾਰ ਵਿਚ ਅਉਤਾਰ = ਜਨਮ ਲੈਣਾ ਪੈਂਦਾ ਹੈ ॥੨॥

**ਗਿਰਸਤ ਮਹਿ ਚਿੰਤ; ਉਦਾਸ ਅਹੰਕਾਰ ॥ ਕਰਮ ਕਰਤ; ਜੀਅ ਕਉ ਜੰਜਾਰ ॥੩॥**

ਜੇਕਰ ਗਿਰਸਤ = ਟੱਬਰ ਕਬੀਲੇ ਮਹਿ = ਵਿਚ ਪੈ ਜਾਵਾਂ ਤਾਂ ਚਿੰਤ = ਸੋਚ, ਗ਼ਮ ਨਹੀਂ ਛੱਡਦੇ, ਜੇਕਰ ਉਦਾਸ = ਉਪਰਾਮ ਹੋ ਕੇ ਬੈਠ ਜਾਵਾਂ ਤਾਂ ਅਹੰਕਾਰ = ਹੰਕਾਰ ਵੱਧ ਜਾਂਦਾ ਹੈ ਕਿ ਮੈਂ ਘਰ ਬਾਰ ਛੱਡਿਆ ਹੈ। ਜੇਕਰ ਹੰਗਤਾ ਦੇ ਸਹਿਤ ਕਰਮਾਂ ਨੂੰ ਕਰਤ = ਕਰਦਾ ਹਾਂ ਤਾਂ ਜੀਅ = ਜੀਵ ਕਉ = ਨੂੰ ਜੰਜਾਰ = ਬੰਧਨ ਹੀ ਪੈਂਦੇ ਹਨ ਭਾਵ ਕਿ ਜੇਕਰ ਕਰਮਾਂ ਨੂੰ ਕੀਤਾ ਤਾਂ ਫਲ ਭੀ ਭੋਗਣਾ ਪਵੇਗਾ ॥੩॥

ਹੁਣ ਅੱਗੇ ਸਤਿਗੁਰੂ ਜੀ ਉੱਤਰ ਦਿੰਦੇ ਹਨ:

**ਪ੍ਰਭ ਕਿਰਪਾ ਤੇ; ਮਨੁ ਵਸਿ ਆਇਆ ॥**
**ਨਾਨਕ ਗੁਰਮੁਖਿ; ਤਰੀ ਤਿਨਿ ਮਾਇਆ ॥੪॥**

ਹੇ ਜਗਿਆਸੂ! ਪ੍ਰਭ = ਪਰਮੇਸ਼ਰ ਦੀ ਕਿਰਪਾ = ਦਇਆਲਤਾ ਤੇ = ਤੋਂ ਹੀ ਮਨ ਵਸਿ = ਟਿਕਣ ਵਿਚ ਆਇਆ = ਆਉਂਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਗੁਰਮੁਖਿ ਜਨ ਹਨ, ਤਿਨਿ = ਉਨ੍ਹਾਂ ਨੇ ਹੀ ਮਾਇਆ ਰੂਪ ਨਦੀ ਤਰੀ = ਤੈਰਨਾ ਕੀਤੀ ਹੈ ॥੪॥

**ਸਾਧਸੰਗਿ; ਹਰਿ ਕੀਰਤਨੁ ਗਾਈਐ ॥**
**ਇਹੁ ਅਸਥਾਨੁ; ਗੁਰੂ ਤੇ ਪਾਈਐ ॥੧॥ਰਹਾਉ ਦੂਜਾ॥੭॥੫੮॥**

ਹੇ ਜਗਿਆਸੂ! ਉਹ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਭਾਵ ਸਤਿਸੰਗਤ ਰੂਪੀ ਅਸਥਾਨ ਹੈ ਜਿੱਥੇ ਹਰਿ = ਪਰਮੇਸ਼ਰ ਦਾ ਕੀਰਤਨੁ = ਜੱਸ ਗਾਈਐ = ਗਾਈਦਾ ਹੈ। ਪਰੰਤੂ ਇਹ ਸਤਿਸੰਗਤ ਰੂਪੀ ਅਸਥਾਨੁ = ਜਗ੍ਹਾ, ਥਾਂ ਗੁਰੂ = ਸਤਿਗੁਰੂ ਸਾਹਿਬ ਜੀ ਦੀ ਕਿਰਪਾ ਤੇ = ਤੋਂ ਹੀ ਪਾਈਐ = ਪਾਈਦਾ ਹੈ। ਰਹਾਉ ਦੂਜਾ ਉਚਾਰਨ ਕਰਕੇ ਪ੍ਰਸ਼ਨ ਦਾ ਉੱਤਰ ਦਿੱਤਾ ਹੈ ਅਤੇ ਸ਼ਬਦ ਦੀ ਸਮਾਪਤੀ ਕੀਤੀ ਹੈ ॥੧॥ਰਹਾਉ ਦੂਜਾ॥੭॥੫੮॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਜੀਵਨ ਮੁਕਤੀ ਦਾ ਅਨੰਦ ਦੱਸਦੇ ਹੋਏ ਫ਼ੁਰਮਾਉਂਦੇ ਹਨ:

**ਘਰ ਮਹਿ ਸੂਖ; ਬਾਹਰਿ ਫੁਨਿ ਸੂਖਾ ॥ ਹਰਿ ਸਿਮਰਤ; ਸਗਲ ਬਿਨਾਸੇ ਦੂਖਾ ॥੧॥**

ਹੇ ਗੁਰਸਿੱਖੋ! ਜਦੋਂ ਅਸੀਂ ਘਰ ਭਾਵ ਅੰਮ੍ਰਿਤਸਰ ਮਹਿ = ਵਿਚ ਸੀ, ਤਦੋਂ ਭੀ ਸੂਖ = ਸੁਖ ਦੇ ਸਹਿਤ ਸੀ, ਫੁਨਿ = ਫਿਰ ਜਦੋਂ ਬਾਹਰ ਵਡਾਲੀ ਸਾਹਿਬ ਵਿਖੇ ਜਾ ਕੇ ਰਹੇ ਉੱਥੇ ਭੀ ਸੂਖਾ = ਸੁਖ ਦੇ ਸਹਿਤ ਹੀ

ਰਹੇ ਹਾਂ **ਵਾ:** ਅੰਤਰਮੁਖੀ ਬਿਰਤੀ ਰੂਪੀ ਘਰ ਵਿਚ ਵੀ ਸੁਖ ਹੈ ਅਤੇ ਬਾਹਰ ਸੰਸਾਰ ਵਿਚ ਵੀ ਸੁਖ ਹੀ ਸੁਖ ਹੈ। ਹਰਿ = ਪਰਮੇਸ਼ਰ ਨੂੰ ਸਿਮਰਤ = ਯਾਦ ਕਰਦਿਆਂ ਸਗਲ = ਸਾਰੇ ਜੰਮਣ ਮਰਣ ਰੂਪੀ ਦੂਖਾ = ਦੁਖ ਬਿਨਾਸੇ = ਨਾਸ ਹੋ ਜਾਂਦੇ ਹਨ॥੧॥

## ਸਗਲ ਸੂਖ; ਜਾਂ ਤੂੰ ਚਿਤਿ ਆਂਵੈਂ ॥
## ਸੋ ਨਾਮੁ ਜਪੈ; ਜੋ ਜਨੁ ਤੁਧੁ ਭਾਵੈ ॥੧॥ਰਹਾਉ॥

ਹੇ ਮਹਾਰਾਜ! ਜਾਂ = ਜਦੋਂ ਤੂੰ = ਤੁਸੀਂ ਚਿਤਿ = ਚੇਤੇ ਆਂਵੈਂ = ਆਉਂਦੇ ਹੋ ਤਾਂ ਸਗਲ = ਸਾਰੇ ਸੂਖ = ਅਨੰਦ ਪ੍ਰਾਪਤ ਹੋ ਜਾਂਦੇ ਹਨ। ਜੋ = ਜਿਹੜਾ ਜਨੁ = ਪੁਰਸ਼ ਤੁਧੁ = ਤੁਹਾਨੂੰ ਭਾਵੈ = ਭਾਅ ਜਾਂਦਾ ਹੈ, ਸੋ = ਉਹੋ ਹੀ ਤੁਹਾਡਾ ਨਾਮ ਜਪੈ = ਜਪਦਾ ਹੈ॥੧॥ਰਹਾਉ॥

**[ਅੰਗ ੩੮੬]**

## ਤਨੁ ਮਨੁ ਸੀਤਲੁ; ਜਪਿ ਨਾਮੁ ਤੇਰਾ ॥ ਹਰਿ ਹਰਿ ਜਪਤ; ਢਹੈ ਦੁਖ ਡੇਰਾ ॥੨॥

ਹੇ ਪਰਮੇਸ਼ਰ! ਤੇਰਾ = ਤੁਹਾਡਾ ਨਾਮ ਜਪਿ = ਜਪਣ ਕਰਕੇ ਤਨੁ = ਸਰੀਰ ਵਿਸ਼ਿਆਂ ਵੱਲੋਂ ਤੇ ਮਨ ਵਾਸ਼ਨਾ ਵੱਲੋਂ ਹਟ ਕੇ ਸੀਤਲੁ = ਠੰਢਾ ਹੋ ਜਾਂਦਾ ਹੈ। ਹੇ ਹਰਿ = ਹਰੀ ਹਰਿ = ਪਰਮੇਸ਼ਰ! ਤੇਰਾ ਨਾਮ ਜਪਤ = ਜਪਣ ਕਰਕੇ ਜੰਮਣ ਮਰਣ ਰੂਪੀ ਦੁਖ = ਕਸ਼ਟ ਦਾ ਡੇਰਾ = ਅਸਥਾਨ ਭਾਵ ਅਗਿਆਨ ਢਹੈ = ਡਿੱਗ ਜਾਂਦਾ ਭਾਵ ਨਾਸ ਹੋ ਜਾਂਦਾ ਹੈ॥੨॥

## ਹੁਕਮੁ ਬੂਝੈ; ਸੋਈ ਪਰਵਾਨੁ ॥ ਸਾਚੁ ਸਬਦੁ; ਜਾ ਕਾ ਨੀਸਾਨੁ ॥੩॥

ਹੇ ਪਰਮੇਸ਼ਰ! ਜੋ ਆਪ ਜੀ ਦੇ ਹੁਕਮੁ = ਫ਼ੁਰਮਾਣ ਨੂੰ ਬੂਝੈ = ਬੁੱਝਦਾ ਹੈ ਭਾਵ ਜੋ ਤੁਹਾਡਾ ਹੁਕਮ ਹੈ ਕਿ ਕਲਿਜੁਗ ਵਿਚ ਨਾਮ ਜਪਣ ਦੀ ਰੁੱਤ ਹੈ, ਇਸ ਨੂੰ ਜਿਹੜਾ ਪੁਰਸ਼ ਗੁਰਾਂ ਦੁਆਰਾ ਬੁੱਝ ਲੈਂਦਾ ਹੈ, ਸੋਈ = ਉਹੀ ਤੇਰੀ ਦਰਗਾਹ ਵਿਚ ਪਰਵਾਨੁ = ਪ੍ਰਵਾਣਨੀਕ ਹੈ। ਅਤੇ ਜਾ = ਜਿਨ੍ਹਾਂ ਕੋਲ ਸਤਿਗੁਰਾਂ ਦੇ ਸਾਚੁ = ਸੱਚੇ ਸਬਦੁ = ਉਪਦੇਸ਼ ਕਾ = ਦਾ ਨੀਸਾਨੁ = ਚਿੰਨ੍ਹ, ਪਰਵਾਨਾ ਹੈ, ਉਹ ਭੀ ਸਫਲੇ ਹਨ॥੩॥

## ਗੁਰਿ ਪੂਰੈ; ਹਰਿ ਨਾਮੁ ਦ੍ਰਿੜਾਇਆ ॥
## ਭਨਤਿ ਨਾਨਕੁ; ਮੇਰੈ ਮਨਿ ਸੁਖੁ ਪਾਇਆ ॥੪॥੮॥੫੯॥

ਹੇ ਭਾਈ! ਜਦੋਂ ਪੂਰੈ = ਪੂਰਨ ਗੁਰਿ = ਗੁਰੂ ਸਾਹਿਬ ਜੀ ਨੇ ਸਾਨੂੰ ਹਰਿ = ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਾਇਆ ਹੈ। ਸਤਿਗੁਰੂ ਜੀ ਭਨਤਿ = ਉਚਾਰਦੇ ਹਨ, ਤਦ ਮੇਰੈ = ਸਾਡੇ ਮਨਿ = ਹਿਰਦੇ ਨੇ ਸੁਖੁ = ਅਨੰਦ ਦੇ ਤਾਈਂ ਪਾਇਆ = ਪਾਉਣਾ ਕੀਤਾ ਹੈ॥੪॥੮॥੫੯॥

## ਆਸਾ ਮਹਲਾ ੫ ॥
## ਜਹਾ ਪਠਾਵਹੁ; ਤਹ ਤਹ ਜਾਈ ॥ ਜੋ ਤੁਮ ਦੇਹੁ; ਸੋਈ ਸੁਖੁ ਪਾਈ ॥੧॥

ਹੇ ਪਰਮੇਸ਼ਰ! ਜਹਾ = ਜਿਸ ਥਾਂ ਤੁਸੀਂ ਸਾਨੂੰ ਪਠਾਵਹੁ = ਭੇਜਦੇ ਹੋ, ਤਹ ਤਹ = ਉੱਥੇ ਉੱਥੇ ਹੀ ਅਸੀਂ ਜਾਈ = ਜਾਂਦੇ ਹਾਂ। ਤੁਮ = ਤੁਸੀਂ ਜੋ = ਜਿਹੜਾ ਕੁਝ ਸਾਨੂੰ ਦੇਹੁ = ਬਖ਼ਸ਼ਦੇ ਹੋ, ਅਸੀਂ ਸੋਈ = ਉਸੇ ਨੂੰ ਸੁਖ ਜਾਣ ਕੇ ਪਾਈ = ਪ੍ਰਾਪਤ ਕਰਦੇ ਹਾਂ॥੧॥

## ਸਦਾ ਚੇਰੇ; ਗੋਵਿੰਦ ਗੋਸਾਈ ॥ ਤੁਮ੍ਰੀ ਕ੍ਰਿਪਾ ਤੇ; ਤ੍ਰਿਪਤਿ ਅਘਾਈ ॥੧॥ਰਹਾਉ॥

ਹੇ ਗੋਸਾਈ = ਪ੍ਰਿਥਵੀ ਦੇ ਮਾਲਕ ਗੋਵਿੰਦ = ਪਰਮੇਸ਼ਰ ! ਅਸੀਂ ਸਦਾ = ਹਮੇਸ਼ਾ ਆਪ ਜੀ ਦੇ ਚੇਰੇ = ਦਾਸ ਹਾਂ। ਤੁਮ੍ਰੀ = ਤੁਹਾਡੀ ਕਿਰਪਾ = ਮਿਹਰ ਤੇ = ਤੋਂ ਹੀ ਅਸੀਂ ਇਸ ਲੋਕ ਦੇ ਪਦਾਰਥਾਂ ਵੱਲੋਂ ਭੀ ਤ੍ਰਿਪਤਿ = ਰੱਜ ਗਏ ਹਾਂ ਅਤੇ ਸਵਰਗ ਲੋਕ, ਬ੍ਰਹਮ ਲੋਕ ਆਦਿ ਦੇ ਪਦਾਰਥਾਂ ਵੱਲੋਂ ਭੀ ਅਘਾਈ = ਰੱਜੇ ਹਾਂ **ਵਾ:** ਆਤਮ ਤ੍ਰਿਪਤੀ ਕਰਕੇ ਅਘਾਈ = ਰੱਜ ਗਏ ਹਾਂ ॥੧॥ਰਹਾਉ॥

## ਤੁਮਰਾ ਦੀਆ; ਪੈਨਉ ਖਾਈ ॥ ਤਉ ਪ੍ਰਸਾਦਿ ਪ੍ਰਭ; ਸੁਖੀ ਵਲਾਈ ॥੨॥

ਹੇ ਮਹਾਰਾਜ ! ਤੁਮਰਾ = ਤੁਹਾਡਾ ਹੀ ਦੀਆ = ਦਿੱਤਾ ਹੋਇਆ ਬਸਤਰ ਪੈਨਉ = ਪਹਿਨਦੇ ਹਾਂ ਅਤੇ ਤੁਹਾਡਾ ਦਿੱਤਾ ਹੋਇਆ ਹੀ ਭੋਜਨ ਖਾਈ = ਖਾਂਦੇ ਹਾਂ। ਹੇ ਪ੍ਰਭ = ਪ੍ਰਭੂ ! ਤਉ = ਤੁਹਾਡੀ ਪ੍ਰਸਾਦਿ = ਕਿਰਪਾ ਦ੍ਰਿਸ਼ਟੀ ਕਰਕੇ ਅਸੀਂ ਆਪਣੀ ਅਵਸਥਾ ਸੁਖੀ = ਅਨੰਦਮਈ ਵਲਾਈ = ਗੁਜ਼ਾਰਦੇ ਹਾਂ **ਵਾ:** ਸੁੱਖ ਸਰੂਪ ਵਿਚ ਵਲਾਈ = ਇਸਥਿਤ ਰਹਿੰਦੇ ਹਾਂ ॥੨॥

## ਮਨ ਤਨ ਅੰਤਰਿ; ਤੁਝੈ ਧਿਆਈਂ ॥ ਤੁਮਰੈ ਲਵੈ; ਨ ਕੋਊ ਲਾਈ ॥੩॥

ਹੇ ਮਹਾਰਾਜ ! ਅਸੀਂ ਮਨ = ਹਿਰਦੇ ਅਤੇ ਤਨ = ਸਰੀਰ ਦੇ ਅੰਤਰਿ = ਅੰਦਰ ਭਾਵ ਰੋਮ ਰੋਮ ਕਰਕੇ ਤੁਝੈ = ਤੇਰੇ ਤਾਈਂ ਧਿਆਈਂ = ਧਿਆਉਣਾ ਕਰਦੇ ਹਾਂ। ਤੁਮਰੈ = ਤੁਹਾਡੇ ਲਵੈ = ਸਦਰਸ਼ ਕੋਊ = ਕਿਸ ਨੂੰ ਲਾਈ = ਲਾਉਣਾ ਕਰੀਏ ? ਭਾਵ ਆਪ ਜੀ ਦੇ ਬਰਾਬਰ ਕੋਈ ਨਹੀਂ ਹੈ ॥੩॥

## ਕਹੁ ਨਾਨਕ; ਨਿਤ ਇਵੈ ਧਿਆਈ ॥
## ਗਤਿ ਹੋਵੈ; ਸੰਤਹ ਲਗਿ ਪਾਈ ॥੪॥੯॥੬੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤੁਹਾਨੂੰ ਇਵੈ = ਇਸ ਪ੍ਰਕਾਰ ਨਿਤ = ਨਿਤਾਪ੍ਰਤਿ ਹੀ ਧਿਆਈਂ = ਧਿਆਉਣਾ ਕਰੀਏ। ਹੇ ਮਹਾਰਾਜ ! ਆਪ ਜੀ ਦੇ ਸੰਤਹ = ਸ਼ਾਂਤ ਚਿੱਤ ਮਹਾਤਮਾ ਦੇ ਪਾਈ = ਚਰਨੀਂ ਲਗਿ = ਲੱਗਣ ਕਰਕੇ ਗਤਿ = ਮੁਕਤੀ ਦੀ ਪ੍ਰਾਪਤੀ ਹੋਵੈ = ਹੁੰਦੀ ਹੈ ॥੪॥੯॥੬੦॥

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਸਾਸ ਗਿਰਾਸ ਨਾਮ ਜਪਣ ਲਈ ਉਪਦੇਸ਼ ਬਖ਼ਸ਼ਦੇ ਹਨ।

## ਊਠਤ ਬੈਠਤ ਸੋਵਤ; ਧਿਆਈਐ ॥ ਮਾਰਗਿ ਚਲਤ; ਹਰੇ ਹਰਿ ਗਾਈਐ ॥੧॥

ਹੇ ਭਾਈ ! ਊਠਤ = ਉੱਠਦਿਆਂ, ਬੈਠਤ = ਬੈਠਦਿਆਂ, ਸੋਵਤ = ਸੌਣ ਲੱਗਿਆਂ, ਹਰ ਸਮੇਂ ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ **ਵਾ:** ਉੱਠਦਿਆਂ ਭਾਵ ਸੰਸਾਰ ਤੋਂ ਉਪਰਾਮ ਹੁੰਦਿਆਂ ਹੋਇਆਂ, ਇਕਾਗਰਤਾ ਜਾਂ ਸਮਾਧੀ ਵਿਚ ਬੈਠਤ = ਇਸਥਿਤ ਹੁੰਦਿਆਂ ਅਤੇ ਨਿਰਵਿਕਲਪ ਸਮਾਧੀ ਵਿਚ ਸੋਵਤ = ਸੁੱਤੇ ਹੋਇਆਂ, ਸਦਾ ਹੀ ਪਰਮੇਸ਼ਰ ਨੂੰ ਧਿਆਉਣਾ ਕਰੀਏ। ਮਾਰਗਿ = ਰਸਤੇ ਵਿਚ ਚਲਤ = ਚੱਲਦਿਆਂ ਹੋਇਆਂ ਵੀ ਹਰੇ = ਹਰੀ ਹਰਿ = ਪਰਮੇਸ਼ਰ ਦੇ ਗੁਣਾਂ, ਨਾਮ ਨੂੰ ਗਾਈਐ = ਗਾਉਣਾ ਕਰੀਏ ॥੧॥

## ਸ੍ਰਵਨ ਸੁਨੀਜੈ; ਅੰਮ੍ਰਿਤ ਕਥਾ ॥

ਹੇ ਭਾਈ ! ਆਪਣੇ ਸ੍ਰਵਨ = ਕੰਨਾਂ ਨਾਲ ਅੰਮ੍ਰਿਤ = ਅਮਰ ਕਰਨ ਵਾਲੀ, ਪਰਮੇਸ਼ਰ ਦੇ ਸਰੂਪ ਲਖਣ ਤੇ ਤਟਸਥੀ ਲਖਨ ਵਾਲੀ ਕਥਾ ਨੂੰ ਸੁਨੀਜੈ = ਸੁਣਨਾ ਕਰੀਏ।

**ਜਾਸੁ ਸੁਨੀ ਮਨਿ ਹੋਇ ਅਨੰਦਾ; ਦੂਖ ਰੋਗ ਮਨ ਸਗਲੇ ਲਥਾ ॥੧॥ਰਹਾਉ॥**

ਜਾਸੁ = ਜਿਸ ਸੁਖ ਦੇਣ ਵਾਲੀ ਕਥਾ ਦੇ ਸੁਨੀ = ਸ੍ਰਵਨ ਕਰਕੇ ਮਨਿ = ਹਿਰਦੇ ਵਿਚ ਅਨੰਦਾ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ ਅਤੇ ਜੰਮਣ ਮਰਣ ਦੇ ਦੂਖ = ਦੁੱਖ ਤੇ ਹੰਕਾਰ ਆਦਿਕ ਮਨ ਦੇ ਰੋਗ ਸਗਲੇ = ਸਾਰੇ ਹੀ ਲਥਾ = ਲਹਿ ਜਾਂਦੇ ਹਨ ॥੧॥ਰਹਾਉ॥

**ਕਾਰਜਿ ਕਾਮਿ; ਬਾਟ ਘਾਟ ਜਪੀਜੈ ॥**
**ਗੁਰ ਪ੍ਰਸਾਦਿ; ਹਰਿ ਅੰਮ੍ਰਿਤੁ ਪੀਜੈ ॥੨॥**

ਦੁਨੀਆਂਦਾਰੀ ਦੇ ਵਿਆਹ, ਮੰਗਣੇ ਆਦਿਕ ਕਾਰਜ, ਵਿਹਾਰ ਆਦਿਕ ਕਾਮਿ = ਕੰਮ ਹੋਣ, ਬਾਟ = ਰਸਤੇ ਉੱਪਰ ਤੁਰਨਾ ਹੋਵੇ ਜਾਂ ਘਾਟ = ਪਾਣੀ ਆਦਿ ਦੇ ਕਿਨਾਰੇ ਤੁਰਨਾ ਹੋਵੇ; ਹਰ ਵੇਲੇ ਹੀ ਪਰਮੇਸ਼ਰ ਦਾ ਨਾਮ ਜਪੀਜੈ = ਜਪਣਾ ਕਰੀਏ **ਵਾ:** ਬ੍ਰਹਮ ਗਿਆਨ ਰੂਪੀ ਕਾਰਜ ਵਾਸਤੇ, ਸੰਸਾਰਕ ਕਾਮਿ = ਕਾਮਨਾਵਾਂ ਪੂਰੀਆਂ ਕਰਨ ਵਾਸਤੇ, ਇੰਦ੍ਰੀਆਂ ਰੂਪੀ ਬਾਟ ਦਾ ਦਮਨ ਕਰਨ ਲਈ ਅੰਤਸ਼ਕਰਣ ਰੂਪੀ ਘਾਟ ਵਿਚ ਬਿਰਤੀ ਇਸਥਿਤ ਕਰਕੇ ਨਾਮ ਜਪੀਜੈ = ਜਪਣਾ ਕਰੀਏ। ਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਹਰਿ = ਹਰੀ ਦੇ ਅੰਮ੍ਰਿਤੁ = ਅਮਰ ਕਰਨ ਵਾਲੇ ਨਾਮ ਰਸ ਨੂੰ ਪੀਜੈ = ਪੀਣਾ ਕਰੀਏ ॥੨॥

**ਦਿਨਸੁ ਰੈਨਿ; ਹਰਿ ਕੀਰਤਨੁ ਗਾਈਐ ॥**
**ਸੋ ਜਨੁ; ਜਮ ਕੀ ਵਾਟ ਨ ਪਾਈਐ ॥੩॥**

ਹੇ ਭਾਈ। ਜਿਹੜੇ ਦਿਨਸੁ = ਦਿਨ ਅਤੇ ਰੈਨਿ = ਰਾਤ ਸਦਾ ਹਰਿ = ਪਰਮੇਸ਼ਰ ਦਾ ਕੀਰਤਨੁ = ਜੱਸ ਗਾਈਐ = ਗਾਉਂਦੇ ਹਨ। ਸੋ = ਉਹ ਜਨੁ = ਪੁਰਸ਼ ਜਮ = ਯਮਦੂਤਾਂ ਕੀ = ਦੀ ਵਾਟ ਨੂੰ ਨਹੀਂ ਪਾਈਐ = ਪਾਉਂਦੇ ॥੩॥

**ਆਠ ਪਹਰ; ਜਿਸੁ ਵਿਸਰਹਿ ਨਾਹੀ ॥**
**ਗਤਿ ਹੋਵੈ ਨਾਨਕ; ਤਿਸੁ ਲਗਿ ਪਾਈ ॥੪॥੧੦॥੬੧॥**

ਹੇ ਭਾਈ ! ਜਿਸ ਨੂੰ ਪਰਮੇਸ਼ਰ ਆਠ ਪਹਰ = ਅੱਠੇ ਪਹਿਰ ਵਿਸਰਹਿ = ਭੁੱਲਦਾ ਨਾਹੀ = ਨਹੀਂ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸੁ = ਉਸ ਪੁਰਸ਼ ਦੇ ਪਾਈ = ਚਰਨੀਂ ਲਗਿ = ਲੱਗਣ ਨਾਲ ਗਤਿ = ਮੁਕਤੀ ਦੀ ਪ੍ਰਾਪਤੀ ਹੋਵੈ = ਹੁੰਦੀ ਹੈ ॥੪॥੧੦॥੬੧॥

**ਆਸਾ ਮਹਲਾ ੫ ॥**

**ਜਾ ਕੈ ਸਿਮਰਨਿ; ਸੂਖ ਨਿਵਾਸੁ ॥ ਭਈ ਕਲਿਆਣ; ਦੁਖ ਹੋਵਤ ਨਾਸੁ ॥੧॥**

ਹੇ ਭਾਈ ! ਜਾ = ਜਿਨ੍ਹਾਂ ਕੈ = ਦੇ ਸਿਮਰਨਿ = ਯਾਦ ਕਰਨ ਨਾਲ ਸੂਖ = ਸੁਖ ਸਰੂਪ ਵਿਚ ਨਿਵਾਸੁ = ਵਾਸਾ ਹੁੰਦਾ ਹੈ ਅਤੇ ਕਲਿਆਣ = ਮੁਕਤੀ ਪ੍ਰਾਪਤ ਭਈ = ਹੁੰਦੀ ਹੈ ਤੇ ਜੰਮਣ ਮਰਣ ਦੇ ਦੁਖ = ਕਸ਼ਟ ਨਾਸੁ = ਨਵਿਰਤ ਹੋਵਤ = ਹੋ ਜਾਂਦੇ ਹਨ ॥੧॥

**ਅਨਦੁ ਕਰਹੁ; ਪ੍ਰਭ ਕੇ ਗੁਨ ਗਾਵਹੁ ॥**
**ਸਤਿਗੁਰੁ ਅਪਨਾ; ਸਦ ਸਦਾ ਮਨਾਵਹੁ ॥੧॥ਰਹਾਉ॥**

ਹੇ ਭਾਈ ! ਪ੍ਰਭ = ਪਰਮੇਸ਼ਰ ਕੇ = ਦੇ ਗੁਨ = ਗੁਣਾਂ ਤਾਈਂ ਗਾਵਹੁ = ਗਾ ਕਰਕੇ ਅਨਦੁ = ਅਨੰਦ

ਮਾਨਣਾ ਕਰਹੁ = ਕਰੋ। ਅਪਨਾ = ਆਪਦੇ ਸਤਿਗੁਰੂ ਸਾਹਿਬ ਜੀ ਨੂੰ ਆਪਣਾ ਜਾਣ ਕੇ ਸਦ ਸਦਾ = ਹਮੇਸ਼ਾਂ ਹਮੇਸ਼ਾਂ ਮਨਾਵਹੁ = ਮਨਾਉਣਾ ਕਰੋ ॥੧॥ਰਹਾਉ॥

## ਸਤਿਗੁਰ ਕਾ; ਸਚੁ ਸਬਦੁ ਕਮਾਵਹੁ ॥
## ਥਿਰੁ ਘਰਿ ਬੈਠੇ; ਪ੍ਰਭੁ ਅਪਨਾ ਪਾਵਹੁ ॥੨॥

ਹੇ ਭਾਈ! ਜੋ ਸਤਿਗੁਰੂ = ਸੱਚੇ ਗੁਰਾਂ ਕਾ = ਦਾ ਸਚੁ = ਸੱਚਾ ਸਬਦੁ = ਉਪਦੇਸ਼ ਹੈ, ਉਸ ਨੂੰ ਕਮਾਵਹੁ = ਕਮਾਉਣਾ ਕਰੋ ਅਤੇ ਆਪਣੇ ਹਿਰਦੇ ਰੂਪੀ ਘਰ ਵਿਚ ਥਿਰੁ = ਇਸਥਿਤ ਹੋ ਕੇ ਬੈਠੇ = ਬੈਠਣਾ ਕਰੋ **ਵਾ:** ਸਾਧਸੰਗਤ ਰੂਪ ਘਰ ਵਿਚ ਜਾਂ ਤੁਰੀਆ ਪਦ ਰੂਪੀ ਘਰ ਵਿਚ ਬੈਠਣਾ ਕਰੋ, ਤਾਂ ਅਪਨਾ = ਆਪਦੇ ਪ੍ਰਭੁ = ਪਰਮੇਸ਼ਰ ਨੂੰ ਪਾਵਹੁ = ਪਾ ਲਵੋਗੇ ॥੨॥

## ਪਰ ਕਾ ਬੁਰਾ; ਨ ਰਾਖਹੁ ਚੀਤ ॥ ਤੁਮ ਕਉ ਦੁਖੁ ਨਹੀ; ਭਾਈ ਮੀਤ ॥੩॥

ਹੇ ਭਾਈ! ਪਰ = ਪਰਾਇਆਂ ਕਾ = ਦਾ ਬੁਰਾ = ਮੰਦਾ ਚਿਤਵਣਾ ਆਪਣੇ ਚੀਤ = ਚਿੱਤ ਵਿਚ ਨਾ ਰਾਖਹੁ = ਰੱਖੋ। ਹੇ ਮੇਰੇ ਭਾਈ = ਭਰਾਵੋ, ਮੀਤ = ਸੱਜਣ ਜਨੋਂ! ਫਿਰ ਲੋਕ ਪ੍ਰਲੋਕ ਵਿਚ ਤੁਮ = ਤੁਹਾਡੇ ਕਉ = ਤਾਈਂ ਕੋਈ ਦੁਖੁ = ਕਸ਼ਟ ਨਹੀਂ ਲੱਗੇਗਾ ॥੩॥

## ਹਰਿ ਹਰਿ ਤੰਤੁ ਮੰਤੁ; ਗੁਰਿ ਦੀਨ੍ਾ ॥
## ਇਹੁ ਸੁਖੁ ਨਾਨਕ; ਅਨਦਿਨੁ ਚੀਨ੍ਾ ॥੪॥੧੧॥੬੨॥

ਹੇ ਭਾਈ! ਸਾਨੂੰ ਤਾਂ ਗੁਰਿ = ਸਤਿਗੁਰੂ ਸਾਹਿਬ ਜੀ ਨੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਹੀ ਤੰਤੁ = ਤੰਤਰ ਅਤੇ ਮੰਤੁ = ਮੰਤਰ ਦੀਨ੍ਾ = ਦੇਣਾ ਕੀਤਾ ਹੈ **ਵਾ:** ਤੰਤੁ = ਤੱਤ ਸਿਧਾਂਤ ਦੇ ਜਾਨਣ ਵਾਲਾ ਮੰਤੁ = ਨਾਮ ਸਤਿਗੁਰਾਂ ਨੇ ਦੇਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਵਾਹਿਗੁਰੂ ਨਾਮ ਦਾ ਸਿਮਰਨ ਕਰਨਾ ਹੈ। ਇਹ ਅਸੀਂ ਅਨਦਿਨੁ = ਰਾਤ ਦਿਨ ਸੁਖੁ = ਅਨੰਦ ਚੀਨ੍ਾ = ਜਾਣਿਆ ਹੈ **ਵਾ:** (ਅਨ+ਦਿਨੁ) ਅਵਿੱਦਿਆ ਰੂਪੀ ਅਨੁ = ਰਾਤ ਮੇਟ ਕੇ ਬ੍ਰਹਮ ਗਿਆਨ ਰੂਪੀ ਦਿਨ ਦਾ ਸੁਖ ਜਾਣ ਲਿਆ ਹੈ ॥੪॥੧੧॥੬੨॥

## ਆਸਾ ਮਹਲਾ ੫ ॥
## ਜਿਸੁ ਨੀਚ ਕਉ; ਕੋਈ ਨ ਜਾਨੈ ॥ ਨਾਮੁ ਜਪਤ; ਉਹੁ ਚਹੁ ਕੁੰਟ ਮਾਨੈ ॥੧॥

ਹੇ ਭਾਈ! ਜਿਸ ਨੀਚ = ਨੀਵੇਂ ਜਾਂ ਨੀਵੀਂ ਜਾਤ ਵਾਲੇ ਕਉ = ਨੂੰ ਇਸ ਦੁਨੀਆਂ ਵਿਚ ਕੋਈ ਭੀ ਨਹੀਂ ਜਾਨੈ = ਜਾਣਦਾ ਸੀ। ਉਹ ਪਰਮੇਸ਼ਰ ਦੇ ਨਾਮ ਨੂੰ ਜਪਤ = ਅਰਾਧਣੇ ਕਰਕੇ ਚਹੁ ਕੁੰਟ = ਚਾਰੇ ਕੁੰਡਾਂ ਭਾਵ ਚਾਰੇ ਦਿਸ਼ਾਵਾਂ (ਪੂਰਬ, ਪੱਛਮ, ਉੱਤਰ, ਦੱਖਣ) ਵਿਚ ਮਾਨੈ = ਮੰਨਿਆ ਗਿਆ, ਭਾਵ ਚਾਰੇ ਪਾਸੇ ਉਸ ਦਾ ਜੱਸ ਫੈਲ ਜਾਂਦਾ ਹੈ ॥੧॥

**ਸਾਖੀ—ਬਾਲਮੀਕ ਬਟਵਾਰੇ ਦੀ :** ਦੁਆਪਰ ਜੁਗ ਵਿਚ ਇਕ ਬਾਲਮੀਕ ਬਟਵਾਰਾ ਸੀ, ਜੋ ਉਸ ਘਰ ਵਿਚ ਪੈਦਾ ਹੋਇਆ, ਜਿਸ ਨੂੰ ਉਸ ਵੇਲੇ ਦੇ ਧਰਮ ਦੇ ਆਗੂ ਬ੍ਰਾਹਮਣ, ਨੀਚ ਅਤੇ ਅਪਵਿੱਤਰ ਮੰਨਦੇ ਸਨ। ਭਾਵੇਂ ਉਸ ਦਾ ਪਹਿਲਾ ਜੀਵਨ ਕਿਸੇ ਤਰ੍ਹਾਂ ਦਾ ਭੀ ਸੀ, ਪਰ ਜਦੋਂ ਮਹਾਂਪੁਰਸ਼ਾਂ ਦਾ ਮਿਲਾਪ ਹੋਇਆ, ਜਿਨ੍ਹਾਂ ਨੂੰ ਧਨ ਬਦਲੇ ਮਾਰਨ ਲੱਗਾ ਸੀ, ਉਨ੍ਹਾਂ ਦੇ ਕਹਿਣ ਤੋਂ ਕਿ ਜਿਸ ਪਰਿਵਾਰ ਬਦਲੇ ਇਤਨੇ - ਇਤਨੇ ਪਾਪ ਕਰਦਾ ਹੈਂ, ਉਹ ਅੰਤ ਸਮੇਂ ਤੇਰਾ ਸਾਥ ਨਹੀਂ ਦੇਣਗੇ, ਜਦੋਂ ਪਰਿਵਾਰ ਨੂੰ ਪੁੱਛਿਆ ਤਾਂ ਉਨ੍ਹਾਂ ਨੇ ਸਾਫ਼ ਸਾਫ਼ ਕਹਿ ਦਿੱਤਾ ਕਿ ਅਸੀਂ ਤੇਰੇ ਬਦਲੇ ਪ੍ਰਲੋਕ ਵਿਚ ਸਜ਼ਾ ਨਹੀਂ ਭੁਗਤ ਸਕਦੇ, ਉੱਥੇ ਤਾਂ ਆਪੋ-ਆਪਣਾ

ਹੀ ਲੇਖਾ ਭੁਗਤਣਾ ਪੈਂਦਾ ਹੈ ਅਤੇ ਕੋਈ ਭੀ ਕਿਸੇ ਦੀ ਸਹਾਇਤਾ ਨਹੀਂ ਕਰ ਸਕਦਾ। ਫਿਰ ਬਾਲਮੀਕ ਨੇ ਸੰਸਾਰ ਤੋਂ ਉਪਰਾਮ ਹੋ ਕੇ ਬੰਦਗੀ ਕੀਤੀ, ਜਿਸ ਬੰਦਗੀ ਦੇ ਪਰਤਾਪ ਕਰਕੇ ਇਹ ਚੌਹਾਂ ਕੁੰਟਾਂ ਵਿਚ ਜਾਣਿਆ ਗਿਆ ਅਤੇ ਇਕ ਮਹਾਨ ਰਿਸ਼ੀ ਬਣਿਆ। ਇਸ ਮਹਾਂਰਿਸ਼ੀ ਦੇ ਚਰਨ ਪੈਣ ਕਰਕੇ ਪਾਂਡਵਾਂ ਦਾ ਜੱਗ ਸੰਪੂਰਨ ਹੋਇਆ ਸੀ ਅਤੇ ਕ੍ਰਿਸ਼ਨ ਜੀ ਨੇ ਆਪ ਇਸ ਦੇ ਚਰਨ ਧੋਤੇ ਸਨ।

ਸੋ ਇਸ ਪ੍ਰਕਾਰ ਹੋਰ ਵੀ ਅਨੇਕਾਂ ਭਗਤ ਹੋਏ ਹਨ ਜੋ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਸਾਰੇ ਸੰਸਾਰ ਵਿਚ ਪ੍ਰਸਿੱਧ ਹੋਏ ਹਨ, ਜਿਵੇਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਆਦਿ।

## ਦਰਸਨੁ ਮਾਗਉ; ਦੇਹਿ ਪਿਆਰੇ ॥
## ਤੁਮਰੀ ਸੇਵਾ; ਕਉਨ ਕਉਨ ਨ ਤਾਰੇ ॥੧॥ਰਹਾਉ॥

ਹੇ ਪਿਆਰੇ ਪਰਮੇਸ਼ਰ! ਮੈਂ ਆਪ ਜੀ ਦੇ ਦਰਸਨੁ = ਦੀਦਾਰ ਕਰਨੇ ਮਾਗਉ = ਮੰਗਦਾ ਹਾਂ, ਆਪ ਜੀ ਕ੍ਰਿਪਾ ਕਰਕੇ ਮੈਨੂੰ ਆਪਣੇ ਦਰਸਨੁ ਦੇਹਿ = ਦੇਣਾ ਕਰੋ। ਤੁਮਰੀ = ਤੁਹਾਡੀ ਭਗਤੀ ਰੂਪ ਸੇਵਾ = ਟਹਿਲ ਨੇ ਕਉਨ ਕਉਨ = ਕਿਹੜੇ ਕਿਹੜੇ ਨ = ਨਹੀਂ ਤਾਰੇ = ਤਾਰਨਾ ਕੀਤੇ, ਭਾਵ ਸਾਰਿਆਂ ਨੂੰ ਹੀ ਤਾਰ ਦਿੱਤਾ ਹੈ ॥੧॥ਰਹਾਉ॥

## ਜਾ ਕੈ ਨਿਕਟਿ; ਨ ਆਵੈ ਕੋਈ ॥
## ਸਗਲ ਸ੍ਰਿਸਟਿ; ਉਆ ਕੇ ਚਰਨ ਮਲਿ ਧੋਈ ॥੨॥

ਜਾ = ਜਿਨ੍ਹਾਂ ਪੁਰਖਾ ਕੈ = ਦੇ ਕੋਈ ਨਿਕਟਿ = ਨੇੜੇ ਵੀ ਨ = ਨਹੀਂ ਆਵੈ = ਆਉਂਦਾ ਸੀ, ਪਰੰਤੂ ਨਾਮ ਦੇ ਜਪਣ ਕਰਕੇ ਸਗਲ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਹੀ ਉਆ = ਉਹਨਾਂ ਕੇ = ਦੇ ਚਰਨ ਮਲ ਕੇ ਧੋਈ = ਧੋਂਦੀ ਹੈ ॥੨॥

**ਸਾਖੀ—ਨੂਰੇ ਕੋਹੜੀ ਦੀ :** ਜਦੋਂ ਸਤਿਗੁਰੂ ਜੀ ਸੰਸਾਰ ਦੀ ਕਲਿਆਣ ਕਰਦੇ ਹੋਏ ਭਾਈ ਬਾਲੇ ਤੇ ਭਾਈ ਮਰਦਾਨੇ ਦੇ ਸਮੇਤ ਦੀਪਾਲਪੁਰ ਨਗਰ (ਜ਼ਿਲਾ ਮਿੰਟਗੁਮਰੀ) ਵਿਚ ਪਹੁੰਚੇ। ਉਸ ਨਗਰ ਵਿਚ ਜਿੱਥੇ ਸਤਿਗੁਰੂ ਜੀ ਬੈਠਣ, ਉੱਥੇ ਮੰਦੀ ਮੱਤ ਵਾਲੇ ਲੋਕ ਸਤਿਗੁਰਾਂ ਨੂੰ ਉਠਾ ਦਿੰਦੇ ਤੇ ਮੰਦੇ ਬਚਨ ਬੋਲਦੇ ਸਨ। ਜਦੋਂ ਲੋਕਾਂ ਨੇ ਪਿੰਡ ਦੇ ਨੇੜੇ ਕਿਤੇ ਵੀ ਬੈਠਣ ਨਾ ਦਿੱਤਾ ਤਾਂ ਸਤਿਗੁਰੂ ਜੀ ਨਗਰ ਤੋਂ ਬਾਹਰ ਖੇਤਾਂ ਵੱਲ ਤੁਰ ਪਏ, ਤਾਂ ਇਕ ਸੁੱਕਾ ਪਿੱਪਲ ਤੇ ਇਕ ਕੁੱਲੀ ਨਜ਼ਰ ਆਈ। ਉਸ ਪਿੱਪਲ ਦੇ ਹੇਠਾਂ ਸਤਿਗੁਰਾਂ ਨੇ ਡੇਰਾ ਕੀਤਾ। ਗੁਰੂ ਜੀ ਦੇ ਚਰਨ ਪੈਣ ਕਰਕੇ, ਇਸ ਪਿੱਪਲ ਦੇ ਭਾਗ ਜਾਗੇ ਤੇ ਛਿਨ ਵਿਚ ਹੀ ਹਰਾ ਭਰਾ ਹੋ ਗਿਆ। ਇਸ ਪਿੱਪਲ ਦੇ ਨੇੜੇ ਜੋ ਕੁੱਲੀ ਸੀ, ਉਸ ਵਿੱਚੋਂ ਬੜੀ ਦੁਖ ਭਰੀ ਹਾਏ-ਹਾਏ ਦੀ ਆਵਾਜ਼ ਆ ਰਹੀ ਸੀ, ਜਿਸ ਨੂੰ ਸੁਣ ਕੇ ਸਤਿਗੁਰੂ ਜੀ ਉਸ ਕੁੱਲੀ ਵੱਲ ਤੁਰ ਪਏ। ਇਸ ਕੁੱਲੀ ਵਿਚ ਨੂਰੀ (ਨੌਰੰਗਾ) ਨਾਮ ਦਾ ਫ਼ਕੀਰ ਰਹਿੰਦਾ ਸੀ, ਜਿਸ ਨੂੰ ਕੋਹੜ ਹੋਣ ਕਰਕੇ ਲੋਕੀਂ ਨੂਰਾ ਕੋਹੜੀ ਕਹਿ ਕੇ ਘਿਰਨਾ ਨਾਲ ਪੁਕਾਰਦੇ ਸਨ। ਇਸ ਦੇ ਸਰੀਰ ਵਿੱਚੋਂ ਲਹੂ ਪੀਕ ਹਮੇਸ਼ਾ ਵਗਦੀ ਰਹਿੰਦੀ ਸੀ। ਸਤਿਗੁਰੂ ਜੀ ਇਸ ਕੁੱਲੀ ਦੇ ਦਰਵਾਜ਼ੇ 'ਤੇ ਜਾ ਪਹੁੰਚੇ ਤਾਂ ਖੜਾਕ ਸੁਣ ਕੇ ਫ਼ਕੀਰ ਬਾਹਰ ਆਇਆ ਤੇ ਦੂਰੋਂ ਨਮਸਕਾਰ ਕੀਤੀ। ਸਤਿਗੁਰਾਂ ਦੇ ਦਰਸ਼ਨ ਕਰਦੇ ਹੀ ਫ਼ਕੀਰ ਦੀ ਪੀੜਾ ਦੂਰ ਹੋ ਗਈ ਤੇ ਮਨ ਨੂੰ ਕੁਝ ਸ਼ਾਂਤੀ ਆਈ। ਫ਼ਕੀਰ ਹੱਥ ਜੋੜ ਕੇ ਕਹਿਣ ਲੱਗਾ ਕਿ ਦਇਆਨਿਧ! ਮੇਰੇ ਨੇੜੇ ਤਾਂ ਕੋਈ ਜਾਨਵਰ ਵੀ ਨਹੀਂ ਆਉਂਦਾ, ਫੇਰ ਤੁਸੀਂ ਕਿਸ ਪ੍ਰਕਾਰ ਮੇਰੇ ਕੋਲ ਆਏ ਹੋ।

**ਕਹੈ ਫਕੀਰ ਬੰਦਿ ਕਰ ਦੋਊ। ਮੋਰ ਸਮੀਪ ਨ ਆਵਤਿ ਕੋਊ।**
**ਖਗ ਭਾਗੈਂ ਪਿਖਿ ਗਿਨਤੀ ਕਯਾ ਨਰ। ਤੁਮ ਆਏ ਮੋ ਪਰ ਕਰੁਣਾ ਕਰਿ।੬੪।**

*(ਸ੍ਰੀ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੫)*

ਇਉਂ ਜਿਤਨੀ ਦੇਰ ਤਕ ਸੂਰਜ ਦੀ ਲੋਅ ਨਾਲ ਸਤਿਗੁਰਾਂ ਦਾ ਦਰਸ਼ਨ ਹੁੰਦਾ ਰਿਹਾ, ਉਤਨੀ ਦੇਰ ਤਕ ਪੀੜਾ ਤੋਂ ਅਰਾਮ ਰਿਹਾ। ਜਦੋਂ ਰਾਤ ਦੇ ਹਨੇਰੇ ਕਾਰਨ ਦਰਸ਼ਨ ਹੋਣੇ ਬੰਦ ਹੋ ਗਏ ਤਾਂ ਪੀੜਾ ਫੇਰ ਵਧਣੀ ਸ਼ੁਰੂ ਹੋ ਗਈ, ਜਿਸ ਕਰਕੇ ਬੇਵੱਸ ਹੋ ਗਿਆ ਤੇ ਹਾਏ-ਹਾਏ ਦਾ ਵਿਰਲਾਪ ਕਰਨ ਲੱਗਾ। ਇਸ ਦੇ ਕਸ਼ਟ ਨੂੰ ਦੂਰ ਕਰਨ ਵਾਸਤੇ ਅੱਧੀ ਰਾਤ ਤੋਂ ਬਾਅਦ ਸਤਿਗੁਰੂ ਜੀ ਨੇ ਕਿਹਾ ਕਿ ਮਰਦਾਨਿਆ! ਰਬਾਬ ਸੁਰ ਕਰ, ਬਾਣੀ ਆਈ ਹੈ। ਤਾਂ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਿਆ:

**ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥**
**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥੧॥** *(ਧਨਾਸਰੀ ਮ: ੧, ਅੰਗ ੬੬੧)*

ਇਹ ਬਚਨ ਕਹਿਣ ਨਾਲ ਸਤਿਗੁਰਾਂ ਨੇ ਉਸ ਦਾ ਕੋਹੜ ਮੇਟ ਦਿੱਤਾ ਤੇ ਉਹ ਫ਼ਕੀਰ ਰਾਜ਼ੀ ਹੋ ਗਿਆ। ਪਿੱਪਲ ਹਰਾ ਹੋਣਾ ਅਤੇ ਕੋਹੜੀ ਫ਼ਕੀਰ ਦੇ ਕੋਹੜ ਦੀ ਨਵਿਰਤੀ ਦਾ ਪਤਾ ਜਦੋਂ ਨਗਰ ਵਾਸੀਆਂ ਨੂੰ ਲੱਗਿਆ ਤਾਂ ਉਹ ਆਪਣੀ ਭੁੱਲ ਬਖ਼ਸ਼ਾਉਣ ਲਈ ਸਤਿਗੁਰਾਂ ਦੇ ਚਰਨੀਂ ਆ ਪਏ ਅਤੇ ਆਪਣੀ ਭੁੱਲ ਬਖ਼ਸ਼ਾਈ। ਫਿਰ ਗੁਰੂ ਜੀ ਨੇ ਕਿਹਾ ਕਿ ਇਸ ਥਾਂ ਧਰਮਸ਼ਾਲਾ ਬਣਾਉ, ਇਸ ਫ਼ਕੀਰ ਨੂੰ ਧਰਮਸ਼ਾਲਾ ਦਾ ਮੁੱਖੀ ਸਮਝ ਕੇ ਇਸ ਕੋਲੋਂ ਉਪਦੇਸ਼ ਲਿਆ ਕਰੋ। ਇਉਂ ਸਤਿਗੁਰਾਂ ਨੇ ਇਕ ਕੋਹੜੀ ਦਾ ਕੋਹੜ ਦੂਰ ਕਰਕੇ ਉਸ ਨੂੰ ਲੋਕਾਂ ਦੇ ਪੂਜਣਯੋਗ ਬਣਾ ਦਿੱਤਾ। ਇਉਂ ਸਾਰੇ ਉਸ ਦੇ ਚਰਣ ਪੂਜਣ ਵਾਲੇ ਹੋ ਗਏ ਜਿਸ ਦੇ ਕੋਲ ਕੋਈ ਨਹੀਂ ਸੀ ਆਉਂਦਾ।

## ਜੋ ਪ੍ਰਾਨੀ; ਕਾਹੂ ਨ ਆਵਤ ਕਾਮ ॥ ਸੰਤ ਪ੍ਰਸਾਦਿ; ਤਾ ਕੋ ਜਪੀਐ ਨਾਮ ॥੩॥

ਜੋ = ਜਿਹੜੇ ਪ੍ਰਾਨੀ = ਪ੍ਰਾਣਧਾਰੀ ਜੀਵ ਕਾਹੂ = ਕਿਸੇ ਵੀ ਕਾਮ = ਕੰਮ ਨ = ਨਹੀਂ ਆਵਤ = ਆਉਂਦੇ ਸਨ, ਭਾਵ ਜਿਨ੍ਹਾਂ ਨੂੰ ਨਿਕੰਮੇ ਸਮਝਿਆ ਜਾਂਦਾ ਸੀ। ਸੰਤ = ਸ਼ਾਂਤ-ਚਿੱਤ ਮਹਾਂਪੁਰਖਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਦੁਨੀਆਂ ਵਿਚ ਤਾ = ਉਹਨਾਂ ਕੋ = ਦਾ ਨਾਮ ਜਪੀਐ = ਜਪਿਆ ਜਾਂਦਾ ਹੈ ॥੩॥

## ਸਾਧਸੰਗਿ; ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ; ਮੀਠੇ ਲਾਗੇ ॥੪॥੧੨॥੬੩॥

ਹੇ ਭਾਈ! ਜਦੋਂ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕੇ ਅਵਿਦਿਆ ਰੂਪੀ ਨੀਂਦ ਵਿਚ ਸੋਵਤ = ਸੁੱਤਾ ਹੋਇਆ ਮਨ = ਹਿਰਦਾ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਬ = ਤਦੋਂ ਪ੍ਰਭ = ਪਰਮੇਸ਼ਰ ਦਾ ਨਾਮ ਮੀਠੇ = ਪਿਆਰਾ ਲਾਗੇ = ਲੱਗਦਾ ਹੈ ॥੪॥੧੨॥੬੩॥

## ਆਸਾ ਮਹਲਾ ੫ ॥
## ਏਕੋ ਏਕੀ; ਨੈਨ ਨਿਹਾਰਉ ॥ ਸਦਾ ਸਦਾ; ਹਰਿ ਨਾਮੁ ਸਮ੍ਾਰਉ ॥੧॥

ਹੇ ਭਾਈ! ਏਕੋ = ਇਕ ਵਾਹਿਗੁਰੂ ਸਰਗੁਣ ਸਰੂਪ ਹੈ, ਏਕੀ = ਇਕ ਹੀ ਵਾਹਿਗੁਰੂ ਨਿਰਗੁਣ ਸਰੂਪ ਹੈ, ਉਸ ਨੂੰ ਮਨ ਬੁੱਧ ਰੂਪੀ ਨੈਨ = ਨੇਤ੍ਰਾਂ ਨਾਲ ਨਿਹਾਰਉ = ਦੇਖਣਾ ਕਰੋ **ਵਾ:** ਇੱਕੋ ਇਸ ਲੋਕ ਵਿਚ ਹੈ, ਇੱਕੋ ਹੀ ਪ੍ਰਲੋਕ ਵਿਚ ਹੈ ਜਾਂ ਇੱਕੋ ਇਸ ਮਨ ਵਿਚ ਹੈ, ਇੱਕੋ ਹੀ ਸੰਸਾਰ ਵਿਚ ਵਿਆਪਕ ਹੈ, ਉਸ ਨੂੰ ਬਿਬੇਕ ਵੈਰਾਗ ਜਾਂ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਦੇਖਣਾ ਕਰੋ। ਸਦਾ ਸਦਾ = ਹਮੇਸ਼ਾਂ ਹਮੇਸ਼ਾਂ ਹਰਿ = ਪਰਮੇਸ਼ਰ ਦੇ ਨਾਮ ਨੂੰ ਹੀ ਸਮ੍ਾਰਉ = ਯਾਦ ਕਰੋ ॥੧॥

**[ਅੰਗ ੩੮੭]**

## ਰਾਮ ਰਾਮਾ; ਰਾਮਾ ਗੁਨ ਗਾਵਉ ॥

ਰਾਮਾ = ਹੇ ਭਾਈ! ਰਾਮ = ਰਮੇ ਹੋਏ ਰਾਮਾ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਵਉ = ਗਾਉਣਾ ਕਰੋ।

## ਸੰਤ ਪ੍ਰਤਾਪਿ ਸਾਧ ਕੈ ਸੰਗੇ; ਹਰਿ ਹਰਿ ਨਾਮੁ ਧਿਆਵਉ ਰੇ ॥੧॥ਰਹਾਉ॥

ਰੇ = ਹੇ ਭਾਈ ! ਜੋ ਸੰਤ = ਸ਼ਾਂਤ-ਚਿੱਤ ਪ੍ਰਤਾਪਿ = ਤੇਜ **ਵਾ:** (ਪ੍ਰ+ਤਾਪਿ) ਆਧੀ, ਬਿਆਧੀ, ਉਪਾਧੀ ਤਾਪਿ = ਤਾਪਾਂ ਤੋਂ ਪ੍ਰ = ਪਰ੍ਹੇ ਹਨ, ਉਨ੍ਹਾਂ ਸਾਧ = ਮਹਾਤਮਾ ਜਨਾਂ ਕੈ = ਦੇ ਸੰਗੇ = ਨਾਲ ਮਿਲ ਕੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧਿਆਵਉ = ਧਿਆਉਣਾ ਕਰੋ ॥੧॥ਰਹਾਉ॥

## ਸਗਲ ਸਮਗ੍ਰੀ; ਜਾ ਕੈ ਸੂਤਿ ਪਰੋਈ ॥
## ਘਟ ਘਟ ਅੰਤਰਿ; ਰਵਿਆ ਸੋਈ ॥੨॥

ਸਗਲ = ਸਾਰੀ ਸ੍ਰਿਸ਼ਟੀ ਰੂਪੀ ਸਮਗ੍ਰੀ ਜਾ = ਜਿਸ ਪਰਮੇਸ਼ਰ ਕੈ = ਦੇ ਹੁਕਮ ਰੂਪੀ ਸੂਤਿ = ਤਾਗੇ ਵਿਚ ਪਰੋਈ = ਪ੍ਰੋਤੀ ਹੋਈ ਹੈ। ਸੋਈ = ਉਹੀ ਪਰਮੇਸ਼ਰ ਸਾਰਿਆਂ ਘਟ ਘਟ = ਘਟਾਂ ਘਟਾਂ ਦੇ ਅੰਤਰਿ = ਅੰਦਰ ਰਵਿਆ = ਵਿਆਪਕ ਹੋ ਰਿਹਾ ਹੈ ॥੨॥

## ਓਪਤਿ ਪਰਲਉ; ਖਿਨ ਮਹਿ ਕਰਤਾ ॥
## ਆਪਿ ਅਲੇਪਾ; ਨਿਰਗੁਨੁ ਰਹਤਾ ॥੩॥

ਉਹ ਪਰਮੇਸ਼ਰ ਇਕ ਖਿਨ = ਛਿਨ ਭਾਵ ਅੱਖ ਦੇ ਖੋਲ੍ਹਣ ਮੀਚਣ ਦੇ ਸਮੇਂ ਮਹਿ = ਵਿਚ ਜਗਤ ਦੀ ਓਪਤਿ = ਉਤਪਤੀ ਅਤੇ ਪਰਲਉ = ਲੈਅਤਾ ਕਰਤਾ = ਕਰ ਲੈਂਦਾ ਹੈ। ਉਹ ਆਪਿ ਹੀ ਪਾਪਾਂ ਪੁੰਨਾਂ ਤੋਂ ਅਲੇਪਾ = ਨਿਰਲੇਪ ਅਤੇ ਨਿਰਗੁਨੁ = ਤਿੰਨਾਂ ਗੁਣਾਂ ਤੋਂ ਅਤੀਤ ਰਹਤਾ = ਰਹਿੰਦਾ ਹੈ **ਵਾ:** ਆਪ ਨਿਰਗੁਨੁ = ਸ਼ੁੱਧ ਬ੍ਰਹਮ ਮਾਇਕੀ ਰਚਨਾ ਵਿਚ ਨਿਰਲੇਪ ਰਹਿੰਦਾ ਹੈ ॥੩॥

## ਕਰਨ ਕਰਾਵਨ; ਅੰਤਰਜਾਮੀ ॥
## ਅਨੰਦ ਕਰੈ; ਨਾਨਕ ਕਾ ਸੁਆਮੀ ॥੪॥੧੩॥੬੪॥

ਜੋ ਸੰਸਾਰ ਆਦਿਕ ਸਾਰੇ ਕਾਰਜਾਂ ਨੂੰ ਕਰਨ ਵਾਲਾ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿ ਦੇਵਤਿਆਂ ਤੋਂ ਪ੍ਰੇਰ ਕੇ ਕਰਾਵਨ = ਕਰਾਉਣ ਵਾਲਾ ਤੇ ਸਾਰਿਆਂ ਦੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਸਾਡੇ ਜਨਾਂ ਕਾ = ਦਾ ਸੁਆਮੀ = ਮਾਲਕ ਪਰਮੇਸ਼ਰ, ਆਪਣੇ ਭਗਤਾਂ ਨੂੰ ਆਪਣੇ ਸਰੂਪ ਦਾ ਅਨੰਦ ਦੇਣਾ ਕਰੈ = ਕਰਦਾ ਹੈ **ਵਾ:** ਆਪ ਹੀ ਸਭ ਅਨੰਦ ਕਰ ਰਿਹਾ ਹੈ ॥੪॥੧੩॥੬੪॥

## ਆਸਾ ਮਹਲਾ ੫ ॥
## ਕੋਟਿ ਜਨਮ ਕੇ; ਰਹੇ ਭਵਾਰੇ ॥ ਦੁਲਭ ਦੇਹ ਜੀਤੀ; ਨਹੀ ਹਾਰੇ ॥੧॥

ਹੇ ਭਾਈ ! ਗੁਰਮੁਖ ਜਨ ਕੋਟਿ = ਕਰੋੜਾਂ ਜਨਮਾਂ ਕੇ = ਦੇ ਭਵਾਰੇ = ਭ੍ਰਮਣ ਤੋਂ ਰਹੇ = ਰਹਿ ਗਏ ਹਨ ਭਾਵ ਚੌਰਾਸੀ ਲੱਖ ਜੂਨਾਂ ਦਾ ਚੱਕਰ ਨਵਿਰਤ ਹੋ ਗਿਆ ਹੈ। ਉਹਨਾਂ ਨੇ ਦੁਲਭ = ਕਠਨਤਾਈ ਨਾਲ ਪ੍ਰਾਪਤ ਹੋਣ ਵਾਲੀ ਦੇਹ = ਕਾਂਇਆਂ ਨਾਮ ਜਪ ਕੇ ਜੀਤੀ = ਜਿੱਤ ਲਈ ਹੈ ਅਤੇ ਕਾਮ ਕ੍ਰੋਧ ਆਦਿ ਕੁਸੰਗਤ ਕਰਕੇ ਮਨੁੱਖਾ ਜਨਮ ਹਾਰੇ = ਹਾਰਨਾ ਨਹੀਂ ਕੀਤਾ ॥੧॥

## ਕਿਲਬਿਖ ਬਿਨਾਸੇ; ਦੁਖ ਦਰਦ ਦੂਰਿ ॥
## ਭਏ ਪੁਨੀਤ; ਸੰਤਨ ਕੀ ਧੂਰਿ ॥੧॥ਰਹਾਉ॥

ਸਾਰੇ ਬਜਰ ਕਿਲਬਿਖ = ਪਾਪ ਬਿਨਾਸੇ = ਦੂਰ ਹੋ ਗਏ, ਜੰਮਣ ਮਰਣ ਦਾ ਦੁਖ = ਕਸ਼ਟ ਅਤੇ

ਅਵਿਦਿਆ ਦੀ ਦਰਦ = ਪੀੜਾ ਵੀ ਦੂਰਿ ਹੋ ਗਈ ਭਾਵ ਨਾਸ਼ ਹੋ ਗਈ ਹੈ। ਸੰਤਨ = ਮਹਾਂਪੁਰਖਾਂ ਕੀ = ਦੀ ਚਰਣ ਧੂਰਿ = ਧੂੜੀ ਪ੍ਰਾਪਤ ਕਰਕੇ ਪੁਨੀਤ = ਪਵਿੱਤਰ ਤੋਂ ਪਵਿੱਤਰ ਭਏ = ਹੋ ਗਏ ਹਾਂ ॥੧॥ਰਹਾਉ॥

## ਪ੍ਰਭ ਕੇ ਸੰਤ; ਉਧਾਰਨ ਜੋਗ ॥ ਤਿਸੁ ਭੇਟੇ; ਜਿਸੁ ਧੁਰਿ ਸੰਜੋਗ ॥੨॥

ਹੇ ਭਾਈ ! ਪ੍ਰਭ = ਪਰਮੇਸ਼ਰ ਕੇ = ਦੇ ਪਿਆਰੇ ਸੰਤ = ਮਹਾਤਮਾ ਜਨ ਸੰਸਾਰ ਤੋਂ ਉਧਾਰਨ = ਉਧਾਰ ਕਰਨ ਦੇ ਜੋਗ = ਲਾਇਕ ਹਨ। ਪਰੰਤੂ ਮਹਾਤਮਾ ਜਨ ਤਿਸੁ = ਉਨ੍ਹਾਂ ਨੂੰ ਭੇਟੇ = ਮਿਲਦੇ ਹਨ, ਜਿਸੁ = ਜਿਨ੍ਹਾਂ ਦੇ ਧੁਰਿ = ਧੁਰੋਂ ਦਰਗਾਹੋਂ ਸੰਜੋਗ = ਕਰਮਫਲ ਲਿਖਿਆ ਹੋਇਆ ਹੈ ॥੨॥

## ਮਨਿ ਆਨੰਦੁ; ਮੰਤ੍ਰੁਗੁਰਿ ਦੀਆ ॥ ਤ੍ਰਿਸਨ ਬੁਝੀ; ਮਨੁ ਨਿਹਚਲੁ ਥੀਆ ॥੩॥

ਹੇ ਭਾਈ ! ਜਿਸ ਵੇਲੇ ਗੁਰਿ = ਸਤਿਗੁਰਾਂ ਨੇ ਸਾਨੂੰ ਵਾਹਿਗੁਰੂ ਮੰਤ੍ਰ ਦੀਆ = ਦੇਣਾ ਕੀਤਾ ਤਾਂ ਮਨਿ = ਹਿਰਦੇ ਵਿੱਚੋਂ ਆਨੰਦੁ = ਸੁਖ ਸਰੂਪ ਪ੍ਰਗਟ ਹੋ ਗਿਆ। ਅਰੁ ਰਸਾਂ ਕਸਾਂ ਜਾਂ ਬ੍ਰਹਮ ਲੋਕ ਦੇ ਭੋਗਾਂ ਤੱਕ ਦੀ ਸਾਰੀ ਤ੍ਰਿਸਨ = ਪ੍ਰਾਪਤੀ ਦੀ ਇੱਛਾ, ਪਿਆਸਾ ਬੁਝੀ = ਬੁਝ ਗਈ ਅਤੇ ਮਨੁ = ਹਿਰਦਾ ਨਿਹਚਲੁ = ਅਚੱਲ ਥੀਆ = ਹੋ ਗਿਆ ॥੩॥

## ਨਾਮੁ ਪਦਾਰਥੁ; ਨਉ ਨਿਧਿ ਸਿਧਿ ॥
## ਨਾਨਕ; ਗੁਰ ਤੇ ਪਾਈ ਬੁਧਿ ॥੪॥੧੪॥੬੫॥

ਪਰਮੇਸ਼ਰ ਦਾ ਨਾਮ ਰੂਪੀ ਪਦਾਰਥ ਨਉ ਨਿਧਿ = ਨੌਂ ਨਿਧੀਆਂ ਅਤੇ ਅਠਾਰਾਂ ਸਿਧਿ = ਸਿਧੀਆਂ ਦੇਣ ਵਾਲਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਇਹ ਗੁਰ = ਸ੍ਰੀ ਗੁਰੂ ਰਾਮਦਾਸ ਜੀ ਤੇ = ਤੋਂ ਬੁਧਿ = ਅਕਲ ਪਾਈ = ਪਾਉਣਾ ਕੀਤੀ ਹੈ **ਵਾ:** ਸਤਿਗੁਰਾਂ ਪਾਸੋਂ ਆਤਮਿਕ ਜੀਵਨ ਦੇਣ ਵਾਲੀ ਆਤਮ ਵਿਸ਼ੈਣੀ ਬੁੱਧ ਪਾਉਣਾ ਕੀਤੀ ਹੈ ॥੪॥੧੪॥੬੫॥

## ਆਸਾ ਮਹਲਾ ੫ ॥
## ਮਿਟੀ ਤਿਆਸ; ਅਗਿਆਨ ਅੰਧੇਰੇ ॥ ਸਾਧ ਸੇਵਾ; ਅਘ ਕਟੇ ਘਨੇਰੇ ॥੧॥

[**ਮਿਟੀ** ਪੋਲਾ ਬੋਲੋ]

ਹੇ ਭਾਈ ! ਪਰਮੇਸ਼ਰ ਦੇ ਪਿਆਰਿਆਂ ਦੀ ਅਗਿਆਨ = ਅਵਿੱਦਿਆ ਦੇ ਅੰਧੇਰੇ = ਹਨੇਰੇ ਕਰਕੇ ਜੋ ਪਦਾਰਥਾਂ ਦੀ ਪ੍ਰਾਪਤੀ ਰੂਪੀ ਤਿਆਸ = ਪਿਆਸਾ ਸੀ, ਉਹ ਮਿਟੀ = ਨਾਸ ਹੋ ਗਈ ਹੈ **ਵਾ:** ਪਦਾਰਥਾਂ ਦੀ ਤਿਆਸ = ਤ੍ਰਿਸ਼ਨਾ ਭੀ ਮਿਟ ਗਈ ਤੇ ਅਗਿਆਨ ਦੇ ਹਨੇਰੇ ਦੀ ਭੀ ਨਵਿਰਤੀ ਹੋ ਜਾਂਦੀ ਹੈ। ਸਾਧ = ਸ੍ਰੇਸ਼ਟ ਜਨਾਂ ਦੀ ਸੇਵਾ = ਟਹਿਲ ਕਰਨ ਨਾਲ ਘਨੇਰੇ = ਬੇਅੰਤ ਕੀਤੇ ਹੋਏ ਅਘ = ਪਾਪ ਕੱਟੇ ਜਾਂਦੇ ਭਾਵ ਨਾਸ ਹੋ ਜਾਂਦੇ ਹਨ ॥੧॥

## ਸੂਖ ਸਹਜ; ਆਨੰਦੁ ਘਨਾ ॥

ਉਨ੍ਹਾਂ ਨੂੰ ਸਹਜ = ਸੁਭਾਵਿਕ ਹੀ ਸੂਖ = ਸੁਖ ਦਾ ਘਨਾ = ਬੇਅੰਤ ਅਨੰਦ ਪ੍ਰਾਪਤ ਹੁੰਦਾ ਹੈ।

## ਗੁਰ ਸੇਵਾ ਤੇ ਭਏ ਮਨ ਨਿਰਮਲ;
## ਹਰਿ ਹਰਿ ਹਰਿ ਹਰਿ ਨਾਮੁ ਸੁਨਾ ॥੧॥ਰਹਾਉ॥

ਹੇ ਭਾਈ ! ਗੁਰਮੁਖ ਜਨ ਦੇ ਮਨ ਗੁਰ = ਸਤਿਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਕਰਨ ਤੇ = ਤੋਂ

ਨਿਰਮਲ = ਸ਼ੁੱਧ ਭਏ = ਹੋ ਗਏ ਹਨ ਅਤੇ ਉਹ ਹਰਿ = ਹਰੀ ਸਰੂਪ ਗੁਰਾਂ ਪਾਸੋਂ ਹਰਿ = ਹਰੇਕ ਨੂੰ ਹਰੇ ਭਰੇ ਕਰਨ ਵਾਲੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਸੁਨਾ = ਸੁਣਨਾ ਕਰਦੇ ਹਨ ॥੧॥ਰਹਾਉ॥

## ਬਿਨਸਿਓ; ਮਨ ਕਾ ਮੂਰਖੁ ਢੀਠਾ ॥ ਪ੍ਰਭ ਕਾ ਭਾਣਾ; ਲਾਗਾ ਮੀਠਾ ॥੨॥

ਜੋ ਪਹਿਲਾਂ ਮਨ = ਚਿਤ ਕਾ = ਦਾ ਮੂਰਖ = ਬੇਸਮਝ ਅਤੇ ਢੀਠਾ = ਕਠੋਰਪੁਣਾ ਸੀ, ਉਹ ਬਿਨਸਿਓ = ਨਾਸ਼ ਹੋ ਗਿਆ। ਅਤੇ ਪ੍ਰਭ = ਪਰਮੇਸ਼ਰ ਕਾ = ਦਾ ਭਾਣਾ ਮੀਠਾ = ਮਿੱਠਾ, ਪਿਆਰਾ ਲਾਗਾ = ਲੱਗਣ ਲੱਗ ਪਿਆ ॥੨॥

## ਗੁਰ ਪੂਰੇ ਕੇ; ਚਰਣ ਗਹੇ ॥ ਕੋਟਿ ਜਨਮ ਕੇ; ਪਾਪ ਲਹੇ ॥੩॥

ਜਦੋਂ ਪੂਰੇ = ਪੂਰਨ ਗੁਰ = ਗੁਰੂ ਸਾਹਿਬ ਜੀ ਕੇ = ਦੇ ਚਰਨਾਂ ਨੂੰ ਗਹੇ = ਗ੍ਰਹਿਣ ਕੀਤਾ, ਤਾਂ ਕੋਟਿ = ਕਰੋੜਾਂ ਜਨਮਾਂ ਕੇ = ਦੇ ਸਾਰੇ ਪਾਪ = ਅਪਰਾਧ ਲਹੇ = ਲੱਥ ਗਏ ॥੩॥

## ਰਤਨ ਜਨਮੁ ਇਹੁ; ਸਫਲ ਭਇਆ ॥
## ਕਹੁ ਨਾਨਕ; ਪ੍ਰਭ ਕਰੀ ਮਇਆ ॥੪॥੧੫॥੬੬॥

ਹੇ ਭਾਈ ! ਉਸ ਵੇਲੇ ਇਹ ਰਤਨ = ਮਾਣਿਕ ਦੀ ਨਿਆਈਂ ਅਮੋਲਕ ਮਨੁੱਖਾ ਜਨਮ ਸਫਲ = ਸਹਿਤ ਫਲ ਦੇ, ਪ੍ਰਮਾਣਨੀਕ ਭਇਆ = ਹੋ ਗਿਆ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਪ੍ਰਭ = ਪਰਮੇਸ਼ਰ ਨੇ ਮਇਆ = ਕਿਰਪਾ ਦ੍ਰਿਸ਼ਟੀ ਕਰੀ = ਕਰਨਾ ਕੀਤੀ ॥੪॥੧੫॥੬੬॥

## ਆਸਾ ਮਹਲਾ ੫ ॥
## ਸਤਿਗੁਰੁ ਅਪਨਾ; ਸਦ ਸਦਾ ਸਮੑਾਰੇ ॥ ਗੁਰ ਕੇ ਚਰਨ; ਕੇਸ ਸੰਗਿ ਝਾਰੇ ॥੧॥

ਹੇ ਭਾਈ ! ਅਪਨਾ = ਆਪਣੇ ਸਤਿਗੁਰੁ = ਸੱਚੇ ਗੁਰੂ ਸਾਹਿਬ ਜੀ ਨੂੰ ਸਦ ਸਦਾ = ਹਮੇਸ਼ਾਂ ਹਮੇਸ਼ਾਂ ਸਮੑਾਰੇ = ਸੰਭਾਲਣਾ ਭਾਵ ਯਾਦ ਕਰੋ। ਗੁਰੂ ਸਾਹਿਬ ਜੀ ਕੇ = ਦੇ ਚਰਨ ਕਮਲਾਂ ਨੂੰ ਕੇਸਾਂ ਦੇ ਸੰਗਿ = ਨਾਲ ਝਾਰੇ = ਝਾੜਨਾ ਕਰੋ **ਵਾ:** ਨਿਸ਼ਕਾਮ ਕਰਮਾਂ ਰੂਪੀ ਕੇਸਾਂ ਨਾਲ ਸਤਿਗੁਰਾਂ ਦੇ ਨਾਮ ਨੂੰ ਜਪਣਾ ਕਰੋ ਅਤੇ ਮਨ ਦੇ ਹੋਰਨਾਂ ਫੁਰਨਿਆਂ ਨੂੰ ਝਾਰੇ = ਝਾੜਨਾ ਕਰੋ ਭਾਵ ਮਿਟਾਉਣਾ ਕਰੋ ॥੧॥

## ਜਾਗੁ ਰੇ ਮਨ; ਜਾਗਨਹਾਰੇ ॥

ਰੇ = ਹੇ ਜਾਗਨਹਾਰੇ = ਜਾਗਣਵਾਲੇ ਮਨਾਂ ! ਤੂੰ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ **ਵਾ:** ਜਾਗਣ ਵਾਲੇ ਸਤਿਗੁਰਾਂ ਨਾਲ ਮਿਲ ਕੇ ਪਰਮੇਸ਼ਰ ਵੱਲ ਜਾਗਣਾ ਕਰ।

## ਬਿਨੁ ਹਰਿ ਅਵਰੁ ਨ ਆਵਸਿ ਕਾਮਾ; ਝੂਠਾ ਮੋਹੁ ਮਿਥਿਆ ਪਸਾਰੇ ॥੧॥ਰਹਾਉ॥

ਹਰਿ = ਪਰਮੇਸ਼ਰ ਤੋਂ ਬਿਨੁ = ਬ਼ਗੈਰ ਅਵਰੁ = ਹੋਰ ਕੋਈ ਵੀ ਪਦਾਰਥ ਕਾਮਾ = ਕੰਮ ਨਹੀਂ ਆਵਸਿ = ਆਉਂਦਾ, ਕਿਉਂਕਿ ਸਰੀਰਾਂ ਦਾ ਮੋਹੁ = ਸਨੇਹ ਭੀ ਝੂਠਾ ਹੈ ਅਤੇ ਸੰਸਾਰ ਦਾ ਪਸਾਰੇ = ਪਸਾਰਾ ਭੀ ਮਿਥਿਆ = ਨਾ ਰਹਿਣ ਵਾਲਾ ਅਣਹੋਇਆ ਹੀ ਹੈ ॥੧॥ਰਹਾਉ॥

## ਗੁਰ ਕੀ ਬਾਨੀ ਸਿਉ; ਰੰਗੁ ਲਾਇ ॥ ਗੁਰੁ ਕਿਰਪਾਲੁ ਹੋਇ; ਦੁਖੁ ਜਾਇ ॥੨॥

ਹੇ ਭਾਈ ! ਗੁਰੂ ਜੀ ਕੀ = ਦੀ ਬਾਨੀ ਦੇ ਸਿਉ = ਨਾਲ ਰੰਗੁ = ਪ੍ਰੇਮ ਲਾਇ = ਲਾਉਣਾ ਕਰੋ। ਫੇਰ ਜਦੋਂ

ਤੁਹਾਡਾ ਪ੍ਰੇਮ ਵੇਖ ਕੇ ਗੁਰੂ ਜੀ ਕਿਰਪਾਲੁ = ਦਿਆਲੂ ਹੋਇ = ਹੋਣਗੇ, ਤਦੋਂ ਸਾਰੇ ਜੰਮਣ ਮਰਣ ਆਦਿਕ ਦੇ ਦੁਖੁ = ਕਸ਼ਟ ਜਾਇ = ਚਲੇ ਜਾਣਗੇ ॥੨॥

## ਗੁਰ ਬਿਨੁ; ਦੂਜਾ ਨਾਹੀ ਥਾਉ ॥ ਗੁਰੁ ਦਾਤਾ; ਗੁਰੁ ਦੇਵੈ ਨਾਉ ॥੩॥

ਹੇ ਭਾਈ ! ਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਸਾਡਾ ਹੋਰ ਕੋਈ ਦੂਜਾ = ਦੂਸਰਾ ਥਾਉ = ਥਾਂ ਨਹੀਂ ਹੈ। ਗੁਰੂ ਸਾਹਿਬ ਜੀ ਹੀ ਸੰਸਾਰਕ ਪਦਾਰਥਾਂ ਦੀਆਂ ਦਾਤਾ = ਦਾਤਾਂ ਦੇਣ ਵਾਲੇ ਹਨ, ਗੁਰੂ ਸਾਹਿਬ ਜੀ ਹੀ ਅੰਮ੍ਰਿਤ ਨਾਉ = ਨਾਮ ਨੂੰ ਦੇਵੈ = ਦਿੰਦੇ ਹਨ ॥੩॥

## ਗੁਰੁ ਪਾਰਬ੍ਰਹਮੁ; ਪਰਮੇਸਰੁ ਆਪਿ ॥ ਆਠ ਪਹਰ; ਨਾਨਕ ਗੁਰ ਜਾਪਿ ॥੪॥੧੬॥੬੭॥

ਗੁਰੂ ਸਾਹਿਬ ਜੀ ਆਪ ਹੀ (ਪਾਰ+ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਪਰਮੇਸਰੁ = ਵਾਹਿਗੁਰੂ ਦਾ ਹੀ ਰੂਪ ਹਨ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਕਰਕੇ ਅੱਠੇ ਪਹਿਰ ਆਪਣੇ ਗੁਰੂ ਨੂੰ ਜਾਪਿ = ਜਪਣਾ ਕਰੋ ॥੪॥੧੬॥੬੭॥

## ਆਸਾ ਮਹਲਾ ੫ ॥

## ਆਪੇ ਪੇਡੁ; ਬਿਸਥਾਰੀ ਸਾਖ ॥ ਅਪਨੀ ਖੇਤੀ; ਆਪੇ ਰਾਖ ॥੧॥

ਹੇ ਭਾਈ ! ਉਹ ਪਰਮੇਸ਼ਰ ਆਪੇ = ਆਪ ਹੀ ਮਾਇਆ ਸਬਲ ਈਸ਼ਰ ਰੂਪ ਪੇਡੁ = ਬ੍ਰਿਛ ਹੈ ਅਤੇ ਆਪ ਹੀ ਤਿੰਨਾਂ ਗੁਣਾਂ ਰੂਪੀ ਸਾਖਾ = ਸ਼ਾਖ਼ਾਵਾਂ, ਟਾਹਣੀਆਂ ਬਿਸਥਾਰੀ = ਫਲਾਉਣੀਆਂ ਕੀਤੀਆਂ ਹਨ **ਅਥਵਾ** ਆਪ ਹੀ ਅਧਿਸ਼ਠਾਨ ਰੂਪੀ ਪੇਡ ਹੈ ਤੇ ਜੀਵ ਰੂਪ ਸ਼ਾਖ਼ਾਵਾਂ ਬਿਸਥਾਰੀਆਂ ਹੋਈਆਂ ਹਨ **ਅਥਵਾ** ਆਪ ਹੀ ਈਸ਼ਰ ਰੂਪ ਬੀਜ, ਹਿਰਨ ਗਰਭ ਰੂਪੀ ਅੰਕੁਰ, ਜੀਵਾਂ ਰੂਪੀ ਪੱਤੇ, ਧਰਮ ਰੂਪੀ ਫੁੱਲ, ਆਦਿ ਬ੍ਰਿਛ ਦੀ ਨਿਆਈਂ ਹੈ **ਵਾ:** ਪਰਮੇਸ਼ਰ ਨੇ ਆਪ ਹੀ ਪੇਡੁ = ਮੁੱਢ ਰੂਪ ਗੁਰੂ ਸਰੂਪ ਬਣਾਉਣਾ ਕੀਤਾ ਹੈ ਜੋ ਸਿੱਖਾਂ ਦੇ ਹਿਰਦਿਆਂ ਅੰਦਰ ਕਰੁਣਾ, ਮੁੱਦਤਾ, ਮੈਤਰੀ, ਅਪੇਖਿਆ ਰੂਪ ਸ਼ਾਖ਼ਾਵਾਂ ਦਾ ਵਿਸਤਾਰ ਕਰਦੇ ਹਨ। ਪਰਮੇਸ਼ਰ ਨੇ ਅਪਨੀ = ਆਪਣੀ ਚੌਰਾਸੀ ਲੱਖ ਜੂਨ ਰੂਪੀ, ਸ੍ਰਿਸ਼ਟੀ ਰੂਪੀ ਖੇਤੀ = ਫ਼ਸਲ ਬੀਜ ਕੇ ਫਿਰ ਆਪੇ = ਆਪ ਹੀ ਰਾਖ = ਰੱਖਿਆ ਕਰਨ ਵਾਲਾ ਹੈ **ਵਾ:** ਆਪ ਹੀ ਗੁਰੂ ਸਰੂਪ ਹੋ ਕੇ ਸਿੱਖਾਂ ਦੇ ਹਿਰਦਿਆਂ ਵਿਚ ਸ਼ੁੱਭ ਗੁਣਾਂ ਦੀ ਖੇਤੀ ਬੀਜਣ ਵਾਲਾ ਕਿਸਾਨ ਤੇ ਆਪ ਹੀ ਕਾਮ ਕ੍ਰੋਧ ਰੂਪੀ ਜਾਨਵਰਾਂ ਤੋਂ ਰੱਖਿਆ ਕਰਨ ਵਾਲਾ ਰਖਵਾਲਾ ਹੈ ॥੧॥

## ਜਤ ਕਤ ਪੇਖਉ; ਏਕੈ ਓਹੀ ॥ ਘਟ ਘਟ ਅੰਤਰਿ; ਆਪੇ ਸੋਈ ॥੧॥ਰਹਾਉ॥

ਹੇ ਭਾਈ ! ਜਤ ਕਤ = ਜਿੱਥੇ ਕਿਤੇ ਭੀ ਏਕੈ = ਇਕ ਓਹੀ = ਉਸ ਪਰਮੇਸ਼ਰ ਨੂੰ ਹੀ ਪੇਖਉ = ਵੇਖਣਾ ਕਰੋ। ਘਟ ਘਟ = ਘਟਾਂ ਘਟਾਂ ਦੇ ਅੰਤਰਿ = ਅੰਦਰ ਸੋਈ = ਉਹ ਪਰਮੇਸ਼ਰ ਆਪੇ = ਆਪਣਾ ਆਪ ਰੂਪ ਹੀ ਹੈ ॥੧॥ਰਹਾਉ॥

## ਆਪੇ ਸੂਰੁ; ਕਿਰਣਿ ਬਿਸਥਾਰੁ ॥ ਸੋਈ ਗੁਪਤੁ; ਸੋਈ ਆਕਾਰੁ ॥੨॥

ਪਰਮੇਸ਼ਰ ਨੇ ਆਪੇ = ਆਪ ਹੀ ਸੂਰੁ = ਸੂਰਜ ਪੈਦਾ ਕੀਤਾ ਹੈ ਤੇ ਆਪ ਹੀ ਉਸ ਦੀਆਂ ਕਿਰਣਿ = ਕਿਰਨਾਂ ਨੂੰ ਬਿਸਥਾਰੁ = ਫੈਲਾਉਣਾ ਕੀਤਾ ਹੈ **ਵਾ:** ਆਪ ਹੀ ਗੁਰੂ ਰੂਪੀ ਸੂਰਜ ਹੈ ਤੇ ਆਪ ਹੀ ਉਪਦੇਸ਼ ਰੂਪ ਕਿਰਨਾਂ ਦਾ ਬਿਸਥਾਰ ਕੀਤਾ ਹੈ **ਵਾ:** ਆਪ ਹੀ ਗਿਆਨ ਰੂਪੀ ਸੂਰਜ ਹੈ ਤੇ ਆਪ ਹੀ ਸ਼ੁੱਭ ਇੱਛਾ, ਸੁਵਿਚਾਰਨਾ ਆਦਿ ਭੂਮਿਕਾ ਰੂਪੀ ਕਿਰਨਾਂ ਦਾ ਵਿਸਤਾਰ ਕੀਤਾ ਹੈ। ਸੋਈ = ਉਹੀ ਪਰਮੇਸ਼ਰ

ਗੁਪਤੁ = ਲੁਕਿਆ ਹੋਇਆ ਭਾਵ ਨਿਰਗੁਣ ਸਰੂਪ ਹੋ ਰਿਹਾ ਹੈ ਅਤੇ ਸੋਈ = ਉਹੀ ਪਰਮੇਸ਼ਰ ਆਕਾਰ = ਸੂਰਤ ਵਾਲਾ ਭਾਵ ਸਰਗੁਣ ਸਰੂਪ ਹੈ **ਵਾ:** ਉਹੀ ਪਰਮੇਸ਼ਰ ਗੁਪਤ ਰੂਪ ਵਿਚ ਈਸ਼ਰ ਹੈ ਤੇ ਉਹੀ ਪਰਮੇਸ਼ਰ ਆਕਾਰੁ = ਦੇਹਾਂ ਰੂਪ ਵਿਚ ਜੀਵ ਹੈ ॥੨॥

## ਸਰਗੁਣ ਨਿਰਗੁਣ; ਥਾਪੈ ਨਾਉ ॥ ਦੁਹ ਮਿਲਿ; ਏਕੈ ਕੀਨੋ ਠਾਉ ॥੩॥

ਸਰਗੁਣ = ਸਾਕਾਰ ਰੂਪ ਅਤੇ ਨਿਰਗੁਣ = ਨਿਰਾਕਾਰ ਰੂਪ ਜੋ ਨਾਉ = ਨਾਮ ਥਾਪੇ = ਸਥਾਪਨ ਕੀਤੇ ਹਨ। ਇਨ੍ਹਾਂ ਦੁਹ = ਦੋਵਾਂ ਵਿੱਚੋਂ ਪੁਰਖ ਭਾਵੇਂ ਕਿਸੇ ਦੀ ਉਪਾਸ਼ਨਾ ਵਿਚ ਮਿਲਿ = ਮਿਲਣਾ ਕਰੇ, ਉਹ ਏਕੈ = ਏਕਤਾ ਰੂਪੀ ਠਾਉ = ਥਾਂ ਵਿਚ ਵੱਸਣਾ ਕੀਨੋ = ਕਰਦਾ ਹੈ **ਅਥਵਾ** ਜੋ ਸਰਗੁਣ = ਈਸ਼ਰ ਅਤੇ ਨਿਰਗੁਣ = ਗੁਣਾਂ ਤੋਂ ਹੀਣਾ ਜੀਵ ਹੈ, ਇਹ ਨਾਮ ਮਾਤਰ ਹੀ ਥਾਪੇ ਹੋਏ ਹਨ, ਇਨ੍ਹਾਂ ਦੁਹ = ਦੋਨਾਂ ਵਿੱਚੋਂ ਜਿਸ ਨੇ ਜੀਵ ਦੇ ਛੇ ਵਿਕਾਰ ਅਤੇ ਈਸ਼ਰ ਦੇ ਛੇ ਗੁਣਾਂ ਦਾ ਤਿਆਗ ਕਰਕੇ ਮਿਲਾਇਆ ਹੈ, ਭਾਵ ਜੀਵ ਈਸ ਦੀ ਅਭੇਦਤਾ ਕੀਤੀ ਹੈ। ਉਨ੍ਹਾਂ ਨੇ ਸਤ ਚਿੱਤ ਅਨੰਦ ਸਰੂਪ ਬ੍ਰਹਮ ਦੇ ਵਿਚ ਠਾਉ = ਟਿਕਾਣਾ ਕੀਤਾ ਹੈ, ਭਾਵ ਬ੍ਰਹਮ ਵਿਚ ਅਭੇਦ ਹੋਇਆ ਹੈ ॥੩॥

## ਕਹੁ ਨਾਨਕ; ਗੁਰਿ ਭ੍ਰਮੁ ਭਉ ਖੋਇਆ ॥
## ਅਨਦ ਰੂਪੁ; ਸਭੁ ਨੈਨ ਅਲੋਇਆ ॥੪॥੧੭॥੬੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਿ = ਸਤਿਗੁਰਾਂ ਨੇ ਸਾਡਾ ਪੰਜ ਪ੍ਰਕਾਰ ਦਾ ਭਰਮ ਅਤੇ ਸੱਤ ਪ੍ਰਕਾਰ ਦਾ ਭਉ = ਡਰ ਖੋਇਆ = ਗਵਾ ਦਿੱਤਾ, ਭਾਵ ਨਾਸ਼ ਕਰ ਦਿੱਤਾ ਹੈ ਅਤੇ ਅਸੀਂ ਮਨ ਬੁੱਧ ਰੂਪੀ ਨੈਨ = ਨੇਤਰਾਂ ਨਾਲ ਸਭੁ = ਸਾਰਿਆਂ ਵਿਚ ਅਨਦ = ਅਨੰਦ ਰੂਪੁ = ਸਰੂਪ ਬ੍ਰਹਮ ਨੂੰ ਹੀ ਅਲੋਇਆ = ਵੇਖਣਾ ਕੀਤਾ ਹੈ ॥੪॥੧੭॥੬੮॥

## ਆਸਾ ਮਹਲਾ ੫ ॥
## ਉਕਤਿ ਸਿਆਨਪ; ਕਿਛੂ ਨ ਜਾਨਾ ॥

ਹੇ ਪਰਮੇਸ਼ਰ ! ਅਸੀਂ ਉਕਤਿ = ਕਥਨ ਕਰਨ ਦੀ ਸਿਆਨਪ = ਚਤੁਰਾਈ **ਵਾ:** ਬਾਣੀ ਕਰਕੇ ਤੁਹਾਡੇ ਉਕਤਿ = ਅਨੋਖੇ ਬਚਨ ਅਤੇ ਬੁੱਧੀ ਦੀ ਸਿਆਣਪ ਆਦਿ ਕਿਛੂ = ਕੁਝ ਭੀ ਨਹੀਂ ਜਾਨਾ = ਜਾਣਦੇ।

**[ਅੰਗ ੩੮੮]**

## ਦਿਨੁ ਰੈਣਿ; ਤੇਰਾ ਨਾਮੁ ਵਖਾਨਾ ॥੧॥

ਦਿਨੁ ਰੈਣਿ = ਰਾਤ ਦਿਨ ਤੇਰਾ = ਤੁਹਾਡਾ ਨਾਮ ਹੀ ਵਖਾਨਾ = ਕਥਨ ਕਰਦੇ ਹਾਂ ॥੧॥

## ਮੈ ਨਿਰਗੁਨ; ਗੁਣੁ ਨਾਹੀ ਕੋਇ ॥
## ਕਰਨ ਕਰਾਵਨਹਾਰ; ਪ੍ਰਭ ਸੋਇ ॥੧॥ਰਹਾਉ॥

ਹੇ ਮਹਾਰਾਜ ! ਮੈਂ ਨਿਰਗੁਨ = ਗੁਣਾਂ ਤੋਂ ਰਹਿਤ ਹਾਂ, ਮੇਰੇ ਵਿਚ ਤੇਰੀ ਪ੍ਰਾਪਤੀ ਦਾ ਗਿਆਨ ਆਦਿਕ ਕੋਇ = ਕੋਈ ਭੀ ਗੁਣ ਨਾਹੀ = ਨਹੀਂ ਹੈ। ਸੋਇ = ਸ਼ੋਭਾ ਦੇ ਮਾਲਕ ਪ੍ਰਭ = ਪਰਮੇਸ਼ਰ ! ਤੁਸੀਂ ਹੀ ਸਾਰੇ ਕਾਰਜਾਂ ਨੂੰ ਕਰਨ ਵਾਲੇ ਹੋ, ਅਤੇ ਦੇਵਤਿਆਂ ਆਦਿ ਨੂੰ ਪ੍ਰੇਰ ਕੇ ਉਨ੍ਹਾਂ ਤੋਂ ਕਰਾਵਨਹਾਰ = ਕਰਾਉਣ ਵਾਲੇ ਹੋ ॥੧॥ਰਹਾਉ॥

## ਮੂਰਖ ਮੁਗਧ; ਅਗਿਆਨ ਅਵੀਚਾਰੀ ॥ ਨਾਮ ਤੇਰੇ ਕੀ; ਆਸ ਮਨਿ ਧਾਰੀ ॥੨॥

(**ਅ - ਵੀਚਾਰੀ** ਬੋਲੋ)

ਹੇ ਮਹਾਰਾਜ ! ਅਸੀਂ ਸੰਸਾਰਕ ਵਿਹਾਰਾਂ ਦੇ ਸਮਝ ਨਾ ਹੋਣ ਕਰਕੇ ਮੂਰਖ = ਬੇਸਮਝ ਹਾਂ, ਸ਼ਾਸਤ੍ਰ ਗਿਆਨ ਤੋਂ ਰਹਿਤ ਹੋਣ ਕਰਕੇ ਮੁਗਧ = ਅਗਿਆਤ ਹਾਂ, ਤੱਤ ਸਰੂਪ ਦੇ ਗਿਆਨ ਤੋਂ ਰਹਿਤ ਹੋਣ ਕਰਕੇ ਅਗਿਆਨੀ ਹਾਂ, ਅਵੀਚਾਰੀ = ਸ੍ਰੇਸ਼ਟ ਵੀਚਾਰ ਤੋਂ ਭੀ ਰਹਿਤ ਹਾਂ। ਅਸੀਂ ਤਾਂ ਕੇਵਲ ਤੇਰੇ = ਤੁਹਾਡੇ ਨਾਮ ਕੀ = ਦੀ ਹੀ ਆਸ = ਓਟ ਆਪਣੇ ਮਨਿ = ਹਿਰਦੇ ਵਿਚ ਧਾਰੀ = ਧਾਰਨ ਕੀਤੀ ਹੋਈ ਹੈ ॥੨॥

## ਜਪੁ ਤਪੁ ਸੰਜਮੁ; ਕਰਮ ਨ ਸਾਧਾ ॥ ਨਾਮੁ ਪ੍ਰਭੂ ਕਾ; ਮਨਹਿ ਅਰਾਧਾ ॥੩॥

(**ਸਾਧਾ** ਕੱਸ ਕੇ ਬੋਲੋ)

ਹੇ ਮਹਾਰਾਜ ! ਮੈਂ ਜਪੁ = ਜਾਪ, ਤਪੁ = ਤਪੱਸਿਆ, ਸੰਜਮੁ = ਇੰਦ੍ਰੀਆਂ ਦਾ ਦਮਨ ਅਤੇ ਨਿੱਤ ਨਮਿੱਤ ਆਦਿ ਕੋਈ ਕਰਮ ਭੀ ਨ = ਨਹੀਂ ਸਾਧਾ = ਸਾਧਿਆ ਭਾਵ ਕੀਤਾ। ਹੇ ਪ੍ਰਭੂ = ਪਰਮੇਸ਼ਰ ! ਅਸਾਂ ਤਾਂ ਕੇਵਲ ਆਪ ਜੀ ਕਾ = ਦਾ ਨਾਮ ਹੀ ਆਪਣੇ ਮਨਹਿ = ਮਨ ਵਿਚ ਅਰਾਧਾ = ਅਰਾਧਣਾ ਕੀਤਾ ਹੈ ॥੩॥

## ਕਿਛੂ ਨ ਜਾਨਾ; ਮਤਿ ਮੇਰੀ ਥੋਰੀ ॥ ਬਿਨਵਤਿ ਨਾਨਕ; ਓਟ ਪ੍ਰਭ ਤੋਰੀ ॥੪॥੧੮॥੬੯॥

ਹੇ ਮਹਾਰਾਜ ! ਮੇਰੀ = ਸਾਡੀ ਮਤਿ = ਬੁੱਧੀ ਥੋਰੀ = ਥੋੜੀ ਭਾਵ ਤੁੱਛ ਹੈ ਜਿਸ ਕਰਕੇ ਅਸੀਂ ਤੁਹਾਡੇ ਸਰੂਪ ਬਾਰੇ ਕਿਛੂ = ਕੁਝ ਭੀ ਨ = ਨਹੀਂ ਜਾਨਾ = ਜਾਣਦੇ। ਸਤਿਗੁਰੂ ਜੀ ਬਿਨਵਤਿ = ਬੇਨਤੀ ਪੂਰਵਕ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਨੂੰ ਲੋਕ ਪ੍ਰਲੋਕ ਵਿਚ ਕੇਵਲ ਇਕ ਤੋਰੀ = ਤੁਹਾਡੀ ਹੀ ਓਟ = ਟੇਕ ਹੈ ॥੪॥੧੮॥੬੯॥

## ਆਸਾ ਮਹਲਾ ੫ ॥

ਸਤਿਗੁਰਾਂ ਦੇ ਪਾਸ ਕੋਈ ਪੁਰਸ਼ ਆਇਆ। ਉਸ ਨੇ ਕਿਹਾ ਕਿ ਮਹਾਰਾਜ, ਕੋਈ ਕਾਠ ਦੀ ਮਾਲਾ ਫੇਰਦਾ ਹੈ, ਕੋਈ ਰੁਦ੍ਰਾਖ ਦੀ, ਕੋਈ ਉੱਨ ਆਦਿ ਦੀ ਮਾਲਾ ਫੇਰਦੇ ਹਨ। ਤੁਸੀਂ ਕਿਹੜੀ ਮਾਲਾ ਫੇਰਦੇ ਹੋ ? ਤਾਂ ਸਤਿਗੁਰੂ ਜੀ ਗੁਰਮਤਿ ਦੀ ਮਾਲਾ ਦੱਸਦੇ ਹੋਏ ਉਪਦੇਸ਼ ਬਖ਼ਸ਼ਦੇ ਹਨ :

## ਹਰਿ ਹਰਿ ਅਖਰ ਦੁਇ; ਇਹ ਮਾਲਾ ॥ ਜਪਤ ਜਪਤ; ਭਏ ਦੀਨ ਦਇਆਲਾ ॥੧॥

ਹੇ ਭਾਈ ! ਜੋ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਰੂਪੀ ਦੁਇ = ਦੋ ਅੱਖਰ = ਵਰਨ ਹਨ, ਇਨ੍ਹਾਂ ਨੂੰ ਹੀ ਮਾਲਾ = ਸਿਮਰਨੀ ਬਣਾਉਣਾ ਕਰ **ਵਾ:** ਹਰਿ ਹਰਿ ਪਰਮੇਸ਼ਰ ਦੇ ਨਾਮ ਰੂਪ ਅੱਖਰਾਂ ਨਾਲ ਇਸ ਦੁਇ = ਦ੍ਵੈਤ ਨੂੰ ਮਾਲਾ = ਮਲਣਾ ਕਰ **ਵਾ:** ਇਹ ਅੱਖਰ ਦੁਇ = ਦੋਵਾਂ ਲੋਕਾਂ ਵਿਚ ਰੱਖਿਆ ਕਰਨ ਵਾਲੇ ਹਨ। ਇਨ੍ਹਾਂ ਨੂੰ ਅਸੀਂ ਆਪਣੇ ਚਿੱਤ ਦੀ ਮਾਲਾ ਬਣਾਇਆ ਹੈ। ਇਸ ਨਾਮ ਨੂੰ ਜਪਤ ਜਪਤ = ਜਪਦਿਆਂ ਜਪਦਿਆਂ, ਸਾਨੂੰ ਦੀਨ = ਗ਼ਰੀਬ ਹੋਇਆ ਜਾਣ ਕੇ ਪਰਮੇਸ਼ਰ ਜੀ ਸਾਡੇ 'ਤੇ ਦਇਆਲਾ = ਕ੍ਰਿਪਾਲੂ ਭਏ = ਹੋਏ ਹਨ **ਵਾ:** ਜੋ ਦੀਨਾਂ ਦੇ ਦਿਆਲੂ ਪਰਮੇਸ਼ਰ ਦਾ ਨਾਮ ਜਪਤ = ਜਪਦਾ ਹੈ, ਉਸ ਦੇ ਸਾਰੇ ਪਾਪ ਜਪਤ = ਨਾਸ ਹੋ ਜਾਂਦੇ ਹਨ ॥੧॥

## ਕਰਉ ਬੇਨਤੀ; ਸਤਿਗੁਰ ਅਪੁਨੀ ॥

ਹੇ ਭਾਈ ! ਅਪੁਨੀ = ਆਪਣੀ ਬੇਨਤੀ = ਪ੍ਰਾਥਨਾ ਸਤਿਗੁਰ = ਸੱਚੇ ਗੁਰੂ ਜੀ ਪਾਸ ਕਰਉ = ਕਰਨੀ ਕਰੋ।

## ਕਰਿ ਕਿਰਪਾ ਰਾਖਹੁ ਸਰਣਾਈ; ਮੋਕਉ ਦੇਹੁ ਹਰੇ ਹਰਿ ਜਪਨੀ ॥੧॥ਰਹਾਉ॥

ਹੇ ਸਤਿਗੁਰੂ ਜੀ ! ਤੁਸੀ ਕਿਰਪਾ = ਮਿਹਰ ਕਰਿ = ਕਰਕੇ ਸਾਨੂੰ ਆਪਣੀ ਸਰਣਾਈ = ਸ਼ਰਣ ਵਿਚ ਰਾਖਹੁ = ਰੱਖਣਾ ਕਰੋ ਅਤੇ ਮੋ = ਮੇਰੇ ਕਉ = ਤਾਈਂ ਹਰੇ = ਹਰੀ ਹਰਿ = ਪਰਮੇਸ਼ਰ ਦੇ ਨਾਮ ਦੀ ਹੀ ਜਪਨੀ = ਮਾਲਾ ਦੇਣੀ ਕਰੋ ॥੧॥ਰਹਾਉ॥

## ਹਰਿ ਮਾਲਾ; ਉਰ ਅੰਤਰਿ ਧਾਰੈ ॥ ਜਨਮ ਮਰਣ ਕਾ; ਦੂਖੁ ਨਿਵਾਰੈ ॥੨॥

ਜੋ ਪੁਰਸ਼ ਹਰਿ = ਪਰਮੇਸ਼ਰ ਦੇ ਨਾਮ ਰੂਪੀ ਮਾਲਾ = ਸਿਮਰਨੀ ਨੂੰ ਉਰ = ਹਿਰਦੇ ਦੇ ਅੰਤਰਿ = ਅੰਦਰ ਧਾਰੈ = ਧਾਰਨਾ ਕਰਦਾ ਹੈ। ਸਤਿਗੁਰੂ ਜੀ ਉਸ ਦੇ ਜੰਮਣ ਮਰਣ ਕਾ = ਦਾ ਦੂਖੁ = ਕਸ਼ਟ ਨਿਵਾਰੈ = ਨਵਿਰਤ ਕਰ ਦਿੰਦੇ ਹਨ ॥੨॥

## ਹਿਰਦੈ ਸਮ੍ਾਲੇ; ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ; ਕਤਹਿ ਨ ਡੋਲੈ ॥੩॥

ਜਿਹੜਾ ਪੁਰਸ਼ ਹਿਰਦੈ = ਦਿਲ ਵਿਚ ਸਮਾਲੈ੍ = ਯਾਦ ਕਰਦਾ ਹੈ ਅਤੇ ਮੁਖਿ = ਮੂੰਹੋਂ ਭਾਵ ਰਸਨਾ ਕਰਕੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਬੋਲੈ = ਬੋਲਦਾ ਹੈ। ਸੋ = ਉਹ ਜਨੁ = ਪੁਰਸ਼ ਇਤ ਉਤ = ਇੱਧਰ ਉੱਧਰ ਭਾਵ ਲੋਕ ਪ੍ਰਲੋਕ ਦੇ ਪਦਾਰਥਾਂ ਵਿਚ ਕਤਹਿ = ਕਦਾਚਿਤ ਭੀ ਡੋਲੈ = ਡੋਲਦਾ ਨਹੀਂ ਹੈ ॥੩॥

## ਕਹੁ ਨਾਨਕ; ਜੋ ਰਾਚੈ ਨਾਇ ॥ ਹਰਿ ਮਾਲਾ; ਤਾ ਕੈ ਸੰਗਿ ਜਾਇ ॥੪॥੧੯॥੭੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਪੁਰਸ਼ ਪ੍ਰਭ ਦੇ ਨਾਇ = ਨਾਮ ਵਿਚ ਰਾਚੈ = ਰਚ ਜਾਂਦਾ ਹੈ। ਤਾ = ਉਨ੍ਹਾਂ ਕੈ = ਦੇ ਸੰਗਿ = ਨਾਲ ਹੀ ਪ੍ਰਲੋਕ ਵਿਚ ਸਹਾਇਤਾ ਲਈ ਹਰਿ = ਹਰੀ ਦੀ ਨਾਮ ਰੂਪੀ ਮਾਲਾ = ਸਿਮਰਨੀ ਜਾਇ = ਜਾਂਦੀ ਹੈ ॥੪॥੧੯॥੭੦॥

## ਆਸਾ ਮਹਲਾ ੫ ॥

## ਜਿਸ ਕਾ ਸਭੁ ਕਿਛੁ; ਤਿਸ ਕਾ ਹੋਇ ॥ ਤਿਸੁ ਜਨ; ਲੇਪੁ ਨ ਬਿਆਪੈ ਕੋਇ ॥੧॥

ਹੇ ਭਾਈ ! ਜਿਸ ਪਰਮੇਸ਼ਰ ਕਾ = ਦਾ ਸਭੁ = ਸਾਰਾ ਕਿਛੁ = ਕੁਝ ਬਣਾਇਆ ਹੋਇਆ ਹੈ, ਜੋ ਪੁਰਸ਼ ਤਿਸ = ਉਸ ਪਰਮੇਸ਼ਰ ਕਾ = ਦਾ ਹੋਇ = ਹੋ ਕੇ ਰਹਿੰਦਾ ਹੈ। ਤਿਸੁ = ਉਸ ਜਨ = ਪੁਰਸ਼ ਨੂੰ ਕੋਇ = ਕੋਈ ਭੀ ਪਾਪਾਂ ਪੁੰਨਾਂ ਆਦਿ ਦਾ ਲੇਪੁ = ਦਾਗ਼ ਨ = ਨਹੀਂ ਬਿਆਪੈ = ਲੱਗਦਾ ॥੧॥

## ਹਰਿ ਕਾ ਸੇਵਕੁ; ਸਦ ਹੀ ਮੁਕਤਾ ॥

ਹੇ ਭਾਈ ! ਜੋ ਹਰਿ = ਪਰਮੇਸ਼ਰ ਕਾ = ਦਾ ਸੇਵਕੁ = ਦਾਸ ਬਣਦਾ ਹੈ, ਉਹ ਸਦ = ਹਮੇਸ਼ਾਂ ਹੀ ਮੁਕਤਾ = ਮੁਕਤ ਸਰੂਪ ਹੈ।

## ਜੋ ਕਿਛੁ ਕਰੈ ਸੋਈ ਭਲ ਜਨ ਕੈ; ਅਤਿ ਨਿਰਮਲ ਦਾਸ ਕੀ ਜੁਗਤਾ ॥੧॥ਰਹਾਉ॥

ਜੋ = ਜਿਹੜਾ ਕਿਛੁ = ਕੁਝ ਭੀ ਪਰਮਾਤਮਾ ਕਰੈ = ਕਰਦਾ ਹੈ, ਸੋਈ = ਉਹੀ ਉਸ ਦੇ ਜਨ = ਸੇਵਕਾਂ ਕੈ = ਦੇ ਚਿੱਤ ਵਿਚ ਭਲ = ਚੰਗਾ ਲੱਗਦਾ ਹੈ। ਇਉਂ ਉਨ੍ਹਾਂ ਦਾਸ = ਸੇਵਕਾਂ ਕੀ = ਦੀ ਅਤਿ = ਬਹੁਤ ਨਿਰਮਲ = ਸ਼ੁਧ ਜੁਗਤਾ = ਜੁਗਤੀ ਹੈ ॥੧॥ਰਹਾਉ॥

## ਸਗਲ ਤਿਆਗਿ; ਹਰਿ ਸਰਣੀ ਆਇਆ ॥ ਤਿਸੁ ਜਨ; ਕਹਾ ਬਿਆਪੈ ਮਾਇਆ ॥੨॥

ਹੇ ਭਾਈ ! ਜਿਹੜਾ ਪੁਰਸ਼ ਸਗਲ = ਸਾਰਿਆਂ ਦਾ ਆਸਰਾ ਤਿਆਗਿ = ਛੱਡ ਕੇ ਹਰਿ = ਪਰਮੇਸ਼ਰ ਦੀ ਸਰਣੀ = ਸ਼ਰਣ ਵਿਚ ਆਇਆ ਹੈ। ਤਿਸੁ = ਉਸ ਜਨ = ਪੁਰਸ਼ ਨੂੰ ਮਾਇਆ ਕਹਾ = ਕਿੱਥੇ ਬਿਆਪੈ = ਵਿਆਪ ਸਕਦੀ ਹੈ ਭਾਵ ਉਹ ਮਾਇਆ ਤੋਂ ਨਿਰਲੇਪ ਰਹਿੰਦੇ ਹਨ ॥੨॥

## ਨਾਮੁ ਨਿਧਾਨੁ; ਜਾ ਕੇ ਮਨ ਮਾਹਿ ॥ ਤਿਸ ਕਉ; ਚਿੰਤਾ ਸੁਪਨੈ ਨਾਹਿ ॥੩॥

ਹੇ ਭਾਈ ! ਜਾ = ਜਿਨ੍ਹਾਂ ਕੇ = ਦੇ ਮਨ = ਹਿਰਦੇ ਮਾਹਿ = ਵਿਚ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ। ਤਿਸ = ਉਨ੍ਹਾਂ ਪੁਰਸ਼ਾਂ ਕਉ = ਨੂੰ ਸੁਪਨੇ ਵਿਚ ਭੀ ਚਿੰਤਾ = ਫ਼ਿਕਰ ਨਾਹਿ = ਨਹੀਂ ਹਨ **ਵਾ:** ਸੰਸਾਰ ਰੂਪੀ ਸੁਪਨੇ ਦੀ ਕੋਈ ਚਿੰਤਾ ਨਹੀਂ ਹੈ ॥੩॥

## ਕਹੁ ਨਾਨਕ; ਗੁਰੁ ਪੂਰਾ ਪਾਇਆ ॥ ਭਰਮੁ ਮੋਹੁ; ਸਗਲ ਬਿਨਸਾਇਆ ॥੪॥੨੦॥੭੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਪੂਰਾ = ਪੂਰਨ ਗੁਰੂ ਨੂੰ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਦੇ ਸਰੂਪ ਦਾ ਭਰਮੁ = ਸੰਸਾ ਅਤੇ ਸਰੀਰਾਂ ਦਾ ਮੋਹੁ = ਸਨੇਹ ਆਦਿ ਸਗਲ = ਸਾਰਾ ਪਰਮੇਸ਼ਰ ਨੇ ਬਿਨਸਾਇਆ = ਨਾਸ ਕਰ ਦਿੱਤਾ ਹੈ ॥੪॥੨੦॥੭੧॥

## ਆਸਾ ਮਹਲਾ ੫ ॥
## ਜਉ ਸੁ ਪ੍ਰਸੰਨ ਹੋਇਓ; ਪ੍ਰਭੁ ਮੇਰਾ ॥ ਤਾਂ ਦੂਖੁ ਭਰਮੁ; ਕਹੁ ਕੈਸੇ ਨੇਰਾ ॥੧॥

ਹੇ ਭਾਈ ! ਜਉ = ਜਦੋਂ ਮੇਰਾ = ਸਾਡਾ ਪ੍ਰਭੁ = ਪਰਮੇਸ਼ਰ ਸਾਡੇ ਉੱਪਰ ਸੁ ਪ੍ਰਸੰਨ = ਭਲੀ ਪ੍ਰਕਾਰ ਖ਼ੁਸ਼ ਹੋਇਓ = ਹੋਇਆ। ਤਾਂ = ਤਦ ਕਹੁ = ਦੱਸੋ ਖ਼ਾਂ ਫਿਰ ਜੰਮਣ ਮਰਣ ਦਾ ਦੂਖੁ = ਕਸ਼ਟ ਅਤੇ ਸਰੂਪ ਦਾ ਭਰਮ ਕੈਸੇ = ਕਿਸ ਪ੍ਰਕਾਰ ਨੇਰਾ = ਨੇੜੇ ਆਵੇਗਾ ॥੧॥

## ਸੁਨਿ ਸੁਨਿ ਜੀਵਾ; ਸੋਇ ਤੁਮਾਰੀ ॥ ਮੋਹਿ ਨਿਰਗੁਨ ਕਉ; ਲੇਹੁ ਉਧਾਰੀ ॥੧॥ਰਹਾਉ॥

ਹੇ ਮਹਾਰਾਜ ! ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਜਾਂ ਸਤ ਸ਼ਾਸਤ੍ਰਾਂ ਦੁਆਰਾ, ਸੰਤਾਂ ਭਗਤਾਂ ਦੁਆਰਾ ਤੁਮਾਰੀ = ਤੁਹਾਡੀ ਸੋਇ = ਸ਼ੋਭਾ ਨੂੰ ਸੁਨਿ ਸੁਨਿ = ਸ੍ਰਵਨ ਕਰ ਕਰ ਕੇ ਜੀਵਾ = ਜਿਉਂਦੇ ਹਾਂ। ਮੋਹਿ = ਮੈਨੂੰ ਨਿਰਗੁਨ = ਗੁਣਾਂ ਤੋਂ ਹੀਣੇ ਕਉ = ਨੂੰ ਸੰਸਾਰ-ਸਮੁੰਦਰ ਤੋਂ ਉਧਾਰੀ = ਉਧਾਰ ਲੇਹੁ = ਲੈਣਾ ਕਰੋ ॥੧॥ਰਹਾਉ॥

## ਮਿਟਿ ਗਇਆ ਦੂਖੁ; ਬਿਸਾਰੀ ਚਿੰਤਾ ॥
## ਫਲੁ ਪਾਇਆ; ਜਪਿ ਸਤਿਗੁਰ ਮੰਤਾ ॥੨॥

ਸਾਡਾ ਜੰਮਣ ਮਰਣ ਦਾ ਦੂਖੁ = ਦੁੱਖ ਮਿਟਿ = ਨਾਸ਼ ਹੋ ਗਿਆ ਹੈ ਅਤੇ ਚਿੰਤਾ = ਸੋਚ ਵੀ ਬਿਸਾਰੀ = ਵਿਸਾਰ, ਨਵਿਰਤ ਕਰ ਦਿੱਤੀ ਹੈ।

ਸਤਿਗੁਰਾਂ ਦੇ ਮੰਤਾ = ਉਪਦੇਸ਼ ਦੁਆਰਾ ਨਾਮ ਨੂੰ ਜਪ ਕੇ ਹੀ ਇਹ ਉਪਰੋਕਤ ਫਲ ਪਾਇਆ = ਪਾਉਣਾ ਕੀਤਾ ਹੈ **ਅਥਵਾ** ਅੰਨਵੈ ਰੀਤੀ ਅਨੁਸਾਰ : ਜਿਨ੍ਹਾਂ ਨੇ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਦਾ ਮੰਤਾ = ਮੰਤ੍ਰ ਜਪਿ = ਜਪਿਆ ਹੈ, ਉਨ੍ਹਾਂ ਦਾ ਜੰਮਣ ਮਰਣ ਰੂਪੀ ਦੂਖੁ = ਦੁਖ ਵੀ ਮਿਟਿ ਗਇਆ = ਨਾਸ ਹੋ ਗਿਆ, ਚਿੰਤਾ = ਸੋਚ ਭੀ ਬਿਸਾਰੀ = ਵਿਸਰਜਨ ਭਾਵ ਵਿਦਾ ਕਰ ਦਿੱਤੀ ਅਤੇ ਉਨ੍ਹਾਂ ਨੇ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੨॥

## ਸੋਈ ਸਤਿ; ਸਤਿ ਹੈ ਸੋਇ ॥ ਸਿਮਰਿ ਸਿਮਰਿ; ਰਖੁ ਕੰਠਿ ਪਰੋਇ ॥੩॥

ਸੋਈ = ਉਹੀ ਸਤਿ = ਸੱਚਾ ਪਰਮੇਸ਼ਰ ਪਿੱਛੇ ਭੂਤਕਾਲ ਵਿਚ, ਉਹੀ ਸੱਚਾ ਪਰਮੇਸ਼ਰ ਹੁਣ ਵਰਤਮਾਨ ਸਮੇਂ ਵਿਚ ਹੈ ਅਤੇ ਸੋਇ = ਉਹੋ ਸਤਿ = ਸੱਚਾ ਪਰਮੇਸ਼ਰ ਅੱਗੇ ਭਵਿੱਖ ਕਾਲ ਵਿਚ ਹੋਵੇਗਾ। ਉਹ ਸਿਮਰਿ = ਸਿਮਰਨ ਯੋਗ ਪ੍ਰਭ ਦੇ ਨਾਮ ਨੂੰ ਸਿਮਰਿ = ਸਿਮਰਨਾ ਕਰੋ ਅਤੇ ਆਪਣੇ ਹਿਰਦੇ ਰੂਪੀ ਕੰਠਿ = ਗਲੇ ਵਿਚ ਪਰੋਇ = ਪਰੋ ਕੇ ਭਾਵ ਸਿਉਂ ਕੇ ਰਖੁ = ਰੱਖਣਾ ਕਰੋ ॥੩॥

## ਕਹੁ ਨਾਨਕ; ਕਉਨ ਉਹ ਕਰਮਾ ॥
## ਜਾ ਕੈ ਮਨਿ; ਵਸਿਆ ਹਰਿ ਨਾਮਾ ॥੪॥੨੧॥੭੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪੁਰਸ਼ ਨੂੰ ਕਉਨ = ਕਿਹੜਾ ਕਰਨੇ ਯੋਗ ਕਰਮ ਬਾਕੀ ਰਹਿ ਗਿਆ। ਜਾ = ਜਿਸ ਕੈ = ਦੇ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਦਾ ਨਾਮਾ = ਨਾਮ ਵਸਿਆ = ਵੱਸ ਗਿਆ ਹੈ ॥੪॥੨੧॥੭੨॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਗੁਰਮੁਖਾਂ ਦੀ ਮਹਿਮਾ ਅਤੇ ਮਨਮੁਖਾਂ ਦਾ ਨਿਖੇਧ ਕਰਦੇ ਹਨ।

## ਕਾਮਿ ਕ੍ਰੋਧਿ; ਅਹੰਕਾਰਿ ਵਿਗੂਤੇ ॥ ਹਰਿ ਸਿਮਰਨੁ ਕਰਿ; ਹਰਿ ਜਨ ਛੂਟੇ ॥੧॥

ਮਨਮੁਖ ਪੁਰਸ਼ ਕਾਮਿ = ਮੰਦ ਵਾਸ਼ਨਾਂ, ਕ੍ਰੋਧਿ = ਗ਼ੁੱਸਾ, ਚਿੱਤ ਦੀ ਤੀਖਣ ਬਿਰਤੀ ਅਤੇ ਅਹੰਕਾਰਿ = ਅਭਿਮਾਨ ਵਿਚ ਵਿਗੂਤੇ = ਖ਼ਰਾਬ ਹੋ ਰਹੇ ਹਨ। ਹਰਿ = ਪਰਮੇਸ਼ਰ ਦੇ ਜਨ = ਭਗਤ ਹਰਿ = ਪਰਮੇਸ਼ਰ ਨੂੰ ਸਿਮਰਨੁ = ਯਾਦ ਕਰਿ = ਕਰਕੇ ਜੰਮਣ ਮਰਣ ਦੇ ਦੁੱਖਾਂ ਤੋਂ ਛੂਟੇ = ਛੁੱਟ ਗਏ ਹਨ ॥੧॥

## ਸੋਇ ਰਹੇ; ਮਾਇਆ ਮਦ ਮਾਤੇ ॥
## ਜਾਗਤ ਭਗਤ; ਸਿਮਰਤ ਹਰਿ ਰਾਤੇ ॥੧॥ਰਹਾਉ॥

ਮਨਮੁਖ ਮਾਇਆ ਦੇ ਮਦ = ਹੰਕਾਰ ਵਿਚ ਮਾਤੇ = ਮਸਤ ਹੋ ਕੇ ਅਵਿੱਦਿਆ ਦੀ ਨੀਂਦ ਵਿਚ ਪ੍ਰਮਾਰਥ ਵੱਲੋਂ ਸੋਇ = ਸੁੱਤੇ ਰਹੇ = ਰਹਿੰਦੇ ਹਨ। ਭਗਤ = ਸੰਤ ਜਨ ਹਰਿ = ਪਰਮੇਸ਼ਰ ਦੇ ਪ੍ਰੇਮ ਰੰਗ ਵਿਚ ਰਾਤੇ = ਰੰਗੇ ਹੋਏ ਉਸ ਦਾ ਸਿਮਰਤ = ਸਿਮਰਨ ਕਰਕੇ ਗਿਆਨ ਅਵਸਥਾ ਵਿਚ ਜਾਗਤ = ਜਾਗਦੇ ਹਨ ॥੧॥ਰਹਾਉ॥

## ਮੋਹ ਭਰਮਿ; ਬਹੁ ਜੋਨਿ ਭਵਾਇਆ ॥ ਅਸਥਿਰੁ ਭਗਤ; ਹਰਿ ਚਰਣ ਧਿਆਇਆ ॥੨॥

ਮਨਮੁਖਾਂ ਨੂੰ ਸਰੀਰਾਂ ਦਾ ਮੋਹ = ਸਨੇਹ ਅਤੇ ਸਰੂਪ ਦਾ ਭਰਮਿ = ਸੰਸਾ ਹੋਣ ਕਰਕੇ ਬਹੁ = ਬੇਅੰਤ ਜੋਨਿ = ਜੂਨਾਂ ਵਿਚ ਭਵਾਇਆ = ਭਰਮਾਇਆ ਜਾਂਦਾ ਹੈ। ਪਰੰਤੂ ਹਰਿ = ਪਰਮੇਸ਼ਰ ਦੇ ਚਰਣ ਕਮਲਾਂ ਨੂੰ ਧਿਆਇਆ = ਧਿਆਉਣ ਵਾਲੇ ਭਗਤ = ਸੰਤ ਜਨ ਆਪਣੇ ਸ਼ੁੱਧ ਸਰੂਪ ਵਿਚ ਅਸਥਿਰੁ = ਇਸਥਿਤ ਹੋਏ ਹਨ ॥੨॥

## ਬੰਧਨ ਅੰਧ ਕੂਪ; ਗ੍ਰਿਹ ਮੇਰਾ ॥ ਮੁਕਤੇ ਸੰਤ; ਬੁਝਹਿ ਹਰਿ ਨੇਰਾ ॥੩॥

ਮਨਮੁਖ ਪੁਰਸ਼ ਅੰਧ ਕੂਪ = ਅੰਨ੍ਹੇ ਖੂਹ ਦੀ ਨਿਆਈਂ ਸੰਸਾਰ ਅਤੇ ਗ੍ਰਿਹ = ਘਰ ਦੇ ਬੰਧਨ = ਜੰਜਾਲਾਂ ਵਿਚ ਪਿਆ ਹੋਇਆ ਮੇਰਾ ਮੇਰਾ ਕਰਦਾ ਰਹਿੰਦਾ ਹੈ। ਪਰੰਤੂ ਸੰਤ = ਸ਼ਾਂਤ ਚਿੱਤ ਗੁਰਮੁਖ ਜਨ ਹਰਿ = ਪਰਮੇਸ਼ਰ ਨੂੰ ਨੇਰਾ = ਨੇੜੇ, ਨਿਰਣਾ ਕਰਕੇ ਬੁਝਹਿ = ਸਮਝ ਕੇ ਮੁਕਤੇ = ਬੰਧਨਾਂ ਤੋਂ ਰਹਿਤ ਹੋਏ ਹਨ ॥੩॥

## ਕਹੁ ਨਾਨਕ; ਜੋ ਪ੍ਰਭ ਸਰਣਾਈ ॥ ਈਹਾ ਸੁਖੁ; ਆਗੈ ਗਤਿ ਪਾਈ ॥੪॥੨੨॥੭੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਪੁਰਸ਼ ਪ੍ਰਭ = ਪਰਮੇਸ਼ਰ ਦੀ ਸਰਣਾਈ = ਸ਼ਰਨ ਪਏ ਹਨ। ਉਹ ਈਹਾ = ਇੱਥੇ ਸੰਸਾਰ ਵਿਚ ਸੁਖ ਪ੍ਰਾਪਤ ਕਰਦੇ ਹਨ ਅਤੇ ਆਗੈ = ਅੱਗੇ ਪ੍ਰਲੋਕ ਵਿਚ ਕੈਵਲ ਗਤਿ = ਮੁਕਤੀ ਨੂੰ ਪਾਈ = ਪ੍ਰਾਪਤ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੁੰਦੇ ਹਨ ॥੪॥੨੨॥੭੩॥

**[ਅੰਗ ੩੮੯]**

## ਆਸਾ ਮਹਲਾ ੫ ॥

***ਪ੍ਰਸ਼ਨ :*** *ਹੇ ਮਹਾਰਾਜ ! ਪਰਮੇਸ਼ਰ ਦੇ ਸੰਤ ਜਨਾਂ ਦਾ ਪਰਮੇਸ਼ਰ ਨਾਲ ਕਿਸ ਪ੍ਰਕਾਰ ਦਾ ਪਿਆਰ ਹੁੰਦਾ ਹੈ ?*
***ਉੱਤਰ :*** ਤਾਂ ਸਤਿਗੁਰੂ ਜੀ ਉੱਤਰ ਵਿਚ ਇਹ ਸ਼ਬਦ ਉਚਾਰਦੇ ਹੋਏ ਫ਼ਰਮਾਉਂਦੇ ਹਨ ਕਿ ਉਹ ਸੰਤ ਪ੍ਰਭੂ ਨੂੰ ਕਹਿੰਦੇ ਹਨ ਕਿ :

## ਤੂ ਮੇਰਾ ਤਰੰਗੁ; ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ; ਹਮ ਤੇਰੈ ਦੁਆਰੇ ॥੧॥

ਹੇ ਵਾਹਿਗੁਰੂ ! ਤੂ = ਤੂੰ ਮੇਰਾ = ਸਾਡਾ ਤਰੰਗੁ = ਜਲ ਰੂਪ ਹੈਂ ਅਤੇ ਹਮ = ਅਸੀਂ ਤੁਮਾਰੇ = ਤੁਹਾਡੇ ਵਿਚ ਰਹਿਣ ਵਾਲੇ ਮੀਨ = ਮੱਛ ਦੀ ਨਿਆਈਂ ਹਾਂ ਅਰਥਾਤ ਮਹਾਰਾਜ ਆਪ ਜੀ ਦਾ ਸਰੂਪ ਜਲ ਦੀ ਨਿਆਈਂ ਨਿਰਮਲ ਹੈ ਅਤੇ ਸਾਡਾ ਮਨ ਮੱਛ ਦੀ ਨਿਆਈਂ ਤੁਹਾਡੇ ਸਰੂਪ ਵਿਚ ਲਿਵ ਲਗਾ ਕੇ ਰਹਿੰਦਾ ਹੈ। ਤੂ = ਤੂੰ ਮੇਰਾ = ਸਾਡਾ ਠਾਕੁਰੁ = ਮਾਲਕ ਹੈਂ ਅਤੇ ਹਮ = ਅਸੀਂ ਤੇਰੈ = ਤੁਹਾਡੇ ਦੁਆਰੇ = ਦਰਵਾਜ਼ੇ ਦੇ ਸੇਵਕ ਹਾਂ ॥੧॥

## ਤੂੰ ਮੇਰਾ ਕਰਤਾ; ਹਉ ਸੇਵਕੁ ਤੇਰਾ ॥ ਸਰਣਿ ਗਹੀ; ਪ੍ਰਭ ਗੁਨੀ ਗਹੇਰਾ ॥੧॥ਰਹਾਉ॥

ਹੇ ਵਾਹਿਗੁਰੂ ! ਤੂੰ ਮੇਰਾ = ਸਾਡਾ ਕਰਤਾ = ਰਚਨਹਾਰ ਹੈਂ, ਹਉ = ਮੈਂ ਤੇਰਾ = ਤੁਹਾਡਾ ਸੇਵਕੁ = ਦਾਸ ਹਾਂ। ਹੇ ਗੁਨੀ = ਗੁਣਾਂ ਦੇ ਗਹੇਰਾ = ਸਮੁੰਦਰ ਪ੍ਰਭ = ਪਰਮੇਸ਼ਰ ! ਅਸੀਂ ਤੁਹਾਡੀ ਸਰਣਿ = ਓਟ ਗਹੀ = ਗ੍ਰਹਿਣ ਕੀਤੀ ਹੈ ॥੧॥ਰਹਾਉ॥

## ਤੂ ਮੇਰਾ ਜੀਵਨੁ; ਤੂ ਆਧਾਰੁ ॥ ਤੁਝਹਿ ਪੇਖਿ; ਬਿਗਸੈ ਕਉਲਾਰੁ ॥੨॥

ਹੇ ਪਰਮੇਸ਼ਰ ! ਤੂੰ ਮੇਰਾ = ਸਾਡਾ ਜੀਵਨੁ = ਜ਼ਿੰਦਗੀ, ਜਾਨ ਰੂਪ ਹੈਂ, ਤੂੰ ਹੀ ਸਾਡਾ ਲੋਕ-ਪ੍ਰਲੋਕ ਵਿਚ ਆਧਾਰੁ = ਆਸਰਾ ਰੂਪ ਹੈਂ। ਹੇ ਪਰਮੇਸ਼ਰ ਤੁਸੀਂ ਚੰਦਰਮਾਂ ਦੀ ਨਿਆਈਂ ਹੋ, ਤੁਝਹਿ = ਤੁਹਾਨੂੰ ਪੇਖਿ = ਦੇਖ ਕੇ ਸਾਡਾ ਹਿਰਦਾ ਕਉਲਾਰੁ = ਕਮੀਆਂ ਦੀ ਨਿਆਈਂ ਬਿਗਸੈ = ਖਿੜ ਜਾਂਦਾ ਹੈ **ਵਾ:** ਤੁਹਾਡਾ ਸਰੂਪ ਸੂਰਜ ਦੀ ਨਿਆਈਂ ਹੈ, ਤੁਹਾਨੂੰ ਵੇਖ ਕੇ ਸਾਡਾ ਹਿਰਦਾ ਕਉਲਾਰੁ = ਕਮਲ ਖਿੜ ਜਾਂਦਾ ਹੈ ॥੨॥

## ਤੂ ਮੇਰੀ ਗਤਿ ਪਤਿ; ਤੂ ਪਰਵਾਨੁ ॥ ਤੂ ਸਮਰਥੁ; ਮੈ ਤੇਰਾ ਤਾਣੁ ॥੩॥

ਹੇ ਵਾਹਿਗੁਰੂ ! ਤੂੰ ਹੀ ਸਾਡੀ ਗਤਿ = ਮੁਕਤੀ ਕਰਨ ਵਾਲਾ ਹੈਂ, ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਰੱਖਣ ਵਾਲਾ ਹੈਂ ਤੂੰ ਹੀ ਸਾਨੂੰ ਆਪਣੀ ਦਰਗਾਹ ਵਿਚ ਪਰਵਾਨੁ = ਪ੍ਰਵਾਣਨੀਕ ਕਰਨ ਵਾਲਾ ਹੈਂ। ਤੂੰ ਸਮਰਥੁ = ਸਰਬ ਸ਼ਕਤੀਵਾਨ ਹੈਂ, ਮੈ = ਮੈਨੂੰ ਤੇਰਾ = ਤੁਹਾਡਾ ਹੀ ਤਾਣੁ = ਬਲ ਹੈ ॥੩॥

## ਅਨਦਿਨੁ ਜਪਉ; ਨਾਮ ਗੁਣਤਾਸਿ ॥
## ਨਾਨਕ ਕੀ; ਪ੍ਰਭ ਪਹਿ ਅਰਦਾਸਿ ॥੪॥੨੩॥੭੪॥

ਹੇ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ! ਅਸੀਂ ਅਨਦਿਨੁ = ਰਾਤ ਦਿਨ ਇਕ-ਰਸ ਆਪ ਜੀ ਦਾ ਨਾਮ ਜਪਉ = ਜਪਦੇ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਗੁਰਸਿੱਖੋ ! ਸਾਡੇ ਜਨਾਂ ਕੀ = ਦੀ ਪ੍ਰਭ = ਪਰਮੇਸ਼ਰ ਦੇ ਪਹਿ = ਪਾਸ ਭੀ ਇਹੋ ਹੀ ਅਰਦਾਸਿ = ਬੇਨਤੀ ਹੈ ਕਿ ਰਾਤ ਦਿਨ ਨਾਮ ਵਿਚ ਲਿਵ ਲਗਾ ਕੇ ਰੱਖੀਏ ॥੪॥੨੩॥੭੪॥

## ਆਸਾ ਮਹਲਾ ੫ ॥

**ਉਥਾਨਕਾ :** ਇਕ ਵਾਰੀ ਸਤਿਗੁਰੂ ਸਾਹਿਬ ਜੀ ਗੁਰੂ ਕੇ ਮਹਿਲਾਂ ਤੋਂ ਸ੍ਰੀ ਹਰਿਮੰਦਰ ਸਾਹਿਬ ਜੀ ਵੱਲ ਆ ਰਹੇ ਸਨ ਤਾਂ ਰਸਤੇ ਵਿਚ ਇਕ ਘਰ ਵਿਚ ਕੋਈ ਮਾਈ ਰੋ ਰਹੀ ਸੀ, ਜਿਸ ਦਾ ਕੋਈ ਸੰਬੰਧੀ ਆਦਿ ਚੜ੍ਹਾਈ ਕਰ ਗਿਆ ਸੀ। ਜਦੋਂ ਹੋਰ ਅੱਗੇ ਨੂੰ ਆਏ ਤਾਂ ਕਈ ਲੋਕ ਘਰ ਵਿਚ ਹੱਸ ਰਹੇ ਸਨ, ਨੱਚਦੇ ਟੱਪਦੇ ਖ਼ੁਸ਼ੀਆਂ ਮਨਾ ਰਹੇ ਸਨ। ਇਹਨਾਂ ਲੋਕਾਂ ਦੀ ਇਹ ਹਾਲਤ ਦੇਖ ਕੇ ਸਤਿਗੁਰੂ ਜੀ ਇਹ ਸ਼ਬਦ ਉਚਾਰਨ ਕਰਦੇ ਹੋਏ ਫ਼ੁਰਮਾਉਂਦੇ ਹਨ।

## ਰੋਵਨਹਾਰੈ; ਝੂਠੁ ਕਮਾਨਾ ॥ ਹਸਿ ਹਸਿ; ਸੋਗੁ ਕਰਤ ਬੇਗਾਨਾ ॥੧॥

ਜੋ ਮਰੇ ਹੋਇਆਂ ਨੂੰ ਰੋਵਨਹਾਰੈ = ਰੋਣ ਵਾਲੇ ਹਨ, ਉਹਨਾਂ ਨੇ ਝੂਠ = ਮਿਥਿਆ ਹੀ ਕਰਮਾਂ ਨੂੰ ਕਮਾਨਾ = ਕਮਾਉਣਾ ਕੀਤਾ ਹੈ **ਵਾ:** ਜੋ ਝੂਠੇ ਸੰਸਾਰ ਵਿਚ ਝੂਠ ਦੀ ਕਮਾਈ ਕਰਦੇ ਹਨ, ਉਹੋ ਹੀ ਅੰਤ ਨੂੰ ਰੋਂਦੇ ਰਹਿੰਦੇ ਹਨ। ਜੋ ਹਸਿ ਹਸਿ = ਖ਼ੁਸ਼ ਹੋ ਕੇ ਨੱਚ ਟੱਪ ਰਹੇ ਹਨ, ਉਹ ਬੇਗਾਨਾ = ਬੇਸਮਝ ਲੋਕ ਭੀ ਅੰਤ ਨੂੰ ਸੋਗ = ਗ਼ਮ ਹੀ ਕਰਤ = ਕਰਦੇ ਰਹਿ ਜਾਂਦੇ ਹਨ ॥੧॥ ਜੈਸਾ ਕਿ :

**ਨਚਿ ਨਚਿ ਹਸਹਿ ਚਲਹਿ ਸੇ ਰੋਇ ॥** *(ਵਾਰ ਆਸਾ ਮ: ੧, ਅੰਗ ੪੬੫)*

## ਕੋ ਮੂਆ; ਕਾ ਕੈ ਘਰਿ ਗਾਵਨੁ ॥ ਕੋ ਰੋਵੈ; ਕੋ ਹਸਿ ਹਸਿ ਪਾਵਨੁ ॥੧॥ਰਹਾਉ॥

ਕੋ = ਕੋਈ ਤਾਂ ਮੂਆ = ਮਰਿਆ ਹੋਇਆ ਹੈ, ਅਤੇ ਕਾ = ਕਈਆਂ ਕੈ = ਦੇ ਘਰ ਵਿਚ ਗਾਵਨੁ = ਗਾਉਣੇ ਵਜਾਉਣੇ ਹੋ ਰਹੇ ਹਨ। ਕੋ = ਕੋਈ ਮਰਿਆਂ ਹੋਇਆਂ ਨੂੰ ਰੋਵੈ = ਰੋ ਰਿਹਾ ਹੈ ਅਤੇ ਕੋ = ਕੋਈ ਹਸਿ ਹਸਿ = ਖ਼ੁਸ਼ ਹੋ ਹੋ ਕੇ ਪਾਵਨੁ = ਪੈਂਦੇ ਹਨ ॥੧॥ਰਹਾਉ॥

**ਬਾਲ ਬਿਵਸਥਾ ਤੇ; ਬਿਰਧਾਨਾ ॥ ਪਹੁਚਿ ਨ, ਮੂਕਾ; ਫਿਰਿ ਪਛੁਤਾਨਾ ॥੨॥**

ਇਨ੍ਹਾਂ ਖ਼ੁਸ਼ੀਆਂ ਗ਼ਮੀਆਂ ਵਿਚ ਜੀਵ ਬਾਲ = ਬਚਪਨ ਦੀ ਬਿਵਸਥਾ = ਅਵਸਥਾ ਤੋਂ ਬਿਰਧਾਨਾ = ਬੁਢੇਪੇ ਤਕ ਪਹੁੰਚ ਗਿਆ। ਪਰ ਪਰਮੇਸ਼ਰ ਵਲ ਪਹੁਚਿ = ਅੱਪੜ ਨਾ ਸਕਿਆ ਅਤੇ ਨਾ ਇਸ ਦਾ ਜੰਮਣ ਮਰਣ ਦਾ ਗੇੜਾ ਮੂਕਾ = ਮੁੱਕ ਸਕਿਆ, ਫਿਰਿ = ਮੁੜ ਕੇ ਪਛੁਤਾਨਾ = ਪਸ਼ਚਾਤਾਪ ਹੀ ਕਰਦਾ ਰਹਿ ਜਾਂਦਾ ਹੈ ॥੨॥

**ਤ੍ਰਿਹੁ ਗੁਣ ਮਹਿ; ਵਰਤੈ ਸੰਸਾਰਾ ॥**
**ਨਰਕ ਸੁਰਗ; ਫਿਰਿ ਫਿਰਿ ਅਉਤਾਰਾ ॥੩॥**

ਇਹ ਸਾਰਾ ਸੰਸਾਰਾ = ਜਗਤ ਤ੍ਰਿਹੁ = ਤਿੰਨਾਂ ਗੁਣਾਂ (ਰਾਜਸੀ, ਤਾਮਸੀ, ਸਾਂਤਕੀ) ਮਹਿ = ਵਿਚ ਵਰਤੈ = ਵਰਤ ਰਿਹਾ ਹੈ। ਇਸ ਕਰਕੇ ਫਿਰਿ ਫਿਰਿ = ਮੁੜ ਮੁੜ ਕੇ ਨਰਕਾਂ ਅਤੇ ਸੁਰਗ = ਸਵਰਗਾਂ ਵਿਚ ਅਉਤਾਰਾ = ਉਤਪਤ ਹੁੰਦਾ ਰਹਿੰਦਾ ਹੈ ॥੩॥

**ਕਹੁ ਨਾਨਕ; ਜੋ ਲਾਇਆ ਨਾਮ ॥**
**ਸਫਲ ਜਨਮੁ ਤਾ ਕਾ; ਪਰਵਾਨ ॥੪॥੨੪॥੭੫॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜੋ = ਜਿਹੜੇ ਪੁਰਸ਼ਾਂ ਨੂੰ ਪਰਮੇਸ਼ਰ ਨੇ ਆਪਣੇ ਅੰਮ੍ਰਿਤ ਨਾਮ ਵਿਚ ਲਾਇਆ = ਲਾਉਣਾ ਕੀਤਾ ਹੈ। ਤਾ = ਉਨ੍ਹਾਂ ਕਾ = ਦਾ ਮਨੁੱਖਾ ਜਨਮ ਸੰਸਾਰ ਵਿਚ ਭੀ ਸਫਲ = ਸਫਲਾ ਹੈ ਤੇ ਉਹ ਦਰਗਾਹ ਵਿਚ ਭੀ ਪਰਵਾਨ = ਪ੍ਰਵਾਣਨੀਕ ਹਨ ॥੪॥੨੪॥੭੫॥

**ਆਸਾ ਮਹਲਾ ੫ ॥**

ਇਸ ਸ਼ਬਦ ਵਿਚ ਸਤਿਗੁਰੂ ਜੀ ਜਗਿਆਸੂ ਅਤੇ ਮਹਾਤਮਾ ਰੂਪ ਸਖੀ ਦਾ ਸੰਬਾਦ ਕਥਨ ਕਰਦੇ ਹਨ।

**ਸੋਇ ਰਹੀ; ਪ੍ਰਭ ਖਬਰਿ ਨ ਜਾਨੀ ॥ ਭੋਰੁ ਭਇਆ; ਬਹੁਰਿ ਪਛੁਤਾਨੀ ॥੧॥**

ਹੇ ਮਹਾਤਮਾ ਜੀ ! ਮੈਂ ਅਵਿੱਦਿਆ ਦੀ ਨੀਂਦ ਵਿਚ ਸੋਇ = ਸੁੱਤੀ ਹੀ ਰਹੀ ਹਾਂ, ਪਰੰਤੂ ਪ੍ਰਭ = ਪਰਮੇਸ਼ਰ ਦੇ ਸਿਮਰਨ ਭਜਨ ਦੀ ਖਬਰਿ = ਜਾਣਕਾਰੀ ਨ = ਨਹੀਂ ਜਾਨੀ = ਜਾਨਣਾ ਕੀਤੀ। ਜਦੋਂ ਕਾਲ ਰੂਪੀ ਭੋਰੁ = ਦਿਨ ਭਇਆ = ਹੋ ਗਿਆ ਤਾਂ ਬਹੁਰਿ = ਮੁੜ ਕੇ ਪਛੁਤਾਨੀ = ਪਸ਼ਚਾਤਾਪ ਹੀ ਕਰਦੀ ਰਹਿ ਜਾਵਾਂਗੀ ॥੧॥

**ਪ੍ਰਿਅ ਪ੍ਰੇਮ ਸਹਜਿ; ਮਨਿ ਅਨਦੁ ਧਰਉ ਰੀ ॥**

ਰੀ = ਹੇ ਜਗਿਆਸੂ ਸਖੀ ! ਪ੍ਰਿਅ = ਪਤੀ ਪਰਮੇਸ਼ਰ ਦਾ ਪ੍ਰੇਮ = ਪਿਆਰ ਧਾਰਨ ਕਰਕੇ ਸਹਜਿ = ਸੁਭਾਵਿਕ ਹੀ ਮਨਿ = ਹਿਰਦੇ ਵਿਚ ਅਨਦ = ਅਨੰਦ ਧਰਉ = ਧਾਰਨ ਕਰ।

**ਪ੍ਰਭ ਮਿਲਬੇ ਕੀ ਲਾਲਸਾ; ਤਾ ਤੇ ਆਲਸੁ ਕਹਾ ਕਰਉ ਰੀ ॥੧॥ਰਹਾਉ॥**

ਰੀ = ਹੇ ਸਖੀ ! ਜੇਕਰ ਤੈਨੂੰ ਪ੍ਰਭ = ਪਰਮੇਸ਼ਰ ਨੂੰ ਮਿਲਬੇ = ਮਿਲਣ ਕੀ = ਦੀ ਲਾਲਸਾ = ਇੱਛਾ ਹੈ, ਫਿਰ ਤਾ = ਤਿਸ ਪਰਮੇਸ਼ਰ ਦੇ ਸਿਮਰਨ ਭਜਨ ਕਰਨ ਤੇ = ਤੋਂ ਆਲਸ = ਦਲਿੱਦਰ ਕਹਾ = ਕਿਉਂ ਕਰਉ = ਕਰਦੀ ਹੈਂ ?॥੧॥ਰਹਾਉ॥

ਹੇ ਸਖੀ ! ਵੇਖ ਤੈਨੂੰ ਮੈਂ ਹੁਣ ਇਕ ਦ੍ਰਿਸ਼ਟਾਂਤ ਦੁਆਰਾ ਸਮਝਾਉਂਦੀ ਹਾਂ :

**ਕਰ ਮਹਿ; ਅੰਮ੍ਰਿਤੁ ਆਨਿ ਨਿਸਾਰਿਓ ॥ ਖਿਸਰਿ ਗਇਓ; ਭੂਮ ਪਰਿ ਡਾਰਿਓ ॥੨॥**

ਜਿਵੇਂ ਸਿਕੰਦਰ ਆਜ਼ਮ ਨੇ ਕਰਿ = ਹੱਥਾਂ ਮਹਿ = ਵਿਚ ਅੰਮ੍ਰਿਤੁ = ਆਬਿ-ਹਯਾਤ ਨੂੰ ਆਨਿ = ਲਿਆ ਕੇ ਨਿਸਾਰਿਓ = ਪ੍ਰਾਪਤ ਕੀਤਾ ਸੀ, ਭਾਵ ਬੁੱਕ ਭਰਿਆ ਸੀ ਪਰੰਤੂ ਭਾਗਾਂ ਵਿਚ ਨਾ ਹੋਣ ਕਰਕੇ ਅੰਮ੍ਰਿਤ ਦਾ ਭਰਿਆ ਬੁੱਕ ਉਹਦੇ ਹੱਥਾਂ ਵਿੱਚੋਂ ਖਿਸਰਿ = ਨਿਕਲ ਗਇਓ = ਗਿਆ ਭਾਵ ਉਸ ਨੇ ਭੂਮ=ਧਰਤੀ ਪਰਿ = ਉੱਪਰ ਡਾਰਿਓ = ਸੁੱਟ ਦਿੱਤਾ ॥੨॥

**ਦ੍ਰਿਸ਼ਟਾਂਤ :** ਇਕ ਸਿਕੰਦਰ ਆਜ਼ਮ ਹੋਇਆ ਹੈ, ਉਸ ਨੇ ਸਾਰੀ ਦੁਨੀਆਂ ਉੱਤੇ ਜਿੱਤ ਪ੍ਰਾਪਤ ਕੀਤੀ ਸੀ। ਉਹ ਆਬਿ-ਹਯਾਤ ਨੂੰ ਭਾਲਦਾ-ਭਾਲਦਾ ਪਹਾੜਾਂ ਨੂੰ ਚੀਰਦਾ, ਰਾਖ਼ਸ਼ਾਂ ਨਾਲ ਯੁੱਧ ਕਰ ਕੇ ਸੱਪਾਂ ਦੇ ਕੁੰਡ ਨੂੰ ਸ਼ਸਤਰਾਂ ਨਾਲ ਕੱਟ ਕੇ ਅੱਗੇ ਲੰਘਿਆ। ਅੱਗੇ ਇਕ ਭਿਆਨਕ ਚੱਕਰ ਚੱਲ ਰਿਹਾ ਸੀ, ਜੋ ਬਿਦੇਸ਼ੀ ਦਾ ਸਿਰ ਕੱਟ ਦਿੰਦਾ ਸੀ। ਬਹੁਤ ਯਤਨ ਕਰ ਕੇ ਉਸ ਨੂੰ ਰੋਕ ਕੇ, ਉਥੋਂ ਅੱਗੇ ਦੇਵਤਿਆਂ ਨਾਲ ਭੀ ਜੰਗ ਕਰ ਕੇ ਉਨ੍ਹਾਂ ਨੂੰ ਜਿੱਤਿਆ, ਫਿਰ ਆਬਿ-ਹਯਾਤ ਕੁੰਡ ਪਾਸ ਪਹੁੰਚਿਆ। ਦੇਵਤਿਆਂ ਨੇ ਕਿਹਾ ਕਿ ਜੇਕਰ ਇਸ ਨੇ ਅੰਮ੍ਰਿਤ ਪੀ ਲਿਆ ਤਾਂ ਇਹ ਅਮਰ ਹੋ ਜਾਵੇਗਾ ਤੇ ਸਾਨੂੰ ਦੁਖ ਦੇਵੇਗਾ, ਸਾਡਾ ਸਾਰਾ ਰਾਜ ਭਾਗ ਖੋਹ ਲਵੇਗਾ, ਉਨ੍ਹਾਂ ਨੇ ਸਭਾ ਲਗਾਈ ਤੇ ਉਰਵਸੀ ਨੂੰ ਪ੍ਰੇਰ ਕੇ ਸਿਕੰਦਰ ਦੇ ਆਬਿ-ਹਯਾਤ ਪੀਣ ਦੇ ਵਿਚ ਵਿਘਨ ਪਾਉਣ ਲਈ ਭੇਜਿਆ। ਉਹ ਇਕ ਗਿਲਝ ਦਾ ਰੂਪ ਧਾਰ ਕੇ ਆਬਿ-ਹਯਾਤ ਦੇ ਕੁੰਡ ਪਾਸ ਜਾ ਕੇ ਬੈਠ ਗਈ, ਜਿਸ ਦੇ ਸਰੀਰ ਉੱਤੇ ਕੋਈ ਖੰਭ ਨਹੀਂ ਸੀ, ਖ਼ੂਨ ਸੁੱਕ ਚੁੱਕਾ ਸੀ ਤੇ ਪੀਕ ਵਹਿ ਰਹੀ ਸੀ। ਜੈਸਾ ਕਿ :

**ਅੜਿੱਲ ॥ ਰੰਭਾ ਨਾਮ ਅਪੱਸਰਾ ਦਈ ਪਠਾਇਕੈ ॥ ਬਿਰਧ ਰੂਪ ਖਗ ਕੋ ਧਰਿ ਬੈਠੀ ਆਇਕੈ ॥**
**ਏਕ ਪੰਖ ਤਨ ਰਹਯੋ ਨ ਤਾਕੌਂ ਜਾਨਿਯੈ ॥ ਹੋ, ਜਾ ਤਨ ਲਹਯੋ ਨ ਜਾਇ ਘ੍ਰਿਣਾ ਜਿਯ ਠਾਨਿਯੈ ॥੪੭॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੧੨੮)*

ਜਦੋਂ ਸਿਕੰਦਰ ਆਬਿ-ਹਯਾਤ ਦਾ ਬੁੱਕ ਭਰ ਕੇ ਪੀਣ ਲੱਗਾ ਤਾਂ ਇਸ ਗਿਲਝ ਨੇ ਹੱਸਣ ਦੀ ਅਵਾਜ਼ ਕੀਤੀ। ਸਿਕੰਦਰ ਦੇ ਮਨ ਵਿਚ ਭਰਮ ਪੈ ਗਿਆ, ਉਸ ਨੇ ਕਿਹਾ ਕਿ ਹੇ ਨੀਚ ਗੀਧ! ਮੈਂ ਬੜੀਆਂ ਔਕੜਾਂ ਸਹਾਰ ਕੇ ਇਹ ਆਬਿ-ਹਯਾਤ ਪੀਣ ਲੱਗਾ ਹਾਂ, ਪਰ ਤੇਰੇ ਹੱਸਣ ਦਾ ਕੀ ਕਾਰਨ ਹੈ ? ਉਹ ਕਹਿਣ ਲੱਗੀ ਕਿ ਪੀ ਲੈ! ਪੀ ਲੈ! ਜੇ ਮੈਂ ਤੈਨੂੰ ਦੱਸ ਦਿੱਤਾ ਤਾਂ ਤੂੰ ਪੀ ਨਹੀਂ ਸਕੇਂਗਾ। ਕਹਿੰਦਾ ਕਿ ਪਹਿਲਾਂ ਦੱਸ ਕੀ ਕਾਰਨ ਹੈ ? ਤਾਂ ਉਹ ਰੰਭਾ ਜਿਸ ਨੇ ਗਿਲਝ ਦਾ ਰੂਪ ਧਾਰਿਆ ਹੋਇਆ ਸੀ, ਕਹਿਣ ਲੱਗੀ ਕਿ ਆਬਿ-ਹਯਾਤ ਪੀਣ ਦਾ ਭਾਵ ਹੈ ਕਿ ਅਮਰ ਹੋ ਜਾਈਦਾ ਹੈ, ਫਿਰ ਮਰੀਦਾ ਨਹੀਂ ਹੈ, ਮੈਂ ਵੀ ਇਹ ਖੋਟਾ ਪਾਣੀ ਪੀਤਾ ਹੈ, ਤੂੰ ਮੇਰੇ ਸਰੀਰ ਦੀ ਹਾਲਤ ਵੇਖ ਲੈ। ਜੈਸਾ ਕਿ :

**ਪੰਛੀ ਬਾਚ ॥ ਦੋਹਰਾ ॥ ਪੱਛ ਏਕ ਤਨ ਨਾ ਰਹਯੋ ਰਕਤ ਨ ਰਹਿਯੋ ਸਰੀਰ ॥**
**ਤਨ ਨ ਛੁਟਤ ਦੁਖ ਸੌ ਜਿਯਤ ਜਬ ਤੇ ਪਿਯੋ ਕੁਨੀਰ ॥੫੦॥**
**ਚੌਪਈ ॥ ਭਲਾ ਭਯੋ ਅੰਮ੍ਰਿਤ ਯਹ ਪੀਹੈਂ ॥ ਹਮਰੀ ਭਾਂਤਿ ਬਹੁਤ ਦਿਨ ਜੀਹੈਂ ॥**
**ਸੁਨਿ ਏ ਬਚਨ ਸਿਕੰਦਰ ਡਰਿਯੋ ॥ ਪਿਯਤ ਹੁਤੋ ਮਧੁ ਪਾਨ ਨ ਕਰਿਯੋ ॥੫੧॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੧੨੮)*

ਮੇਰੇ ਸਰੀਰ 'ਤੇ ਇਕ ਭੀ ਖੰਭ ਨਹੀਂ ਰਿਹਾ, ਖ਼ੂਨ ਸੁੱਕ ਗਿਆ ਹੈ, ਪੀਕ ਵਗਦੀ ਰਹਿੰਦੀ ਹੈ, ਪਰੰਤੂ ਜਾਨ ਨਿਕਲਦੀ ਨਹੀਂ ਹੈ, ਇਸ ਵਾਸਤੇ ਤੂੰ ਵੀ ਵੀਚਾਰ ਕਰ ਲੈ, ਫਿਰ ਜਾਨ ਨਹੀਂ ਨਿਕਲਣੀ। ਇਹ ਸੁਣ ਕੇ ਸਿਕੰਦਰ ਆਜ਼ਮ ਨੇ ਅੰਮ੍ਰਿਤ ਦਾ ਭਰਿਆ ਬੁੱਕ ਫਿਰ ਕੁੰਡ ਵਿਚ ਡੋਲ੍ਹ ਦਿੱਤਾ। ਜੈਸਾ ਕਿ :

**ਸ਼ਾਹ ਸਿਕੰਦਰ ਢੂੰਡੇ ਆਬਿਹਯਾਤ ਨੂੰ। ਫਿਰਦਾ ਵਿਚ ਪਹਾੜਾਂ ਦਿਨ ਤੇ ਰਾਤ ਨੂੰ।**
**ਪੀਤੋਸੁ ਨਾਹਿ ਪਿਆਲਾ, ਅਪਣੇ ਦਸਤ ਭਰ। ਵਜੀਦਾ ਕੌਣ ਸਾਹਿਬ ਨੋ ਆਖੈ, ਐਉਂ ਨਹੀਂ ਇੰਵ ਕਰ।**

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਜੀਵ, ਸਿਕੰਦਰ ਬਾਦਸ਼ਾਹ ਦੀ ਨਿਆਈਂ ਹੈ। ਜੋ ਜੀਵ ਪੰਜਾਂ ਕੋਸ਼ਾਂ ਰੂਪ ਪਹਾੜਾਂ ਨੂੰ ਲੰਘ ਕੇ ਇੰਦਰੀਆਂ ਰੂਪੀ ਦੇਵਤਿਆਂ ਦਾ ਦਮਨ ਕਰਕੇ ਸਬਦ, ਸਪਰਸ਼ ਆਦਿ ਵਿਸ਼ਿਆਂ ਰੂਪ ਰਾਖ਼ਸ਼ਾਂ ਨੂੰ ਦਬਾ ਕੇ ਕਾਮ ਕ੍ਰੋਧਾਦਿ ਵਿਕਾਰਾਂ ਰੂਪੀ ਸੱਪਾਂ ਦੇ ਕੁੰਡ ਨੂੰ ਕੱਟ ਕੇ ਫਿਰ ਮਨ ਰੂਪੀ ਚੱਕਰ ਨੂੰ ਭੀ ਰੋਕ ਕੇ ਇਹ ਆਤਮਾਨੰਦ ਰੂਪੀ ਆਬਿ-ਹਯਾਤ ਕੁੰਡ ਦੇ ਕੋਲ ਪਹੁੰਚ ਗਿਆ, ਤਦੋਂ ਗਿੱਲੜ ਦੀ ਨਿਆਈਂ ਕੁਬੁੱਧੀ ਜੋ ਵਿਵੇਕ ਬੈਰਾਗ ਦੇ ਖੰਭਾਂ ਤੋਂ ਹੀਣੀ ਅਤੇ ਜਿਸ ਦੇ ਵਿਚ ਪਾਪਾਂ ਰੂਪੀ ਪਾਕ ਹੈ, ਉਸ ਕੁਬੁੱਧੀ ਨੇ ਆਪਣਾ ਪ੍ਰਭਾਵ ਪਾ ਕੇ ਇਸ ਦੇ ਅੰਦਰ ਮਿਥਿਆ ਦ੍ਰਿਸ਼ਟੀ ਪੈਦਾ ਕੀਤੀ ਕਿ ਜੇਕਰ ਮੈਂ ਆਤਮਾਨੰਦ ਪ੍ਰਾਪਤ ਕਰ ਲਿਆ ਤਾਂ ਮੈਂ ਮੁਕਤ ਹੋ ਜਾਵਾਂਗਾ। ਫਿਰ ਸੰਸਾਰ ਦੇ ਸੁੱਖ ਕਿਵੇਂ ਭੋਗਾਂਗਾ ? ਇਉ ਮਨ ਬੁੱਧ ਰੂਪੀ ਹੱਥਾਂ ਵਿਚ ਪ੍ਰਾਪਤ ਹੋਇਆ ਆਤਮਾਨੰਦ ਰੂਪੀ ਆਬਿ-ਹਯਾਤ ਕੁਬੁੱਧੀ ਕਰਕੇ ਗ੍ਰਹਿਣ ਨਾ ਹੋ ਸਕਿਆ।

**ਅਥਵਾ** ਇਸੇ ਪ੍ਰਕਾਰ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਮਨੁੱਖਾ ਜਨਮ ਹੱਥ ਵਿਚ ਪ੍ਰਾਪਤ ਹੋਇਆ ਹੈ ਭਾਵ ਕਿ ਇਸ ਜਨਮ ਦੁਆਰਾ ਪਰਮੇਸ਼ਰ ਦੀ ਪ੍ਰਾਪਤੀ ਹੋਣੀ ਸੀ ਪਰੰਤੂ ਤੂੰ ਇਸ ਮਨੁੱਖਾ ਜਨਮ ਨੂੰ ਵਿਸ਼ਿਆਂ ਰੂਪੀ ਭੂਮਿ = ਧਰਤੀ ਵਿਚ ਹੀ ਸੁੱਟ ਦਿੱਤਾ ਤੇ ਤੇਰਾ ਮਨ ਬੇਮੁਖ ਹੋਣ ਰੂਪ ਖਿਸਕ ਗਿਆ।

## ਸਾਦਿ ਮੋਹਿ; ਲਾਦੀ ਅਹੰਕਾਰੇ ॥ ਦੋਸੁ ਨਾਹੀ; ਪ੍ਰਭ ਕਰਣੈਹਾਰੇ ॥੩॥

ਹੇ ਸਖੀ! ਇਹ ਸਾਰੀ ਸ੍ਰਿਸ਼ਟੀ ਜਾਂ ਤੂੰ ਖਾਣ ਪੀਣ ਦੇ ਸਾਦਿ = ਸੁਆਦਾਂ, ਸੰਬੰਧੀਆਂ ਆਦਿ ਦੇ ਮੋਹਿ = ਮੋਹ ਵਿਚ ਅਤੇ ਆਪਣੇ ਦੇਹ ਦੇ ਅਹੰਕਾਰੇ = ਅਭਿਮਾਨ ਵਿਚ ਲਾਦੀ = ਲੱਦੀ ਹੋਈ ਹੈ। ਕਰਣੈਹਾਰੇ = ਜਗਤ ਦੀ ਉਤਪਤੀ ਕਰਨ ਵਾਲੇ ਪ੍ਰਭ = ਪਰਮੇਸ਼ਰ ਵਿਚ ਕੋਈ ਦੋਸੁ ਨਾਹੀ = ਨਹੀਂ ਹੈ ॥੩॥

## ਸਾਧਸੰਗਿ; ਮਿਟੇ ਭਰਮ ਅੰਧਾਰੇ ॥
## ਨਾਨਕ; ਮੇਲੀ ਸਿਰਜਣਹਾਰੇ ॥੪॥੨੫॥੭੬॥

ਜਦੋਂ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਕਰਕੇ ਸਰੂਪ ਦਾ ਭਰਮ = ਸੰਸਾ ਅਤੇ ਅਗਿਆਨਤਾ ਦੇ ਅੰਧਾਰੇ = ਹਨੇਰੇ ਮਿਟੇ = ਮਿਟ ਜਾਂਦੇ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਦੋਂ ਸਿਰਜਣਹਾਰੇ = ਰਚਣ ਵਾਲਾ ਪਰਮੇਸ਼ਰ ਆਪਣੇ ਸਰੂਪ ਵਿਚ ਮੇਲੀ = ਮੇਲ ਲੈਂਦਾ ਹੈ ॥੪॥੨੫॥੭੬॥

## ਆਸਾ ਮਹਲਾ ੫ ॥
## ਚਰਨ ਕਮਲ ਕੀ; ਆਸ ਪਿਆਰੇ ॥ ਜਮਕੰਕਰ; ਨਸਿ ਗਏ ਵਿਚਾਰੇ ॥੧॥

(ਦੂਸਰਾ ਪਾਠ **ਜਮ ਕੰਕਰ**)

ਹੇ ਪਿਆਰੇ ਪਰਮੇਸ਼ਰ! ਜਿਨ੍ਹਾਂ ਨੂੰ ਤੇਰੇ ਚਰਨ ਕਮਲਾਂ ਕੀ = ਦੀ ਆਸ = ਇੱਛਾ, ਉਮੀਦ ਹੈ ਉਨ੍ਹਾਂ ਨੂੰ ਵੇਖ ਕੇ ਜਮਕੰਕਰ = ਜਮਦੂਤ ਵਿਚਾਰੇ ਦੂਰੋਂ ਹੀ ਨਸਿ = ਭੱਜ ਗਏ = ਜਾਂਦੇ ਹਨ **ਵਾ:** ਉਨ੍ਹਾਂ ਵਿਚਾਰੇ = ਵੀਚਾਰਵਾਨਾਂ ਦੇ ਕੋਲੋਂ ਜਮਾਂ ਦੇ ਦੂਤ ਨੱਸ ਜਾਂਦੇ ਹਨ ॥੧॥

## ਤੂ ਚਿਤਿ ਆਵਹਿ; ਤੇਰੀ ਮਇਆ ॥
## ਸਿਮਰਤ ਨਾਮ; ਸਗਲ ਰੋਗ ਖਇਆ ॥੧॥ਰਹਾਉ॥

ਹੇ ਮਹਾਰਾਜ! ਜਦੋਂ ਤੇਰੀ = ਤੁਹਾਡੀ ਮਇਆ = ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਤਦੋਂ ਤੂ = ਤੁਸੀਂ ਚਿਤਿ = ਚੇਤੇ ਆਵਹਿ = ਆਉਂਦੇ ਹੋ। ਤੁਹਾਡੇ ਨਾਮ ਦਾ ਸਿਮਰਤ = ਸਿਮਰਨ ਕਰਨ ਨਾਲ ਅਗਿਆਨ ਆਦਿਕ ਸਗਲ = ਸਾਰਾ ਰੋਗ = ਦੁੱਖ ਖਇਆ = ਖੈ ਭਾਵ ਨਾਸ ਹੋ ਜਾਂਦਾ ਹੈ ॥੧॥ਰਹਾਉ॥

**ਅਨਿਕ ਦੂਖ ਦੇਵਹਿ; ਅਵਰਾ ਕਉ ॥**
**ਪਹੁਚਿ ਨ ਸਾਕਹਿ; ਜਨ ਤੇਰੇ ਕਉ ॥੨॥**

ਹੇ ਮਹਾਰਾਜ ! ਇਹ ਜਮਦੂਤ ਅਵਰਾ = ਹੋਰਨਾਂ ਮਨਮੁਖਾਂ ਕਉ = ਨੂੰ ਤਾਂ ਅਨਿਕ = ਅਨੰਤ ਦੂਖ = ਕਸ਼ਟ ਦੇਵਹਿ = ਦਿੰਦੇ ਹਨ। ਪਰੰਤੂ ਤੇਰੇ = ਤੁਹਾਡੇ ਜਨ = ਸੇਵਕਾਂ ਕਉ = ਤਾਈਂ ਇਹ ਪਹੁਚਿ = ਅੱਪੜ ਨ = ਨਹੀਂ ਸਾਕਹਿ = ਸਕਦੇ ॥੨॥

**ਦਰਸ ਤੇਰੇ ਕੀ; ਪਿਆਸ ਮਨਿ ਲਾਗੀ ॥ ਸਹਜ ਅਨੰਦ ਬਸੈ; ਬੈਰਾਗੀ ॥੩॥**

ਹੇ ਮਹਾਰਾਜ ! ਜਿਨ੍ਹਾਂ ਗੁਰਮੁਖਾਂ ਨੂੰ ਮਨਿ = ਹਿਰਦੇ ਵਿਚ ਤੇਰੇ = ਤੁਹਾਡੇ ਦਰਸ = ਦਰਸ਼ਨਾਂ ਕੀ = ਦੀ ਪਿਆਸ = ਤ੍ਰੇਹ ਲਾਗੀ = ਲੱਗੀ ਹੋਈ ਹੈ। ਉਹ ਸੰਸਾਰ ਤੋਂ ਬੈਰਾਗੀ = ਉਪਰਾਮ ਹੋ ਕੇ ਸਹਜ = ਗਿਆਨ ਦੇ ਸਹਿਤ ਅਨੰਦ ਸਰੂਪ ਵਿਚ ਬਸੈ = ਵੱਸਦੇ ਹਨ ॥੩॥

**ਨਾਨਕ ਕੀ; ਅਰਦਾਸਿ ਸੁਣੀਜੈ ॥**
**ਕੇਵਲ ਨਾਮੁ; ਰਿਦੇ ਮਹਿ ਦੀਜੈ ॥੪॥੨੬॥੭੭॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਡੇ ਜਨਾਂ ਕੀ = ਦੀ ਅਰਦਾਸਿ = ਬੇਨਤੀ ਸੁਣੀਜੈ = ਸੁਣਨੀ ਕਰੋ। ਕੇਵਲ = ਸਿਰਫ਼ ਆਪਣਾ ਨਾਮ ਹੀ ਸਾਡੇ ਰਿਦੇ = ਹਿਰਦੇ ਮਹਿ = ਵਿਚ ਦੀਜੈ = ਦੇਣਾ ਕਰੋ ॥੪॥੨੬॥੭੭॥

**ਆਸਾ ਮਹਲਾ ੫ ॥**
**ਮਨੁ ਤ੍ਰਿਪਤਾਨੋ; ਮਿਟੇ ਜੰਜਾਲ ॥ ਪ੍ਰਭੁ ਅਪੁਨਾ; ਹੋਇਆ ਕਿਰਪਾਲ ॥੧॥**

ਹੇ ਭਾਈ ! ਉਸ ਵੇਲੇ ਸਾਡਾ ਮਨੁ = ਹਿਰਦਾ ਵੀ ਲੋਕ ਪ੍ਰਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਾਨੋ = ਰੱਜ ਗਿਆ ਅਤੇ ਹੰਗਤਾ ਮਮਤਾ, ਜੰਮਣ ਮਰਣ ਆਦਿ ਦੇ ਜੰਜਾਲ = ਬੰਧਨ ਭੀ ਮਿਟੇ = ਨਾਸ ਹੋ ਗਏ। ਜਦੋਂ ਅਪੁਨਾ = ਆਪਣਾ ਪ੍ਰਭੁ = ਪਰਮੇਸ਼ਰ ਕਿਰਪਾਲ = ਦਿਆਲੂ ਹੋਇਆ ॥੧॥

**ਸੰਤ ਪ੍ਰਸਾਦਿ; ਭਲੀ ਬਨੀ ॥**

ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੀ ਪ੍ਰਸਾਦਿ = ਕ੍ਰਿਪਾ ਦ੍ਰਿਸ਼ਟੀ ਕਰਕੇ ਸਾਡੀ ਜ਼ਿੰਦਗੀ ਭਲੀ = ਚੰਗੀ ਸੋਹਣੀ ਬਨੀ = ਬਣ ਗਈ ਹੈ।

**ਜਾ ਕੈ ਗ੍ਰਿਹ ਸਭੁ ਕਿਛੁ ਹੈ ਪੂਰਨੁ; ਸੋ ਭੇਟਿਆ ਨਿਰਭੈ ਧਨੀ ॥੧॥ਰਹਾਉ॥**

ਹੇ ਭਾਈ ! ਜਾ = ਜਿਸ ਵਾਹਿਗੁਰੂ ਕੈ = ਦੇ ਗ੍ਰਿਹ = ਘਰ ਸਚਖੰਡ ਵਿਚ ਸਭੁ = ਸਾਰਾ ਕਿਛੁ = ਕੁਝ ਹੀ ਪੂਰਨ ਹੈ; ਸੋ = ਉਹ ਨਿਰਭੈ = ਭੈ ਤੋਂ ਰਹਿਤ ਧਨੀ = ਮਾਲਕ ਸਾਨੂੰ ਭੇਟਿਆ = ਮਿਲ ਗਿਆ ਹੈ ॥੧॥ਰਹਾਉ॥

**ਨਾਮੁ ਦ੍ਰਿੜਾਇਆ; ਸਾਧ ਕ੍ਰਿਪਾਲ ॥ ਮਿਟਿ ਗਈ ਭੂਖ; ਮਹਾ ਬਿਕਰਾਲ ॥੨॥**

ਕ੍ਰਿਪਾਲ = ਦਿਆਲੂ ਸਾਧ = ਸੰਤ ਜਨਾਂ ਨੇ ਕ੍ਰਿਪਾ ਕਰਕੇ ਪਰਮੇਸ਼ਰ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ। ਜੋ ਮਹਾ = ਬਹੁਤ ਬਿਕਰਾਲ = ਭਿਆਨਕ ਆਸਾ ਰੂਪੀ ਭੂਖ = ਭੁੱਖ ਲੱਗੀ ਹੋਈ ਸੀ, ਉਹ ਭੀ ਮਿਟਿ ਗਈ = ਨਾਸ ਹੋ ਗਈ ॥੨॥

**ਠਾਕੁਰਿ ਅਪੁਨੈ; ਕੀਨੀ ਦਾਤਿ ॥ ਜਲਨਿ ਬੁਝੀ; ਮਨਿ ਹੋਈ ਸਾਂਤਿ ॥੩॥**

(**ਬੁਝੀ** ਪੋਲਾ ਬੋਲੋ)

ਜਦੋਂ ਅਪੁਨੈ = ਆਪਣੇ ਠਾਕੁਰਿ = ਸੁਆਮੀ ਪਰਮੇਸ਼ਰ ਨੇ ਸਾਨੂੰ ਨਾਮ ਦੀ ਦਾਤਿ = ਬਖ਼ਸ਼ਿਸ਼ ਦੇਣਾ ਕੀਨੀ = ਕੀਤੀ। ਉਦੋਂ ਤ੍ਰਿਸ਼ਨਾ ਆਦਿ ਦੀ ਜਲਨਿ = ਤਪਤ ਬੁਝੀ = ਬੁਝ ਗਈ ਅਤੇ ਮਨਿ = ਹਿਰਦੇ ਵਿਚ ਸਾਂਤਿ = ਸ਼ਾਂਤੀ ਹੋਈ = ਹੋ ਗਈ ॥੩॥

**[ਅੰਗ ੩੯੦]**

**ਮਿਟਿ ਗਈ ਭਾਲ; ਮਨੁ ਸਹਜਿ ਸਮਾਨਾ ॥**
**ਨਾਨਕ; ਪਾਇਆ ਨਾਮ ਖਜਾਨਾ ॥੪॥੨੭॥੭੮॥**

ਉਸ ਵੇਲੇ ਸਾਰੀ ਭਾਲ = ਖੋਜ ਭੀ ਮਿਟਿ ਗਈ = ਨਵਿਰਤ ਹੋ ਗਈ ਅਤੇ ਮਨੁ = ਹਿਰਦਾ ਭੀ ਸਹਜਿ = ਗਿਆਨ ਅਵਸਥਾ ਵਿਚ ਸਮਾਨਾ = ਸਮਾਯ ਗਿਆ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਅਸੀਂ ਗੁਰਾਂ ਪਾਸੋਂ ਨਾਮ ਦਾ ਖਜਾਨਾ = ਭੰਡਾਰਾ ਪਾਇਆ = ਪ੍ਰਾਪਤ ਕੀਤਾ ॥੪॥੨੭॥੭੮॥

**ਆਸਾ ਮਹਲਾ ੫ ॥**

**ਠਾਕੁਰ ਸਿਉ; ਜਾ ਕੀ ਬਨਿ ਆਈ ॥ ਭੋਜਨ ਪੂਰਨ; ਰਹੇ ਅਘਾਈ ॥੧॥**

ਹੇ ਭਾਈ ! ਜਾ = ਜਿਨ੍ਹਾਂ ਕੀ = ਦੀ ਠਾਕੁਰ = ਮਾਲਕ ਪਰਮੇਸ਼ਰ ਦੇ ਸਿਉ = ਨਾਲ ਪ੍ਰੀਤੀ ਬਨਿ = ਬਣ ਆਈ ਹੈ, ਉਹ ਬ੍ਰਹਮ ਗਿਆਨ ਰੂਪੀ ਪੂਰਨ = ਪੂਰੇ ਭੋਜਨ = ਖਾਣ ਯੋਗ ਪਦਾਰਥ ਨੂੰ ਛੱਕ ਕੇ ਅਘਾਈ = ਤ੍ਰਿਪਤ ਹੋ ਰਹੇ ਹਨ ॥੧॥

**ਕਛੂ ਨ ਥੋਰਾ; ਹਰਿ ਭਗਤਨ ਕਉ ॥**
**ਖਾਤ ਖਰਚਤ; ਬਿਲਛਤ ਦੇਵਨ ਕਉ ॥੧॥ਰਹਾਉ॥**

ਹਰਿ = ਪਰਮੇਸ਼ਰ ਦੇ ਭਗਤਨ = ਸੇਵਕ ਜਨਾਂ ਕਉ = ਨੂੰ ਕਛੂ = ਕੁਝ ਭੀ ਥੋਰਾ = ਥੋੜ ਨਹੀਂ ਰਹਿ ਜਾਂਦੀ। ਆਪ ਜਪਣ ਰੂਪ ਖਾਤ = ਖਾਂਦੇ ਹਨ, ਹੋਰਨਾਂ ਨੂੰ ਜਪਾਉਣ ਰੂਪ ਖਰਚਤ = ਖ਼ਰਚਦੇ ਹਨ, ਅਤੇ ਸੰਬੰਧੀਆਂ ਆਦਿ ਨੂੰ ਬਿਲਛਤ = ਅਨੰਦ ਪੂਰਵਕ ਗਿਆਨ ਦੇਵਨ = ਦੇਣ ਕਉ = ਨੂੰ ਭੀ ਕੁਝ ਥੋੜ ਨਹੀਂ ਆਉਂਦੀ ॥੧॥ਰਹਾਉ॥

**ਜਾ ਕਾ ਧਨੀ; ਅਗਮ ਗੁਸਾਈ ॥ ਮਾਨੁਖ ਕੀ; ਕਹੁ ਕੇਤ ਚਲਾਈ ॥੨॥**

ਜਾ = ਜਿਨ੍ਹਾਂ ਕਾ = ਦਾ ਧਨੀ = ਸੁਆਮੀ ਅਗਮ = ਗੰਮਤਾ ਤੋਂ ਰਹਿਤ ਗੁਸਾਈ = ਪ੍ਰਿਥਵੀ ਦਾ ਮਾਲਕ ਪਰਮੇਸ਼ਰ ਆਪ ਹੈ। ਫੇਰ ਕਹੁ = ਦੱਸੋ ਖ਼ਾਂ ਕਿ ਉਨ੍ਹਾਂ ਦੇ ਬਰਾਬਰ ਕੇਤ = ਕਿਸੇ ਮਾਨੁਖ = ਪੁਰਸ਼ ਕੀ = ਦੀ ਕੀ ਪੇਸ਼, ਚਲਾਈ = ਚੱਲ ਸਕਦੀ ਹੈ, ਭਾਵ ਕੋਈ ਵਾਹ ਪੇਸ਼ ਨਹੀਂ ਚੱਲਦੀ ॥੨॥

**ਜਾ ਕੀ ਸੇਵਾ; ਦਸ ਅਸਟ ਸਿਧਾਈ ॥**
**ਪਲਕ ਦਿਸਟਿ; ਤਾ ਕੀ ਲਾਗਹੁ ਪਾਈ ॥੩॥**

ਜਾ = ਜਿਸ ਵਾਹਿਗੁਰੂ ਕੀ = ਦੀ ਭਗਤੀ ਰੂਪੀ ਸੇਵਾ = ਟਹਿਲ ਵਿਚ ਦਸ ਅਸਟ = ਅਠਾਰਾਂ

ਸਿਧਾਈ = ਸਿੱਧੀਆਂ ਨਿਵਾਸ ਕਰਦੀਆਂ ਹਨ। ਜੇਕਰ ਉਹ ਪਰਮੇਸ਼ਰ ਪਲਕ = ਨਿਮਖ ਮਾਤਰ ਕ੍ਰਿਪਾ ਦਿਸਟਿ = ਦ੍ਰਿਸ਼ਟੀ ਕਰ ਦੇਵੇ, ਤਾਂ ਉਹ ਅਠਾਰਾਂ ਸਿੱਧੀਆਂ ਜੀਵ ਕੀ = ਦੀ ਪਾਈ = ਚਰਨੀਂ ਲਾਗਹੁ = ਲੱਗ ਜਾਂਦੀਆਂ ਹਨ **ਵਾ:** ਜਿਸ ਦੀ ਕ੍ਰਿਪਾ ਕਰਕੇ ਅਠਾਰਾਂ ਸਿੱਧੀਆਂ ਪ੍ਰਾਪਤ ਹੁੰਦੀਆਂ ਹਨ ਤਾ = ਉਸ ਵਾਹਿਗੁਰੂ ਦੀ ਚਰਨੀਂ ਲੱਗਣਾ ਕਰੀਏ ॥੩॥

**ਜਾ ਕਉ ਦਇਆ ਕਰਹੁ; ਮੇਰੇ ਸੁਆਮੀ ॥**
**ਕਹੁ ਨਾਨਕ; ਨਾਹੀ ਤਿਨ ਕਾਮੀ ॥੪॥੨੮॥੭੯॥**

ਹੇ ਮੇਰੇ = ਸਾਡੇ ਸੁਆਮੀ = ਮਾਲਕ ਪਰਮੇਸ਼ਰ ! ਜਾ = ਜਿਨ੍ਹਾਂ ਦੇ ਕਉ = ਤਾਈਂ ਤੁਸੀਂ ਦਇਆ = ਕ੍ਰਿਪਾ ਕਰਹੁ = ਕਰਦੇ ਹੋ, ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਨ = ਉਨ੍ਹਾਂ ਪੁਰਸ਼ਾਂ ਨੂੰ ਕੋਈ ਭੀ ਲੋਕ ਪ੍ਰਲੋਕ ਦੇ ਪਦਾਰਥਾਂ ਵੱਲੋਂ ਕਾਮੀ = ਕਮੀ ਭਾਵ ਥੋੜ ਨਾਹੀ = ਨਹੀਂ ਰਹਿ ਜਾਂਦੀ ॥੪॥੨੮॥੭੯॥

**ਆਸਾ ਮਹਲਾ ੫ ॥**
**ਜਉ ਮੈ; ਅਪੁਨਾ ਸਤਿਗੁਰੁ ਧਿਆਇਆ ॥**
**ਤਬ ਮੇਰੈ ਮਨਿ; ਮਹਾ ਸੁਖੁ ਪਾਇਆ ॥੧॥**

ਹੇ ਭਾਈ ! ਜਉ = ਜਦੋਂ ਮੈ = ਅਸੀਂ ਅਪੁਨਾ = ਆਪਣੇ ਸਤਿਗੁਰੁ = ਸੱਚੇ ਗੁਰਾਂ ਨੂੰ ਧਿਆਇਆ = ਧਿਆਉਣਾ ਕੀਤਾ, ਤਬ = ਤਦੋਂ ਮੇਰੈ = ਸਾਡੇ ਮਨਿ = ਹਿਰਦੇ ਨੇ ਮਹਾ = ਵੱਡਾ ਸੁਖ = ਅਨੰਦ ਪਾਇਆ = ਪਾਉਣਾ ਕੀਤਾ ॥੧॥

**ਮਿਟਿ ਗਈ ਗਣਤ; ਬਿਨਾਸਿਉ ਸੰਸਾ ॥**
**ਨਾਮਿ ਰਤੇ ਜਨ; ਭਏ ਭਗਵੰਤਾ ॥੧॥ਰਹਾਉ॥**

ਸਾਰੀ ਗਣਤ = ਗਿਣਤੀ ਮਿਣਤੀ ਭੀ ਮਿਟਿ ਗਈ = ਨਾਸ ਹੋ ਗਈ ਅਤੇ ਪ੍ਰਮਾਣਗਤ, ਪ੍ਰਮੇਯਗਤ ਆਦਿ ਸੰਸਾ = ਸੰਦੇਹ ਭੀ ਬਿਨਾਸਿਉ = ਨਾਸ ਹੋ ਗਿਆ। ਜੋ ਜਨ = ਪੁਰਸ਼ ਪ੍ਰਭੂ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਹ ਭਗਵੰਤਾ = ਪਰਮੇਸ਼ਰ ਦਾ ਹੀ ਰੂਪ ਭਏ = ਹੋ ਗਏ ਹਨ **ਵਾ:** ਭਗਵੰਤਾ = ਭਾਗਾਂ ਵਾਲੇ ਬਣ ਗਏ ਹਨ ॥੧॥ਰਹਾਉ॥

**ਜਉ ਮੈ; ਅਪੁਨਾ ਸਾਹਿਬੁ ਚੀਤਿ ॥**
**ਤਉ ਭਉ ਮਿਟਿਓ; ਮੇਰੇ ਮੀਤ ॥੨॥**

ਜਉ = ਜਦੋਂ ਮੈਂ ਅਪੁਨਾ = ਆਪਣੇ ਸਾਹਿਬੁ = ਮਾਲਕ ਪਰਮੇਸ਼ਰ ਨੂੰ ਚੀਤਿ = ਯਾਦ ਕੀਤਾ। ਹੇ ਮੇਰੇ = ਸਾਡੇ ਮੀਤ = ਮਿੱਤਰੋ ! ਤਉ = ਤਦੋਂ ਜੰਮਣ ਮਰਣ ਆਦਿ ਦਾ ਸਾਰਾ ਭਉ = ਡਰ ਮਿਟਿਓ = ਨਾਸ ਹੋ ਗਿਆ ਹੈ ॥੨॥

**ਜਉ ਮੈ; ਓਟ ਗਹੀ ਪ੍ਰਭ ਤੇਰੀ ॥ ਤਾਂ ਪੂਰਨ ਹੋਈ; ਮਨਸਾ ਮੇਰੀ ॥੩॥**

ਹੇ ਪ੍ਰਭ = ਪਰਮੇਸ਼ਰ ! ਜਉ = ਜਦੋਂ ਮੈਂ ਤੇਰੀ = ਤੁਹਾਡੀ ਓਟ = ਸ਼ਰਣ ਗਹੀ = ਗ੍ਰਹਿਣ ਕੀਤੀ। ਤਾਂ = ਤਦ ਮੇਰੀ ਸਾਰੀ ਮਨਸਾ = ਮਨ ਦੀ ਇੱਛਾ ਪੂਰਨ = ਪੂਰੀ ਹੋਈ = ਹੋ ਗਈ ॥੩॥

## ਦੇਖਿ ਚਲਿਤ; ਮਨਿ ਭਏ ਦਿਲਾਸਾ ॥
## ਨਾਨਕ ਦਾਸ; ਤੇਰਾ ਭਰਵਾਸਾ ॥੪॥੨੯॥੮੦॥

ਹੇ ਪਰਮੇਸ਼ਰ ! ਤੁਹਾਡੇ ਚਲਿਤ = ਕੌਤਕ ਦੇਖਿ = ਵੇਖ ਕੇ ਸਾਡਾ ਮਨ ਦਿਲਾਸਾ = ਧੀਰਜਤਾ ਦੇ ਸਹਿਤ ਭਏ = ਹੋਇਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਨੂੰ ਦਾਸ = ਸੇਵਕ ਨੂੰ ਤੇਰਾ = ਤੁਹਾਡਾ ਹੀ ਭਰਵਾਸਾ = ਭਰੋਸਾ ਹੈ ॥੪॥੨੯॥੮੦॥

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਸੰਸਾਰ ਦੇ ਪਦਾਰਥਾਂ ਨੂੰ ਦੁੱਖ ਰੂਪ ਅਤੇ ਮਿਥਿਆ ਕਥਨ ਕਰਦੇ ਹੋਏ ਕਾਲ ਦੀ ਪ੍ਰਬਲਤਾ ਦਿਖਾਉਂਦੇ ਹੋਏ ਹਰੀ ਦੇ ਗੁਣ ਗਾਉਣ ਲਈ ਉਚਾਰਨ ਕਰਦੇ ਹਨ।

## ਅਨਦਿਨੁ ਮੂਸਾ; ਲਾਜੁ ਟੁਕਾਈ ॥
## ਗਿਰਤ ਕੂਪ ਮਹਿ; ਖਾਹਿ ਮਿਠਾਈ ॥੧॥

ਹੇ ਭਾਈ ! ਇਹ ਅਨਦਿਨੁ = ਰਾਤ ਅਤੇ ਦਿਨ ਰੂਪੀ ਮੂਸਾ = ਚੂਹੇ ਤੇਰੀ ਉਮਰ ਰੂਪੀ ਲਾਜੁ = ਲੱਜ ਭਾਵ ਰੱਸੀ ਨੂੰ ਟੁਕਾਈ = ਟੁੱਕੀ ਜਾ ਰਹੇ ਹਨ, ਪਰੰਤੂ ਤੂੰ ਗ੍ਰਿਹਸਤ ਰੂਪ ਕੂਪ = ਖੂਹ ਮਹਿ = ਵਿਚ ਗਿਰਤ = ਡਿੱਗਿਆ ਹੋਇਆ ਵਿਸ਼ੇ ਰਸ ਰੂਪੀ ਮਿਠਾਈ = ਮਠਿਆਈ ਖਾਈ = ਖਾ ਰਿਹਾ ਹੈਂ ॥੧॥

**ਦ੍ਰਿਸ਼ਟਾਂਤ :** ਜਿਵੇਂ ਇਕ ਬ੍ਰਾਹਮਣ ਜੰਗਲ ਵਿਚ ਗਿਆ, ਜਿਥੇ ਉਹ ਅਚਾਨਕ ਬਿਪਤਾ ਵਿਚ ਫਸ ਗਿਆ ਤੇ ਅਨੇਕਾਂ ਮੁਸੀਬਤਾਂ ਉਸ ਦੇ ਗਲ ਆ ਪਈਆਂ। ਇਕ ਪਾਸਿਓਂ ਬੜੀ ਵੱਡੀ ਭਿਆਨਕ ਰੂਪ ਵਾਲੀ ਡਾਇਣ ਆਪਣੀਆਂ ਬਾਹਵਾਂ ਨਾਲ ਦਰੱਖ਼ਤਾਂ ਨੂੰ ਭੰਨੀ ਆ ਰਹੀ ਹੈ, ਦੂਜੇ ਪਾਸੇ ਜੰਗਲ ਨੂੰ ਅੱਗ ਲੱਗੀ ਹੋਈ ਵੇਖੀ, ਤੀਜੇ ਪਾਸੇ ਨਦੀ ਚੜ੍ਹੀ ਹੋਈ ਹੈ, ਇਨ੍ਹਾਂ ਤੋਂ ਡਰਦਾ ਜਦੋਂ ਪਿੱਛੇ ਨੂੰ ਮੁੜਿਆ ਤਾਂ ਪਿਛਲੇ ਪਾਸੇ ਇਕ ਭੁੱਖਾ ਸ਼ੇਰ ਖੜਾ ਸੀ। ਇਹ ਸਭ ਕੁਝ ਦੇਖ ਕੇ ਬਹੁਤ ਭੈ-ਭੀਤ ਹੋ ਗਿਆ, ਜਾਨ ਬਚਾਉਣ ਲਈ ਨੇੜੇ ਇਕ ਖੂਹ ਵੇਖ ਕੇ ਉਸ ਕਿਨਾਰੇ ਬੋਹੜ ਦੇ ਬ੍ਰਿਛ ਦੀ ਲਮਕਦੀ ਹੋਈ ਜੜ੍ਹ ਨੂੰ ਫੜ ਕੇ ਖੂਹ ਵਿਚ ਲਮਕ ਗਿਆ। ਜਦ ਹੇਠਾਂ ਨਿਗਾਹ ਮਾਰੀ ਤਾਂ ਇਕ ਬਹੁਤ ਵੱਡਾ ਸੱਪ (ਅਸਰਾਲ) ਮੂੰਹ ਅੱਡੀ ਫੁੰਕਾਰੇ ਮਾਰ ਰਿਹਾ ਹੈ। ਜਦ ਉਪਰ ਨਿਗਾਹ ਕੀਤੀ ਤਾਂ ਇਕ ਮਸਤ ਹਾਥੀ ਆ ਗਿਆ। ਜਿਸ ਜੜ੍ਹ ਨਾਲ ਲਮਕਦਾ ਪਿਆ ਸੀ, ਉਸ ਨਾਲ ਮਾਖਿਓ ਲੱਗਾ ਸੀ, ਲਮਕਣ ਨਾਲ ਹਿੱਲ ਕੇ ਮਾਖਿਓ ਦਾ ਸ਼ਹਿਦ ਉਸ ਦੇ ਮੂੰਹ ਉੱਪਰ ਚੋਣ ਲੱਗ ਪਿਆ। ਫਿਰ ਕੀ ਦੇਖਦਾ ਹੈ ਕਿ ਜਿਸ ਜੜ੍ਹ ਨਾਲ ਇਹ ਲਮਕਿਆ ਹੋਇਆ ਸੀ, ਉਸ ਨੂੰ ਕਾਲਾ ਤੇ ਚਿੱਟਾ ਦੋ ਚੂਹੇ ਕੁਤਰੀ ਜਾ ਰਹੇ ਸਨ, ਪਰੰਤੂ ਇਹ ਸਭ ਕੁਝ ਜਾਣਦਾ ਹੋਇਆ ਵੀ ਉਸ ਸ਼ਹਿਦ ਦੇ ਮਿੱਠੇ ਰਸ ਵਿਚ ਸਭ ਕੁਝ ਭੁੱਲ ਗਿਆ। ਆਖ਼ਰ ਚੂਹਿਆਂ ਨੇ ਜੜ੍ਹ ਕੱਟ ਦਿੱਤੀ ਤੇ ਉਹ ਬ੍ਰਾਹਮਣ ਵਿਚਾਰਾ ਸੱਪ ਦੇ ਮੂੰਹ ਵਿਚ ਜਾ ਪਿਆ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਜੀਵ ਰੂਪੀ ਬ੍ਰਾਹਮਣ ਸੰਸਾਰ ਰੂਪੀ ਬਨ ਵਿਚ ਆਇਆ ਹੋਇਆ ਹੈ, ਜਿਸ ਦੇ ਇਕ ਪਾਸੇ ਬਿਰਧ ਅਵਸਥਾ ਰੂਪੀ ਡਾਇਣ ਆਪਣੀਆਂ ਰੋਗਾਂ ਰੂਪ ਬਾਹਵਾਂ ਨਾਲ ਜਵਾਨੀ ਰੂਪ ਬ੍ਰਿਛਾਂ ਦੇ ਟਾਹਣਿਆਂ ਨੂੰ ਭੰਨਦੀ ਹੋਈ ਆ ਰਹੀ ਹੈ, ਦੂਜੇ ਪਾਸੇ ਤ੍ਰਿਸ਼ਨਾ ਰੂਪੀ ਅੱਗ ਮੱਚ ਰਹੀ ਹੈ, ਤੀਜੇ ਪਾਸੇ ਆਸਾ ਰੂਪੀ ਨਦੀ ਚੜ੍ਹੀ ਹੋਈ ਹੈ ਭਾਵ ਉਸ ਵਿਚ ਪਦਾਰਥਾਂ ਦਾ ਹੜ੍ਹ ਆਇਆ ਹੋਇਆ ਹੈ, ਚੌਥੇ ਪਾਸੇ ਹੰਕਾਰ ਰੂਪੀ ਸ਼ੇਰ ਗਰਜ ਰਿਹਾ ਹੈ। ਇਉਂ ਜੀਵ ਕਰਮਾਂ ਦੇ ਵੱਸ ਸਰੀਰ ਰੂਪ ਖੂਹ ਵਿਚ ਲਟਕ ਰਿਹਾ ਹੈ, ਗ੍ਰਿਹਸਥ ਰੂਪ ਬੋਹੜ ਦਾ ਬ੍ਰਿਛ ਹੈ, ਉਮਰ ਰੂਪੀ ਜੜ੍ਹ ਹੈ, ਵਰਸ (ਵਰ੍ਹਾ) ਰੂਪੀ ਹਾਥੀ ਹੈ, ਇਸ ਦੀ ਉਮਰ ਰੂਪੀ ਜੜ੍ਹ ਨੂੰ ਦਿਨ ਤੇ ਰਾਤ ਰੂਪੀ ਦੋ ਕਾਲੇ ਚਿੱਟੇ ਚੂਹੇ ਕੁਤਰ ਰਹੇ ਹਨ, ਫਿਰ ਵੀ ਜੀਵ ਨੂੰ ਮਾਇਆ ਰੂਪੀ

ਮਾਖਿਓ ਦੇ ਸ਼ਬਦਾਦਿ ਰੂਪੀ ਵਿਸ਼ਿਆਂ ਰੂਪੀ ਸ਼ਹਿਦ ਮਿੱਠਾ ਲੱਗ ਰਿਹਾ ਹੈ, ਇਨ੍ਹਾਂ ਵਿਸ਼ਿਆਂ ਵਿਚ ਲੱਗਾ ਹੋਇਆ ਸਭ ਕੁਝ ਭੁੱਲੀ ਬੈਠਾ ਹੈ ਤੇ ਅਖ਼ੀਰ ਜਦੋਂ ਇਸ ਦੀ ਉਮਰ ਰੂਪੀ ਟਾਹਣੀ ਕੁਤਰੀ ਗਈ ਤਾਂ ਇਹ ਕਾਲ ਰੂਪੀ ਸੱਪ ਦੇ ਮੂੰਹ ਵਿਚ ਜਾ ਪਿਆ, ਪਰੰਤੂ ਆਪਣੇ ਮਨੁੱਖਾ ਜੀਵਨ ਵਿਚ ਕੁਝ ਭੀ ਸਵਾਰ ਨਾ ਸਕਿਆ।

## ਸੋਚਤ ਸਾਚਤ; ਰੈਨਿ ਬਿਹਾਨੀ ॥

ਸੋਚਤ ਸਾਚਤ = ਸੋਚਦਿਆਂ-ਸੋਚਦਿਆਂ **ਵਾ:** ਸੰਸਾਰ ਵਿਚ ਫਸਣ ਦੀਆਂ ਸੋਚਾਂ ਨੂੰ ਸੋਚਤ = ਸੋਚਦਿਆਂ ਤੇ ਧਨ ਆਦਿ ਸਾਚਤ = ਸੰਚਤ ਭਾਵ ਇਕੱਤਰ ਕਰਦਿਆਂ ਉਮਰ ਰੂਪੀ ਰੈਨਿ = ਰਾਤ ਬਿਹਾਨੀ = ਗੁਜ਼ਰ ਰਹੀ ਹੈ।

## ਅਨਿਕ ਰੰਗ ਮਾਇਆ ਕੇ ਚਿਤਵਤ;
## ਕਬਹੂ ਨ ਸਿਮਰੈ ਸਾਰਿੰਗਪਾਨੀ ॥੧॥ਰਹਾਉ॥

ਮਾਇਆ ਦੀ ਪ੍ਰਾਪਤੀ ਕੇ = ਦੇ ਅਨਿਕ = ਅਨੇਕਾਂ ਰੰਗ = ਕੌਤਕਾਂ ਨੂੰ ਚਿਤਵਤ = ਚਿਤਵਦਾ ਰਹਿੰਦਾ ਹੈ, ਪਰੰਤੂ ਸਾਰਿੰਗਪਾਨੀ = ਸਾਰੰਗ ਨਾਮੇ ਧਨੁਖ ਨੂੰ ਆਪਣੇ ਪਾਨੀ = ਹੱਥਾਂ ਵਿਚ ਧਾਰਨ ਵਾਲੇ ਜਾਂ ਸਾਰ ਗ੍ਰਹਿਣ ਕਰਾਉਣ ਵਾਲੇ ਪਰਮੇਸ਼ਰ ਨੂੰ ਕਬਹੂ = ਕਦਾਚਿਤ ਭੀ ਸਿਮਰੈ = ਸਿਮਰਦਾ ਨਹੀਂ ਹੈ ॥੧॥ਰਹਾਉ॥

## ਦ੍ਰੁਮ ਕੀ ਛਾਇਆ; ਨਿਹਚਲ ਗ੍ਰਿਹੁ ਬਾਂਧਿਆ ॥
## ਕਾਲ ਕੈ ਫਾਂਸਿ; ਸਕਤ ਸਰੁ ਸਾਂਧਿਆ ॥੨॥

ਦ੍ਰੁਮ = ਬ੍ਰਿਛ ਕੀ = ਦੀ ਛਾਇਆ = ਛਾਂ ਵਾਂਗ ਜੋ ਅਨਸਥਿਰ ਸਰੀਰ ਜਾਂ ਸੰਸਾਰ ਹੈ, ਤਿਸ ਨੂੰ ਨਿਹਚਲ = ਅਚੱਲ ਜਾਣ ਕੇ ਗ੍ਰਿਹੁ = ਘਰ ਬਾਂਧਿਆ = ਬੰਨ੍ਹੀ ਬੈਠਾ ਹੈ ਭਾਵ ਆਸ ਲਾਈ ਹੋਈ ਹੈ ਕਿ ਮੈਂ ਸਦਾ ਜਿਉਂਦਾ ਰਹਾਂਗਾ। ਇਉਂ ਇਸ ਨੂੰ ਸਕਤ = ਮਾਇਆ ਦੀ ਫਾਂਸਿ = ਫਾਹੀ ਵਿਚ ਫਸੇ ਹੋਏ ਨੂੰ ਕਾਲ ਨੇ ਆਪਣਾ ਮੌਤ ਰੂਪੀ ਸਰੁ = ਤੀਰ ਸਾਂਧਿਆ = ਖਿੱਚਿਆ ਹੋਇਆ ਹੈ **ਵਾ:** ਕਾਲ ਨੇ ਫਾਹੀ ਅਤੇ ਸਕਤ = ਮਾਇਆ ਨੇ ਬਾਣ ਖਿੱਚਿਆ ਹੋਇਆ ਹੈ ॥੨॥

## ਬਾਲੂ ਕਨਾਰਾ; ਤਰੰਗ ਮੁਖਿ ਆਇਆ ॥
## ਸੋ ਥਾਨੁ; ਮੂੜਿ ਨਿਹਚਲੁ ਕਰਿ ਪਾਇਆ ॥੩॥

ਬਾਲੂ = ਰੇਤੇ ਦੇ ਕਨਾਰਾ = ਕੰਢੇ ਦੀ ਨਿਆਈਂ ਪੰਜਾਂ ਤੱਤਾਂ ਰੂਪੀ ਰੇਤੇ ਦਾ ਇਹ ਸਰੀਰ ਹੈ, ਜੋ ਕਾਲ ਰੂਪੀ ਦਰਿਆ ਦੀ ਮੌਤ ਰੂਪ ਤਰੰਗ = ਲਹਿਰ ਦੇ ਪ੍ਰਵਾਹ ਰੂਪੀ ਮੁਖਿ = ਮੂੰਹ ਵਿਚ ਆਇਆ = ਆ ਰਿਹਾ ਹੈ। ਸੋ = ਉਸ ਨਾਸਵੰਤ ਸਰੀਰ ਰੂਪੀ ਥਾਨੁ = ਅਸਥਾਨ ਨੂੰ ਮੂੜਿ = ਮੂਰਖ ਜੀਵਾਂ ਨੇ ਨਿਹਚਲੁ = ਅਚੱਲ ਜਾਣ ਕਰਿ = ਕਰਕੇ ਉਸ ਵਿਚ ਮੋਹ ਪਾਇਆ ਹੋਇਆ ਹੈ ॥੩॥

## ਸਾਧਸੰਗਿ; ਜਪਿਓ ਹਰਿ ਰਾਇ ॥
## ਨਾਨਕ; ਜੀਵੈ ਹਰਿ ਗੁਣ ਗਾਇ ॥੪॥੩੦॥੮੧॥

ਹੇ ਭਾਈ ! ਜਿਨ੍ਹਾਂ ਨੇ ਸਾਧਸੰਗਿ = ਸ੍ਰੇਸ਼ਟ ਜਨਾਂ ਦੇ ਨਾਲ ਮਿਲ ਕੇ ਰਾਇ = ਰਾਜਾ ਸਰੂਪ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿਓ = ਜਪਿਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਇ = ਗਾਉਣ ਕਰਕੇ ਸਦਾ ਹੀ ਜੀਵੈ = ਜਿਉਂਦੇ ਹਨ ॥੪॥੩੦॥੮੧॥

# ਆਸਾ ਮਹਲਾ ੫ ਦੁਤੁਕੇ ੯ ॥

(**ਨੌਂ** ਬੋਲੋ)

ਇਕ ਵਾਰ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਆਪਣੇ ਸਿੱਖਾਂ ਸਮੇਤ ਬਾਹਰ ਜੰਗਲ ਵਿੱਚੋਂ ਲੰਘ ਰਹੇ ਸੀ। ਉਥੇ ਦੂਰ ਉਜਾੜ ਵਿਚ ਇਕ ਮੁਰਦਾ ਦੇਹੀ ਪਈ ਸੀ। ਉਸ ਨੂੰ ਵੇਖ ਕੇ ਮਹਾਰਾਜ ਜੀ ਇਹ ਵੈਰਾਗਮਈ ਸ਼ਬਦ ਉਚਾਰਨ ਕਰਦੇ ਹਨ।

ਇਕ ਬੰਦ ਵਿਚ ਦੁਤੁਕੇ = ਦੋ ਦੋ ਤੁਕਾਂ ਵਾਲੇ ੯ = ਨੌਂ ਸ਼ਬਦ ਆਉਣਗੇ।

## ਉਨ ਕੈ ਸੰਗਿ; ਤੂ ਕਰਤੀ ਕੇਲ ॥ ਉਨ ਕੈ ਸੰਗਿ; ਹਮ ਤੁਮ ਸੰਗਿ ਮੇਲ ॥

ਹੇ ਦੇਹ! ਉਨ = ਉਸ ਜੀਵਾਤਮਾ ਕੈ = ਦੇ ਸੰਗਿ = ਸਾਥ ਕਰਕੇ ਤੂ = ਤੂੰ ਕੇਲ = ਖ਼ੁਸ਼ੀਆਂ ਕਰਤੀ = ਕਰਦੀ ਸੀ। ਉਨ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ ਕਰਕੇ ਹੀ ਹਮ = ਸਾਡਾ ਤੇ ਤੁਮ = ਤੁਹਾਡਾ ਭਾਵ ਮੈਂ ਤੇਰਾ ਹਾਂ, ਤੂੰ ਮੇਰਾ ਹੈਂ, ਇਉਂ ਸੰਬੰਧੀਆਂ ਦੇ ਸੰਗਿ = ਨਾਲ ਮੇਲ-ਜੋਲ ਬਣਿਆ ਹੋਇਆ ਸੀ।

## ਉਨ੍ ਕੈ ਸੰਗਿ; ਤੁਮ ਸਭੁ ਕੋਊ ਲੋਰੈ ॥ ਓਸੁ ਬਿਨਾ; ਕੋਊ ਮੁਖੁ ਨਹੀ ਜੋਰੈ ॥੧॥

ਉਨ੍ = ਉਸ ਜੀਵਾਤਮਾ ਕੈ = ਦੇ ਤੇਰੇ ਸੰਗਿ = ਨਾਲ ਹੋਣ ਕਰਕੇ ਤੁਮ = ਤੈਨੂੰ ਸਭੁ = ਸਾਰੇ ਕੋਊ = ਕੋਈ ਹੀ ਲੋਰੈ = ਚਾਹੁੰਦੇ ਹਨ। ਹੁਣ ਓਸੁ = ਉਸ ਜੀਵਾਤਮਾ ਤੋਂ ਬਿਨਾ = ਬਗ਼ੈਰ ਮੁਰਦਾ ਹੋਈ ਪਈ ਹੈ ਜਿਸ ਕਰਕੇ ਤੇਰੇ ਨਾਲ ਕੋਊ = ਕੋਈ ਮੁਖ = ਮੂੰਹ ਭੀ ਨਹੀਂ ਜੋਰੈ = ਜੋੜਦਾ ਭਾਵ ਤੇਰੀ ਕੋਈ ਬਾਤ ਵੀ ਨਹੀਂ ਪੁੱਛਦਾ ॥੧॥

## ਤੇ ਬੈਰਾਗੀ; ਕਹਾ ਸਮਾਏ ॥ ਤਿਸੁ ਬਿਨੁ; ਤੁਹੀ ਦੁਹੇਰੀ ਰੀ ॥੧॥ਰਹਾਉ॥

ਹੇ ਦੇਹ ! ਤੇ = ਉਹ ਬੈਰਾਗੀ = ਵੈਰਾਗਵਾਨ ਜੀਵ ਕਹਾ = ਕਿਥੇ ਜਾ ਕੇ ਸਮਾਏ = ਸਮਾਅ ਗਿਆ ਹੈ। ਰੀ = ਹੇ ਦੇਹੀ ! ਤਿਸੁ = ਉਸ ਜੀਵਾਤਮਾ ਤੋਂ ਬਿਨੁ = ਬਗ਼ੈਰ ਤੁਹੀ = ਤੂੰ ਦੁਹੇਰੀ = ਦੁਖੀ ਹੋ ਰਹੀ ਹੈਂ ॥੧॥ਰਹਾਉ॥

## ਉਨ੍ ਕੈ ਸੰਗਿ; ਤੂ ਗ੍ਰਿਹ ਮਹਿ ਮਾਹਰਿ ॥ ਉਨ੍ ਕੈ ਸੰਗਿ; ਤੂ ਹੋਈ ਹੈ ਜਾਹਰਿ ॥

ਹੇ ਦੇਹੀ! ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ ਕਰਕੇ ਹੀ ਤੂ = ਤੂੰ ਗ੍ਰਿਹ = ਘਰ ਮਹਿ = ਵਿਚ ਮਾਹਰਿ = ਪ੍ਰਸਿੱਧ ਮੁਖੀ ਬਣ ਰਹੀ ਹੈਂ। ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ 'ਤੇ ਤੂੰ ਸਾਰੇ ਜਾਹਰਿ = ਪ੍ਰਤੱਖ ਹੋ ਰਹੀ ਹੈਂ।

## ਉਨ੍ ਕੈ ਸੰਗਿ; ਤੂ ਰਖੀ ਪਪੋਲਿ ॥ ਓਸੁ ਬਿਨਾ; ਤੂੰ ਛੂਟਕੀ ਰੋਲਿ ॥੨॥

ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ 'ਤੇ ਤੂੰ ਪਪੋਲਿ = ਪਾਲ ਪਲੋਸ ਕੇ ਰੱਖੀ ਹੋਈ ਸੀ। ਓਸੁ = ਉਸ ਜੀਵਾਤਮਾ ਤੋਂ ਬਿਨਾ = ਬਗ਼ੈਰ ਤੂੰ ਛੁਟਕੀ = ਛੁੱਟੜ ਹੋਈ ਰੋਲਿ = ਰੁਲ ਰਹੀ ਹੈਂ ॥੨॥

## ਉਨ੍ ਕੈ ਸੰਗਿ; ਤੇਰਾ ਮਾਨੁ ਮਹਤੁ ॥ ਉਨ੍ ਕੈ ਸੰਗਿ; ਤੁਮ ਸਾਕੁ ਜਗਤੁ ॥

(**ਮਹੱਤ** ਅੱਧਕ ਸਹਿਤ ਬੋਲੋ **ਜਗਤ** ਪੋਲਾ ਬੋਲੋ)

ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ ਕਰਕੇ ਤੇਰਾ ਦੁਨੀਆਂ ਵਿਚ ਬਹੁਤ ਮਾਨੁ = ਸਤਿਕਾਰ ਅਤੇ ਮਹਤੁ = ਵੱਡਾ ਮਰਤਬਾ ਸੀ। ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ ਕਰਕੇ ਹੀ ਤੁਮ = ਤੇਰੇ ਸੰਸਾਰ ਵਿਚ ਸਾਕੁ = ਸੰਬੰਧੀ, ਰਿਸ਼ਤੇ ਨਾਤੇਦਾਰੀ ਸੀ।

## ਉਨ੍ ਕੈ ਸੰਗਿ; ਤੇਰੀ ਸਭ ਬਿਧਿ ਥਾਟੀ ॥ ਓਸੁ ਬਿਨਾ; ਤੂੰ ਹੋਈ ਹੈ ਮਾਟੀ ॥੩॥

ਉਨ੍ = ਉਸ ਜੀਵਾਤਮਾ ਕੈ = ਦੇ ਸੰਗਿ = ਨਾਲ ਹੋਣ ਕਰਕੇ ਤੇਰੀ ਸਭ ਬਿਧਿ = ਤਰ੍ਹਾਂ ਕਰਕੇ ਬਨਾਵਟ ਥਾਟੀ = ਬਣੀ ਹੋਈ ਸੀ। ਓਸੁ = ਉਸ ਤੋਂ ਬਿਨਾ = ਬਗ਼ੈਰ ਤੂੰ ਮਾਟੀ = ਮਿੱਟੀ ਹੋਈ = ਹੋ ਗਈ ਹੈਂ ॥੩॥

## ਓਹੁ ਬੈਰਾਗੀ; ਮਰੈ ਨ ਜਾਇ ॥ ਹੁਕਮੇ ਬਾਧਾ; ਕਾਰ ਕਮਾਇ ॥

ਓਹੁ = ਉਹ ਬੈਰਾਗੀ = ਵੈਰਾਗਵਾਨ ਜੀਵਾਤਮਾ ਨਾ ਮਰੈ = ਮਰਦਾ ਹੈ ਤੇ ਨਾ ਕਿਤੇ ਜਾਇ = ਜਾਂਦਾ ਹੈ। ਉਹ ਵਾਹਿਗੁਰੂ ਦੇ ਹੁਕਮੇ = ਹੁਕਮ ਵਿਚ ਬਾਧਾ = ਬੰਨ੍ਹਿਆ ਹੋਇਆ ਸਾਰੇ ਕਾਰ = ਕੰਮਾਂ ਨੂੰ ਕਮਾਇ = ਕਮਾਉਂਦਾ ਹੈ, ਭਾਵ ਜਿਸ ਜਿਸ ਤਰ੍ਹਾਂ ਹੁਕਮ ਹੁੰਦਾ ਹੈ, ਉਸੇ ਤਰ੍ਹਾਂ ਉਹ ਦੇਹੀ ਨੂੰ ਧਾਰਦਾ ਹੈ।

## ਜੋੜਿ ਵਿਛੋੜੇ; ਨਾਨਕ ਥਾਪਿ ॥
## ਅਪਨੀ ਕੁਦਰਤਿ; ਜਾਣੈ ਆਪਿ ॥੪॥੩੧॥੮੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਆਪ ਹੀ ਜੀਵਾਤਮਾ ਨੂੰ ਦੇਹਾਂ ਨਾਲ ਜੋੜਿ = ਜੋੜਦਾ ਹੈ, ਆਪ ਹੀ ਥਾਪਿ = ਬਣਾ ਕੇ ਪਾਲਦਾ ਹੈ ਤੇ ਆਪ ਹੀ ਜੀਵਾਤਮਾ ਨੂੰ ਦੇਹਾਂ ਤੋਂ ਵਿਛੋੜੇ = ਵਿਛੋੜਨ ਵਾਲਾ ਹੈ। ਉਹ ਵਾਹਿਗੁਰੂ ਅਪਨੀ = ਆਪਦੀ ਕੁਦਰਤਿ = ਸ਼ਕਤੀ ਨੂੰ ਆਪਿ = ਆਪੇ ਹੀ ਜਾਣੈ = ਜਾਣਦਾ ਹੈ ॥੪॥੩੧॥੮੨॥

**[ਅੰਗ ੩੯੧]**

## ਆਸਾ ਮਹਲਾ ੫ ॥

**ਉਥਾਨਕਾ :** ਜਦੋਂ ਸਤਿਗੁਰੂ ਸਾਹਿਬ ਜੀ ਨੇ ਇਹ ਉਪਰੋਕਤ ਵੈਰਾਗਮਈ ਸ਼ਬਦ ਉਚਾਰਨ ਕੀਤਾ, ਤਦੋਂ ਪਾਸ ਖੜੇ ਕੁਝ ਸਾਧਾਰਨ ਜਿਹੇ ਲੋਕਾਂ ਨੇ ਬੇਨਤੀ ਕਰਕੇ ਕਿਹਾ ਕਿ ਮਹਾਰਾਜ ਜਿਵੇਂ ਇਹ ਦੇਹ ਮਰੀ ਪਈ ਹੈ, ਇਵੇਂ ਪਰਮੇਸ਼ਰ ਭੀ ਮਰ ਜਾਂਦਾ ਹੋਵੇਗਾ ’ਤੇ ਉਸ ਦੇ ਭਗਤਾਂ ਨੂੰ ਵਿਛੋੜਾ ਪੈ ਜਾਂਦਾ ਹੋਵੇਗਾ। ਤਾਂ ਸਤਿਗੁਰਾਂ ਨੇ ਕਿਹਾ ਕਿ ਉਹ ਪਰਮੇਸ਼ਰ ਅਮਰ ਹੈ, ਕਦਾਚਿਤ ਭੀ ਮਰਨ ਵਾਲਾ ਨਹੀਂ ਹੈ ਅਤੇ ਇਹ ਪਾਵਨ ਸ਼ਬਦ ਵਿਚ ਆਤਮਾ ਤੇ ਪਰਮਾਤਮਾ ਦੀ ਏਕਤਾ ਦਿਖਾਉਂਦੇ ਹੋਏ ਉਚਾਰਦੇ ਹਨ (ਉਹ ਤਤ ਪਦ ਦਾ ਵਾਚਕ ਹੈ ਤੇ ਹਮ ਤੂੰ ਪਦ ਦਾ ਵਾਚਕ ਸਮਝਣਾ।)

## ਨਾ ਓਹੁ ਮਰਤਾ; ਨਾ ਹਮ ਡਰਿਆ ॥ ਨਾ ਓਹੁ ਬਿਨਸੈ; ਨਾ ਹਮ ਕੜਿਆ ॥

ਹੇ ਭਾਈ! ਨਾ ਤਾ ਓਹੁ = ਉਹ ਅਕਾਲ ਪੁਰਖ ਮਰਤਾ = ਮਰਦਾ ਹੈ ਤੇ ਨਾ ਹੀ ਹਮ = ਅਸੀਂ ਡਰਿਆ = ਡਰਦੇ ਹਾਂ। ਨਾ ਹੀ ਓਹੁ = ਉਹ ਪਰਮੇਸ਼ਰ ਬਿਨਸੈ = ਨਾਸ਼ ਹੁੰਦਾ ਹੈ ਤੇ ਨਾ ਹੀ ਹਮ = ਅਸੀਂ ਕੜਿਆ = ਝੂਰਦੇ ਹਾਂ।

## ਨਾ ਓਹੁ ਨਿਰਧਨੁ; ਨਾ ਹਮ ਭੂਖੇ ॥
## ਨਾ ਓਸੁ ਦੂਖੁ; ਨ ਹਮ ਕਉ ਦੂਖੇ ॥੧॥

ਨਾ ਹੀ ਓਹੁ = ਉਹ ਪਰਮੇਸ਼ਰ ਨਿਰਧਨੁ = ਕੰਗਾਲ ਹੈ ਤੇ ਨਾ ਹੀ ਹਮ = ਅਸੀਂ ਆਤਮਾ ਨੰਦ ਵੱਲੋਂ ਭੂਖੇ = ਭੁੱਖੇ ਹਾਂ। ਨਾ ਓਸੁ = ਉਸ ਪਰਮੇਸ਼ਰ ਨੂੰ ਕੋਈ ਦੂਖੁ = ਕਸ਼ਟ ਹੈ ਤੇ ਉਸ ਦਾ ਸਾਖੀ ਚੇਤਨ ਸਰੂਪ ਹੋਣ ਕਰਕੇ ਨਾਹੀ ਹਮ = ਸਾਡੇ ਕਉ = ਤਾਈਂ ਕੋਈ ਦੂਖੇ = ਕਸ਼ਟ ਹੈ ॥੧॥

## ਅਵਰੁ ਨ ਕੋਊ; ਮਾਰਨਵਾਰਾ ॥
## ਜੀਅਉ ਹਮਾਰਾ; ਜੀਉ ਦੇਨਹਾਰਾ ॥੧॥ਰਹਾਉ॥

(**ਮਾਰਨ-ਵਾਰਾ** ਬੋਲੋ)

ਹੇ ਭਾਈ! ਉਸ ਵਾਹਿਗੁਰੂ ਤੋਂ ਬਿਨਾਂ ਅਵਰੁ = ਹੋਰ ਕੋਊ = ਕੋਈ ਮਾਰਨ ਵਾਲਾ ਨਹੀਂ ਹੈ। ਹਮਾਰਾ = ਸਾਡੇ ਤਾਈਂ ਜੀਉ = ਜ਼ਿੰਦਗੀ ਦੇਨਹਾਰਾ = ਦੇਣ ਵਾਲਾ ਪਰਮੇਸ਼ਰ ਸਦਾ ਹੀ ਜੀਅਉ = ਜਿਉਂਦਾ ਹੈ ॥੧॥ਰਹਾਉ॥

## ਨਾ ਉਸੁ ਬੰਧਨ; ਨਾ ਹਮ ਬਾਧੇ ॥ ਨਾ ਉਸੁ ਧੰਧਾ; ਨਾ ਹਮ ਧਾਧੇ ॥

ਨਾ ਹੀ ਉਸ ਪਰਮੇਸ਼ਰ ਨੂੰ ਕੋਈ ਜੰਮਣ ਮਰਣ ਦੇ ਬੰਧਨ = ਜੰਜਾਲ ਹਨ, ਅਤੇ ਉਸ ਦਾ ਸਿਮਰਨ ਕਰਕੇ ਉਸੇ ਦਾ ਹੀ ਸਰੂਪ ਹੋ ਜਾਣ ਕਰਕੇ ਨਾ ਹੀ ਹਮ = ਅਸੀਂ ਬੰਧਨਾਂ ਵਿਚ ਬਾਧੇ = ਬੰਨ੍ਹੇ ਗਏ ਹਾਂ। ਨਾ ਹੀ ਉਸ ਪਰਮੇਸ਼ਰ ਨੂੰ ਕੋਈ ਧੰਧਾ = ਕੰਮ ਹੈ ਭਾਵ ਸਦਾ ਅਲੇਪ ਹੈ ਤੇ ਨਾ ਹਮ = ਅਸੀਂ ਧਾਧੇ = ਕੰਮਾਂ-ਕਾਰਾਂ ਵਿਚ ਰੁੱਝੇ ਹਾਂ।

## ਨਾ ਉਸੁ ਮੈਲੁ; ਨ ਹਮ ਕਉ ਮੈਲਾ ॥ ਓਸੁ ਅਨੰਦੁ; ਤ ਹਮ ਸਦ ਕੇਲਾ ॥੨॥

ਨਾ ਹੀ ਉਸ ਪਰਮੇਸ਼ਰ ਵਿਚ ਕੋਈ ਪਾਪਾਂ ਰੂਪੀ ਮੈਲੁ = ਮਲੀਨਤਾ ਹੈ, ਅਤੇ ਨਾ ਹੀ ਹਮ = ਸਾਡੇ ਕਉ = ਤਾਈਂ ਕੋਈ ਨਖਿੱਧ ਕਰਮਾਂ ਦੀ ਕੁਸੰਗਤ ਕਰਕੇ ਮੈਲਾ = ਮਲੀਨਤਾ ਹੈ। ਜਦੋਂ ਓਸੁ = ਉਸ ਪਰਮੇਸ਼ਰ ਨੂੰ ਸਦਾ ਅਨੰਦ ਹੈ ਭਾਵ ਉਹ ਅਨੰਦ ਸਰੂਪ ਹੈ, ਤ = ਤਾਂ ਫਿਰ ਹਮ = ਸਾਨੂੰ ਭੀ ਸਦ = ਹਮੇਸ਼ਾਂ ਹੀ ਕੇਲਾ = ਖ਼ੁਸ਼ੀਆਂ ਹਨ ॥੨॥

## ਨਾ ਉਸੁ ਸੋਚੁ; ਨ ਹਮ ਕਉ ਸੋਚਾ ॥ ਨਾ ਉਸੁ ਲੇਪੁ; ਨ ਹਮ ਕਉ ਪੋਚਾ ॥

ਨਾ ਹੀ ਉਸ ਪਰਮੇਸ਼ਰ ਨੂੰ ਕੋਈ ਸੋਚੁ = ਚਿੰਤਾ, ਫ਼ਿਕਰ ਹੈ ਤੇ ਨਾ ਹੀ ਹਮ = ਸਾਡੇ ਕਉ = ਤਾਈਂ ਸੋਚਾ = ਚਿੰਤਾ ਹੈ। ਨਾ ਹੀ ਉਸ ਪਰਮੇਸ਼ਰ ਨੂੰ ਕੋਈ ਮਾਇਆ ਜਾਂ ਪਾਪਾਂ ਪੁੰਨਾਂ ਦੀ ਲੇਪੁ = ਲਿਪਾਏਮਾਨਤਾ ਹੈ ਤੇ ਨਾ ਹੀ ਹਮ = ਸਾਡੇ ਕਉ = ਤਾਈਂ ਕੋਈ ਪੋਚਾ = ਨਿਊਣਤਾ, ਲਿਪਾਏਮਾਨਤਾ ਹੈ।

## ਨਾ ਉਸੁ ਭੂਖ; ਨ ਹਮ ਕਉ ਤ੍ਰਿਸਨਾ ॥
## ਜਾ ਉਹੁ ਨਿਰਮਲੁ; ਤਾਂ ਹਮ ਜਚਨਾ ॥੩॥

ਨਾ ਹੀ ਉਸ ਵਾਹਿਗੁਰੂ ਨੂੰ ਕੋਈ ਭੂਖ = ਭੁੱਖ ਹੈ ਤੇ ਨਾ ਹੀ ਹਮ = ਸਾਡੇ ਕਉ = ਤਾਈਂ ਕੋਈ ਰਸਾਂ ਕਸਾਂ ਦੀ ਤ੍ਰਿਸ਼ਨਾ = ਪ੍ਰਾਪਤੀ ਦੀ ਇੱਛਾ ਹੈ। ਜਾ = ਜੇਕਰ ਉਹ ਪਰਮੇਸ਼ਰ ਨਿਰਮਲੁ = ਉੱਜਲ ਹੈ ਤਾਂ ਹਮ = ਅਸੀਂ ਭੀ ਉਸ ਦੇ ਅੰਸ ਹੋਣ ਕਰਕੇ ਜਚਨਾ = ਨਿਰਮਲ, ਸ਼ੁੱਧ ਹਾਂ ॥੩॥

ਹੁਣ ਐਸੇ ਜੀਵ ਨੂੰ ਆਪਾ-ਭਾਵ ਗਵਾਉਣ ਲਈ ਅਤੇ ਉਸ ਪਰਮੇਸ਼ਰ ਵਿਚ ਮਿਲਣ ਬਾਰੇ ਕਹਿੰਦੇ ਹਨ।

## ਹਮ ਕਿਛੁ ਨਾਹੀ; ਏਕੈ ਓਹੀ ॥ ਆਗੈ ਪਾਛੈ; ਏਕੋ ਸੋਈ ॥

ਹੇ ਭਾਈ ! ਹਮ = ਅਸੀਂ ਤਾਂ ਕਿਛੁ = ਕੁਝ ਭੀ ਨਾਹੀ = ਨਹੀਂ ਹਾਂ, ਅਸਲ ਵਿਚ ਤਾਂ ਏਕੈ = ਇੱਕੋ ਇਕ ਓਹੀ = ਉਹ ਪਰਮਾਤਮਾ ਹੀ ਹੈ। ਸੰਸਾਰ ਦੇ ਆਗੈ = ਅਗਲੇ ਆਉਣ ਵਾਲੇ ਸਮੇਂ ਵਿਚ ਵੀ ਤੇ ਪਾਛੈ = ਪਿਛਲੇ ਬੀਤ ਚੁੱਕੇ ਸਮੇਂ ਵਿਚ ਵੀ ਸੋਈ = ਉਹੀ ਏਕੋ = ਇਕ ਪਰਮੇਸ਼ਰ ਹੀ ਹੈ।

**ਨਾਨਕ; ਗੁਰਿ ਖੋਏ ਭ੍ਰਮ ਭੰਗਾ ॥ ਹਮ ਓਇ ਮਿਲਿ; ਹੋਏ ਇਕ ਰੰਗਾ ॥੪॥੩੨॥੮੩॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਿ = ਗੁਰਾਂ ਨੇ ਸਾਡੇ ਸਾਰੇ ਭ੍ਰਮ = ਸੰਸੇ ਅਤੇ ਭੰਗਾ = ਅਪਰਾਧ ਖੋਏ = ਖੋਹ ਦਿੱਤੇ ਭਾਵ ਨਾਸ਼ ਕਰ ਦਿੱਤੇ ਹਨ। ਜਿਸ ਕਰਕੇ ਹਮ = ਅਸੀਂ ਤੇ ਓਇ = ਉਹ ਪਰਮਾਤਮਾ ਮਿਲ ਕਰਕੇ ਇੱਕੋ ਰੰਗਾ = ਸਰੂਪ ਹੋਏ = ਹੋ ਗਏ ਹਾਂ ॥੪॥੩੨॥੮੩॥

## ਆਸਾ ਮਹਲਾ ੫ ॥

***ਪ੍ਰਸ਼ਨ :*** *ਹੇ ਮਹਾਰਾਜ ! ਉਸ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ ?*
***ਉੱਤਰ :*** ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਅਨਿਕ ਭਾਂਤਿ ਕਰਿ; ਸੇਵਾ ਕਰੀਐ ॥ ਜੀਉ ਪ੍ਰਾਨ ਧਨੁ; ਆਗੈ ਧਰੀਐ ॥**

ਹੇ ਭਾਈ ! ਅਨਿਕ = ਅਨੇਕਾਂ ਭਾਂਤਿ = ਤਰ੍ਹਾਂ ਕਰਿ = ਕਰਕੇ ਉਸ ਵਾਹਿਗੁਰੂ ਦੀ ਭਗਤੀ ਰੂਪੀ ਸੇਵਾ = ਟਹਿਲ ਕਰੀਐ = ਕਰਨੀ ਚਾਹੀਦੀ ਹੈ। ਆਪਣੀ ਜੀਉ = ਜ਼ਿੰਦਗੀ **ਵਾ:** ਹਿਰਦਾ, ਪ੍ਰਾਨ = ਸੁਆਸ ਅਤੇ ਧਨੁ = ਦੌਲਤ ਸਭ ਕੁਝ ਪਰਮੇਸ਼ਰ ਦੇ ਆਗੈ = ਅੱਗੇ ਧਰੀਐ = ਧਰਨਾ ਕਰੀਏ, ਭਾਵ ਸਭ ਕੁਝ ਅਰਪਨ ਕਰ ਦੇਈਏ।

**ਪਾਨੀ ਪਖਾ ਕਰਉ; ਤਜਿ ਅਭਿਮਾਨੁ ॥ ਅਨਿਕ ਬਾਰ; ਜਾਈਐ ਕੁਰਬਾਨੁ ॥੧॥**

ਆਪਣੇ ਸਰੀਰ ਜਾਂ ਗੁਣਾਂ ਦਾ ਅਭਿਮਾਨੁ = ਹੰਕਾਰ ਤਜਿ = ਛੱਡ ਕੇ ਲੰਗਰ ਵਿਚ ਪਾਨੀ = ਜਲ ਢੋਣਾ ਕਰੋ ਅਤੇ ਸੰਗਤ ਵਿਚ ਪੱਖਾ ਫੇਰਨਾ ਕਰੋ। ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਖਡੂਰ ਸਾਹਿਬ ਵਿਖੇ ਬਾਰ੍ਹਾਂ ਸਾਲ ਲੰਗਰ ਵਿਚ ਪਾਣੀ ਢੋਂਦੇ ਰਹੇ। ਨਵਾਬ ਕਪੂਰ ਸਿੰਘ ਜੀ ਨਵਾਬੀ ਦਾ ਖ਼ਿਤਾਬ ਮਿਲਣ 'ਤੇ ਵੀ ਸੰਗਤ ਵਿਚ ਪੱਖਾ ਝੱਲਣ ਦੀ ਸੇਵਾ ਕਰਦੇ ਰਹੇ, ਆਦਿ **ਵਾ:** ਪ੍ਰੇਮ ਰੂਪੀ ਪਾਣੀ ਢੋਣਾ ਕਰੇ ਅਤੇ ਸਤਿਗੁਰਾਂ ਦਾ ਪੱਖ ਲੈਣ ਰੂਪੀ ਪੱਖਾ ਫੇਰਨਾ ਕਰੇ। ਆਪਣੇ ਸਤਿਗੁਰਾਂ ਤੋਂ ਅਨਿਕ = ਅਨੇਕਾਂ ਬਾਰ = ਵਾਰੀ ਕੁਰਬਾਨੁ = ਬਲਿਹਾਰ ਜਾਈਐ = ਜਾਣਾ ਕਰੀਏ ॥੧॥

**ਸਾਈ ਸੁਹਾਗਣਿ; ਜੋ ਪ੍ਰਭ ਭਾਈ ॥**
**ਤਿਸ ਕੈ ਸੰਗਿ; ਮਿਲਉ ਮੇਰੀ ਮਾਈ ॥੧॥ਰਹਾਉ॥**

ਸਾਈ = ਉਹੋ ਹੀ ਸੁਹਾਗਣਿ = ਸੁਹਾਗਵੰਤੀ ਹੈ ਜੋ = ਜਿਹੜੀ ਪ੍ਰਭ = ਪਰਮੇਸ਼ਰ ਨੂੰ ਭਾਈ = ਚੰਗੀ ਲੱਗੀ ਹੈ। ਹੇ ਮੇਰੀ = ਸਾਡੀ ਮਾਈ = ਮਾਤਾ (ਇਥੇ ਮੁਰਾਦ ਸੰਤ ਜਨਾਂ ਜਾਂ ਮਹਾਤਮਾ ਰੂਪ ਸਖੀਆਂ ਤੋਂ ਹੈ) ਹੇ ਮਹਾਤਮਾ ਰੂਪ ਸਖੀਓ ! ਤਿਸ = ਉਸ ਸੁਹਾਗਵੰਤੀ ਕੈ = ਦੇ ਸੰਗਿ = ਨਾਲ ਮਿਲਉ = ਮਿਲਣਾ ਕਰੋ ॥੧॥ਰਹਾਉ॥

**ਦਾਸਨਿ ਦਾਸੀ ਕੀ; ਪਨਿਹਾਰਿ ॥ ਉਨ੍ ਕੀ ਰੇਣੁ; ਬਸੈ ਜੀਅ ਨਾਲਿ ॥**

ਜੋ ਮਹਾਰਾਜ ਜੀ ਦੀਆਂ ਦਾਸਨਿ = ਦਾਸੀਆਂ ਦੀਆਂ ਦਾਸੀਆਂ ਹਨ, ਉਨ੍ਹਾਂ ਕੀ = ਦੀ ਪਨਿਹਾਰਿ = ਪਾਣੀ ਭਰਨ ਵਾਲੀ ਆਪਣੇ ਆਪ ਨੂੰ ਮੰਨੀਏ, **ਵਾ:** ਨਿਸ਼ਕਾਮ ਕਰਮਾਂ ਰੂਪ ਪਾਣੀ ਭਰੀਏ **ਵਾ:** ਜੋ ਮਨ ਕਰਕੇ ਦਾਸੀਆਂ ਹਨ, ਜੋ ਬਾਣੀ ਕਰਕੇ ਦਾਸੀਆਂ ਹਨ ਤੇ ਜੋ ਸਰੀਰ ਕਰਕੇ ਉਨ੍ਹਾਂ ਦਾ ਪਾਣੀ ਭਰਨ ਵਾਲੀਆਂ ਹੋਈਆਂ ਹਨ। ਉਨ੍ = ਉਨ੍ਹਾਂ ਕੀ = ਦੀ ਚਰਨ ਰੇਣੁ = ਧੂੜੀ ਆਪਣੇ ਜੀਅ = ਹਿਰਦੇ ਦੇ ਨਾਲਿ = ਸਾਥ ਬਸੈ = ਵੱਸ ਜਾਵੇ।

## ਮਾਥੈ ਭਾਗੁ; ਤ ਪਾਵਉ ਸੰਗੁ ॥ ਮਿਲੈ ਸੁਆਮੀ; ਅਪੁਨੈ ਰੰਗਿ ॥੨॥

ਹੇ ਭਾਈ ! ਜੇਕਰ ਮਾਥੈ = ਮੱਥੇ ਦੇ ਚੰਗੇ ਭਾਗ ਹੋਣ ਭਾਵ ਨਿਸ਼ਕਾਮ ਕਰਮਾਂ ਦੇ ਲੇਖ ਪਏ ਹੋਣ, ਤ = ਤਾਂ ਉਨ੍ਹਾਂ ਦਾ ਸੰਗੁ = ਸਾਥ ਪਾਵਉ = ਪਾਉਣਾ ਕਰੀਦਾ ਹੈ। ਅਪੁਨੈ = ਆਪਣੇ ਰੰਗਿ = ਪ੍ਰੇਮ, ਅਨੰਦ ਵਿਚ ਲੀਨ ਹੋਣ ਕਰਕੇ ਸੁਆਮੀ = ਮਾਲਕ ਪਰਮੇਸ਼ਰ ਮਿਲੈ = ਮਿਲਦਾ ਹੈ ॥੨॥

## ਜਾਪ ਤਾਪ; ਦੇਵਉ ਸਭ ਨੇਮਾ ॥ ਕਰਮ ਧਰਮ; ਅਰਪਉ ਸਭ ਹੋਮਾ ॥

ਬਾਨੀ ਕਰਕੇ ਕੀਤੇ ਹੋਏ ਜਾਪ = ਜਪ, ਸਰੀਰ ਕਰਕੇ ਕੀਤੇ ਹੋਏ ਤਾਪ = ਤਪ ਅਤੇ ਨੇਮਾ = ਨਿਯਮ ਆਦਿ ਸਭ = ਸਾਰੇ ਗੁਰਮੁਖ ਜਨਾਂ ਦੇ ਚਰਨਾਂ ਵਿਚ ਭੇਟਾ ਕਰ ਦੇਵਉ = ਦੇਣਾ ਕਰੋ। ਸਕਾਮ, ਨਿਸ਼ਕਾਮ ਆਦਿ ਕਰਮ, ਯੱਗ ਆਦਿਕ ਧਰਮ ਅਤੇ ਹੋਮਾ = ਹਵਨ ਆਦਿਕ ਵੀ ਸਭ = ਸਾਰੇ ਉਨ੍ਹਾਂ ਤਾਈਂ ਅਰਪਉ = ਅਰਪਣਾ ਕਰੋ।

## ਗਰਬੁ ਮੋਹੁ ਤਜਿ; ਹੋਵਉ ਰੇਨ ॥ ਉਨ੍ ਕੈ ਸੰਗਿ; ਦੇਖਉ ਪ੍ਰਭੁ ਨੈਨ ॥੩॥

ਆਪਣੇ ਗੁਣਾਂ ਦਾ ਗਰਬੁ = ਹੰਕਾਰ ਅਤੇ ਪਦਾਰਥਾਂ ਦਾ ਮੋਹੁ = ਸਨੇਹ ਤਜਿ = ਛੱਡ ਕੇ ਉਨ੍ਹਾਂ ਗੁਰਮੁਖ ਜਨਾਂ ਦੇ ਚਰਨਾਂ ਦੀ ਰੇਨ = ਧੂੜੀ ਹੋਵਉ = ਹੋਣਾ ਕਰੋ ਭਾਵ ਅਤਿਅੰਤ ਨਿੰਮ੍ਰਤਾ ਧਾਰਨ ਕਰੋ। ਉਨ੍ = ਉਨ੍ਹਾਂ ਗੁਰਮੁਖਾਂ ਕੈ = ਦੇ ਸੰਗਿ = ਨਾਲ ਭਾਵ ਉਨ੍ਹਾਂ ਦੀ ਸੰਗਤ ਕਰਕੇ ਆਪਣੇ ਪ੍ਰਤੱਖ ਨੈਨ = ਨੇਤ੍ਰਾਂ ਜਾਂ ਮਨ ਬੁਧਿ ਰੂਪੀ ਨੇਤ੍ਰਾਂ ਨਾਲ ਪ੍ਰਭੁ = ਪਰਮੇਸ਼ਰ ਨੂੰ ਦੇਖਉ = ਦੇਖ ਲੈਣਾ ਕਰੋ ॥੩॥

## ਨਿਮਖ ਨਿਮਖ; ਏਹੀ ਆਰਾਧਉ ॥ ਦਿਨਸੁ ਰੈਣਿ; ਏਹ ਸੇਵਾ ਸਾਧਉ ॥

ਨਿਮਖ ਨਿਮਖ = ਅੱਖ ਦੇ ਖੋਲ੍ਹਣ-ਮੀਚਣ ਜਿੰਨਾ ਸਮਾਂ ਭੀ ਚਿੱਤ ਵਿਚ ਏਹੀ = ਇਹੋ ਹੀ ਆਰਾਧਉ = ਅਰਾਧਦੇ ਹਾਂ। ਦਿਨਸੁ = ਦਿਨ ਰੈਣਿ = ਰਾਤ ਏਹ = ਇਹੋ ਹੀ ਸੇਵਾ = ਟਹਿਲ ਸਾਧਉ = ਸਾਧਦੇ ਭਾਵ ਕਰਦੇ ਹਾਂ।

## ਭਏ ਕ੍ਰਿਪਾਲ; ਗੁਪਾਲ ਗੋਬਿੰਦ ॥
## ਸਾਧਸੰਗਿ; ਨਾਨਕ ਬਖਸਿੰਦ ॥੪॥੩੩॥੮੪॥

ਜਦੋਂ ਗੁਪਾਲ = ਪ੍ਰਿਥਵੀ ਦੇ ਪਾਲਕ ਗੋਬਿੰਦ = ਪਰਮੇਸ਼ਰ ਜੀ ਕ੍ਰਿਪਾਲ = ਕਿਰਪਾਲੂ ਭਏ = ਹੋਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਦੋਂ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਕਰ ਕੇ ਉਸ ਬਖਸਿੰਦ = ਬਖ਼ਸ਼ ਲੈਣ ਵਾਲੇ ਪਰਮੇਸ਼ਰ ਨੇ ਬਖ਼ਸ਼ ਲੈਣਾ ਕੀਤਾ। ਸਤਿਗੁਰਾਂ ਨੇ ਇਸ ਸ਼ਬਦ ਵਿਚ ਹੰਕਾਰ ਦਾ ਤਿਆਗ ਕਰਵਾ ਕੇ ਉਸ ਵਾਹਿਗੁਰੂ ਦੀ ਸਾਖਿਆਤਤਾ ਦੇ ਬਚਨ ਕਹੇ ਹਨ ॥੪॥੩੩॥੮੪॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਵਿਚ ਪ੍ਰੀਤੀ ਕਰਨ ਦਾ ਫਲ ਦੱਸਦੇ ਹੋਏ ਫ਼ੁਰਮਾਉਂਦੇ ਹਨ :

## ਪ੍ਰਭ ਕੀ ਪ੍ਰੀਤਿ; ਸਦਾ ਸੁਖੁ ਹੋਇ ॥ ਪ੍ਰਭ ਕੀ ਪ੍ਰੀਤਿ; ਦੁਖੁ ਲਗੈ ਨ ਕੋਇ ॥

ਹੇ ਭਾਈ ! ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਸਦਾ = ਹਮੇਸ਼ਾਂ ਰਹਿਣ ਵਾਲਾ ਸੁਖੁ = ਅਨੰਦ ਪ੍ਰਾਪਤ ਹੋਇ = ਹੁੰਦਾ ਹੈ। ਪ੍ਰਭ = ਪ੍ਰਭੂ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਜੰਮਣ ਮਰਣ ਆਦਿਕ ਦਾ ਕੋਇ = ਕੋਈ ਭੀ ਦੁਖੁ = ਕਸ਼ਟ ਨ = ਨਹੀਂ ਲਗੈ = ਲੱਗਦਾ।

**ਪ੍ਰਭ ਕੀ ਪ੍ਰੀਤਿ; ਹਉਮੈ ਮਲੁ ਖੋਇ ॥ ਪ੍ਰਭ ਕੀ ਪ੍ਰੀਤਿ; ਸਦ ਨਿਰਮਲ ਹੋਇ ॥੧॥**

ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਜਨਮਾਂ ਜਨਮਾਂਤਰਾਂ ਦੀ ਲੱਗੀ ਹੋਈ ਹਉਮੈ = ਹੰਗਤਾ ਮਮਤਾ ਦੀ ਮਲੁ = ਮੈਲ ਖੋਇ = ਖੋਈ ਜਾਂਦੀ ਭਾਵ ਨਾਸ ਹੋ ਜਾਂਦੀ ਹੈ। ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਹਿਰਦਾ ਅਸੱਤ ਜੜ੍ਹ ਦੁਖ ਰੂਪ ਮਾਇਆ ਦੀ ਮੈਲ ਤੋਂ ਰਹਿਤ ਸਦ = ਹਮੇਸ਼ਾਂ ਨਿਰਮਲ = ਸ਼ੁੱਧ ਹੋਇ = ਹੋ ਜਾਂਦਾ ਹੈ ॥੧॥

**ਸੁਨਹੁ ਮੀਤ; ਐਸਾ ਪ੍ਰੇਮ ਪਿਆਰੁ ॥ ਜੀਅ ਪ੍ਰਾਨ; ਘਟ ਘਟ ਆਧਾਰੁ ॥੧॥ਰਹਾਉ॥**

ਹੇ ਮੀਤ = ਸੱਜਣ ਜਨੋਂ ! ਸੁਨਹੁ = ਸੁਣਨਾ ਕਰੋ, ਪਿਆਰੇ ਪਰਮੇਸ਼ਰ ਨਾਲ ਐਸਾ = ਅਜਿਹਾ ਪ੍ਰੇਮ ਕਰਨਾ ਕਰੋ **ਵਾ:** ਮਨ ਕਰਕੇ ਪ੍ਰੇਮ ਕਰੋ ਤੇ ਬਾਣੀ, ਸਰੀਰ ਕਰਕੇ ਪਿਆਰ ਕਰੋ। ਜੋ ਜੀਅ = ਜੀਵਾਂ ਦੇ ਪ੍ਰਾਨ = ਸੁਆਸਾਂ ਅਤੇ ਘਟ ਘਟ = ਘਟਾਂ ਘਟਾਂ ਦਾ ਆਧਾਰੁ = ਆਸਰਾ ਰੂਪ ਹੈ ॥੧॥ਰਹਾਉ॥

**ਪ੍ਰਭ ਕੀ ਪ੍ਰੀਤਿ; ਭਏ ਸਗਲ ਨਿਧਾਨ ॥ ਪ੍ਰਭ ਕੀ ਪ੍ਰੀਤਿ; ਰਿਦੈ ਨਿਰਮਲ ਨਾਮ ॥**

ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਸੰਤ ਜਨਾਂ ਨੂੰ ਸਗਲ = ਸਾਰੇ ਨਿਧਾਨ = ਖ਼ਜ਼ਾਨੇ ਪ੍ਰਾਪਤ ਭਏ = ਹੋਏ ਹਨ। ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਰਿਦੈ = ਹਿਰਦੇ ਨੂੰ ਨਿਰਮਲ = ਉੱਜਲ ਕਰਨ ਵਾਲਾ ਨਾਮ ਪ੍ਰਾਪਤ ਹੁੰਦਾ ਹੈ।

**ਪ੍ਰਭ ਕੀ ਪ੍ਰੀਤਿ; ਸਦ ਸੋਭਾਵੰਤ ॥ ਪ੍ਰਭ ਕੀ ਪ੍ਰੀਤਿ; ਸਭ ਮਿਟੀ ਹੈ ਚਿੰਤ ॥੨॥**

ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਸੰਤ ਜਨ ਲੋਕ ਪ੍ਰਲੋਕ ਵਿਚ ਸਦ = ਹਮੇਸ਼ਾਂ ਸੋਭਾਵੰਤ = ਸ਼ੋਭਾ ਵਾਲੇ ਹੁੰਦੇ ਹਨ। ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਸਭ = ਸਾਰੀ ਚਿੰਤ = ਸੋਚ ਮਿਟੀ = ਮਿਟ ਜਾਂਦੀ ਹੈ ॥੨॥

**ਪ੍ਰਭ ਕੀ ਪ੍ਰੀਤਿ; ਇਹੁ ਭਵਜਲੁ ਤਰੈ ॥ ਪ੍ਰਭ ਕੀ ਪ੍ਰੀਤਿ; ਜਮ ਤੇ ਨਹੀ ਡਰੈ ॥**

ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਇਹੁ = ਇਹ ਜੀਵ ਭਵਜਲੁ = ਸੰਸਾਰ-ਸਮੁੰਦਰ ਤੋਂ ਤਰੈ = ਤਰ ਜਾਂਦਾ ਹੈ। ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਕਰਕੇ ਜੀਵ ਜਮ = ਜਮਦੂਤਾਂ ਤੇ = ਤੋਂ ਡਰੈ = ਡਰਦਾ ਨਹੀਂ ਹੈ।

**ਪ੍ਰਭ ਕੀ ਪ੍ਰੀਤਿ; ਸਗਲ ਉਧਾਰੈ ॥ ਪ੍ਰਭ ਕੀ ਪ੍ਰੀਤਿ; ਚਲੈ ਸੰਗਾਰੈ ॥੩॥**

ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਬ੍ਰਹਮਚਾਰੀ, ਗ੍ਰਿਹਸਥੀ, ਸੰਨਿਆਸੀ, ਬਾਨਪ੍ਰਸਤੀ, ਖੱਤ੍ਰੀ ਬ੍ਰਾਹਮਣ, ਵੈਸ਼, ਸ਼ੂਦਰ ਆਦਿ ਸਗਲ = ਸਾਰਿਆਂ ਨੂੰ ਸੰਸਾਰ ਵਿੱਚੋਂ ਉਧਾਰੈ = ਉਧਾਰਦੀ ਹੈ। ਪ੍ਰਭ = ਪਰਮੇਸ਼ਰ ਕੀ = ਦੀ ਪ੍ਰੀਤਿ = ਪ੍ਰੀਤੀ ਜੀਵ ਦੇ ਸੰਗਾਰੈ = ਸਾਥ ਹੀ ਪ੍ਰਲੋਕ ਵਿਚ ਵੀ ਚਲੈ = ਚੱਲਦੀ ਹੈ ॥੩॥

**ਆਪਹੁ ਕੋਈ; ਮਿਲੈ ਨ ਭੂਲੈ ॥ ਜਿਸੁ ਕ੍ਰਿਪਾਲੁ; ਤਿਸੁ ਸਾਧਸੰਗਿ ਘੂਲੈ ॥**

ਹੇ ਭਾਈ ! ਆਪਹੁ = ਆਪਣੇ ਆਪ ਕੋਈ ਭੀ ਸਤਿਸੰਗਤ ਜਾਂ ਪਰਮੇਸ਼ਰ ਨਾਲ ਮਿਲੈ = ਮਿਲ ਨਹੀਂ ਸਕਦਾ ਤੇ ਨਾ ਹੀ ਕੋਈ ਭੂਲੈ = ਭੁੱਲਿਆ ਹੋਇਆ ਹੈ। ਜਿਸ ਉੱਪਰ ਪਰਮੇਸ਼ਰ ਕ੍ਰਿਪਾਲੁ = ਕ੍ਰਿਪਾਲੂ ਹੁੰਦਾ ਹੈ, ਤਿਸੁ = ਉਸ ਨੂੰ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਘੂਲੈ = ਮੇਲਦਾ ਹੈ **ਵਾ:** ਸਾਧਸੰਗਤ ਦੁਆਰਾ ਆਪਣੇ ਸਰੂਪ ਵਿਚ ਮਿਲਾਉਂਦਾ ਹੈ।

## ਕਹੁ ਨਾਨਕ; ਤੇਰੈ ਕੁਰਬਾਣੁ ॥
## ਸੰਤ ਓਟ; ਪ੍ਰਭ ਤੇਰਾ ਤਾਣੁ ॥੪॥੩੪॥੮੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਅਸੀਂ ਤੇਰੈ = ਤੁਹਾਡੇ ਤੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ। ਹੇ ਪ੍ਰਭ = ਪਰਮੇਸ਼ਰ! ਸੰਤ ਜਨਾਂ ਨੂੰ ਸਰੀਰ ਕਰਕੇ ਜਾਂ ਇਸ ਲੋਕ ਵਿਚ ਤੁਹਾਡੀ ਓਟ = ਟੇਕ ਹੈ ਅਤੇ ਮਨ ਕਰਕੇ ਜਾਂ ਪ੍ਰਲੋਕ ਵਿਚ ਤੇਰਾ = ਤੁਹਾਡਾ ਹੀ ਤਾਣੁ = ਬਲ ਹੈ ॥੪॥੩੪॥੮੫॥

## ਆਸਾ ਮਹਲਾ ੫ ॥

ਜਿਸ ਵੇਲੇ ਪੱਟੀ ਵਾਲਾ ਰਾਜਾ ਸਤਿਗੁਰਾਂ ਦੀ ਸ਼ਰਨ ਵਿਚ ਆਇਆ, ਜਿਸ ਨੇ ਆਪਣੀ ਲੜਕੀ ਪਿੰਗਲੇ ਨਾਲ ਵਿਆਹ ਦਿੱਤੀ ਸੀ ਤੇ ਆਪਣੀ ਰਾਜ ਬਿਭੂਤੀ ਦਾ ਬੜਾ ਹੰਕਾਰ ਕਰਦਾ ਸੀ। ਉਸੇ ਦੇ ਪ੍ਰਥਾਇ ਸਤਿਗੁਰੂ ਜੀ ਇਹ ਪਾਵਨ ਸ਼ਬਦ ਉਚਾਰਨ ਕਰਦੇ ਹਨ।

## ਭੂਪਤਿ ਹੋਇ ਕੈ; ਰਾਜੁ ਕਮਾਇਆ ॥
## ਕਰਿ ਕਰਿ ਅਨਰਥ; ਵਿਹਾਝੀ ਮਾਇਆ ॥

(**ਅ-ਨਰਥ** ਬੋਲੋ)

ਹੇ ਰਾਜਨ! ਤੂੰ ਭੂਪਤਿ = ਪ੍ਰਿਥਵੀ ਦਾ ਪਤੀ ਭਾਵ ਮਾਲਕ ਹੋਇ = ਹੋ ਕੈ = ਕਰਕੇ ਰਾਜ ਭਾਗ ਕਮਾਇਆ = ਕਮਾਉਣਾ ਕਰਦਾ ਹੈਂ। ਅਨਰਥ = ਪਾਪ ਕਰਮ ਕਰ ਕਰ ਕੇ, ਮਾਇਆ = ਦੌਲਤ, ਬਿਭੂਤੀ ਆਦਿ ਵਿਹਾਝੀ = ਇਕੱਤ੍ਰ ਕਰਦਾ ਹੈਂ।

**[ਅੰਗ ੩੯੨]**

## ਸੰਚਤ ਸੰਚਤ; ਥੈਲੀ ਕੀਨ੍ਹੀ ॥
## ਪ੍ਰਭਿ ਉਸ ਤੇ ਡਾਰਿ; ਅਵਰ ਕਉ ਦੀਨ੍ਹੀ ॥੧॥

ਸੰਚਤ ਸੰਚਤ = ਇਕੱਠੀ ਕਰਦਿਆਂ ਕਰਦਿਆਂ ਜਦੋਂ ਥੈਲੀ = ਗੁਥਲੀ ਭਰ ਲੈਣਾ ਕੀਨ੍ਹੀ = ਕੀਤੀ। ਤਦੋਂ ਪ੍ਰਭਿ = ਪਰਮੇਸ਼ਰ ਨੇ ਉਸ ਤੇ = ਤੋਂ ਡਾਰਿ = ਛੁਡਾ ਕੇ ਕਿਸੇ ਅਵਰ = ਹੋਰ ਕਉ = ਨੂੰ ਦੀਨ੍ਹੀ = ਦੇ ਦਿੱਤੀ ਭਾਵ ਕਿਸੇ ਹੋਰ ਨੂੰ ਮਾਲਕ ਬਣਾ ਦਿੱਤਾ ॥੧॥

## ਕਾਚ ਗਗਰੀਆ; ਅੰਭ ਮਝਰੀਆ ॥
## ਗਰਬਿ ਗਰਬਿ; ਉਆਹੂ ਮਹਿ ਪਰੀਆ ॥੧॥ਰਹਾਉ॥

(**ਮਝੱਰੀਆ** ਬੋਲੋ)

ਇਹ ਦੇਹ ਰੂਪੀ ਕਾਚ = ਕੱਚੀ ਗਗਰੀਆ = ਗਾਗਰ ਕਾਲ ਰੂਪੀ ਅੰਭ = ਪਾਣੀ ਦੇ ਮਝਰੀਆ = ਵਿਚ ਪਈ ਹੋਈ ਹੈ **ਵਾ:** ਜਿਵੇਂ ਕੱਚੀ ਗਾਗਰ (ਘੜਾ) ਪਾਣੀ ਵਿਚ ਗਲ ਜਾਂਦੀ ਹੈ, ਇਉਂ ਇਹ ਦੇਹੀ ਜੋ ਪਦਾਰਥਾਂ, ਸੁਆਸਾਂ ਰੂਪੀ ਪਾਣੀ ਨਾਲ ਭਰੀ ਹੋਈ ਹੈ, ਇਹ ਭੀ ਖੁਰ ਜਾਣੀ ਹੈ। ਪ੍ਰੰਤੂ ਜੀਵ ਇਸ ਕੱਚੀ ਦੇਹੀ ਦਾ ਗਰਬਿ = ਹੰਕਾਰ ਕਰਕੇ ਆਪਣੇ ਗੁਣਾਂ ਦਾ ਗਰਬਿ = ਹੰਕਾਰ ਕਰਕੇ ਉਆਹੂ = ਉਸ ਦੇ ਪਾਲਣ ਪੋਸ਼ਣ ਮਹਿ = ਵਿਚ ਪਰੀਆ = ਪੈ ਰਿਹਾ ਹੈ ॥੧॥ਰਹਾਉ॥

## ਨਿਰਭਉ ਹੋਇਓ; ਭਇਆ ਨਿਹੰਗਾ ॥ ਚੀਤਿ ਨ ਆਇਓ; ਕਰਤਾ ਸੰਗਾ ॥

ਆਪਣੇ ਆਪ ਵਿਚ ਨਿਰਭਉ = ਭੈ ਤੋਂ ਰਹਿਤ ਹੋਇਓ = ਹੋ ਕੇ ਨਿਹੰਗਾ = ਨਿਧੜਕ, ਦਲੇਰ ਭਇਆ = ਹੋ ਰਿਹਾ ਹੈਂ **ਵਾ:** (ਨਿ+ਹੰਗਾ) ਨਿ = ਵਿਸ਼ੇਸ਼ ਕਰਕੇ ਹੰਗਾ = ਹੰਗਤਾ ਦੇ ਸਹਿਤ ਹੋ ਰਿਹਾ ਹੈ। ਜੋ ਕਰਤਾ = ਕਰਣਹਾਰ ਪਰਮੇਸ਼ਰ ਸਾਰਿਆਂ ਦੇ ਸੰਗਾ = ਸਾਥ ਹੈ, ਉਹ ਤੇਰੇ ਚਿਤਿ = ਚੇਤੇ ਭੀ ਨਹੀਂ ਆਇਓ = ਆਇਆ।

## ਲਸਕਰ ਜੋੜੇ; ਕੀਆ ਸੰਬਾਹਾ ॥
## ਨਿਕਸਿਆ ਫੂਕ; ਤ ਹੋਇ ਗਇਓ ਸੁਆਹਾ ॥੨॥

ਚਾਰ ਪ੍ਰਕਾਰ ਦੀਆਂ ਲਸਕਰ = ਫ਼ੌਜਾਂ ਨੂੰ ਜੋੜੇ = ਜੋੜ ਕੇ ਸੰਬਾਹਾ = ਇਕੱਤ੍ਰ ਕੀਆ = ਕੀਤਾ ਹੋਇਆ ਹੈ **ਵਾ:** (ਸੰ+ਬਾਹਾ) ਸੰ = ਭਲੀ ਪ੍ਰਕਾਰ ਬਾਹਾ = ਅਸਵਾਰੀਆਂ ਤੇ ਅਸਵਾਰ ਹੋ ਕੇ ਫ਼ੌਜਾਂ ਨੂੰ ਇਕੱਤ੍ਰ ਕਰਦਾ ਹੈਂ। ਜਦੋਂ ਫੂਕ = ਪਉਣ ਭਾਵ ਸ੍ਵਾਸ ਨਿਕਸਿਆ = ਨਿਕਲ ਗਏ, ਤ = ਤਾਂ ਉਦੋਂ ਸੁਆਹਾ = ਖ਼ਾਕ ਰੂਪ ਹੋਇ = ਹੋ ਗਇਓ = ਗਿਆ, ਅਰਥਾਤ ਮਿੱਟੀ ਵਿਚ ਹੀ ਮਿਲ ਜਾਵੇਂਗਾ ॥੨॥

## ਊਚੇ ਮੰਦਰ; ਮਹਲ ਅਰੁ ਰਾਨੀ ॥ ਹਸਤਿ ਘੋੜੇ ਜੋੜੇ; ਮਨਿ ਭਾਨੀ ॥

ਬਹੁਤ ਊਚੇ = ਉੱਚੇ ਸੋਹਣੇ ਮੰਦਰ = ਮਕਾਨ, ਮਹਲ = ਅਟਾਰੀਆਂ ਅਰੁ = ਅਤੇ ਸੁੰਦਰ ਸੁੰਦਰ ਰਾਨੀ = ਰਾਣੀਆਂ ਨਾਲ ਵਿਆਹ ਕਰਵਾ ਲਏ ਅਤੇ ਮਨਿ = ਚਿੱਤ ਨੂੰ ਭਾਨੀ = ਭਾਉਂਦੇ ਹੋਏ ਹਸਤਿ = ਹਾਥੀ ਘੋੜੇ ਰੱਖ ਲਏ ਤੇ ਜੋੜੇ = ਪੁਸ਼ਾਕੇ ਪਹਿਣ ਲਏ।

## ਵਡ ਪਰਵਾਰੁ; ਪੂਤ ਅਰੁ ਧੀਆ ॥ ਮੋਹਿ ਪਚੇ ਪਚਿ; ਅੰਧਾ ਮੂਆ ॥੩॥

ਪੂਤ = ਪੁੱਤਰ ਅਰੁ = ਅਤੇ ਧੀਆ = ਲੜਕੀਆਂ ਆਦਿ ਹੋਣ ਕਰਕੇ ਬਹੁਤ ਵਡ = ਵੱਡੇ ਪਰਵਾਰੁ = ਟੱਬਰ, ਕੁਟੰਬ ਵਾਲਾ ਹੋ ਗਿਆ। ਫਿਰ ਇਸ ਪਰਿਵਾਰ ਦੇ ਮੋਹਿ = ਮੋਹ ਵਿਚ ਪਚੇ = ਦੁਖੀ ਹੋ ਕੇ ਪਚਿ = ਸੜ ਕੇ ਅੰਧਾ = ਅਗਿਆਨੀ ਜੀਵ ਅੰਤ ਨੂੰ ਮੂਆ = ਮਰ ਜਾਂਦਾ ਹੈ ॥੩॥

## ਜਿਨਹਿ ਉਪਾਹਾ; ਤਿਨਹਿ ਬਿਨਾਹਾ ॥ ਰੰਗ ਰਸਾ; ਜੈਸੇ ਸੁਪਨਾਹਾ ॥

ਜਿਨਹਿ = ਜਿਸ ਵਾਹਿਗੁਰੂ ਨੇ ਉਪਾਹਾ = ਪੈਦਾ ਕੀਤਾ ਹੈ, ਤਿਨਹਿ = ਉਸ ਨੇ ਅੰਤ ਸਮਾਂ ਜਾਣ ਕੇ ਬਿਨਾਹਾ = ਨਾਸ਼ ਕਰਨਾ ਹੈ। ਜਿਹੜਾ ਸੰਸਾਰ ਵਿਚ ਰੰਗ = ਅਨੰਦ ਰਸਾਂ ਨੂੰ ਭੋਗਦਾ ਹੈ, ਉਹ ਤਾਂ ਇਸ ਪ੍ਰਕਾਰ ਹੈ ਜੈਸੇ = ਜਿਸ ਪ੍ਰਕਾਰ ਦੇ ਸੁਪਨਾਹਾ = ਸੁਪਨੇ ਦੇ ਪਦਾਰਥ ਮਿਥਿਆ ਹਨ।

**ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥**

*(ਗਉੜੀ ਗੁਆਰੇਰੀ ਮ: ੫, ਅੰਗ ੧੭੯)*

## ਸੋਈ ਮੁਕਤਾ; ਤਿਸੁ ਰਾਜੁ ਮਾਲੁ ॥
## ਨਾਨਕ ਦਾਸ; ਜਿਸੁ ਖਸਮੁ ਦਇਆਲੁ ॥੪॥੩੫॥੮੬॥

ਅਸਲ ਵਿਚ ਤਾਂ ਸੋਈ = ਉਹੀ ਮੁਕਤਾ = ਮੁਕਤ ਪੁਰਸ਼ ਹੈ ਅਤੇ ਤਿਸੁ = ਉਸੇ ਦੇ ਕੋਲ ਹੀ ਬ੍ਰਹਮ ਗਿਆਨ ਰੂਪੀ ਰਾਜ ਭਾਗ ਹੈ ਅਤੇ ਸਰਵਣ, ਮੰਨਣ, ਨਿਧਿਆਸਣ ਰੂਪੀ ਮਾਲੁ = ਹਾਥੀ ਘੋੜੇ ਆਦਿ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਸੁ ਦਾਸ = ਸੇਵਕ ਉੱਪਰ ਖਸਮੁ = ਮਾਲਕ ਪਰਮੇਸ਼ਰ ਦਇਆਲੁ = ਦਿਆਲੂ ਹੋਇਆ ਹੈ ॥੪॥੩੫॥੮੬॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਸੰਬੰਧੀਆਂ ਜਾਂ ਮਾਇਆ ਦੀ ਪ੍ਰੀਤੀ ਦਾ ਫਲ ਅਤੇ ਵਿਸ਼ਿਆਂ ਦੀ ਪ੍ਰਬਲਤਾ ਦਿਖਾਉਂਦੇ ਹੋਏ ਫ਼ੁਰਮਾਉਂਦੇ ਹਨ :

**ਇਨ੍ ਸਿਉ ਪ੍ਰੀਤਿ; ਕਰੀ ਘਨੇਰੀ ॥ ਜਉ ਮਿਲੀਐ; ਤਉ ਵਧੈ ਵਧੇਰੀ ॥**

ਜਿਨ੍ਹਾਂ ਨੇ ਇਨ੍ = ਇਸ ਮਾਇਆ ਜਾਂ ਸੰਬੰਧੀਆਂ ਦੇ ਸਿਉ = ਨਾਲ ਜੋ ਘਨੇਰੀ = ਬਹੁਤੀ ਪ੍ਰੀਤਿ = ਪ੍ਰੀਤੀ ਕਰੀ = ਕੀਤੀ ਹੈ। ਜਉ = ਜਦੋਂ ਮਾਇਆ ਆਦਿ ਮਿਲੀਐ = ਮਿਲ ਜਾਵੇ, ਤਉ = ਤਦੋਂ ਇਸ ਦੀ ਤ੍ਰਿਸ਼ਨਾ ਹੋਰ ਵਧੇਰੀ = ਜ਼ਿਆਦਾ ਵਧੈ = ਵੱਧਦੀ ਹੈ।

**ਗਲਿ ਚਮੜੀ; ਜਉ ਛੋਡੈ ਨਾਹੀ ॥ ਲਾਗਿ ਛੁਟੋ; ਸਤਿਗੁਰ ਕੀ ਪਾਈ ॥੧॥**

ਜਉ = ਜਿਸ ਪ੍ਰਕਾਰ ਸਰੀਰ 'ਤੇ ਚਮੜੀ ਲੱਗੀ ਹੋਈ ਹੈ, ਇਉਂ ਇਹ ਮਾਇਆ ਗਲਿ = ਕੰਠ ਵਿਚ ਚਮੜੀ = ਚਿਮਟੀ ਹੋਈ ਛੋਡੈ = ਛੱਡਦੀ ਨਾਹੀ = ਨਹੀਂ ਹੈ। ਜੇਕਰ ਸਤਿਗੁਰ = ਸੱਚੇ ਗੁਰਾਂ ਕੀ = ਦੀ ਪਾਈ = ਚਰਨੀਂ ਲਾਗਿ = ਲੱਗੀਏ ਤਾਂ ਇਸ ਤੋਂ ਛੁਟੋ = ਛੁਟਕਾਰਾ ਹੁੰਦਾ ਹੈ ॥੧॥

**ਜਗ ਮੋਹਨੀ; ਹਮ ਤਿਆਗਿ ਗਵਾਈ ॥ ਨਿਰਗੁਨੁ ਮਿਲਿਓ; ਵਜੀ ਵਧਾਈ ॥੧॥ਰਹਾਉ॥**

ਜਗ ਮੋਹਨੀ = ਸੰਸਾਰ ਨੂੰ ਮੋਹ ਲੈਣ ਵਾਲੀ ਜੜ੍ਹ ਚੇਤਨ ਮਾਇਆ ਦੀ ਪ੍ਰੀਤੀ ਹਮ = ਅਸਾਂ ਨੇ ਤਿਆਗਿ = ਛੱਡ ਕੇ ਗਵਾਈ = ਗਵਾ ਦਿੱਤੀ ਹੈ। ਨਿਰਗੁਨੁ = ਨਿਰਾਕਾਰ, ਤਿੰਨਾਂ ਗੁਣਾਂ ਤੋਂ ਅਤੀਤ ਪਰਮੇਸ਼ਰ ਮਿਲਿਓ = ਮਿਲ ਪਿਆ ਹੈ ਜਿਸ ਕਰਕੇ ਅਨੰਦ ਦੀ ਵਧਾਈ = ਖ਼ੁਸ਼ੀ ਵਜੀ = ਪ੍ਰਗਟ ਹੋਈ ਹੈ ॥੧॥ਰਹਾਉ॥

**ਐਸੀ ਸੁੰਦਰਿ; ਮਨ ਕਉ ਮੋਹੈ ॥ ਬਾਟਿ ਘਾਟਿ; ਗ੍ਰਿਹਿ ਬਨਿ ਬਨਿ ਜੋਹੈ ॥**

ਇਹ ਮਾਇਆ ਐਸੀ = ਅਜਿਹੀ ਸੁੰਦਰਿ = ਸੋਹਣੀ ਹੈ ਜੋ ਮਨ = ਚਿੱਤ ਕਉ = ਨੂੰ ਮੋਹੈ = ਮੋਹਿਤ ਕਰ ਲੈਂਦੀ ਹੈ। ਬਾਟਿ = ਰਸਤਿਆਂ ਵਿਚ ਰਹਿਣ ਵਾਲੇ, ਘਾਟਿ = ਦਰਿਆਵਾਂ ਦੇ ਕਿਨਾਰਿਆਂ 'ਤੇ ਰਹਿਣ ਵਾਲੇ, ਗ੍ਰਿਹਿ = ਘਰਾਂ ਵਿਚ ਰਹਿਣ ਵਾਲੇ ਗ੍ਰਹਿਸਥੀਆਂ ਨੂੰ ਅਤੇ ਬਨਿ ਬਨਿ = ਜੰਗਲਾਂ-ਜੰਗਲਾਂ ਵਿਚ ਰਹਿਣ ਵਾਲਿਆਂ ਰਿਸ਼ਿਆਂ ਮੁਨੀਆਂ ਨੂੰ ਭੀ ਜੋਹੈ = ਦੇਖ ਕੇ ਵੱਸ ਵਿਚ ਕਰਦੀ ਹੈ।

ਜਿਸ ਪ੍ਰਕਾਰ ਰਸਤੇ ਵਿਚ ਰਹਿਣ ਵਾਲਾ ਜੈਮਿਨੀ ਮੁਨੀ ਜੋ ਕਹਿੰਦਾ ਸੀ ਕਿ ਗਿਆਨਵਾਨ ਨੂੰ ਮਾਇਆ ਮੋਹ ਨਹੀਂ ਸਕਦੀ, ਜਦੋਂ ਪਰਖਣ ਵਾਸਤੇ ਬਿਆਸ ਰਿਸ਼ੀ ਇਸਤਰੀ ਦਾ ਰੂਪ ਧਾਰ ਕੇ ਉਸ ਦੇ ਆਸ਼੍ਰਮ ਵਿਚ ਪਹੁੰਚਿਆ ਤਾਂ ਉਸ ਨੇ ਕਾਮ ਦੀ ਵਾਸ਼ਨਾ ਪੈਦਾ ਹੋਣ ਕਰਕੇ ਰਾਤ ਨੂੰ ਆਪਣੇ ਮੱਠ ਦੀ ਛੱਤ ਪਾੜ ਕੇ ਉਸ ਕੋਲ ਪਹੁੰਚਿਆ ਤਾਂ ਫਿਰ ਇਸਤਰੀ ਬਣੇ ਬਿਆਸ ਨੇ ਆਪਣਾ ਅਸਲੀ ਰੂਪ ਬਣਾ ਲਿਆ, ਤੇ ਕਿਹਾ ਕਿ ਹੇ ਰਿਸ਼ੀ ! ਤੂੰ ਕਹਿੰਦਾ ਸੀ ਕਿ ਗਿਆਨਵਾਨ ਨੂੰ ਮਾਇਆ ਮੋਹ ਨਹੀਂ ਸਕਦੀ, ਫਿਰ ਤੇਰਾ ਇਹ ਕੀ ਹਾਲ ਹੋਇਆ ਹੈ ? ਤਦ ਉਹ ਸ਼ਰਮਿੰਦਾ ਹੋ ਗਿਆ। ਘਾਟ 'ਤੇ ਰਹਿਣ ਵਾਲੇ ਪਰਾਸ਼ਰ ਰਿਸ਼ੀ ਨੇ ਜੋਜਨ ਗੰਧਾਰੀ ਨਾਲ ਸੰਬੰਧ ਕਰਨ ਵਾਸਤੇ ਧੁੰਧ ਹੀ ਪਾ ਲਈ ਸੀ ਅਤੇ ਜਿਸ ਤੋਂ ਬਿਆਸ ਰਿਸ਼ੀ ਪੈਦਾ ਕੀਤਾ ਸੀ। ਘਰਾਂ ਵਿਚ ਰਹਿਣ ਵਾਲੇ ਗ੍ਰਹਿਸਥੀਆਂ ਨੂੰ ਭੀ ਨਹੀਂ ਛੱਡਦੀ। ਜੰਗਲ ਵਿਚ ਰਹਿਣ ਵਾਲਾ ਸਿੰਙੀ ਰਿਖੀ ਜਾਂ ਸੌਰਭ ਰਿਖੀ ਆਦਿ ਸਾਰੇ ਇਸ ਮਾਇਆ ਨੇ ਮੋਹੇ ਹੋਏ ਸਨ **ਅਥਵਾ** ਇੰਦ੍ਰੀਆਂ ਰੂਪੀ ਬਾਟਿ = ਰਸਤਿਆਂ ਵਿਚ ਲੱਗੇ ਹੋਇਆਂ ਨੂੰ ਭੀ ਨਹੀਂ ਛੱਡਦੀ, ਅੰਤਸ਼ਕਰਣ ਰੂਪੀ ਘਾਟ ਵਿਚ ਸੰਸਕਾਰ ਰੂਪ ਹੋ ਕੇ ਚਿੰਬੜੀ ਹੋਈ ਹੈ, ਗ੍ਰਿਹਿ = ਘਰ ਦੀ ਨਿਆਈਂ ਸਰੀਰਾਂ ਵਿਚ ਵੀ ਚਿੰਬੜੀ ਹੋਈ ਹੈ, ਸੰਸਾਰ ਰੂਪੀ ਜੰਗਲ ਵਿਚ ਵੀ ਸਾਰੀਆਂ ਥਾਵਾਂ 'ਤੇ ਦੇਖ ਰਹੀ ਹੈ।

## ਮਨਿ ਤਨਿ; ਲਾਗੈ ਹੋਇ ਕੈ ਮੀਠੀ ॥ ਗੁਰ ਪ੍ਰਸਾਦਿ; ਮੈ ਖੋਟੀ ਡੀਠੀ ॥੨॥

ਇਹ ਮਾਇਆ ਸਭਨਾਂ ਦੇ ਮਨਿ = ਚਿੱਤ ਅਤੇ ਤਨਿ = ਸਰੀਰ ਵਿਚ ਮੀਠੀ = ਮਿੱਠੀ, ਪਿਆਰੀ ਹੋਇ = ਹੋ ਕੈ = ਕਰਕੇ ਲਾਗੈ = ਲੱਗ ਰਹੀ ਹੈ। ਪਰੰਤੂ ਗੁਰ ਪ੍ਰਸਾਦਿ = ਸਤਿਗੁਰਾਂ ਦੀ ਕ੍ਰਿਪਾ ਕਰਕੇ ਮੈ = ਅਸੀਂ ਇਹ ਮਾਇਆ ਖੋਟੀ = ਖੋਟ ਵਾਲੀ, ਦੋਸ਼ ਸਹਿਤ ਡੀਠੀ = ਦੇਖੀ ਹੈ ॥੨॥

## ਅਗਰਕ ਉਸ ਕੇ ਵਡੇ ਠਗਾਊ ॥ ਛੋਡਹਿ ਨਾਹੀ ਬਾਪ ਨ ਮਾਊ ॥

(**ਅਗ - ਰਕ** ਬੋਲੋ **ਅ - ਗਰਕ** ਨਹੀਂ ਬੋਲਣਾ)

ਉਸ ਮਾਇਆ ਕੇ = ਦੇ ਅਗਰਕ = ਮੁਸਾਹਿਬ ਲੋਕ ਭਾਵ ਕਾਮ ਕ੍ਰੋਧ ਆਦਿ ਬਹੁਤ ਵੱਡੇ ਠਗਾਊ = ਠੱਗ ਹਨ ਜੋ ਜੀਵਾਂ ਨੂੰ ਵੱਡਾ ਧੋਖਾ ਦਿੰਦੇ ਹਨ। ਜੋ ਨਾ ਬਾਪ = ਪਿਤਾ ਨੂੰ ਛੋਡਹਿ = ਛੱਡਦੇ ਹਨ ਤੇ ਨਾ ਹੀ ਮਾਊ = ਮਾਂ ਨੂੰ ਛੱਡਦੇ ਹਨ **ਵਾ:** ਮਾਂ ਬਾਪ ਦੀ ਸ਼ਰਨ ਵਿਚ ਪਿਆਂ ਜਾਂ ਮਨ ਰੂਪੀ ਬਾਪ ਤੇ ਬੁੱਧ ਰੂਪੀ ਮਾਂ ਨੂੰ ਭੀ ਨਹੀਂ ਛੱਡਦੀ।

## ਮੇਲੀ ਅਪਨੇ; ਉਨਿ ਲੇ ਬਾਂਧੇ ॥ ਗੁਰ ਕਿਰਪਾ ਤੇ; ਮੈ ਸਗਲੇ ਸਾਧੇ ॥੩॥

ਉਨਿ = ਉਸ ਮਾਇਆ ਦੇ ਮੇਲੀ = ਮਿਲਾਪੀ, ਸਾਥੀ ਕਾਮ ਕ੍ਰੋਧ ਆਦਿ ਨੇ ਜੀਵਾਂ ਨੂੰ ਅਪਨੇ = ਆਪਦੇ ਵੱਸ ਵਿਚ ਲੇ = ਲੈ ਕੇ ਬਾਂਧੇ = ਬੰਨ੍ਹ ਲਿਆ ਹੈ। ਪਰੰਤੂ ਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਮੈਂ ਸਗਲੇ = ਸਾਰੇ ਹੀ ਕਾਮ ਆਦਿ ਸਾਧੇ = ਸਾਧ ਲਏ ਭਾਵ ਜਿੱਤ ਲਏ ਹਨ ॥੩॥

## ਅਬ ਮੋਰੈ ਮਨਿ; ਭਇਆ ਅਨੰਦ ॥ ਭਉ ਚੂਕਾ; ਟੂਟੇ ਸਭਿ ਫੰਦ ॥

ਅਬ = ਹੁਣ ਮੋਰੈ = ਸਾਡੇ ਮਨਿ = ਹਿਰਦੇ ਵਿਚ ਅਨੰਦ ਪ੍ਰਾਪਤ ਭਇਆ = ਹੋਇਆ ਹੈ। ਸੱਤ ਪ੍ਰਕਾਰ ਦਾ ਭਉ = ਭੈਅ ਵੀ ਚੂਕਾ = ਚੁੱਕਿਆ ਗਿਆ ਅਤੇ ਜੰਮਣ ਮਰਣ ਆਦਿ ਦੇ ਸਭਿ = ਸਾਰੇ ਫੰਦ = ਫਾਹੇ ਟੂਟੇ = ਟੁੱਟ ਗਏ ਹਨ।

## ਕਹੁ ਨਾਨਕ; ਜਾ ਸਤਿਗੁਰੁ ਪਾਇਆ ॥
## ਘਰੁ ਸਗਲਾ; ਮੈ ਸੁਖੀ ਬਸਾਇਆ ॥੪॥੩੬॥੮੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਾ = ਜਦੋਂ ਅਸੀਂ ਸਤਿਗੁਰੁ = ਸੱਚੇ ਗੁਰੂ (ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਨੂੰ ਪਾਇਆ = ਪ੍ਰਾਪਤ ਕੀਤਾ, ਤਦੋਂ ਮੈਂ ਸਰੀਰ ਜਾਂ ਅੰਤਸ਼ਕਰਣ ਰੂਪੀ ਘਰ ਆਦਿ ਸਗਲਾ = ਸਾਰਾ ਸਤ, ਸੰਤੋਖ ਆਦਿ ਗੁਣਾਂ ਕਰਕੇ ਸੁਖੀ = ਸੁੱਖ ਦੇ ਸਹਿਤ ਬਸਾਇਆ = ਵਸਾਉਣਾ ਕੀਤਾ ਹੈ ॥੪॥੩੬॥੮੭॥

## ਆਸਾ ਮਹਲਾ ੫ ॥

ਸਤਿਗੁਰਾਂ ਦੇ ਪਾਸ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਜੋ ਸਾਸ ਗਿਰਾਸ ਪਰਮੇਸ਼ਰ ਦਾ ਨਾਮ ਜਪਣ ਵਾਲੇ ਸੰਤ ਜਨ ਹਨ, ਉਨ੍ਹਾਂ ਦੀ ਰਹਿਣੀ ਕੀ ਹੈ? ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ:

***ਨੋਟ:*** ਰਹਾਉ ਵਾਲੀ ਤੁਕ ਤੋਂ ਅਰਥ ਅਰੰਭ ਕਰਨਾ ਹੈ।

**ਸੰਤ ਰਹਤ; ਸੁਨਹੁ ਮੇਰੇ ਭਾਈ ॥ ਉਆ ਕੀ ਮਹਿਮਾ; ਕਥਨੁ ਨ ਜਾਈ ॥੧॥ਰਹਾਉ॥**

ਹੇ ਮੇਰੇ = ਸਾਡੇ ਭਾਈ = ਭਰਾਵੋ, ਗੁਰਸਿੱਖੋ! ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੀ ਰਹਤ = ਰਹਿਣੀ

ਸੁਨਹੁ = ਸੁਣਨਾ ਕਰੋ। ਉਆ = ਉਨ੍ਹਾਂ ਪਿਆਰਿਆਂ ਕੀ = ਦੀ ਮਹਿਮਾ = ਵਡਿਆਈ ਰਸਨਾ ਕਰਕੇ ਕਥਨੁ = ਵਖਿਆਨ ਨਹੀਂ ਕੀਤੀ ਜਾਈ = ਜਾਂਦੀ ॥੧॥ਰਹਾਉ॥

## ਆਠ ਪਹਰ; ਨਿਕਟਿ ਕਰਿ ਜਾਨੈ ॥ ਪ੍ਰਭ ਕਾ ਕੀਆ; ਮੀਠਾ ਮਾਨੈ ॥

ਸੰਤ ਜਨ ਆਠ ਪਹਰ = ਅੱਠੇ ਪਹਿਰ ਭਾਵ ਹਰ ਵਖਤ ਉਸ ਪਰਮੇਸ਼ਰ ਨੂੰ ਨਿਕਟਿ = ਨੇੜੇ ਕਰਿ = ਕਰਕੇ ਅੰਗ ਸੰਗ ਜਾਨੈ = ਜਾਣਦੇ ਹਨ। ਉਹ ਪ੍ਰਭ = ਪਰਮੇਸ਼ਰ ਕਾ = ਦਾ ਕੀਆ = ਕੀਤਾ ਹੋਇਆ ਹੁਕਮ ਮੀਠਾ = ਮਿੱਠਾ, ਪਿਆਰਾ ਕਰਕੇ ਮਾਨੈ = ਮੰਨਦੇ ਹਨ।

## ਏਕੁ ਨਾਮੁ; ਸੰਤਨ ਆਧਾਰੁ ॥ ਹੋਇ ਰਹੇ; ਸਭ ਕੀ ਪਗ ਛਾਰੁ ॥੧॥

ਸੰਤਨ = ਸੰਤ ਜਨਾਂ ਨੂੰ ਕੇਵਲ ਪਰਮੇਸ਼ਰ ਦੇ ਏਕੁ = ਇਕ ਨਾਮ ਦਾ ਹੀ ਆਧਾਰੁ = ਆਸਰਾ ਹੁੰਦਾ ਹੈ। ਸੰਤ ਜਨ ਸਭ = ਸਾਰਿਆਂ ਦੇ ਪਗ = ਚਰਣਾਂ ਕੀ = ਦੀ ਛਾਰੁ = ਧੂੜੀ ਹੋਇ = ਹੋ ਕੇ ਭਾਵ ਅਤੀ ਨਿਮਰਤਾ ਵਿਚ ਰਹੇ = ਰਹਿੰਦੇ ਹਨ ॥੧॥

## ਸੰਤ ਰਹਤ; ਸੁਨਹੁ ਮੇਰੇ ਭਾਈ ॥
## ਉਆ ਕੀ ਮਹਿਮਾ; ਕਥਨੁ ਨ ਜਾਈ ॥੧॥ਰਹਾਉ॥

ਹੇ ਮੇਰੇ = ਸਾਡੇ ਭਾਈ = ਭਰਾਵੋ, ਗੁਰਸਿੱਖੋ ! ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੀ ਰਹਤ = ਰਹਿਣੀ ਸੁਨਹੁ = ਸੁਣਨਾ ਕਰੋ। ਉਆ = ਉਨ੍ਹਾਂ ਪਿਆਰਿਆਂ ਕੀ = ਦੀ ਮਹਿਮਾ = ਵਡਿਆਈ ਰਸਨਾ ਕਰਕੇ ਕਥਨੁ = ਵਖਿਆਨ ਨਹੀਂ ਕੀਤੀ ਜਾਈ = ਜਾਂਦੀ ॥੧॥ਰਹਾਉ॥

## ਵਰਤਣਿ ਜਾ ਕੈ; ਕੇਵਲ ਨਾਮ ॥ ਅਨਦ ਰੂਪ; ਕੀਰਤਨੁ ਬਿਸ੍ਰਾਮ ॥

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਵਰਤਣਿ = ਵਰਤਾਵਾ ਕਰਨ ਲਈ ਕੇਵਲ = ਸਿਰਫ਼ ਪਰਮੇਸ਼ਰ ਦਾ ਨਾਮ ਹੀ ਹੈ। ਉਹ ਅਨਦ ਰੂਪ = ਅਨੰਦ ਸਰੂਪ ਪਰਮੇਸ਼ਰ ਦਾ ਕੀਰਤਨੁ = ਜੱਸ ਕਰਕੇ ਚਿੱਤ ਵਿਚ ਬਿਸ੍ਰਾਮ = ਇਸਥਿਤੀ ਪਾਉਂਦੇ ਹਨ।

## ਮਿਤ੍ਰ ਸਤ੍ਰ;ਜਾ ਕੈ ਏਕ ਸਮਾਨੈ ॥ ਪ੍ਰਭ ਅਪੁਨੇ ਬਿਨੁ; ਅਵਰੁ ਨ ਜਾਨੈ ॥੨॥

ਜਾ = ਜਿਨ੍ਹਾਂ ਸੰਤ ਜਨਾਂ ਕੈ = ਦੇ ਤਾਈਂ ਮਿਤ੍ਰ = ਸੱਜਣ ਅਤੇ ਸਤ੍ਰ = ਵੈਰੀ ਏਕ = ਇਕ ਸਮਾਨੈ = ਸਮਾਨ ਹੀ ਹੈ। ਉਹ ਸੰਤ ਜਨ ਅਪੁਨੇ = ਆਪਣੇ ਪ੍ਰਭ = ਪਰਮੇਸ਼ਰ ਤੋਂ ਬਿਨੁ = ਬ਼ਗੈਰ ਅਵਰੁ = ਹੋਰ ਕਿਸੇ ਨੂੰ ਸਮਰੱਥ ਨਹੀਂ ਜਾਨੈ = ਜਾਣਦੇ ॥੨॥

## ਕੋਟਿ ਕੋਟਿ ਅਘ; ਕਾਟਨਹਾਰਾ ॥ ਦੁਖ ਦੂਰਿ ਕਰਨ; ਜੀਅ ਕੇ ਦਾਤਾਰਾ ॥

ਸੰਤ ਮਹਾਤਮਾ ਕੋਟਿ ਕੋਟਿ = ਕ੍ਰੋੜਾਂ ਅਘ = ਪਾਪਾਂ ਨੂੰ ਕਾਟਨਹਾਰਾ = ਕੱਟਣ ਵਾਲੇ ਹਨ। ਜੰਮਣ ਮਰਣ ਦੇ ਦੁਖ = ਕਸ਼ਟਾਂ ਨੂੰ ਦੂਰਿ = ਪਰ੍ਹੇ ਕਰਨ ਵਾਲੇ ਹਨ ਅਤੇ ਜੀਅ = ਜੀਵਨ ਮੁਕਤੀ ਕੇ = ਦੇ ਦਾਤਾਰਾ = ਦਾਤੇ ਹਨ।

## ਸੂਰਬੀਰ; ਬਚਨ ਕੇ ਬਲੀ ॥ ਕਉਲਾ ਬਪੁਰੀ; ਸੰਤੀ ਛਲੀ ॥੩॥

ਕਾਮ ਆਦਿਕ ਦੁਸ਼ਮਣਾਂ ਨੂੰ ਜਿੱਤਣ ਕਰਕੇ ਸੂਰਬੀਰ = ਸੂਰਮਿਆਂ ਤੋਂ ਸੂਰਮੇ ਹਨ, ਅਤੇ ਬਚਨਾਂ ਕੇ = ਦੇ ਭੀ ਬਲੀ = ਬਲ ਵਾਲੇ ਹਨ ਭਾਵ ਜੋ ਬਚਨ ਕਰਦੇ ਹਨ ਉਹ ਪੂਰਾ ਹੋ ਜਾਂਦਾ ਹੈ **ਵਾ:** ਮਨ ਨੂੰ ਰੋਕਣ ਕਰਕੇ

ਸੂਰਮੇ ਹਨ, ਇੰਦ੍ਰੀਆਂ ਨੂੰ ਵੱਸ ਵਿਚ ਰੱਖਣ ਕਰਕੇ ਬੀਰ ਹਨ, ਬਾਣੀ ਨੂੰ ਜਿੱਤਣ ਕਰਕੇ ਬਲੀ ਹਨ। ਬਪੁਰੀ = ਵਿਚਾਰੀ ਤੁਛ ਕਉਲਾ = ਮਾਇਆ ਸੰਤੀ = ਸੰਤ ਜਨਾਂ ਨੇ ਛਲੀ = ਛਲਨਾ ਕੀਤੀ ਹੈ ॥੩॥ ਜੈਸਾ ਕਿ :

**ਪੀਛੈ ਲਾਗਿ ਚਲੀ ਉਠਿ ਕਉਲਾ ॥** *(ਗਉੜੀ ਗੁਆਰੇਰੀ ਮ: ੫, ਅੰਗ ੨੩੫)*

## ਤਾ ਕਾ ਸੰਗੁ; ਬਾਛਹਿ ਸੁਰਦੇਵ ॥ ਅਮੋਘ ਦਰਸੁ; ਸਫਲ ਜਾ ਕੀ ਸੇਵ ॥

ਤਾ = ਉਨ੍ਹਾਂ ਸੰਤ ਜਨਾਂ ਕਾ = ਦਾ ਸੰਗੁ = ਸਾਥ ਸੁਰਦੇਵ = ਦੇਵਤਿਆਂ ਦਾ ਰਾਜਾ, ਇੰਦ੍ਰ ਭੀ ਬਾਛਹਿ = ਚਾਹੁੰਦਾ ਹੈ। ਜਿਨ੍ਹਾਂ ਸੰਤ ਜਨਾਂ ਦਾ ਦਰਸੁ = ਦਰਸ਼ਨ ਅਮੋਘ = ਖ਼ਾਲੀ ਨਹੀਂ ਭਾਵ ਸਫਲਾ ਹੈ ਅਤੇ ਜਾ = ਜਿਨ੍ਹਾਂ ਕੀ = ਦੀ ਸੇਵ = ਟਹਿਲ ਕੀਤੀ ਭੀ ਸਫਲ = ਸਹਿਤ ਗਿਆਨ ਫਲ ਦੇ ਹੁੰਦੀ ਹੈ।

## ਕਰ ਜੋੜਿ; ਨਾਨਕੁ ਕਰੇ ਅਰਦਾਸਿ ॥
## ਮੋਹਿ ਸੰਤਹ ਟਹਲ; ਦੀਜੈ ਗੁਣਤਾਸਿ ॥੪॥੩੭॥੮੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦੋਵੇਂ ਕਰ = ਹੱਥ ਜੋੜ ਕੇ **ਵਾ:** ਮਨ ਬੁੱਧ ਰੂਪੀ ਹੱਥ ਜੋੜ ਕੇ ਇਹੋ ਅਰਦਾਸਿ = ਬੇਨਤੀ ਕਰੇ = ਕਰਦੇ ਹਾਂ ਕਿ ਹੇ ਗੁਣਤਾਸਿ = ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ! ਮੋਹਿ = ਮੈਨੂੰ ਅਜਿਹੇ ਸੰਤਹ = ਸੰਤ ਜਨਾਂ ਦੀ ਟਹਲ = ਸੇਵਾ ਦੀਜੈ = ਦੇਣਾ ਕਰੋ ॥੪॥੩੭॥੮੮॥

## ਆਸਾ ਮਹਲਾ ੫ ॥
## ਸਗਲ ਸੂਖ; ਜਪਿ ਏਕੈ ਨਾਮ ॥ ਸਗਲ ਧਰਮ; ਹਰਿ ਕੇ ਗੁਣ ਗਾਮ ॥

ਹੇ ਜੀਵ ! ਏਕੈ = ਇਕ ਪਰਮੇਸ਼ਰ ਦਾ ਨਾਮ ਜਪਿ = ਜਪਣ ਕਰਕੇ ਸਗਲ = ਸਾਰੇ ਸੂਖ = ਸੁਖ ਪ੍ਰਾਪਤ ਹੋ ਜਾਂਦੇ ਹਨ। ਜੋ ਹਰਿ = ਪਰਮੇਸ਼ਰ ਕੇ = ਦੇ ਗੁਣਾਂ ਨੂੰ ਗਾਮ = ਗਾਉਣਾ ਕਰਦਾ ਹੈ, ਉਸ ਨੂੰ ਸਗਲ = ਸਾਰੇ ਧਰਮ = ਜਗ ਪੁੰਨ ਆਦਿ ਦੇ ਫਲ ਪ੍ਰਾਪਤ ਹੋ ਜਾਂਦੇ ਹਨ।

**[ਅੰਗ ੩੯੩]**

## ਮਹਾ ਪਵਿਤ੍ਰ; ਸਾਧ ਕਾ ਸੰਗੁ ॥ ਜਿਸੁ ਭੇਟਤ; ਲਾਗੈ ਪ੍ਰਭ ਰੰਗੁ ॥੧॥

ਸਾਧ = ਸ੍ਰੇਸ਼ਟ ਮਹਾਂਪੁਰਖਾਂ ਕਾ = ਦਾ ਸੰਗੁ = ਸਾਥ ਚਿੱਤ ਨੂੰ ਮਹਾ = ਬਹੁਤ ਪਵਿਤ੍ਰ = ਸ਼ੁੱਧ ਕਰ ਦਿੰਦਾ ਹੈ। ਜਿਸ ਸਾਧ ਜਨਾਂ ਦੇ ਭੇਟਤ = ਮਿਲਣ ਕਰਕੇ ਪ੍ਰਭ = ਪਰਮੇਸ਼ਰ ਨਾਲ ਰੰਗੁ = ਪ੍ਰੇਮ ਲਾਗੈ = ਲੱਗ ਜਾਂਦਾ ਹੈ ॥੧॥

## ਗੁਰ ਪ੍ਰਸਾਦਿ; ਓਇ ਆਨੰਦ ਪਾਵੈ ॥

ਗੁਰ = ਸਤਿਗੁਰੂ ਸਾਹਿਬ ਜੀ ਦੀ ਪ੍ਰਸਾਦਿ = ਕ੍ਰਿਪਾ ਕਰਕੇ ਓਇ = ਉਹ ਸਦਾ ਰਹਿਣ ਵਾਲਾ ਅਨੰਦ ਪਾਵੈ = ਪ੍ਰਾਪਤ ਕਰੀਦਾ ਹੈ।

## ਜਿਸੁ ਸਿਮਰਤ ਮਨਿ ਹੋਇ ਪ੍ਰਗਾਸਾ;
## ਤਾ ਕੀ ਗਤਿ ਮਿਤਿ ਕਹਨੁ ਨ ਜਾਵੈ ॥੧॥ਰਹਾਉ॥

ਜਿਸ ਵਾਹਿਗੁਰੂ ਦਾ ਸਿਮਰਤ = ਸਿਮਰਨ ਕਰਨ ਨਾਲ ਮਨਿ = ਹਿਰਦੇ ਵਿਚ ਅਪ੍ਰੋਖ ਗਿਆਨ ਦਾ ਪ੍ਰਗਾਸਾ = ਪ੍ਰਕਾਸ਼ ਹੋਇ = ਹੋ ਜਾਂਦਾ ਹੈ, ਤਾ = ਉਸ ਪਰਮੇਸ਼ਰ ਕੀ = ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਕਹਨੁ = ਕਥਨ ਨਹੀਂ ਕੀਤੀ ਜਾਵੈ = ਜਾ ਸਕਦੀ ॥੧॥ਰਹਾਉ॥

## ਵਰਤ ਨੇਮ ਮਜਨ; ਤਿਸੁ ਪੂਜਾ ॥ ਬੇਦ ਪੁਰਾਨ; ਤਿਨਿ ਸਿੰਮ੍ਰਿਤਿ ਸੁਨੀਜਾ ॥

(**ਮੱਜਨ** ਬੋਲੋ)

ਤਿਸੁ = ਉਸ ਪੁਰਸ਼ ਨੇ ਏਕਾਦਸੀ, ਪੁੰਨਿਆ ਆਦਿ ਦੇ ਵਰਤ, ਨੇਮ = ਨਿਯਮ ਜਾਂ ਜਮ ਨੇਮ ਆਦਿਕ, ਤੀਰਥਾਂ ਦੇ ਮਜਨ = ਇਸ਼ਨਾਨ ਅਤੇ ਪੂਜਾ ਆਦਿਕ ਸਾਰੇ ਕਰਮ ਕਰ ਲਏ ਹਨ। ਤਿਨਿ = ਉਸ ਨੇ ਚਾਰੇ ਵੇਦ, ਅਠਾਰਾਂ ਪੁਰਾਨ, ਸਤਾਈ ਸਿੰਮ੍ਰਿਤਿ = ਸਿੰਮ੍ਰਤੀਆਂ ਆਦਿ ਸਾਰੇ ਗ੍ਰੰਥ ਸੁਨੀਜਾ = ਸੁਣ ਲਏ ਹਨ।

## ਮਹਾ ਪੁਨੀਤ; ਜਾ ਕਾ ਨਿਰਮਲ ਥਾਨੁ ॥
## ਸਾਧਸੰਗਤਿ; ਜਾ ਕੈ ਹਰਿ ਹਰਿ ਨਾਮੁ ॥੨॥

ਜਾ = ਜਿਨ੍ਹਾਂ ਸੰਤ ਜਨਾਂ ਕਾ = ਦਾ ਹਿਰਦਾ ਰੂਪੀ ਜਾਂ ਸਤਿਸੰਗਤ ਰੂਪੀ ਥਾਨੁ = ਅਸਥਾਨ ਨਿਰਮਲ = ਸ਼ੁੱਧ ਅਤੇ ਮਹਾ = ਬਹੁਤ ਪੁਨੀਤ = ਪਵਿੱਤ੍ਰ ਹੈ। ਜਾ = ਜਿਨ੍ਹਾਂ ਕੈ = ਦੇ ਹਿਰਦੇ ਵਿਚ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਦੁਆਰਾ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਵੱਸਿਆ ਹੋਇਆ ਹੈ ॥੨॥

## ਪ੍ਰਗਟਿਓ ਸੋ ਜਨੁ; ਸਗਲੇ ਭਵਨ ॥
## ਪਤਿਤ ਪੁਨੀਤ; ਤਾ ਕੀ ਪਗ ਰੇਨ ॥

ਸੋ = ਉਹ ਜਨੁ = ਪੁਰਸ਼ ਸਗਲੇ = ਸਾਰੇ ਭਵਨ = ਲੋਕਾਂ ਵਿਚ ਹੀ ਪ੍ਰਗਟਿਓ = ਪ੍ਰਗਟ ਹੋ ਜਾਂਦੇ ਹਨ। ਤਾ = ਉਨ੍ਹਾਂ ਦੇ ਪਗ = ਚਰਨਾਂ ਕੀ = ਦੀ ਰੇਨ = ਧੂੜੀ ਤਾਂ ਪਤਿਤ = ਪਾਪੀਆਂ ਨੂੰ ਪੁਨੀਤ = ਪਵਿੱਤਰ ਕਰਨ ਵਾਲੀ ਹੈ।

## ਜਾ ਕਉ ਭੇਟਿਓ; ਹਰਿ ਹਰਿ ਰਾਇ ॥
## ਤਾ ਕੀ ਗਤਿ ਮਿਤਿ; ਕਥਨੁ ਨ ਜਾਇ ॥੩॥

ਜਾ = ਜਿਨ੍ਹਾਂ ਕਉ = ਤਾਈਂ ਰਾਇ = ਰਾਜਾ ਸਰੂਪ ਹਰਿ = ਹਰੀ ਹਰਿ = ਪਰਮੇਸ਼ਰ ਭੇਟਿਓ = ਮਿਲਿਆ ਹੈ। ਤਾ = ਉਨ੍ਹਾਂ ਕੀ = ਦੀ ਗਤਿ = ਪ੍ਰਾਪਤੀ ਦੀ ਮਿਤਿ = ਮਰਯਾਦਾ ਕਥਨੁ = ਵਰਣਨ ਨਹੀਂ ਕੀਤੀ ਜਾਇ = ਜਾ ਸਕਦੀ ॥੩॥

## ਆਠ ਪਹਰ; ਕਰ ਜੋੜਿ ਧਿਆਵਉ ॥ ਉਨ ਸਾਧਾ ਕਾ; ਦਰਸਨੁ ਪਾਵਉ ॥

ਹੇ ਭਾਈ ! ਆਠ = ਅੱਠੇ ਪਹਿਰ ਆਪਣੇ ਪ੍ਰਤੱਖ ਜਾਂ ਮਨ ਬੁੱਧਿ ਰੂਪੀ ਕਰ = ਹੱਥ ਜੋੜ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਵਉ = ਧਿਆਉਣਾ ਕਰੋ। ਉਨ = ਉਨ੍ਹਾਂ ਮਨ ਨੂੰ ਸਾਧਣ ਵਾਲੇ ਸਾਧਾ = ਸ੍ਰੇਸ਼ਟ ਮਹਾਂਪੁਰਖਾਂ ਕਾ = ਦਾ ਦਰਸਨੁ = ਦੀਦਾਰ ਪਾਵਉ = ਪਾਉਣਾ ਕਰੋ।

## ਮੋਹਿ ਗਰੀਬ ਕਉ; ਲੇਹੁ ਰਲਾਇ ॥
## ਨਾਨਕ; ਆਇ ਪਏ ਸਰਣਾਇ ॥੪॥੩੮॥੮੯॥

ਹੇ ਮਹਾਰਾਜ ! ਮੋਹਿ = ਮੈਨੂੰ ਗਰੀਬ = ਦੀਨ ਕਉ = ਨੂੰ ਆਪਣੇ ਪਿਆਰਿਆਂ ਦੇ ਨਾਲ ਰਲਾਇ = ਰਲਾ ਲੇਹੁ = ਲੈਣਾ ਕਰੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੇ ਕਿ ਹੇ ਮਹਾਰਾਜ ! ਅਸੀਂ ਤੁਹਾਡੀ ਸਰਣਾਇ = ਸ਼ਰਣ ਵਿਚ ਆਇ = ਆ ਕੇ ਪਏ ਹਾਂ, ਤੁਸੀਂ ਹੀ ਲਾਜ ਰੱਖੋ ॥੪॥੩੮॥੮੯॥

# ਆਸਾ ਮਹਲਾ ੫ ॥

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਹਰਿਮੰਦਰ ਸਾਹਿਬ ਸਰੋਵਰ ਦੀਆਂ ਪਰਿਕਰਮਾਂ ਕਰ ਰਹੇ ਸਨ ਅਤੇ ਨਾਲ ਭਾਈ ਗੁਰਦਾਸ ਜੀ, ਭਾਈ ਪ੍ਰਾਨਾ, ਭਾਈ ਮੰਝ, ਬਾਬਾ ਬੁੱਢਾ ਜੀ ਆਦਿਕ ਸਿੱਖ ਸਨ, ਜਦੋਂ ਬਾਬਾ ਬੁੱਢਾ ਜੀ ਦੀ ਬੇਰ ਦੇ ਪਾਸ ਪਹੁੰਚੇ ਤਾਂ ਉਥੇ ਇਕ ਬ੍ਰਾਹਮਣ ਸਾਲਗਿਰਾਮ ਦੀ ਪੂਜਾ ਕਰ ਰਿਹਾ ਸੀ। ਸਤਿਗੁਰੂ ਜੀ ਉਸ ਵੇਲੇ ਕਿਸੇ ਨਾਲ ਬਚਨ ਨਹੀਂ ਕਰਿਆ ਕਰਦੇ ਸੀ, ਚੁੱਪ ਕਰਕੇ ਉਸ ਦੇ ਕੋਲੋਂ ਦੀ ਲੰਘ ਗਏ। ਜਦੋਂ ਦੂਸਰੀ ਪਰਿਕਰਮਾਂ ਕਰਦੇ ਪਏ ਸਨ ਤਦੋਂ ਉਹ ਬ੍ਰਾਹਮਣ ਸਤਿਗੁਰਾਂ ਦੀ ਨਿੰਦਿਆ ਕਰਨ ਲੱਗ ਪਿਆ 'ਤੇ ਕਹਿੰਦਾ ਕਿ ਮਹਾਰਾਜ ਅਸੀਂ ਬ੍ਰਾਹਮਣ ਚੌਹਾਂ ਜੁੱਗਾਂ ਦੇ ਗੁਰੂ ਹਾਂ, ਸਾਡੀ ਤਾਂ ਤੁਸੀਂ ਕੀ ਪੂਜਾ ਕਰਨੀ ਸੀ, ਤੁਸੀਂ ਤਾਂ ਠਾਕੁਰਾਂ ਨੂੰ ਭੀ ਮੱਥਾ ਨਹੀਂ ਟੇਕਿਆ। ਤਦੋਂ ਸਤਿਗੁਰਾਂ ਨੇ ਕਿਹਾ ਕਿ ਅਸੀਂ ਤਾਂ ਸਦਾ ਹੀ ਸਾਲਗਿਰਾਮ ਦੀ ਸੇਵਾ ਕਰਦੇ ਹਾਂ। ਬ੍ਰਾਹਮਣ ਕਹਿੰਦਾ ਕਿ ਕਦੇ ਦੇਖਿਆ ਤਾਂ ਨਹੀਂ ਹੈ। ਤਦ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

## ਆਠ ਪਹਰ; ਉਦਕ ਇਸਨਾਨੀ ॥ ਸਦ ਹੀ ਭੋਗੁ ਲਗਾਇ; ਸੁਗਿਆਨੀ ॥

ਜੋ ਆਠ = ਅੱਠੇ ਪਹਿਰ ਉਦਕ = ਜਲ ਵਿਚ ਜੀਵ ਰੂਪ ਹੋ ਕੇ **ਵਾ:** ਜਲਾਂ ਵਿਚ ਵਿਆਪਕ ਰੂਪ ਹੋ ਕੇ ਜਾਂ ਸ਼ੇਸ਼ ਸਾਈਂ ਰੂਪ ਹੋ ਕੇ ਇਸਨਾਨੀ = ਇਸ਼ਨਾਨ ਕਰ ਰਿਹਾ ਹੈ।

ਫਿਰ ਜੀਵ ਰੂਪ ਹੋ ਕੇ ਸਦ = ਹਮੇਸ਼ਾਂ ਹੀ ਭੋਗ ਲਗਾਇ = ਲਗਾ ਰਿਹਾ ਹੈ ਭਾਵ ਜੋ ਪਰਮੇਸ਼ਰ ਦੇ ਪਿਆਰੇ ਪ੍ਰਭੂ ਨੂੰ ਯਾਦ ਕਰ ਕੇ ਮੁੱਖ ਵਿਚ ਗਰਾਹੀ ਪਾਉਂਦੇ ਹਨ, ਇਹੀ ਭੋਗ ਲੱਗ ਰਿਹਾ ਹੈ ਅਤੇ ਉਹ ਸੁਗਿਆਨੀ = ਸ੍ਰੇਸ਼ਟ ਗਿਆਨਵਾਨ ਹੈ ਅਰਥਾਤ ਘਟਾਂ ਘਟਾਂ ਦੀ ਜਾਨਣ ਵਾਲਾ ਹੈ।

## ਬਿਰਥਾ; ਕਾਹੂ ਛੋਡੈ ਨਾਹੀ ॥ ਬਹੁਰਿ ਬਹੁਰਿ; ਤਿਸੁ ਲਾਗਹ ਪਾਈ ॥੧॥

ਹੇ ਬ੍ਰਾਹਮਣ ! ਸਾਡਾ ਸਾਲਗਿਰਾਮ ਕਾਹੂ = ਕਿਸੇ ਭੀ ਅਰਾਧਨ ਵਾਲੇ ਦੀ ਜੰਮਣ ਰੂਪ ਬਿਰਥਾ = ਪੀੜਾ ਛੋਡੈ = ਛੱਡਦਾ ਨਾਹੀ = ਨਹੀਂ ਹੈ **ਵਾ:** ਕਿਸੇ ਨੂੰ ਬਿਰਥਾ = ਵਿਅਰਥ ਭਾਵ ਖ਼ਾਲੀ ਨਹੀਂ ਰਹਿਣ ਦਿੰਦਾ।

ਅਸੀਂ ਤਾਂ ਬਹੁਰਿ ਬਹੁਰਿ = ਬਾਰੰਬਾਰ ਤਿਸੁ = ਉਸ ਪਰਮੇਸ਼ਰ ਦੀ ਪਾਈ = ਚਰਨੀਂ ਲਾਗਹ = ਲੱਗਦੇ ਹਾਂ, ਹੋਰ ਕਿਸੇ ਠਾਕਰਾਂ ਆਦਿ ਨੂੰ ਥੋੜਾ ਚਿਰ ਮੱਥਾ ਟੇਕਣ ਵਾਲੇ ਨਹੀਂ ਹਾਂ॥੧॥

## ਸਾਲ ਗਿਰਾਮੁ; ਹਮਾਰੈ ਸੇਵਾ ॥ ਪੂਜਾ ਅਰਚਾ; ਬੰਦਨ ਦੇਵਾ ॥੧॥ਰਹਾਉ॥

ਸਾਲ = ਸ੍ਰੇਸ਼ਟ, ਘਰ ਗਿਰਾਮ[1] = ਸਮੂਹ ਭਾਵ ਜੋ ਸਾਰਿਆਂ ਦਾ ਅਧਿਸ਼ਠਾਨ ਰੂਪੀ ਘਰ ਹੈ **ਵਾ:** ਜੋ ਸਾਰਿਆਂ ਵਿਚ ਸ੍ਰੇਸ਼ਟਤਾਈ ਦੇਣ ਵਾਲਾ ਹੈ, ਹਮਾਰੈ = ਸਾਡੇ ਹਿਰਦੇ ਵਿਚ ਤਾਂ ਉਸ ਦੀ ਭਗਤੀ ਰੂਪ ਸੇਵਾ = ਟਹਿਲ ਹੈ। ਜੋ ਸਾਰਿਆਂ ਦਾ ਦੇਵਾ = ਪ੍ਰਕਾਸ਼ ਸਰੂਪ ਹੈ, ਉਸ ਨੂੰ ਬੰਦਨ = ਨਮਸਕਾਰ ਕਰਨ ਰੂਪ

---

੧. **ਸਾਲਗਿਰਾਮ :** ਇਹ ਇਕ ਪ੍ਰਕਾਰ ਦਾ ਕਰੜਾ ਲੀਕਦਾਰ ਪੱਥਰ ਹੈ, ਜਿਸ ਨੂੰ ਹਿੰਦੂ ਵਿਸ਼ਨੂੰ ਜੀ ਦੇ ਥਾਂ ਪੂਜਨੀਯ ਜਾਣ ਕੇ ਪੂਜਦੇ ਹਨ। ਇਹ ਗੰਡਕਾ ਨਦੀ ਵਿੱਚੋਂ ਬਹੁਤ ਨਿਕਲਦਾ ਹੈ। ਜਦੋਂ ਜਲੰਧਰੀ ਦੈਂਤ ਨੇ ਸ਼ਿਵਜੀ ਨੂੰ ਕਿਹਾ ਕਿ ਆਪਣੀ ਪਾਰਬਤੀ ਮੇਰੇ ਕੋਲ ਭੇਜ ਦੇ, ਨਹੀਂ ਤਾਂ ਮੇਰੇ ਨਾਲ ਯੁੱਧ ਕਰ, ਜਦੋਂ ਯੁੱਧ ਵਿਚ ਸ਼ਿਵਜੀ ਜਲੰਧਰੀ ਦੈਂਤ ਨੂੰ ਜਿੱਤ ਨਾ ਸਕਿਆ ਤਾਂ ਉਸ ਸਮੇਂ ਵਿਸ਼ਨੂੰ ਜੀ ਕੋਲੋਂ ਮਦਦ ਮੰਗੀ। ਵਿਸ਼ਨੂੰ ਜੀ ਨੇ ਕਿਹਾ ਕਿ ਇਸ ਦੀ ਤਾਕਤ ਇਸ ਦੀ ਘਰਵਾਲੀ ਦੇ ਸਤ ਕਰਕੇ ਹੈ, ਜੇਕਰ ਕੋਈ ਉਸ ਦਾ ਸਤ ਤੋੜ ਦੇਵੇਂ ਤਾਂ ਇਹ ਹਾਰ ਸਕਦਾ ਹੈ। ਇਹ ਸੁਣ ਕੇ ਸ਼ਿਵਜੀ ਭੀ ਡਰ ਗਿਆ ਤੇ ਬ੍ਰਹਮਾ ਭੀ ਡਰ ਗਿਆ, ਤਦੋਂ ਵਿਸ਼ਨੂੰ ਜੀ ਨੇ ਜਲੰਧਰੀ ਦੈਂਤ ਦਾ ਰੂਪ ਧਾਰ ਕੇ ਬ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ ਤਾਂ ਉਸ ਨੇ ਵਿਸ਼ਨੂੰ ਨੂੰ ਸਰਾਪ ਦਿੱਤਾ ਕਿ ਜਾਹ ਪੱਥਰ ਬਣ, ਉਦੋਂ ਵਿਸ਼ਨੂੰ ਜੀ ਪੱਥਰ ਬਣਿਆ ਜਿਸ ਕਰਕੇ ਹਿੰਦੂਆਂ ਵਿਚ ਪੱਥਰ ਦੀ ਪੂਜਾ ਹੁੰਦੀ ਹੈ।

ਪੂਜਾ = ਪੂਜਣਾ ਅਤੇ ਅਰਚਾ = ਚੰਦਨ ਛਿੜਕਨਾ ਕਰਦੇ ਹਾਂ **ਵਾ:** ਮਨ ਤਨ ਅਰਪਣ ਰੂਪ ਪੂਜਾ ਕਰਦੇ ਹਾਂ ਪ੍ਰੇਮ ਰੂਪੀ ਚੰਦਨ ਛਿੜਕਦੇ ਹਾਂ ਅਤੇ ਸਦਾ ਹੀ ਦੇਵਾ = ਪ੍ਰਕਾਸ਼ ਸਰੂਪ ਨੂੰ ਨਮਸਕਾਰ ਕਰਦੇ ਹਾਂ ॥੧॥ਰਹਾਉ॥

## ਘੰਟਾ ਜਾ ਕਾ; ਸੁਨੀਐ ਚਹੁ ਕੁੰਟ ॥ ਆਸਨੁ ਜਾ ਕਾ; ਸਦਾ ਬੈਕੁੰਠ ॥

ਜਾ = ਜਿਸ ਪਰਮੇਸ਼ਰ ਕਾ = ਦਾ ਹੁਕਮ ਰੂਪੀ ਘੰਟਾ = ਘੜਿਆਲ ਚਹੁ ਕੁੰਟ = ਚਾਰੇ ਕੁੰਟਾਂ ਵਿਚ ਸੁਨੀਐ = ਸੁਣੀਦਾ ਹੈ। ਜਾ = ਜਿਸ ਪ੍ਰਭੂ ਕਾ = ਦਾ ਸਦਾ = ਹਮੇਸ਼ਾਂ ਹੀ ਬੈਕੁੰਠ = ਨਾਸ਼ ਤੋਂ ਰਹਿਤ ਮਹਾਂ ਅਨੰਦ ਦਾਇਕ ਥਾਉਂ ਵਿਚ **ਵਾ:** ਸਾਧਸੰਗਤ ਰੂਪ ਬੈਕੁੰਠ ਵਿਚ ਆਸਨੁ = ਇਸਥਿਤੀ ਹੈ।

## ਜਾ ਕਾ ਚਵਰੁ; ਸਭ ਊਪਰਿ ਝੂਲੈ ॥ ਤਾ ਕਾ ਧੂਪੁ; ਸਦਾ ਪਰਫੁਲੈ ॥੨॥

ਜਾ = ਜਿਸ ਸਾਡੇ ਪਰਮੇਸ਼ਰ ਕਾ = ਦਾ ਪਰਤਾਪ ਰੂਪੀ ਚਵਰ ਸਭ = ਸਾਰਿਆਂ ਊਪਰਿ = ਉੱਤੇ ਝੂਲੈ = ਝੂਲ ਰਿਹਾ ਹੈ। ਤਾ = ਤਿਸ ਪ੍ਰਭੂ ਕਾ = ਦਾ ਜੱਸ ਰੂਪੀ ਧੂਪ ਸਦਾ = ਹਮੇਸ਼ਾਂ ਪਰਫੁਲੈ = ਪ੍ਰਫੁੱਲਤ ਹੋ ਰਿਹਾ ਹੈ **ਵਾ:** ਜਿੰਨੇ ਵੀ ਬ੍ਰਿਛ ਪ੍ਰਫੁੱਲਤ ਹੋ ਰਹੇ ਹਨ, ਉਹ ਪ੍ਰਭੂ ਨੂੰ ਪਰ = ਵਿਸ਼ੇਸ਼ ਕਰਕੇ ਫੁਲੈ = ਫੁੱਲ ਚੜ੍ਹਾ ਰਹੇ ਹਨ ॥੨॥

## ਘਟਿ ਘਟਿ ਸੰਪਟੁ; ਹੈ ਰੇ ਜਾ ਕਾ ॥ ਅਭਗ ਸਭਾ; ਸੰਗਿ ਹੈ ਸਾਧਾ ॥

(**ਅਭੱਗ** ਅੱਧਕ ਸਹਿਤ ਅਤੇ **ਸਾਧਾ** ਪੋਲੇ ਬੋਲੋ)

ਰੇ = ਹੇ ਭਾਈ ! ਸਾਰੇ ਜੀਵਾਂ ਦਾ ਘਟਿ ਘਟਿ = ਹਿਰਦਾ-ਹਿਰਦਾ ਜਾਂ ਚਾਰੇ ਖਾਣੀਆਂ ਰੂਪ ਜਾ = ਜਿਸ ਪਰਮੇਸ਼ਰ ਕਾ = ਦਾ ਬਿਰਾਜਣ ਵਾਸਤੇ ਸੰਪਟੁ = ਡੱਬਾ ਹੈ। ਸਾਧਾ = ਸੰਤ ਜਨਾਂ ਦਾ ਸੰਗਿ = ਸਾਥ ਭਾਵ ਸੰਗਤ ਹੀ ਉਸ ਪ੍ਰਭੂ ਦੀ ਅਭਗ ਸਭਾ = ਨਾਸ਼ ਤੋਂ ਰਹਿਤ ਸਭਾ ਹੈ।

***ਪ੍ਰਸ਼ਨ :*** *ਹੇ ਮਹਾਰਾਜ ਅਸੀਂ ਤਾਂ ਥਾਲ ਆਦਿਕ ਘੁਮਾ ਕੇ ਆਰਤੀ ਕਰਦੇ ਹਾਂ, ਤੁਸੀਂ ਕਿਹੜੀ ਆਰਤੀ ਕਰਦੇ ਹੋ ?*
***ਉੱਤਰ :***

## ਆਰਤੀ ਕੀਰਤਨੁ; ਸਦਾ ਅਨੰਦ ॥ ਮਹਿਮਾ ਸੁੰਦਰ; ਸਦਾ ਬੇਅੰਤ ॥੩॥

ਅਸੀਂ ਪ੍ਰਭੂ ਦਾ ਕੀਰਤਨੁ = ਜੱਸ ਕਰਨ ਰੂਪ ਆਰਤੀ ਕਰਦੇ ਹਾਂ ਜਿਸ ਕਰਕੇ ਸਦਾ = ਹਮੇਸ਼ਾਂ ਅਨੰਦ ਵਿਚ ਖਿੜੇ ਰਹਿੰਦੇ ਹਾਂ **ਵਾ:** ਜਿਸ ਦਾ ਕੀਰਤਨ ਕਰਕੇ ਸਦੀਵੀ ਰਹਿਣ ਵਾਲਾ ਅਨੰਦ ਪ੍ਰਾਪਤ ਹੁੰਦਾ ਹੈ, ਉਸੇ ਦੀ ਆਰਤੀ ਕਰਦੇ ਹਾਂ। ਉਸ ਸਤ ਵਿਚ ਅਨੰਦ ਸਰੂਪ ਬੇਅੰਤ = ਅੰਤ ਤੋਂ ਰਹਿਤ ਪ੍ਰਭੂ ਦੀ ਸਦਾ = ਹਮੇਸ਼ਾਂ ਹੀ ਸੁੰਦਰ = ਸੋਹਣੀ ਮਹਿਮਾ = ਸੋਭਾ ਹੈ ॥੩॥

## ਜਿਸਹਿ ਪਰਾਪਤਿ; ਤਿਸ ਹੀ ਲਹਨਾ ॥ ਸੰਤ ਚਰਨ; ਓਹੁ ਆਇਓ ਸਰਨਾ ॥

ਹੇ ਭਾਈ ! ਜਿਸਹਿ = ਜਿਸ ਨੂੰ ਅਜਿਹਾ ਠਾਕੁਰ ਗੁਰਾਂ ਦੁਆਰਾ ਪਰਾਪਤਿ = ਮਿਲਣਾ ਲਿਖਿਆ ਹੈ, ਤਿਸ = ਉਸ ਨੇ ਹੀ ਲਹਨਾ = ਪ੍ਰਾਪਤ ਕਰਨਾ ਕੀਤਾ ਹੈ। ਓਹੁ = ਉਸ ਪੁਰਸ਼ ਦੀ ਸੰਤ = ਸ਼ਾਂਤ ਚਿੱਤ ਸਤਿਗੁਰਾਂ ਦੇ ਚਰਨਾਂ ਦੀ ਸਰਨਾ = ਸ਼ਰਣ ਵਿਚ ਆਇਓ = ਆਇਆ ਹੈ।

## ਹਾਥਿ ਚੜਿਓ; ਹਰਿ ਸਾਲ ਗਿਰਾਮੁ ॥
## ਕਹੁ ਨਾਨਕ; ਗੁਰਿ ਕੀਨੋ ਦਾਨੁ ॥੪॥੩੯॥੯੦॥

(ਸਾਲ + ਗਿਰਾਮੁ) ਸਾਲ = ਸ੍ਰੇਸ਼ਟਾਈ ਗਿਰਾਮ = ਸਮੂਹ ਭਾਵ ਸਾਰਿਆਂ ਨੂੰ ਸ੍ਰੇਸ਼ਟਤਾਈ ਦੇਣ ਵਾਲਾ

ਹਰਿ = ਪਰਮੇਸ਼ਰ ਤਦੋਂ ਮਨ ਰੂਪੀ ਹਾਥਿ = ਹੱਥ ਵਿਚ ਚੜਿਓ = ਚੜ੍ਹਿਆ ਭਾਵ ਸਾਖਿਆਤ ਹੋਇਆ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਸਾਡੇ ਤਾਈਂ ਗੁਰਿ = ਸਤਿਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਨੇ ਨਾਮ ਦਾ ਦਾਨ ਦੇਣਾ ਕੀਨੋ = ਕੀਤਾ ॥੪॥੩੯॥੯੦॥

## ਆਸਾ ਮਹਲਾ ੫ ਪੰਚਪਦ੍ਾ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਸਾਹਿਬ ਵਿਖੇ ਜੋੜ ਮੇਲਾ ਮਨਾਉਣ ਲਈ ਗਏ ਸਨ, ਤਦ ਸਤਿਗੁਰਾਂ ਦੇ ਨਾਲ ਬਾਬਾ ਮਹਾਂਦੇਵ ਜੀ ਵੀ ਗਏ ਸੀ। ਬਾਬਾ ਮਹਾਂਦੇਵ ਜੀ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਮਹਾਰਾਜ ਜੋ ਮੈਂ ਵੱਡੇ ਭਰਾ ਪ੍ਰਿਥੀਏ ਦੇ ਸੰਗ ਕਰਕੇ ਕੁਸੰਗਤ ਵਿਚ ਫਸਿਆ ਰਿਹਾ, ਆਪ ਜੀ ਨੂੰ ਬੁਲਾਇਆ ਨਹੀਂ, ਉਹ ਮੇਰੀ ਸਾਰੀ ਭੁੱਲ ਬਖ਼ਸ਼ ਦਿਓ। ਤਦ ਸਤਿਗੁਰਾਂ ਨੇ ਕਿਹਾ ਕਿ ਭਰਾਤਾ ਮਹਾਂਦੇਵ ਜੀ ਤੁਹਾਡਾ ਹੁਣ ਅੰਤ ਦਾ ਸਮਾਂ ਆ ਗਿਆ ਹੈ, ਤੁਸੀਂ ਬਾਉਲੀ ਸਾਹਿਬ ਵਿਖੇ ਚੌਰਾਸੀ ਜਪੁਜੀ ਸਾਹਿਬ ਦੇ ਪਾਠ ਤੇ ਚੌਰਾਸੀ ਵਾਰ ਇਸ਼ਨਾਨ ਕਰੋ, ਮੁਕਤ ਹੋ ਜਾਵੋਗੇ। ਬਾਬਾ ਮਹਾਂਦੇਵ ਨੇ ਸਤਿਗੁਰਾਂ ਦੇ ਬਚਨ ਮੰਨ ਕੇ ਬਾਉਲੀ ਸਾਹਿਬ ਵਿਚ ਚੌਰਾਸੀ ਵਾਰ ਇਸ਼ਨਾਨ ਤੇ ਚੌਰਾਸੀ ਜਪੁਜੀ ਸਾਹਿਬ ਦੇ ਪਾਠ ਕੀਤੇ। ਅਤੇ ਬਾਹਰ ਆ ਕੇ ਸਤਿਗੁਰਾਂ ਨੂੰ ਬਾਬਾ ਮਹਾਂਦੇਵ ਨੇ ਕਿਹਾ ਕਿ ਮੈਨੂੰ ਪ੍ਰਲੋਕ ਦੇ ਰਸਤੇ ਦਾ ਬਹੁਤ ਡਰ ਲੱਗਦਾ ਹੈ। ਤਦ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

ਪੰਚਪਦ੍ਾ = ਪੰਜ ਪਉੜੀਆਂ ਵਾਲਾ ਇਕ ਸ਼ਬਦ ਆਵੇਗਾ।

## ਜਿਹ ਪੈਡੈ; ਲੂਟੀ ਪਨਿਹਾਰੀ ॥ ਸੋ ਮਾਰਗੁ; ਸੰਤਨ ਦੂਰਾਰੀ ॥੧॥

ਹੇ ਭਰਾਤਾ ਜੀ! ਜਿਹ = ਜਿਸ ਜਮਾਂ ਦੇ ਪੈਡੈ = ਰਸਤੇ ਵਿਚ ਸਕਾਮ ਕਰਮਾਂ ਰੂਪੀ ਪਨਿਹਾਰੀ = ਪਾਣੀ ਭਰਨ ਵਾਲੀ ਜੀਵ ਰੂਪੀ ਇਸਤ੍ਰੀ ਨੂੰ ਲੂਟੀ = ਲੁੱਟਿਆ ਜਾਂਦਾ ਹੈ। ਸੋ = ਉਹ ਜਮਾਂ ਦਾ ਮਾਰਗੁ = ਰਸਤਾ ਸੰਤਨ = ਸੰਤ ਜਨਾਂ ਤੋਂ ਦੂਰਾਰੀ = ਦੂਰ ਹੀ ਰਹਿ ਜਾਂਦਾ ਹੈ ॥੧॥ ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥** *(ਸੂਹੀ ਮ: ੫, ਅੰਗ ੭੪੭)*

## ਸਤਿਗੁਰ ਪੂਰੈ; ਸਾਚੁ ਕਹਿਆ ॥

ਇਹ ਤਾਂ ਪੂਰੈ = ਪੂਰਨ ਸਤਿਗੁਰ = ਸੱਚੇ ਗੁਰੂ ਰਾਮਦਾਸ ਜੀ ਨੇ ਸਾਚੁ = ਸੱਚਾ ਉਪਦੇਸ਼ ਕਹਿਆ = ਕਿਹਾ ਹੈ ਕਿ :

## ਨਾਮ ਤੇਰੇ ਕੀ ਮੁਕਤੇ ਬੀਥੀ; ਜਮ ਕਾ ਮਾਰਗੁ ਦੂਰਿ ਰਹਿਆ ॥੧॥ਰਹਾਉ॥

ਹੇ ਪਰਮੇਸ਼ਰ! ਜੋ ਤੇਰੇ = ਤੁਹਾਡੇ ਨਾਮ ਕੀ = ਦੀ ਮੁਕਤੇ ਬੀਥੀ = ਖੁੱਲ੍ਹੀ ਗਲੀ ਵਿਚ ਚੱਲਦਾ ਹੈ **ਵਾ:** ਜੋ ਤੁਹਾਡੇ ਨਾਮ ਜਪਣ ਵਾਲੇ ਹਨ, ਉਨ੍ਹਾਂ ਨੂੰ ਮੁਕਤੇ = ਮੁਕਤੀ ਰੂਪੀ ਬੀਥੀ = ਗਲੀ ਦੀ ਪ੍ਰਾਪਤੀ ਹੁੰਦੀ ਹੈ **ਵਾ:** ਉਹ ਜੂਨਾਂ ਰੂਪੀ ਬੀਥੀ = ਗਲੀਆਂ ਵਿਚ ਪੈਣ ਤੋਂ ਮੁਕਤੇ = ਛੁੱਟ ਜਾਂਦੇ ਹਨ, ਤੇ ਉਨ੍ਹਾਂ ਦੇ ਕੋਲੋਂ ਜਮ = ਜਮਦੂਤਾਂ ਕਾ = ਦਾ ਮਾਰਗ = ਰਸਤਾ ਦੂਰਿ = ਪਰ੍ਹੇ ਹੀ ਰਹਿਆ = ਰਹਿ ਜਾਂਦਾ ਹੈ ॥੧॥ਰਹਾਉ॥

## ਜਹ ਲਾਲਚ; ਜਾਗਾਤੀ ਘਾਟ ॥ ਦੂਰਿ ਰਹੀ; ਉਹ ਜਨ ਤੇ ਬਾਟ ॥੨॥

ਜਹ = ਜਿਥੇ ਪ੍ਰਲੋਕ ਵਿਚ ਬੈਤਰਨੀ ਨਦੀ ਦੇ ਘਾਟ = ਰਸਤੇ ਉੱਪਰ ਯਮਦੂਤ ਰੂਪੀ ਜਾਗਾਤੀ = ਮਸੂਲੀਏ ਬਹੁਤ ਲਾਲਚ = ਲੋਭੀ ਹਨ। ਪਰੰਤੂ ਉਹ ਬਾਟ ਪ੍ਰਭ = ਦੇ ਜਨ = ਭਗਤਾਂ ਤੇ = ਤੋਂ ਦੂਰਿ = ਫ਼ਾਸਲੇ 'ਤੇ ਹੀ ਰਹੀ = ਰਹਿ ਜਾਂਦੀ ਹੈ ॥੨॥

## ਜਹ ਆਵਟੇ; ਬਹੁਤ ਘਨ ਸਾਥ ॥ ਪਾਰਬ੍ਰਹਮ ਕੇ; ਸੰਗੀ ਸਾਧ ॥੩॥

(**ਆਵੱਟੇ** ਬੋਲੋ)

ਜਹ = ਜਿਥੇ ਨਰਕਾਂ ਵਿਚ ਘਨ = ਘਣੇ ਸਾਥ = ਸਮੂਹ ਜੀਵਾਂ **ਵਾ:** ਸਾਥਾਂ ਦੇ ਸਾਥ ਕਾਫ਼ਲਿਆਂ ਦੇ ਕਾਫ਼ਲੇ ਬਹੁਤ = ਬੇਅੰਤ ਆਵਟੇ = ਤਪਾਏ ਜਾਂਦੇ ਹਨ। ਜੋ ਪਾਰਬ੍ਰਹਮ = ਪਰਮੇਸ਼ਰ ਕੇ = ਦੇ ਸੰਗੀ = ਸਾਥੀ ਸਾਧ = ਸੰਤ ਜਨ ਹਨ, ਉਹ ਉਸ ਰਸਤੇ ਨਹੀਂ ਪੈਂਦੇ ॥੩॥

## ਚਿਤ੍ਰ ਗੁਪਤੁ; ਸਭ ਲਿਖਤੇ ਲੇਖਾ ॥
## ਭਗਤ ਜਨਾ ਕਉ; ਦ੍ਰਿਸਟਿ ਨ ਪੇਖਾ ॥੪॥

ਚਿਤ੍ਰ ਗੁਪਤੁ = ਧਰਮਰਾਜੇ ਦੇ ਮੁਨਸ਼ੀ ਜੋ ਸਭ = ਸਾਰਾ ਲੇਖਾ = ਹਿਸਾਬ-ਕਿਤਾਬ ਲਿਖਤੇ = ਲਿਖਦੇ ਹਨ। ਪਰੰਤੂ ਇਹ ਪਰਮੇਸ਼ਰ ਦੇ ਭਗਤ = ਸੇਵਕ ਜਨਾਂ ਕਉ = ਨੂੰ ਦ੍ਰਿਸਟਿ = ਨਿਗ੍ਹਾ ਭਰ ਕੇ ਵੀ ਨਹੀਂ ਪੇਖਾ = ਵੇਖਦੇ ॥੪॥

## ਕਹੁ ਨਾਨਕ; ਜਿਸੁ ਸਤਿਗੁਰੁ ਪੂਰਾ ॥
## ਵਾਜੇ ਤਾ ਕੈ; ਅਨਹਦ ਤੂਰਾ ॥੫॥੪੦॥੯੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਰਾਤਾ ਮਹਾਂਦੇਵ ਜੀ ! ਜਿਸੁ = ਜਿਨ੍ਹਾਂ ਦੇ ਪੂਰਾ = ਪੂਰਨ ਸਤਿਗੁਰੂ ਜੀ ਹਨ। ਤਾ = ਉਨ੍ਹਾਂ ਕੈ = ਦੇ ਅਨਹਦ = ਹੱਦ ਤੋਂ ਰਹਿਤ ਇਕ-ਰਸ ਜੱਸ ਰੂਪੀ ਤੂਰਾ = ਵਾਜੇ ਵਾਜੇ = ਵੱਜਦੇ ਹਨ, ਭਾਵ ਉਹ ਕਾਲ ਦੇ ਵੱਸ ਨਹੀਂ ਪੈਂਦੇ, ਮੁਕਤ ਹੋ ਜਾਂਦੇ ਹਨ ॥੫॥੪੦॥੯੧॥

ਇਹ ਉਪਦੇਸ਼ ਸ੍ਰਵਣ ਕਰਕੇ ਬਾਬਾ ਮਹਾਂਦੇਵ ਜੀ ਸਤਿਗੁਰਾਂ ਦੇ ਚਰਣਾਂ ਉੱਪਰ ਸੀਸ ਰੱਖ ਕੇ ਸਰੀਰ ਤਿਆਗ ਗਏ।

## ਆਸਾ ਮਹਲਾ ੫ ਦੁਪਦਾ ੧ ॥

(**ਇਕ** ਬੋਲੋ)

ਦੁਪਦਾ = ਦੋ ਪਦਿਆਂ ਵਾਲਾ ੧ = ਇਕ ਸ਼ਬਦ ਆਵੇਗਾ।

## ਸਾਧੂ ਸੰਗਿ; ਸਿਖਾਇਓ ਨਾਮੁ ॥ ਸਰਬ ਮਨੋਰਥ; ਪੂਰਨ ਕਾਮ ॥

ਸਾਧੂ = ਸੰਤ ਜਨਾਂ ਦੇ ਸੰਗਿ = ਸਾਥ ਨੇ ਮੈਨੂੰ ਪਰਮੇਸ਼ਰ ਦਾ ਨਾਮ ਜਪਣਾ ਸਿਖਾਇਓ = ਸਿਖਾਉਣਾ ਕੀਤਾ ਹੈ। ਜਿਸ ਕਰਕੇ ਮੇਰੇ ਸਰਬ = ਸਾਰੇ ਮਨੋਰਥ = ਮਨ ਦੇ ਫੁਰਨੇ, ਸੰਕਲਪ ਅਤੇ ਸੰਸਾਰਕ ਕਾਮ = ਕੰਮ ਭੀ ਪੂਰਨ = ਪੂਰੇ ਹੋ ਗਏ **ਵਾ:** ਕਾਮ = ਕਾਮਨਾਵਾਂ ਭੀ ਪੂਰੀਆਂ ਹੋ ਗਈਆਂ ਹਨ।

## ਬੁਝਿ ਗਈ ਤ੍ਰਿਸਨਾ; ਹਰਿ ਜਸਹਿ ਅਘਾਨੇ ॥
## ਜਪਿ ਜਪਿ ਜੀਵਾ; ਸਾਰਿਗਪਾਨੇ ॥੧॥

ਰਸਾਂ ਕਸਾਂ ਦੀ ਤ੍ਰਿਸਨਾ = ਪਿਆਸਾ ਭੀ ਬੁਝਿ ਗਈ = ਨਵਿਰਤ ਹੋ ਗਈ ਅਤੇ ਅਸੀਂ ਹਰਿ = ਪਰਮੇਸ਼ਰ ਦੇ ਜਸਹਿ = ਕੀਰਤਨ ਵਿਚ ਅਘਾਨੇ = ਤ੍ਰਿਪਤ ਹੋ ਗਏ ਹਾਂ। ਜਿਵੇਂ ਸਾਰਿਗ = ਬਬੀਹਾ ਪਾਨੇ = ਪਾਣੀ ਭਾਵ ਸਵਾਂਤੀ ਬੂੰਦ ਨੂੰ ਜਪ ਜਪ ਕੇ ਜੀਵੈ = ਜਿਉਂਦਾ ਹੈ, ਇਉਂ ਅਸੀਂ ਅੰਗਾਂ ਵਿਚ ਸ੍ਰੇਸ਼ਟਤਾਈ ਦੇਣ ਵਾਲੇ ਪਰਮੇਸ਼ਰ ਨੂੰ ਜਪ ਜਪ ਕੇ ਜਿਉਂਦੇ ਹਾਂ ॥੧॥

## ਕਰਨ ਕਰਾਵਨ; ਸਰਨਿ ਪਰਿਆ ॥

ਜੋ ਸਾਰੇ ਕਾਰਜਾਂ ਨੂੰ ਕਰਨ ਵਾਲਾ ਅਤੇ ਦੇਵਤਿਆਂ ਆਦਿ ਨੂੰ ਪ੍ਰੇਰ ਕੇ ਕਰਾਵਨ = ਕਰਾਉਣ ਵਾਲਾ ਪਰਮੇਸ਼ਰ ਹੈ, ਸਾਡਾ ਮਨ ਉਸ ਦੀ ਸਰਨਿ = ਓਟ ਵਿਚ ਪਰਿਆ = ਪਇਆ ਹੈ।

## ਗੁਰ ਪਰਸਾਦਿ ਸਹਜ ਘਰੁ ਪਾਇਆ;
## ਮਿਟਿਆ ਅੰਧੇਰਾ ਚੰਦੁ ਚੜਿਆ ॥੧॥ਰਹਾਉ॥

ਗੁਰ = ਸਤਿਗੁਰਾਂ ਦੀ ਪਰਸਾਦਿ = ਕ੍ਰਿਪਾ ਕਰਕੇ ਅਸੀਂ ਸਹਜ = ਸ਼ਾਂਤ ਸਰੂਪ ਰੂਪੀ ਘਰ ਨੂੰ ਪਾਇਆ = ਪਾਉਣਾ ਕੀਤਾ ਹੈ, ਅਤੇ ਅਗਿਆਨ ਰੂਪੀ ਅੰਧੇਰਾ = ਹਨੇਰਾ ਮਿਟਿਆ = ਮਿਟ ਗਿਆ ਤੇ ਬ੍ਰਹਮ ਗਿਆਨ ਰੂਪੀ ਚੰਦੁ = ਚੰਦ੍ਰਮਾ ਚੜਿਆ = ਚੜ੍ਹ ਗਿਆ ਹੈ ॥੧॥ਰਹਾਉ॥

**[ਅੰਗ ੩੯੪]**

## ਲਾਲ ਜਵੇਹਰ; ਭਰੇ ਭੰਡਾਰ ॥ ਤੋਟਿ ਨ ਆਵੈ; ਜਪਿ ਨਿਰੰਕਾਰ ॥

ਸੰਤ ਜਨਾਂ ਦੇ ਹਿਰਦੇ ਰੂਪੀ ਭੰਡਾਰ = ਖ਼ਜ਼ਾਨੇ ਪ੍ਰੇਮ ਰੂਪੀ ਲਾਲ ਅਤੇ ਗਿਆਨ ਰੂਪੀ ਜਵੇਹਰ ਨਾਲ ਭਰੇ = ਪੂਰਿਤ ਹੋਏ ਹਨ। ਨਿਰੰਕਾਰ = ਅਕਾਰ ਰਹਿਤ ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣ ਕਰਕੇ ਕਿਸੇ ਵੀ ਪ੍ਰਕਾਰ ਦਾ ਕੋਈ ਤੋਟਿ = ਘਾਟਾ ਨਹੀਂ ਆਵੈ = ਆਉਂਦਾ।

## ਅੰਮ੍ਰਿਤ ਸਬਦੁ; ਪੀਵੈ ਜਨੁ ਕੋਇ ॥
## ਨਾਨਕ; ਤਾ ਕੀ ਪਰਮ ਗਤਿ ਹੋਇ ॥੨॥੪੧॥੯੨॥

ਹੇ ਭਾਈ ! ਸਤਿਗੁਰਾਂ ਦੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਸਬਦੁ = ਉਪਦੇਸ਼, ਨਾਮ ਨੂੰ ਜਿਹੜਾ ਕੋਇ = ਕੋਈ ਜਨੁ = ਪੁਰਸ਼ ਪੀਵੈ = ਪੀਂਦਾ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਾ = ਉਨ੍ਹਾਂ ਪੁਰਸ਼ਾਂ ਕੀ = ਦੀ ਪਰਮ ਗਤਿ = ਵੱਡੀ ਮੁਕਤੀ ਹੋਇ = ਹੁੰਦੀ ਹੈ ਭਾਵ ਕੈਵਲ ਮੋਖ ਦੀ ਪ੍ਰਾਪਤੀ ਹੁੰਦੀ ਹੈ ॥੨॥੪੧॥੯੨॥

## ਆਸਾ ਘਰੁ ੭ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਬਾਬਾ ਮਹਾਂਦੇਵ ਜੀ ਦਾ ਸਰੀਰ ਸਾਂਤ ਹੋ ਗਿਆ, ਉਸ ਸਮੇਂ ਸਤਿਗੁਰਾਂ ਨੇ ਆਪ ਅਰਦਾਸ ਕੀਤੀ ਅਤੇ ਆਸਾ ਰਾਗ ਦੇ ਸਤਵੇਂ ਘਰੁ = ਸੁਰਤਾਲ ਵਿਚ ਇਹ ਸ਼ਬਦ ਉਚਾਰਨ ਕੀਤਾ।

## ਹਰਿ ਕਾ ਨਾਮੁ; ਰਿਦੈ ਨਿਤ ਧਿਆਈ ॥ ਸੰਗੀ ਸਾਥੀ; ਸਗਲ ਤਰਾਂਈ ॥੧॥

ਹੇ ਗੁਰਸਿੱਖੋ ! ਜੋ ਪੁਰਸ਼ ਨਿਤ = ਨਿਤਾਪ੍ਰਤਿ ਹਰਿ = ਪਰਮੇਸ਼ਰ ਕਾ = ਦਾ ਨਾਮ ਆਪ ਦੇ ਰਿਦੈ = ਹਿਰਦੇ ਵਿਚ ਧਿਆਈ = ਧਿਆਉਂਦਾ ਹੈ, ਉਹ ਆਪਣੇ ਸੰਗੀ = ਮੇਲੀ ਅਤੇ ਸਾਥੀ = ਸਾਥ ਵਾਲੇ ਭਾਵ ਮਿੱਤਰ ਆਦਿਕ ਜਾਂ ਜੋ ਮਨ ਕਰਕੇ ਸੰਗੀ ਤੇ ਬਾਣੀ ਕਰਕੇ ਸਾਥੀ ਹਨ, ਉਨ੍ਹਾਂ ਸਗਲ = ਸਾਰਿਆਂ ਨੂੰ ਤਰਾਂਈ = ਤਰਾ ਲੈਂਦਾ ਹੈ ॥੧॥

## ਗੁਰੁ ਮੇਰੈ ਸੰਗਿ; ਸਦਾ ਹੈ ਨਾਲੇ ॥
## ਸਿਮਰਿ ਸਿਮਰਿ; ਤਿਸੁ ਸਦਾ ਸਮ੍ਾਲੇ ॥੧॥ਰਹਾਉ॥

ਗੁਰ = ਸਤਿਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ ਸਦਾ = ਹਮੇਸ਼ਾਂ ਹੀ ਮੇਰੇ ਸੰਗਿ = ਸਾਥ ਹਨ

ਅਤੇ ਨਾਲੇ = ਨਾਲ ਹੋ ਕੇ ਸਹਾਇਤਾ ਕਰਨ ਵਾਲੇ ਹਨ **ਵਾ:** ਇਸ ਲੋਕ ਵਿਚ ਸਾਡੇ ਅੰਗ-ਸੰਗ ਹਨ ਤੇ ਪ੍ਰਲੋਕ ਵਿਚ ਭੀ ਸਾਡੇ ਨਾਲ ਹਨ। ਤਿਸੁ = ਉਨ੍ਹਾਂ ਸਿਮਰਿ = ਸਿਮਰਨ ਯੋਗ ਸਤਿਗੁਰਾਂ ਨੂੰ ਮਨ ਬਾਣੀ ਸਰੀਰ ਦੁਆਰਾ ਸਿਮਰਿ = ਯਾਦ ਕਰਕੇ ਸਦਾ = ਹਮੇਸ਼ਾਂ ਸਮ੍ਹਾਲੇ = ਸੰਭਾਲਦੇ ਹਾਂ ॥੧॥ਰਹਾਉ॥

## ਤੇਰਾ ਕੀਆ; ਮੀਠਾ ਲਾਗੈ ॥
## ਹਰਿ ਨਾਮੁ ਪਦਾਰਥੁ; ਨਾਨਕੁ ਮਾਂਗੈ ॥੨॥੪੨॥੯੩॥

ਹੇ ਗੁਰੂ ਜੀ ! ਤੇਰਾ = ਤੁਹਾਡਾ ਕੀਆ = ਕੀਤਾ ਹੋਇਆ ਕਾਰਜ, ਹੁਕਮ ਸਾਨੂੰ ਮੀਠਾ = ਪਿਆਰਾ ਲਾਗੈ = ਲੱਗਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤੁਹਾਡੇ ਕੋਲੋਂ ਹਰਿ = ਪਰਮੇਸ਼ਰ ਦਾ ਨਾਮ ਰੂਪੀ ਪਦਾਰਥ ਮਾਂਗੈ = ਮੰਗਦੇ ਹਾਂ ॥੨॥੪੨॥੯੩॥

## ਆਸਾ ਮਹਲਾ ੫ ॥
## ਸਾਧੂ ਸੰਗਤਿ; ਤਰਿਆ ਸੰਸਾਰੁ ॥ ਹਰਿ ਕਾ ਨਾਮੁ; ਮਨਹਿ ਆਧਾਰੁ ॥੧॥

ਤਿਨ੍ਹਾਂ ਪੁਰਖਾਂ ਨੇ ਹੀ ਸਾਧੂ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਸੰਸਾਰ ਸਮੁੰਦਰ ਤੋਂ ਤਰਿਆ = ਤਰਨਾ ਕੀਤਾ ਹੈ। ਜਿਨ੍ਹਾਂ ਨੇ ਕੇਵਲ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਮਨਹਿ = ਹਿਰਦੇ ਵਿਚ ਆਧਾਰੁ = ਆਸਰਾ ਬਣਾਇਆ ਹੈ **ਅਥਵਾ** ਅੰਨਵੈ ਅਨੁਸਾਰ : ਹੇ ਭਾਈ ! ਜਿਨ੍ਹਾਂ ਨੇ ਸਾਧੂ = ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਇਕ ਹਰਿ = ਪਰਮੇਸ਼ਰ ਕਾ = ਦਾ ਨਾਮ ਹੀ ਆਪਣੇ ਮਨਹਿ = ਮਨ ਦਾ ਆਧਾਰੁ = ਆਸਰਾ ਬਣਾਇਆ ਹੈ, ਉਹ ਸੰਸਾਰੁ = ਜਗਤ ਰੂਪੀ ਸਮੁੰਦਰ ਤੋਂ ਤਰਿਆ = ਤਰ ਗਏ ਹਨ ॥੧॥

## ਚਰਨ ਕਮਲ; ਗੁਰਦੇਵ ਪਿਆਰੇ ॥
## ਪੂਜਹਿ ਸੰਤ; ਹਰਿ ਪ੍ਰੀਤਿ ਪਿਆਰੇ ॥੧॥ਰਹਾਉ॥

ਸਾਡੇ ਗੁਰਦੇਵ = ਗੁਰੂ ਨਾਨਕ ਦੇਵ ਜੀ ਦੇ ਚਰਣ ਕਮਲ ਜਿਨ੍ਹਾਂ ਦੇ ਮਨ ਵਿਚ ਪਿਆਰੇ ਲੱਗੇ ਹਨ। ਉਹ ਹਰਿ = ਪਰਮੇਸ਼ਰ ਦੀ ਪ੍ਰੀਤਿ = ਸਨੇਹ ਦੇ ਪਿਆਰੇ = ਪਿਆਰ ਵਾਲੇ ਸੰਤ = ਸ਼ਾਂਤ ਚਿੱਤ ਮਹਾਂਪੁਰਖ ਉਨ੍ਹਾਂ ਚਰਣਾਂ ਕਮਲਾਂ ਨੂੰ ਪੂਜਹਿ = ਪੂਜਣਾ ਕਰਦੇ ਹਨ ॥੧॥ਰਹਾਉ॥

## ਜਾ ਕੈ ਮਸਤਕਿ; ਲਿਖਿਆ ਭਾਗੁ ॥
## ਕਹੁ ਨਾਨਕ; ਤਾ ਕਾ ਥਿਰੁ ਸੋਹਾਗੁ ॥੨॥੪੩॥੯੪॥

ਜਾ = ਜਿਨ੍ਹਾਂ ਕੈ = ਦੇ ਮਸਤਕਿ = ਮੱਥੇ ਉੱਪਰ ਪਰਮੇਸ਼ਰ ਨੇ ਸ਼੍ਰੋਮਣੀ, ਸ੍ਰੇਸ਼ਟ ਭਾਗੁ = ਕਰਮਾਂ ਦਾ ਲੇਖ ਲਿਖਿਆ ਹੋਇਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਾ = ਉਨ੍ਹਾਂ ਕਾ = ਦਾ ਥਿਰੁ = ਇਸਥਿਤ ਰਹਿਣ ਵਾਲਾ ਸੋਹਾਗੁ = ਅਨੰਦ ਹੈ ॥੨॥੪੩॥੯੪॥

## ਆਸਾ ਮਹਲਾ ੫ ॥

ਜਿਨ੍ਹਾਂ ਜਗਿਆਸੂ ਰੂਪ ਇਸਤਰੀਆਂ ਨੂੰ ਪਰਮੇਸ਼ਰ ਨੇ ਸੁਮੱਤ ਬਖ਼ਸ਼ੀ ਹੈ, ਅਤੇ ਜੋ ਉਨ੍ਹਾਂ ਦੀ ਕੁਮੱਤੀ ਨਵਿਰਤ ਹੋਈ ਹੈ ਤੇ ਬਿਬੇਕ ਦੀ ਪ੍ਰਾਪਤੀ ਹੋਈ ਹੈ, ਉਸ ਅਵਸਥਾ ਨੂੰ ਗੁਰੂ ਸਾਹਿਬ ਜੀ ਕਥਨ ਕਰਦੇ ਹਨ :

## ਮੀਠੀ ਆਗਿਆ; ਪਿਰ ਕੀ ਲਾਗੀ ॥ ਸਉਕਨਿ ਘਰ ਕੀ; ਕੰਤਿ ਤਿਆਗੀ ॥

ਹੇ ਸਖੀ ! ਮੈਨੂੰ ਪਿਰ = ਪਤੀ ਪਰਮੇਸ਼ਰ ਕੀ = ਦੀ ਆਗਿਆ = ਰਜ਼ਾ ਮੀਠੀ = ਪਿਆਰੀ ਲਾਗੀ = ਲੱਗੀ

ਹੈ। ਸਾਡੇ ਕੰਤਿ = ਪਤੀ ਅਕਾਲ ਪੁਰਖ ਨੇ ਘਰ = ਅੰਤਸ਼ਕਰਣ ਵਿਚ ਸਬੁੱਧੀ ਕੀ = ਦੀ ਸਉਕਨਿ = ਪਤੀ ਦੀ ਦੂਸਰੀ ਘਰਵਾਲੀ ਭਾਵ ਕਬੁੱਧੀ ਤਿਆਗੀ = ਛੱਡ ਦਿੱਤੀ **ਵਾ:** ਘਰ = ਸਰੀਰ ਦੀਆਂ ਸੌਂਕਣਾਂ ਭਾਵ ਇੰਦ੍ਰੀਆਂ ਜੋ ਆਪਣੇ ਆਪਣੇ ਵਿਸ਼ੇ ਵੱਲ ਮਨ ਨੂੰ ਖਿੱਚਦੀਆਂ ਸਨ, ਉਹ ਮਨ ਰੂਪ ਪਤੀ ਨੇ ਵਿਸ਼ਿਆਂ ਦਾ ਅਭਾਵ ਕਰਨ ਰੂਪ ਤਿਆਗ ਦਿੱਤੀਆਂ ਹਨ। ਅਰਥਾਤ ਹੁਣ ਮਨ ਉਨ੍ਹਾਂ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਪਰਵਿਰਤ ਨਹੀਂ ਹੁੰਦਾ।

## ਪ੍ਰਿਅ ਸੋਹਾਗਨਿ; ਸੀਗਾਰਿ ਕਰੀ ॥ ਮਨ ਮੇਰੇ ਕੀ; ਤਪਤਿ ਹਰੀ ॥੧॥

ਪ੍ਰਿਅ = ਪਤੀ ਪਰਮੇਸ਼ਰ ਨੇ ਮੈਨੂੰ ਸ਼ੁੱਭ ਗੁਣਾਂ ਰੂਪੀ ਸੀਗਾਰਿ = ਸੋਹਪੱਣ ਸਮੱਗਰੀ ਦੇ ਕੇ ਸੋਹਾਗਨਿ = ਸੋਹਾਗਵੰਤੀ ਭਾਵ ਅਨੰਦ ਦੇ ਸਹਿਤ ਕਰੀ = ਕਰ ਲਿਆ ਹੈ। ਮੇਰੇ = ਸਾਡੇ ਮਨ = ਚਿੱਤ ਵਿੱਚੋਂ ਵਿਛੋੜੇ ਕੀ = ਦੀ ਤਪਤਿ = ਤਪਸ਼ ਹਰੀ = ਹਰ ਦਿੱਤੀ ਭਾਵ ਨਵਿਰਤ ਕਰ ਦਿੱਤੀ ਹੈ ॥੧॥

## ਭਲੋ ਭਇਓ; ਪ੍ਰਿਅ ਕਹਿਆ ਮਾਨਿਆ ॥
## ਸੂਖੁ ਸਹਜੁ; ਇਸੁ ਘਰ ਕਾ ਜਾਨਿਆ ॥ਰਹਾਉ॥

ਇਹ ਬਹੁਤ ਹੀ ਭਲੋ = ਚੰਗਾ ਭਇਓ = ਹੋਇਆ ਜੋ ਮੈਂ ਪ੍ਰਿਅ = ਪਤੀ ਪਰਮੇਸ਼ਰ ਦਾ ਕਹਿਆ = ਕਿਹਾ ਹੋਇਆ ਬਚਨ ਮਾਨਿਆ = ਮੰਨ ਲਿਆ **ਵਾ:** ਜੋ ਪਰਮੇਸ਼ਰ ਨੇ ਸਾਡੀ ਕਹੀ ਹੋਈ ਬੇਨਤੀ ਨੂੰ ਮੰਨ ਲਿਆ। ਤਾਂ ਮੈਂ ਇਸ ਸਰੀਰ ਰੂਪ ਘਰ ਵਿਚ ਸੂਖੁ ਸਹਜੁ = ਸੁਭਾਵਕ ਸੁਖ ਜਾਂ ਅਚੁੱਤ ਸੁਖ ਕਾ = ਦਾ ਅਨੰਦ ਜਾਨਿਆ = ਜਾਣ ਲਿਆ **ਵਾ:** ਸਾਧਸੰਗਤ ਰੂਪ ਘਰ ਦੁਆਰਾ ਸੁਖ ਸਰੂਪ ਦੇ ਘਰ ਨੂੰ ਜਾਣ ਲਿਆ ॥ਰਹਾਉ॥

## ਹਉ ਬੰਦੀ; ਪ੍ਰਿਅ ਖਿਜਮਤਦਾਰ ॥ ਓਹੁ ਅਬਿਨਾਸੀ; ਅਗਮ ਅਪਾਰ ॥

(**ਖਿਜਮਤ-ਦਾਰ** ਬੋਲੋ)

ਹਉ = ਮੈਂ ਪ੍ਰਿਅ = ਪਤੀ ਪਰਮੇਸ਼ਰ ਦੀ ਭਗਤੀ ਰੂਪ ਖਿਜਮਤਦਾਰ = ਟਹਿਲ ਕਰਨ ਵਾਲੀ ਬੰਦੀ = ਦਾਸੀ ਹਾਂ। ਓਹੁ = ਉਸ ਪਰਮੇਸ਼ਰ ਅਬਿਨਾਸੀ = ਨਾਸ਼ ਤੋਂ ਰਹਿਤ, ਮਨ ਦੀ ਅਗਮ = ਗੰਮਤਾ ਤੋਂ ਰਹਿਤ ਅਤੇ ਪ੍ਰਕਿਰਤੀ ਦੇ ਅਪਾਰ = ਪਾਰਾਵਾਰ ਤੋਂ ਰਹਿਤ ਹੈ।

## ਲੇ ਪਖਾ; ਪ੍ਰਿਅ ਝਲਉ ਪਾਏ ॥ ਭਾਗਿ ਗਏ; ਪੰਚ ਦੂਤ ਲਾਵੇ ॥੨॥

ਸਾਧਸੰਗਤ ਦਾ ਪੱਖ ਲੈਣ ਰੂਪ **ਵਾ:** ਪ੍ਰੇਮ ਰੂਪੀ ਪੱਖਾ ਲੇ = ਲੈ ਕੇ ਪ੍ਰਿਅ = ਪਿਆਰੇ ਪਤੀ ਪਰਮੇਸ਼ਰ ਨੂੰ ਝਲਉ = ਝੱਲ ਪਾਏ = ਪਾਉਣਾ ਕਰਦੀ ਹਾਂ, ਭਾਵ ਪੱਖਾ ਝੱਲਣਾ ਕਰਦੀ ਹਾਂ।

ਇਸ ਤਰ੍ਹਾਂ ਜਦੋਂ ਮਹਾਰਾਜ ਦੀ ਟਹਿਲ ਕਰਨ ਵਾਲੀ ਹੋਈ, ਤਦੋਂ ਪੰਚ ਦੂਤ = ਪੰਜ ਜਾਸੂਸ ਭਾਵ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਜੋ ਲਾਵੇ = ਕਾਮਿਆਂ ਦੀ ਨਿਆਈਂ ਬੁੱਧ ਰੂਪ ਧਰਤੀ ਵਿੱਚੋਂ ਸ਼ੁਭ ਗੁਣਾਂ ਰੂਪੀ ਖੇਤੀ ਨੂੰ ਕੱਟਣ ਵਾਲੇ ਸਨ, ਉਹ ਭਾਗਿ = ਨੱਸ ਗਏ ॥੨॥

## ਨਾ ਮੈ ਕੁਲੁ; ਨਾ ਸੋਭਾਵੰਤ ॥ ਕਿਆ ਜਾਨਾ; ਕਿਉ ਭਾਨੀ ਕੰਤ ॥

ਹੇ ਸਖੀ! ਨਾ ਹੀ ਮੈਂ ਸ੍ਰੇਸ਼ਟ ਕੁਲੁ = ਵੰਸ਼ ਵਾਲੀ ਹਾਂ ਤੇ ਨਾ ਹੀ ਭਗਤੀ ਰੂਪ ਸੋਭਾਵੰਤ = ਸ਼ੋਭਾ ਵਾਲੀ ਹਾਂ। ਮੈਂ ਕਿਆ = ਕੀ ਜਾਨਾ = ਜਾਣਾ ਕਿ ਕਿਉ = ਕਿਸ ਪ੍ਰਕਾਰ ਕੰਤ = ਪਤੀ ਪਰਮੇਸ਼ਰ ਨੂੰ ਭਾਨੀ = ਭਾ ਗਈ ਭਾਵ ਚੰਗੀ ਲੱਗੀ ਹਾਂ।

## ਮੋਹਿ ਅਨਾਥ; ਗਰੀਬ ਨਿਮਾਨੀ ॥ ਕੰਤ ਪਕਰਿ; ਹਮ ਕੀਨੀ ਰਾਨੀ ॥੩॥

ਮੋਹਿ = ਮੈਂ ਸੰਤੋਖ ਰੂਪੀ ਪਿਤਾ ਅਤੇ ਖਿਮਾ ਰੂਪੀ ਮਾਂ ਨਾ ਹੋਣ ਕਰਕੇ ਅਨਾਥ = ਯਤੀਮ, ਨਾਮ ਰੂਪੀ ਧਨ ਨਾ ਹੋਣ ਕਰਕੇ ਗਰੀਬ = ਕੰਗਾਲ ਸੀ ਅਤੇ ਸ਼ੁਭ ਗੁਣ ਨਾ ਹੋਣ ਕਰਕੇ ਨਿਮਾਨੀ = ਆਦਰ ਤੋਂ ਰਹਿਤ ਸੀ। ਪਰੰਤੂ ਫੇਰ ਵੀ ਕੰਤ = ਪਤੀ ਪਰਮੇਸ਼ਰ ਨੇ ਮੇਰੀ ਬਿਰਤੀ ਰੂਪੀ ਬਾਂਹ ਪਕਰਿ = ਫੜ ਕੇ ਹਮ = ਮੇਰੇ ਤਾਈਂ ਬ੍ਰਹਮ ਗਿਆਨ ਦਾ ਪ੍ਰਕਾਸ਼ ਦੇਣ ਰੂਪੀ ਰਾਨੀ = ਪਟਰਾਨੀ ਬਣਾ ਦਿੱਤਾ ਹੈ ॥੩॥

## ਜਬ ਮੁਖਿ; ਪ੍ਰੀਤਮੁ ਸਾਜਨੁ, ਲਾਗਾ ॥ ਸੂਖ ਸਹਜ; ਮੇਰਾ ਧਨੁ ਸੋਹਾਗਾ ॥

ਜਬ = ਜਦੋਂ ਪ੍ਰੀਤਮੁ = ਪਿਆਰਾ ਸਾਜਨੁ = ਸੱਜਣ ਅਕਾਲ ਪੁਰਖ ਮੇਰੇ ਮੁਖਿ = ਮੂੰਹ ਲਾਗਾ = ਲੱਗਾ ਭਾਵ ਸਾਖਿਆਤਕਾਰ ਹੋ ਗਿਆ **ਵਾ:** ਜਦੋਂ ਮੇਰਾ ਮਨ ਪ੍ਰੀਤਮ ਸੱਜਣ ਦੇ ਸਨਮੁਖ ਲੱਗ ਗਿਆ। ਉਦੋਂ ਸੂਖ ਸਹਜ = ਸੁਭਾਵਿਕ ਸੁਖ, ਸੁਤੇ-ਸਿੱਧ ਹੀ ਮੇਰਾ ਸੋਹਾਗਾ = ਅਨੰਦ **ਵਾ:** ਪਤੀ ਪਰਮੇਸ਼ਰ ਦਾ ਮਿਲਾਪ ਧਨੁ = ਧੰਨਤਾ ਦੇ ਯੋਗ ਹੋ ਗਿਆ।

## ਕਹੁ ਨਾਨਕ; ਮੋਰੀ ਪੂਰਨ ਆਸਾ ॥ ਸਤਿਗੁਰ ਮੇਲੀ; ਪ੍ਰਭ ਗੁਣਤਾਸਾ ॥੪॥੧॥੯੫॥

ਸਤਿਗੁਰੂ ਜੀ ਉਚਾਰਨ ਕਰਦੇ ਹਨ ਕਿ ਜਗਿਆਸੂ ਰੂਪ ਇਸਤਰੀ ਕਹਿੰਦੀ ਹੈ ਕਿ ਉਦੋਂ ਮੋਰੀ = ਮੇਰੀ ਸਾਰੀ ਆਸਾ = ਉਮੀਦ ਪੂਰਨ = ਪੂਰੀ ਹੋ ਗਈ। ਜਦੋਂ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਨੇ ਗੁਣ ਤਾਸਾ = ਗੁਣਾਂ ਦੇ ਖ਼ਜ਼ਾਨੇ ਪ੍ਰਭ = ਪਰਮੇਸ਼ਰ ਦੇ ਨਾਲ ਮੇਲੀ = ਮੇਲ ਦਿੱਤਾ ॥੪॥੧॥੯੫॥

## ਆਸਾ ਮਹਲਾ ੫ ॥

ਹੁਣ ਸਤਿਗੁਰੂ ਜੀ ਮਾਇਆ ਦੇ ਪ੍ਰਥਾਏ ਕਥਨ ਕਰਦੇ ਹਨ।

## ਮਾਥੈ ਤ੍ਰਿਕੁਟੀ; ਦ੍ਰਿਸਟਿ ਕਰੂਰਿ ॥ ਬੋਲੈ ਕਉੜਾ; ਜਿਹਬਾ ਕੀ ਫੂੜਿ ॥

ਇਹ ਮਾਇਆ ਜੀਵਾਂ ਦੇ ਅੰਤਸ਼ਕਰਣ ਰੂਪੀ ਮਾਥੈ = ਮੱਥੇ ਉਪਰ ਤਿੰਨਾਂ ਗੁਣਾਂ ਰੂਪੀ ਤ੍ਰਿਕੁਟੀ = ਤਿਉੜੀ ਪਾਉਣ ਵਾਲੀ ਹੈ ਅਤੇ ਇਹ ਦ੍ਰਿਸਟਿ = ਦ੍ਰਿਸ਼ਟੀ ਦੀ ਬੜੀ ਕਰੂਰਿ = ਕਰੜੀ ਹੈ ਭਾਵ ਸਭ ਨੂੰ ਖਾ ਜਾਣ ਵਾਲੀ ਹੈ। ਅਤੇ ਕਉੜਾ = ਕੌੜੇ ਬਚਨ ਬੋਲੈ = ਬੋਲਦੀ ਹੈ ਤੇ ਜਿਹਬਾ = ਜ਼ੁਬਾਨ ਕੀ = ਦੀ ਫੂੜਿ = ਸੋਟੀ ਭਾਵ ਬੇਗੰਢੀ ਹੈ।

## ਸਦਾ ਭੂਖੀ; ਪਿਰੁ ਜਾਨੈ ਦੂਰਿ ॥੧॥

ਜੋ ਸਦਾ = ਹਮੇਸ਼ਾਂ ਤ੍ਰਿਸ਼ਨਾ ਦੇ ਸਹਿਤ ਭੂਖੀ = ਖੁਧਿਆਵੰਤ ਹੈ ਅਤੇ ਪਿਰੁ = ਪਤੀ ਪਰਮੇਸ਼ਰ ਨੂੰ ਦੂਰਿ = ਫ਼ਾਸਲੇ ਤੇ ਜਾਨੈ = ਜਾਣਦੀ ਹੈ ॥੧॥

## ਐਸੀ ਇਸਤ੍ਰੀ ਇਕ; ਰਾਮਿ ਉਪਾਈ ॥

ਐਸੀ = ਅਜਿਹੀ ਇਕ ਮਾਇਆ ਰੂਪ ਇਸਤ੍ਰੀ = ਨਾਰੀ ਰਾਮਿ = ਪਰਮੇਸ਼ਰ ਨੇ ਉਪਾਈ = ਪੈਦਾ ਕੀਤੀ ਹੈ।

## ਉਨਿ ਸਭੁ ਜਗੁ ਖਾਇਆ; ਹਮ ਗੁਰਿ ਰਾਖੇ ਮੇਰੇ ਭਾਈ ॥ਰਹਾਉ॥

ਹੇ ਮੇਰੇ = ਸਾਡੇ ਭਾਈ = ਭਰਾਵੋ ! ਉਨਿ = ਉਸ ਮਾਇਆ ਰੂਪ ਇਸਤਰੀ ਨੇ ਸਭੁ = ਸਾਰਾ ਜਗੁ = ਸੰਸਾਰ ਆਪਣੇ ਵਿਚ ਲਾ ਕੇ ਖਾਇਆ = ਖਾ ਲਿਆ ਭਾਵ ਨਾਸ਼ ਕਰ ਦਿੱਤਾ ਹੈ, ਪਰੰਤੂ ਹਮ = ਸਾਡੇ ਤਾਈਂ ਗੁਰਿ = ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਰਾਖੇ = ਰੱਖ ਲੈਣਾ ਕੀਤਾ ਹੈ ॥ਰਹਾਉ॥

## ਪਾਇ ਠਗਉਲੀ; ਸਭੁ ਜਗੁ ਜੋਹਿਆ ॥
## ਬ੍ਰਹਮਾ ਬਿਸਨੁ; ਮਹਾਦੇਉ ਮੋਹਿਆ ॥

ਇਸ ਮਾਇਆ ਨੇ ਸਭੁ = ਸਾਰੇ ਜਗੁ = ਸੰਸਾਰ ਨੂੰ ਮੋਹ ਰੂਪੀ ਠਗਉਲੀ = ਠੱਗ ਬੂਟੀ ਪਾਇ = ਪਾ ਕੇ ਜੋਹਿਆ = ਤਾੜਿਆ, ਦੇਖਣਾ ਕੀਤਾ ਭਾਵ ਆਪਣੇ ਅਧੀਨ ਕਰ ਲਿਆ ਹੈ। ਜਿਸ ਮਾਇਆ ਨੇ ਬ੍ਰਹਮਾ, ਬਿਸਨੁ = ਵਿਸ਼ਨੂੰ ਮਹਾਦੇਉ = ਸ਼ਿਵ ਆਦਿ ਵੱਡੇ ਦੇਵਤਿਆਂ ਨੂੰ ਵੀ ਮੋਹਿਆ = ਮੋਹ ਲੈਣਾ ਕੀਤਾ ਹੈ। ਜਿਵੇਂ ਬ੍ਰਹਮਾ ਆਪਣੀ ਪੁੱਤਰੀ ਸੁਰਸਤੀ ਦਾ ਰੂਪ ਦੇਖ ਕੇ ਡੋਲ ਗਿਆ, ਵਿਸ਼ਨੂੰ ਨੇ ਬ੍ਰਿੰਦਾ ਰਾਕਸ਼ਣੀ ਦਾ ਸਤ ਤੋੜਿਆ, ਸ਼ਿਵਜੀ ਮੋਹਣੀ ਅਵਤਾਰ ਵੇਲੇ ਡੋਲ ਗਿਆ ਸੀ।

## ਗੁਰਮੁਖਿ ਨਾਮਿ ਲਗੇ; ਸੇ ਸੋਹਿਆ ॥੨॥

ਪਰੰਤੂ ਜਿਹੜੇ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਜਪਣ ਵਿਚ ਲੱਗੇ ਹੋਏ ਹਨ, ਸੇ = ਉਹ ਮਾਇਆ ਦੇ ਮੋਹ ਤੋਂ ਬਚ ਕੇ ਲੋਕ ਪ੍ਰਲੋਕ ਵਿਚ ਸੋਹਿਆ = ਸ਼ੋਭਨੀਕ ਹੋਏ ਹਨ ॥੨॥

## ਵਰਤ ਨੇਮ ਕਰਿ ਥਾਕੇ; ਪੁਨਹਚਰਨਾ ॥
## ਤਟ ਤੀਰਥ; ਭਵੇ ਸਭ ਧਰਨਾ ॥

ਬਹੁਤੇ ਜੀਵ ਵਰਤ ਰੱਖ ਕੇ, ਨੇਮ = ਨਿਯਮ ਜਾਂ ਯਮ, ਨੇਮ ਆਦਿ ਸਾਧਨ ਕਰਿ = ਕਰਕੇ ਅਤੇ ਪੁਨਹਚਰਨਾ = ਪ੍ਰਾਸਚਿਤ ਕਰਮ ਕਰਕੇ ਥਾਕੇ = ਥਕ ਗਏ ਹਨ। ਕਈ ਤੀਰਥਾਂ ਦੇ ਤਟ = ਕਿਨਾਰਿਆਂ 'ਤੇ ਅਤੇ ਕਈ ਧਰਨਾ = ਧਰਤੀ ਉਪਰ ਭਏ = ਭਰਮਦੇ ਹੋਏ ਆਦਿ ਸਭ = ਸਾਰੇ ਮਾਇਆ ਨੇ ਮੋਹੇ ਹੋਏ ਹਨ।

## ਸੇ ਉਬਰੇ; ਜਿ ਸਤਿਗੁਰ ਕੀ ਸਰਨਾ ॥੩॥

ਸੇ = ਉਹ ਹੀ ਇਸ ਮਾਇਆ ਤੋਂ ਉਬਰੇ = ਬਚੇ ਹਨ, ਜਿ = ਜਿਹੜੇ ਸਤਿਗੁਰ = ਸੱਚੇ ਗੁਰੂ ਜੀ ਕੀ = ਦੀ ਸਰਨਾ = ਸ਼ਰਨ ਵਿਚ ਪਏ ਹਨ ॥੩॥

## ਮਾਇਆ ਮੋਹਿ; ਸਭੋ ਜਗੁ ਬਾਧਾ ॥ ਹਉਮੈ ਪਚੈ; ਮਨਮੁਖ ਮੂਰਾਖਾ ॥

ਇਸ ਪ੍ਰਕਾਰ ਸਭੋ = ਸਾਰਾ ਜਗੁ = ਸੰਸਾਰ ਮਾਇਆ ਦੇ ਮੋਹ ਨੇ ਆਪਣੇ ਵਿਚ ਬਾਧਾ = ਬੰਨ੍ਹਿਆ ਹੋਇਆ ਹੈ ਕਿ ਮਨਮੁਖ ਮੂਰਾਖਾ = ਬੇਸਮਝ ਪੁਰਸ਼ ਹਉਮੈ = ਹੰਗਤਾ ਮਮਤਾ ਕਰਕੇ ਪਚੈ = ਸੜ ਰਿਹਾ ਹੈ।

## ਗੁਰ ਨਾਨਕ; ਬਾਹ ਪਕਰਿ ਹਮ ਰਾਖਾ ॥੪॥੨॥੯੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਡੀ ਬਿਰਤੀ ਰੂਪੀ ਬਾਹ = ਭੁਜਾ ਨੂੰ ਪਕਰਿ = ਫੜ ਕੇ ਹਮ = ਸਾਨੂੰ ਰਾਖਾ = ਰੱਖ ਲੈਣਾ ਕੀਤਾ ਹੈ ॥੪॥੨॥੯੬॥

## ਆਸਾ ਮਹਲਾ ੫ ॥
## ਸਰਬ ਦੂਖ; ਜਬ ਬਿਸਰਹਿ ਸੁਆਮੀ ॥ ਈਹਾ ਊਹਾ; ਕਾਮਿ ਨ ਪ੍ਰਾਨੀ ॥੧॥

ਜਬ = ਜਦੋਂ ਸੁਆਮੀ = ਮਾਲਕ ਪਰਮੇਸ਼ਰ ਬਿਸਰੈ = ਵਿਸਰ ਜਾਂਦਾ ਹੈ, ਤਦੋਂ ਸਰਬ = ਸਾਰੇ ਦੂਖ = ਦੁੱਖ ਆ ਕੇ ਵਿਆਪਦੇ ਹਨ। ਫਿਰ ਇਹ ਪ੍ਰਾਨੀ = ਪ੍ਰਾਣਾਧਾਰੀ ਜੀਵ ਈਹਾ ਊਹਾ = ਲੋਕ ਪ੍ਰਲੋਕ ਵਿਚ ਕਿਸੇ ਕਾਮਿ = ਕੰਮ ਦਾ ਨਹੀਂ ਰਹਿੰਦਾ ਭਾਵ ਇਸ ਅਮੋਲਕ ਮਨੁੱਖਾ ਸਰੀਰ ਨੂੰ ਵਿਅਰਥ ਹੀ ਗੁਆ ਲੈਂਦਾ ਹੈ ॥੧॥

## ਸੰਤ ਤ੍ਰਿਪਤਾਸੇ; ਹਰਿ ਹਰਿ ਧ੍ਯਾਇ ॥

(**ਧਿਆਇ** ਬੋਲੋ)

ਸੰਤ = ਸ਼ਾਂਤ ਚਿੱਤ ਮਹਾਂਪੁਰਖ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਧ੍ਯਾਇ = ਧਿਆ ਕੇ ਲੋਕ ਪ੍ਰਲੋਕ ਦੇ ਪਦਾਰਥਾਂ ਵਲੋਂ ਤ੍ਰਿਪਤਾਸੇ = ਤ੍ਰਿਪਤ ਹੋਏ ਹਨ।

**[ਅੰਗ ੩੯੫]**

## ਕਰਿ ਕਿਰਪਾ ਅਪੁਨੈ ਨਾਇ ਲਾਏ; ਸਰਬ ਸੂਖ ਪ੍ਰਭ ਤੁਮਰੀ ਰਜਾਇ ॥ਰਹਾਉ॥

ਹੇ ਪ੍ਰਭ = ਪਰਮੇਸ਼ਰ! ਕਿਰਪਾ = ਮਿਹਰ ਕਰਿ = ਕਰਕੇ ਹੀ ਉਹ ਸੰਤ ਜਨ ਅਪੁਨੈ = ਆਪਦੇ ਨਾਇ = ਨਾਮ ਵਿਚ ਲਾਏ = ਲਾ ਲਏ ਹਨ, ਉਹ ਜਾਣਦੇ ਹਨ ਕਿ ਸਰਬ = ਸਾਰੇ ਸੂਖ = ਸੁਖ ਤੁਮਰੀ = ਤੁਹਾਡੀ ਰਜਾਇ = ਰਜ਼ਾ ਵਿਚ ਹੀ ਹਨ ॥ਰਹਾਉ॥

## ਸੰਗਿ ਹੋਵਤ ਕਉ; ਜਾਨਤ ਦੂਰਿ ॥ ਸੋ ਜਨੁ ਮਰਤਾ; ਨਿਤ ਨਿਤ ਝੂਰਿ ॥੨॥

ਜਿਹੜਾ ਪੁਰਖ ਸਦਾ ਸੰਗਿ = ਸਾਥ ਹੋਵਤਿ = ਹੁੰਦੇ ਪਰਮੇਸ਼ਰ ਨੂੰ ਦੂਰ ਜਾਨਤ = ਜਾਣਦਾ ਹੈ, ਸੋ = ਉਹ ਜਨੁ = ਪੁਰਸ਼ ਨਿਤ ਨਿਤ = ਨਿਤਾਪ੍ਰਤਿ ਝੂਰਿ = ਝੂਰਦਾ ਹੀ ਮਰਤਾ = ਮਰਦਾ ਹੈ ॥੨॥

## ਜਿਨਿ ਸਭੁ ਕਿਛੁ ਦੀਆ; ਤਿਸੁ ਚਿਤਵਤ ਨਾਹਿ ॥
## ਮਹਾ ਬਿਖਿਆ ਮਹਿ; ਦਿਨੁ ਰੈਨਿ ਜਾਹਿ ॥੩॥

ਜਿਨਿ = ਜਿਸ ਵਾਹਿਗੁਰੂ ਨੇ ਸਭੁ = ਸਾਰਾ ਕਿਛੁ = ਕੁਝ ਦੀਆ = ਦਿੱਤਾ ਹੈ, ਜੋ ਤਿਸੁ = ਉਸ ਨੂੰ ਚਿਤਵਤ = ਯਾਦ ਵੀ ਨਾਹਿ = ਨਹੀਂ ਕਰਦਾ ਹੈ। ਉਸ ਪੁਰਸ਼ ਦਾ ਦਿਨੁ ਰੈਨਿ = ਰਾਤ ਦਿਨ ਮਹਾ = ਬੜੀ ਵੱਡੀ ਬਿਖਿਆ = ਜ਼ਹਿਰ ਰੂਪ ਮਾਇਆ ਮਹਿ = ਵਿਚ ਵਿਅਰਥ ਹੀ ਬੀਤ ਜਾਹਿ = ਜਾਂਦਾ ਹੈ ॥੩॥

## ਕਹੁ ਨਾਨਕ; ਪ੍ਰਭੁ ਸਿਮਰਹੁ ਏਕ ॥ ਗਤਿ ਪਾਈਐ; ਗੁਰ ਪੂਰੇ ਟੇਕ ॥੪॥੩॥੯੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਭਾਈ! ਏਕ = ਇਕ ਪ੍ਰਭੁ = ਪਰਮੇਸ਼ਰ ਨੂੰ ਹੀ ਸਿਮਰਹੁ = ਯਾਦ ਕਰਨਾ ਕਰੋ। ਅਰ ਪੂਰੇ = ਪੂਰਨ ਗੁਰੂ ਸਾਹਿਬ ਜੀ ਦੀ ਟੇਕ = ਓਟ ਲੈ ਕੇ ਗਤਿ = ਮੁਕਤੀ ਪਾਈਐ = ਪ੍ਰਾਪਤ ਕਰੀਦੀ ਹੈ ॥੪॥੩॥੯੭॥

## ਆਸਾ ਮਹਲਾ ੫ ॥
## ਨਾਮੁ ਜਪਤ; ਮਨੁ ਤਨੁ ਸਭੁ ਹਰਿਆ ॥ ਕਲਮਲ ਦੋਖ; ਸਗਲ ਪਰਹਰਿਆ ॥੧॥

ਪਰਮੇਸ਼ਰ ਦਾ ਨਾਮ ਜਪਤ = ਜਪਣ ਨਾਲ ਮਨੁ = ਹਿਰਦਾ ਵਾਸ਼ਨਾ ਨਵਿਰਤ ਹੋਣ ਕਰਕੇ ਪ੍ਰਫੁੱਲਤ ਹੋ ਗਿਆ ਅਤੇ ਤਨੁ = ਸਰੀਰ ਕੁਸੰਗਤ ਤੋਂ ਬਚ ਕੇ ਸਭੁ = ਸਾਰੇ ਦੈਵੀ ਗੁਣਾਂ ਦੇ ਸਹਿਤ ਹਰਿਆ = ਹਰਾ-ਭਰਾ ਹੋ ਗਿਆ ਹੈ। ਅਤੇ ਕਲਮਲ = ਪਾਪ ਤੇ ਕਾਮ ਕ੍ਰੋਧ ਰੂਪੀ ਦੋਖ = ਦੋਸ਼ **ਵਾ:** ਕਲਮਲ ਦੋਖ = ਕਲਿਜੁਗ ਦੇ ਮੈਲ ਰੂਪ ਦੋਸ਼ ਆਦਿ ਸਗਲ = ਸਾਰੇ ਪਰਹਰਿਆ = ਦੂਰ ਹੋ ਗਏ ਹਨ ॥੧॥

## ਸੋਈ ਦਿਵਸੁ ਭਲਾ; ਮੇਰੇ ਭਾਈ ॥ ਹਰਿ ਗੁਨ ਗਾਇ; ਪਰਮ ਗਤਿ ਪਾਈ ॥ਰਹਾਉ॥

ਹੇ ਮੇਰੇ = ਸਾਡੇ ਭਾਈ = ਭਰਾਵੋ! ਸੋਈ = ਉਹੀ ਦਿਵਸ = ਦਿਨ ਭਲਾ = ਚੰਗਾ ਹੈ, ਜਿਸ ਦਿਨ ਵਿਚ

ਹਰਿ = ਪਰਮੇਸ਼ਰ ਦੇ ਗੁਨ = ਗੁਣਾਂ ਨੂੰ ਗਾਇ = ਗਾ ਕੇ ਪਰਮਗਤਿ = ਵੱਡੀ ਗਤੀ ਭਾਵ ਕਲਿਆਣ ਪਾਈ = ਪ੍ਰਾਪਤ ਕੀਤੀ ਹੈ ॥ਰਹਾਉ॥

**ਸਾਧ ਜਨਾ ਕੇ; ਪੂਜੇ ਪੈਰ ॥ ਮਿਟੇ ਉਪਦ੍ਰਹ; ਮਨ ਤੇ ਬੈਰ ॥੨॥**

(**ਉੱਪਦ੍ਰਹ** ਬੋਲੋ)

ਜਿਸ ਦਿਨ ਤੋਂ ਸਾਧ = ਸ੍ਰੇਸ਼ਟ ਸੰਤ ਜਨਾਂ ਕੇ = ਦੇ ਪੈਰ = ਚਰਣ ਕਮਲਾਂ ਨੂੰ ਪੂਜੇ = ਪੂਜਣਾ ਕੀਤਾ, ਉਸ ਦਿਨ ਤੋਂ ਮਨ = ਹਿਰਦੇ ਵਿੱਚੋਂ ਬੈਰ = ਵੈਰ-ਭਾਵ ਅਤੇ ਉਪਦ੍ਰਹ = ਵਿਘਨ ਆਦਿਕ ਸਾਰੇ ਔਗੁਣ ਮਿਟੇ = ਮਿਟ ਗਏ ਹਨ ॥੨॥

**ਗੁਰ ਪੂਰੇ ਮਿਲਿ; ਝਗਰੁ ਚੁਕਾਇਆ ॥**
**ਪੰਚ ਦੂਤ; ਸਭਿ ਵਸਗਤਿ ਆਇਆ ॥੩॥**

ਪੂਰੇ = ਪੂਰਨ ਗੁਰੂ ਸਾਹਿਬ ਜੀ ਨਾਲ ਮਿਲਿ = ਮਿਲਣ ਕਰਕੇ ਸਾਰਾ ਝਗਰੁ = ਝਗੜਾ ਹੀ ਚੁਕਾਇਆ = ਚੁੱਕ ਦਿੱਤਾ ਗਿਆ ਅਤੇ ਪੰਚ ਦੂਤ = ਪੰਜ ਵੈਰੀ ਭਾਵ ਕਾਮ ਕ੍ਰੋਧ ਆਦਿਕ ਸਭਿ = ਸਾਰੇ ਵਸਗਤਿ = ਵੱਸ ਵਿਚ ਆਇਆ = ਆ ਗਏ ਹਨ ॥੩॥

**ਜਿਸੁ ਮਨਿ ਵਸਿਆ; ਹਰਿ ਕਾ ਨਾਮੁ ॥**
**ਨਾਨਕ; ਤਿਸੁ ਊਪਰਿ ਕੁਰਬਾਨ ॥੪॥੪॥੯੮॥**

ਜਿਸ ਦੇ ਭੀ ਮਨਿ = ਹਿਰਦੇ ਵਿਚ ਹਰਿ = ਪਰਮੇਸ਼ਰ ਕਾ = ਦਾ ਨਾਮ ਵਸਿਆ = ਵੱਸ ਗਿਆ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਤਿਸੁ = ਉਸ ਊਪਰਿ = ਉੱਤੇ ਕੁਰਬਾਨ = ਬਲਿਹਾਰ ਜਾਂਦੇ ਹਾਂ ॥੪॥੪॥੯੮॥

**ਆਸਾ ਮਹਲਾ ੫ ॥**

**ਗਾਵਿ ਲੇਹਿ; ਤੂ ਗਾਵਨਹਾਰੇ ॥ ਜੀਅ ਪਿੰਡ ਕੇ; ਪ੍ਰਾਨ ਅਧਾਰੇ ॥**

ਹੇ ਗਾਵਨਹਾਰੇ = ਗਾਉਣ ਵਾਲੇ ਪੁਰਸ਼ਾ ! ਤੂੰ ਉਸ ਪਰਮੇਸ਼ਰ ਦੇ ਗੁਣਾਂ ਨੂੰ ਗਾਵਿ = ਗਾ ਲੇਹਿ = ਲੈਣਾ ਕਰ। ਜੋ ਪਰਮੇਸ਼ਰ ਸਾਰੇ ਜੀਅ = ਜੀਵਾਂ ਕੇ = ਦੇ ਤਾਈਂ ਪਿੰਡ = ਸਰੀਰ ਦੇਣ ਵਾਲਾ ਅਤੇ ਪ੍ਰਾਨ = ਸੁਆਸਾਂ ਦਾ ਅਧਾਰੇ = ਆਸਰਾ ਰੂਪ ਹੈ।

**ਜਾ ਕੀ ਸੇਵਾ; ਸਰਬ ਸੁਖ ਪਾਵਹਿ ॥**
**ਅਵਰ ਕਾਹੂ ਪਹਿ; ਬਹੁੜਿ ਨ ਜਾਵਹਿ ॥੧॥**

ਜਾ = ਜਿਸ ਪਰਮੇਸ਼ਰ ਕੀ = ਦੀ ਭਗਤੀ ਰੂਪ ਸੇਵਾ = ਟਹਿਲ ਕਰਕੇ ਲੋਕ ਪ੍ਰਲੋਕ ਦੇ ਸਰਬ = ਸਾਰੇ ਸੁਖ ਪਾਵਹਿ = ਪਾ ਲਈਦੇ ਹਨ। ਬਹੁੜਿ = ਮੁੜ ਕੇ ਫੇਰ ਤੂੰ ਅਵਰਿ = ਹੋਰ ਕਾਹੂ = ਕਿਸੇ ਪਹਿ = ਪਾਸ ਖ਼ੁਸ਼ਾਮਤ ਕਰਨ ਲਈ ਨਹੀਂ ਜਾਵਹਿ = ਜਾਵੇਂਗਾ ॥੧॥

**ਸਦਾ ਅਨੰਦ ਅਨੰਦੀ ਸਾਹਿਬੁ; ਗੁਨ ਨਿਧਾਨ ਨਿਤ ਨਿਤ ਜਾਪੀਐ ॥**

ਜੋ ਸਦਾ = ਹਮੇਸ਼ਾਂ ਅਨੰਦੀ = ਅਨੰਦ ਦੇਣ ਵਾਲਾ, ਅਨੰਦ ਸਰੂਪ ਸਾਹਿਬੁ = ਮਾਲਕ ਪਰਮੇਸ਼ਰ ਹੈ, ਉਸ ਗੁਨ = ਗੁਣਾਂ ਦੇ ਨਿਧਾਨ = ਖ਼ਜ਼ਾਨੇ ਨੂੰ ਨਿਤ ਨਿਤ = ਨਿਤਾਪ੍ਰਤਿ ਹੀ ਜਾਪੀਐ = ਜਪਣਾ ਕਰੀਏ।

**ਬਲਿਹਾਰੀ ਤਿਸੁ ਸੰਤ ਪਿਆਰੇ; ਜਿਸੁ ਪ੍ਰਸਾਦਿ ਪ੍ਰਭੁ ਮਨਿ ਵਾਸੀਐ ॥ਰਹਾਉ॥**

ਤਿਸੁ = ਉਸ ਪਿਆਰੇ ਸੰਤ = ਸ਼ਾਂਤ ਚਿੱਤ ਮਹਾਂਪੁਰਖ ਤੋਂ ਸਦਾ ਹੀ ਬਲਿਹਾਰੀ = ਕੁਰਬਾਨ ਜਾਈਏ, ਜਿਸ ਦੀ ਪ੍ਰਸਾਦਿ = ਕ੍ਰਿਪਾ ਕਰਕੇ ਅਜਿਹਾ ਪ੍ਰਭੁ = ਪਰਮੇਸ਼ਰ ਮਨਿ = ਹਿਰਦੇ ਵਿਚ ਵਾਸੀਐ = ਵੱਸ ਜਾਂਦਾ ਹੈ ॥ਰਹਾਉ॥

**ਜਾ ਕਾ ਦਾਨੁ; ਨਿਖੂਟੈ ਨਾਹੀ ॥ ਭਲੀ ਭਾਤਿ; ਸਭ ਸਹਜਿ ਸਮਾਹੀ ॥**

ਜਾ = ਜਿਸ ਪਰਮੇਸ਼ਰ ਕਾ = ਦਾ ਦਿੱਤਾ ਹੋਇਆ ਦਾਨ ਕਦੇ ਭੀ ਨਿਖੂਟੈ = ਮੁੱਕਦਾ ਨਾਹੀ = ਨਹੀਂ ਹੈ। ਉਸ ਦੇ ਦਿੱਤੇ ਹੋਏ ਨਾਮ ਰੂਪੀ ਦਾਨ ਕਰਕੇ ਸਭ = ਸਾਰੇ ਸੰਤ ਭਗਤ ਭਲੀ ਭਾਤਿ = ਪ੍ਰਕਾਰ ਸਹਜਿ = ਸ਼ਾਂਤ ਪੂਰਵਕ ਪਰਮੇਸ਼ਰ ਵਿਚ ਸਮਾਹੀ = ਸਮਾਅ ਜਾਂਦੇ ਹਨ **ਵਾ:** ਜੋ ਪਰਮੇਸ਼ਰ ਭਲੀ = ਚੰਗੀ ਭਾਤਿ = ਤਰ੍ਹਾਂ ਸਭ = ਸਾਰਿਆਂ ਵਿਚ ਸਹਜਿ = ਸੁਤੇ-ਸਿੱਧ ਹੀ ਸਮਾਹੀ = ਸਮਾਅ ਰਿਹਾ ਹੈ।

**ਜਾ ਕੀ ਬਖਸ; ਨ ਮੇਟੈ ਕੋਈ ॥ ਮਨਿ ਵਾਸਾਈਐ; ਸਾਚਾ ਸੋਈ ॥੨॥**

ਜਾ = ਜਿਸ ਪਰਮੇਸ਼ਰ ਕੀ = ਦੀ ਬ੍ਰਹਮੁ ਵਿੱਦਿਆ, ਬ੍ਰਹਮ ਗਿਆਨ, ਭਗਤੀ ਰੂਪੀ ਦਿੱਤੀ ਹੋਈ ਬਖਸ = ਬਖ਼ਸ਼ਿਸ਼ ਕੋਈ ਮੇਟੈ = ਮੇਟ ਨਹੀਂ ਸਕਦਾ। ਸੋਈ = ਉਸ ਸਾਚਾ = ਸੱਤਯ ਸਰੂਪ ਪਰਮੇਸ਼ਰ ਨੂੰ ਆਪਣੇ ਮਨਿ = ਹਿਰਦੇ ਵਿਚ ਵਾਸਾਈਐ = ਵਸਾਉਣਾ ਕਰੀਏ ॥੨॥

**ਸਗਲ ਸਮਗ੍ਰੀ; ਗ੍ਰਿਹ ਜਾ ਕੈ ਪੂਰਨ ॥ ਪ੍ਰਭ ਕੇ ਸੇਵਕ; ਦੂਖ ਨ ਝੂਰਨ ॥**

ਜਾ = ਜਿਸ ਵਾਹਿਗੁਰੂ ਕੈ = ਦੇ ਸਾਧਸੰਗਤ ਰੂਪੀ ਗ੍ਰਿਹ = ਘਰ ਵਿਚ ਸਗਲ = ਸਾਰੇ ਸ਼ੁਭ ਗੁਣਾਂ ਦੀ ਸਮੱਗ੍ਰੀ ਪੂਰਨ = ਪੂਰੀ ਹੈ। ਅਜਿਹੇ ਪ੍ਰਭ = ਪਰਮੇਸ਼ਰ ਕੇ = ਦੇ ਸੇਵਕ = ਦਾਸਾਂ ਨੂੰ ਦੂਖ = ਦੁੱਖਾਂ ਵਿਚ ਪੈ ਕੇ ਝੂਰਨ = ਝੂਰਨਾ ਨਹੀਂ ਪੈਂਦਾ।

**ਓਟਿ ਗਹੀ; ਨਿਰਭਉ ਪਦੁ ਪਾਈਐ ॥**
**ਸਾਸਿ ਸਾਸਿ; ਸੋ ਗੁਨ ਨਿਧਿ ਗਾਈਐ ॥੩॥**

ਹੇ ਭਾਈ ! ਜਿਸ ਦੀ ਓਟਿ = ਟੇਕ ਗਹੀ = ਗ੍ਰਹਿਣ ਕਰਕੇ ਨਿਰਭਉ = ਭੈ ਤੋਂ ਰਹਿਤ ਪਦੁ = ਪਦਵੀ ਪਾਈਐ = ਪ੍ਰਾਪਤ ਕਰੀਦੀ ਹੈ। ਸੋ = ਉਸ ਗੁਨ = ਗੁਣਾਂ ਦੇ ਨਿਧਿ = ਸਮੁੰਦਰ ਪਰਮੇਸ਼ਰ ਦੇ ਗੁਣਾਂ, ਨਾਮ ਨੂੰ ਸਾਸਿ ਸਾਸਿ = ਹਰੇਕ ਸੁਆਸ ਗਾਈਐ = ਗਾਉਣਾ ਕਰੀਏ ॥੩॥

**ਦੂਰਿ ਨ ਹੋਈ; ਕਤਹੂ ਜਾਈਐ ॥ ਨਦਰਿ ਕਰੇ; ਤਾ ਹਰਿ ਹਰਿ ਪਾਈਐ ॥**

ਹੇ ਭਾਈ ! ਦੇਸ਼ਾਂ ਪ੍ਰਦੇਸ਼ਾਂ ਵਿਚ ਭਾਵੇਂ ਕਤਹੂ = ਕਿਧਰੇ ਭੀ ਜਾਈਐ = ਚਲੇ ਜਾਣਾ ਕਰੀਏ, ਪਰੰਤੂ ਉਹ ਪਰਮੇਸ਼ਰ ਸਾਡੇ ਕੋਲੋਂ ਦੂਰਿ = ਪਰ੍ਹੇ ਨਹੀਂ ਹੋਈ = ਹੁੰਦਾ ਭਾਵ ਸਦਾ ਅੰਗ-ਸੰਗ ਰਹਿੰਦਾ ਹੈ। ਜੇਕਰ ਸਤਿਗੁਰੂ ਜੀ ਕ੍ਰਿਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਦਾ ਅਭਿਆਸ ਪਾਈਐ = ਪਾਉਣਾ ਕਰੀਦਾ ਹੈ।

**ਅਰਦਾਸਿ ਕਰੀ; ਪੂਰੇ ਗੁਰ ਪਾਸਿ ॥**
**ਨਾਨਕੁ; ਮੰਗੈ ਹਰਿ ਧਨੁ ਰਾਸਿ ॥੪॥੫॥੯੯॥**

ਮੈਂ ਪੂਰੇ = ਪੂਰਨ ਗੁਰੂ ਸਾਹਿਬ ਜੀ ਦੇ ਪਾਸਿ = ਕੋਲ ਅਰਦਾਸਿ = ਬੇਨਤੀ ਕਰੀ = ਕਰਦਾ ਹਾਂ। ਸਤਿਗੁਰੂ

ਜੀ ਕਥਨ ਕਰਦੇ ਹਨ ਕਿ ਮੈਂ ਹਰਿ = ਪਰਮੇਸ਼ਰ ਦਾ ਨਾਮ ਰੂਪ ਧਨ ਅਤੇ ਸ਼ਰਧਾ ਰੂਪੀ ਰਾਸਿ = ਪੂੰਜੀ ਮੰਗੈ = ਮੰਗਦਾ ਹਾਂ ॥੪॥੫॥੯੯॥

## ਆਸਾ ਮਹਲਾ ੫ ॥

ਸਤਿਗੁਰਾਂ ਦੀ ਸ਼ਰਨ ਵਿਚ ਆਉਣ ਕਰਕੇ ਜੋ ਗੁਰੂ ਜੀ ਦੀ ਮਿਹਰ ਹੋਈ ਹੈ, ਉਹ ਕਥਨ ਕਰਦੇ ਹਨ।

***ਨੋਟ:*** ਰਹਾਉ ਦੀ ਤੁਕ ਤੋਂ ਅਰਥ ਅਰੰਭ ਕਰਨਾ ਹੈ।

**ਗੁਰ ਪੂਰਾ ਪਾਇਓ ਮੇਰੇ ਭਾਈ ॥**

ਹੇ ਮੇਰੇ = ਸਾਡੇ ਭਾਈ = ਭਰਾਵੋ ! ਜਦੋਂ ਮੈਂ ਪੂਰਾ = ਪੂਰਨ ਗੁਰੂ ਸਾਹਿਬ ਜੀ ਨੂੰ ਪਾਇਓ = ਪਾਉਣਾ ਕੀਤਾ, ਤਦ

## ਪ੍ਰਥਮੇ; ਮਿਟਿਆ ਤਨ ਕਾ ਦੂਖ ॥ ਮਨ ਸਗਲ ਕਉ; ਹੋਆ ਸੂਖੁ ॥

ਪ੍ਰਥਮੇ = ਪਹਿਲਾਂ ਤਾਂ ਤਨ = ਸਰੀਰ ਕਾ = ਦਾ ਜੰਮਣ ਮਰਣ ਆਦਿਕ ਸਾਰਾ ਦੂਖ = ਕਸ਼ਟ ਮਿਟਿਆ = ਮਿਟ ਗਿਆ। ਫਿਰ ਮਨ = ਹਿਰਦੇ ਕਉ = ਨੂੰ ਸਗਲ = ਸਾਰਾ ਸੂਖੁ = ਸੁਖ ਆ ਕੇ ਪ੍ਰਾਪਤ ਹੋਆ = ਹੋ ਗਿਆ।

## ਕਰਿ ਕਿਰਪਾ; ਗੁਰ ਦੀਨੋ ਨਾਉ ॥
## ਬਲਿ ਬਲਿ; ਤਿਸੁ ਸਤਿਗੁਰ ਕਉ ਜਾਉ ॥੧॥

ਗੁਰ = ਸਤਿਗੁਰੂ ਸਾਹਿਬ ਜੀ ਨੇ ਕਿਰਪਾ = ਮਿਹਰ ਕਰਿ = ਕਰਕੇ ਮੈਨੂੰ ਅੰਮ੍ਰਿਤ ਨਾਉ = ਨਾਮ ਦੀਨੋ = ਦੇਣਾ ਕੀਤਾ ਹੈ। ਤਿਸੁ = ਤਿਨ੍ਹਾਂ ਸਤਿਗੁਰ = ਸੱਚੇ ਗੁਰਾਂ ਕਉ = ਤਾਈਂ ਮੈਂ ਬਲਿ ਬਲਿ = ਸਦਕੇ ਵਾਰਨੇ ਜਾਉ = ਜਾਂਦਾ ਹਾਂ ॥੧॥

## ਗੁਰੁ ਪੂਰਾ ਪਾਇਓ; ਮੇਰੇ ਭਾਈ ॥
## ਰੋਗ ਸੋਗ ਸਭ ਦੂਖ ਬਿਨਾਸੇ; ਸਤਿਗੁਰ ਕੀ ਸਰਣਾਈ ॥ਰਹਾਉ॥

ਹੇ ਮੇਰੇ = ਸਾਡੇ ਭਾਈ = ਭਰਾਵੋ ! ਮੈਂ ਪੂਰਾ = ਪੂਰਨ ਗੁਰੂ ਸਾਹਿਬ ਜੀ ਨੂੰ ਪਾਇਓ = ਪਾਉਣਾ ਕੀਤਾ ਹੈ। ਸਤਿਗੁਰ = ਸੱਚੇ ਗੁਰਾਂ ਕੀ = ਦੀ ਸਰਣਾਈ = ਸ਼ਰਨ ਵਿਚ ਪਿਆਂ ਹਉਮੈ ਦੇ ਰੋਗ, ਵਿਛੋੜੇ ਦੇ ਸੋਗ = ਗ਼ਮ ਅਤੇ ਜੰਮਣ ਮਰਣ ਆਦਿ ਦੇ ਸਭ = ਸਾਰੇ ਦੂਖ = ਦੁਖ ਬਿਨਾਸੇ = ਨਾਸ਼ ਹੋ ਗਏ ਹਨ ॥ਰਹਾਉ॥

## ਗੁਰ ਕੇ ਚਰਨ; ਹਿਰਦੈ ਵਸਾਏ ॥ ਮਨ ਚਿੰਤਤ; ਸਗਲੇ ਫਲ ਪਾਏ ॥

ਗੁਰ = ਸਤਿਗੁਰੂ ਸਾਹਿਬ ਜੀ ਕੇ = ਦੇ ਪਾਵਨ ਚਰਣ ਕਮਲ ਧਿਆਨ ਕਰਨ ਰੂਪ ਆਪਣੇ ਹਿਰਦੈ = ਮਨ ਵਿਚ ਵਸਾਏ = ਵਸਾ ਲਏ ਹਨ। ਜਿਸ ਕਰਕੇ ਮਨ ਚਿੰਤਤ = ਮਨ ਇੱਛੇ ਸਗਲੇ = ਸਾਰੇ (ਧਰਮ, ਅਰਥ, ਕਾਮ, ਮੋਖ) ਫਲ ਪਾਏ = ਪਾ ਲਏ ਹਨ।

## ਅਗਨਿ ਬੁਝੀ; ਸਭ ਹੋਈ ਸਾਂਤਿ ॥ ਕਰਿ ਕਿਰਪਾ; ਗੁਰਿ ਕੀਨੀ ਦਾਤਿ ॥੨॥

ਉਸ ਵੇਲੇ ਤ੍ਰਿਸ਼ਨਾ ਦੀ ਸਭ = ਸਾਰੀ ਅਗਨਿ = ਅੱਗ ਬੁਝੀ = ਬੁਝ ਗਈ ਅਤੇ ਹਿਰਦੇ ਵਿਚ ਸਾਂਤਿ = ਸ਼ਾਂਤੀ ਆ ਕੇ ਪ੍ਰਾਪਤ ਹੋਈ। ਜਦੋਂ ਗੁਰਿ = ਸਤਿਗੁਰਾਂ ਨੇ ਕਿਰਪਾ = ਮਿਹਰ ਕਰਿ = ਕਰਕੇ ਬ੍ਰਹਮ ਗਿਆਨ, ਭਗਤੀ ਦੀ ਦਾਤ ਦੇਣਾ ਕੀਨੀ = ਕੀਤੀ ॥੨॥

## ਨਿਥਾਵੇ ਕਉ; ਗੁਰਿ ਦੀਨੋ ਥਾਨੁ ॥ ਨਿਮਾਨੇ ਕਉ; ਗੁਰਿ ਕੀਨੋ ਮਾਨੁ ॥

ਨਿਥਾਵੇ = ਥਾਂ ਤੋਂ ਹੀਣਿਆਂ ਕਉ = ਨੂੰ ਗੁਰਿ = ਸਤਿਗੁਰਾਂ ਨੇ ਪ੍ਰਤੱਖ **ਵਾ:** ਸਰੂਪ ਰੂਪੀ ਥਾਨੁ = ਅਸਥਾਨ ਦੀਨੋ = ਦੇਣਾ ਕੀਤਾ ਹੈ। ਨਿਮਾਨੇ = ਮਾਣ ਤੋਂ ਹੀਣਿਆਂ ਕਉ = ਨੂੰ ਗੁਰਿ = ਸੁਤਿਗੁਰਾਂ ਨੇ ਲੋਕ ਪ੍ਰਲੋਕ ਵਿਚ ਜੱਸ ਰੂਪ ਮਾਨੁ = ਸਤਿਕਾਰ ਦੇਣਾ ਕੀਨੋ = ਕੀਤਾ ਹੈ।

## ਬੰਧਨ ਕਾਟਿ; ਸੇਵਕ ਕਰਿ ਰਾਖੇ ॥ ਅੰਮ੍ਰਿਤ ਬਾਨੀ; ਰਸਨਾ ਚਾਖੇ ॥੩॥

ਬੰਧਨਾਂ ਵਿਚ ਫਸਿਆਂ ਦੇ ਸਤਿਗੁਰਾਂ ਨੇ ਹੰਗਤਾ, ਮਮਤਾ, ਮੋਹ, ਮਾਇਆ ਦੇ ਬੰਧਨ = ਜੰਜਾਲ ਕਾਟਿ = ਕੱਟ ਕੇ ਆਪਣੇ ਸੇਵਕ = ਦਾਸ ਬਣਾ ਕਰਿ = ਕਰਕੇ ਰਾਖੇ = ਰੱਖਿਆ ਹੈ। ਉਹ ਰਸਨਾ = ਜੀਭਾ ਕਰਕੇ ਸਤਿਗੁਰਾਂ ਦੀ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲੀ ਬਾਨੀ = ਬਾਣੀ ਦੇ ਸੁਆਦ ਨੂੰ ਚਾਖੇ = ਚੱਖਦੇ ਭਾਵ ਧਾਰਨ ਕਰਦੇ ਹਨ ॥੩॥

## ਵਡੈ ਭਾਗਿ; ਪੂਜ ਗੁਰ ਚਰਨਾ ॥ ਸਗਲ ਤਿਆਗਿ; ਪਾਈ ਪ੍ਰਭ ਸਰਨਾ ॥

ਵੱਡੇ ਭਾਗਿ = ਕਰਮਾਂ ਕਰਕੇ ਗੁਰੂ ਸਾਹਿਬ ਜੀ ਦੇ ਚਰਨਾ = ਚਰਣ ਕਮਲਾਂ ਦੀ ਪੂਜ = ਪੂਜਾ ਪ੍ਰਾਪਤ ਹੁੰਦੀ ਹੈ। ਜਿਸ ਪੂਜਾ ਕਰਕੇ ਸਗਲ = ਸਾਰੇ ਆਸਰੇ ਤਿਆਗਿ = ਛੱਡ ਕੇ ਇਕ ਪ੍ਰਭ = ਪਰਮੇਸ਼ਰ ਦੀ ਸਰਨਾ = ਸ਼ਰਣ ਪਾਈ = ਪ੍ਰਾਪਤ ਹੁੰਦੀ ਹੈ।

**[ਅੰਗ ੩੯੬]**

## ਗੁਰੁ ਨਾਨਕ; ਜਾ ਕਉ ਭਇਆ ਦਇਆਲਾ ॥
## ਸੋ ਜਨੁ ਹੋਆ; ਸਦਾ ਨਿਹਾਲਾ ॥੪॥੬॥੧੦੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਾ = ਜਿਨ੍ਹਾਂ ਕਉ = ਤਾਈਂ ਗੁਰੂ ਨਾਨਕ ਦੇਵ ਜੀ ਦਇਆਲਾ = ਦਿਆਲੂ ਭਇਆ = ਹੋਏ ਹਨ। ਸੋ = ਉਹ ਜਨ = ਪੁਰਸ਼ ਸਦਾ = ਹਮੇਸ਼ਾਂ ਨਿਹਾਲਾ = ਅਨੰਦ, ਪ੍ਰਸੰਨ ਹੋਆ = ਹੋ ਜਾਂਦੇ ਹਨ ॥੪॥੬॥੧੦੦॥

## ਆਸਾ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ, ਉਸ ਸਮੇਂ ਸਤਿਗੁਰਾਂ ਦੇ ਮਹਿਲ (ਮਾਤਾ) ਗੰਗਾ ਜੀ ਨੇ ਬੇਨਤੀ ਕੀਤੀ ਕਿ ਮਹਾਰਾਜ ਆਪ ਸਭ ਸਿੱਖਾਂ ਨੂੰ ਵਰਦਾਨ ਬਖ਼ਸ਼ਦੇ ਹੋ, ਮੇਰੀ ਭੀ ਝੋਲੀ ਵਿਚ ਸਾਹਿਬਜ਼ਾਦੇ ਦੀ ਬਖ਼ਸ਼ਿਸ਼ ਕਰੋ ਕਿਉਂਕਿ ਪ੍ਰਿਥੀਏ ਵਰਗੇ ਮਿਹਣੇ ਮਾਰਦੇ ਹਨ ਕਿ ਇਨ੍ਹਾਂ ਦੇ ਘਰ ਕੋਈ ਪੁੱਤਰ ਨਹੀਂ ਹੋਣਾ, ਇਸ ਕਰਕੇ ਸਾਡਾ ਪੁੱਤਰ ਮਿਹਰਬਾਨ ਹੀ ਗੁਰਤਾ ਗੱਦੀ ਦਾ ਮਾਲਕ ਬਣੇਗਾ। ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਜੇਕਰ ਤੁਹਾਡੀ ਭਾਵਨਾ ਹੈ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਰਨ ਗੁਰਸਿੱਖ ਬਾਬਾ ਬੁੱਢਾ ਜੀ ਪਾਸੋਂ ਵਰਦਾਨ ਲੈ ਆਵੋ। ਇਹ ਸੁਣ ਕੇ ਮਾਤਾ ਜੀ ਅਗਲੇ ਦਿਨ ਬਹੁਤ ਮਿੱਠੇ ਭੋਜਨ ਬਣਾ ਕੇ ਦਾਸ ਦਾਸੀਆਂ ਸਮੇਤ ਰੱਥ 'ਤੇ ਚੜ੍ਹ ਕੇ ਬੜੇ ਠਾਠ-ਬਾਠ ਨਾਲ ਬਾਬਾ ਬੁੱਢਾ ਜੀ ਦੇ ਕੋਲ ਬੀੜ ਸਾਹਿਬ ਵਿਖੇ ਗਏ ਅਨੇਕਾਂ ਸਿੱਖਾਂ ਅਤੇ ਰੱਥਾਂ ਦੇ ਪਹੀਆਂ ਦੇ ਖੜਕੇ ਨਾਲ ਬਹੁਤ ਸਾਰੇ ਜਾਨਵਰ ਅਤੇ ਗਊਆਂ ਉਥੋਂ ਡਰ ਕੇ ਭੱਜ ਗਈਆਂ। ਬਾਬਾ ਬੁੱਢਾ ਜੀ ਨੇ ਪੁੱਛਿਆ ਕਿ ਇਸ ਵੇਲੇ ਕੌਣ ਆ ਰਿਹਾ ਹੈ? ਤਾਂ ਇਕ ਸਿੱਖ ਨੇ ਕਿਹਾ ਕਿ ਗੁਰੂ ਕੇ ਮਹਿਲ, ਮਾਤਾ ਗੰਗਾ ਜੀ ਆ ਰਹੇ ਹਨ ਤਾਂ ਬਾਬਾ ਜੀ ਨੇ ਸੁਭਾਵਕ ਬਚਨ ਕੀਤਾ ਕਿ ਗੁਰੂਕਿਆਂ ਨੂੰ ਕਿੱਧਰੋਂ ਭਾਜੜਾਂ

ਪੈ ਗਈਆਂ ? ਇਹ ਬਚਨ ਸੁਣ ਕੇ ਮਾਤਾ ਜੀ ਬਹੁਤ ਉਪਰਾਮ ਹੋਏ। ਮਾਤਾ ਜੀ ਨੇ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਮੈਂ ਤਾਂ ਪੁੱਤਰ ਦਾ ਵਰਦਾਨ ਲੈਣ ਵਾਸਤੇ ਆਈ ਸੀ। ਤਾਂ ਬਾਬਾ ਜੀ ਨੇ ਬੜੀ ਨਿਮਰਤਾ ਵਿਚ ਕਿਹਾ ਕਿ ਸਭ ਕੁਝ ਕਰਨ ਕਰਾਉਣ ਵਾਲੇ ਤਾਂ ਗੁਰੂ ਸਾਹਿਬ ਜੀ ਆਪ ਹੀ ਹਨ, ਮੈਂ ਤਾਂ ਇਕ ਇਥੇ ਬੀੜ ਦਾ ਰਾਖਾ ਹਾਂ। ਤਦ ਮਾਤਾ ਜੀ ਉਦਾਸ ਹੋ ਕੇ ਵਾਪਸ ਆ ਗਏ ਅਤੇ ਗੁਰੂ ਜੀ ਨੂੰ ਸਾਰਾ ਹਾਲ ਦੱਸ ਦਿੱਤਾ ਤਾਂ ਗੁਰੂ ਜੀ ਨੇ ਕਿਹਾ ਕਿ ਬਾਬਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਰਨ ਗੁਰਸਿੱਖ ਹਨ, ਉਨ੍ਹਾਂ ਪਾਸ ਠਾਠ-ਬਾਠ ਨਾਲ ਨਹੀਂ ਸਗੋਂ ਗ਼ਰੀਬੀ ਧਾਰਨ ਕਰਕੇ ਆਪਣੇ ਹੱਥੀਂ ਮਿੱਸੇ ਪ੍ਰਸ਼ਾਦੇ ਤਿਆਰ ਕਰ ਕੇ, ਦਹੀਂ, ਲੱਸੀ, ਆਦਿ ਲੈ ਕੇ ਸ਼ਰਧਾ ਧਾਰ ਕੇ ਜਾਵੋ। ਇਹ ਬਚਨ ਮੰਨ ਕੇ ਮਾਤਾ ਜੀ ਨੇ ਅਗਲੇ ਦਿਨ ਅੰਮ੍ਰਿਤ ਵੇਲੇ ਆਪ ਚੱਕੀ ਪੀਸੀ ਤੇ ਪ੍ਰਸ਼ਾਦਾ ਤਿਆਰ ਕਰ ਕੇ, ਲੱਸੀ ਦਹੀਂ ਗੱਠਾ ਆਦਿ ਲੈ ਕੇ ਨੰਗੇ ਚਰਣੀਂ ਤੁਰ ਕੇ ਬੀੜ ਸਾਹਿਬ ਵਿਖੇ ਗਏ।

ਜਦੋਂ ਮਾਤਾ ਜੀ ਪ੍ਰਸ਼ਾਦਾ ਲੈ ਕੇ ਬੀੜ ਸਾਹਿਬ ਵਿਖੇ ਪਹੁੰਚੇ, ਤਦੋਂ ਬਾਬਾ ਬੁੱਢਾ ਜੀ ਖੇਤ ਦੇ ਕਿਨਾਰੇ ਖੜੇ ਸਨ। ਮਾਤਾ ਜੀ ਨੂੰ ਆਉਂਦਿਆਂ ਵੇਖ ਕੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਕਿਹਾ ਕਿ ਮਾਵਾਂ ਨੂੰ ਪਤਾ ਹੁੰਦੈ ਕਿ ਮੇਰੇ ਪੁੱਤ ਭੁੱਖੇ ਹਨ। ਇਉਂ ਕਹਿ ਕੇ ਮਾਤਾ ਜੀ ਦੇ ਸਿਰੋਂ ਪ੍ਰਸ਼ਾਦੇ ਲਾਹ ਲਏ ਤੇ ਛਕਣ ਲੱਗ ਪਏ। ਜਿਉਂ ਜਿਉਂ ਛਕਦੇ ਹਨ, ਤਿਉਂ ਤਿਉਂ ਵਰਦਾਨ ਦਈ ਜਾਂਦੇ ਹਨ ਕਿ ਜਿਵੇਂ ਗੱਠੇ ਭੰਨੇ ਹਨ ਤਿਉਂ ਸਾਹਿਬਜ਼ਾਦਾ ਮੁਗ਼ਲਾਂ ਦੇ ਸਿਰ ਭੰਨੇਗਾ। ਜਦੋਂ ਪ੍ਰਸ਼ਾਦਾ ਛਕ ਕੇ ਚੁਲਾ ਕੀਤਾ, ਉਸ ਵੇਲੇ ਬੱਦਲ ਗਰਜਿਆ ਤੇ ਬਿਜਲੀ ਨੇ ਲਿਸ਼ਕਾਰਾ ਮਾਰਿਆ, ਤਦ ਬਾਬਾ ਜੀ ਨੇ ਬਚਨ ਕੀਤਾ ਕਿ ਸਾਹਿਬਜ਼ਾਦਾ ਇਉਂ ਮੁਗ਼ਲਾਂ ਉੱਪਰ ਗਰਜੇਗਾ ਤੇ ਬਿਜਲੀ ਵਾਂਗ ਕਿਰਪਾਨ ਚਮੇਕਗੀ, ਇਉਂ ੨੧ ਅੱਸੂ ਨੂੰ ਮਾਤਾ ਬਾਬਾ ਜੀ ਕੋਲੋਂ ਅਨੇਕਾਂ ਵਰਦਾਨ ਪ੍ਰਾਪਤ ਕਰ ਕੇ ਵਾਪਸ ਆਏ। ਮਾਤਾ ਜੀ ਬਹੁਤ ਪ੍ਰਸੰਨ ਹੋਏ, ਉੱਧਰ ਗੁਰੂ ਜੀ ਨੇ ਵੀਚਾਰਿਆ ਕਿ ਭਾਵੇਂ ਬਾਬਾ ਜੀ ਦੇ ਬਚਨ ਸੁਭਾਵਿਕ ਹੀ ਨਿਕਲੇ ਹਨ, ਪਰ ਫਿਰ ਭੀ ਪੂਰੇ ਕਰਨੇ ਚਾਹੀਦੇ ਹਨ। ਇਉਂ ਪ੍ਰਿਥੀਏ ਨੂੰ ਸ੍ਰੀ ਅੰਮ੍ਰਿਤਸਰ ਜੀ ਦਾ ਸਾਰਾ ਪ੍ਰਬੰਧ ਸੌਂਪ ਕੇ, ਆਪ ਵਡਾਲੀ ਵਿਖੇ ਜਾ ਕੇ ਰਹੇ।

ਇਥੇ ਹੀ ੧੬੫੨ ਬਿਕ੍ਰਮੀ ਵਿਚ ਹਾੜ ਵਦੀ ਏਕਮ ਨੂੰ ਸਵਾ ਪਹਿਰ ਦੇ ਤੜਕੇ (ਗੁਰੂ) ਹਰਿਗੋਬਿੰਦ ਸਾਹਿਬ ਜੀ ਪ੍ਰਗਟ ਹੋਏ। ਅਨੇਕਾਂ ਸਿੱਖਾਂ ਨੇ ਆ ਕੇ ਸਤਿਗੁਰਾਂ ਨੂੰ ਵਧਾਈ ਦਿੱਤੀ। ਤਦ ਉਸ ਵੇਲੇ ਸ੍ਰੀ (ਗੁਰੂ) ਹਰਿਗੋਬਿੰਦ ਸਾਹਿਬ ਜੀ ਦੇ ਅਵਤਾਰ ਦੀ ਖ਼ੁਸ਼ੀ ਵਿਚ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਇਹ ਪਾਵਨ ਸ਼ਬਦ ਉਚਾਰਨ ਕੀਤਾ :

## ਸਤਿਗੁਰ ਸਾਚੈ; ਦੀਆ ਭੇਜਿ ॥ ਚਿਰੁਜੀਵਨੁ; ਉਪਜਿਆ ਸੰਜੋਗਿ ॥

ਹੇ ਭਾਈ ! ਸਾਚੈ = ਸੱਚੇ ਸਤਿਗੁਰਾਂ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ (ਸ੍ਰੀ ਗੁਰੂ ਰਾਮਦਾਸ ਜੀ) ਨੇ ਬਾਲ ਹਰਗੋਬਿੰਦ ਦੇ ਤਾਈਂ ਭੇਜ ਦੀਆ = ਦੇਣਾ ਕੀਤਾ ਹੈ। ਇਹ ਚਿਰੁਜੀਵਨੁ = ਚਿਰੰਜੀਵੀ ਹੋਣਗੇ ਅਤੇ ਗੁਰਤਾਗੱਦੀ ਦੇ ਸੰਜੋਗ ਦੇ ਸਮੇਤ ਉਪਜਿਆ = ਪੈਦਾ ਹੋਏ ਹਨ **ਵਾ:** ਬਾਬਾ ਬੁੱਢਾ ਜੀ ਦੇ ਵਰਦਾਨ ਦੇ ਸੰਜੋਗ ਦੁਆਰਾ ਚਿਰ ਜਿਉਣਾ ਪੁੱਤਰ ਪੈਦਾ ਹੋਇਆ ਹੈ।

## ਉਦਰੈ ਮਾਹਿ; ਆਇ ਕੀਆ ਨਿਵਾਸੁ ॥
## ਮਾਤਾ ਕੈ ਮਨਿ; ਬਹੁਤੁ ਬਿਗਾਸੁ ॥੧॥

ਜਦੋਂ ਹੀ ਇਸ ਨੇ ਗੰਗਾ ਜੀ ਦੇ ਉਦਰੈ = ਉਦਰ ਮਾਹਿ = ਵਿਚ ਆਇ = ਆ ਕੇ ਨਿਵਾਸੁ = ਵਾਸਾ ਕੀਆ = ਕੀਤਾ, ਤਦ ਤੋਂ ਹੀ ਇਸ ਦੀ ਮਾਤਾ = ਮਾਂ ਕੈ = ਦੇ ਮਨਿ = ਹਿਰਦੇ ਵਿਚ ਬਹੁਤੁ = ਅਤੀਅੰਤ ਬਿਗਾਸੁ = ਖੇੜਾ ਹੈ ॥੧॥

## ਜੰਮਿਆ ਪੂਤੁ; ਭਗਤੁ ਗੋਵਿੰਦ ਕਾ ॥
## ਪ੍ਰਗਟਿਆ ਸਭ ਮਹਿ; ਲਿਖਿਆ ਧੁਰ ਕਾ ॥ਰਹਾਉ॥

ਅੱਜ ਸਾਡੇ ਘਰ ਉਹ ਪੂਤੁ = ਪੁੱਤਰ ਜੰਮਿਆ = ਪੈਦਾ ਹੋਇਆ ਹੈ, ਜੋ ਗੋਵਿੰਦ = ਪਰਮੇਸ਼ਰ ਕਾ = ਦਾ ਭਗਤੁ = ਸੇਵਕ ਹੈ। ਇਹ ਧੁਰ = ਧੁਰੋਂ ਅਕਾਲ ਪੁਰਖ ਦਾ ਲਿਖਿਆ ਹੋਇਆ ਲੇਖ ਅੱਜ ਸਭ = ਸਾਰਿਆਂ ਮਹਿ = ਵਿਚ ਪ੍ਰਗਟਿਆ = ਉਜਾਗਰ ਹੋ ਗਿਆ ਹੈ ॥ਰਹਾਉ॥

## ਦਸੀ ਮਾਸੀ; ਹੁਕਮਿ ਬਾਲਕ ਜਨਮੁ ਲੀਆ ॥
## ਮਿਟਿਆ ਸੋਗੁ; ਮਹਾ ਅਨੰਦੁ ਥੀਆ ॥

ਪਰਮੇਸ਼ਰ ਦੇ ਹੁਕਮ ਅਨੁਸਾਰ ਦਸੀ = ਦਸਾਂ ਮਾਸੀ = ਮਹੀਨਿਆਂ ਵਿਚ ਬਾਲਕ = ਬਾਲ ਹਰਿਗੋਬਿੰਦ ਨੇ ਜਨਮ ਲੀਆ = ਲੈਣਾ ਕੀਤਾ ਹੈ। ਜੋ ਪ੍ਰਿਥੀਏ ਆਦਿ ਦੇ ਕਹੇ ਹੋਏ ਬੋਲਾਂ ਕਰਕੇ ਪੁੱਤਰ ਨਾ ਹੋਣ ਦਾ ਸੋਗੁ = ਗ਼ਮ ਸੀ, ਉਹ ਮਿਟਿਆ = ਮਿਟ ਗਿਆ ਅਤੇ ਮਹਾ = ਬਹੁਤ ਭਾਰੀ ਅਨੰਦੁ = ਚਾਉ, ਉਤਸ਼ਾਹ ਥੀਆ = ਹੋ ਗਿਆ।

## ਗੁਰਬਾਣੀ; ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ; ਮਨਿ ਭਾਵੈ ॥੨॥

ਸਾਰੇ ਪਰਿਵਾਰ ਦੀਆਂ ਸਖੀ = ਸਹੇਲੀਆਂ ਭਾਵ ਸਿੱਖ ਸਿੱਖਣੀਆਂ ਸ੍ਰੀ ਗੁਰੂ ਅਮਰਦਾਸ ਜੀ ਦੀ ਉਚਾਰਨ ਕੀਤੀ ਹੋਈ ਅਨੰਦੁ ਸਾਹਿਬ ਨਾਮੇ ਗੁਰਬਾਣੀ ਨੂੰ ਗਾਵੈ = ਗਾਇਨ ਕਰ ਰਹੀਆਂ ਹਨ। ਇਸ ਬਾਣੀ ਦਾ ਕੀਰਤਨ ਕਰਨਾ ਸਾਚੇ = ਸੱਚੇ ਸਾਹਿਬ = ਮਾਲਕ ਸ੍ਰੀ ਗੁਰੂ ਅਮਰਦਾਸ ਜੀ ਕੈ = ਦੇ ਮਨਿ = ਹਿਰਦੇ ਨੂੰ ਭਾਵੈ = ਭਾਉਂਦਾ ਹੈ ॥੨॥

## ਵਧੀ ਵੇਲਿ; ਬਹੁ ਪੀੜੀ ਚਾਲੀ ॥ ਧਰਮ ਕਲਾ; ਹਰਿ ਬੰਧਿ ਬਹਾਲੀ ॥

ਇਸ ਪ੍ਰਕਾਰ ਸੋਢ ਵੰਸ ਦੀ ਵੇਲ ਵਧੀ = ਵੱਧ ਗਈ ਅਤੇ ਗੁਰਤਾ ਗੱਦੀ ਦੀ ਪੀੜੀ ਬਹੁ = ਬਹੁਤ ਚਾਲੀ = ਚੱਲ ਪਈ। ਧਰਮ ਦੀ ਕਲਾ = ਸ਼ਕਤੀ ਹਰਿ = ਪਰਮੇਸ਼ਰ ਨੇ ਆਪ ਇਸ ਬਾਲਕ ਵਿਚ ਬੰਧਿ = ਬੰਨ੍ਹ ਕੇ ਬਹਾਲੀ = ਇਸਥਿਤ ਕਰ ਦਿੱਤੀ ਹੈ।

## ਮਨ ਚਿੰਦਿਆ; ਸਤਿਗੁਰੂ ਦਿਵਾਇਆ ॥ ਭਏ ਅਚਿੰਤ; ਏਕ ਲਿਵ ਲਾਇਆ ॥੩॥

ਜੋ ਸਾਡੇ ਮਨ = ਚਿੱਤ ਦੀ ਚਿੰਦਿਆ = ਚਿਤਵਨੀ ਵਿਚ ਸੀ, ਉਹ ਸਤਿਗੁਰੂ = ਸੱਚੇ ਗੁਰੂ ਨਾਨਕ ਦੇਵ ਜੀ ਨੇ ਬਾਬਾ ਬੁੱਢਾ ਜੀ ਪਾਸੋਂ ਵਰਦਾਨ ਦਿਵਾਇਆ = ਦਿਵਾ ਕੇ ਪੂਰੀ ਕਰ ਦਿੱਤੀ ਹੈ। ਅਸੀਂ ਏਕ = ਇਕ ਪਰਮੇਸ਼ਰ ਵਿਚ ਲਿਵ = ਬਿਰਤੀ ਲਾਇਆ = ਲਾਉਣ ਕਰਕੇ ਸਾਰੀਆਂ ਅਚਿੰਤ = ਚਿੰਤਾਵਾਂ ਤੋਂ ਰਹਿਤ ਭਏ = ਹੋ ਗਏ ਹਾਂ ॥੩॥

## ਜਿਉ ਬਾਲਕੁ; ਪਿਤਾ ਊਪਰਿ ਕਰੇ ਬਹੁ ਮਾਣੁ ॥
## ਬੁਲਾਇਆ ਬੋਲੈ; ਗੁਰ ਕੈ ਭਾਣਿ ॥

ਜਿਉ = ਜਿਵੇਂ ਬਾਲਕੁ = ਬੱਚਾ ਆਪਣੇ ਪਿਤਾ ਊਪਰਿ = ਉੱਤੇ ਬਹੁ = ਬਹੁਤ ਮਾਣ ਕਰੇ = ਕਰਦਾ ਹੈ, ਤਿਉਂ ਮੈਂ ਆਪਣੇ ਪਿਤਾ ਸਤਿਗੁਰੂ ਉੱਪਰ ਬਹੁਤ ਮਾਣ ਕਰਦਾ ਹਾਂ। ਗੁਰੂ ਜੀ ਕੈ = ਦੇ ਭਾਣਿ = ਭਾਣੇ ਵਿਚ ਬੁਲਾਇਆ ਹੋਇਆ ਬਚਨ ਬੋਲੈ = ਬੋਲਦਾ ਹਾਂ।

**ਗੁਝੀ ਛੰਨੀ; ਨਾਹੀ ਬਾਤ ॥**
**ਗੁਰੁ ਨਾਨਕੁ ਤੁਠਾ; ਕੀਨੀ ਦਾਤਿ ॥੪॥੭॥੧੦੧॥**

ਇਹ ਬਾਤ = ਗੱਲ ਕਿਸੇ ਤਰ੍ਹਾਂ ਗੁਝੀ ਛੰਨੀ = ਲੁਕੀ ਛੁਪੀ ਹੋਈ ਨਾਹੀ = ਨਹੀਂ ਹੈ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਨੇ ਆਪ ਤੁਠਾ = ਪ੍ਰਸੰਨ ਹੋ ਕੇ ਇਹ ਦਾਤਿ = ਬਖ਼ਸ਼ਿਸ਼ ਕੀਨੀ = ਕੀਤੀ ਹੈ ॥੪॥੭॥੧੦੧॥

## ਦੂਸਰਾ ਅਰਥ

**ਸਤਿਗੁਰ ਸਾਚੈ ਦੀਆ ਭੇਜਿ ॥ ਚਿਰੁਜੀਵਨੁ ਉਪਜਿਆ ਸੰਜੋਗਿ ॥**

ਸਾਚੈ = ਸੱਚੇ ਅਕਾਲ ਪੁਰਖ ਨੇ ਜਗਿਆਸੂ ਦੇ ਤਾਈਂ ਸਤਿਗੁਰਾਂ ਦੇ ਪਾਸ ਭੇਜ ਦੀਆ = ਦੇਣਾ ਕੀਤਾ ਹੈ। ਚਿਰੁਜੀਵਨੁ = ਚਿਰੰਜੀਵੀ ਪਰਮੇਸ਼ਰ ਦੀ ਪ੍ਰਾਪਤੀ ਦਾ ਜੋ ਗਿਆਨ ਦਾ ਸੰਜੋਗ ਹੈ, ਉਹ ਸਤਿਗੁਰਾਂ ਦੇ ਉਪਦੇਸ਼ ਦੁਆਰਾ ਜਗਿਆਸੂ ਦੇ ਹਿਰਦੇ ਵਿਚ ਉਪਜਿਆ = ਪੈਦਾ ਹੋ ਗਿਆ ਹੈ।

**ਉਦਰੈ ਮਾਹਿ ਆਇ ਕੀਆ ਨਿਵਾਸੁ ॥ ਮਾਤਾ ਕੈ ਮਨਿ ਬਹੁਤੁ ਬਿਗਾਸੁ ॥੧॥**

ਜਗਿਆਸੂ ਦੇ ਉਦਰੈ = ਉਦਰ ਭਾਵ ਹਿਰਦੇ ਮਾਹਿ = ਵਿਚ ਬ੍ਰਹਮ ਗਿਆਨ ਨੇ ਆਇ = ਆ ਕੇ ਨਿਵਾਸੁ = ਵੱਸਣਾ ਕੀਆ = ਕੀਤਾ ਹੈ। ਤਦ ਤੋਂ ਮਾਤਾ ਸੁਮੱਤੀ ਕੈ = ਦੇ ਮਨ ਵਿਚ ਬਹੁਤ ਬਿਗਾਸੁ = ਖੇੜਾ ਹੋਇਆ ਹੈ ॥੧॥

**ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ ॥ਰਹਾਉ॥**

ਗੋਵਿੰਦ = ਪਰਮੇਸ਼ਰ ਕਾ = ਦਾ ਭਗਤੁ = ਸੇਵਕ, ਜੋ ਜਗਿਆਸੂ ਹੈ, ਉਸ ਦੇ ਹਿਰਦੇ ਅੰਦਰ ਗਿਆਨ ਰੂਪ ਪੂਤੁ = ਪੁੱਤਰ ਜੰਮਿਆ = ਪੈਦਾ ਹੋ ਗਿਆ। ਇਹ ਵੇਦਾਂ ਸ਼ਾਸਤ੍ਰਾਂ ਨੇ ਲਿਖਿਆ ਹੈ ਕਿ ਧੁਰਿ = ਆਦਿ ਤੋਂ ਹੀ ਜੋ ਜਗਿਆਸੂ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਆਦਿ ਸਾਰੇ ਸਾਧਨਾਂ ਦੇ ਸੰਯੁਕਤ ਗੁਰੂ ਦੀ ਸ਼ਰਨ ਵਿਚ ਪਿਆ ਹੈ, ਉਸ ਦੇ ਅੰਦਰ ਅਪ੍ਰੋਖ ਗਿਆਨ ਪ੍ਰਗਟਿਆ = ਪ੍ਰਗਟ ਹੋ ਜਾਂਦਾ ਹੈ **ਵਾ:** ਜਿਸ ਦੇ ਮੱਥੇ ਉੱਪਰ ਧੁਰੋਂ ਹੀ ਸ੍ਰੇਸ਼ਟ ਲੇਖ ਲਿਖਿਆ ਹੋਇਆ ਸੀ, ਉਸ ਦੇ ਅੰਦਰ ਹੀ ਪਰਮੇਸ਼ਰ ਦਾ ਗਿਆਨ ਪ੍ਰਗਟ ਹੁੰਦਾ ਹੈ ॥ਰਹਾਉ॥

**ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ ॥ ਮਿਟਿਆ ਸੋਗੁ ਮਹਾ ਅਨੰਦੁ ਥੀਆ ॥**

ਜਦੋਂ ਦਸੀ = ਦਸੇ ਇੰਦ੍ਰੀਆਂ ਨੂੰ ਮਾਸੀ = ਮਲਣਾ ਕੀਤਾ ਭਾਵ ਇਨ੍ਹਾਂ ਨੂੰ ਵਿਸ਼ਿਆਂ ਵੱਲੋਂ ਰੋਕ ਲਿਆ, ਤਦੋਂ ਪਰਮੇਸ਼ਰ ਦੇ ਹੁਕਮ ਅਨੁਸਾਰ ਗਿਆਨ ਰੂਪੀ ਬਾਲਕ ਨੇ ਜਨਮ ਲੀਆ = ਲੈਣਾ ਕੀਤਾ। ਜੋ ਪਹਿਲਾਂ ਅਗਿਆਨ ਕਰਕੇ ਸੋਗੁ = ਗ਼ਮ ਸੀ, ਉਹ ਗਿਆਨ ਹੋਣ ਕਰਕੇ ਮਿਟਿਆ = ਨਾਸ਼ ਹੋ ਗਿਆ ਅਤੇ ਹਿਰਦੇ ਵਿਚ ਮਹਾ = ਵੱਡਾ ਭਾਰੀ ਅਨੰਦੁ = ਬ੍ਰਹਮਾਨੰਦ ਪ੍ਰਾਪਤ ਥੀਆ = ਹੋ ਗਿਆ।

**ਗੁਰਬਾਣੀ ਸਖੀ ਅਨੰਦੁ ਗਾਵੈ ॥ ਸਾਚੇ ਸਾਹਿਬ ਕੈ ਮਨਿ ਭਾਵੈ ॥੨॥**

ਸਾਰੀਆਂ ਜਗਿਆਸੂ ਰੂਪ, ਬਿਰਤੀਆਂ ਜਾਂ ਇੰਦ੍ਰੀਆਂ ਰੂਪ ਸਖੀਆਂ ਅਨੰਦ ਪੂਰਬਕ ਗੁਰਬਾਣੀ ਨੂੰ ਜਾਂ ਗੁਰੂ ਜੀ ਦੀ ਸਰੂਪ ਲਖਣਾ ਰੂਪ ਬਾਣੀ ਨੂੰ ਗਾਵੈ = ਗਾ ਰਹੀਆਂ ਹਨ। ਜੋ ਸਾਚੇ = ਸੱਚੇ ਸਾਹਿਬ = ਮਾਲਕ ਪਰਮੇਸ਼ਰ ਦੇ ਮਨ ਵਿਚ ਭਾਵੈ = ਭਾਉਂਦਾ ਹੈ ॥੨॥

**ਵਧੀ ਵੇਲਿ ਬਹੁ ਪੀੜੀ ਚਾਲੀ ॥ ਧਰਮ ਕਲਾ ਹਰਿ ਬੰਧਿ ਬਹਾਲੀ ॥**

ਭਗਤੀ ਰੂਪ ਜਾਂ ਸ਼ੁੱਭ ਗੁਣਾਂ ਰੂਪੀ ਵੇਲ ਵੱਧ ਗਈ ਅਤੇ ਬਹੁਤ ਸਾਰੀ ਸੰਪ੍ਰਦਾ ਰੂਪੀ ਪੀੜ੍ਹੀ ਚੱਲ ਪਈ

ਭਾਵ ਗਿਆਨੀ ਤੋਂ ਅੱਗੇ ਹੋਰ ਗਿਆਨਵਾਨ ਹੋ ਗਏ। ਹਰਿ = ਹਰੀ ਪਰਮੇਸ਼ਰ ਨੇ ਧਰਮ ਦੀ ਕਲਾ = ਸ਼ਕਤੀ ਭਾਵ ਗਿਆਨ ਦਾ ਸਰੂਪ ਹਿਰਦੇ ਵਿਚ ਬੰਨ੍ਹ ਕੇ ਬਹਾਲੀ = ਇਸਥਿਤ ਕਰ ਦਿੱਤਾ।

**ਮਨ ਚਿੰਦਿਆ ਸਤਿਗੁਰੂ ਦਿਵਾਇਆ ॥ ਭਏ ਅਚਿੰਤ ਏਕ ਲਿਵ ਲਾਇਆ ॥੩॥**

ਵਾਹਿਗੁਰੂ ਨੇ ਜਗਿਆਸੂ ਨੂੰ ਮਨ ਚਿੰਦਿਆ = ਮਨ ਭਾਉਂਦਾ ਫਲ ਸਤਿਗੁਰੂ ਪਾਸੋਂ ਦਿਵਾਉਣਾ ਕੀਤਾ ਹੈ। ਏਕ = ਅਦ੍ਵੈਤ ਸਰੂਪ ਪਰਮੇਸ਼ਰ ਵਿਚ ਲਿਵ = ਬਿਰਤੀ ਲਾਇਆ = ਲਾਉਣ ਕਰਕੇ ਜਗਿਆਸੂ ਅਚਿੰਤ = ਚਿੰਤਾ ਤੋਂ ਰਹਿਤ ਭਏ = ਹੋਏ ਹਨ ॥੩॥

**ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ ॥ ਬੁਲਾਇਆ ਬੋਲੈ ਗੁਰ ਕੈ ਭਾਣਿ ॥**

ਜਿਉ = ਜਿਵੇਂ ਬਾਲਕ ਆਪਣੇ ਪਿਤਾ ਉੱਪਰ ਬਹੁਤ ਮਾਣ ਕਰੇ = ਕਰਦਾ ਹੈ। ਇਉਂ ਜਗਿਆਸੂ ਆਪਣੇ ਸਤਿਗੁਰੂ ਸਾਹਿਬ ਉੱਪਰ ਬਹੁਤ ਮਾਣ ਕਰਦਾ ਹੈ। ਗੁਰੂ ਜੀ ਦੇ ਭਾਣੇ ਵਿਚ ਬੁਲਾਏ ਹੋਏ ਮਹਾਵਾਕਾਂ ਨੂੰ ਜਗਿਆਸੂ ਬੋਲੈ = ਬੋਲਦਾ ਹੈ।

**ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥੭॥੧੦੧॥**

ਹੇ ਭਾਈ ! ਇਹ ਕੋਈ ਗੁਝੀ ਛੰਨੀ = ਲੁਕੀ ਛੁਪੀ ਹੋਈ ਬਾਤ = ਗੱਲ ਨਹੀਂ ਹੈ। ਸਤਿਗੁਰੂ ਸਾਹਿਬ ਜੀ ਨੇ ਤੁਠਾ = ਪ੍ਰਸੰਨ ਹੋ ਕੇ ਬ੍ਰਹਮ ਗਿਆਨ ਰੂਪੀ ਪੁੱਤਰ ਦੀ ਦਾਤ ਦੇਣਾ ਕੀਤੀ ਹੈ ॥੪॥੭॥੧੦੧॥

## ਆਸਾ ਮਹਲਾ ੫ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਤਾਪ ਚੜ੍ਹਿਆ ਸੀ, ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੀਸ 'ਤੇ ਹੱਥ ਫੇਰ ਕੇ ਸਤਿਨਾਮ ਵਾਹਿਗੁਰੂ ਕਹਿ ਕੇ ਤਾਪ ਉਤਾਰ ਦਿੱਤਾ ਸੀ। ਫਿਰ ਸੰਗਤਾਂ ਦੇ ਪੁੱਛਣ ਤੋਂ ਕਿ ਸਾਹਿਬਜ਼ਾਦੇ ਠੀਕ ਹਨ, ਤਦ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ।

## ਗੁਰ ਪੂਰੇ; ਰਾਖਿਆ ਦੇ ਹਾਥ ॥
## ਪ੍ਰਗਟੁ ਭਇਆ; ਜਨ ਕਾ ਪਰਤਾਪੁ ॥੧॥

ਹੇ ਗੁਰਸਿੱਖੋ ! ਪੂਰੇ = ਪੂਰਨ ਸਤਿਗੁਰੂ ਸਾਹਿਬ ਜੀ ਨੇ ਆਪਣਾ ਕ੍ਰਿਪਾ ਰੂਪੀ ਹਾਥ = ਹੱਥ ਦੇ ਕੇ ਰਾਖਿਆ = ਰੱਖਣਾ ਕੀਤਾ ਹੈ। ਜਿਸ ਕਰਕੇ ਜਨ = ਸੇਵਕ ਕਾ = ਦਾ ਭੀ ਪਰਤਾਪੁ = ਤੇਜ ਪ੍ਰਭਾਵ ਹੋਰ ਪ੍ਰਗਟ ਭਇਆ = ਹੋ ਗਿਆ ਹੈ ॥੧॥

## ਗੁਰੁ ਗੁਰੁ ਜਪੀ; ਗੁਰੂ ਗੁਰੁ ਧਿਆਈ ॥
## ਜੀਅ ਕੀ ਅਰਦਾਸਿ; ਗੁਰੂ ਪਹਿ ਪਾਈ ॥ਰਹਾਉ॥

ਅਸੀਂ ਰਸਨਾ ਕਰਕੇ ਗੁਰੂ ਗੁਰੂ ਜਪੀ = ਜਪਦੇ ਹਾਂ ਅਤੇ ਮਨ ਕਰਕੇ ਵੀ ਗੁਰੂ ਗੁਰੂ ਧਿਆਈ = ਧਿਆਉਂਦੇ ਹਾਂ **ਵਾ:** ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਨੂੰ ਜਪਦੇ ਹਾਂ, ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੂੰ ਧਿਆਉਂਦੇ ਹਾਂ **ਵਾ:** ਗੁਰੂਆਂ ਦੇ ਗੁਰੂ ਪਰਮੇਸ਼ਰ ਨੂੰ ਜਪਦੇ ਹਾਂ ਅਤੇ ਗੁਰੂ = ਚੇਤਨ ਸਰੂਪ ਪਰਮੇਸ਼ਰ ਦੇ ਗੁਰੁ = ਪੂਜਨੀਕ ਨਾਮ ਨੂੰ ਹੀ ਧਿਆਉਂਦੇ ਹਾਂ ਅਤੇ ਆਪਣੇ ਜੀਅ = ਹਿਰਦੇ ਕੀ = ਦੀ ਅਰਦਾਸਿ = ਅਰਜ਼ ਭੀ ਗੁਰੂ ਸਾਹਿਬ ਜੀ ਦੇ ਪਹਿ = ਪਾਸ ਹੀ ਪਾਈ = ਪਾਉਂਦੇ ਹਾਂ ॥ਰਹਾਉ॥

## ਸਰਨਿ ਪਰੇ; ਸਾਚੇ ਗੁਰਦੇਵ ॥ ਪੂਰਨ ਹੋਈ; ਸੇਵਕ ਸੇਵ ॥੨॥

ਅਸੀਂ ਸਾਚੇ = ਸੱਚੇ ਗੁਰਦੇਵ = ਗੁਰੂ ਨਾਨਕ ਦੇਵ ਜੀ ਦੀ ਸਰਨਿ = ਓਟ ਵਿਚ ਪਰੇ = ਪਏ ਹਾਂ। ਸਾਡੇ

ਸੇਵਕ = ਦਾਸਾਂ ਦੀ ਜੋ ਸੇਵ = ਟਹਿਲ ਭਾਉ ਭਗਤੀ ਦੀ ਜਾਂ ਗੁਰਤਾ-ਗੱਦੀ ਦੀ ਕਿ ਅੱਗੇ ਸੰਸਾਰ ਵਿਚ ਕਾਇਮ ਰੱਖਣੀ ਹੈ, ਆਦਿ ਉਹ ਪੂਰਨ = ਪੂਰੀ ਹੋਈ = ਹੋ ਗਈ ਹੈ ॥੨॥

## ਜੀਉ ਪਿੰਡੁ; ਜੋਬਨੁ ਰਾਖੈ ਪ੍ਰਾਨ ॥
## ਕਹੁ ਨਾਨਕ; ਗੁਰ ਕਉ ਕੁਰਬਾਨ ॥੩॥੮॥੧੦੨॥

ਹੇ ਭਾਈ ! ਜੋ ਜੀਵਾਂ ਨੂੰ ਜੀਉ = ਹਿਰਦਾ, ਪਿੰਡੁ = ਸਰੀਰ, ਜੋਬਨੁ = ਜਵਾਨੀ ਅਵਸਥਾ, ਸ਼ੌਕ ਅਵਸਥਾ ਅਤੇ ਪ੍ਰਾਨ = ਸੁਆਸ ਦੇ ਕੇ ਰਾਖੈ = ਰੱਖਿਆ ਕਰਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮੈਂ ਆਪਣੇ ਗੁਰੂ ਸਾਹਿਬ ਜੀ ਕਉ = ਤਾਈਂ ਕੁਰਬਾਨ = ਬਲਿਹਾਰ ਜਾਂਦਾ ਹਾਂ ॥੩॥੮॥੧੦੨॥

## ਆਸਾ ਘਰੁ ੮ ਕਾਫੀ ਮਹਲਾ ੫

ਆਸਾ ਰਾਗ ਦੇ ਅੱਠਵੇਂ ਘਰੁ = ਸੁਰਤਾਲ ਵਿਚ ਕਾਫੀ ਛੰਦ ਉਚਾਰਦੇ ਹੋਏ ਜੀਵਾਂ ਤਾਈਂ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਪੰਜਵੇਂ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਮੈ ਬੰਦਾ ਬੈ ਖਰੀਦੁ; ਸਚੁ ਸਾਹਿਬੁ ਮੇਰਾ ॥

ਹੇ ਵਾਹਿਗੁਰੂ ! ਮੈਂ ਤੁਹਾਡਾ ਬੈ ਖਰੀਦੁ = ਮੁੱਲ ਲਿਆ ਹੋਇਆ ਬੰਦਾ = ਦਾਸ ਹਾਂ ਅਤੇ ਤੂੰ ਮੇਰਾ = ਸਾਡਾ ਸਚੁ = ਸੱਚਾ ਸਾਹਿਬੁ = ਮਾਲਕ ਹੈਂ।

## ਜੀਉ ਪਿੰਡੁ ਸਭੁ ਤਿਸ ਦਾ; ਸਭੁ ਕਿਛੁ ਹੈ ਤੇਰਾ ॥੧॥

ਹੇ ਮਹਾਰਾਜ ! ਜਿਵੇਂ ਜੀਉ = ਜਿੰਦ ਅਤੇ ਪਿੰਡੁ = ਸਰੀਰ ਆਦਿ ਸਭੁ = ਸਾਰਾ ਕੁਝ ਤਿਸ = ਉਸੇ ਦਾ ਹੁੰਦਾ ਹੈ ਜਿਸ ਦੇ ਗ਼ੁਲਾਮ ਹੋਈਏ, ਤਿਵੇਂ ਮੇਰਾ ਭੀ ਸਭੁ = ਸਾਰਾ ਕਿਛੁ = ਕੁਝ ਤੇਰਾ = ਤੁਹਾਡਾ ਹੀ ਹੈ ॥੧॥

## ਮਾਣੁ ਨਿਮਾਣੇ ਤੂੰ ਧਣੀ; ਤੇਰਾ ਭਰਵਾਸਾ ॥

ਹੇ ਧਣੀ = ਮਾਲਕ ਪਰਮੇਸ਼ਰ ! ਤੂੰ = ਤੁਸੀਂ ਮੈਨੂੰ ਨਿਮਾਣੇ = ਮਾਣ ਤੋਂ ਹੀਣੇ ਨੂੰ ਮਾਣੁ = ਸਤਿਕਾਰ ਬਖ਼ਸ਼ੋ, ਮੈਨੂੰ ਹਿਰਦੇ ਵਿਚ ਤੇਰਾ = ਤੁਹਾਡਾ ਹੀ ਭਰਵਾਸਾ = ਭਰੋਸਾ ਹੈ।

## ਬਿਨੁ ਸਾਚੇ ਅਨ ਟੇਕ ਹੈ; ਸੋ ਜਾਣਹੁ ਕਾਚਾ ॥੧॥ਰਹਾਉ॥

ਜੋ ਸਾਚੇ = ਸੱਚੇ ਪਰਮੇਸ਼ਰ ਤੋਂ ਬਿਨੁ = ਬਗ਼ੈਰ ਕਿਸੇ ਅਨ = ਹੋਰ ਦੀ ਟੇਕ = ਓਟ ਲੈਂਦਾ ਹੈ, ਸੋ = ਉਹ ਪੁਰਸ਼ ਕਾਚਾ = ਕੱਚਾ ਜਾਣਹੁ = ਜਾਣਨਾ ਕਰੋ ॥੧॥ਰਹਾਉ॥

## ਤੇਰਾ ਹੁਕਮੁ ਅਪਾਰ ਹੈ; ਕੋਈ ਅੰਤੁ ਨ ਪਾਏ ॥

ਹੇ ਮਹਾਰਾਜ ! ਤੇਰਾ = ਤੁਹਾਡਾ ਹੁਕਮੁ = ਆਦੇਸ਼, ਫ਼ੁਰਮਾਨ, ਅਪਾਰ = ਪਾਰਾਵਾਰ ਤੋਂ ਰਹਿਤ ਹੈ, ਅਤੇ ਉਸ ਦਾ ਕੋਈ ਅੰਤੁ = ਅਖ਼ੀਰ ਭੀ ਨਹੀਂ ਪਾਏ = ਪਾ ਸਕਦਾ।

## ਜਿਸੁ ਗੁਰੁ ਪੂਰਾ ਭੇਟਸੀ; ਸੋ ਚਲੈ ਰਜਾਏ ॥੨॥

ਪਰ ਜਿਸ ਨੂੰ ਪੂਰਾ = ਪੂਰਨ ਗੁਰੂ ਸਾਹਿਬ ਜੀ ਭੇਟਸੀ = ਮਿਲ ਪੈਂਦੇ ਹਨ, ਸੋ = ਉਹੋ ਹੀ ਤੁਹਾਡੀ ਰਜਾਏ = ਆਗਿਆ ਵਿਚ ਚਲੈ = ਤੁਰਨ ਲੱਗ ਪੈਂਦਾ ਹੈ ॥੨॥

## ਚਤੁਰਾਈ ਸਿਆਣਪਾ; ਕਿਤੈ ਕਾਮਿ ਨ ਆਈਐ ॥

ਵਾਕਾਂ ਦੀ ਚਤੁਰਾਈ ਅਤੇ ਬੁੱਧੀ ਆਦਿ ਦੀਆਂ ਸਿਆਣਪਾਂ ਪ੍ਰਲੋਕ ਵਿਚ ਜੀਵ ਦੇ ਕਿਤੈ = ਕਿਸੇ ਕਾਮਿ = ਕੰਮ ਨਹੀਂ ਆਈਐ = ਆਉਂਦੀਆਂ।

## ਤੁਠਾ ਸਾਹਿਬੁ ਜੋ ਦੇਵੈ; ਸੋਈ ਸੁਖੁ ਪਾਈਐ ॥੩॥

ਸਾਹਿਬੁ = ਮਾਲਕ ਪਰਮੇਸ਼ਰ ਤੁਠਾ = ਪ੍ਰਸੰਨ ਹੋ ਕੇ ਜੋ ਬਖ਼ਸ਼ਿਸ਼ ਕਰ ਦੇਵੈ = ਦੇਣਾ ਕਰੇ, ਸੋਈ = ਉਸੇ ਵਿਚ ਸੁਖੁ = ਅਨੰਦ ਪਾਈਐ = ਪਾਉਣਾ ਕਰੀਏ ॥੩॥

## ਜੇ ਲਖ ਕਰਮ ਕਮਾਈਅਹਿ; ਕਿਛੁ ਪਵੈ ਨ ਬੰਧਾ ॥

ਜੇ = ਜੇਕਰ ਲੱਖਾਂ ਸਕਾਮ ਕਰਮਾਂ ਨੂੰ ਕਮਾਈਅਹਿ = ਕਮਾਉਣਾ ਕਰੀਏ ਤਾਂ ਭੀ ਤ੍ਰਿਸ਼ਨਾ ਦੇ ਹੜ੍ਹ ਜਾਂ ਸੰਸਾਰ-ਸਮੁੰਦਰ ਵਿਚ ਰੁੜ੍ਹੇ ਜਾਂਦੇ ਮਨ ਨੂੰ ਕਿਛੁ = ਕੁਝ ਬੰਧਾ = ਰੁਕਾਵਟ ਨਹੀਂ ਪਵੈ = ਪੈਂਦੀ।

## ਜਨ ਨਾਨਕ ਕੀਤਾ ਨਾਮੁ ਧਰ; ਹੋਰੁ ਛੋਡਿਆ ਧੰਧਾ ॥੪॥੧॥੧੦੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਾਂ ਨਾਮ ਦਾ ਹੀ ਧਰੁ = ਓਟ, ਆਸਰਾ ਲੈਣਾ ਕੀਤਾ ਹੈ, ਹੋਰ ਸਾਰਾ ਧੰਧਾ ਛੋਡਿਆ = ਛੱਡ ਦਿੱਤਾ ਹੈ ॥੪॥੧॥੧੦੩॥

## ਆਸਾ ਮਹਲਾ ੫ ॥

## ਸਰਬ ਸੁਖਾ ਮੈ ਭਾਲਿਆ; ਹਰਿ ਜੇਵਡੁ ਨ ਕੋਈ ॥

ਮੈਂ ਸਰਬ = ਸਾਰੇ ਸੁੱਖਾਂ ਨੂੰ ਭਾਲਿਆ = ਖੋਜ ਕੇ ਵੇਖ ਲਿਆ ਹੈ, ਪਰੰਤੂ ਹਰਿ = ਪਰਮੇਸ਼ਰ ਦੇ ਮਿਲਾਪ ਜੇਵਡੁ = ਜਿੱਡਾ ਵੱਡਾ ਸੁਖ ਕੋਈ ਨਹੀਂ ਹੈ।

## ਗੁਰ ਤੁਠੇ ਤੇ ਪਾਈਐ; ਸਚੁ ਸਾਹਿਬੁ ਸੋਈ ॥੧॥

ਸੋਈ = ਉਹ ਸਚੁ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ, ਸਤਿਗੁਰੂ ਸਾਹਿਬ ਜੀ ਦੇ ਤੁਠੇ = ਪ੍ਰਸੰਨ ਹੋਣ ਤੇ = ਤੋਂ ਹੀ ਪਾਈਐ = ਪ੍ਰਾਪਤ ਕਰੀਦਾ ਹੈ ॥੧॥

## ਬਲਿਹਾਰੀ ਗੁਰ ਆਪਣੇ; ਸਦ ਸਦ ਕੁਰਬਾਨਾ ॥

ਇਸ ਕਰਕੇ ਮੈਂ ਆਪਣੇ ਗੁਰੂ ਸਾਹਿਬ ਜੀ ਤੋਂ ਮਨ ਕਰਕੇ ਬਲਿਹਾਰੀ = ਵਾਰਨੇ ਜਾਂਦੇ ਹਾਂ ਅਤੇ ਬਾਣੀ, ਸਰੀਰ ਕਰਕੇ ਵੀ ਸਦ ਸਦ = ਹਮੇਸ਼ਾਂ-ਹਮੇਸ਼ਾਂ ਕੁਰਬਾਨਾ = ਸਦਕੇ ਜਾਂਦੇ ਹਾਂ। ਅਤੇ

## ਨਾਮੁ ਨ ਵਿਸਰਉ ਇਕੁ ਖਿਨੁ ਚਸਾ; ਇਹੁ ਕੀਜੈ ਦਾਨਾ ॥੧॥ਰਹਾਉ॥

ਆਪਣੇ ਗੁਰੂ ਤੋਂ ਇਹ ਮੰਗਦਾ ਹਾਂ ਕਿ ਹੇ ਸਤਿਗੁਰੂ ਜੀ ! ਮੈਨੂੰ ਇਕ ਖਿਨੁ = ਛਿਨ-ਮਾਤ੍ਰ ਅਤੇ ਇਕ ਚਸਾ-ਮਾਤ੍ਰ ਸਮਾਂ ਭੀ ਪਰਮੇਸ਼ਰ ਦਾ ਨਾਮ ਨਾ ਵਿਸਰਉ = ਭੁੱਲੇ, ਇਹੋ ਹੀ ਮੈਨੂੰ ਦਾਨਾ = ਦਾਨ ਕੀਜੈ = ਦੇਣਾ ਕਰੋ ॥੧॥ਰਹਾਉ॥

## ਭਾਗਠੁ ਸਚਾ ਸੋਇ ਹੈ; ਜਿਸੁ ਹਰਿ ਧਨੁ ਅੰਤਰਿ ॥

ਸੋਇ = ਉਹੋ ਹੀ ਸਚਾ ਭਾਗਠੁ = ਭਾਗਾਂ ਵਾਲਾ ਸ਼ਾਹੂਕਾਰ ਹੈ, ਜਿਸ ਦੇ ਹਿਰਦੇ ਅੰਤਰਿ = ਅੰਦਰ ਹਰਿ = ਹਰੀ ਦਾ ਨਾਮ ਰੂਪੀ ਧਨ ਹੈ।

**[ਅੰਗ ੩੯੭]**

## ਸੋ ਛੂਟੈ ਮਹਾ ਜਾਲ ਤੇ; ਜਿਸੁ ਗੁਰ ਸਬਦੁ ਨਿਰੰਤਰਿ ॥੨॥

ਸੋ = ਉਹੋ ਹੀ ਕਾਲ, ਮੋਹ ਦੇ ਮਹਾ = ਮਹਾਨ ਜਾਲ ਤੇ = ਤੋਂ ਛੂਟੈ = ਛੁੱਟਦਾ ਹੈ, ਜਿਸ ਦੇ ਅੰਦਰ ਨਿਰੰਤਰਿ = ਲਗਾਤਾਰ, ਇਕ-ਰਸ ਗੁਰੂ ਜੀ ਦਾ ਸਬਦੁ = ਉਪਦੇਸ਼ ਵੱਸਦਾ ਹੈ॥੨॥

## ਗੁਰ ਕੀ ਮਹਿਮਾ ਕਿਆ ਕਹਾ; ਗੁਰੁ ਬਿਬੇਕ ਸਤ ਸਰੁ ॥

ਮੈਂ ਗੁਰ = ਸਤਿਗੁਰੂ ਸਾਹਿਬ ਜੀ ਕੀ = ਦੀ ਮਹਿਮਾ = ਉਸਤਤੀ ਨੂੰ ਕਿਆ = ਕੀ ਕਹਾ = ਆਖਾਂ ਜਾਂ ਕਿੱਥੋਂ ਤਕ ਕਹਿਣਾ ਕਰਾਂ, ਗੁਰੂ ਸਾਹਿਬ ਜੀ ਤਾਂ ਬਿਬੇਕ = ਗਿਆਨ ਦੇ ਸਤ = ਸਚੇ ਸਰੁ = ਸਰੋਵਰ ਹਨ **ਵਾ:** ਬਿਬੇਕ ਦੇ ਵੀ ਤੇ ਸਤ, ਸੰਤੋਖ ਆਦਿ ਗੁਣਾਂ ਦੇ ਸਰੋਵਰ ਹਨ।

## ਓਹੁ ਆਦਿ ਜੁਗਾਦੀ ਜੁਗਹ ਜੁਗੁ; ਪੂਰਾ ਪਰਮੇਸਰੁ ॥੩॥

ਓਹੁ = ਉਹ ਗੁਰੂ ਜੀ ਕਾਲ ਦੇ ਵੀ ਆਦਿ = ਮੁੱਢ, ਜੁਗਾਦੀ = ਜੁੱਗਾਂ ਦੇ ਵੀ ਆਦਿ ਤੋਂ ਫਿਰ ਜੁਗਹ ਜੁਗੁ = ਜੁਗਾਂ ਜੁਗਾਂ ਵਿਚ ਵੱਸ ਰਹੇ ਪੂਰਾ = ਪੂਰਨ ਪਰਮੇਸਰੁ = ਪਰਮਾਤਮਾ ਦਾ ਰੂਪ ਹਨ ॥੩॥

## ਨਾਮੁ ਧਿਆਵਹੁ ਸਦ ਸਦਾ; ਹਰਿ ਹਰਿ ਮਨੁ ਰੰਗੇ ॥

ਆਪਣੇ ਮਨੁ = ਹਿਰਦੇ ਨੂੰ ਹਰਿ = ਹਰੀ ਹਰਿ = ਪਰਮੇਸ਼ਰ ਦੇ ਪ੍ਰੇਮ ਵਿਚ ਰੰਗੇ = ਰੰਗ ਕੇ ਸਦ ਸਦਾ = ਹਮੇਸ਼ਾਂ ਹਮੇਸ਼ਾ ਨਾਮ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਵਹੁ = ਧਿਆਉਣਾ ਕਰੋ।

## ਜੀਉ ਪ੍ਰਾਣ ਧਨੁ ਗੁਰੂ ਹੈ; ਨਾਨਕ ਕੈ ਸੰਗੇ ॥੪॥੨॥੧੦੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡਾ ਜੀਉ = ਹਿਰਦਾ, ਜ਼ਿੰਦਗੀ, ਪ੍ਰਾਣ = ਸੁਆਸ ਅਤੇ ਧਨੁ = ਰੋਕੜੀ ਗੁਰੂ ਜੀ ਹੀ ਹਨ, ਉਹੀ ਸਾਡੇ ਜਨਾਂ ਕੈ = ਦੇ ਸੰਗੇ = ਸਾਥ, ਅੰਗ-ਸੰਗ ਹਨ ॥੪॥੨॥੧੦੪॥

## ਆਸਾ ਮਹਲਾ ੫ ॥
## ਸਾਈ ਅਲਖੁ ਅਪਾਰੁ; ਭੋਰੀ ਮਨਿ ਵਸੈ ॥

(**ਸਾਂਈ** ਤੇ **ਅਲੱਖੁ** ਬੋਲੋ)

ਜੋ ਸਾਈ = ਮਾਲਕ ਪਰਮੇਸ਼ਰ ਅਲਖ = ਲਖਣ ਤੋਂ ਰਹਿਤ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਹੈ, ਜੇਕਰ ਉਹ ਭੋਰੀ = ਥੋੜ੍ਹਾ ਕੁ ਸਮਾਂ ਭੀ ਮੇਰੇ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ।

## ਦੂਖੁ ਦਰਦੁ ਰੋਗੁ ਮਾਇ; ਮੈਡਾ ਹਭੁ ਨਸੈ ॥੧॥

ਹੇ ਮਾਇ = ਮਾਤਾ ਪਿਤਾ ਦੀ ਨਿਆਈਂ ਉੱਤਮ ਸੱਖੀ! ਤਦ ਮੈਡਾ = ਮੇਰੇ ਸਰੀਰ ਦਾ ਦੂਖੁ = ਕਸ਼ਟ, ਦਰਦੁ = ਪੀੜਾ ਅਤੇ ਰੋਗੁ = ਬਿਮਾਰੀ ਆਦਿ ਹਭੁ = ਸਾਰੇ ਨਸੈ = ਦੌੜ ਜਾਣਗੇ **ਵਾ:** ਜੰਮਣ ਮਰਣ ਰੂਪੀ ਦੁਖ, ਅਵਿੱਦਿਆ ਦੀਆਂ ਦਰਦਾਂ ਅਤੇ ਹਉਮੈ ਦਾ ਰੋਗ ਸਾਰੇ ਨਸੈ = ਨਾਸ ਹੋ ਜਾਣਗੇ॥੧॥

## ਹਉ ਵੰਞਾ ਕੁਰਬਾਣੁ; ਸਾਈ ਆਪਣੇ ॥

ਹਉ = ਮੈਂ ਤਾਂ ਆਪਣੇ ਸਾਈ = ਮਾਲਕ ਪਰਮੇਸ਼ਰ ਤੋਂ ਕੁਰਬਾਣੁ = ਸਦਕੇ ਵੰਞਾ = ਜਾਂਦੀ ਹਾਂ।

## ਹੋਵੈ ਅਨਦੁ ਘਣਾ; ਮਨਿ ਤਨਿ ਜਾਪਣੇ ॥੧॥ਰਹਾਉ॥

ਜਿਸ ਦੇ ਮਨਿ = ਹਿਰਦੇ ਅਤੇ ਤਨਿ = ਸਰੀਰ ਕਰਕੇ ਜਾਪਣੇ = ਜਪਣ ਨਾਲ ਇਕ-ਰਸ ਘਣਾ = ਬਹੁਤ ਅਨਦੁ = ਸੁੱਖ ਪ੍ਰਾਪਤ ਹੋਵੈ = ਹੁੰਦਾ ਹੈ ॥੧॥ਰਹਾਉ॥

## ਬਿੰਦਕ ਗਾਲ੍ਹਿ ਸੁਣੀ; ਸਚੇ ਤਿਸੁ ਧਣੀ ॥

ਮੈਂ ਤਿਸੁ = ਉਸ ਸਚੇ = ਸਤਯ ਸਰੂਪ ਧਣੀ = ਮਾਲਕ ਦੀ ਬਿੰਦਕ = ਛਿਨ ਜਿੰਨੀ, ਜ਼ਰਾ ਕੁ **ਵਾ:** ਬਿੰਦਕ = ਗਿਆਤ ਪੂਰਵਕ ਪ੍ਰਾਪਤੀ ਦੀ ਗਾਲ੍ਹਿ = ਗੱਲ ਸੁਣੀ = ਸ੍ਰਵਨ ਕੀਤੀ। ਤਾਂ

## ਸੁਖੀ ਹੂੰ ਸੁਖੁ ਪਾਇ; ਮਾਇ ਨ ਕੀਮ ਗਣੀ ॥੨॥

ਹੇ ਮਾਇ = ਮਾਤਾ ਪਿਤਾ ਦੀ ਨਿਆਈਂ ਉੱਤਮ ਸੱਖੀ ! ਮੈਂ ਆਤਮ ਸੁਖ ਪਾਇ = ਪ੍ਰਾਪਤ ਕਰਕੇ ਸੁਖੀ ਹੂੰ = ਹੋ ਗਈ ਹਾਂ, ਜਿਸ ਦੀ ਕੀਮ = ਕੀਮਤ ਨਹੀਂ ਗਣੀ = ਗਿਣੀ ਜਾਂਦੀ ॥੨॥

## ਨੈਣ ਪਸੰਦੋ ਸੋਇ; ਪੇਖਿ ਮੁਸਤਾਕ ਭਈ ॥

ਸੋਇ = ਉਸ ਨੈਣ = ਨੇਤ੍ਰਾਂ ਨੂੰ ਪਸੰਦੋ = ਪਸੰਦ ਆਏ ਪਰਮੇਸ਼ਰ ਨੂੰ ਪੇਖਿ = ਵੇਖ ਕੇ ਸਾਡੇ ਚਿੱਤ ਦੀ ਬਿਰਤੀ ਮੁਸਤਾਕ = ਮੋਹਿਤ ਭਈ = ਹੋ ਗਈ **ਵਾ:** ਉਸ ਨੂੰ ਮਨ ਬੁੱਧ, ਵਿਵੇਕ ਬੈਰਾਗ, ਪ੍ਰੋਖ, ਅਪ੍ਰੋਖ ਗਿਆਨ ਰੂਪੀ ਨੇਤ੍ਰਾਂ ਨਾਲ ਪਸੰਦੋ = ਦੇਖਦੀ ਹਾਂ **ਵਾ:** ਉਹ ਜੋ ਸਾਰਿਆਂ ਦੀਆਂ ਅੱਖਾਂ ਵਿਚ ਪਸੰਦੋ = ਦੇਖਣ ਵਾਲਾ ਦ੍ਰਿਸ਼ਟਾ ਰੂਪ ਹੈ, ਉਸ ਨੂੰ ਵੇਖ ਕੇ ਸਾਡੀ ਬਿਰਤੀ ਉਸ ਦੀ ਮੁਸਤਾਕ = ਪ੍ਰੇਮਣ ਹੋ ਗਈ ਹੈ।

## ਮੈ ਨਿਰਗੁਣਿ ਮੇਰੀ ਮਾਇ; ਆਪਿ ਲੜਿ ਲਾਇ ਲਈ ॥੩॥

ਹੇ ਮੇਰੀ = ਸਾਡੀ ਮਾਇ = ਮਾਂ, ਉੱਤਮ ਸਖੀ ਸੰਤ ਜਨੋਂ ! ਮੈਂ ਸ਼ਰਧਾ ਆਦਿਕ ਨਿਰਗੁਣਿ = ਗੁਣਾਂ ਤੋਂ ਰਹਿਤ ਸਾਂ, ਪਰਮੇਸ਼ਰ ਨੇ ਆਪ ਹੀ ਆਪਣੀ ਸ਼ਰਨ ਰੂਪੀ, ਪ੍ਰੇਮ ਰੂਪੀ ਲੜਿ = ਪੱਲੇ ਨਾਲ ਮੇਰੀ ਬੁੱਧੀ, ਬਿਰਤੀ ਲਾਇ ਲਈ = ਲਾ ਲੈਣਾ ਕੀਤੀ ਹੈ ॥੩॥

## ਬੇਦ ਕਤੇਬ ਸੰਸਾਰ; ਹਭਾ ਹੂੰ ਬਾਹਰਾ ॥

ਉਹ ਪਰਮੇਸ਼ਰ ਚਾਰੇ ਬੇਦਾਂ, ਚਾਰੇ ਕਤੇਬਾਂ ਅਤੇ ਸੰਸਾਰ = ਜਗਤ ਦੇ ਕਰਮ ਕਾਂਡਾਂ ਆਦਿ ਹਭਾ = ਸਾਰਿਆਂ ਹੂੰ = ਤੋਂ ਬਾਹਰਾ = ਬਾਹਰ ਸੁਤੰਤਰ ਹੈ। ਜੈਸਾ ਕਿ :

**ਦੀਸਹਿ ਸਭ ਮਹਿ ਸਭ ਤੇ ਰਹਤੇ ॥**
**ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥** *(ਗਉੜੀ ਮ: ੫ ਗੁਆਰੇਰੀ, ਅੰਗ ੧੮੧)*

**ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥** *(ਸਿਰੀਰਾਗੁ ਮ: ੫, ਅੰਗ ੫੧)*

## ਨਾਨਕ ਕਾ ਪਾਤਿਸਾਹੁ; ਦਿਸੈ ਜਾਹਰਾ ॥੪॥੩॥੧੦੫॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਸਾਡੇ ਜਨਾਂ ਕਾ = ਦਾ (ਪਾਤਿ + ਸਾਹੁ) ਸਰੂਪ ਰੂਪੀ ਪਾਤਿ = ਤਖ਼ਤ ਦਾ ਸਾਹੁ = ਮਾਲਕ ਪਰਮੇਸ਼ਰ ਜਾਹਰਾ = ਪ੍ਰਤੱਖ ਦਿਸੈ = ਦਿਸ ਰਿਹਾ ਹੈ, ਭਾਵ ਚੇਤਨ ਮਾਤਰ ਸਾਰਿਆਂ ਵਿਚ ਪ੍ਰਤੀਤ ਹੋ ਰਿਹਾ ਹੈ ਜਾਂ ਅਪ੍ਰੋਖ ਗਿਆਨ ਕਰਕੇ ਪ੍ਰਤੱਖ ਦਿਸਦਾ ਹੈ ॥੪॥੩॥੧੦੫॥

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਸਾਨੂੰ ਬੇਨਤੀ ਕਰਨ ਦਾ ਢੰਗ ਦੱਸਦੇ ਹੋਏ ਫ਼ੁਰਮਾਉਂਦੇ ਹਨ।

## ਲਾਖ ਭਗਤ ਆਰਾਧਹਿ; ਜਪਤੇ ਪੀਉ ਪੀਉ ॥

ਹੇ ਪਰਮੇਸ਼ਰ! ਆਪ ਜੀ ਨੂੰ ਲਾਖ = ਲੱਖਾਂ ਭਗਤ = ਸੇਵਕ ਪੀਉ ਪੀਉ = ਪਿਆਰਾ-ਪਿਆਰਾ ਜਪਤੇ = ਜਪਦੇ ਹੋਏ ਆਰਾਧਹਿ = ਯਾਦ ਕਰਦੇ ਹਨ।

## ਕਵਨ ਜੁਗਤਿ ਮੇਲਾਵਉ; ਨਿਰਗੁਣ ਬਿਖਈ ਜੀਉ ॥੧॥

ਹੇ ਮਹਾਰਾਜ! ਮੈਂ ਨਿਰਗੁਣ = ਗੁਣਾਂ ਤੋਂ ਹੀਣਾ, ਬਿਖਈ = ਵਿਸ਼ਈ ਜੀਉ = ਜੀਵ ਆਪਣਾ ਚਿੱਤ ਕਵਨ = ਕਿਹੜੀ ਜੁਗਤਿ = ਜੁਗਤੀ ਕਰਕੇ ਤੁਹਾਡੇ ਨਾਲ ਮੇਲਾਵਉ = ਮਿਲਾਉਣਾ ਕਰਾਂ ॥੧॥

## ਤੇਰੀ ਟੇਕ ਗੋੱਵਿੰਦ; ਗੁਪਾਲ ਦਇਆਲ ਪ੍ਰਭ ॥

ਹੇ ਗੋਵਿੰਦ = ਬਾਣੀ ਕਰਕੇ ਜਾਨਣ ਯੋਗ, ਗੋਪਾਲ = ਪ੍ਰਿਥਵੀ ਦੇ ਪਾਲਕ ਦਇਆਲ = ਦਿਆਲੂ ਪ੍ਰਭ = ਪਰਮੇਸ਼ਰ ਸਾਨੂੰ ਤਾਂ ਹਿਰਦੇ ਵਿਚ ਇਕ ਤੇਰੀ = ਤੁਹਾਡੀ ਹੀ ਟੇਕ = ਓਟ ਹੈ।

## ਤੂੰ ਸਭਨਾ ਕੇ ਨਾਥ; ਤੇਰੀ ਸ੍ਰਿਸਟਿ ਸਭ ॥੧॥ਰਹਾਉ॥

ਹੇ ਮਹਾਰਾਜ! ਤੂੰ = ਤੁਸੀਂ ਸਭਨਾ = ਸਾਰਿਆਂ ਕੇ = ਦੇ ਨਾਥ = ਮਾਲਕ ਹੋ ਅਤੇ ਇਹ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਤੇਰੀ = ਤੁਹਾਡੀ ਹੀ ਰਚੀ ਹੋਈ ਹੈ ॥੧॥ਰਹਾਉ॥

## ਸਦਾ ਸਹਾਈ ਸੰਤ; ਪੇਖਹਿ ਸਦਾ ਹਜੂਰਿ ॥

ਆਪ ਜੀ ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੇ ਸਦਾ = ਹਮੇਸ਼ਾਂ ਸਹਾਈ = ਸਹਾਇਕ ਹੋ ਤੇ ਉਹ ਸੰਤ ਜਨ ਤੁਹਾਨੂੰ ਸਦਾ = ਹਮੇਸ਼ਾਂ ਹਜੂਰਿ = ਨੇੜੇ ਹੀ ਪੇਖਹਿ = ਵੇਖਦੇ ਹਨ।

## ਨਾਮ ਬਿਹੂਨੜਿਆ; ਸੇ ਮਰਨਿ ਵਿਸੂਰਿ ਵਿਸੂਰਿ ॥੨॥

ਜੋ ਪਰਮੇਸ਼ਰ ਦੇ ਨਾਮ ਤੋਂ ਬਿਹੂਨੜਿਆ = ਵਿਹੂਣੇ ਭਾਵ ਖਾਲੀ ਹਨ, ਸੇ = ਉਹ ਵਿਸੂਰਿ ਵਿਸੂਰਿ = ਝੂਰ ਝੂਰ ਕੇ ਮਰਨਿ = ਮਰਦੇ ਹਨ ॥੨॥

## ਦਾਸ ਦਾਸਤਨ ਭਾਇ; ਮਿਟਿਆ ਤਿਨਾ ਗਉਣੁ ॥

(**ਦਾਸੱਤਨ** ਬੋਲੋ)

ਜਿਨ੍ਹਾਂ ਦਾਸ = ਸੇਵਕਾਂ ਨੇ ਮਨ, ਬਾਣੀ ਸਰੀਰ ਕਰਕੇ ਦਾਸਤਨ ਭਾਇ = ਦਾਸਾ-ਭਾਵ ਧਾਰਿਆ ਹੈ, ਤਿਨਾ = ਉਨ੍ਹਾਂ ਦਾ ਚੌਰਾਸੀ ਲੱਖ ਜੂਨਾਂ ਦਾ ਗਉਣੁ = ਅਵਾਗਵਣ ਮਿਟਿਆ = ਮਿਟ ਗਿਆ ਹੈ।

## ਵਿਸਰਿਆ ਜਿਨਾ ਨਾਮੁ; ਤਿਨਾੜਾ ਹਾਲੁ ਕਉਣੁ ॥੩॥

ਜਿਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਵਿਸਰਿਆ = ਭੁੱਲ ਜਾਂਦਾ ਹੈ, ਤਿਨਾੜਾ = ਉਨ੍ਹਾਂ ਦਾ ਕਉਣੁ = ਕੀ ਹਾਲ ਹੋਵੇਗਾ? ਭਾਵ ਮੰਦਾ ਹਾਲ ਹੀ ਹੋਵੇਗਾ ॥੩॥

## ਜੈਸੇ ਪਸੁ ਹਰ੍ਹਿਆਉ; ਤੈਸਾ ਸੰਸਾਰੁ ਸਭ ॥

ਜੈਸੇ = ਜਿਸ ਪ੍ਰਕਾਰ ਹਰ੍ਹਿਆਉ = ਹਰਿਆਰ ਪਸੁ = ਪਸ਼ੂ ਹੁੰਦਾ ਹੈ ਭਾਵ ਜੋ ਪਸ਼ੂ ਖੁੱਲ੍ਹਾ ਜਾਂ ਜੋਤਿਆ

ਹੋਇਆ ਹਰੇ ਖੇਤ ਨੂੰ ਦੇਖ ਕੇ ਉੱਧਰ ਨੂੰ ਭੱਜ ਪੈਂਦਾ ਹੈ, ਤੈਸਾ = ਉਸੇ ਪ੍ਰਕਾਰ ਦਾ ਹੀ ਸਭ = ਸਾਰਾ ਸੰਸਾਰੁ = ਜਗਤ ਹੈ, ਇਸ ਵਿਚ ਲੋਕ, ਹਰਿਆਏ ਪਸ਼ੂ ਦੀ ਨਿਆਈਂ ਵਿਸ਼ਿਆਂ ਰੂਪ ਹਰੇ ਖੇਤ ਵੱਲ ਦੌੜ ਕੇ ਜਾਂਦੇ ਹਨ।

## ਨਾਨਕ ਬੰਧਨ ਕਾਟਿ; ਮਿਲਾਵਹੁ ਆਪਿ ਪ੍ਰਭ ॥੪॥੪॥੧੦੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਤੁਸੀਂ ਸਾਡੇ ਜੰਮਣ ਮਰਣ, ਕਰਤਾ ਭੋਗਤਾ ਦੇ ਬੰਧਨ = ਜੰਜਾਲ ਕਾਟਿ = ਕੱਟ ਕੇ ਆਪਿ = ਆਪਣੇ ਨਾਲ ਮਿਲਾਵਹੁ = ਮਿਲਾਉਣਾ ਕਰੋ ॥੪॥੪॥੧੦੬॥

## ਆਸਾ ਮਹਲਾ ੫ ॥

## ਹਭੇ ਥੋਕ ਵਿਸਾਰਿ; ਹਿਕੋ ਖਿਆਲੁ ਕਰਿ ॥

ਹੇ ਭਾਈ ! ਹੋਰ ਹਭੇ = ਸਾਰੇ ਥੋਕ = ਪਦਾਰਥਾਂ ਦੀ ਚਿਤਵਨੀ ਨੂੰ ਵਿਸਾਰਿ = ਭੁਲਾ ਕੇ ਮਨ ਵਿਚ ਹਿਕੋ = ਇਕ ਪਰਮੇਸ਼ਰ ਦੇ ਮਿਲਣ ਦਾ ਹੀ ਖਿਆਲੁ = ਧਿਆਨ ਕਰਿ = ਕਰ।

## ਝੂਠਾ ਲਾਹਿ ਗੁਮਾਨੁ; ਮਨੁ ਤਨੁ ਅਰਪਿ ਧਰਿ ॥੧॥

ਸਰੀਰਾਂ, ਗੁਣਾਂ ਆਦਿ ਦਾ ਝੂਠਾ ਗੁਮਾਨੁ = ਹੰਕਾਰ ਲਾਹਿ = ਲਾਹ ਕੇ ਆਪਣਾ ਮਨੁ = ਹਿਰਦਾ ਅਤੇ ਤਨੁ = ਸਰੀਰ ਅਰਪਿ = ਅਰਪਨ ਕਰਕੇ ਧਰਿ = ਰੱਖ ਦੇਣਾ ਕਰ ॥੧॥

## ਆਠ ਪਹਰ ਸਾਲਾਹਿ; ਸਿਰਜਨਹਾਰ ਤੂੰ ॥

ਹੇ ਭਾਈ ! ਤੂੰ ਅੱਠੇ ਪਹਿਰ ਹੀ ਆਪਣੇ ਸਿਰਜਨਹਾਰ = ਰਚਣਹਾਰ ਪਰਮੇਸ਼ਰ ਨੂੰ ਸਾਲਾਹਿ = ਸਲਾਹੁਣਾ ਕਰ ਅਤੇ ਉਸ ਅੱਗੇ ਬੇਨਤੀ ਕਰ।

## ਜੀਵਾਂ ਤੇਰੀ ਦਾਤਿ; ਕਿਰਪਾ ਕਰਹੁ ਮੂੰ ॥੧॥ਰਹਾਉ॥

ਹੇ ਮਹਾਰਾਜ ! ਮੂੰ = ਮੇਰੇ ਤਾਈਂ ਆਪਣੀ ਕਿਰਪਾ = ਮਿਹਰ ਕਰਹੁ = ਕਰੋ ਕਿ ਮੈਂ ਤੇਰੀ = ਤੁਹਾਡੀ ਦਿੱਤੀ ਹੋਈ ਨਾਮ ਦੀ ਦਾਤਿ = ਬਖ਼ਸ਼ਿਸ਼ ਦੇ ਆਸਰੇ ਜੀਵਾਂ = ਜਿਉਣਾ ਕਰਾਂ ॥੧॥ਰਹਾਉ॥

## ਸੋਈ ਕੰਮੁ ਕਮਾਇ; ਜਿਤੁ ਮੁਖੁ ਉਜਲਾ ॥

ਹੇ ਮਹਾਰਾਜ ! ਮੈਂ ਸੋਈ = ਉਹੀ ਭਾਉ-ਭਗਤੀ ਦੇ ਕੰਮੁ = ਕਾਰਜ ਨੂੰ ਕਮਾਇ = ਕਮਾਉਣਾ ਕਰਾਂ, ਜਿਤੁ = ਜਿਸ ਕਰਕੇ ਮੇਰਾ ਲੋਕ ਪ੍ਰਲੋਕ ਵਿਚ ਮੁੱਖ ਉਜਲਾ = ਉਜਾਲੇ ਵਾਲਾ ਹੋਵੇ, ਭਾਵ ਜਸ ਵਾਲਾ ਹੋਵੇ।

## ਸੋਈ ਲਗੈ ਸਚਿ; ਜਿਸੁ ਤੂੰ ਦੇਹਿਅਲਾ ॥੨॥

[ਦੂਜਾ ਪਾਠ **ਦੇਹਿ ਅਲਾ**]

ਹੇ ਪਰਮੇਸ਼ਰ ! ਸੋਈ = ਉਹੀ ਸਚਿ = ਸੱਤਯ ਸਰੂਪ ਵਿਚ ਲਗੈ = ਲੱਗਦਾ ਹੈ, ਜਿਸ ਨੂੰ ਤੂੰ = ਤੁਸੀਂ ਆਪ ਸ੍ਰੇਸ਼ਟ ਮੱਤ, ਸੱਤਯ ਸਰੂਪ ਦਾ ਗਿਆਨ ਦੇਹਿਅਲਾ = ਦੇਣਾ ਕਰਦੇ ਹੋ **ਵਾ:** ਹੇ ਅਲਾ = ਪਰਮੇਸ਼ਰ ! ਜਿਸ ਨੂੰ ਦਾਤ ਦੇਣਾ ਕਰਦੇ ਹੋ ॥੨॥

## ਜੋ ਨ ਢਹੰਦੋ ਮੂਲਿ; ਸੋ ਘਰੁ ਰਾਸਿ ਕਰਿ ॥

ਹੇ ਭਾਈ ! ਜੋ = ਜਿਹੜਾ ਘਰ ਮੂਲਿ = ਉੱਕਾ ਹੀ ਢਹੰਦੋ = ਢਹਿਣਾ ਨਹੀਂ ਹੈ, ਸੋ = ਉਸ ਸਚਖੰਡ ਰੂਪੀ

ਘਰ ਨੂੰ ਤੂੰ ਆਪਣਾ ਰਾਸਿ ਕਰਿ = ਬਣਾਉਣਾ ਕਰ **ਵਾ:** ਜੋ ਰਾਸਿ = ਸੱਤਯ ਸਰੂਪ ਪਰਮੇਸ਼ਰ ਕਦਾਚਿਤ ਭੀ ਢਹਿੰਦਾ ਨਹੀਂ ਹੈ, ਉਸ ਨੂੰ ਆਪਣਾ ਘਰ ਬਣਾਉਣਾ ਕਰ।

## ਹਿਕੋ ਚਿਤਿ ਵਸਾਇ; ਕਦੇ ਨ ਜਾਇ ਮਰਿ ॥੩॥

ਹੇ ਭਾਈ ! ਉਸ ਹਿਕੋ = ਇਕ ਪਰਮੇਸ਼ਰ ਨੂੰ ਆਪਣੇ ਚਿਤ = ਦਿਲ ਵਿਚ ਵਸਾਇ = ਵਸਾਉਣਾ ਕਰ, ਜੋ ਕਦੇ = ਕਦਾਚਿਤ ਭੀ ਮਰ ਕੇ ਕਿਤੇ ਜਾਇ = ਜਾਣ ਵਾਲਾ ਨਹੀਂ ਹੈ ॥੩॥

## ਤਿਨ੍ਾ ਪਿਆਰਾ ਰਾਮੁ; ਜੋ ਪ੍ਰਭ ਭਾਣਿਆ ॥

ਤਿਨ੍ਾ = ਉਨ੍ਹਾਂ ਨੂੰ ਹੀ ਰਾਮੁ = ਪਰਮੇਸ਼ਰ ਦਾ ਨਾਮ ਪਿਆਰਾ ਲੱਗਦਾ ਹੈ, ਜੋ = ਜਿਹੜੇ ਪ੍ਰਭ = ਪਰਮੇਸ਼ਰ ਨੂੰ ਭਾਣਿਆ = ਭਾਅ ਗਏ ਹਨ **ਵਾ:** ਜਿਹੜੇ ਪਰਮੇਸ਼ਰ ਦਾ ਭਾਣਿਆ = ਭਾਣਾ ਮੰਨਦੇ ਹਨ।

## ਗੁਰ ਪਰਸਾਦਿ ਅਕਥੁ; ਨਾਨਕਿ ਵਖਾਣਿਆ ॥੪॥੫॥੧੦੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸਾਂ ਨੇ ਗੁਰੂ ਨਾਨਕ ਦੇਵ ਜੀ ਦੀ ਪਰਸਾਦਿ = ਕ੍ਰਿਪਾ ਕਰਕੇ ਤੁਹਾਡੇ ਤਾਈਂ ਅਕਥੁ = ਕਥਨ ਤੋਂ ਰਹਿਤ ਪਰਮੇਸ਼ਰ ਦਾ ਜੱਸ ਵਖਾਣਿਆ = ਕਥਨ ਕੀਤਾ ਹੈ, ਭਾਵ ਜੋ ਸ਼ਕਤੀ ਬਿਰਤੀ ਕਰਕੇ ਅਕੱਥ ਹੈ, ਉਸ ਨੂੰ ਲਖਣਾ ਬਿਰਤੀ ਦੁਆਰਾ ਕਥਨ ਕੀਤਾ ਹੈ ॥੪॥੫॥੧੦੭॥

## ਆਸਾ ਮਹਲਾ ੫ ॥
## ਜਿਨ੍ਾ ਨ ਵਿਸਰੈ ਨਾਮੁ; ਸੇ ਕਿਨੇਹਿਆ ॥

***ਪ੍ਰਸ਼ਨ :*** *ਹੇ ਮਹਾਰਾਜ ! ਜਿਨ੍ਹਾਂ ਨੂੰ ਕਦੇ ਪਰਮੇਸ਼ਰ ਦਾ ਨਾਮ ਨਹੀਂ ਵਿਸਰੈ = ਭੁੱਲਦਾ, ਸੇ = ਉਹ ਕਿਨੇਹਿਆ = ਕਿਹੋ ਜਿਹੇ ਹਨ ?*

***ਉੱਤਰ :***

## ਭੇਦੁ ਨ ਜਾਣਹੁ ਮੂਲਿ; ਸਾਂਈ ਜੇਹਿਆ ॥੧॥

ਹੇ ਗੁਰਸਿੱਖੋ ! ਉਨ੍ਹਾਂ ਵਿਚ ਕਦੇ ਮੂਲਿ = ਉੱਕਾ ਹੀ ਭੇਦੁ = ਫ਼ਰਕ ਨਾ ਜਾਣਹੁ = ਜਾਨਣਾ ਕਰੋ, ਉਹ ਤਾਂ ਸਾਂਈ = ਮਾਲਕ ਪਰਮੇਸ਼ਰ ਦੇ ਜੇਹਿਆ = ਵਰਗੇ ਹੀ ਹੁੰਦੇ ਹਨ ॥੧॥ ਜੈਸਾ ਕਿ :

**ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥** *(ਸ੍ਰੀ ਦਸਮ ਗ੍ਰੰਥ ਸਾਹਿਬ, ਪੰਨਾ ੫੯)*

## ਮਨੁ ਤਨੁ ਹੋਇ ਨਿਹਾਲੁ; ਤੁਮ੍ ਸੰਗਿ ਭੇਟਿਆ ॥

ਹੇ ਪਰਮੇਸ਼ਰ ! ਉਹ ਸੰਤ ਜਨ ਤੁਮ੍ = ਤੇਰੇ ਸੰਗਿ = ਨਾਲ ਭੇਟਿਆ = ਮਿਲਣ ਕਰਕੇ ਮਨੁ = ਹਿਰਦੇ ਅਤੇ ਤਨੁ = ਸਰੀਰ ਕਰਕੇ ਨਿਹਾਲੁ = ਅਨੰਦ ਪ੍ਰਸੰਨ ਹੋਇ = ਹੋ ਜਾਂਦੇ ਹਨ।

## ਸੁਖੁ ਪਾਇਆ ਜਨ ਪਰਸਾਦਿ; ਦੁਖੁ ਸਭੁ ਮੇਟਿਆ ॥੧॥ਰਹਾਉ॥

ਤੇਰੇ ਸੰਤ ਜਨਾਂ ਦੀ ਪਰਸਾਦਿ = ਕ੍ਰਿਪਾ ਕਰਕੇ ਅਸੀਂ ਸੁਖ ਪਾਇਆ = ਪਾਉਣਾ ਕੀਤਾ ਹੈ, ਉਨ੍ਹਾਂ ਨੇ ਹੀ ਸਾਡਾ ਸਭੁ = ਸਾਰਾ ਦੁਖੁ = ਕਸ਼ਟ ਮੇਟਿਆ = ਮੇਟ ਦਿੱਤਾ ॥੧॥ਰਹਾਉ॥

## ਜੇਤੇ ਖੰਡ ਬ੍ਰਹਮੰਡ; ਉਧਾਰੇ ਤਿੰਨ੍ ਖੇ ॥

ਜੇਤੇ = ਜਿਤਨੇ ਭੀ ਨੌਂ ਖੰਡ ਅਤੇ ਬ੍ਰਹਿਮੰਡ ਆਦਿ ਦੀਆਂ ਪੁਰੀਆਂ ਹਨ, ਤਿੰਨ੍ = ਉਨ੍ਹਾਂ ਦੇ ਚਰਣਾਂ ਦੀ ਖੇ = ਧੂੜੀ ਨੇ ਹੀ ਉਧਾਰੇ = ਉਧਾਰ ਦਿੱਤੇ ਹਨ **ਵਾ:** ਤਿੰਨ੍ ਖੇ = ਉਨ੍ਹਾਂ ਨੇ ਉਧਾਰੇ ਹਨ।

## ਜਿਨ ਮਨਿ ਵੁਠਾ ਆਪਿ; ਪੂਰੇ ਭਗਤ ਸੇ ॥੨॥

ਜਿਨ = ਜਿਨ੍ਹਾਂ ਦੇ ਮਨਿ = ਹਿਰਦੇ ਵਿਚ ਪਰਮੇਸ਼ਰ ਆਪ ਵੁਠਾ = ਵੱਸ ਗਿਆ ਹੈ, ਸੇ = ਉਹੀ ਪੂਰੇ = ਪੂਰਨ ਭਗਤ = ਭਗਤੀ ਕਰਨ ਵਾਲੇ ਹਨ ॥੨॥

**[ਅੰਗ ੩੯੮]**

## ਜਿਸ ਨੋ ਮੰਨੇ ਆਪਿ; ਸੋਈ ਮਾਨੀਐ ॥

ਜਿਸ ਨੋ = ਜਿਨ੍ਹਾਂ ਪੁਰਸ਼ਾਂ ਨੂੰ ਪਰਮੇਸ਼ਰ ਆਪ ਆਪਣਾ ਭਗਤ ਮੰਨੇ = ਮੰਨ ਲੈਂਦਾ ਹੈ, ਸੋਈ = ਉਹ ਪੁਰਸ਼ ਸਭ ਥਾਵਾਂ 'ਤੇ ਮਾਨੀਐ = ਮੰਨਿਆ ਭਾਵ ਸਨਮਾਨਿਆ ਜਾਂਦਾ ਹੈ।

## ਪ੍ਰਗਟ ਪੁਰਖੁ ਪਰਵਾਣੁ; ਸਭ ਠਾਈ ਜਾਨੀਐ ॥੩॥

ਉਹ ਪੁਰਖੁ = ਪੁਰਸ਼ ਇਸ ਲੋਕ ਵਿਚ ਭੀ ਪ੍ਰਗਟ ਹੋ ਜਾਂਦਾ ਹੈ ਅਤੇ ਪ੍ਰਲੋਕ ਵਿਚ ਭੀ ਪਰਵਾਣੁ = ਪ੍ਰਮਾਣਨੀਕ ਹੈ, ਅਤੇ ਚੌਦਾਂ ਲੋਕਾਂ ਆਦਿ ਸਭ = ਸਾਰੀ ਠਾਈ = ਜਗ੍ਹਾ ਜਾਨੀਐ = ਜਾਣਿਆ ਜਾਂਦਾ ਹੈ ॥੩॥

## ਦਿਨਸੁ ਰੈਣਿ ਆਰਾਧਿ; ਸਮ੍ਹਾਲੇ ਸਾਹ ਸਾਹ ॥

ਮੈਂ ਭੀ ਦਿਨਸੁ ਰੈਣਿ = ਦਿਨ ਰਾਤ ਪਰਮੇਸ਼ਰ ਨੂੰ ਆਰਾਧਿ = ਅਰਾਧਨਾ ਕਰਾਂ ਅਤੇ ਸਾਹ ਸਾਹ = ਸੁਆਸ ਸੁਆਸ ਸਮ੍ਹਾਲੇ = ਸੰਭਾਲਣਾ ਕਰਾਂ।

## ਨਾਨਕ ਕੀ ਲੋਚਾ ਪੂਰਿ; ਸਚੇ ਪਾਤਿਸਾਹ ॥੪॥੬॥੧੦੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸੱਚੇ ਪਾਤਿਸਾਹ! ਸਾਡੇ ਜਨਾਂ ਕੀ = ਦੀ ਇਹ ਲੋਚਾ = ਇੱਛਾ ਪੂਰਿ = ਪੂਰੀ ਕਰੋ ॥੪॥੬॥੧੦੮॥

## ਆਸਾ ਮਹਲਾ ੫ ॥

## ਪੂਰਿ ਰਹਿਆ ਸ੍ਰਬ ਠਾਇ; ਹਮਾਰਾ ਖਸਮੁ ਸੋਇ ॥

ਹਮਾਰਾ = ਸਾਡਾ ਸੋਇ = ਉਹ ਖਸਮੁ = ਮਾਲਕ ਪਰਮੇਸ਼ਰ ਸ੍ਰਬ = ਸਾਰੀ ਠਾਇ = ਜਗ੍ਹਾ ਵਿਚ ਪੂਰਿ = ਪਰੀਪੂਰਣ ਹੋ ਰਹਿਆ = ਰਿਹਾ ਹੈ।

## ਏਕੁ ਸਾਹਿਬੁ ਸਿਰਿ ਛਤੁ; ਦੂਜਾ ਨਾਹਿ ਕੋਇ ॥੧॥

ਏਕੁ = ਇੱਕੋ ਹੀ ਸਾਹਿਬੁ = ਮਾਲਕ ਪਰਮੇਸ਼ਰ ਹੈ ਜਿਸ ਦੇ ਸਿਰ ਉੱਪਰ ਪ੍ਰਤਾਪ ਰੂਪੀ ਛਤੁ = ਛਤਰ ਝੂਲ ਰਿਹਾ ਹੈ, ਉਸ ਦੇ ਸਦਰਸ਼ ਹੋਰ ਕੋਇ = ਕੋਈ ਦੂਜਾ = ਦੂਸਰਾ ਨਾਹਿ = ਨਹੀਂ ਹੈ ॥੧॥

## ਜਿਉ ਭਾਵੈ ਤਿਉ ਰਾਖੁ; ਰਾਖਣਹਾਰਿਆ ॥

ਹੇ ਰਾਖਣਹਾਰਿਆ = ਰੱਖਿਆ ਕਰਨ ਵਾਲੇ ਪਰਮੇਸ਼ਰ ! ਜਿਉ = ਜਿਵੇਂ ਤੁਹਾਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਸਾਨੂੰ ਰਾਖੁ = ਰੱਖ ਲੈਣਾ ਕਰੋ।

## ਤੁਝ ਬਿਨੁ ਅਵਰੁ ਨ ਕੋਇ; ਨਦਰਿ ਨਿਹਾਰਿਆ ॥੧॥ਰਹਾਉ॥

ਮੈਂ ਤੁਝ = ਤੁਹਾਡੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਭੀ ਆਪਣੀ ਨਦਰਿ = ਦ੍ਰਿਸ਼ਟੀ ਵਿਚ ਨਿਹਾਰਿਆ = ਦੇਖਣਾ ਨਹੀਂ ਕੀਤਾ ॥੧॥ਰਹਾਉ॥

## ਪ੍ਰਤਿਪਾਲੇ ਪ੍ਰਭੁ ਆਪਿ; ਘਟਿ ਘਟਿ ਸਾਰੀਐ ॥

ਹੇ ਪ੍ਰਭੁ = ਪਰਮੇਸ਼ਰ ! ਤੁਸੀਂ ਆਪ ਹੀ ਸਾਰਿਆਂ ਦੇ (ਪ੍ਰਤਿ + ਪਾਲੇ) ਪ੍ਰਤਿ = ਤਾਈਂ ਪਾਲੇ = ਪਾਲਣਾ ਕਰਦੇ ਹੋ ਅਤੇ ਘਟਿ ਘਟਿ = ਘਟਾਂ ਘਟਾਂ ਦੀ ਸਾਰੀਐ = ਖ਼ਬਰ ਸਾਰ ਲੈਂਦੇ ਹੋ।

## ਜਿਸੁ ਮਨਿ ਵੁਠਾ ਆਪਿ; ਤਿਸੁ ਨ ਵਿਸਾਰੀਐ ॥੨॥

ਜਿਸ ਦੇ ਮਨਿ = ਹਿਰਦੇ ਵਿਚ ਤੁਸੀਂ ਆਪਿ ਵੁਠਾ = ਵੱਸਦੇ ਹੋ, ਤਿਸੁ = ਉਸ ਨੂੰ ਕਦਾਚਿਤ ਭੀ ਵਿਸਾਰੀਐ = ਭੁਲਾਉਂਦੇ ਨਹੀਂ ਹੋ ॥੨॥

## ਜੋ ਕਿਛੁ ਕਰੇ ਸੁ ਆਪਿ; ਆਪਣ ਭਾਣਿਆ ॥

ਜੋ ਕਿਛੁ = ਕੁਝ ਭੀ ਪਰਮੇਸ਼ਰ ਕਰੇ = ਕਰਦਾ ਹੈ, ਸੁ = ਉਹ ਆਪ ਹੀ ਅਤੇ ਆਪਣ = ਆਪਣੇ ਭਾਣਿਆ = ਭਾਣੇ ਅਨੁਸਾਰ ਹੀ ਕਰਦਾ ਹੈ।

## ਭਗਤਾ ਕਾ ਸਹਾਈ; ਜੁਗਿ ਜੁਗਿ ਜਾਣਿਆ ॥੩॥

ਆਪਣੇ ਭਗਤਾ = ਸੇਵਕਾਂ ਕਾ = ਦਾ ਆਪ ਸਹਾਈ = ਸਹਾਇਕ ਭਾਵ ਸਹਾਇਤਾ ਕਰਨ ਵਾਲਾ ਹੈ, ਇਹ ਜੁਗਿ ਜੁਗਿ = ਚੌਹਾਂ ਜੁਗਾਂ ਵਿਚ ਜਾਣਿਆ ਗਿਆ ਹੈ ॥੩॥

## ਜਪਿ ਜਪਿ ਹਰਿ ਕਾ ਨਾਮੁ; ਕਦੇ ਨ ਝੂਰੀਐ ॥

ਹਰਿ = ਪਰਮੇਸ਼ਰ ਕਾ = ਦਾ ਨਾਮ ਜਪ ਜਪ ਕੇ ਕਦੇ = ਕਦਾਚਿਤ ਭੀ ਝੂਰੀਐ = ਝੂਰੀਦਾ ਨਹੀਂ ਹੈ।

## ਨਾਨਕ ਦਰਸ ਪਿਆਸ; ਲੋਚਾ ਪੂਰੀਐ ॥੪॥੭॥੧੦੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ ! ਸਾਨੂੰ ਤੁਹਾਡੇ ਦਰਸ = ਦਰਸ਼ਨਾਂ ਦੀ ਪਿਆਸ ਲੱਗੀ ਹੋਈ ਹੈ, ਸਾਡੀ ਇਹ ਲੋਚਾ = ਇੱਛਾ ਪੂਰੀਐ = ਪੂਰੀ ਕਰੋ ॥੪॥੭॥੧੦੯॥

## ਆਸਾ ਮਹਲਾ ੫ ॥

ਸਤਿਗੁਰੂ ਸਾਹਿਬ ਜੀ ਜੀਵਾਂ ਦੇ ਤਾਈਂ ਵੈਰਾਗਮਈ ਉਪਦੇਸ਼ ਬਖਸ਼ਦੇ ਹਨ।

## ਕਿਆ ਸੋਵਹਿ ਨਾਮੁ ਵਿਸਾਰਿ; ਗਾਫਲ ਗਹਿਲਿਆ ॥

ਹੇ ਗਾਫਲ = ਬੇਖ਼ਬਰ, ਆਲਸੀ ਅਤੇ ਗਹਿਲਿਆ = ਮੂਰਖ ਜੀਵ ! ਤੂੰ ਪਰਮੇਸ਼ਰ ਦੇ ਨਾਮ ਨੂੰ ਵਿਸਾਰਿ = ਭੁਲਾ ਕੇ ਕਿਆ = ਕੀ ਪ੍ਰਤੱਖ, ਅਵਿੱਦਿਆ ਦੀ ਨੀਂਦ ਵਿਚ ਸੋਵਹਿ = ਸੁੱਤਾ ਹੋਇਆ ਹੈਂ।

## ਕਿਤੀ ਇਤੁ ਦਰੀਆਇ; ਵੰਞਨਿ੍ ਵਹਦਿਆ ॥੧॥

ਕਿਤੀ = ਕਿਤਨੇ ਹੀ ਜੀਵ ਇਤੁ = ਇਸ ਸੰਸਾਰ, ਕਾਲ ਰੂਪੀ ਦਰੀਆਇ = ਸਮੁੰਦਰ ਦੇ ਵੰਞਨਿ੍ = ਵਹਿਣ ਵਿਚ ਵਹਦਿਆ = ਰੁੜ੍ਹੇ ਜਾਂਦੇ ਹਨ ॥੧॥

## ਬੋਹਿਥੜਾ ਹਰਿ ਚਰਣ; ਮਨ ਚੜਿ ਲੰਘੀਐ ॥

ਹੇ ਮਨ = ਜੀਵ ! ਇਸ ਸੰਸਾਰ-ਸਮੁੰਦਰ ਤੋਂ ਪਾਰ ਹੋਣ ਲਈ ਹਰਿ = ਪਰਮੇਸ਼ਰ ਦੇ ਚਰਣ ਕਮਲ ਬੋਹਿਥੜਾ = ਜਹਾਜ਼ ਦੀ ਨਿਆਈਂ ਹਨ, ਉਨ੍ਹਾਂ ਚਰਣਾਂ ਰੂਪੀ ਜਹਾਜ਼ ਉੱਪਰ ਚੜਿ = ਅਸਵਾਰ ਹੋ ਕੇ ਇਸ ਤੋਂ ਪਾਰ ਲੰਘੀਐ = ਲੰਘਣਾ ਕਰੀਦਾ ਹੈ। ਅਤੇ ਨਾਲ

## ਆਠ ਪਹਰ ਗੁਣ ਗਾਇ; ਸਾਧੂ ਸੰਗੀਐ ॥੧॥ਰਹਾਉ॥

ਸਾਧੂ = ਮਹਾਤਮਾ ਜਨਾਂ ਦੇ ਸੰਗੀਐ = ਸਾਥ ਮਿਲ ਕੇ ਅੱਠੇ ਪਹਿਰ ਹਰੀ ਦੇ ਗੁਣਾਂ ਨੂੰ ਗਾਇ = ਗਾਉਣਾ ਕਰ ॥੧॥ਰਹਾਉ॥

## ਭੋਗਹਿ ਭੋਗ ਅਨੇਕ; ਵਿਣੁ ਨਾਵੈ ਸੁੰਞਿਆ ॥

ਜੋ ਪੁਰਸ਼ ਅਨੇਕ = ਬਿਅੰਤ ਪ੍ਰਕਾਰ ਦੇ ਭੋਗਾਂ ਨੂੰ ਭੋਗਹਿ = ਭੋਗਦੇ ਹਨ, ਪਰੰਤੂ ਉਹ ਨਾਵੈ = ਨਾਮ ਤੋਂ ਵਿਣੁ = ਬਗ਼ੈਰ ਸੁੰਞਿਆ = ਖ਼ਾਲੀ ਰਹਿ ਜਾਂਦੇ ਹਨ। ਅਤੇ

## ਹਰਿ ਕੀ ਭਗਤਿ ਬਿਨਾ; ਮਰਿ ਮਰਿ ਰੁੰਨਿਆ ॥੨॥

ਹਰਿ = ਪਰਮੇਸ਼ਰ ਕੀ = ਦੀ ਭਗਤਿ = ਭਗਤੀ ਤੋਂ ਬਿਨਾ = ਹੀਣੇ ਹੋਣ ਕਰਕੇ ਮਰਿ = ਮੌਤ ਦੇ ਮਰਿ = ਮਾਰੇ ਹੋਏ ਰੁੰਨਿਆ = ਰੋਂਦੇ ਰਹਿੰਦੇ ਹਨ ॥੨॥

## ਕਪੜ ਭੋਗ ਸੁਗੰਧ; ਤਨਿ ਮਰਦਨ ਮਾਲਣਾ ॥

ਹੇ ਜੀਵ ! ਜੋ ਪੁਰਖ ਬਹੁਤ ਸੁੰਦਰ ਕਪੜ = ਬਸਤਰ ਪਹਿਨਣੇ, ਅਨੇਕਾਂ ਭੋਗਾਂ ਨੂੰ ਭੋਗਣਾ, ਅਨੇਕ ਪ੍ਰਕਾਰ ਦੀਆਂ ਸੁਗੰਧ = ਸੁਗੰਧੀਆਂ ਲਾਉਣੀਆਂ ਅਤੇ ਤਨਿ = ਸਰੀਰ ਉੱਪਰ ਮਰਦਨ = ਵੱਟਣਾ ਆਦਿ ਮਾਲਣਾ = ਮਲਣਾ ਕਰਦਾ ਹੈ। ਪਰੰਤੂ ਇਹ ਸਭ ਕੁਝ;

## ਬਿਨੁ ਸਿਮਰਨ ਤਨੁ ਛਾਰੁ; ਸਰਪਰ ਚਾਲਣਾ ॥੩॥

ਪਰਮੇਸ਼ਰ ਦੇ ਸਿਮਰਨ ਤੋਂ ਬਿਨੁ = ਬਗ਼ੈਰ ਉਹ ਤਨੁ = ਸਰੀਰ ਤਾਂ ਛਾਰੁ = ਸੁਆਹ ਹੋ ਜਾਣਾ ਹੈ ਅਤੇ ਜੀਵ ਨੇ ਸਰਪਰ = ਜ਼ਰੂਰ-ਬਰ-ਜ਼ਰੂਰ ਇਥੋਂ ਚਾਲਣਾ = ਚਲੇ ਜਾਣਾ ਹੈ ॥੩॥

## ਮਹਾ ਬਿਖਮੁ ਸੰਸਾਰੁ; ਵਿਰਲੈ ਪੇਖਿਆ ॥

ਇਸ ਸੰਸਾਰੁ = ਜਗਤ ਰੂਪੀ ਸਮੁੰਦਰ ਨੂੰ ਤਰਨਾ ਮਹਾ = ਬਹੁਤ ਬਿਖਮੁ = ਕਠਨ ਹੈ, ਪਰੰਤੂ ਇਹ ਕਿਸੇ ਵਿਰਲੈ = ਟਾਵੇਂ ਟਾਵੇਂ ਨੇ ਹੀ ਗੁਰਾਂ ਦੇ ਸ਼ਬਦ ਦੁਆਰਾ ਪੇਖਿਆ = ਵੇਖਣਾ ਕੀਤਾ ਹੈ।

## ਛੂਟਨੁ ਹਰਿ ਕੀ ਸਰਣਿ; ਲੇਖੁ ਨਾਨਕ ਲੇਖਿਆ ॥੪॥੯॥੧੧੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਕੀ = ਦੀ ਸਰਣਿ = ਓਟ ਵਿਚ ਪੈਣ

ਕਰਕੇ ਹੀ ਛੂਟਨੁ = ਛੁੱਟਣਾ ਹੁੰਦਾ ਹੈ ਇਹ ਲੇਖੁ ਧੁਰੋਂ ਹੀ ਪਰਮੇਸ਼ਰ ਨੇ ਲੇਖਿਆ = ਲਿਖਣਾ ਕੀਤਾ ਹੈ **ਵਾ:** ਜਿਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਪ੍ਰੇਮ ਰੂਪੀ ਕਲਮ ਦੁਆਰਾ ਅੰਤਸ਼ਕਰਣ ਰੂਪੀ ਕਾਗ਼ਜ਼ ਉੱਪਰ ਲਿਖ ਲਿਆ ਹੈ, ਉਹਨਾਂ ਦਾ ਹਰੀ ਦੀ ਸ਼ਰਣ ਪੈ ਕੇ ਛੁਟਕਾਰਾ ਹੋਇਆ ਹੈ ॥੪॥੮॥੧੧੦॥

## ਆਸਾ ਮਹਲਾ ੫ ॥

## ਕੋਇ ਨ ਕਿਸ ਹੀ ਸੰਗਿ; ਕਾਹੇ ਗਰਬੀਐ ॥

ਹੇ ਭਾਈ ! ਹੀ = ਨਿਸਚੇ ਕਰਕੇ ਅੰਤ ਨੂੰ ਕੋਇ = ਕੋਈ ਭੀ ਕਿਸੇ ਦੇ ਸੰਗਿ = ਨਾਲ ਨਹੀਂ ਜਾਂਦਾ, ਫਿਰ ਕਾਹੇ = ਕਿਸ ਵਾਸਤੇ ਗਰਬੀਐ = ਹੰਕਾਰ ਕਰਦੇ ਹੋ ?

## ਏਕੁ ਨਾਮੁ ਆਧਾਰੁ; ਭਉਜਲੁ ਤਰਬੀਐ ॥੧॥

ਕੇਵਲ ਏਕੁ = ਇਕ ਪਰਮੇਸ਼ਰ ਦੇ ਨਾਮ ਦਾ ਹੀ ਹਿਰਦੇ ਵਿਚ ਆਧਾਰੁ = ਆਸਰਾ ਲੈਣਾ ਕਰੋ, ਜਿਸ ਕਰਕੇ ਭਉਜਲੁ = ਭੈਦਾਇਕ ਸੰਸਾਰ-ਸਮੁੰਦਰ ਤੋਂ ਤਰਬੀਐ = ਤਰ ਜਾਈਦਾ ਹੈ ॥੧॥

## ਮੈ ਗਰੀਬ, ਸਚੁ ਟੇਕ ਤੂੰ; ਮੇਰੇ ਸਤਿਗੁਰ ਪੂਰੇ ॥

ਹੇ ਮੇਰੇ = ਸਾਡੇ ਪੂਰੇ = ਪੂਰਨ ਸਤਿਗੁਰੂ ਜੀ ! ਮੈਂ ਗਰੀਬ = ਦੀਨ ਦੀ ਤਾਂ ਇਕ ਤੂੰਹੀ ਸਚੁ = ਸੱਚੀ ਟੇਕ = ਓਟ ਹੈਂ।

## ਦੇਖਿ ਤੁਮਾਰਾ ਦਰਸਨੋ; ਮੇਰਾ ਮਨੁ ਧੀਰੇ ॥੧॥ਰਹਾਉ॥

ਹੇ ਸਤਿਗੁਰੂ ਜੀ ! ਤੁਮਾਰਾ = ਤੁਹਾਡਾ ਦਰਸਨੋ = ਦਰਸ਼ਨ ਦੇਖਿ = ਵੇਖ ਕਰਕੇ ਮੇਰਾ = ਸਾਡਾ ਮਨੁ = ਹਿਰਦਾ ਧੀਰੇ = ਧੀਰਜਤਾ ਨੂੰ ਗ੍ਰਹਿਣ ਕਰਦਾ ਹੈ ॥੧॥ਰਹਾਉ॥

## ਰਾਜੁ ਮਾਲੁ ਜੰਜਾਲੁ; ਕਾਜਿ ਨ ਕਿਤੈ ਗਨੋੁ ॥

ਰਾਜ ਭਾਗ ਅਤੇ ਮਾਲੁ = ਹਾਥੀ, ਘੋੜੇ, ਮੱਝਾਂ, ਗਾਂਵਾਂ ਆਦਿ ਆਪਣੇ ਮੰਨਣੇ, ਇਹ ਸਭ ਜੰਜਾਲੁ = ਬੰਧਨ ਰੂਪ ਹਨ, ਇਨ੍ਹਾਂ ਨੂੰ ਕਿਤੈ = ਕਿਸੇ ਕਾਜਿ = ਕੰਮ ਆਉਣ ਵਾਲੇ ਨਾ ਗਨੋੁ = ਗਿਣੋ।

## ਹਰਿ ਕੀਰਤਨੁ ਆਧਾਰੁ; ਨਿਹਚਲੁ ਏਹੁ ਧਨੋੁ ॥੨॥

ਹਰਿ = ਪਰਮੇਸ਼ਰ ਦੇ ਕੀਰਤਨੁ = ਜੱਸ, ਕੀਰਤਨ ਭਗਤੀ ਦਾ ਜੋ ਆਧਾਰੁ = ਆਸਰਾ ਲੈਣਾ ਹੈ, ਏਹੁ = ਇਹ ਹੀ ਲੋਕ ਪ੍ਰਲੋਕ ਵਿਚ ਨਿਹਚਲੁ = ਅਚੱਲ ਰਹਿਣ ਵਾਲਾ ਧਨੋੁ = ਧਨ ਹੈ ॥੨॥

## ਜੇਤੇ ਮਾਇਆ ਰੰਗ; ਤੇਤ ਪਛਾਵਿਆ ॥

ਜੇਤੇ = ਜਿਤਨੇ ਭੀ ਮਾਇਆ ਦੇ ਰੰਗ = ਤਮਾਸ਼ੇ, ਢੰਗ ਹਨ, ਤੇਤ = ਉਹ ਸਾਰੇ ਬ੍ਰਿਛ ਦੇ ਪਛਾਵਿਆ = ਪਰਛਾਵੇਂ ਵਾਂਗੂੰ ਬਦਲ ਜਾਣ ਵਾਲੇ ਹਨ **ਵਾ:** ਪਸ਼ਚਾਤਾਪ ਹੀ ਦੇਣ ਵਾਲੇ ਹਨ। ਜਿਵੇਂ ਸੂਰਜ ਜਦੋਂ ਪੱਛਮ ਵੱਲ ਚਲਿਆ ਜਾਂਦਾ ਹੈ ਤਾਂ ਬ੍ਰਿਛ ਦੀ ਛਾਂ ਵੀ ਬਦਲ ਜਾਂਦੀ ਹੈ, ਏਸੇ ਪ੍ਰਕਾਰ ਮਾਇਆ ਦੇ ਅਨੰਦ ਵੀ ਛਾਂ ਦੀ ਨਿਆਈਂ ਹਨ। ਜਦੋਂ ਪੁੰਨਾਂ ਰੂਪ ਸੂਰਜ ਪੱਛਮ ਦੀ ਨਿਆਈਂ ਹੋਰਨਾਂ ਪੁੰਨੀ ਪੁਰਖਾਂ ਵੱਲ ਚਲਿਆ ਜਾਂਦਾ ਹੈ ਤਾਂ ਮਾਇਆ ਦੇ ਪਦਾਰਥਾਂ ਵਿਚ ਲੱਗੇ ਹੋਏ ਜੀਵ ਕੰਗਾਲ ਹੋ ਕੇ ਪਛੁਤਾਉਂਦੇ ਹੀ ਰਹਿੰਦੇ ਹਨ।

## ਸੁਖ ਕਾ ਨਾਮੁ ਨਿਧਾਨੁ; ਗੁਰਮੁਖਿ ਗਾਵਿਆ ॥੩॥

ਸੁਖ = ਅਨੰਦ ਕਾ = ਦਾ ਨਿਧਾਨੁ = ਖ਼ਜ਼ਾਨਾ ਤਾਂ ਨਾਮ ਹੈ, ਜੋ ਕਿਸੇ ਵਿਰਲੇ ਗੁਰਮੁਖ ਜਨਾਂ ਨੇ ਹੀ ਗਾਵਿਆ = ਗਾਉਣਾ ਕੀਤਾ ਹੈ ॥੩॥

## ਸਚਾ ਗੁਣੀ ਨਿਧਾਨੁ ਤੂੰ; ਪ੍ਰਭ ਗਹਿਰ ਗੰਭੀਰੇ ॥

ਹੇ ਗਹਿਰ = ਅਥਾਹ ਤੇ ਗੰਭੀਰੇ = ਗੰਭੀਰਤਾ, ਡੂੰਘੇ ਪ੍ਰਭ = ਪਰਮੇਸ਼ਰ ! ਤੂੰ ਹੀ ਸੱਚਾ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈਂ।

## ਆਸ ਭਰੋਸਾ ਖਸਮ ਕਾ; ਨਾਨਕ ਕੇ ਜੀਅਰੇ ॥੪॥੯॥੧੧੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੇ = ਦੇ ਜੀਅਰੇ = ਹਿਰਦੇ ਵਿਚ ਤਾਂ ਖਸਮ = ਮਾਲਕ ਪਰਮੇਸ਼ਰ ਦੀ ਇਸ ਲੋਕ ਵਿਚ ਆਸ = ਉਮੀਦ ਅਤੇ ਪ੍ਰਲੋਕ ਕਾ = ਦਾ ਭਰੋਸਾ = ਵਿਸ਼ਵਾਸ, ਨਿਸਚਾ ਹੈ ॥੪॥੯॥੧੧੧॥

## ਆਸਾ ਮਹਲਾ ੫ ॥ ਜਿਸੁ ਸਿਮਰਤ ਦੁਖੁ ਜਾਇ; ਸਹਜ ਸੁਖੁ ਪਾਈਐ ॥

ਜਿਸ ਪਰਮੇਸ਼ਰ ਦੇ ਸਿਮਰਤ = ਸਿਮਰਨ ਕਰਨ ਨਾਲ ਸਾਰਾ ਦੁਖੁ = ਕਸ਼ਟ ਚਲਿਆ ਜਾਇ = ਜਾਂਦਾ ਹੈ ਅਤੇ ਸਹਜ = ਸੁਭਾਵਿਕ, ਨਿਰਯਤਨ ਹੀ ਸੁਖੁ = ਅਨੰਦ ਪਾਈਐ = ਪ੍ਰਾਪਤ ਕਰ ਲਈਦਾ ਹੈ।

## ਰੈਣਿ ਦਿਨਸੁ ਕਰ ਜੋੜਿ; ਹਰਿ ਹਰਿ ਧਿਆਈਐ ॥੧॥

ਰੈਣਿ = ਰਾਤ ਦਿਨਸੁ = ਦਿਨ ਪ੍ਰਤੱਖ ਕਰ = ਹੱਥ ਜੋੜ ਕੇ ਜਾਂ ਮਨ ਬੁੱਧ ਰੂਪੀ ਲਿਵ ਲਾਉਣ ਰੂਪੀ ਹੱਥ ਜੋੜ ਕੇ, ਉਸ ਹਰਿ = ਹਰੀ ਹਰਿ = ਪਰਮੇਸ਼ਰ ਨੂੰ ਧਿਆਈਐ = ਧਿਆਉਣਾ ਕਰੀਏ ॥੧॥

## ਨਾਨਕ ਕਾ ਪ੍ਰਭੁ ਸੋਇ; ਜਿਸ ਕਾ ਸਭੁ ਕੋਇ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕਾ = ਦਾ ਤਾਂ ਸੋਇ = ਉਹੀ ਪ੍ਰਭੁ = ਮਾਲਕ ਪਰਮੇਸ਼ਰ ਹੈ, ਜਿਸ ਕਾ = ਦਾ ਸਭੁ = ਸਾਰਾ ਕੋਇ = ਕੁਝ ਬਣਾਇਆ ਹੋਇਆ ਹੈ।

## ਸਰਬ ਰਹਿਆ ਭਰਪੂਰਿ; ਸਚਾ ਸਚੁ ਸੋਇ ॥੧॥ਰਹਾਉ॥

ਉਹ ਸਰਬ = ਸਾਰੇ ਹੀ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ, ਜੋ ਤਿੰਨਾਂ ਕਾਲਾਂ ਵਿਚ ਸੱਚਾ ਹੈ ਅਤੇ ਉਸ ਦੀ ਸੋਇ = ਸ਼ੋਭਾ ਭੀ ਸਚੁ = ਸਚੀ ਹੈ ॥੧॥ਰਹਾਉ॥

## ਅੰਤਰਿ ਬਾਹਰਿ ਸੰਗਿ; ਸਹਾਈ ਗਿਆਨ ਜੋਗੁ ॥

ਜੋ ਸਾਰਿਆਂ ਦੇ ਅੰਤਰਿ = ਅੰਦਰ ਹਿਰਦਿਆਂ ਦੇ ਨਾਲ ਵੀ ਅਤੇ ਬਾਹਰ ਸੰਸਾਰ ਵਿਚ ਵੀ ਸੰਗਿ = ਸਾਥੀ ਹੈ ਅਤੇ ਸਹਾਈ = ਸਹਾਇਤਾ ਕਰਨ ਵਾਲਾ ਹੈ, ਗਿਆਨ ਦੇਣ ਵਾਲਾ ਹੈ, ਗਿਆਨ ਸਰੂਪ ਹੈ ਤੇ ਆਪਣੇ ਸਰੂਪ ਵਿਚ ਜੋਗੁ = ਜੋੜਨ ਵਾਲਾ ਹੈ **ਵਾ:** ਜਿਵੇਂ ਹੱਠ ਯੋਗ, ਰਾਜ ਯੋਗ, ਲੈਅ ਯੋਗ, ਮੰਤ੍ਰ ਯੋਗ, ਭਗਤ ਯੋਗ ਅਤੇ ਗਿਆਨ ਯੋਗ ਹੈ। ਉਹ ਗਿਆਨ ਯੋਗ ਦੀ ਬਖ਼ਸ਼ਿਸ਼ ਕਰਨ ਵਾਲਾ ਹੈ।

## ਤਿਸਹਿ ਅਰਾਧਿ ਮਨਾ; ਬਿਨਾਸੈ ਸਗਲ ਰੋਗੁ ॥੨॥

ਹੇ ਮੇਰੇ ਪਿਆਰੇ ਮਨਾਂ ! ਤਿਸਹਿ = ਉਸ ਪਰਮੇਸ਼ਰ ਨੂੰ ਅਰਾਧਿ = ਅਰਾਧਣਾ ਕਰ, ਜਿਸ ਦੇ ਅਰਾਧਣ ਕਰਕੇ ਸਗਲ = ਸਾਰੇ ਰੋਗੁ = ਦੁਖ ਬਿਨਾਸੇ = ਨਾਸ ਹੋ ਜਾਂਦੇ ਹਨ ॥੨॥

## ਰਾਖਨਹਾਰੁ ਅਪਾਰੁ; ਰਾਖੈ ਅਗਨਿ ਮਾਹਿ ॥

ਉਹ ਰਾਖਨਹਾਰੁ = ਰੱਖਿਆ ਕਰਨ ਵਾਲਾ ਪਰਮੇਸ਼ਰ ਅਪਾਰੁ = ਪਾਰਾਵਾਰ ਤੋਂ ਰਹਿਤ ਹੈ, ਜੋ ਪ੍ਰਤੱਖ ਜਾਂ ਮਾਤਾ ਦੇ ਗਰਭ ਦੀ ਅਗਨਿ = ਅੱਗ, ਮਾਇਆ ਦੇ ਮੋਹ, ਤ੍ਰਿਸ਼ਨਾ, ਈਰਖਾ, ਕਾਲ ਦੀ ਅੱਗ ਮਾਹਿ = ਵਿਚ ਰਾਖੈ = ਰੱਖਿਆ ਕਰਦਾ ਹੈ।

**[ਅੰਗ ੩੯੯]**

## ਸੀਤਲੁ ਹਰਿ ਹਰਿ ਨਾਮੁ; ਸਿਮਰਤ ਤਪਤਿ ਜਾਇ ॥੩॥

ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਹੀ ਹਿਰਦੇ ਵਿਚ ਸੀਤਲੁ = ਠੰਢ ਪਾਉਣ ਵਾਲਾ ਹੈ, ਜਿਸ ਦੇ ਸਿਮਰਤ = ਸਿਮਰਨ ਕਰਨ ਨਾਲ ਤ੍ਰਿਸ਼ਨਾ, ਈਰਖਾ ਆਦਿ ਦੀ ਸਾਰੀ ਤਪਤਿ = ਤਪਸ਼ ਚਲੀ ਜਾਇ = ਜਾਵੇਗੀ ॥੩॥

## ਸੂਖ ਸਹਜ ਆਨੰਦ ਘਣਾ; ਨਾਨਕ ਜਨ ਧੂਰਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪਰਮੇਸ਼ਰ ਦੇ ਜਨ = ਦਾਸਾਂ ਦੀ ਚਰਨ ਧੂਰਾ = ਧੂੜੀ ਬਣ ਕੇ ਸਹਜ = ਸੁਭਾਵਕ ਹੀ ਸੂਖ = ਅਨੰਦ ਸਰੂਪ ਪ੍ਰਭੂ ਦਾ ਘਣਾ = ਬਹੁਤਾ ਅਨੰਦ ਪ੍ਰਾਪਤ ਹੁੰਦਾ ਹੈ।

## ਕਾਰਜ ਸਗਲੇ ਸਿਧਿ ਭਏ; ਭੇਟਿਆ ਗੁਰੁ ਪੂਰਾ ॥੪॥੧੦॥੧੧੨॥

ਉਨ੍ਹਾਂ ਦੇ ਸਗਲੇ = ਸਾਰੇ ਲੋਕ ਪ੍ਰਲੋਕ, ਵਿਵਹਾਰਕ, ਪ੍ਰਮਾਰਥਕ ਕਾਰਜ = ਕੰਮ ਸਿਧਿ = ਪੂਰਨ ਭਏ ਹੋ ਗਏ ਹਨ, ਜਿਨ੍ਹਾਂ ਨੂੰ ਪੂਰਾ = ਪੂਰਨ ਗੁਰੂ ਭੇਟਿਆ = ਮਿਲ ਪਿਆ ਹੈ ॥੪॥੧੦॥੧੧੨॥

## ਆਸਾ ਮਹਲਾ ੫ ॥ ਗੋਬਿੰਦੁ ਗੁਣੀ ਨਿਧਾਨੁ; ਗੁਰਮੁਖਿ ਜਾਣੀਐ ॥

ਹੇ ਭਾਈ ! ਗੋਬਿੰਦੁ = ਪਰਮੇਸ਼ਰ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਉਸ ਨੂੰ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ ਹੀ ਜਾਣੀਐ = ਜਾਣੀਦਾ ਹੈ।

## ਹੋਇ ਕ੍ਰਿਪਾਲੁ ਦਇਆਲੁ; ਹਰਿ ਰੰਗੁ ਮਾਣੀਐ ॥੧॥

ਜੇਕਰ ਉਹ ਕ੍ਰਿਪਾਲੁ = ਕ੍ਰਿਪਾ ਦਾ ਘਰ ਪਰਮੇਸ਼ਰ ਦਇਆਲੁ = ਦਿਆਲੂ ਹੋਇ = ਹੋ ਜਾਵੇ, ਤਾਂ ਉਸ ਹਰਿ = ਹਰੀ ਦਾ ਰੰਗੁ = ਅਨੰਦ, ਪ੍ਰੇਮ ਮਾਣੀਐ = ਮਾਨਣਾ ਕਰੀਦਾ ਹੈ ॥੧॥

## ਆਵਹੁ ਸੰਤ ਮਿਲਾਹ; ਹਰਿ ਕਥਾ ਕਹਾਣੀਆ ॥

ਹੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ ! ਆਵਹੁ = ਆਉ, ਆਪਾਂ ਮਿਲਾਹ = ਮਿਲਣਾ ਕਰੀਏ, ਅਤੇ ਮਿਲ ਕਰ ਕੇ ਹਰਿ = ਹਰੀ ਦੀਆਂ ਸਰੂਪ ਲਖਣ ਵਾਲੀਆਂ ਕਥਾਵਾਂ ਅਤੇ ਤਟਸਥੀ ਲਖਣ ਵਾਲੀਆਂ ਕਹਾਣੀਆਂ ਕਥਨ ਕਰੀਏ **ਵਾ:** ਨਿਰਗੁਣ ਸਰੂਪ ਦੀ ਕਥਾ ਕਰੀਏ ਅਤੇ ਸਰਗੁਣ ਸਰੂਪ ਧਾਰ ਕੇ ਜੋ ਜੀਵਾਂ ਦੀ ਕਲਿਆਣ ਹਿਤ ਕੌਤਕ ਕੀਤੇ ਹਨ, ਉਹ ਕਹਾਣੀਆਂ ਕਥਨ ਕਰੀਏ।

## ਅਨਦਿਨੁ ਸਿਮਰਹ ਨਾਮੁ; ਤਜਿ ਲਾਜ ਲੋਕਾਣੀਆ ॥੧॥ਰਹਾਉ॥

ਲੋਕਾਣੀਆ = ਲੋਕਾਂ ਦੀ ਲਾਜ = ਲੱਜਾ, ਸ਼ਰਮ ਤਜਿ = ਛੱਡ ਕਰਕੇ ਅਨਦਿਨੁ = ਰਾਤ ਦਿਨ ਪਰਮੇਸ਼ਰ ਦੇ ਨਾਮ ਨੂੰ ਸਿਮਰਹ = ਸਿਮਰਨਾ ਕਰੀਏ ॥੧॥ਰਹਾਉ॥

## ਜਪਿ ਜਪਿ ਜੀਵਾ ਨਾਮੁ; ਹੋਵੈ ਅਨਦੁ ਘਣਾ ॥

ਪਰਮੇਸ਼ਰ ਦੇ ਨਾਮ ਨੂੰ ਜਪ ਜਪ ਕੇ ਜੀਵਾ = ਜਿਉਂਦੇ ਹੋਈਏ, ਜਿਸ ਕਰਕੇ ਘਣਾ = ਬਹੁਤ ਅਨੰਦ ਪ੍ਰਾਪਤ ਹੋਵੈ = ਹੁੰਦਾ ਹੈ।

## ਮਿਥਿਆ ਮੋਹੁ ਸੰਸਾਰੁ; ਝੂਠਾ ਵਿਣਸਣਾ ॥੨॥

ਇਹ ਸੰਸਾਰੁ = ਜਗਤ ਦਾ ਮੋਹੁ = ਸਨੇਹ ਮਿਥਿਆ = ਅਣਹੋਇਆ ਹੀ ਪ੍ਰਤੀਤ ਹੋ ਰਿਹਾ ਹੈ, ਕਿਉਂਕਿ ਇਹ ਸੰਸਾਰ ਝੂਠਾ ਅਤੇ ਵਿਣਸਣਾ = ਨਾਸ਼ ਹੋ ਜਾਣ ਵਾਲਾ ਹੈ ॥੨॥

## ਚਰਣ ਕਮਲ ਸੰਗਿ ਨੇਹੁ; ਕਿਨੈ ਵਿਰਲੈ ਲਾਇਆ ॥

ਪਰਮੇਸ਼ਰ ਦੇ ਚਰਣ ਕਮਲਾਂ ਦੇ ਸੰਗਿ = ਨਾਲ ਕਿਨੈ = ਕਿਸੇ ਵਿਰਲੈ = ਟਾਵੇਂ ਟਾਵੇਂ ਨੇ ਹੀ ਨੇਹੁ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਧੰਨੁ ਸੁਹਾਵਾ ਮੁਖੁ; ਜਿਨਿ ਹਰਿ ਧਿਆਇਆ ॥੩॥

ਉਹ ਮੁਖੁ = ਮੁਖਾਰਬਿੰਦ ਧੰਨੁ = ਧੰਨਤਾ ਦੇ ਯੋਗ ਅਤੇ ਸੁਹਾਵਾ = ਸ਼ੋਭਨੀਕ ਹੈ, ਜਿਨਿ = ਜਿਸ ਨੇ ਹਰਿ = ਪਰਮੇਸ਼ਰ ਨੂੰ ਧਿਆਇਆ = ਅਰਾਧਨਾ ਕੀਤਾ ਹੈ ॥੩॥

## ਜਨਮ ਮਰਣ ਦੁਖ ਕਾਲ; ਸਿਮਰਤ ਮਿਟਿ ਜਾਵਈ ॥

ਜੋ ਜੰਮਣ ਮਰਣ ਅਤੇ ਕਾਲ = ਦੁਰਭਿਖ, ਮੌਤ ਦਾ ਦੁਖ = ਕਸ਼ਟ ਹੈ, ਉਹ ਪਰਮੇਸ਼ਰ ਦੇ ਸਿਮਰਤ = ਸਿਮਰਨ ਕਰਨ ਨਾਲ ਮਿਟਿ ਜਾਵਈ = ਨਾਸ਼ ਹੋ ਜਾਂਦਾ ਹੈ।

## ਨਾਨਕ ਕੈ ਸੁਖੁ ਸੋਇ; ਜੋ ਪ੍ਰਭ ਭਾਵਈ ॥੪॥੧੧॥੧੧੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਡੇ ਜਨਾਂ ਕੈ = ਦੇ ਲਈ ਤਾਂ ਸੋਇ = ਉਹੋ ਹੀ ਸੁਖ ਹੈ, ਜੋ = ਜਿਹੜਾ ਕੁਝ ਪ੍ਰਭ = ਪਰਮੇਸ਼ਰ ਨੂੰ ਭਾਵਈ = ਭਾਉਂਦਾ ਹੈ ॥੪॥੧੧॥੧੧੩॥

## ਆਸਾ ਮਹਲਾ ੫ ॥

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਰਚਨਾ ਕੀਤੀ, ਤਦੋਂ ਹਰਿਮੰਦਰ ਸਾਹਿਬ ਜੀ ਦੇ ਅੰਦਰ ਬੈਠ ਕੇ ਇਹ ਪਾਵਨ ਸ਼ਬਦ ਉਚਾਰਨ ਕੀਤਾ :

## ਆਵਹੁ ਮੀਤ ਇਕਤ੍ਰ ਹੋਇ; ਰਸ ਕਸ ਸਭਿ ਭੁੰਚਹ ॥

ਹੇ ਮੀਤ = ਮਿੱਤਰੋ ! ਬਾਬਾ ਬੁੱਢਾ ਜੀ, ਭਾਈ ਸਾਲ੍ਹੋ ਜੀ ਇਤਿਆਦਕ ਗੁਰਸਿੱਖੋ ! ਆਵਹੁ = ਆਉਣਾ ਕਰੋ, ਆਪਾਂ ਇਕਤ੍ਰ = ਇਕੱਠੇ ਹੋਇ = ਹੋ ਕੇ ਸਭਿ = ਸਾਰੇ ਸਤਿਗੁਰਾਂ ਦੇ ਰਸ = ਪ੍ਰੇਮਮਈ ਬਚਨ ਅਤੇ ਪਰਮੇਸ਼ਰ ਦੀ ਕਸ = ਖਿੱਚ ਪਾਉਣ ਵਾਲੇ ਬਚਨਾਂ ਨੂੰ ਸ੍ਰਵਣ, ਮੰਨਣ, ਨਿਧਿਆਸਣ ਰੂਪ ਭੁੰਚਹ = ਭੋਗਣਾ ਕਰੀਏ **ਵਾ:** ਰਸ = ਪ੍ਰੇਮ ਨਾਲ ਜੱਸ ਕਰੀਏ ਅਤੇ ਮਨ ਨੂੰ ਕਸ = ਖਿੱਚ ਕੇ ਸ਼ਬਦ ਵਿਚ ਜੋੜਨਾ ਕਰੀਏ, ਇਉਂ ਸਾਰੇ ਰਸਾਂ ਕਸਾਂ ਨੂੰ ਭੋਗਣਾ ਕਰੀਏ **ਵਾ:** ਜੋ ਮੰਨਣ ਕਰਨਾ ਹੈ, ਇਹ ਮਿੱਠੇ ਰਸ ਹਨ, ਸ੍ਰਵਣ ਕਰਨਾ ਸਲੂਣੇ, ਮੁਖੋਂ ਜੱਸ ਕਰਨਾ ਖਟ-ਮਿੱਠੇ ਅਤੇ ਜੋ ਸ਼ਬਦਾਂ ਦਾ ਉਚਾਰਨ ਕਰਨਾ ਹੈ, ਮਸਾਲੇਦਾਰ ਰਸ ਹਨ। ਜੈਸਾ ਕਿ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥**
**ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥** *(ਸਿਰੀਰਾਗੁ ਮ: ੧, ਅੰਗ ੧੬)*

## ਅੰਮ੍ਰਿਤ ਨਾਮੁ ਹਰਿ ਹਰਿ ਜਪਹ; ਮਿਲਿ ਪਾਪਾ ਮੁੰਚਹ ॥੧॥

ਹਰਿ = ਹਰੀ ਹਰਿ = ਪਰਮੇਸ਼ਰ ਦੇ ਅੰਮ੍ਰਿਤ = ਅਮਰ ਕਰਨ ਵਾਲੇ ਨਾਮ ਨੂੰ ਜਪਹ = ਜਪਣਾ ਕਰੀਏ, ਅਤੇ ਸਤਸੰਗਤ ਵਿਚ ਮਿਲ ਕਰਕੇ ਸਾਰੇ ਪਾਪਾਂ ਨੂੰ ਮੁੰਚਹ = ਕੱਟਣਾ ਕਰੀਏ ॥੧॥

## ਤਤੁ ਵੀਚਾਰਹੁ ਸੰਤ ਜਨਹੁ; ਤਾ ਤੇ ਬਿਘਨੁ ਨ ਲਾਗੈ ॥

ਹੇ ਸੰਤ = ਮਹਾਤਮਾ ਜਨਹੁ = ਜਨੋਂ ! ਤਤ = ਸਿਧਾਂਤ, ਸਾਰ ਰੂਪ ਬ੍ਰਹਮ ਦੀ ਵੀਚਾਰਹੁ = ਵੀਚਾਰ ਕਰੋ, ਤਾ ਤੇ = ਤਿਸ ਕਰਕੇ ਕੋਈ ਭੀ ਬਿਘਨ ਨਹੀਂ ਲਾਗੈ = ਲੱਗ ਸਕੇਗਾ।

## ਖੀਨ ਭਏ ਸਭਿ ਤਸਕਰਾ; ਗੁਰਮੁਖਿ ਜਨੁ ਜਾਗੈ ॥੧॥ਰਹਾਉ॥

ਗੁਰਮੁਖ ਜਨ ਗੁਰਾਂ ਦੁਆਰਾ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ, ਕਿਉਂਕਿ ਉਨ੍ਹਾਂ ਦੇ ਸ਼ੁਭ ਗੁਣਾਂ ਨੂੰ ਚੁਰਾਉਣ ਵਾਲੇ ਕਾਮ ਕ੍ਰੋਧਾਦਿ ਰੂਪੀ ਤਸਕਰਾ = ਚੋਰ ਸਭਿ = ਸਾਰੇ ਖੀਨ = ਨਾਸ਼ ਭਏ = ਹੋ ਗਏ ਹਨ ॥੧॥ਰਹਾਉ॥

## ਬੁਧਿ ਗਰੀਬੀ ਖਰਚੁ ਲੈਹੁ; ਹਉਮੈ ਬਿਖੁ ਜਾਰਹੁ ॥

ਬੁਧਿ = ਬੁੱਧੀ ਦੇ ਵਿਚ ਗ਼ਰੀਬੀ ਭਾਵ ਨਿਮਰਤਾ ਧਾਰਨ ਰੂਪੀ ਖਰਚ ਲੈਹੁ = ਲੈਣਾ ਕਰੋ ਅਤੇ ਹਉਮੈ = ਹੰਗਤਾ ਮਮਤਾ ਦੀ ਬਿਖੁ = ਜ਼ਹਿਰ ਨੂੰ ਜਾਰਹੁ = ਸਾੜਨਾ ਕਰੋ।

## ਸਾਚਾ ਹਟੁ ਪੂਰਾ ਸਉਦਾ; ਵਖਰੁ ਨਾਮੁ ਵਾਪਾਰਹੁ ॥੨॥

ਸਾਧਸੰਗਤ ਰੂਪੀ ਸਾਚਾ = ਸੱਚਾ ਹੱਟ ਹੈ ਅਤੇ ਨਾਮ ਰੂਪੀ ਪੂਰਾ = ਪੂਰਨ ਸੌਦਾ ਹੈ। ਉਸ ਨਾਮ ਰੂਪੀ ਵਖਰੁ = ਸੌਦੇ ਨੂੰ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰਹੁ = ਵਪਾਰ ਕਰਨਾ ਕਰੋ ॥੨॥

## ਜੀਉ ਪਿੰਡੁ ਧਨੁ ਅਰਪਿਆ; ਸੇਈ ਪਤਿਵੰਤੇ ॥

ਜਿਨ੍ਹਾਂ ਨੇ ਆਪਣਾ ਜੀਉ = ਹਿਰਦਾ, ਜ਼ਿੰਦਗੀ, ਪਿੰਡ = ਸਰੀਰ ਅਤੇ ਧਨ ਆਦਿ ਸਭ ਕੁਝ ਮਹਾਰਾਜ ਜੀ ਦੇ ਚਰਣਾਂ ਵਿਚ ਅਰਪਿਆ = ਸਉਪ ਦਿੱਤਾ ਹੈ, ਸੇਈ = ਉਹੀ ਲੋਕ ਪ੍ਰਲੋਕ ਵਿਚ ਪਤਿਵੰਤੇ = ਇੱਜ਼ਤ ਵਾਲੇ ਹਨ, ਭਾਵ ਇਸ ਲੋਕ ਵਿਚ ਕਾਮਾਦਿਕ ਅਤੇ ਪ੍ਰਲੋਕ ਵਿਚ ਜਮਦੂਤ ਆਦਿ ਉਨ੍ਹਾਂ ਦੀ ਨਿਰਾਦਰੀ ਨਹੀਂ ਕਰਦੇ।

## ਆਪਨੜੇ ਪ੍ਰਭ ਭਾਣਿਆ; ਨਿਤ ਕੇਲ ਕਰੰਤੇ ॥੩॥

ਜਿਹੜੇ ਆਪਨੜੇ = ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਣਿਆ = ਭਾਅ ਗਏ ਹਨ, ਉਹ ਨਿਤ = ਨਿਤਾ ਪ੍ਰਤੀ ਪਰਮੇਸ਼ਰ ਦੀਆਂ ਕੇਲ = ਖ਼ੁਸ਼ੀਆਂ, ਅਨੰਦ ਨੂੰ ਮਾਨਣਾ ਕਰੰਤੇ = ਕਰਦੇ ਹਨ ॥੩॥

## ਦੁਰਮਤਿ ਮਦੁ, ਜੋ ਪੀਵਤੇ; ਬਿਖਲੀਪਤਿ ਕਮਲੀ ॥

(**ਬਿਖਲੀ-ਪਤਿ** ਬੋਲੋ ਤੇ '੨' **ਬਿਖ ਲੀਪਤਿ**)

ਜੋ = ਜਿਹੜੇ ਦੁਰਮਤਿ = ਖੋਟੀ ਮੱਤ ਵਾਲੇ ਮਦੁ = ਸ਼ਰਾਬ ਪੀਵਤੇ = ਪੀਂਦੇ ਹਨ, ਉਹ ਬਿਖਲੀ = ਵੇਸਵਾ ਦੇ ਪਤੀ ਹੁੰਦੇ ਹਨ ਅਤੇ ਕਮਲੀ = ਪਾਗਲ ਬੁੱਧ ਵਾਲੇ ਹਨ **ਵਾ:** ਜੋ ਦੁਰਮਤਾ ਰੂਪੀ ਸ਼ਰਾਬ ਪੀਂਦੇ ਹਨ ਉਹ ਕਮਲੀ ਬੁੱਧ ਵਾਲਿਆਂ ਦੇ ਚਿੱਤ (ਬਿਖ + ਲੀਪਤਿ) ਬਿਖ = ਵਿਸ਼ਿਆਂ ਵਿਚ ਲੀਪਤਿ = ਲਿਬੜੇ ਹੋਏ ਰਹਿੰਦੇ ਹਨ।

# ਰਾਮ ਰਸਾਇਣਿ ਜੋ ਰਤੇ; ਨਾਨਕ ਸਚ ਅਮਲੀ ॥੪॥੧੨॥੧੧੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਰਾਮ = ਪਰਮੇਸ਼ਰ ਜੋ ਸਾਰੇ ਰਸਾਇਣਿ = ਰਸਾਂ ਦਾ ਘਰ ਹੈ, ਜੋ = ਜਿਹੜੇ ਉਸ ਦੇ ਪ੍ਰੇਮ ਰੰਗ ਵਿਚ ਰਤੇ = ਰੰਗੇ ਗਏ ਹਨ, ਉਹੀ ਸਚ = ਸੱਚੇ ਅਮਲੀ = ਆਮਿਲ ਭਾਵ ਅਮਲ ਕਰਨ ਵਾਲੇ ਹਨ ॥੪॥੧੨॥੧੧੪॥

# ਆਸਾ ਮਹਲਾ ੫ ॥

**ਉਥਾਨਕਾ :** ਜਿਸ ਸਮੇਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ, ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਬਣਾਉਣ ਦੀ ਸੇਵਾ ਅਰੰਭ ਕੀਤੀ, ਉਸ ਵਖਤ ਵਾਹਿਗੁਰੂ ਦਾ ਸ਼ੁਕਰ ਕਰਦੇ ਹੋਏ ਗੁਰੂ ਜੀ ਫ਼ੁਰਮਾਉਂਦੇ ਹਨ :

# ਉਦਮੁ ਕੀਆ ਕਰਾਇਆ; ਆਰੰਭੁ ਰਚਾਇਆ ॥

ਹੇ ਭਾਈ ! ਜੋ ਅਸੀਂ ਹਰਿਮੰਦਰ ਸਾਹਿਬ ਰਚਣ ਦਾ ਉਦਮੁ = ਪੁਰਖਾਰਥ, ਯਤਨ ਕੀਆ = ਕੀਤਾ ਹੈ, ਇਹ ਗੁਰੂ ਰਾਮਦਾਸ ਜੀ ਨੇ ਕਰਾਇਆ ਹੈ, ਤਾਂ ਹੀ ਸ੍ਰੀ ਹਰਿਮੰਦਰ ਸਾਹਿਬ ਦੀ ਸੇਵਾ ਆਰੰਭੁ = ਸ਼ੁਰੂ ਕਰ ਕੇ ਰਚਾਇਆ = ਬਣਾਉਣਾ ਕੀਤਾ ਹੈ **ਅਥਵਾ** ਜਗਿਆਸੂ ਨੇ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਜੋ ਭਾਉ-ਭਗਤੀ ਦਾ ਉੱਦਮ ਕੀਤਾ ਹੈ, ਉਹ ਜਾਣਦੇ ਹਨ ਕਿ ਇਹ ਗੁਰੂ ਨੇ ਹੀ ਕਰਾਇਆ = ਕਰਾਉਣਾ ਕੀਤਾ ਹੈ ਅਤੇ ਪਰਮੇਸ਼ਰ ਦੇ ਸਿਮਰਨ ਦਾ ਅਰੰਭ ਸ਼ਰਧਾ, ਬਿਬੇਕ, ਵੈਰਾਗ ਆਦਿ ਗੁਣਾਂ ਦੇ ਸਹਿਤ ਰਚਾਉਣਾ ਕੀਤਾ ਹੈ।

# ਨਾਮੁ ਜਪੇ ਜਪਿ ਜੀਵਣਾ; ਗੁਰਿ ਮੰਤ੍ਰੁ ਦ੍ਰਿੜਾਇਆ ॥੧॥

ਜੋ ਗੁਰਿ = ਸਤਿਗੁਰਾਂ ਨੇ ਨਾਮ ਮੰਤ੍ਰੁ = ਉਪਦੇਸ਼ ਦ੍ਰਿੜਾਇਆ = ਦ੍ਰਿੜ੍ਹ ਕਰਵਾਇਆ ਹੈ, ਉਸ ਨਾਮ ਨੂੰ ਜਪੇ ਜਪਿ = ਜਪ ਜਪ ਕੇ ਜੀਵਣਾ = ਜਿਉਣਾ ਹੈ ॥੧॥

# ਪਾਇ ਪਰਹ ਸਤਿਗੁਰੂ ਕੈ; ਜਿਨਿ ਭਰਮੁ ਬਿਦਾਰਿਆ ॥

ਉਨ੍ਹਾਂ ਸਤਿਗੁਰਾਂ ਕੈ = ਦੇ ਪਾਇ = ਚਰਣੀ ਪਰਹ = ਪੈਣਾ ਕਰੋ, ਜਿਨਿ = ਜਿਨ੍ਹਾਂ ਸਤਿਗੁਰਾਂ ਨੇ ਸਾਡੇ ਹਿਰਦੇ ਅੰਦਰੋਂ ਭਰਮੁ = ਸੰਸਾ ਬਿਦਾਰਿਆ = ਨਾਸ਼ ਕਰ ਦਿੱਤਾ ਹੈ।

# ਕਰਿ ਕਿਰਪਾ ਪ੍ਰਭਿ ਆਪਣੀ; ਸਚੁ ਸਾਜਿ ਸਵਾਰਿਆ ॥੧॥ਰਹਾਉ॥

ਪ੍ਰਭਿ = ਪਰਮੇਸ਼ਰ ਨੇ ਆਪਣੀ ਕਿਰਪਾ = ਮਿਹਰ ਕਰਿ = ਕਰਕੇ ਸਾਡੇ ਹਿਰਦੇ ਵਿਚ ਸਚੁ = ਸੱਚੇ ਨਾਮ ਨੂੰ ਸਾਜ ਕੇ ਸਵਾਰਿਆ = ਸਵਾਰਨਾ ਕੀਤਾ ਹੈ ॥੧॥ਰਹਾਉ॥

# ਕਰੁ ਗਹਿ ਲੀਨੇ ਆਪਣੇ; ਸਚੁ ਹੁਕਮਿ ਰਜਾਈ ॥

ਜੋ ਹੁਕਮਿ = ਹੁਕਮੀ ਅਤੇ ਰਜਾਈ = ਰਜ਼ਾ ਦਾ ਮਾਲਕ ਸਚੁ = ਸੱਤਯ ਸਰੂਪ ਪਰਮੇਸ਼ਰ ਹੈ, ਉਸ ਨੇ ਸਾਡੇ ਮਨ ਰੂਪੀ ਕਰੁ = ਹੱਥ ਨੂੰ ਗਹਿ = ਪਕੜ ਕੇ ਆਪਣੇ ਵਿਚ ਲੀਨੇ = ਲੀਨ ਕਰ ਲਿਆ ਹੈ।

# ਜੋ ਪ੍ਰਭਿ ਦਿਤੀ ਦਾਤਿ; ਸਾ ਪੂਰਨ ਵਡਿਆਈ ॥੨॥

ਜੋ = ਜਿਹੜੀ ਪ੍ਰਭਿ = ਪਰਮੇਸ਼ਰ ਨੇ ਭਾਉ-ਭਗਤੀ ਦੀ ਦਾਤਿ ਦਿਤੀ = ਦੇਣਾ ਕੀਤੀ ਹੈ, ਸਾ = ਉਹੋ ਹੀ ਪਰਮੇਸ਼ਰ ਦੇ ਸਰੂਪ ਦੀ ਪ੍ਰਾਪਤੀ ਰੂਪ ਪੂਰਨ = ਪੂਰੀ ਵਡਿਆਈ = ਸੋਭਾ, ਉਸਤਤ ਹੈ ॥੨॥

## ਸਦਾ ਸਦਾ ਗੁਣ ਗਾਈਅਹਿ; ਜਪਿ ਨਾਮੁ ਮੁਰਾਰੀ ॥

ਹੇ ਭਾਈ! ਜੋ ਪਰਮੇਸ਼ਰ ਸਦਾ = ਹਮੇਸ਼ਾਂ ਰਹਿਣ ਵਾਲਾ ਹੈ, ਉਸ ਦੇ ਸਦਾ = ਹਮੇਸ਼ਾਂ ਗੁਣ ਗਾਈਅਹਿ = ਉਚਾਰਣ ਕਰੀਏ, ਅਤੇ ਉਸ ਮੁਰਾਰੀ = ਪਰਮੇਸ਼ਰ ਦੇ ਨਾਮ ਨੂੰ ਜਪਿ = ਜਪਣਾ ਕਰੀਏ।

## ਨੇਮੁ ਨਿਬਾਹਿਓ ਸਤਿਗੁਰੂ; ਪ੍ਰਭਿ ਕਿਰਪਾ ਧਾਰੀ ॥੩॥

ਸਤਿਗੁਰੂ ਸਾਹਿਬ ਜੀ ਨੇ ਸਾਡਾ ਹਰਿਮੰਦਰ ਸਾਹਿਬ ਬਣਾਉਣ, ਗੁਰਸਿੱਖਾਂ ਵਿਚ ਭਾਉ-ਭਗਤੀ ਪਰਵਿਰਤ ਕਰਨ ਦਾ ਨੇਮ = ਨਿਯਮ ਨਿਬਾਹਿਓ = ਨਿਭਾ ਦਿੱਤਾ, ਪੂਰਾ ਕਰ ਦਿੱਤਾ ਹੈ। ਇਹ ਪ੍ਰਭਿ = ਪਰਮੇਸ਼ਰ ਨੇ ਆਪ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ ॥੩॥

## ਨਾਮੁ ਧਨੁ ਗੁਣ ਗਾਉ; ਲਾਭੁ, ਪੂਰੈ ਗੁਰਿ ਦਿਤਾ ॥

ਹੇ ਭਾਈ! ਪਰਮੇਸ਼ਰ ਦੇ ਨਾਮ ਰੂਪੀ ਧਨ ਅਤੇ ਗੁਣਾਂ ਨੂੰ ਗਾਉ = ਗਾਉਣਾ ਕਰੋ, ਇਹ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਲਾਭ = ਨਫ਼ਾ ਦਿੱਤਾ = ਦੇਣਾ ਕੀਤਾ ਹੈ।

## ਵਣਜਾਰੇ ਸੰਤ ਨਾਨਕਾ; ਪ੍ਰਭੁ ਸਾਹੁ ਅਮਿਤਾ ॥੪॥੧੩॥੧੧੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸੰਤ = ਮਹਾਤਮਾ ਜਨ ਪਰਮੇਸ਼ਰ ਦੇ ਨਾਮ ਦੇ ਵਣਜਾਰੇ ਹਨ, ਅਤੇ ਪ੍ਰਭੁ = ਪਰਮੇਸ਼ਰ ਅਮਿਤਾ = ਬੇਅੰਤ ਦਾਤਾਂ ਦੇਣ ਵਾਲਾ ਸਾਹੁ = ਸ਼ਾਹੂਕਾਰ ਮਾਲਕ ਹੈ ॥੪॥੧੩॥੧੧੫॥

## ਆਸਾ ਮਹਲਾ ੫ ॥

## ਜਾ ਕਾ ਠਾਕੁਰੁ ਤੁਹੀ ਪ੍ਰਭ; ਤਾ ਕੇ ਵਡਭਾਗਾ ॥

ਹੇ ਪ੍ਰਭ = ਪਰਮੇਸ਼ਰ! ਜਾ = ਜਿਨ੍ਹਾਂ ਕਾ = ਦਾ ਤੁਹੀ = ਤੂੰਹੀਓਂ ਹੀ ਠਾਕੁਰੁ = ਸੁਆਮੀ ਹੈਂ, ਤਾ = ਉਨ੍ਹਾਂ ਕੇ = ਦੇ ਵਡਭਾਗਾ = ਵੱਡੇ ਭਾਗ ਹਨ।

## ਓਹੁ ਸੁਹੇਲਾ ਸਦ ਸੁਖੀ; ਸਭੁ ਭ੍ਰਮੁ ਭਉ ਭਾਗਾ ॥੧॥

ਓਹੁ = ਉਹ ਪੁਰਸ਼ ਇਸ ਲੋਕ ਵਿਚ ਵੀ ਸੁਹੇਲਾ = ਸ਼ੋਭਨੀਕ ਹੈ ਅਤੇ ਪ੍ਰਲੋਕ ਵਿਚ ਵੀ ਸਦਾ = ਹਮੇਸ਼ਾਂ ਸੁਖੀ ਹੈ ਅਤੇ ਉਸ ਦੇ ਸਰੂਪ ਦਾ ਭ੍ਰਮੁ = ਭਰਮ, ਸੰਸਾ, ਸੱਤ ਪ੍ਰਕਾਰ ਦਾ ਭਉ = ਡਰ, ਸਭੁ = ਸਾਰਾ ਭਾਗਾ = ਭੱਜ ਗਿਆ, ਨਵਿਰਤ ਹੋ ਗਿਆ ਹੈ ॥੧॥

ਅਤੇ ਕਹਿੰਦੇ ਹਨ ਕਿ :

## ਹਮ ਚਾਕਰ ਗੋਬਿੰਦ ਕੇ; ਠਾਕੁਰੁ ਮੇਰਾ ਭਾਰਾ ॥

ਹਮ = ਅਸੀਂ ਗੋਬਿੰਦ = ਪਰਮੇਸ਼ਰ ਕੇ = ਦੇ ਚਾਕਰ = ਸੇਵਕ, ਨੌਕਰ ਹਾਂ ਅਤੇ ਮੇਰਾ = ਸਾਡਾ ਠਾਕੁਰੁ = ਸੁਆਮੀ ਭਾਰਾ, ਅਧਿਸ਼ਠਾਨ ਰੂਪ ਹੈ।

## ਕਰਨ ਕਰਾਵਨ ਸਗਲ ਬਿਧਿ; ਸੋ ਸਤਿਗੁਰੂ ਹਮਾਰਾ ॥੧॥ਰਹਾਉ॥

ਜੋ ਸਗਲ = ਸਾਰੇ ਬਿਧਿ = ਤਰੀਕਿਆਂ ਨਾਲ ਸਭ ਕਾਰਜਾਂ ਨੂੰ ਕਰਨ ਤੇ ਕਰਾਵਨ = ਕਰਾਉਣ ਵਾਲਾ ਹੈ, ਸੋ = ਉਹ ਹਮਾਰਾ = ਸਾਡਾ ਸਤਿਗੁਰੂ = ਸੱਚਾ ਗੁਰੂ ਹੈ ॥੧॥ਰਹਾਉ॥

## ਦੂਜਾ ਨਾਹੀ ਅਉਰੁ ਕੋ; ਤਾ ਕਾ ਭਉ ਕਰੀਐ ॥

ਉਸ ਪਰਮੇਸ਼ਰ ਤੋਂ ਬਿਨਾਂ ਦੂਜਾ = ਦੂਸਰਾ ਅਉਰੁ = ਹੋਰ ਕੋ = ਕੋਈ ਨਹੀਂ ਹੈ, ਤਾ = ਤਦ ਫਿਰ ਕਾ = ਕਿਸ ਦਾ ਭਉ = ਡਰ ਕਰੀਐ = ਕਰਨਾ ਹੈ **ਵਾ:** ਤਾ = ਤਿਸ ਪਰਮੇਸ਼ਰ ਕਾ = ਦਾ ਹੀ ਭਉ = ਭੈ ਧਾਰਨ ਕਰੀਏ।

**[ਅੰਗ ੪੦੦]**

## ਗੁਰ ਸੇਵਾ ਮਹਲੁ ਪਾਈਐ; ਜਗੁ ਦੁਤਰੁ ਤਰੀਐ ॥੨॥

ਗੁਰ = ਸਤਿਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਕਰਕੇ ਸਚਖੰਡ, ਸਰੂਪ ਰੂਪ ਮਹੱਲ ਪਾਈਐ = ਪ੍ਰਾਪਤ ਕਰੀਦਾ ਹੈ ਅਤੇ ਜੋ ਜਗੁ = ਸੰਸਾਰ-ਸਮੁੰਦਰ ਦੁਤਰੁ = ਤਰਨਾ ਕਠਨ ਹੈ, ਉਹ ਤਰੀਐ = ਤਰ ਜਾਈਦਾ ਹੈ ਭਾਵ ਮੁਕਤ ਹੋ ਜਾਈਦਾ ਹੈ ॥੨॥

## ਦ੍ਰਿਸਟਿ ਤੇਰੀ ਸੁਖੁ ਪਾਈਐ; ਮਨ ਮਾਹਿ ਨਿਧਾਨਾ ॥

ਹੇ ਮਹਾਰਾਜ! ਤੇਰੀ = ਤੁਹਾਡੀ ਕ੍ਰਿਪਾ ਦ੍ਰਿਸਟਿ = ਦ੍ਰਿਸ਼ਟੀ ਕਰਕੇ ਸਾਰੇ ਸੁਖ ਪਾਈਐ = ਪ੍ਰਾਪਤ ਕਰ ਲਈਦੇ ਹਨ ਅਤੇ ਮਨ = ਹਿਰਦੇ ਮਾਹਿ = ਵਿਚ ਨਿੱਧੀਆਂ ਦਾ ਨਿਧਾਨਾ = ਖ਼ਜ਼ਾਨਾ ਮਿਲਦਾ ਹੈ।

## ਜਾ ਕਉ ਤੁਮ ਕਿਰਪਾਲ ਭਏ; ਸੇਵਕ ਸੇ ਪਰਵਾਨਾ ॥੩॥

ਹੇ ਮਹਾਰਾਜ! ਜਾ = ਜਿਨ੍ਹਾਂ ਕਉ = ਤਾਈਂ ਤੁਮ = ਤੁਸੀਂ ਕਿਰਪਾਲ = ਕ੍ਰਿਪਾਲੂ ਭਏ = ਹੋਏ ਹੋ, ਸੇ = ਉਹ ਸੇਵਕ = ਦਾਸ ਲੋਕ ਪ੍ਰਲੋਕ ਵਿਚ ਪਰਵਾਨਾ = ਪ੍ਰਮਾਣਨੀਕ ਹਨ ॥੩॥

## ਅੰਮ੍ਰਿਤ ਰਸੁ ਹਰਿ ਕੀਰਤਨੋ; ਕੋ ਵਿਰਲਾ ਪੀਵੈ ॥

ਹਰਿ = ਪਰਮੇਸ਼ਰ ਦਾ ਕੀਰਤਨੋ = ਜਸ ਰੂਪੀ ਅੰਮ੍ਰਿਤ = ਅਮਰ ਕਰਨ ਵਾਲਾ ਨਾਮ, ਗਿਆਨ ਰਸ ਕੋ = ਕੋਈ ਵਿਰਲਾ = ਟਾਵਾਂ ਹੀ ਗੁਰਮੁਖ ਜਨ ਪੀਵੈ = ਪੀਂਦਾ ਹੈ।

## ਵਜਹੁ ਨਾਨਕ ਮਿਲੈ ਏਕੁ ਨਾਮੁ; ਰਿਦ ਜਪਿ ਜਪਿ ਜੀਵੈ ॥੪॥੧੪॥੧੧੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਨੂੰ ਤਾਂ ਤੇਰੇ ਏਕੁ = ਇਕ ਨਾਮ ਦਾ ਹੀ ਵਜਹੁ = ਰੋਜ਼ੀਨਾ ਮਿਲੈ = ਮਿਲਣਾ ਕਰੇ, ਜੋ ਆਪਣੇ ਰਿਦ = ਹਿਰਦੇ ਵਿਚ ਜਪ ਜਪ ਕੇ ਜੀਵੈ = ਜਿਉਂਦੇ ਹੋਈਏ ॥੪॥੧੪॥੧੧੬॥

## ਆਸਾ ਮਹਲਾ ੫ ॥
## ਜਾ ਪ੍ਰਭ ਕੀ ਹਉ ਚੇਰੁਲੀ; ਸੋ ਸਭ ਤੇ ਊਚਾ ॥

ਹੇ ਸਖੀ! ਜਾ = ਜਿਸ ਪ੍ਰਭ = ਪਰਮੇਸ਼ਰ ਕੀ = ਦੀ ਹਉ = ਮੈਂ ਚੇਰੁਲੀ = ਦਾਸੀ ਬਣੀ ਹਾਂ, ਸੋ = ਉਹ ਸਭ = ਸਾਰਿਆਂ ਤੇ = ਤੋਂ ਊਚਾ = ਵੱਡਾ ਹੈ।

## ਸਭੁ ਕਿਛੁ ਤਾ ਕਾ ਕਾਂਢੀਐ; ਥੋਰਾ ਅਰੁ ਮੂਚਾ ॥੧॥

ਚਾਹੇ ਥੋਰਾ = ਥੋੜ੍ਹਾ ਹੈ ਅਰੁ = ਅਤੇ ਚਾਹੇ ਮੂਚਾ = ਬਹੁਤ ਹੈ, ਅਸੀਂ ਤਾਂ ਸਭੁ = ਸਾਰਾ ਕਿਛੁ = ਕੁਝ ਤਾ = ਉਸ ਪਰਮੇਸ਼ਰ ਕਾ = ਦਾ ਹੀ ਕਾਂਢੀਐ = ਕਹੀਦਾ ਹੈ, ਭਾਵ ਸਭ ਕੁਝ ਪਰਮੇਸ਼ਰ ਦਾ ਹੀ ਹੈ ॥੧॥

## ਜੀਅ ਪ੍ਰਾਨ ਮੇਰਾ ਧਨੋ; ਸਾਹਿਬ ਕੀ ਮਨੀਆ ॥

ਮੇਰਾ = ਸਾਡਾ ਜੀਅ = ਹਿਰਦਾ, ਜ਼ਿੰਦਗੀ, ਪ੍ਰਾਨ = ਸੁਆਸ, ਧਨੋ = ਧਨ ਆਦਿਕ ਵੀ ਅਤੇ ਮੈਂ ਵੀ ਆਪਣੇ ਆਪ ਨੂੰ ਸਾਹਿਬ = ਮਾਲਕ ਪਰਮੇਸ਼ਰ ਕੀ = ਦੀ ਹੀ ਦਾਸੀ ਮਨੀਆ = ਮੰਨਦੀ ਹਾਂ।

## ਨਾਮਿ ਜਿਸੈ ਕੈ ਊਜਲੀ; ਤਿਸੁ ਦਾਸੀ ਗਨੀਆ ॥੧॥ਰਹਾਉ॥

ਜਿਸੈ = ਜਿਸ ਪਰਮੇਸ਼ਰ ਕੈ = ਦੇ ਨਾਮ ਕਰਕੇ ਮੇਰੀ ਬੁੱਧ ਊਜਲੀ = ਉੱਜਲੀ ਭਾਵ ਆਤਮ ਵਿਸ਼ੈਣੀ ਹੋ ਗਈ ਹੈ, ਮੈਂ ਆਪਣੇ ਆਪ ਨੂੰ ਤਿਸੁ = ਉਸ ਪਰਮੇਸ਼ਰ ਦੀ ਦਾਸੀ = ਚੇਲੀ ਗਨੀਆ = ਗਿਣਦੀ ਹਾਂ ॥੧॥ਰਹਾਉ॥

## ਵੇਪਰਵਾਹੁ ਅਨੰਦਮੈ; ਨਾਉ ਮਾਣਕ ਹੀਰਾ ॥

(**ਅਨੰਦ-ਮੈ** ਬੋਲੋ)

ਹੇ ਵੇਪਰਵਾਹੁ = ਇੱਛਾ ਤੋਂ ਰਹਿਤ ਤੇ ਅਨੰਦਮੈ = ਅਨੰਦ ਸਰੂਪ ਪਰਮੇਸ਼ਰ ਤੁਹਾਡਾ ਨਾਉ = ਨਾਮ ਸ੍ਰਵਣ ਕਰਨ ਰੂਪ ਮਾਣਕ ਅਤੇ ਨਿਧਿਆਸਣ ਕਰਨ ਰੂਪ ਹੀਰਾ ਹੈ।

## ਰਜੀ ਧਾਈ ਸਦਾ ਸੁਖੁ; ਜਾ ਕਾ ਤੂੰ ਮੀਰਾ ॥੨॥

(**ਰੱਜੀ** ਬੋਲੋ)

ਹੇ ਮਹਾਰਾਜ ! ਜਾ = ਜਿਨ੍ਹਾਂ ਕਾ = ਦਾ ਤੂੰ ਮੀਰਾ = ਪਾਤਸ਼ਾਹ ਹੈਂ, ਉਨ੍ਹਾਂ ਦੀ ਬਿਰਤੀ ਸੰਸਾਰ ਦੇ ਪਦਾਰਥਾਂ ਵਿਚ ਧਾਈ = ਦੌੜਨ ਵੱਲੋਂ ਰਜੀ = ਰੱਜ ਗਈ ਹੈ ਅਤੇ ਉਨ੍ਹਾਂ ਨੂੰ ਸਦਾ = ਹਮੇਸ਼ਾਂ ਸੁਖੁ = ਅਨੰਦ ਦੀ ਪ੍ਰਾਪਤੀ ਹੋ ਗਈ ਹੈ ॥੨॥

## ਸਖੀ ਸਹੇਰੀ ਸੰਗ ਕੀ; ਸੁਮਤਿ ਦ੍ਰਿੜਾਵਉ ॥

ਜੋ ਮੇਰੇ ਸੰਗ = ਸਾਥ ਕੀ = ਦੀਆਂ ਸ਼ਰਧਾ ਵਾਲੀਆਂ ਸਖੀਆਂ ਤੇ ਭਗਤੀ ਵਾਲੀਆਂ ਸਹੇਰੀ = ਸਹੇਲੀਆਂ ਹਨ, ਉਨ੍ਹਾਂ ਸਾਰੀਆਂ ਨੂੰ ਇਹੀ ਸੁਮਤਿ = ਸ੍ਰੇਸ਼ਟ ਮੱਤ ਦ੍ਰਿੜਾਵਉ = ਦ੍ਰਿੜ੍ਹ ਕਰਾਉਂਦੀ ਹਾਂ ਕਿ :

## ਸੇਵਹੁ ਸਾਧੂ ਭਾਉ ਕਰਿ; ਤਉ ਨਿਧਿ ਹਰਿ ਪਾਵਉ ॥੩॥

ਹੇ ਸਖੀਓ ! ਭਾਉ = ਪ੍ਰੇਮ ਕਰਿ = ਕਰਕੇ ਸਾਧੂ = ਮਹਾਤਮਾ ਜਨਾਂ ਦੀ ਸੇਵਹੁ = ਸੇਵਾ ਕਰੋ, ਤਉ = ਤਦ ਹਰਿ = ਹਰੀ ਰੂਪ ਨਿਧਿ = ਖ਼ਜ਼ਾਨਾ ਪਾਵਉ = ਪਾ ਲਵੋਗੀਆਂ ॥੩॥

## ਸਗਲੀ ਦਾਸੀ ਠਾਕੁਰੈ; ਸਭ ਕਹਤੀ ਮੇਰਾ ॥

ਸਗਲੀ = ਸਾਰੀਆਂ ਠਾਕੁਰੈ = ਸੁਆਮੀ ਪਰਮੇਸ਼ਰ ਦੀਆਂ ਦਾਸੀਆਂ ਹਨ, ਉਸ ਨੂੰ ਸਭ = ਸਾਰੀਆਂ ਮੇਰਾ = ਆਪਣਾ ਕਹਤੀ = ਕਹਿੰਦੀਆਂ ਹਨ।

## ਜਿਸਹਿ ਸੀਗਾਰੇ ਨਾਨਕਾ; ਤਿਸੁ ਸੁਖਹਿ ਬਸੇਰਾ ॥੪॥੧੫॥੧੧੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸਹਿ = ਜਿਸ ਨੂੰ ਪਰਮੇਸ਼ਰ ਨੇ ਆਪ ਸ਼ੁਭ ਗੁਣਾਂ ਸਹਿਤ ਸੀਗਾਰੇ = ਸ਼ਿੰਗਾਰਨਾ ਕੀਤਾ ਹੈ, ਤਿਸੁ = ਉਸ ਦਾ ਸੁਖਹਿ = ਸੁਖ ਸਰੂਪ ਵਿਚ ਬਸੇਰਾ = ਵੱਸਣਾ ਹੁੰਦਾ ਹੈ ॥੪॥੧੫॥੧੧੭॥

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਸ੍ਰੇਸ਼ਟ ਸ਼ਿੰਗਾਰ ਬਾਰੇ ਦੱਸਦੇ ਹੋਏ ਜਗਿਆਸੂ ਨੂੰ ਸ਼ੁਭ ਸਿੱਖਿਆ ਦਿੰਦੇ ਹਨ :

## ਸੰਤਾ ਕੀ ਹੋਇ ਦਾਸਰੀ; ਏਹੁ ਅਚਾਰਾ ਸਿਖੁ ਰੀ ॥

ਰੀ = ਹੇ ਜਗਿਆਸੂ ਸਖੀ ! ਜੋ ਸੰਤਾ = ਸ੍ਰੇਸ਼ਟ ਮਹਾਤਮਾ ਜਨਾਂ ਕੀ = ਦੀ ਦਾਸਰੀ = ਦਾਸੀ ਹੋਇ = ਹੋਣਾ ਹੈ, ਏਹੁ = ਇਹ ਅਚਾਰਾ = ਸ੍ਰੇਸ਼ਟਾਚਾਰ ਕਰਤੱਵਯ ਸਿੱਖ ਲੈਣਾ ਕਰ।

## ਸਗਲ ਗੁਣਾ ਗੁਣ ਊਤਮੋ; ਭਰਤਾ ਦੂਰਿ ਨ ਪਿਖੁ ਰੀ ॥੧॥

ਰੀ = ਹੇ ਸਖੀ ਸਗਲ = ਸਾਰੇ ਗੁਣਾਂ ਵਿੱਚੋਂ ਇਹ ਊਤਮੋ = ਉੱਤਮ ਸ੍ਰੇਸ਼ਟ ਗੁਣ ਹੈ ਕਿ ਆਪਣੇ ਭਰਤਾ = ਪਤੀ ਵਾਹਿਗੁਰੂ ਨੂੰ ਦੂਰਿ = ਪਰ੍ਹੇ ਨਾ ਪਿਖੁ = ਵੇਖਣਾ ਕਰ ਭਾਵ ਹਰ ਸਮੇਂ ਅੰਗ-ਸੰਗ ਜਾਨਣਾ ਕਰ ॥੧॥

## ਇਹੁ ਮਨੁ ਸੁੰਦਰਿ ਆਪਣਾ; ਹਰਿ ਨਾਮਿ ਮਜੀਠੈ ਰੰਗਿ ਰੀ ॥

ਰੀ = ਹੇ ਸਖੀ ! ਇਹ ਜੋ ਤੇਰਾ ਆਪਣਾ ਸੁੰਦਰਿ = ਸੋਹਣਾ ਮਨ ਰੂਪੀ ਸਫ਼ੈਦ ਬਸਤਰ ਹੈ। ਇਸ ਨੂੰ ਹਰਿ = ਪਰਮੇਸ਼ਰ ਦੇ ਨਾਮ ਰੂਪੀ ਮਜੀਠ ਰੰਗ ਵਿਚ ਰੰਗਿ = ਰੰਗਣਾ ਕਰ, ਜਿਸ ਕਰਕੇ ਤੈਨੂੰ ਭਗਤੀ ਦਾ ਗਾੜ੍ਹਾ ਰੰਗ ਚੜ੍ਹ ਜਾਏਗਾ।

## ਤਿਆਗਿ ਸਿਆਣਪ ਚਾਤੁਰੀ; ਤੂੰ ਜਾਣੁ ਗੁਪਾਲਹਿ ਸੰਗਿ ਰੀ ॥੧॥ਰਹਾਉ॥

ਰੀ = ਹੇ ਸਖੀ ! ਆਪਣੀ ਬੁੱਧੀ ਦੀ ਸਿਆਣਪ ਤੇ ਵਾਕਾਂ ਦੀ ਚਾਤੁਰੀ = ਚਲਾਕੀ ਤਿਆਗਿ = ਛੱਡ ਕੇ ਤੂੰ ਗੁਪਾਲਹਿ = ਪਰਮੇਸ਼ਰ ਨੂੰ ਆਪਣੇ ਸੰਗਿ = ਸਾਥ ਜਾਣੁ = ਜਾਨਣਾ ਕਰ ॥੧॥ਰਹਾਉ॥

## ਭਰਤਾ ਕਹੈ ਸੁ ਮਾਨੀਐ; ਏਹੁ ਸੀਗਾਰੁ ਬਣਾਇ ਰੀ ॥

ਰੀ = ਹੇ ਸਖੀ ! ਭਰਤਾ = ਪਤੀ ਪਰਮੇਸ਼ਰ ਜੋ ਵੀ ਕਹੈ = ਆਖਦਾ ਭਾਵ ਆਗਿਆ ਕਰਦਾ ਹੈ, ਸੁ = ਉਸ ਨੂੰ ਸਿਰ ਮੱਥੇ ਮਾਨੀਐ = ਮੰਨਣਾ ਕਰ, ਏਹੁ = ਇਹੁ ਹੀ ਸੀਗਾਰੁ = ਸੋਹੱਪਣ ਬਣਾਇ = ਬਣਾਉਣਾ ਕਰ।

## ਦੂਜਾ ਭਾਉ ਵਿਸਾਰੀਐ; ਏਹੁ ਤੰਬੋਲਾ ਖਾਇ ਰੀ ॥੨॥

ਰੀ = ਹੇ ਸਖੀ ! ਦੂਜਾ ਭਾਉ = ਦ੍ਵੈਤ ਭਾਵ ਨੂੰ ਜਾਂ ਦੂਜੀ ਮਾਇਆ ਦੇ ਪਦਾਰਥਾਂ ਵਿਚ ਭਾਉ = ਪ੍ਰੇਮ ਲਾਉਣ ਨੂੰ ਵਿਸਾਰੀਐ = ਭੁਲਾ ਦੇ, ਏਹੁ = ਇਹੁ ਹੀ ਤੰਬੋਲਾ = ਪਾਨ ਦਾ ਬੀੜਾ ਖਾਇ = ਖਾਣਾ ਕਰ ॥੨॥

## ਗੁਰ ਕਾ ਸਬਦੁ ਕਰਿ ਦੀਪਕੋ; ਇਹ ਸਤ ਕੀ ਸੇਜ ਬਿਛਾਇ ਰੀ ॥

ਰੀ = ਹੇ ਸਖੀ ! ਗੁਰੂ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਹੀ ਦੀਪਕੋ = ਦੀਵਾ ਬਣਾਉਣਾ ਕਰ, ਅਤੇ ਜੋ ਸਤ ਪ੍ਰਤੱਗੀ ਹੋਣਾ ਹੈ ਜਾਂ ਸਤਿ ਸੰਤੋਖ ਆਦਿਕ ਗੁਣਾਂ ਨੂੰ ਧਾਰਨਾ ਹੈ, ਇਨ੍ਹਾਂ ਸ਼ੁਭ ਗੁਣਾਂ ਕੀ = ਦੀ ਸੇਜਾ ਬਿਛਾਇ = ਵਿਛਾਉਣਾ ਕਰ।

## ਆਠ ਪਹਰ ਕਰ ਜੋੜਿ ਰਹੁ; ਤਉ ਭੇਟੈ ਹਰਿ ਰਾਇ ਰੀ ॥੩॥

ਰੀ = ਹੇ ਸਖੀ ! ਅੱਠੇ ਪਹਿਰ ਪ੍ਰਤੱਖ ਜਾਂ ਮਨ ਬੁੱਧ ਰੂਪੀ ਕਰ = ਹੱਥ ਜੋੜ ਕੇ ਲਿਵ ਲਾ ਕੇ ਰਹੁ = ਰਹਿਣਾ ਕਰ, ਤਉ = ਤਦ ਰਾਇ = ਰਾਜਾ ਰੂਪ ਹਰਿ = ਪਰਮਾਤਮਾ ਭੇਟੈ = ਮਿਲ ਪਵੇਗਾ ॥੩॥

## ਤਿਸ ਹੀ ਚਜੁ ਸੀਗਾਰੁ ਸਭੁ; ਸਾਈ ਰੂਪਿ ਅਪਾਰਿ ਰੀ ॥

ਰੀ = ਹੇ ਸਖੀ ! ਤਿਸ = ਉਸ ਦਾ ਹੀ ਸਭੁ = ਸਾਰਾ ਗਿਆਨ ਰੂਪੀ ਚਜੁ = ਢੰਗ ਅਤੇ ਸਾਧਨਾ ਦਾ

ਸੀਗਾਰੁ = ਸੋਹੱਪਣ ਹੈ, ਸਾਈ = ਉਹੀ ਅਪਾਰ ਰੂਪ ਵਾਲੀ ਹੈ **ਵਾ:** ਦਿਲ ਦੀ ਸਫ਼ਾਈ ਵਾਲੀ ਰੂਪਿ = ਸਰੂਪ ਵਾਲੀ ਅਤੇ ਅਪਾਰਿ = ਬੇਅੰਤ, ਪਾਰਾਵਾਰ ਤੋਂ ਰਹਿਤ ਪ੍ਰਭੂ ਦੀ ਪ੍ਰਾਪਤੀ ਵਾਲੀ ਹੈ।

## ਸਾਈ ਸੋੁਹਾਗਣਿ ਨਾਨਕਾ; ਜੋ ਭਾਣੀ ਕਰਤਾਰਿ ਰੀ ॥੪॥੧੬॥੧੧੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਰੀ = ਹੇ ਜਗਿਆਸੂ ਰੂਪ ਸਖੀ! ਸਾਈ = ਉਹੋ ਹੀ ਸੋੁਹਾਗਣਿ = ਸੁਹਾਗਵੰਤੀ, ਪਰਮੇਸ਼ਰ ਦੇ ਅਨੰਦ ਵਾਲੀ ਹੈ, ਜੋ = ਜਿਹੜੀ ਕਰਤਾਰਿ = ਪਰਮੇਸ਼ਰ ਨੂੰ ਭਾਣੀ = ਭਾਅ ਗਈ ਹੈ ॥੪॥੧੬॥੧੧੮॥

## ਆਸਾ ਮਹਲਾ ੫ ॥

## ਡੀਗਨ ਡੋਲਾ ਤਊ ਲਉ; ਜਉ ਮਨ ਕੇ ਭਰਮਾ ॥

ਹੇ ਭਾਈ ! ਜੀਵਾਂ ਦਾ ਡੀਗਨ ਡੋਲਾ = ਡਾਵਾਂ ਡੋਲ ਹੋਣਾ ਤਊ = ਤਦ ਲਉ = ਤਕ ਹੀ ਹੈ, ਜਉ = ਜਦ ਤੱਕ ਮਨ = ਚਿੱਤ ਕੇ = ਦੇ ਅੰਦਰ ਭਰਮਾ = ਸੰਸੇ ਪਏ ਹੋਏ ਹਨ।

## ਭ੍ਰਮ ਕਾਟੇ ਗੁਰਿ ਆਪਣੈ; ਪਾਏ ਬਿਸਰਾਮਾ ॥੧॥

ਸਾਡੇ ਆਪਣੇ ਗੁਰਿ = ਸਤਿਗੁਰਾਂ ਨੇ ਸਾਰੇ ਭ੍ਰਮ = ਭਰਮ, ਸੰਸੇ ਕਾਟੇ = ਕੱਟ ਦਿੱਤੇ ਹਨ, ਇਸ ਕਰਕੇ ਹੁਣ ਅਸੀਂ ਵਾਹਿਗੁਰੂ ਦੇ ਸਰੂਪ ਵਿਚ ਬਿਸਰਾਮਾ = ਵਿਸ਼ਰਾਮ ਪਾਏ = ਪਾ ਲਿਆ ਹੈ ॥੧॥

## ਓਇ ਬਿਖਾਦੀ ਦੋਖੀਆ; ਤੇ ਗੁਰ ਤੇ ਹੂਟੇ ॥

ਓਇ = ਉਹ ਜੋ ਕਾਮਾਦਿਕ ਬਿਖਾਦੀ = ਝਗੜਾ ਕਰਨ ਵਾਲੇ ਸਨ ਅਤੇ ਇੰਦ੍ਰੇ ਜਾਂ ਸ਼ਬਦਾਦਿ ਦੋਖੀਆ = ਦੋਸ਼ੀ, ਦੁਸ਼ਟ ਵੈਰੀ ਸਨ, ਤੇ = ਉਹ ਸਾਰੇ ਗੁਰ = ਸਤਿਗੁਰਾਂ ਦੀ ਕ੍ਰਿਪਾ ਕਰਨ ਤੇ = ਤੋਂ ਹੂਟੇ = ਹੰਭ ਗਏ, ਹਟ ਗਏ ਹਨ।

## ਹਮ ਛੂਟੇ ਅਬ ਉਨ੍ਾ ਤੇ; ਓਇ ਹਮ ਤੇ ਛੂਟੇ ॥੧॥ਰਹਾਉ॥

ਅਬ = ਹੁਣ ਹਮ = ਅਸੀਂ ਉਨ੍ਹਾਂ ਕਾਮਾਦਿਕਾਂ ਤੇ = ਤੋਂ ਗੁਰਾਂ ਦੀ ਕ੍ਰਿਪਾ ਕਰਕੇ ਛੂਟੇ = ਛੁੱਟ ਗਏ ਹਾਂ ਅਤੇ ਓਇ = ਉਹ ਵਿਕਾਰ ਹਮ = ਸਾਡੇ ਤੇ = ਤੋਂ ਛੂਟੇ = ਛੁੱਟ ਗਏ ਹਨ ॥੧॥ਰਹਾਉ॥

## ਮੇਰਾ ਤੇਰਾ ਜਾਨਤਾ; ਤਬ ਹੀ ਤੇ ਬੰਧਾ ॥

ਜਦੋਂ ਤਕ ਇਹ ਜੀਵ ਮੇਰਾ ਤੇਰਾ ਜਾਨਤਾ = ਜਾਣਦਾ ਸੀ, ਤਬ = ਤਦੋਂ ਤੇ = ਤੋਂ ਹੀ ਇਕ ਜੰਮਣ ਮਰਣ ਦੇ ਬੰਧਾ = ਬੰਧਨਾਂ ਵਿਚ ਬੱਝਾ ਹੋਇਆ ਸੀ।

## ਗੁਰਿ ਕਾਟੀ ਅਗਿਆਨਤਾ; ਤਬ ਛੁਟਕੇ ਫੰਧਾ ॥੨॥

ਜਦੋਂ ਗੁਰਿ = ਸਤਿਗੁਰਾਂ ਨੇ ਗਿਆਨ ਰੂਪੀ ਕਿਰਪਾਨ ਨਾਲ ਅਗਿਆਨਤਾ = ਅਗਿਆਨਤਾਈ ਕਾਟੀ = ਕੱਟ ਦਿੱਤੀ, ਤਬ = ਤਦੋਂ ਸਾਰੇ ਫੰਧਾ = ਫਾਹੇ ਛੁਟਕੇ = ਛੁੱਟ ਗਏ ॥੨॥

## ਜਬ ਲਗੁ ਹੁਕਮੁ ਨ ਬੂਝਤਾ; ਤਬ ਹੀ ਲਉ ਦੁਖੀਆ ॥

ਜਬ = ਜਦ ਲਗੁ = ਤਕ ਜੀਵ ਪਰਮੇਸ਼ਰ ਦਾ ਹੁਕਮੁ = ਭਾਣਾ ਸਤਿਗੁਰਾਂ ਦੁਆਰਾ ਬੂਝਤਾ = ਬੁੱਝਦਾ ਪਛਾਣਦਾ ਨਹੀਂ ਹੈ, ਤਬ = ਤਦੋਂ ਲਉ = ਤਕ ਹੀ ਇਹ ਦੁਖੀਆ = ਦੁਖੀ ਰਹਿੰਦਾ ਹੈ।

## ਗੁਰ ਮਿਲਿ ਹੁਕਮੁ ਪਛਾਣਿਆ; ਤਬ ਹੀ ਤੇ ਸੁਖੀਆ ॥੩॥

ਜਦੋਂ ਗੁਰ = ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰਕੇ ਪਰਮੇਸ਼ਰ ਦਾ ਹੁਕਮੁ = ਭਾਣਾ ਪਛਾਣਿਆ = ਪਛਾਣ ਲਿਆ, ਤਬ = ਤਦੋਂ ਤੇ = ਤੋਂ ਹੀ ਸੁਖੀਆ = ਸੁਖੀ ਹੋ ਗਏ ਹਾਂ ॥੩॥

## ਨਾ ਕੋ ਦੁਸਮਨੁ ਦੋਖੀਆ; ਨਾਹੀ ਕੋ ਮੰਦਾ ॥

ਹੁਣ ਨਾ ਹੀ ਕੋ = ਕੋਈ ਕਾਮਾਦਿਕ ਦੁਸਮਨੁ = ਵੈਰੀ, ਨਾ ਹੀ ਇੰਦ੍ਰੇ, ਸ਼ਬਦਾਦਿ ਰੂਪੀ ਦੋਖੀਆ = ਦੋਸ਼ੀ ਅਤੇ ਨਾਹੀ = ਨਹੀਂ ਕੋ = ਕੋਈ ਮੰਦਾ = ਭੈੜਾ ਸੰਕਲਪ ਰਿਹਾ ਹੈ **ਵਾ:** ਨਾ ਹੀ ਕੋਈ ਮੰਦਾ = ਬੁਰਾ ਪ੍ਰਤੀਤ ਹੁੰਦਾ ਹੈ।

## ਗੁਰ ਕੀ ਸੇਵਾ ਸੇਵਕੋ; ਨਾਨਕ ਖਸਮੈ ਬੰਦਾ ॥੪॥੧੭॥੧੧੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੁਣ ਗੁਰ = ਗੁਰੂ ਸਾਹਿਬ ਜੀ = ਦੀ ਸੇਵਾ = ਟਹਿਲ ਕਰਨ ਵਾਲਾ ਸੇਵਕੋ = ਦਾਸ ਹਾਂ ਤੇ ਖਸਮੈ = ਮਾਲਕ ਪਰਮੇਸ਼ਰ ਦਾ ਬੰਦਾ = ਗ਼ੁਲਾਮ ਹਾਂ ॥੪॥੧੭॥੧੧੯॥

## ਆਸਾ ਮਹਲਾ ੫ ॥

## ਸੂਖ ਸਹਜ ਆਨਦੁ ਘਣਾ; ਹਰਿ ਕੀਰਤਨੁ ਗਾਉ ॥

ਹਰਿ = ਪਰਮੇਸ਼ਰ ਦਾ ਕੀਰਤਨੁ = ਜੱਸ ਗਾਉ = ਗਾਉਣ ਕਰਕੇ ਸਹਜ = ਸੁਭਾਵਿਕ ਹੀ ਸੂਖ = ਸੁਖ ਸਰੂਪ ਦਾ ਘਣਾ = ਬਹੁਤ ਆਨਦੁ = ਸੁੱਖ ਪ੍ਰਾਪਤ ਹੁੰਦਾ ਹੈ।

## ਗਰਹ ਨਿਵਾਰੇ ਸਤਿਗੁਰੂ; ਦੇ ਅਪਣਾ ਨਾਉ ॥੧॥

ਸਤਿਗੁਰੂ = ਸੱਚੇ ਗੁਰੂ ਸਾਹਿਬ ਜੀ ਨੇ ਆਪਣਾ ਨਾਉ = ਨਾਮ ਦੇ ਕੇ ਸਾਰੇ ਰਾਹੂ ਕੇਤੂ ਆਦਿ ਗਰਹ = ਗ੍ਰਹਿ ਨਿਵਾਰੇ = ਨਵਿਰਤ ਕਰ ਦਿੱਤੇ ਹਨ, **ਵਾ:** ਗਲ ਵਿਚ ਪੈਣ ਵਾਲੇ ਜਮਾਂ ਦੇ ਗਰਹ = ਫਾਹੇ ਕੱਟ ਦਿੱਤੇ ਹਨ ॥੧॥

**[ਅੰਗ ੪੦੧]**

## ਬਲਿਹਾਰੀ ਗੁਰ ਆਪਣੇ; ਸਦ ਸਦ ਬਲਿ ਜਾਉ ॥

ਮੈਂ ਆਪਣੇ ਗੁਰੂ ਤੋਂ ਬਲਿਹਾਰੀ = ਸਦਕੇ ਜਾਂਦਾ ਹਾਂ, ਸਦ ਸਦ = ਹਮੇਸ਼ਾਂ ਹਮੇਸ਼ਾਂ ਮਨ, ਬਾਣੀ ਸਰੀਰ ਕਰਕੇ ਬਲਿ = ਕੁਰਬਾਨ ਜਾਉ = ਜਾਂਦਾ ਹਾਂ।

## ਗੁਰੂ ਵਿਟਹੁ ਹਉ ਵਾਰਿਆ; ਜਿਸੁ ਮਿਲਿ ਸਚੁ ਸੁਆਉ ॥੧॥ਰਹਾਉ॥

ਹਉ = ਮੈਂ ਆਪਣੇ ਗੁਰੂ ਸਾਹਿਬ ਵਿਟਹੁ = ਉੱਪਰੋਂ ਵਾਰਿਆ = ਬਲਿਹਾਰ ਜਾਂਦਾ ਹਾਂ, ਜਿਸ ਨੂੰ ਮਿਲ ਕਰਕੇ ਸਚੁ = ਸੱਚਾ ਸੁਆਉ = ਲਾਭ ਪ੍ਰਾਪਤ ਹੋਇਆ ਅਰਥਾਤ ਸੱਚਾ ਪ੍ਰਯੋਜਨ ਜੋ ਪਰਮਾਨੰਦ ਦੀ ਪ੍ਰਾਪਤੀ ਅਤੇ ਸੰਸਾਰ ਦੁਖ ਦੀ ਨਵਿਰਤੀ ਹੋਈ ਹੈ ॥੧॥ਰਹਾਉ॥

## ਸਗੁਨ ਅਪਸਗੁਨ ਤਿਸ ਕਉ ਲਗਹਿ; ਜਿਸੁ ਚੀਤਿ ਨ ਆਵੈ ॥

ਹੇ ਭਾਈ! ਇਹ ਸਗੁਨ = ਸ਼ੁਭ ਸ਼ਗਨ ਵੀ ਤਿਸ = ਉਸ ਪੁਰਸ਼ ਕਉ = ਨੂੰ ਅਪਸਗਨੁ = ਕੁਸ਼ਗਨ ਹੋ ਕੇ ਲਗਹਿ = ਲੱਗਦੇ ਹਨ, **ਵਾ:** ਚੰਗੇ ਸ਼ਗਨਾਂ ਅਤੇ ਮੰਦੇ ਸ਼ਗਨਾਂ ਦੀ ਵੀਚਾਰ ਉਸ ਨੂੰ ਲੱਗਦੀ ਹੈ ਜਿਸ ਨੂੰ ਪਰਮੇਸ਼ਰ ਦਾ ਨਾਮ ਚੀਤਿ = ਚੇਤੇ ਨਹੀਂ ਆਵੈ = ਆਉਂਦਾ।

## ਤਿਸੁ ਜਮੁ ਨੇੜਿ ਨ ਆਵਈ; ਜੋ ਹਰਿ ਪ੍ਰਭਿ ਭਾਵੈ ॥੨॥

ਜੋ ਪੁਰਖ ਹਰਿ = ਹਰੀ ਪ੍ਰਭਿ = ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ, ਤਿਸੁ = ਉਸ ਪੁਰਸ਼ ਦੇ ਜਮੁ = ਜਮਦੂਤ ਨੇੜਿ = ਨੇੜੇ ਵੀ ਨਹੀਂ ਆਵਈ = ਆਉਂਦਾ ॥੨॥

## ਪੁੰਨ ਦਾਨ ਜਪ ਤਪ ਜੇਤੇ; ਸਭ ਊਪਰਿ ਨਾਮੁ ॥

ਪੁੰਨ (ਕਿਸੇ ਪੁਰਬ ਦੇ ਦਿਨ ਕੋਈ ਵਸਤੂ ਦਾਨ ਵਿਚ ਦੇਣੀ) ਦਾਨ = ਖ਼ੈਰਾਤ, ਜਪ = ਮੰਤ੍ਰ ਪਾਠ, ਤਪ = ਤਪੱਸਿਆ, ਜਲ ਧਾਰੇ ਕਰਨੇ, ਧੂਣੀਆਂ ਆਦਿ ਤਾਉਣੀਆਂ ਆਦਿਕ ਜੇਤੇ = ਜਿਤਨੇ ਭੀ ਫੋਕਟ ਕਰਮ ਹਨ, ਇਨ੍ਹਾਂ ਸਭ = ਸਾਰਿਆਂ ਤੋਂ ਊਪਰਿ = ਉਤੇ ਭਾਵ ਸ਼ਿਰੋਮਣੀ, ਪਰਮੇਸ਼ਰ ਦਾ ਨਾਮ ਹੀ ਹੈ।

## ਹਰਿ ਹਰਿ ਰਸਨਾ ਜੋ ਜਪੈ; ਤਿਸੁ ਪੂਰਨ ਕਾਮੁ ॥੩॥

ਜੋ = ਜਿਹੜੇ ਪੁਰਸ਼ ਰਸਨਾ = ਜੀਭਾ ਕਰਕੇ ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਜਪੈ = ਜਪਦੇ ਹਨ, ਤਿਸੁ = ਉਨ੍ਹਾਂ ਦੇ ਸਾਰੇ ਕਾਮੁ = ਕੰਮ ਪੂਰਨ = ਪੂਰੇ ਹੋ ਜਾਂਦੇ ਹਨ ॥੩॥

## ਭੈ ਬਿਨਸੇ ਭ੍ਰਮ ਮੋਹ ਗਏ; ਕੋ ਦਿਸੈ ਨ ਬੀਆ ॥

ਉਨ੍ਹਾਂ ਦੇ ਸੱਤ ਪ੍ਰਕਾਰ ਦੇ ਭੈ = ਡਰ ਬਿਨਸੇ = ਨਾਸ਼ ਹੋ ਗਏ, ਪੰਜ ਪ੍ਰਕਾਰ ਦਾ ਭਰਮ ਅਤੇ ਮੋਹ ਆਦਿਕ ਵਿਕਾਰ ਵੀ ਗਏ = ਚਲੇ ਗਏ ਭਾਵ ਨਵਿਰਤ ਹੋ ਗਏ, ਉਨ੍ਹਾਂ ਨੂੰ ਪਰਮੇਸ਼ਰ ਤੋਂ ਬਿਨਾਂ ਕੋ = ਕੋਈ ਹੋਰ ਬੀਆ = ਦੂਸਰਾ ਨਹੀਂ ਦਿਸੈ = ਦਿਸਦਾ, ਭਾਵ ਸਭ ਵਿਚ ਉਸ ਚੇਤਨ ਸਰੂਪ ਨੂੰ ਹੀ ਵੇਖਦੇ ਹਨ।

## ਨਾਨਕ ਰਾਖੇ ਪਾਰਬ੍ਰਹਮਿ; ਫਿਰਿ ਦੂਖੁ ਨ ਥੀਆ ॥੪॥੧੯॥੧੨੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਾਰਬ੍ਰਹਮਿ = ਪਰਮੇਸ਼ਰ ਨੇ ਆਪਣੀ ਸ਼ਰਣ ਵਿਚ ਰਾਖੇ = ਰੱਖ ਲਏ ਹਨ, ਫਿਰ = ਮੁੜ ਕੇ ਉਨ੍ਹਾਂ ਨੂੰ ਜੰਮਣ ਮਰਣ ਆਦਿ ਦਾ ਦੂਖੁ = ਦੂਖ ਨਹੀਂ ਥੀਆ = ਹੋਵੇਗਾ ॥੪॥੧੯॥੧੨੦॥

## ਆਸਾ ਘਰੁ ੯ ਮਹਲਾ ੫

(**ਨਾਵਾਂ** ਬੋਲੋ)

ਆਸਾ ਰਾਗ ਦੇ ਨੌਵੇਂ ਘਰੁ = ਸੁਰਤਾਲ ਵਿਚ ਪੰਜਵੇਂ ਪਾਤਸ਼ਾਹ ਜੀ ਜਗਿਆਸੂ ਦੀ ਅਵਸਥਾ ਦੁਆਰਾ ਕਥਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅੱਦੁਤੀ ਸਰੂਪ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਚਿਤਵਉ ਚਿਤਵਿ ਸਰਬ ਸੁਖ ਪਾਵਉ; ਆਗੈ ਭਾਵਉ ਕਿ ਨ ਭਾਵਉ ॥

ਮੈਂ ਪਰਮੇਸ਼ਰ ਨੂੰ ਚਿਤਵਉ = ਚਿਤਵਦਾ ਹਾਂ ਕਿ ਚਿਤਵਿ = ਚੇਤੇ ਕਰਕੇ ਸਰਬ = ਸਾਰੇ ਸੁੱਖਾਂ ਨੂੰ ਪਾਵਉ = ਪ੍ਰਾਪਤ ਕਰ ਲਵਾਂਗਾ **ਵਾ:** ਚਿਤਵਉ = ਚਿਤਵਨੇ ਯੋਗ ਪਰਮੇਸ਼ਰ ਨੂੰ ਚੇਤੇ ਕਰਕੇ ਸਾਰੇ ਬੈਕੁੰਠ ਦੀਆਂ ਮੁਕਤੀਆਂ ਦੇ ਸੁਖ, ਸੱਤਾਂ ਭੂਮਿਕਾਵਾਂ ਦੇ ਸੁਖ ਪ੍ਰਾਪਤ ਕਰ ਲਵਾਂ, ਪਰ ਪਤਾ ਨਹੀਂ ਮੇਰਾ ਚਿੰਤਨ ਕਰਨਾ ਪਰਮੇਸ਼ਰ ਨੂੰ ਆਗੈ = ਅੱਗੇ ਭਾਵਉ = ਭਾਵੇਗਾ ਕਿ = ਜਾਂ ਨਹੀਂ ਭਾਵਉ = ਭਾਵੇਗਾ।

## ਏਕੁ ਦਾਤਾਰੁ ਸਗਲ ਹੈ ਜਾਚਿਕ; ਦੂਸਰ ਕੈ ਪਹਿ ਜਾਵਉ ॥੧॥

ਹੇ ਮਹਾਰਾਜ! ਤੂੰ ਏਕੁ = ਇੱਕੋ ਹੀ ਦਾਤਾਰੁ = ਦਾਤਾ ਹੈਂ ਅਤੇ ਬਾਕੀ ਸਗਲ = ਸਾਰੇ ਤੇਰੇ ਜਾਚਿਕ = ਮੰਗਤੇ ਹਨ, ਫਿਰ ਅਸੀਂ ਦੂਸਰ = ਦੂਜੇ ਹੋਰ ਕੈ = ਕਿਸ ਦੇ ਪਹਿ = ਪਾਸ ਜਾਵਉ = ਜਾਣਾ ਕਰੀਏ ॥੧॥

## ਹਉ ਮਾਗਉ ਆਨ; ਲਜਾਵਉ ॥

(**ਲੱਜਾਵਉ** ਬੋਲੋ)

ਜੇ ਹਉ = ਮੈਂ ਆਨ = ਹੋਰ ਕਿਸੇ ਦੇ ਕੋਲੋਂ ਮਾਗਉ = ਮੰਗਣਾ ਕਰਾਂ ਤਾਂ ਮੈਨੂੰ ਲਜਾਵਉ = ਸ਼ਰਮ ਆਉਂਦੀ ਹੈ। ਜੈਸਾ ਕਿ :

**ਮਾਗਉ ਕਾਹਿ ਰੰਕ ਸਭ ਦੇਖਉ ਤੁਮ ਹੀ ਤੇ ਮੇਰੋ ਨਿਸਤਾਰੁ ॥੧॥**

*(ਬਿਲਾਵਲੁ ਕਬੀਰ ਜੀ, ਅੰਗ ੮੫੬)*

## ਸਗਲ ਛਤ੍ਰਪਤਿ ਏਕੋ ਠਾਕੁਰੁ; ਕਉਨੁ ਸਮਸਰਿ ਲਾਵਉ ॥੧॥ਰਹਾਉ॥

ਸਗਲ = ਸਾਰਿਆਂ ਦਾ ਛਤ੍ਰਪਤਿ = ਚਕ੍ਰਵਰਤੀ ਪਾਤਸ਼ਾਹ ਪਰਮੇਸ਼ਰ ਹੀ ਏਕੋ = ਇਕ ਠਾਕੁਰੁ = ਸੁਆਮੀ ਹੈ, ਉਸ ਦੇ ਸਮਸਰਿ = ਬਰਾਬਰ ਕਉਨ = ਕਿਸ ਨੂੰ ਲਾਵਉ = ਲਾਉਣਾ ਕਰੀਏ ? ਕਿਉਂਕਿ ਬਾਕੀ ਸਾਰੇ ਆਪ ਦੇ ਦਰ ਦੇ ਮੰਗਤੇ ਹਨ ॥੧॥ਰਹਾਉ॥ ਜੈਸਾ ਕਿ :

**ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ ॥**
**ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ ॥** *(ਮਾਰੂ ਮਹਲਾ ੧, ਅੰਗ ੯੯੨)*

## ਊਠਉ ਬੈਸਉ ਰਹਿ ਭਿ ਨ ਸਾਕਉ; ਦਰਸਨੁ ਖੋਜਿ ਖੋਜਾਵਉ ॥

ਹੇ ਮਹਾਰਾਜ ! ਊਠਉ = ਉੱਠਦਿਆਂ, ਬੈਸਉ = ਬੈਠਦਿਆਂ **ਵਾ:** ਦੁਨੀਆਂ ਵੱਲੋਂ ਉੱਠਦੇ ਭਾਵ ਉਪਰਾਮ ਹੁੰਦੇ ਅਤੇ ਸਮਾਧੀ ਵਿਚ ਬੈਠਦੇ ਤੇਰੇ ਸਿਮਰਨ ਤੋਂ ਬਗ਼ੈਰ ਤੁਰੀਆ ਪਦ ਵਿਚ ਰਹਿ ਭਿ = ਵੀ ਨ = ਨਹੀਂ ਸਾਕਉ = ਸਕਦੇ **ਵਾ:** ਹੇ ਮਹਾਰਾਜ ! ਤੇਰਾ ਸਿਮਰਨ ਕਰਨ ਲਈ ਊਠਉ = ਉੱਠਦੇ ਹਾਂ, ਪਰ ਚਿੱਤ ਨਾ ਟਿਕਣ ਕਰਕੇ ਫਿਰ ਬੈਸਉ = ਬੈਠ ਜਾਂਦੇ ਹਾਂ ਕਿ ਤੁਸੀਂ ਕ੍ਰਿਪਾ ਕਰੋਗੇ ਤਾਂ ਜਪਾਂਗੇ, ਪਰ ਵਿਛੋੜੇ ਕਰਕੇ ਰਿਹਾ ਵੀ ਨਹੀਂ ਜਾਂਦਾ। ਤੁਹਾਡੇ ਦਰਸਨੁ = ਦੀਦਾਰ ਦੇ ਖੋਜਿ = ਖੋਜੀ ਹੋ ਕੇ ਖੋਜਾਵਉ = ਭਾਲ ਵਿਚ ਆਉਂਦੇ ਹਾਂ।

## ਬ੍ਰਹਮਾਦਿਕ ਸਨਕਾਦਿਕ ਸਨਕ ਸਨੰਦਨ ਸਨਾਤਨ ਸਨਤ ਕੁਮਾਰ; ਤਿਨ੍ ਕਉ ਮਹਲੁ ਦੁਲਭਾਵਉ ॥੨॥

ਬ੍ਰਹਮਾਦਿਕ = ਬ੍ਰਹਮਾ ਆਦਿਕ ਤਿੰਨ ਵੱਡੇ ਦੇਵਤੇ, ਸਨਕਾਦਿਕ = ਸਨਕ ਆਦਿ ਬ੍ਰਹਮਾ ਦੇ ਪੁੱਤਰ ਜੋ ਸਨਕ ਸਨੰਦਨ, ਸਨਾਤਨ, ਸਨਤ ਕੁਮਾਰ ਹਨ, ਤਿਨ੍ = ਉਨ੍ਹਾਂ ਕਉ = ਨੂੰ ਵੀ ਪਰਮੇਸ਼ਰ ਦੇ ਮਹਲੁ = ਸਰੂਪ ਦੀ ਪ੍ਰਾਪਤੀ ਭਾਵ ਦਰਸ਼ਨ ਦੁਲਭਾਵਉ = ਦੁਰਲੱਭ, ਕਠਨਤਾਈ ਨਾਲ ਲੱਭਣ ਵਾਲੇ ਹਨ ॥੨॥

## ਅਗਮ ਅਗਮ ਆਗਾਧਿ ਬੋਧ; ਕੀਮਤਿ ਪਰੈ ਨ ਪਾਵਉ ॥

ਜੋ ਸ਼ਾਸਤ੍ਰਾਂ ਕਰਕੇ ਵੀ ਅਗਮ = ਗੰਮਤਾ ਤੋਂ ਰਹਿਤ ਹੈ, ਵੇਦਾਂ ਕਰਕੇ ਵੀ ਅਗਮ = ਪਹੁੰਚ ਤੋਂ ਰਹਿਤ ਹੈ ਅਤੇ ਜਿਸ ਦਾ ਬੋਧ = ਗਿਆਨ ਜਾਨਣਾ ਵੀ ਆਗਾਧਿ = ਡੂੰਘਾ ਹੈ, ਉਸ ਪਰਮੇਸ਼ਰ ਦੇ ਸਰੂਪ ਦੀ ਕੀਮਤ ਪਾਉਣ ਤੋਂ ਪਰੈ = ਪਰ੍ਹੇ ਹੈ, ਕੋਈ ਭੀ ਨਹੀਂ ਪਾਵਉ = ਪਾ ਸਕਦਾ।

## ਤਾਕੀ ਸਰਣਿ ਸਤਿ ਪੁਰਖ ਕੀ; ਸਤਿਗੁਰੁ ਪੁਰਖੁ ਧਿਆਵਉ ॥੩॥

(**ਤਾੱਕੀ** ਬੋਲੋ)

ਇਸ ਕਰਕੇ ਅਸੀਂ ਸਤਿ = ਸੱਚੇ ਪੁਰਖ = ਪੁਰਸ਼ (ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ) ਦੀ ਸਰਣਿ = ਓਟ ਤਾਕੀ = ਤੱਕਣਾ ਕੀਤੀ ਹੈ ਅਤੇ ਉਨ੍ਹਾਂ ਪੁਰਖੁ = ਪੂਰਨ ਸਤਿਗੁਰਾਂ ਨੂੰ ਧਿਆਵਉ = ਧਿਆਉਂਦੇ ਹਾਂ ॥੩॥

## ਭਇਓ ਕ੍ਰਿਪਾਲੁ ਦਇਆਲੁ ਪ੍ਰਭੁ ਠਾਕੁਰੁ; ਕਾਟਿਓ ਬੰਧੁ ਗਰਾਵਉ ॥

ਜਦੋਂ ਦਇਆਲੁ = ਦਇਆ ਦਾ ਘਰ ਠਾਕੁਰੁ = ਸੁਆਮੀ ਪ੍ਰਭੁ = ਪਰਮੇਸ਼ਰ ਕ੍ਰਿਪਾਲੁ = ਕ੍ਰਿਪਾਲੂ ਭਇਓ = ਹੋਇਆ **ਵਾ:** ਜੋ ਸਤਿਜੁਗ ਵਿਚ ਵੀ ਕ੍ਰਿਪਾਲੂ ਸੀ, ਤ੍ਰੇਤੇ ਵਿਚ ਵੀ ਦਿਆਲਤਾ ਕਰਨ ਵਾਲਾ ਸੀ, ਦੁਆਪਰ ਵਿਚ ਵੀ ਸਾਰਿਆਂ ਦਾ ਪ੍ਰਭੂ ਸੀ ਅਤੇ ਹੁਣ ਕਲਿਜੁਗ ਵਿਚ ਵੀ ਸਾਰਿਆਂ ਦਾ ਠਾਕੁਰੁ = ਸੁਆਮੀ ਹੈ, ਉਸ ਨੇ ਅੰਤਸ਼ਕਰਣ ਰੂਪੀ ਗਰਾਵਉ = ਗਲੇ ਵਿੱਚੋਂ ਹਉਮੈ ਆਦਿ ਦੇ ਬੰਧੁ = ਬੰਧਨ ਕਾਟਿਓ = ਕੱਟ ਦਿੱਤੇ ਹਨ।

## ਕਹੁ ਨਾਨਕ ਜਉ ਸਾਧਸੰਗੁ ਪਾਇਓ;
## ਤਉ ਫਿਰਿ ਜਨਮਿ ਨ ਆਵਉ ॥੪॥੧॥੧੨੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਉ = ਜਦੋਂ ਜਗਿਆਸੂ ਨੇ ਸਾਧਸੰਗੁ = ਮਹਾਤਮਾ ਜਨਾਂ ਦੀ ਸੰਗਤ ਨੂੰ ਪਾਇਓ = ਪਾ ਲਿਆ, ਤਉ = ਤਦੋਂ ਫਿਰਿ = ਫੇਰ ਦੁਬਾਰਾ ਜਨਮਿ = ਜੰਮਣ ਮਰਣ ਦੇ ਚੱਕਰ ਵਿਚ ਨਹੀਂ ਆਵਉ = ਆਉਣਾ ਕਰੇਗਾ ॥੪॥੧॥੧੨੧॥

## ਆਸਾ ਮਹਲਾ ੫ ॥
## ਅੰਤਰਿ ਗਾਵਉ ਬਾਹਰਿ ਗਾਵਉ; ਗਾਵਉ ਜਾਗਿ ਸਵਾਰੀ ॥

ਹਿਰਦੇ ਅੰਤਰਿ = ਅੰਦਰ ਪਰਮੇਸ਼ਰ ਦਾ ਜੱਸ ਵੀ ਗਾਵਉ = ਗਾਉਂਦੇ ਹਾਂ, ਬਾਹਰੋਂ ਮੁੱਖ ਦੁਆਰਾ ਵੀ ਜੱਸ ਗਾਵਉ = ਗਾਉਂਦੇ ਹਾਂ **ਵਾ:** ਅੰਤਰਮੁਖ ਬਿਰਤੀ ਕਰਕੇ ਵੀ ਜੱਸ ਗਾਉਂਦੇ ਹਾਂ ਤੇ ਬਾਹਰ ਬੈਖਰੀ ਬਾਣੀ ਕਰਕੇ ਵੀ ਜੱਸ ਗਾਉਂਦੇ ਹਾਂ ਅਤੇ ਸਵਾਰੀ = ਸਵੇਰੇ ਅੰਮ੍ਰਿਤ ਵੇਲੇ ਜਾਗ ਕੇ ਉਸੇ ਦਾ ਜੱਸ ਗਾਵਉ = ਗਾਉਂਦੇ ਹਾਂ **ਵਾ:** ਗਿਆਨ ਅਵਸਥਾ ਵਿਚ ਜਾਗ ਕੇ ਵੀ ਸਵਾਰੀ = ਸਵਾਰ-ਸਵਾਰ ਕੇ ਗੁਣ ਗਾਉਂਦੇ ਹਾਂ।

## ਸੰਗਿ ਚਲਨ ਕਉ ਤੋਸਾ ਦੀਨ੍ਹਾ; ਗੋਬਿੰਦ ਨਾਮ ਕੇ ਬਿਉਹਾਰੀ ॥੧॥

ਸਾਨੂੰ ਅੰਤ ਵੇਲੇ ਸੰਗਿ = ਨਾਲ ਚੱਲਣ ਕਉ = ਵਾਸਤੇ ਸਤਿਗੁਰਾਂ ਨੇ ਇਹ ਸਿਮਰਨ ਰੂਪੀ ਤੋਸਾ = ਖ਼ਰਚ ਦੀਨ੍ਹਾ = ਦੇਣਾ ਕੀਤਾ ਹੈ **ਵਾ:** (ਤੋਸਾ = ਇਕ-ਸਮਾਨ ਖੰਡ, ਘਿਓ ਤੇ ਮੈਦੇ ਤੋਂ ਬਣਿਆ ਹੋਇਆ ਪਦਾਰਥ, ਇਸ ਨੂੰ 'ਤੋਸਾ' ਕਹਿੰਦੇ ਹਨ) ਏਸ ਪ੍ਰਕਾਰ ਸਤਿਗੁਰਾਂ ਨੇ ਭਗਤੀ ਰੂਪੀ ਖੰਡ, ਗਿਆਨ ਰੂਪੀ ਮੈਦਾ ਤੇ ਪ੍ਰੇਮ ਰੂਪੀ ਘਿਓ ਦਾ ਤੋਸਾ ਦੇਣਾ ਕੀਤਾ ਹੈ, ਇਸ ਕਰਕੇ ਅਸੀਂ ਗੋਬਿੰਦ = ਪਰਮੇਸ਼ਰ ਦੇ ਨਾਮ ਕੇ = ਦੇ ਬਿਉਹਾਰੀ = ਵਪਾਰੀ ਹਾਂ ॥੧॥

## ਅਵਰ; ਬਿਸਾਰੀ ਬਿਸਾਰੀ ॥

ਅਵਰ = ਹੋਰ ਮਿਥਿਆ ਪਦਾਰਥਾਂ ਦੀ ਪ੍ਰੀਤੀ ਮਨ ਵਿੱਚੋਂ ਬਿਸਾਰੀ = ਭੁਲਾ ਦਿੱਤੀ, ਬਿਸਾਰੀ = ਭੁਲਾ

ਦਿੱਤੀ ਹੈ **ਵਾ:** (ਬਿਸ + ਆਰੀ) ਵਿਸ਼ੇ ਜੋ ਆਰੀ ਦੀ ਨਿਆਈਂ ਸ਼ੁਭ ਗੁਣਾਂ ਰੂਪੀ ਬ੍ਰਿਛ ਨੂੰ ਕੱਟਣ ਵਾਲੇ ਹਨ, ਉਹ ਵਿਸ਼ੇ ਬਿਸਾਰੀ = ਵਿਸਰਜਨ ਕਰ ਦਿੱਤੇ ਹਨ **ਵਾ:** (ਬਿਸ + ਆਰੀ) ਬਿਸ = ਸੰਸਾਰ ਦੀ ਪ੍ਰੀਤੀ ਜੋ ਵਿਸ਼ਿਆਂ ਦੀ ਆਰੀ = ਸਖੀ ਬਣ ਰਹੀ ਸੀ, ਉਹ (ਵਿ + ਸਾਰੀ) ਵਿਸ਼ੇਸ਼ ਕਰਕੇ ਸਾਰੀ = ਸਾੜਨ ਵਾਲੀ ਜਾਣ ਕੇ ਵਿਸਾਰ ਦਿੱਤੀ ਹੈ।

## ਨਾਮ ਦਾਨੁ ਗੁਰਿ ਪੂਰੈ ਦੀਓ; ਮੈ ਏਹੋ ਆਧਾਰੀ ॥੧॥ਰਹਾਉ॥

ਸਾਨੂੰ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਅੰਮ੍ਰਿਤ ਨਾਮ ਦਾ ਦਾਨ ਦੀਓ = ਦੇਣਾ ਕੀਤਾ ਹੈ। ਮੈਂ ਏਹੋ ਹੀ ਮਨ ਬਾਣੀ ਸਰੀਰ ਕਰਕੇ ਆਧਾਰੀ = ਆਸਰਾ ਲਿਆ ਹੈ ॥੧॥ਰਹਾਉ॥

## ਦੂਖਨਿ ਗਾਵਉ ਸੁਖਿ ਭੀ ਗਾਵਉ; ਮਾਰਗਿ ਪੰਥਿ ਸਮ੍ਾਰੀ ॥

ਦੂਖਨਿ = ਦੁਖ ਵੇਲੇ ਵੀ ਗਾਵਉ = ਅਲਾਪਦੇ ਹਾਂ, ਸੁਖਿ = ਸੁਖ ਵੇਲੇ ਭੀ = ਵੀ ਗਾਵਉ = ਗਾਇਨ ਕਰਦੇ ਹਾਂ, ਪੰਥਿ = ਪੰਥੀ ਹੋ ਕੇ ਮਾਰਗਿ = ਰਸਤੇ ਉੱਪਰ ਚੱਲਦਿਆਂ ਵੀ ਪਰਮੇਸ਼ਰ ਦੀ ਯਾਦ ਨੂੰ ਸਮ੍ਾਰੀ = ਸੰਭਾਲਦੇ ਹਾਂ **ਵਾ:** ਦੁਨੀਆਂ ਦੇ ਮਾਰਗ ਭਾਵ ਵਿਹਾਰਾਂ ਦੇ ਰਸਤਿਆਂ ਵਿਚ ਚੱਲਦੇ ਅਤੇ ਗੁਰਮਤਿ ਦੇ ਰਸਤੇ ਉੱਪਰ ਚੱਲਦੇ ਹੋਏ ਵੀ ਪਰਮੇਸ਼ਰ ਨੂੰ ਸਿਮਰਦੇ ਹਾਂ **ਵਾ:** ਦੁਨੀਆਂ ਦੇ ਮਾਰਗਾਂ ਨਾਲੋਂ ਗਿਆਨ ਰੂਪੀ ਪੰਥਿ = ਰਸਤੇ ਵਿਚ ਚੱਲਣ ਵਾਸਤੇ ਵੀ ਵਾਹਿਗੁਰੂ ਨੂੰ ਸਿਮਰਨਾ ਕਰਦੇ ਹਾਂ।

## ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ; ਮੋਰੀ ਤਿਸਾ ਬੁਝਾਰੀ ॥੨॥

ਗੁਰਿ = ਸਤਿਗੁਰਾਂ ਨੇ ਪਰਮੇਸ਼ਰ ਦੇ ਨਾਮ ਸਾਡੇ ਮਨ = ਹਿਰਦੇ ਮਹਿ = ਵਿਚ ਦ੍ਰਿੜ = ਪ੍ਰਪੱਕ ਕਰ ਦੀਆ = ਦਿੱਤਾ ਹੈ ਅਤੇ ਮੋਰੀ = ਸਾਡੀ ਤਿਸਾ = ਤ੍ਰਿਸ਼ਨਾ ਰੂਪੀ ਤ੍ਰੇਹ ਬੁਝਾਰੀ = ਬੁਝਾ ਦਿੱਤੀ ਹੈ ॥੨॥

## ਦਿਨੁ ਭੀ ਗਾਵਉ ਰੈਨੀ ਗਾਵਉ; ਗਾਵਉ ਸਾਸਿ ਸਾਸਿ ਰਸਨਾਰੀ ॥

ਉਸ ਨਾਮ ਨੂੰ ਦਿਨ ਵੇਲੇ ਭੀ = ਵੀ ਗਾਵਉ = ਗਾਉਂਦਾ ਰਹਾਂ, ਰੈਨੀ = ਰਾਤ ਨੂੰ ਵੀ ਗਾਵਉ = ਗਾਉਂਦਾ ਰਹਾਂ **ਵਾ:** ਦਿਨ ਦੀ ਨਿਆਈਂ ਗਿਆਨਵਾਨ ਹੋ ਕੇ ਵੀ ਗਾਉਂਦੇ ਰਹੀਏ, ਰਾਤ ਦੀ ਨਿਆਈਂ ਪ੍ਰੇਮ ਦੀ ਅਵਸਥਾ ਵਿਚ ਗਾਉਂਦੇ ਰਹੀਏ। ਸਾਸਿ ਸਾਸਿ = ਹਰੇਕ ਸੁਆਸ ਅਤੇ ਰਸਨਾਰੀ = ਜੀਭਾ ਕਰਕੇ ਵੀ ਗਾਵਉ = ਗਾਉਂਦੇ ਰਹੀਏ।

## ਸਤਸੰਗਤਿ ਮਹਿ ਬਿਸਾਸੁ ਹੋਇ; ਹਰਿ ਜੀਵਤ ਮਰਤ ਸੰਗਾਰੀ ॥੩॥

ਇਹ ਸਤਸੰਗਤਿ ਮਹਿ = ਵਿਚ ਮਿਲ ਕੇ ਹੀ ਬਿਸਾਸੁ = ਵਿਸ਼ਵਾਸ, ਭਰੋਸਾ ਹੋਇ = ਹੁੰਦਾ ਹੈ ਕਿ ਹਰਿ = ਹਰੀ ਪਰਮੇਸ਼ਰ ਜੀਵਤ = ਜਿਉਂਦਿਆਂ ਮਰਤ = ਮਰਦਿਆਂ ਦੇ ਸੰਗਾਰੀ = ਸਾਥ ਹੀ ਹੁੰਦਾ ਹੈ **ਵਾ:** ਜੀਵਤ-ਭਾਵ ਵੱਲੋਂ ਮਰਤ = ਮਰ ਕੇ ਹਰਿ = ਪਰਮੇਸ਼ਰ ਦੇ ਸੰਗਾਰੀ = ਸੰਗੀ ਹੋਈਦਾ ਹੈ ॥੩॥

## ਜਨ ਨਾਨਕ ਕਉ ਇਹੁ ਦਾਨੁ ਦੇਹੁ ਪ੍ਰਭ; ਪਾਵਉ ਸੰਤ ਰੇਨ ਉਰਿ ਧਾਰੀ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ = ਪਰਮੇਸ਼ਰ ! ਸਾਨੂੰ ਜਨਾਂ ਕਉ = ਨੂੰ ਇਹ ਦਾਨੁ = ਖ਼ੈਰਾਤ ਦੇਹੁ = ਦੇਣਾ ਕਰੋ ਕਿ ਸੰਤ = ਸ਼ਾਂਤ ਚਿੱਤ ਮਹਾਤਮਾ ਦੀ ਚਰਨ ਰੇਨ = ਧੂੜ ਨੂੰ ਪਾਵਉ = ਪ੍ਰਾਪਤ ਕਰਾਂ ਤੇ ਹਰ ਵੇਲੇ ਉਰਿ = ਹਿਰਦੇ ਵਿਚ ਧਾਰੀ = ਧਾਰਨ ਕਰਾਂ।

## ਸ੍ਰਵਨੀ ਕਥਾ ਨੈਨ ਦਰਸੁ ਪੇਖਉ; ਮਸਤਕੁ ਗੁਰ ਚਰਨਾਰੀ ॥੪॥੨॥੧੨੨॥

ਸ੍ਰਵਨੀ = ਕੰਨਾਂ ਨਾਲ ਵੀ ਆਪ ਦੀ ਕਥਾ ਸੁਣਨਾ ਕਰਾਂ, ਨੈਨ = ਨੇਤ੍ਰਾਂ ਨਾਲ ਤੁਹਾਡੇ ਦਰਸੁ = ਦਰਸ਼ਨ ਪੇਖਉ = ਵੇਖਣਾ ਕਰਾਂ ਅਤੇ ਮਸਤਕੁ = ਮੱਥਾ ਗੁਰ = ਸਤਿਗੁਰੂ ਸਾਹਿਬ ਦੇ ਚਰਨਾਰੀ = ਚਰਨਾਂ ਵਿਚ ਲੱਗਾ ਰਹੇ ॥੪॥੨॥੧੨੨॥

## ੴ ਸਤਿਗੁਰ ਪ੍ਰਸਾਦਿ ॥ ਆਸਾ ਘਰੁ ੧੦ ਮਹਲਾ ੫ ॥

੧ = ਅਦੁੱਤੀ ਸਰੂਪ ਬ੍ਰਹਮ ਓਂ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ। ਆਸਾ ਰਾਗ ਵਿਚ ਦਸਵੇਂ ਘਰੁ = ਸੁਰਤਾਲ ਅੰਦਰ ਪੰਜਵੇਂ ਪਾਤਸ਼ਾਹ ਜੀ ਵੈਰਾਗਮਈ ਪ੍ਰਕਰਣ ਸ਼ੁਰੂ ਕਰਦੇ ਹੋਏ ਉਪਦੇਸ਼ ਬਖ਼ਸ਼ਦੇ ਹਨ।

## ਜਿਸਨੋ ਤੂੰ ਅਸਥਿਰੁ ਕਰਿ ਮਾਨਹਿ; ਤੇ ਪਾਹੁਨ, ਦੋ ਦਾਹਾ ॥

ਹੇ ਜੀਵ ਜਿਸਨੋ = ਜਿਨ੍ਹਾਂ ਸੰਬੰਧੀਆਂ, ਪਦਾਰਥਾਂ, ਸਰੀਰ ਨੂੰ ਤੂੰ ਅਸਥਿਰੁ = ਇਸਥਿਤ, ਸਦਾ ਰਹਿਣ ਵਾਲੇ ਜਾਣ ਕਰਿ = ਕਰਕੇ ਮਾਨਹਿ = ਮੰਨਦਾ ਹੈਂ, ਤੇ = ਉਹ ਤਾਂ ਸਾਰੇ ਦੋ ਦਾਹਾ = ਦਿਨਾਂ ਦੇ ਹੀ ਪਾਹੁਨ = ਪ੍ਰਾਹੁਣੇ ਹਨ **ਵਾ:** ਦੋ ਦਾਹਾ = ਦੋ + ਦਸ ਭਾਵ ਬਾਰ੍ਹਾਂ ਕੁ ਦਿਨਾਂ ਦੇ ਹਨ ਜਾਂ ਦੋ x ਦਸ ਭਾਵ ਵੀਹ ਕੁ ਦਿਨਾਂ ਦੇ ਹਨ **ਵਾ:** ਅੰਤ ਨੂੰ ਦਾਹਾ = ਸੜ ਜਾਣ ਵਾਲੇ ਹਨ।

**[ਅੰਗ ੪੦੨]**

## ਪੁਤ੍ਰ ਕਲਤ੍ਰ ਗ੍ਰਿਹ, ਸਗਲ ਸਮਗ੍ਰੀ; ਸਭ ਮਿਥਿਆ ਅਸਨਾਹਾ ॥੧॥

(**ਕਲੱਤ੍ਰ** ਬੋਲੋ)

ਜੋ ਪੁੱਤਰ, ਕਲਤ੍ਰ = ਇਸਤ੍ਰੀ, ਗ੍ਰਿਹ = ਘਰ ਅਤੇ ਸਗਲ = ਸਭ ਸਮਗ੍ਰੀ = ਵਸਤੂਆਂ ਹਨ, ਇਨ੍ਹਾਂ ਸਭ = ਸਾਰਿਆਂ ਦਾ ਅਸਨਾਹਾ = ਪ੍ਰੇਮ ਮਿਥਿਆ = ਝੂਠਾ ਹੀ ਹੈ, ਭਾਵ ਇਹ ਸਾਰੇ ਅਣਹੋਏ ਹੀ ਹਨ ॥੧॥

## ਰੇ ਮਨ; ਕਿਆ ਕਰਹਿ ਹੈ, ਹਾਹਾ ॥

(**ਹਾ-ਹਾ** ਬੋਲੋ)

ਰੇ = ਹੇ ਮਨਾਂ ! ਤੂੰ ਪਦਾਰਥਾਂ ਦੇ ਵਾਸਤੇ ਕਿਆ = ਕੀ ਹਾ ਹਾ = ਹਾਏ ਹਾਏ ਕਰਹਿ = ਕਰਦਾ ਹੈਂ **ਵਾ:** ਹੰਕਾਰ ਵਿਚ ਆ ਕੇ, ਹਾਂ ਮੈਂ ਇਤਨੇ ਪਦਾਰਥ ਇੱਕਠੇ ਕਰ ਲਏ, ਹਾਂ ਮੈਂ ਇਤਨਾ ਧਨ ਇੱਕਠਾ ਕਰ ਲਿਆ, ਇਸ ਤਰ੍ਹਾਂ ਹੰਕਾਰ ਦੇ ਨਾਲ ਕੀ ਬੋਲਣਾ ਕਰਦਾ ਹੈ **ਵਾ:** ਤੂੰ ਕੀ ਹਾ ਹਾ ਕਰਕੇ ਹੱਸਦਾ ਹੈਂ **ਵਾ:** ਪਦਾਰਥਾਂ ਦੇ ਲਈ ਹੋਰਨਾਂ ਕੋਲ ਜਾ ਕੇ ਹਾ = ਹਾੜੇ ਕੱਢਦਾ ਫਿਰਦਾ ਹੈ।

## ਦ੍ਰਿਸਟਿ ਦੇਖੁ ਜੈਸੇ ਹਰਿਚੰਦਉਰੀ; ਇਕੁ ਰਾਮ ਭਜਨੁ ਲੈ ਲਾਹਾ ॥੧॥ਰਹਾਉ॥

ਹੇ ਜੀਵ ! ਦ੍ਰਿਸਟਿ = ਦਿਸਣ ਵਾਲੇ ਪਦਾਰਥਾਂ ਨੂੰ ਇਉਂ ਦੇਖੁ = ਵੇਖਣਾ ਕਰ, ਜੈਸੇ = ਜਿਸ ਪ੍ਰਕਾਰ ਹਰਿਚੰਦਉਰੀ = ਗੰਧਰਬ ਨਗਰੀ ਮਿਥਿਆ ਹੀ ਹੈ, ਭਾਵ ਇਹ ਪਦਾਰਥ ਪ੍ਰਤੀਤੀ ਮਾਤਰ ਹੀ ਹਨ। ਇਸ ਕਰਕੇ ਇਕ ਰਾਮ = ਪਰਮੇਸ਼ਰ ਦੇ ਭਜਨੁ = ਸਿਮਰਨ ਦਾ ਹੀ ਲਾਹਾ = ਲਾਭ ਲੈ = ਲੈਣਾ ਕਰ ॥੧॥ਰਹਾਉ॥

**ਹਰਿਚੰਦਉਰੀ** = ਰਾਜੇ ਹਰੀ ਚੰਦ ਦੀ ਨਗਰੀ ਜੋ ਇਕ ਭੁਲੇਖੇ ਦੀ ਨਗਰੀ ਹੈ ਜੋ ਅਕਾਸ਼ ਵਿਚ ਦਿਸਦੀ ਹੈ ਪਰ ਅਸਲ ਵਿਚ ਹੁੰਦੀ ਨਹੀਂ, ਪੁਰਾਣਕ ਕਥਾ ਅਨੁਸਾਰ ਜਦੋਂ ਰਾਜੇ ਹਰੀ ਚੰਦ ਨੂੰ ਸਵਰਗ ਦੀ ਪ੍ਰਾਪਤੀ

ਹੋਈ ਤਾਂ ਇਸ ਨੇ ਕਿਹਾ ਕਿ ਮਹਾਰਾਜ! ਮੇਰੀ ਸਾਰੀ ਪੁਰੀ ਸਵਰਗ ਨੂੰ ਲੈ ਚੱਲੋ ਤਾਂ ਮਹਾਰਾਜ ਨੇ ਸਾਰੀ ਪੁਰੀ ਹੀ ਬਿਬਾਨ ਉੱਪਰ ਚੜ੍ਹਾਅ ਲਈ, ਜਦੋਂ ਅਕਾਸ਼ ਵਿਚ ਬਿਬਾਨ ਜਾ ਰਿਹਾ ਸੀ ਤਾਂ ਉਸ ਵਿੱਚੋਂ ਗਧੇ ਹਿਣਕ ਪਏ, ਗਧੇ ਹੀਂਗਣ ਤੋਂ ਹਰੀ ਚੰਦ ਨੂੰ ਮਾਣ ਹੋ ਗਿਆ ਤੇ ਆਪਣੇ ਆਪ ਨੂੰ ਕਹਿਣ ਲੱਗਾ ਕਿ ਹੇ ਹਰੀ ਚੰਦਾ ਤੇਰੇ ਤਾਂ ਗਧੇ ਵੀ ਸਵਰਗਾਂ ਨੂੰ ਚੱਲੇ ਹਨ, ਇਸ ਪ੍ਰਕਾਰ ਉਹ ਪੁਰੀ ਉਥੇ ਹੀ ਖਲੋ ਗਈ। ਮੰਨਿਆ ਜਾਂਦਾ ਹੈ ਕਿ ਹੁਣ ਤਾਈਂ ਉਹ ਉਥੇ ਵੱਸਦੀ ਹੈ। ਜਦੋਂ ਅਕਾਸ਼ ਵਿਚ ਧੁੰਦ ਆਦਿ ਵਿਚ ਸੂਰਜ ਦੀਆਂ ਕਿਰਨਾਂ ਪੈਣ ਤੋਂ ਭੁਲੇਖੇ ਜਿਹੇ ਪੈਂਦੇ ਹਨ ਜਿਵੇਂ ਕੋਈ ਨਗਰੀ ਹੈ। ਉਸ ਨੂੰ ਹਰੀ ਚੰਦਉਰੀ ਜਾਂ ਗੰਧਰਬ ਨਗਰੀ ਆਦਿ ਨਾਮ ਦਿੰਦੇ ਹਨ, ਪਰ ਉਸ ਪੁਰੀ ਤੋਂ ਕਿਸੇ ਨੇ ਕੋਈ ਸੌਦਾ ਨਹੀਂ ਖ਼ਰੀਦਿਆ। ਇਹ ਕਹਿਣ ਮਾਤ੍ਰ ਹੀ ਹੈ, ਇਉਂ ਇਹ ਪਦਾਰਥ ਵਾਸਤਵ ਵਿਚ ਨਹੀਂ ਹੁੰਦੇ, ਉਸ ਨਗਰੀ ਵਾਂਗ ਮਿਥਿਆ ਹੀ ਹਨ।

ਅਰਥਾਤ ਵਾਸਤਵ ਵਿਚ ਹਰਿਚੰਦਉਰੀ ਕੋਈ ਵਸਤੂ ਨਹੀਂ, ਕੇਵਲ ਮ੍ਰਿਗ-ਤ੍ਰਿਸ਼ਨਾ ਦੀ ਤਰ੍ਹਾਂ ਧੁੰਦ ਵਿਚ ਖ਼ਿਆਲੀ ਰਚਨਾ ਹੈ, ਸਰਦੀ ਦੀ ਰੁੱਤ ਵਿਚ ਸੂਰਜ ਦੀਆਂ ਕਿਰਣਾਂ ਤੇਜ਼ ਹੋਣ ਤੋਂ ਪਹਿਲਾਂ ਰੇਗਿਸਤਾਨ ਅਥਵਾ ਸਮੁੰਦਰ ਦੇ ਕਿਨਾਰੇ ਗਾੜ੍ਹੀ ਧੁੰਦ ਹੋਣ ਕਰਕੇ ਆਕਾਸ਼ ਵਿਚ ਕਦੇ ਸੱਤਯ ਵਸਤੂਆਂ ਦਾ ਅਕਸ ਅਤੇ ਕਦੇ ਖ਼ਿਆਲ ਵਿਚ ਵੱਸੇ ਹੋਏ ਪਦਾਰਥ ਸੱਤਯ ਸਮਾਨ ਭਾਸਣ ਲੱਗ ਜਾਂਦੇ ਹਨ, ਹਰਿਆਣੇ ਦੇ ਹਿਸਾਰ ਜ਼ਿਲ੍ਹੇ ਜਾਂ ਰੇਤਲੇ ਇਲਾਕਿਆਂ ਅਤੇ ਅਰਬ ਦੇ ਸਮੁੰਦਰੀ ਰੇਤਲੇ ਮੈਦਾਨਾਂ ਵਿਚ ਹਰਿਚੰਦਉਰੀ ਦਾ ਨਜ਼ਾਰਾ ਅਜੀਬ ਭਾਸਿਆ ਕਰਦਾ ਹੈ, ਜਿਸ ਆਦਮੀ ਨੇ ਉਹ ਪਹਿਲਾਂ ਨਹੀਂ ਦੇਖਿਆ, ਉਹ ਬਿਨਾਂ ਸੰਸੇ ਸੁੰਦਰ ਮਕਾਨ ਕਿਲ੍ਹੇ ਅਤੇ ਬਾਗ਼ ਦੇਖ ਕੇ ਉਨ੍ਹਾਂ ਦੀ ਸੈਰ ਲਈ ਲਲਚਾਉਂਦਾ ਹੈ, ਪਰ ਜਿਉਂ ਜਿਉਂ ਸੂਰਜ ਦੀਆਂ ਕਿਰਨਾਂ ਤੇਜ਼ ਹੁੰਦੀਆਂ ਜਾਂਦੀਆਂ ਹਨ, ਤਿਉਂ ਤਿਉਂ ਧੁੰਦ ਪਤਲੀ ਪੈਣ ਲੱਗਦੀ ਹੈ ਅਤੇ ਦੇਖਦੇ ਹੀ ਦੇਖਦੇ ਸਾਰੀ ਰਚਨਾ ਨੇਤਰਾਂ ਤੋਂ ਪਰ੍ਹੇ ਹੋ ਜਾਂਦੀ ਹੈ।

ਕਰਨਲ ਟਾਂਡ ਆਪਣੀ ਪੁਸਤਕ ਵਿਚ ਲਿਖਦਾ ਹੈ ਕਿ ਇਕ ਵਾਰ ਜਹਾਜ਼ ਵਿਚ ਸਫ਼ਰ ਕਰਦੇ ਹੋਏ ਮੈਨੂੰ ਹਰਿਚੰਦਉਰੀ ਦਾ ਜਹਾਜ਼ ਇਸ ਤਰ੍ਹਾਂ ਭਾਸਿਆ ਕਿ ਹੁਣੇ ਹੀ ਸਾਡੇ ਜਹਾਜ਼ ਨੂੰ ਟੱਕਰ ਮਾਰ ਕੇ ਚੂਰਾ ਚੂਰਾ ਕਰ ਦੇਵੇਗਾ। ਮੈਂ ਡਰਦੇ ਮਾਰੇ ਸ਼ੋਰ ਮਚਾ ਦਿੱਤਾ ਅਤੇ ਜਾਨ ਬਚਾਉਣ ਦੇ ਫ਼ਿਕਰ ਵਿਚ ਪੈ ਗਿਆ, ਪਰ ਜਹਾਜ਼ ਦੇ ਅਫ਼ਸਰ ਜੋ ਅਸਲ ਗੱਲ ਦੇ ਭੇਤੀ ਸਨ, ਸਾਰੇ ਮੈਨੂੰ ਦੇਖ ਕੇ ਹੱਸਣ ਲੱਗੇ ਤੇ ਮੈਂ ਸ਼ਰਮਿੰਦਾ ਹੋ ਗਿਆ।

ਗੁਰਬਾਣੀ ਵਿਚ ਸੰਸਾਰ ਦੇ ਮਾਇਕੀ ਪਦਾਰਥ ਜੋ ਖਿਨ ਭਰ ਚਮਤਕਾਰ ਵਿਖਾ ਕੇ ਮਿਟ ਜਾਂਦੇ ਹਨ, ਉਨ੍ਹਾਂ ਨੂੰ ਹਰਿਚੰਦਉਰੀ (ਗੰਧਰਬ ਨਗਰੀ) ਦਾ ਦ੍ਰਿਸ਼ਟਾਂਤ ਦੇ ਕੇ ਮਿਥਿਆ ਦੱਸਿਆ ਹੈ।

## ਜੈਸੇ ਬਸਤਰ ਦੇਹ ਓਢਾਨੇ; ਦਿਨ ਦੋਇ ਚਾਰਿ, ਭੋਰਾਹਾ॥

ਜੈਸੇ = ਜਿਸ ਪ੍ਰਕਾਰ ਦੇਹ = ਸਰੀਰ ਉੱਪਰ ਬਸਤਰ = ਕੱਪੜੇ ਓਢਾਨੇ = ਪਹਿਨੀਦੇ ਹਨ, ਉਹ ਦੋਇ ਚਾਰਿ = ਦੋਹਾਂ ਚੌਹਾਂ ਦਿਨਾਂ ਭਾਵ ਥੋੜੇ ਸਮੇਂ ਵਿਚ ਨੂੰ ਭੋਰਾਹਾ = ਭੁਰ ਜਾਂਦੇ ਹਨ, ਭਾਵ ਹੰਢ ਕੇ ਫੱਟ ਜਾਂਦੇ ਹਨ, ਏਸੇ ਪ੍ਰਕਾਰ ਇਹ ਦੇਹ ਰੂਪੀ ਬਸਤਰ ਜੋ ਸੂਖਮ ਸਰੀਰ ਉੱਪਰ ਪਹਿਨਿਆ ਹੋਇਆ ਹੈ, ਇਹ ਦੋ ਚਾਰ ਦਿਨਾਂ ਨੂੰ ਭੁਰ ਜਾਣਾ ਭਾਵ ਨਾਸ਼ ਹੀ ਹੋ ਜਾਣਾ ਹੈ।

## ਭੀਤਿ ਊਪਰੇ ਕੇਤਕੁ ਧਾਈਐ; ਅੰਤਿ ਓਰਕੋ ਆਹਾ॥੨॥

ਭੀਤਿ = ਕੰਧ ਦੇ ਊਪਰੇ = ਉੱਤੇ ਕੇਤਕੁ = ਕਿੰਨਾ ਕੁ ਧਾਈਐ = ਦੌੜਨਾ ਕਰੀਏ, ਅੰਤਿ = ਅਖ਼ੀਰ ਨੂੰ ਤਾਂ ਕੰਧ ਦਾ ਓਰਕੋ = ਓੜਕ ਆਹਾ = ਆ ਹੀ ਜਾਂਦਾ ਹੈ, ਏਸੇ ਪ੍ਰਕਾਰ ਇਹ ਦੇਹ ਰੂਪੀ ਕੰਧ ਉੱਪਰ ਜਿਊਣ ਰੂਪ ਕਿੰਨਾ ਕੁ ਦੌੜਾਂਗੇ, ਅੰਤ ਨੂੰ ਤਾਂ ਇਸ ਨੇ ਨਾਸ਼ ਹੋ ਹੀ ਜਾਣਾ ਹੈ॥੨॥

## ਜੈਸੇ ਅੰਭ ਕੁੰਡ ਕਰਿ ਰਾਖਿਓ; ਪਰਤ ਸਿੰਧੁ ਗਲਿ ਜਾਹਾ ॥

ਜੈਸੇ = ਜਿਸ ਪ੍ਰਕਾਰ ਅੰਭੁ = ਪਾਣੀ ਦਾ ਕੁੰਡ ਭਰ ਕਰਿ = ਕਰਕੇ ਰਾਖਿਓ = ਰੱਖਿਆ ਹੋਵੇ, ਤੇ ਉਸ ਵਿਚ ਸਿੰਧੁ = ਲੂਣ ਦੀ ਡਲੀ ਪਰਤ = ਪੈਂਦਿਆਂ ਹੀ ਉਹ ਲੂਣ ਗਲ, ਖੁਰ ਜਾਹਾ = ਜਾਂਦਾ ਹੈ। ਏਸੇ ਪ੍ਰਕਾਰ ਕਾਲ ਰੂਪੀ ਪਾਣੀ ਹੈ, ਜਗਤ ਕੁੰਡ ਦੀ ਨਿਆਈਂ ਇਸ ਵਿਚ ਮਨੁੱਖਾ ਸਰੀਰ ਰੂਪੀ ਲੂਣ ਦੀ ਡਲੀ ਪੈਣ ਕਰਕੇ ਖੁਰ ਹੀ ਜਾਣਾ ਹੈ, ਭਾਵ ਇਕ ਦਿਨ ਸਰੀਰ ਨੇ ਨਾਸ਼ ਹੋ ਹੀ ਜਾਣਾ ਹੈ।

## ਆਵਗਿ ਆਗਿਆ ਪਾਰਬ੍ਰਹਮ ਕੀ; ਉਠਿ ਜਾਸੀ ਮੁਹਤ ਚਸਾਹਾ ॥੩॥

ਹੇ ਜੀਵ! ਜਿਸ ਵਖਤ ਪਾਰਬ੍ਰਹਮ = ਪਰਮੇਸ਼ਰ ਕੀ = ਦੀ ਆਗਿਆ ਆਵਗਿ = ਆਵੇਗੀ, ਉਦੋਂ ਮੁਹਤ = ਅੱਧੀ ਘੜੀ ਜਾਂ ਚਸਾਹਾ = ਚਸਾ ਕੁ ਸਮੇਂ ਭਾਵ ਥੋੜ੍ਹੇ ਤੋਂ ਥੋੜ੍ਹੇ ਸਮੇਂ ਵਿਚ ਹੀ ਸੰਸਾਰ ਤੋਂ ਉੱਠ ਕੇ ਜਾਸੀ = ਜਾਣਾ ਪਵੇਗਾ ॥੩॥

## ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ; ਲੇਖੈ ਲੈਦਾ ਸਾਹਾ ॥

ਰੇ = ਹੇ ਮਨਾਂ ਭਾਵ ਹੇ ਜੀਵ! ਤੂੰ ਲੇਖੈ = ਹਿਸਾਬ ਕਿਤਾਬ ਵਿਚ ਹੀ ਚਾਲਹਿ = ਚੱਲਦਾ ਹੈਂ, ਲੇਖੈ = ਹਿਸਾਬ ਕਿਤਾਬ ਵਿਚ ਹੀ ਬੈਸਹਿ = ਬੈਠਦਾ ਹੈਂ ਅਤੇ ਸਾਹਾ = ਸੁਆਸ ਵੀ ਲੇਖੈ = ਹਿਸਾਬ ਕਿਤਾਬ ਵਿਚ ਹੀ ਲੈਂਦਾ ਹੈਂ ਭਾਵ ਤੇਰੀ ਸਾਰੀ ਕਿਰਿਆ ਲੇਖੇ ਵਿਚ ਹੀ ਹੈ।

## ਸਦਾ ਕੀਰਤਿ ਕਰਿ ਨਾਨਕ ਹਰਿ ਕੀ;
## ਉਬਰੇ ਸਤਿਗੁਰ ਚਰਣ ਓਟਾਹਾ ॥੪॥੧॥੧੨੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ! ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਕੀ = ਦੀ ਕੀਰਤਿ = ਕੀਰਤੀ ਕਰ ਅਤੇ ਸਤਿਗੁਰਾਂ ਦੇ ਚਰਣ ਕਮਲ ਦੀ ਓਟਾਹਾ = ਟੇਕ ਲੈਣੀ ਕਰ, ਜਿਸ ਕਰਕੇ ਕਾਲ ਤੋਂ ਉਬਰੇ = ਬਚ ਜਾਵੇਂਗਾ **ਵਾ:** ਸੰਸਾਰ-ਸਮੁੰਦਰ ਤੋਂ ਉਬਰੇ = ਤਰ ਜਾਵੇਂਗਾ ॥੪॥੧॥੧੨੩॥

## ਆਸਾ ਮਹਲਾ ੫ ॥

[***ਨੋਟ:*** ਰਹਾਉ ਵਾਲੀ ਪਹਿਲੀ ਪੰਗਤੀ ਦਾ ਅਰਥ ਪਹਿਲਾਂ ਕਰਨਾ]

### ਜਉ ਕਿਰਪਾ ਗੋਬਿੰਦ ਭਈ ॥

ਜਉ = ਜਦੋਂ ਗੋਬਿੰਦ = ਪਰਮੇਸ਼ਰ ਦੀ ਕਿਰਪਾ = ਮਿਹਰ ਭਈ = ਹੋਈ ਹੈ, ਤਾਂ;

## ਅਪੁਸਟ ਬਾਤ ਤੇ ਭਈ ਸੀਧਰੀ; ਦੂਤ ਦੁਸਟ ਸਜਨਈ ॥

ਅਪੁਸਟ = ਪੁੱਠੀ ਬਾਤ = ਗੱਲ ਤੇ = ਤੋਂ ਵੀ ਸੀਧਰੀ = ਸਿੱਧੀ ਭਈ = ਹੋ ਗਈ ਅਤੇ ਪ੍ਰਤੱਖ ਦੂਤ = ਵੈਰੀ ਤੇ ਦੁਸਟ = ਖੋਟੇ ਪੁਰਸ਼ ਵੀ ਸਜਨਈ = ਸੱਜਣ ਬਣ ਗਏ **ਅਥਵਾ** ਪੁੱਠੀ ਬਿਰਤੀ ਜੋ ਪਹਿਲਾਂ ਵਿਸ਼ੇ-ਵਿਕਾਰਾਂ ਦੀਆਂ ਗੱਲਾਂ ਚਿਤਵਦੀ ਸੀ, ਉਹ ਹੁਣ ਸਿੱਧੀ ਭਾਵ ਸਿਮਰਨ ਵਿਚ ਲੱਗ ਗਈ ਅਤੇ ਕਾਮ ਕ੍ਰੋਧਾਦਿ ਦੂਤ ਤੇ ਇੰਦ੍ਰੇ ਰੂਪ ਵੈਰੀ ਵੀ ਸਜਨਈ = ਸੱਜਣ ਬਣ ਗਏ।

## ਅੰਧਕਾਰ ਮਹਿ ਰਤਨੁ ਪ੍ਰਗਾਸਿਓ; ਮਲੀਨ ਬੁਧਿ ਹਛਨਈ ॥੧॥

ਅਗਿਆਨ ਰੂਪੀ ਅੰਧਕਾਰ = ਹਨੇਰੇ ਮਹਿ = ਵਿਚ ਗਿਆਨ ਰੂਪੀ ਰਤਨੁ = ਮਾਣਿਕ ਦਾ

ਪ੍ਰਗਾਸਿਓ = ਪ੍ਰਕਾਸ਼ ਹੋ ਗਿਆ ਹੈ ਅਤੇ ਅਵਿੱਦਿਆ ਕਰਕੇ ਹੋਈ ਮਲੀਨ = ਮੈਲੀ ਬੁਧਿ = ਬੁੱਧੀ ਵੀ ਹਛਨਈ = ਨਿਰਮਲ ਭਾਵ ਆਤਮ ਵਿਸ਼ੈਣੀ ਹੋ ਗਈ ॥੧॥

## ਜਉ ਕਿਰਪਾ; ਗੋਬਿੰਦ ਭਈ ॥

ਜਉ = ਜਦੋਂ ਗੋਬਿੰਦ = ਪਰਮੇਸ਼ਰ ਦੀ ਕਿਰਪਾ = ਮਿਹਰ ਭਈ = ਹੋਈ। ਤਾਂ;

## ਸੁਖ ਸੰਪਤਿ ਹਰਿ ਨਾਮ ਫਲ ਪਾਏ; ਸਤਿਗੁਰ ਮਿਲਈ ॥੧॥ਰਹਾਉ॥

ਸਤਿਗੁਰੂ ਸਾਹਿਬ ਜੀ ਦੇ ਮਿਲਈ = ਮਿਲਣ ਕਰਕੇ ਸੁਖ ਰੂਪੀ ਸੰਪਤਿ = ਬਿਭੂਤੀ ਅਤੇ ਹਰਿ = ਪਰਮੇਸ਼ਰ ਦੇ ਨਾਮ ਕਰਕੇ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਏ = ਪ੍ਰਾਪਤ ਕਰ ਲਿਆ ਹੈ ॥੧॥ਰਹਾਉ॥

## ਮੋਹਿ ਕਿਰਪਨ ਕਉ ਕੋਇ ਨ ਜਾਨਤ; ਸਗਲ ਭਵਨ ਪ੍ਰਗਟਈ ॥

ਪਹਿਲਾਂ ਮੋਹਿ = ਮੈਨੂੰ ਕਿਰਪਨ = ਕੰਜੂਸ, ਸੂਮ ਕਉ = ਨੂੰ ਕੋਇ = ਕੋਈ ਵੀ ਨਹੀਂ ਜਾਨਤ = ਜਾਣਦਾ ਨਹੀਂ ਸੀ, ਭਾਵ ਮੈਂ ਐਸਾ ਸੂਮ ਸੀ ਕਿ ਪਰਮੇਸ਼ਰ ਦੇ ਸਿਮਰਨ ਭਜਨ ਵਿਚ ਸਾਹਾਂ ਰੂਪੀ ਪੂੰਜੀ ਖ਼ਰਚਦਾ ਹੀ ਨਹੀਂ ਸੀ ਜਿਸ ਕਰਕੇ ਮੈਨੂੰ ਕੋਈ ਜਾਣਦਾ ਨਹੀਂ ਸੀ, ਪਰੰਤੂ ਜਦੋਂ ਗੁਰਾਂ ਨੇ ਕਿਰਪਾ ਕੀਤੀ ਤਾਂ ਸਗਲ = ਸਾਰੇ ਭਵਨ = ਲੋਕਾਂ ਵਿਚ ਪ੍ਰਗਟਈ = ਪ੍ਰਗਟ ਹੋ ਗਏ ਹਾਂ।

## ਸੰਗਿ ਬੈਠਨੋ ਕਹੀ ਨ ਪਾਵਤ; ਹੁਣਿ ਸਗਲ ਚਰਣ ਸੇਵਈ ॥੨॥

ਪਹਿਲਾਂ ਕਹੀ = ਕਿਸੀ ਦੇ ਵੀ ਸੰਗਿ = ਨਾਲ ਬੈਠਨੋ = ਬੈਠਣਾ ਨਹੀਂ ਪਾਵਤ = ਪਾਉਂਦਾ ਸੀ, ਭਾਵ ਸਾਰੇ ਨਫ਼ਰਤ ਕਰਦੇ ਸਨ, ਹੁਣ ਸਗਲ = ਸਾਰੇ ਚਰਣਾਂ ਨੂੰ ਸੇਵਈ = ਸੇਂਵਦੇ ਹਨ ॥੨॥

## ਆਢ ਆਢ ਕਉ ਫਿਰਤ ਢੂੰਢਤੇ; ਮਨ ਸਗਲ ਤ੍ਰਿਸਨ ਬੁਝਿ ਗਈ ॥

ਅੱਗੇ ਆਢ ਆਢ = ਕੌਡੀ ਕੌਡੀ ਕਉ = ਨੂੰ ਢੂੰਢਤੇ = ਲੱਭਦੇ ਫਿਰਤ = ਫਿਰਦੇ ਸੀ, ਪਰ ਜਦੋਂ ਗੁਰੂ ਸਾਹਿਬ ਜੀ ਦੀ ਕਿਰਪਾ ਹੋਈ, ਤਦੋਂ ਮਨ ਦੀ ਸਗਲ = ਸਾਰੀ ਤ੍ਰਿਸਨ = ਤ੍ਰਿਸ਼ਨਾ ਹੀ ਬੁਝ ਗਈ, ਨਵਿਰਤ ਹੋ ਗਈ।

## ਏਕੁ ਬੋਲੁ ਭੀ, ਖਵਤੋ ਨਾਹੀ; ਸਾਧਸੰਗਤਿ ਸੀਤਲਈ ॥੩॥

ਪਹਿਲਾਂ ਤਾਂ ਕਿਸੇ ਦਾ ਏਕੁ = ਇਕ ਕੌੜਾ ਬੋਲੁ = ਬਚਨ ਭੀ = ਵੀ ਖਵਤੋ = ਸਹਾਰਦੇ ਨਾਹੀ = ਨਹੀਂ ਸੀ, ਪਰ ਜਦੋਂ ਗੋਬਿੰਦ ਦੀ ਕਿਰਪਾ ਹੋਈ, ਤਦੋਂ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿੱਚੋਂ ਮਨ ਸੀਤਲਈ = ਸ਼ੀਤਲਤਾ ਦੇ ਸਹਿਤ ਹੋ ਗਿਆ ਹੈ ॥੩॥

## ਏਕ ਜੀਹ ਗੁਣ ਕਵਨ ਵਖਾਨੈ; ਅਗਮ ਅਗਮ ਅਗਮਈ ॥

ਹੇ ਮਹਾਰਾਜ! ਮੇਰੀ ਏਕ = ਇਕ ਜੀਹ = ਜੀਭ ਤੁਹਾਡੇ ਕਵਨ = ਕਿਹੜੇ ਕਿਹੜੇ ਗੁਣਾਂ ਨੂੰ ਵਖਾਨੈ = ਕਥਨ ਕਰੇ, ਕਿਉਂਕਿ ਤੁਸੀਂ ਤਾਂ ਪਿੱਛੇ ਵੀ ਅਗਮ = ਗੰਮਤਾ ਤੋਂ ਰਹਿਤ ਸੀ, ਹੁਣ ਵੀ ਅਗਮ = ਗੰਮਤਾ ਤੋਂ ਰਹਿਤ ਹੋ ਅਤੇ ਅੱਗੇ ਨੂੰ ਵੀ ਅਗਮਈ = ਅਗੰਮ ਸਰੂਪ ਹੀ ਰਹੋਗੇ **ਵਾ:** ਜੋ ਅਗਮ = ਸ਼ਾਸਤ੍ਰ ਅਤੇ ਅਗਮ = ਵੇਦਾਂ ਕਰਕੇ ਅਗਮਈ = ਗੰਮਤਾ ਤੋਂ ਰਹਿਤ ਹੈ।

## ਦਾਸੁ ਦਾਸ ਦਾਸ ਕੋ ਕਰੀਅਹੁ; ਜਨ ਨਾਨਕ ਹਰਿ ਸਰਣਈ ॥੪॥੨॥੧੨੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਹਰਿ = ਪਰਮੇਸ਼ਰ ਅਸੀਂ ਜਨ = ਦਾਸ ਆਪ ਜੀ ਦੀ ਸਰਣਈ = ਸ਼ਰਨ ਵਿਚ ਆਏ ਹਾਂ, ਜੋ ਆਪ ਜੀ ਦੇ ਮਨ ਬਾਣੀ ਸਰੀਰ ਕਰਕੇ ਦਾਸੁ = ਸੇਵਕ ਹਨ ਸਾਨੂੰ ਉਨ੍ਹਾਂ ਦਾਸ = ਸੇਵਕਾਂ ਕੋ = ਦਾ ਵੀ ਦਾਸ = ਸੇਵਕ ਬਣਾਉਣਾ ਕਰੀਅਹੁ = ਕਰੋ ॥੪॥੨॥੧੨੪॥

## ਆਸਾ ਮਹਲਾ ੫ ॥

## ਰੇ ਮੂੜੇ ਲਾਹੇ ਕਉ ਤੂੰ ਢੀਲਾ ਢੀਲਾ; ਤੋਟੇ ਕਉ ਬੇਗਿ ਧਾਇਆ ॥

ਰੇ = ਹੇ ਮੂੜੇ = ਮੂਰਖ ਜੀਵ ! ਤੂੰ ਸਤਿਸੰਗਤ, ਭਗਤੀ ਰੂਪੀ ਲਾਹੇ = ਨਫ਼ੇ ਕਉ = ਨੂੰ ਪ੍ਰਾਪਤ ਕਰਨ ਲਈ ਢੀਲਾ ਢੀਲਾ = ਢਿੱਲਾ ਢਿੱਲਾ ਫਿਰਦਾ ਹੈਂ, ਪਰ ਮੰਦ ਕਰਮ ਕਰਨ ਰੂਪੀ ਤੋਟੇ = ਘਾਟੇ ਕਉ = ਤਾਈਂ ਬੇਗਿ = ਛੇਤੀ ਹੀ ਧਾਇਆ = ਦੌੜ ਕੇ ਜਾਂਦਾ ਹੈਂ।

## ਸਸਤ ਵਖਰੁ, ਤੂੰ ਘਿੰਨਹਿ ਨਾਹੀ; ਪਾਪੀ ਬਾਧਾ ਰੇਨਾਇਆ ॥੧॥

ਪਰਮੇਸ਼ਰ ਦੇ ਨਾਮ ਰੂਪੀ ਸਸਤ = ਸਸਤੇ ਵਖਰੁ = ਸੌਦੇ ਨੂੰ ਤੂੰ ਘਿੰਨਹਿ = ਖ਼੍ਰੀਦਦਾ ਨਹੀਂ ਹੈਂ, ਹੇ ਪਾਪੀ = ਪਾਪ ਕਰਮ ਕਰਨ ਵਾਲੇ ਪੁਰਸ਼ ! ਤੂੰ ਉਲਟਾ ਲੋਕ ਦੰਡ, ਰਾਜ ਦੰਡ, ਪਿਤਰ ਦੰਡ, ਦੇਵ ਦੰਡ ਆਦਿ ਰੇਨਾਇਆ = ਕਰਜ਼ਿਆਂ ਨਾਲ ਬਾਧਾ = ਬੰਨ੍ਹਿਆ ਹੋਇਆ ਹੈਂ **ਵਾ:** ਸੰਸਾਰ ਦੇ ਪਦਾਰਥਾਂ ਦੀ ਰੇਨਾਇਆ = ਸੁੰਦਰਤਾ ਵਿਚ ਬੱਧਾ ਹੋਇਆ ਹੈਂ ॥੧॥ ਤੂੰ ਸਤਿਗੁਰਾਂ ਅੱਗੇ ਇਉਂ ਬੇਨਤੀ ਕਰ ਕਿ :

## ਸਤਿਗੁਰ; ਤੇਰੀ ਆਸਾਇਆ ॥

ਹੇ ਸਤਿਗੁਰ = ਸੱਚੇ ਗੁਰੂ ਸਾਹਿਬ ਜੀ ਮੈਂ ਤੇਰੀ = ਤੁਹਾਡੀ ਆਸਾਇਆ = ਆਸ ਧਾਰ ਕੇ ਆਇਆ ਹਾਂ।

## ਪਤਿਤ ਪਾਵਨੁ ਤੇਰੋ ਨਾਮੁ ਪਾਰਬ੍ਰਹਮ; ਮੈ ਏਹਾ ਓਟਾਇਆ ॥੧॥ਰਹਾਉ॥

ਹੇ ਪਾਰਬ੍ਰਹਮ = ਪਰਮੇਸ਼ਰ ਸਰੂਪ ਸਤਿਗੁਰੂ ਜੀ ! ਤੇਰੋ = ਤੁਹਾਡਾ ਨਾਮ ਪਤਿਤ = ਪਾਪੀਆਂ ਨੂੰ ਪਾਵਨੁ = ਪਵਿੱਤਰ ਕਰਨ ਵਾਲਾ ਹੈ, ਮੈਂ ਏਹਾ = ਇਹੋ ਹੀ ਓਟਾਇਆ = ਓਟ ਲੈ ਕੇ ਤੁਹਾਡੀ ਸ਼ਰਨ ਵਿਚ ਆਇਆ ਹਾਂ ॥੧॥ਰਹਾਉ॥

## ਗੰਧਣ ਵੈਣ ਸੁਣਹਿ, ਉਰਝਾਵਹਿ; ਨਾਮੁ ਲੈਤ ਅਲਕਾਇਆ ॥

ਹੇ ਜੀਵ ! ਤੂੰ ਗੰਧਣ = ਨਿੰਦਾ ਚੁਗਲੀ, ਵਿਸ਼ੇ-ਵਿਕਾਰਾਂ ਦੇ ਦੁਰਗੰਧੀ ਵਾਲੇ ਵੈਣ = ਬਚਨ ਸੁਣਹਿ = ਸੁਣ ਕਰਕੇ ਉਰਝਾਵਹਿ = ਉਲਝ, ਫਸ ਜਾਂਦਾ ਹੈਂ ਅਤੇ ਪਰਮੇਸ਼ਰ ਦਾ ਨਾਮ ਲੈਤ = ਲੈਣ ਲੱਗਿਆਂ ਅਲਕਾਇਆ = ਅਲਕਾਉਣ, ਆਲਸ ਕਰਨ ਲੱਗ ਜਾਂਦਾ ਹੈਂ।

## ਨਿੰਦ ਚਿੰਦ ਕਉ ਬਹੁਤੁ ਉਮਾਹਿਓ; ਬੂਝੀ ਉਲਟਾਇਆ ॥੨॥

ਪਰਾਈ ਨਿੰਦ = ਨਿੰਦਿਆ ਦੇ ਚਿੰਦ = ਚਿੰਤਨ ਕਰਨ ਕਉ = ਨੂੰ ਤੂੰ ਬਹੁਤੁ = ਅਤਿਅੰਤ ਉਮਾਹਿਓ = ਉਤਸ਼ਾਹ ਕਰਦਾ ਹੈਂ ਅਤੇ ਬੂਝੀ = ਬੁੱਝਣੇ ਯੋਗ ਪਰਮੇਸ਼ਰ ਦੀ ਭਗਤੀ ਵੱਲੋਂ ਉਲਟਾਇਆ = ਉਲਟਾ ਚੱਲਦਾ ਹੈਂ ॥੨॥

## ਪਰ ਧਨ ਪਰ ਤਨ ਪਰ ਤੀ ਨਿੰਦਾ; ਅਖਾਧਿ ਖਾਹਿ ਹਰਕਾਇਆ ॥

ਪਰ = ਪਰਾਇਆ ਧਨ, ਪਰ = ਪਰਾਏ ਤਨ = ਸਰੀਰਾਂ **ਵਾ:** ਪਰਾਏ ਤਨ = ਪੁੱਤਰਾਂ ਨੂੰ ਗ਼ੁਲਾਮ ਬਣਾ ਕੇ ਕੋਲ ਰੱਖਦਾ ਹੈਂ (ਪੁਰਾਣੇ ਸਮੇਂ ਪੁਰਸ਼ਾਂ ਨੂੰ ਮੁੱਲ ਲੈ ਕੇ ਡੰਗਰਾਂ ਵਾਂਗ ਉਨ੍ਹਾਂ ਤੋਂ ਕੰਮ ਲੈਂਦੇ ਸਨ) ਅਤੇ ਪਰ = ਪਰਾਈ ਤੀ = ਇਸਤਰੀ 'ਤੇ ਲੰਪਟ ਰਹਿੰਦਾ ਹੈਂ ਅਤੇ ਪਰਾਈ ਨਿੰਦਿਆ ਕਰਦਾ ਹੈਂ, ਅਖਾਧਿ = ਨਾ ਖਾਣ ਯੋਗ ਪਦਾਰਥਾਂ ਨੂੰ ਹਰਕਾਇਆ = ਹਲਕੇ ਕੁੱਤੇ ਵਾਂਗ ਖਾਹਿ = ਖਾਣਾ ਕਰਦਾ ਹੈਂ।

## ਸਾਚ ਧਰਮ ਸਿਉ ਰੁਚਿ ਨਹੀ ਆਵੈ; ਸਤਿ ਸੁਨਤ ਛੋਹਾਇਆ ॥੩॥

ਗੁਰੂ ਸਾਹਿਬ ਦੇ ਸਾਚ = ਸੱਚੇ ਧਰਮ ਦੇ ਮਾਰਗ ਸਿਉ = ਨਾਲ ਤੈਨੂੰ ਰੁਚਿ = ਰੁਚੀ ਨਹੀਂ ਆਵੈ = ਆਉਂਦੀ, ਸਤਿ = ਸੱਚੀ ਗੱਲ ਸੁਨਤ = ਸੁਣਦਿਆਂ ਹੀ ਤੂੰ ਛੋਹਾਇਆ = ਗ਼ੁੱਸੇ ਵਿਚ ਆ ਜਾਂਦਾ ਹੈਂ ॥੩॥ ਸੰਸਾਰ ਸਮੁੰਦਰ ਤੋਂ ਤਰਣ ਲਈ ਇਉਂ ਅਰਦਾਸ ਕਰ :

## ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ; ਭਗਤ ਟੇਕ ਹਰਿ ਨਾਇਆ ॥

ਹੇ ਦੀਨ = ਗ਼ਰੀਬਾਂ 'ਤੇ ਦਇਆਲ = ਦਿਆਲਤਾ ਕਰਨ ਵਾਲੇ ਕ੍ਰਿਪਾਲ = ਕਿਰਪਾ ਦੇ ਘਰ, ਸਾਰਿਆਂ ਦੇ ਠਾਕੁਰੁ = ਸੁਆਮੀ ਪ੍ਰਭ = ਪਰਮੇਸ਼ਰ ! ਭਗਤ = ਸੇਵਕਾਂ ਨੂੰ ਕੇਵਲ ਹਰਿ = ਹਰੀ ਨਾਇਆ = ਨਾਮ ਦੀ ਹੀ ਟੇਕ = ਓਟ ਹੈ।

## ਨਾਨਕ, ਆਹਿ ਸਰਣ ਪ੍ਰਭ ਆਇਓ; ਰਾਖੁ ਲਾਜ ਅਪਨਾਇਆ ॥੪॥੩॥੧੨੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪ੍ਰਭ! ਮੈਂ ਆਹਿ = ਚਾਹਨਾ ਕਰਕੇ ਤੁਹਾਡੀ ਸਰਣ = ਓਟ, ਪਨਾਹ ਵਿਚ ਆਇਓ = ਆਇਆ ਹਾਂ, ਮੇਰੀ ਅਪਨਾਇਆ = ਆਪਣਾ ਜਾਣ ਕੇ ਲਾਜ = ਲੱਜਿਆ ਰਾਖੁ = ਰੱਖੋ **ਵਾ:** ਅਪਨਾਇਆ = ਅਪਨਾ ਲਉ ॥੪॥੩॥੧੨੫॥

## ਆਸਾ ਮਹਲਾ ੫ ॥

ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਉੱਤਮ ਬਕਤੇ ਹੋ ਕਰਕੇ ਇੰਦ੍ਰੀਆਂ ਦੇ ਵਿਸ਼ਿਆਂ ਵਿਚ ਲੰਪਟ ਪੁਰਸ਼ਾਂ ਨੂੰ ਮਨ ਦੀ ਚੰਚਲਤਾ ਗਵਾਉਣ 'ਤੇ ਨਾਮ ਦੇ ਜਾਪ ਦਾ ਉਪਦੇਸ਼ ਬਖ਼ਸ਼ਦੇ ਹਨ।

## ਮਿਥਿਆ ਸੰਗਿ ਸੰਗਿ ਲਪਟਾਏ; ਮੋਹ ਮਾਇਆ ਕਰਿ ਬਾਧੇ ॥

ਮਾਇਆ = ਛਲ ਰੂਪ ਪਦਾਰਥਾਂ ਦੇ ਮੋਹ ਕਰਿ = ਕਰਕੇ ਜੀਵ ਕੈਦੀ ਹੋ ਕੇ ਬਾਧੇ = ਬੰਨ੍ਹੇ ਹੋਏ ਹਨ ਅਤੇ ਮਿਥਿਆ = ਝੂਠੇ ਸੰਬੰਧੀਆਂ ਪਦਾਰਥਾਂ ਦੇ ਸੰਗਿ = ਸਾਥ ਦੇ ਸੰਗਿ = ਨਾਲ ਲਪਟਾਏ = ਲੰਪਟ ਹੋ ਰਹੇ ਹਨ, **ਵਾ:** ਮਿਥਿਆ = ਅਣਹੋਏ ਪਦਾਰਥਾਂ ਤੋਂ ਸੰਗਿ = ਸੰਗਣ ਦੇ ਥਾਂ ਉਨ੍ਹਾਂ ਦੇ ਸੰਗਿ = ਸੰਗੀ ਹੋ ਕੇ ਲੰਪਟ, ਫਸ ਰਹੇ ਹਨ।

## ਜਹ ਜਾਨੋ ਸੋ ਚੀਤਿ ਨ ਆਵੈ; ਅਹੰਬੁਧਿ ਭਏ ਆਂਧੇ ॥੧॥

ਸੰਸਾਰ ਨੂੰ ਛੱਡ ਕੇ ਜਹ = ਜਿਥੇ ਪ੍ਰਲੋਕ ਵਿਚ ਜਾਨੋ = ਜਾਣਾ ਹੈ, ਸੋ = ਉਹ ਚੀਤਿ = ਚੇਤੇ ਨ = ਨਹੀਂ ਆਵੈ = ਆਉਂਦਾ, ਅਹੰਬੁਧਿ = ਹੰਕਾਰ ਵਾਲੀ ਮੱਤ ਹੋਣ ਕਰਕੇ ਆਂਧੇ = ਅੰਨ੍ਹੇ ਭਏ = ਹੋ ਰਹੇ ਹਨ ॥੧॥ ਜੈਸਾ ਕਿ :

**ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥** *(ਸਿਰੀਰਾਗੁ ਮ: ੫, ਅੰਗ ੪੩)*

## ਮਨ ਬੈਰਾਗੀ; ਕਿਉ ਨ ਅਰਾਧੇ ॥

ਹੇ ਮਨਾਂ! ਤੂੰ ਸੰਸਾਰ ਵੱਲੋਂ ਬੈਰਾਗੀ = ਉਪਰਾਮ ਹੋ ਕੇ **ਵਾ:** ਹੇ ਬੈਰਾਗੀ = ਚੰਚਲ ਮਨ ਤੂੰ ਪਰਮੇਸ਼ਰ ਨੂੰ ਕਿਉਂ ਨਹੀਂ ਅਰਾਧੇ = ਆਰਾਧਦਾ ? (ਜਿਵੇਂ ਬੈਰਾਗੀ ਇਕ ਥਾਂ 'ਤੇ ਨਹੀਂ ਠਹਿਰਦਾ, ਇਵੇਂ ਮਨ ਵੀ ਇਕ ਥਾਂ ਟਿਕਦਾ ਨਹੀਂ ਹੈ ਤਾਂ ਬੈਰਾਗੀ ਦਾ ਅਰਥ ਚੰਚਲ ਕੀਤਾ ਹੈ।)

## ਕਾਚ ਕੋਠਰੀ ਮਾਹਿ ਤੂੰ ਬਸਤਾ; ਸੰਗਿ ਸਗਲ ਬਿਖੈ ਕੀ ਬਿਆਧੇ ॥੧॥ਰਹਾਉ॥

ਤੂੰ ਪੰਜਾਂ ਤੱਤਾਂ ਦੀ ਕਾਚ = ਕੱਚੀ ਕੋਠਰੀ = ਕੋਠੜੀ ਭਾਵ ਦੇਹ ਮਾਹਿ = ਵਿਚ ਬਸਤਾ = ਵੱਸਦਾ ਹੈਂ ਅਤੇ ਤੇਰੇ ਸੰਗਿ = ਨਾਲ ਸਗਲ = ਸਾਰੇ ਬਿਖੈ = ਵਿਸ਼ਿਆਂ ਕੀ = ਦੀਆਂ ਬਿਆਧੇ = ਬਿਮਾਰੀਆਂ ਲੱਗੀਆਂ ਹੋਈਆਂ ਹਨ ॥੧॥ਰਹਾਉ॥

**[ਅੰਗ ੪੦੩]**

## ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ; ਪਲੁ ਖਿਨੁ ਛੀਜੈ ਅਰਜਾਧੇ ॥

ਮੇਰੀ ਜ਼ਰ, ਮੇਰੀ ਜੋਰੂ ਜ਼ਮੀਨ ਕਰਤ = ਕਰਦਿਆਂ ਦਿਨੁ ਰੈਨਿ = ਰਾਤ ਦਿਨ ਬਿਹਾਵੈ = ਬਤੀਤ ਹੋ ਰਿਹਾ ਹੈ, ਪਲ ਤੋਂ ਖਿਨੁ = ਖਿਨ ਸਮੇਂ ਦੇ ਵਿਚ ਤੇਰੀ ਅਰਜਾਧੇ = ਉਮਰ ਛੀਜੈ = ਨਾਸ਼ ਹੋ ਰਹੀ ਹੈ।

## ਜੈਸੇ ਮੀਠੈ ਸਾਦਿ ਲੋਭਾਏ; ਝੂਠ ਧੰਧਿ ਦੁਰਗਾਧੇ ॥੨॥

ਜੈਸੇ = ਜਿਸ ਪ੍ਰਕਾਰ ਮੱਖੀ ਮੀਠੈ = ਮਿੱਠੇ ਗੁੜ ਦੇ ਸਾਦਿ = ਸੁਆਦ ਵਿਚ ਲੋਭਾਏ = ਲੁਭਾਇਮਾਨ ਹੋ ਕੇ ਆਪਣੇ ਖੰਭਾਂ ਨੂੰ ਖੋਭ ਕੇ ਵਿਚੇ ਹੀ ਮਰ ਜਾਂਦੀ ਹੈ, ਇਉਂ ਝੂਠਿ = ਝੂਠੇ ਧੰਧਿ = ਧੰਧਿਆਂ ਅਤੇ ਦੁਰਗਾਧੇ = ਦੁਰਗੰਧੀ ਵਾਲੇ ਵਿਸ਼ਿਆਂ ਵਿਚ ਜੀਵ ਲੱਗੇ ਹੋਏ ਹਨ ॥੨॥

## ਕਾਮ ਕ੍ਰੋਧ ਅਰੁ ਲੋਭ ਮੋਹ; ਇਹ ਇੰਦ੍ਰੀ ਰਸਿ ਲਪਟਾਧੇ ॥

ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ ਅਰ = ਅਤੇ ਲੋਭ = ਲਾਲਚ, ਮੋਹ ਆਦਿਕ ਵਿਸ਼ਿਆਂ ਤੇ ਨੇਤ੍ਰ, ਰਸਨਾ, ਇੰਦ੍ਰੇ ਆਦਿ ਇਹ = ਇਨ੍ਹਾਂ ਇੰਦ੍ਰੀਆਂ ਦੇ ਰਸਿ = ਰਸਾਂ ਵਿਚ ਲਪਟਾਧੇ = ਲੰਪਟ ਹੋ ਰਹੇ ਹਨ।

## ਦੀਈ ਭਵਾਰੀ ਪੁਰਖਿ ਬਿਧਾਤੈ; ਬਹੁਰਿ ਬਹੁਰਿ ਜਨਮਾਧੇ ॥੩॥

ਬਿਧਾਤੈ = ਫਲਬਰ ਦਾਤੇ ਪੁਰਖਿ = ਪੂਰਨ ਪਰਮੇਸ਼ਰ ਨੇ ਇਨ੍ਹਾਂ ਇੰਦ੍ਰਿਆਂ ਦੇ ਵਿਸ਼ਿਆਂ ਵਿਚ ਲੰਪਟ ਪੁਰਸ਼ਾਂ ਨੂੰ ਚੌਰਾਸੀ ਲੱਖ ਜੂਨ ਵਿਚ ਭਵਾਰੀ = ਭਵਾਂਟੜੀ ਦੀਈ = ਦੇਣਾ ਕੀਤੀ ਹੈ, ਜਿਸ ਕਰਕੇ ਜੀਵ ਬਹੁਰਿ ਬਹੁਰਿ = ਮੁੜ ਮੁੜ ਕੇ ਜਨਮਾਧੇ = ਜਨਮ ਧਾਰਦੇ ਰਹਿੰਦੇ ਹਨ ॥੩॥

## ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ; ਤਉ ਗੁਰ ਮਿਲਿ ਸਭ ਸੁਖ ਲਾਧੇ ॥

ਜਉ = ਜਦੋਂ ਦੀਨ = ਗ਼ਰੀਬਾਂ ਦੇ ਦੁਖ = ਕਸ਼ਟਾਂ ਨੂੰ ਭੰਜਨੁ = ਨਾਸ ਕਰਨ ਵਾਲਾ ਪਰਮੇਸ਼ਰ ਮੇਰੇ ਉੱਪਰ ਕ੍ਰਿਪਾਲੁ = ਕ੍ਰਿਪਾਲੂ ਭਇਓ = ਹੋਇਆ, ਤਉ = ਤਦੋਂ ਮੈਂ ਗੁਰੂ ਸਾਹਿਬ ਨਾਲ ਮਿਲ ਕਰਕੇ ਸਭ = ਸਾਰੇ ਆਤਮਾਨੰਦ ਰੂਪੀ ਸੁਖ ਲਾਧੇ = ਲੱਭ ਲਏ।

## ਕਹੁ ਨਾਨਕ ਦਿਨੁ ਰੈਨਿ ਧਿਆਵਉ; ਮਾਰਿ ਕਾਢੀ ਸਗਲ ਉਪਾਧੇ ॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਦਿਨ ਰੈਨਿ = ਰਾਤ ਦਿਨ ਉਸ ਪਰਮੇਸ਼ਰ ਨੂੰ

ਧਿਆਵਉ = ਧਿਆਉਂਦੇ ਹਾਂ, ਜਿਸ ਨੇ ਹਿਰਦੇ ਵਿੱਚੋਂ ਸਗਲ = ਸਾਰੀਆਂ ਉਪਾਧੇ = ਉਪਾਧੀਆਂ ਮਾਰ ਕੇ ਕਾਢੀ = ਕੱਢ ਦਿੱਤੀਆਂ ਹਨ ॥੪॥

## ਇਉ ਜਪਿਓ ਭਾਈ; ਪੁਰਖੁ ਬਿਧਾਤੇ ॥

ਹੇ ਭਾਈ = ਭਰਾਵੋ ! ਇਉ = ਇਸ ਪ੍ਰਕਾਰ ਅਸੀਂ ਬਿਧਾਤੇ = ਫਲਬਰ ਦਾਤੇ ਪੁਰਖੁ = ਪੂਰਨ ਪਰਮੇਸ਼ਰ ਦੇ ਤਾਈਂ ਜਪਿਓ = ਜਪਣਾ ਕੀਤਾ ਹੈ।

## ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ; ਜਨਮ ਮਰਣ ਦੁਖ ਲਾਥੇ ॥੧॥ਰਹਾਉ ਦੂਜਾ॥੪॥੪॥੧੨੬॥

ਦੀਨ = ਗ਼ਰੀਬਾਂ ਦੇ ਦੁਖ = ਕਸ਼ਟਾਂ ਨੂੰ ਭੰਜਨੁ = ਨਾਸ਼ ਕਰਨ ਵਾਲਾ ਪਰਮੇਸ਼ਰ ਜਿਨ੍ਹਾਂ ਉੱਪਰ ਕ੍ਰਿਪਾਲੁ = ਕ੍ਰਿਪਾਲੂ ਭਇਓ = ਹੋਇਆ ਹੈ ਉਨ੍ਹਾਂ ਦੇ ਜੰਮਣ ਮਰਣ ਦੇ ਦੁਖ ਲਾਥੇ = ਲਹਿ ਗਏ ਹਨ। ਰਹਾਉ ਦੂਜਾ = ਦੂਸਰੇ ਰਹਾਉ ਵਿਚ ਉੱਤਰ ਦਿੱਤਾ ਹੈ ਕਿ ਪਰਮੇਸ਼ਰ ਦਾ ਜਾਪ ਕਰ ਕੇ ਇਉਂ ਸੁਖੀ ਹੋਈਦਾ ਹੈ ॥੪॥੪॥੧੨੬॥

## ਆਸਾ ਮਹਲਾ ੫ ॥
## ਨਿਮਖ ਕਾਮ ਸੁਆਦ ਕਾਰਣਿ; ਕੋਟਿ ਦਿਨਸ ਦੁਖੁ ਪਾਵਹਿ ॥

ਹੇ ਜੀਵ ! ਤੂੰ ਨਿਮਖ = ਅੱਖ ਦੇ ਫੋਰ ਜਿੰਨੇ ਸਮੇਂ ਲਈ ਕਾਮ ਵਿਸ਼ੇ ਦਾ ਸੁਆਦ ਲੈਣ ਕਾਰਣਿ = ਵਾਸਤੇ ਕੋਟਿ ਦਿਨਸ = ਕ੍ਰੋੜਾਂ ਦਿਨ ਭਾਵ ਬਹੁਤੇ ਦਿਨ ਦੁਖੁ = ਕਸ਼ਟ ਪਾਵਹਿ = ਪਾਉਣਾ ਕਰਦਾ ਹੈਂ।

## ਘਰੀ ਮੁਹਤ ਰੰਗ ਮਾਣਹਿ; ਫਿਰਿ ਬਹੁਰਿ ਬਹੁਰਿ ਪਛੁਤਾਵਹਿ ॥੧॥

ਘਰੀ = ਇਕ ਘੜੀ ਜਾਂ ਮੁਹਤ = ਅੱਧੀ ਘੜੀ ਸਪਰਸ਼ ਮਾਤ੍ਰ ਜਿਸ ਦਾ ਸੁਖ ਹੈ, ਉਸ ਵਿਸ਼ੇ ਦੇ ਰੰਗ = ਅਨੰਦ ਨੂੰ ਮਾਣਹਿ = ਮਾਣਦਾ ਹੈਂ, ਫਿਰਿ = ਮੁੜ ਕੇ ਬਹੁਰਿ ਬਹੁਰਿ = ਵਾਰ ਵਾਰ, ਮੁੜ ਮੁੜ ਕੇ ਪਛੁਤਾਵਹਿ = ਪਛਤਾਵਾ ਹੀ ਕਰਦਾ ਰਹਿੰਦਾ ਹੈਂ ॥੧॥

## ਅੰਧੇ ਚੇਤਿ; ਹਰਿ ਹਰਿ ਰਾਇਆ ॥
## ਤੇਰਾ; ਸੋ ਦਿਨੁ, ਨੇੜੈ ਆਇਆ ॥੧॥ਰਹਾਉ॥

ਹੇ ਅੰਧੇ = ਅੰਨ੍ਹੇ ਜੀਵ ! ਰਾਇਆ = ਰਾਜਾ ਰੂਪ ਹਰਿ = ਹਰੀ ਹਰਿ = ਪਰਮੇਸ਼ਰ ਨੂੰ ਚੇਤਿ = ਚੇਤੇ ਕਰ। ਤੇਰਾ ਸੋ = ਉਹ ਮੌਤ ਵਾਲਾ ਦਿਨ ਨੇੜੈ = ਨਿਕਟ ਹੀ ਆਇਆ = ਆ ਰਿਹਾ ਹੈ ॥੧॥ਰਹਾਉ॥

## ਪਲਕ ਦ੍ਰਿਸਟਿ ਦੇਖਿ, ਭੂਲੋ; ਆਕ ਨੀਮ ਕੋ, ਤੂੰਮਰੁ ॥

ਦ੍ਰਿਸਟਿ = ਦ੍ਰਿਸ਼ਟੀ ਦੇ ਨਾਲ ਪਲਕ ਮਾਤ੍ਰ ਸੋਹਣੇ ਰੂਪ ਨੂੰ ਦੇਖਿ = ਵੇਖ ਕੇ ਭੂਲੋ = ਭੁੱਲ ਗਿਆ ਹੈਂ, ਇਹ ਵਿਸ਼ੇ ਤਾਂ ਆਕ = ਅੱਕ ਵਰਗੇ ਜ਼ਹਿਰੀਲੇ, ਨੀਮ = ਨਿੰਮ ਵਰਗੇ ਕੌੜੇ ਅਤੇ ਤੂੰਮਰੁ = ਤੁੰਮੇ ਕੋ = ਦੇ ਵਾਂਗ ਬਾਹਰੋਂ ਸੁੰਦਰ ਤੇ ਅੰਦਰੋਂ ਕੌੜੇ ਹਨ **ਵਾ:** ਅੱਕ ਅਤੇ ਨਿੰਮ ਦੇ ਤੂੰਮਰੁ = ਫਲ ਦੀ ਨਿਆਈਂ ਹਨ।

## ਜੈਸਾ ਸੰਗੁ ਬਿਸੀਅਰ ਸਿਉ ਹੈ ਰੇ; ਤੈਸੋ ਹੀ ਇਹੁ ਪਰ ਗ੍ਰਿਹੁ ॥੨॥

ਰੇ = ਹੇ ਜੀਵ ! ਜੈਸਾ = ਜਿਹੋ ਜਿਹਾ ਜ਼ਹਿਰੀਲੇ ਬਿਸੀਅਰ = ਸੱਪ ਦੇ ਸਿਉ = ਨਾਲ ਸੰਗੁ = ਮਿਲਾਪ

ਕਰਨਾ ਦੁਖਦਾਈ ਹੈ, ਤੈਸੋ = ਉਹੋ ਜਿਹਾ ਹੀ ਇਹ ਪਰ = ਪਰਾਈ ਗ੍ਰਿਹੁ = ਵਹੁਟੀ ਭਾਵ ਇਸਤਰੀ ਦਾ ਮਿਲਾਪ ਦੁਖਦਾਈ ਹੈ ॥੨॥

## ਬੈਰੀ ਕਾਰਣਿ ਪਾਪ ਕਰਤਾ; ਬਸਤੁ ਰਹੀ ਅਮਾਨਾ ॥

ਹੇ ਜੀਵ! ਤੂੰ ਆਪਣੇ ਬੈਰੀ = ਦੁਸ਼ਮਨ ਕਾਮ ਕ੍ਰੋਧ ਆਦਿਕ ਦੇ ਰਸ ਭੋਗਣ ਕਾਰਣਿ = ਵਾਸਤੇ ਪਾਪ = ਮੰਦ ਕਰਮ ਕਰਤਾ = ਕਰਦਾ ਹੈਂ ਅਤੇ ਜੋ ਨਾਮ, ਸੁਆਸਾਂ ਰੂਪੀ ਬਸਤੁ = ਵਸਤੂ ਪ੍ਰਾਪਤ ਕਰਨੀ ਸੀ, ਉਹ ਅਮਾਨਾ = ਅਮਾਨਤ ਵਾਂਗ ਹੀ ਤੇਰੇ ਕੋਲ ਪਈ ਰਹੀ, ਭਾਵ ਜਿਵੇਂ ਅਮਾਨਤ ਰੱਖੀ ਵਸਤੂ ਵਰਤੀਦੀ ਨਹੀਂ ਹੈ, ਇਉਂ ਆਪਣੇ ਸੁਆਸਾਂ ਦੁਆਰਾ ਕਦੇ ਨਾਮ ਜਪਿਆ ਹੀ ਨਹੀਂ।

## ਛੋਡਿ ਜਾਹਿ ਤਿਨ ਹੀ ਸਿਉ ਸੰਗੀ; ਸਾਜਨ ਸਿਉ ਬੈਰਾਨਾ ॥੩॥

ਜਿਹੜੇ ਪਦਾਰਥਾਂ, ਸੰਬੰਧੀਆਂ, ਇਸਤਰੀ ਆਦਿ ਨੂੰ ਛੋਡਿ = ਛੱਡ ਜਾਹਿ = ਜਾਣਾ ਹੈ, ਤਿਨ = ਉਨ੍ਹਾਂ ਦੇ ਸਿਉ = ਨਾਲ ਹੀ ਸੰਗੀ = ਸਾਥੀ ਬਣੀ ਬੈਠਾ ਹੈਂ, ਤੇ ਜੋ ਸਾਜਨ = ਸੱਜਣ ਪਰਮੇਸ਼ਰ ਹੈ, ਜਾਂ ਸੱਤ ਸੰਤੋਖ ਆਦਿ ਸ਼ੁਭ ਗੁਣ ਹਨ, ਉਨ੍ਹਾਂ ਦੇ ਸਿਉ = ਨਾਲ ਬੈਰਾਨਾ = ਵੈਰ ਭਾਵ ਜਾਂ ਬਿਗਾਨਾ ਹੋਈ ਫਿਰਦਾ ਹੈਂ ॥੩॥

## ਸਗਲ ਸੰਸਾਰੁ ਇਹੈ ਬਿਧਿ ਬਿਆਪਿਓ; ਸੋ ਉਬਰਿਓ ਜਿਸੁ ਗੁਰੁ ਪੂਰਾ ॥

ਹੇ ਜੀਵ! ਤੇਰੇ ਇਕੱਲੇ ਦੀ ਕੀ ਗੱਲ ਸਗਲ = ਸਾਰਾ ਸੰਸਾਰੁ = ਜਗਤ ਹੀ ਇਹੈ = ਇਸੀ ਬਿਧਿ = ਵਿਧੀ ਵਿਚ ਬਿਆਪਿਓ = ਲੱਗਿਆ ਹੋਇਆ ਹੈ, ਪਰੰਤੂ ਜਿਸ ਨੂੰ ਪੂਰਾ = ਪੂਰਨ ਗੁਰੂ ਮਿਲ ਪੈਂਦਾ ਹੈ, ਸੋ = ਉਹ ਉਬਰਿਓ = ਬਚਿਆ ਹੈ।

## ਕਹੁ ਨਾਨਕ ਭਵ ਸਾਗਰੁ ਤਰਿਓ; ਭਏ ਪੁਨੀਤ ਸਰੀਰਾ ॥੪॥੫॥੧੨੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਜਿਹੇ ਪੁਰਖਾਂ ਨੇ ਭਵ = ਸੰਸਾਰ ਸਾਗਰੁ = ਸਮੁੰਦਰ ਤਰਿਓ = ਤਰਨਾ ਕੀਤਾ ਹੈ, ਇਥੇ ਰਹਿੰਦਿਆਂ ਉਨ੍ਹਾਂ ਦੇ ਸਰੀਰਾ = ਸਰੀਰ ਪੁਨੀਤ = ਪਵਿੱਤ੍ਰ ਭਏ = ਹੋਏ ਹਨ ॥੪॥੫॥੧੨੭॥

## ਆਸਾ ਮਹਲਾ ੫ ਦੁਪਦੇ ॥

## ਲੂਕਿ ਕਮਾਨੋ ਸੋਈ ਤੁਮ ਪੇਖਿਓ; ਮੂੜ ਮੁਗਧ ਮੁਕਰਾਨੀ ॥

ਹੇ ਮਹਾਰਾਜ! ਇਹ ਜੀਵ ਲੂਕਿ = ਲੁਕ ਕੇ ਉਪੱਦ੍ਰਵ ਆਦਿ ਕਮਾਨੋ = ਕਮਾਉਂਦਾ ਹੈ, ਸੋਈ = ਉਹ ਸਭ ਕਰਤੂਤਾਂ ਨੂੰ ਤੁਮ = ਤੁਸਾਂ ਨੇ ਭੀ ਪੇਖਿਓ = ਵੇਖਿਆ ਹੈ, ਪਰੰਤੂ ਫਿਰ ਵੀ ਇਹ ਵਿਵਹਾਰਾਂ ਕਰਕੇ ਮੂੜ = ਮੂਰਖ ਤੇ ਪ੍ਰਮਾਰਥ, ਸ਼ਾਸਤ੍ਰ ਗਿਆਨ ਵੱਲੋਂ ਮੁਗਧ = ਬੇਸਮਝ ਤੁਹਾਡੇ ਅੱਗੇ ਮੁਕਰਾਨੀ = ਮੁੱਕਰ ਜਾਂਦਾ ਹੈ।

## ਆਪ ਕਮਾਨੇ ਕਉ ਲੇ ਬਾਂਧੇ; ਫਿਰਿ ਪਾਛੈ ਪਛੁਤਾਨੀ ॥੧॥

ਜੋ ਇਸ ਨੇ ਆਪ = ਆਪਣੇ ਹੰਕਾਰ ਸਹਿਤ ਕਮਾਨੇ = ਕਮਾਏ ਹੋਏ ਕਰਮ ਸਨ, ਉਨ੍ਹਾਂ ਕਰਮਾਂ ਕਉ = ਨੂੰ ਲੇ = ਲੈ ਕਰਕੇ ਹੀ ਇਹ ਜੀਵ ਬਾਂਧੇ = ਬੰਨ੍ਹੇ ਜਾਂਦੇ ਹਨ, ਫਿਰਿ = ਮੁੜ ਕੇ ਪਾਛੈ = ਪਿੱਛੋਂ ਪਛੁਤਾਨੀ = ਪਛਤਾਵਾ ਹੀ ਕਰਦੇ ਹਨ ॥੧॥

## ਪ੍ਰਭ ਮੇਰੇ; ਸਭ ਬਿਧਿ ਆਗੈ ਜਾਨੀ ॥

ਮੇਰੇ = ਸਾਡੇ ਪ੍ਰਭ = ਪਰਮੇਸ਼ਰ ਨੇ ਆਗੈ = ਅੱਗੋਂ ਭਾਵ ਪਹਿਲਾਂ ਤੋਂ ਹੀ ਸਭ = ਸਾਰੀ ਬਿਧਿ = ਵਿਧੀ ਜਾਨੀ = ਜਾਣੀ ਹੋਈ ਹੈ।

## ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ; ਪਾਛੈ ਜੀਅ ਕੀ ਮਾਨੀ ॥੧॥ਰਹਾਉ॥

ਹੇ ਭ੍ਰਮ = ਭਰਮ ਕੇ = ਦੇ ਮੂਸੇ = ਲੁੱਟੇ ਹੋਏ ਜੀਵ ! ਤੂੰ ਪਰਮੇਸ਼ਰ ਵੱਲੋਂ ਪਰਦਾ = ਓਲ੍ਹਾ ਰਾਖਤ = ਰੱਖਣਾ ਚਾਹੁੰਦਾ ਹੈਂ, ਪਾਛੈ = ਪਿੱਛੋਂ ਅੰਤ ਵੇਲੇ ਤੇਰੇ ਜੀਅ = ਜੀਵ ਦੀ ਕੀ ਭਾਲ ਮਾਨੀ = ਮੰਨੀ ਜਾਵੇਗੀ **ਵਾ:** ਤੇਰੇ ਜੀਅ = ਦਿਲ ਕੀ = ਦੀ ਗੱਲ ਮੰਨੀ ਜਾਵੇਗੀ ਅਰਥਾਤ ਜੋ ਤੇਰੀ ਕਰਨੀ ਕਰਤੂਤ, ਭਾਵਨਾ ਸੀ, ਉਹੀ ਮੰਨੀ ਜਾਵੇਗੀ ਭਾਵ ਤੇਰੀ ਕਰਨੀ ਅਨੁਸਾਰ ਨਿਬੇੜਾ ਹੋਵੇਗਾ ॥੧॥ਰਹਾਉ॥

ਹੁਣ ਅੱਗੇ ਸਤਿਗੁਰੂ ਜੀ ਵਾਹਿਗੁਰੂ ਦੇ ਚਰਨਾਂ ਵਿਚ ਅਰਦਾਸ ਕਰਦੇ ਹਨ :

## ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ; ਕਿਆ ਕੋ ਕਰੈ ਪਰਾਨੀ ॥

ਹੇ ਮਹਾਰਾਜ ! ਜਿਤੁ ਜਿਤੁ = ਜਿੱਧਰ ਜਿੱਧਰ ਤੁਸੀਂ ਜੀਵਾਂ ਨੂੰ ਮਾਇਆ ਦੇ ਮੋਹ ਵਿਚ ਲਾਏ = ਲਾਉਂਦੇ ਹੋ, ਉਹ ਤਿਤੁ ਤਿਤੁ = ਉੱਧਰ ਉੱਧਰ ਲਾਗੇ = ਲੱਗਦੇ ਹਨ **ਵਾ:** ਜਿਸ ਪਾਸੇ ਪੂਰਬਲੇ ਕਰਮਾਂ ਦੇ ਪ੍ਰੇਰ ਕੇ ਲਾਉਣਾ ਕੀਤੇ ਹਨ, ਉਸੇ ਪਾਸੇ ਆਪਣੇ ਕਰਮਾਂ ਦੀ ਗਤੀ ਅਨੁਸਾਰ ਲੱਗਦੇ ਹਨ, ਇਹ ਪਰਾਨੀ = ਪ੍ਰਾਣਾਧਾਰੀ ਜੀਵ ਕਿਆ = ਕੀ ਕੋ = ਕੁਝ ਕਰੈ = ਕਰ ਸਕਦੇ ਹਨ।

## ਬਖਸਿ ਲੈਹੁ ਪਾਰਬ੍ਰਹਮ ਸੁਆਮੀ; ਨਾਨਕ ਸਦ ਕੁਰਬਾਨੀ ॥੨॥੬॥੧੨੮॥

ਹੇ ਸੁਆਮੀ = ਮਾਲਕ ਪਾਰਬ੍ਰਹਮ = ਪਰਮੇਸ਼ਰ ! ਤੁਸੀਂ ਬਖ਼ਸ਼ ਹੀ ਲੈਹੁ = ਲੈਣਾ ਕਰੋ, ਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਸਦ = ਹਮੇਸ਼ਾਂ ਤੁਹਾਡੇ ਤੋਂ ਕੁਰਬਾਨੀ = ਬਲਿਹਾਰ ਜਾਂਦੇ ਹਾਂ ॥੨॥੬॥੧੨੮॥

## ਆਸਾ ਮਹਲਾ ੫ ॥

ਇਸ ਪਾਵਨ ਸ਼ਬਦ ਵਿਚ ਸਤਿਗੁਰੂ ਜੀ, ਪਰਮੇਸ਼ਰ ਦਾ ਸੇਵਕ ਨਾਲ ਪਿਆਰ, ਸੇਵਕਾਂ ਦੀ ਪਾਲਣਾ ਅਤੇ ਸੇਵਕ ਦੀ ਅਵਸਥਾ ਆਦਿ ਦਾ ਕਥਨ ਕਰਦੇ ਹੋਏ ਫ਼ੁਰਮਾਉਂਦੇ ਹਨ :

## ਅਪੁਨੇ ਸੇਵਕ ਕੀ ਆਪੇ ਰਾਖੈ; ਆਪੇ ਨਾਮੁ ਜਪਾਵੈ ॥

ਪਰਮੇਸ਼ਰ ਅਪੁਨੇ = ਆਪਣੇ ਸੇਵਕ = ਦਾਸ ਕੀ = ਦੀ ਆਪੇ = ਆਪ ਹੀ ਰਾਖੈ = ਰੱਖਿਆ ਕਰਦਾ ਹੈ ਅਤੇ ਆਪੇ = ਆਪ ਹੀ ਆਪਣੇ ਪਿਆਰਿਆਂ ਨੂੰ ਆਪਣਾ ਨਾਮ ਜਪਾਵੈ = ਜਪਾਉਂਦਾ ਹੈ।

## ਜਹ ਜਹ ਕਾਜ ਕਿਰਤਿ ਸੇਵਕ ਕੀ; ਤਹਾ ਤਹਾ ਉਠਿ ਧਾਵੈ ॥੧॥

ਜਹ ਜਹ = ਜਿਥੇ ਜਿਥੇ ਸੇਵਕ = ਦਾਸ ਭਗਤਾਂ ਦਾ ਕਾਜ = ਕੰਮ ਜਾਂ ਉਨ੍ਹਾਂ ਕੀ = ਦੀ ਕੋਈ ਕਿਰਤ ਪੈ ਜਾਵੇ, ਤਦ ਤਹਾ ਤਹਾ = ਉਥੇ ਉਥੇ ਪਰਮੇਸ਼ਰ ਉਨ੍ਹਾਂ ਕਾਰਜਾਂ ਨੂੰ ਕਰਨ ਲਈ ਉੱਠ ਕੇ ਧਾਵੈ = ਦੌੜ ਪੈਂਦਾ ਹੈ। ਜਿਵੇਂ ਭਗਤ ਨਾਮਦੇਵ ਜੀ ਦੀ ਆਪ ਛੰਨ ਬੰਨ੍ਹੀ, ਭਗਤ ਧੰਨੇ ਜੀ ਦੇ ਆਪ ਹਲ ਵਾਹੇ ਅਤੇ ਪਸ਼ੂ ਚਾਰੇ, ਭਗਤ ਕਬੀਰ ਜੀ ਦਾ ਆਪ ਜਾ ਕੇ ਯਗ ਸੰਪੂਰਨ ਕੀਤਾ, ਏਸੇ ਪ੍ਰਕਾਰ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ ਵਾਲਿਆਂ ਦੀ ਥਾਂ ਦਸਵੇਂ ਪਾਤਸ਼ਾਹ ਜੀ ਨੇ ਆਪ ਪਹਿਰਾ ਦਿੱਤਾ ਸੀ। ਨਰਸੀ ਭਗਤ ਦੇ ਪੁੱਤਰ ਦੇ ਵਿਆਹ ਦਾ ਕਾਰਜ ਆਪ ਪੂਰਾ ਕੀਤਾ, ਆਦਿ ॥੧॥

## ਸੇਵਕ ਕਉ; ਨਿਕਟੀ ਹੋਇ ਦਿਖਾਵੈ ॥

ਪਰਮੇਸ਼ਰ ਆਪਣੇ ਸੇਵਕ = ਭਗਤਾਂ ਕਉ = ਨੂੰ ਨਿਕਟੀ = ਨਿਕਟਵਰਤੀ ਹੋਇ = ਹੋ ਕੇ ਆਪਣਾ ਆਪ ਦਿਖਾਵੈ = ਦਿਖਾਉਂਦਾ ਹੈ, ਜਿਵੇਂ ਦੇਹੁਰਾ ਫੇਰ ਕੇ ਭਗਤ ਨਾਮਦੇਵ ਜੀ ਨੂੰ ਨੇੜੇ ਤੋਂ ਦਰਸ਼ਨ ਦਿਖਾਏ ਆਦਿ।

## ਜੋ ਜੋ ਕਹੈ ਠਾਕੁਰ ਪਹਿ ਸੇਵਕੁ; ਤਤਕਾਲ ਹੋਇ ਆਵੈ ॥੧॥ਰਹਾਉ॥

ਸੇਵਕੁ = ਭਗਤ ਜਨ ਜੋ ਜੋ ਵੀ ਠਾਕੁਰ = ਸੁਆਮੀ ਪਰਮੇਸ਼ਰ ਦੇ ਪਹਿ = ਪਾਸ ਬੇਨਤੀ ਕਹੈ = ਕਹਿੰਦਾ ਹੈ, ਉਹ ਤਤਕਾਲ = ਉਸੇ ਵੇਲੇ ਹੀ ਪੂਰੀ ਹੋਇ = ਹੋ ਆਵੈ = ਆਉਂਦੀ ਹੈ ॥੧॥ਰਹਾਉ॥

## ਤਿਸੁ ਸੇਵਕ ਕੈ ਹਉ ਬਲਿਹਾਰੀ; ਜੋ ਅਪਨੇ ਪ੍ਰਭ ਭਾਵੈ ॥

ਹਉ = ਮੈਂ ਤਿਸੁ = ਉਸ ਸੇਵਕ = ਭਗਤ ਜਨ ਕੈ = ਦੇ ਉੱਪਰੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ, ਜੋ = ਜਿਹੜਾ ਅਪਨੇ = ਆਪਣੇ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਉਂਦਾ, ਚੰਗਾ ਲੱਗਦਾ ਹੈ।

## ਤਿਸ ਕੀ ਸੋਇ ਸੁਣੀ ਮਨੁ ਹਰਿਆ; ਤਿਸੁ ਨਾਨਕ ਪਰਸਣਿ ਆਵੈ ॥੨॥੭॥੧੨੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਤਿਸ = ਉਸ ਸੇਵਕ ਕੀ = ਦੀ ਸੋਇ = ਸ਼ੋਭਾ ਸੁਣੀ = ਸੁਣ ਕਰਕੇ ਸਾਡਾ ਮਨ = ਹਿਰਦਾ ਹਰਿਆ = ਪ੍ਰਫੁੱਲਤ, ਖਿੜ ਜਾਂਦਾ ਹੈ ਅਤੇ ਅਸੀਂ ਤਿਸੁ = ਉਸ ਦੇ ਤਾਈਂ ਪਰਸਣਿ = ਮਿਲਣ ਵਾਸਤੇ ਆਵੈ = ਆਉਂਦੇ ਹਾਂ **ਵਾ:** ਉਸ ਦੇ ਚਰਣ ਪਰਸਣਿ = ਸਪਰਸ਼ ਕਰਨ ਲਈ ਜਾਂ ਦਰਸ਼ਨ ਪਰਸਣ ਲਈ ਆਉਂਦੇ ਹਾਂ ॥੨॥੭॥੧੨੯॥

## ਆਸਾ ਘਰੁ ੧੧ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਦੇ ਗਿਆਰ੍ਹਵੇਂ ਘਰੁ = ਸੁਰਤਾਲ ਵਿਚ ਪੰਜਵੇਂ ਪਾਤਸ਼ਾਹ ਜੀ ਜੀਵ ਦੇ ਤਾਈਂ ਬ੍ਰਹਮ ਦੁਆਰਾ ਰਚਿਤ ਤ੍ਰੈ-ਗੁਣੀ ਮਾਇਆ ਰੂਪੀ ਨਦੀ ਤੋਂ ਤਰਣ ਦਾ ਢੰਗ ਦੱਸਦੇ ਹੋਏ ਫ਼ੁਰਮਾਉਂਦੇ ਹਨ :

੧ = ਅਦੁੱਤੀ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਕਰਕੇ ਪ੍ਰਾਪਤ ਹੁੰਦਾ ਹੈ।

## ਨਟੂਆ ਭੇਖ ਦਿਖਾਵੈ ਬਹੁ ਬਿਧਿ; ਜੈਸਾ ਹੈ ਓਹੁ ਤੈਸਾ ਰੇ ॥

ਰੇ = ਹੇ ਭਾਈ ! ਜਿਵੇਂ ਨਟੂਆ = ਨਟ (ਬਹੁਰੂਪੀਆ) ਬਹੁ = ਬਹੁਤ ਬਿਧਿ = ਤਰ੍ਹਾਂ ਦੇ ਭੇਖ = ਭੇਸ ਬਣਾ ਕੇ ਦਿਖਾਵੈ = ਦਿਖਾਉਂਦਾ ਹੈ ਭਾਵ ਕਦੇ ਪਾਤਸ਼ਾਹ, ਵਜ਼ੀਰ, ਸ਼ਾਹੂਕਾਰ, ਭਿਖਾਰੀ, ਸੰਤ ਆਦਿ ਬਣ ਜਾਂਦਾ ਹੈ, ਪਰ ਜੈਸਾ = ਜਿਹੋ ਜਿਹਾ ਉਸ ਦਾ ਆਪਣਾ ਰੂਪ ਹੈ ਓਹੁ = ਉਹ ਤੈਸਾ = ਉਹੋ ਜਿਹਾ ਹੀ ਰਹਿੰਦਾ ਹੈ **ਅਥਵਾ** ਈਸ਼ਰ ਰੂਪੀ ਨਟ ਨੇ ਬਹੁਤ ਤਰੀਕਿਆਂ ਨਾਲ ਭੇਖ ਬਣਾਉਣੇ ਕੀਤੇ ਹਨ, ਪਰ ਉਸ ਨੂੰ ਆਪਣੇ ਸਰੂਪ ਦਾ ਗਿਆਨ ਨਹੀਂ ਭੁੱਲਦਾ, ਉਹ ਸੰਸਾਰ ਦੀ ਬਾਜ਼ੀ ਪਾ ਕੇ ਵੀ ਜਿਹੋ ਜਿਹਾ ਹੈ ਉਹੋ ਜਿਹਾ ਰਹਿੰਦਾ ਹੈ।

## ਅਨਿਕ ਜੋਨਿ ਭ੍ਰਮਿਓ ਭ੍ਰਮ ਭੀਤਰਿ; ਸੁਖਹਿ ਨਾਹੀ ਪਰਵੇਸਾ ਰੇ ॥੧॥

ਰੇ = ਹੇ ਭਾਈ ! ਤਿਵੇਂ ਇਹ ਮਾਇਆਵੀ ਜੀਵ ਭ੍ਰਮ = ਭਰਮ ਦੇ ਭੀਤਰਿ = ਵਿਚ ਪੈਣ ਕਰਕੇ ਅਨਿਕ = ਅਨੇਕਾਂ ਜੋਨਿ = ਜੂਨੀਆਂ ਰੂਪੀ ਭੇਸਾਂ ਵਿਚ ਭ੍ਰਮਿਓ = ਭਰਮਦਾ ਰਹਿੰਦਾ ਹੈ ਅਤੇ ਇਸ ਦਾ ਸੁਖਹਿ = ਸੁਖ ਸਰੂਪ ਵਿਚ ਪਰਵੇਸਾ = ਪ੍ਰਵੇਸ਼ ਨਹੀਂ ਹੁੰਦਾ ॥੧॥

**[ਅੰਗ ੪੦੪]**

## ਸਾਜਨ ਸੰਤ, ਹਮਾਰੇ ਮੀਤਾ; ਬਿਨੁ ਹਰਿ ਹਰਿ, ਆਨੀਤਾ ਰੇ ॥

ਰੇ = ਹੇ ਹਮਾਰੇ = ਸਾਡੇ ਸਾਜਨ = ਸੱਜਣ, ਮੀਤਾ = ਮਿੱਤਰ ਸੰਤ = ਸ਼ਾਂਤ ਚਿੱਤ ਮਹਾਤਮਾ ਜਨੋਂ ! ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਹੋਰ ਸਭ ਕਰਮ, ਪਦਾਰਥ ਆਨੀਤਾ = ਝੂਠੇ ਹੀ ਹਨ।

## ਸਾਧਸੰਗਿ ਮਿਲਿ ਹਰਿ ਗੁਣ ਗਾਏ; ਇਹੁ ਜਨਮੁ ਪਦਾਰਥੁ ਜੀਤਾ ਰੇ ॥੧॥ਰਹਾਉ॥

ਰੇ = ਹੇ ਭਾਈ ! ਜਿਨ੍ਹਾਂ ਨੇ ਸਾਧਸੰਗਿ = ਸ੍ਰੇਸ਼ਟ ਮਹਾਤਮਾ ਜਨਾਂ ਦੀ ਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਏ = ਗਾਇਨ ਕੀਤਾ ਹੈ, ਉਨ੍ਹਾਂ ਨੇ ਮਨੁੱਖਾ ਜਨਮ ਰੂਪੀ ਪਦਾਰਥੁ ਜੀਤਾ = ਜਿੱਤ ਲਿਆ ਹੈ ॥੧॥ਰਹਾਉ॥

## ਤ੍ਰੈ ਗੁਣ ਮਾਇਆ ਬ੍ਰਹਮ ਕੀ ਕੀਨ੍ਹੀ; ਕਹਹੁ ਕਵਨ ਬਿਧਿ ਤਰੀਐ ਰੇ ॥

ਤ੍ਰੈ ਗੁਣ = ਤਿੰਨਾਂ ਗੁਣਾਂ (ਰਾਜਸੀ, ਤਾਮਸੀ, ਸਾਂਤਕੀ) ਰੂਪ ਮਾਇਆ ਬ੍ਰਹਮ ਕੀ = ਦੀ ਹੀ ਪਰਵਿਰਤ ਕੀਨ੍ਹੀ = ਕੀਤੀ ਹੋਈ ਹੈ, ਰੇ = ਹੇ ਭਾਈ ! ਕਹਹੁ = ਕਹਿਣਾ ਕਰੋ, ਫਿਰ ਕਵਨ = ਕਿਹੜੀ ਬਿਧਿ = ਵਿਧੀ ਨਾਲ ਇਸ ਮਾਇਆ ਤੋਂ ਤਰੀਐ = ਤਰਨਾ ਕਰੀਏ [ਰਜੋਗੁਣ = ਪਦਾਰਥਾਂ ਦੇ ਭੋਗਣ ਦੀ ਇੱਛਾ ਹੋਣੀ, ਉੱਦਮ ਕਰਕੇ ਪਦਾਰਥਾਂ ਦੀ ਪ੍ਰਾਪਤੀ ਕਰਨੀ, ਸਤੋਗੁਣ = ਰਿੱਧੀਆਂ, ਸਿੱਧੀਆਂ ਦੀ ਇੱਛਾ ਹੋਣੀ, ਨਿਮਰਤਾ ਰੱਖਣੀ ਆਪਣੀ ਵਡਿਆਈ ਦੀ ਭੁੱਖ ਹੋਣੀ, ਤਮੋਗੁਣ = ਮਲੀਨ ਕਿਰਿਆ ਹੋਣੀ, ਬਹੁਤ ਖਾਣਾ, ਸੌਣਾ ਆਦਿ]

## ਘੂਮਨ ਘੇਰ ਅਗਾਹ ਗਾਖਰੀ; ਗੁਰ ਸਬਦੀ ਪਾਰਿ ਉਤਰੀਐ ਰੇ ॥੨॥

(**ਉ-ਤਰੀਐ** ਬੋਲੋ)

ਰੇ = ਹੇ ਭਾਈ ! ਇਹ ਤਿੰਨਾਂ ਗੁਣਾਂ ਵਿਸ਼ਿਆਂ ਦੀ ਘੂਮਨ ਘੇਰ = ਘੁੰਮਣਘੇਰੀ ਪਈ ਹੋਈ ਹੈ, ਬਹੁਤ ਅਗਾਹ = ਡੂੰਘੀ ਹੈ ਅਤੇ ਤਰਨੀ ਵੀ ਬਹੁਤ ਗਾਖਰੀ = ਕਠਨ ਹੈ, ਇਸ ਤੋਂ ਸਤਿਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਕੇ ਹੀ ਪਾਰ ਉਤਰੀਐ = ਉਤਰੀਦਾ ਹੈ ॥੨॥

## ਖੋਜਤ ਖੋਜਤ ਖੋਜਿ ਬੀਚਾਰਿਓ; ਤਤੁ ਨਾਨਕ ਇਹੁ ਜਾਨਾ ਰੇ ॥

ਰੇ = ਹੇ ਭਾਈ ਖੋਜਿ = ਖੋਜੀ ਹੋ ਕੇ ਵੇਦਾਂ ਦੁਆਰਾ ਖੋਜਤ = ਖੋਜਦਿਆ, ਸ਼ਾਸਤ੍ਰਾਂ ਦੁਆਰਾ ਖੋਜਤ = ਖੋਜਦਿਆਂ ਅਤੇ ਪੁਰਾਣਾਂ ਨੂੰ ਬੀਚਾਰਿਓ = ਵਿਚਾਰਦਿਆਂ **ਵਾ:** ਮਨ, ਬਾਣੀ, ਸਰੀਰ ਨੂੰ ਖੋਜਿਆ ਹੈ ਅਤੇ ਆਪਣੇ ਅਨੁਭਵ ਨੂੰ ਵੀਚਾਰਿਆ ਹੈ, ਗੁਰੂ ਜੀ ਕਥਨ ਕਰਦੇ ਹਨ ਕਿ ਅਸਾਂ ਤਾਂ ਇਹ ਤਤੁ = ਸਿਧਾਂਤ ਜਾਨਾ = ਜਾਨਿਆ ਹੈ।

## ਸਿਮਰਤ ਨਾਮੁ ਨਿਧਾਨੁ ਨਿਰਮੋਲਕੁ; ਮਨੁ ਮਾਣਕੁ ਪਤੀਆਨਾ ਰੇ ॥੩॥੧॥੧੩੦॥

ਰੇ = ਹੇ ਭਾਈ ! ਜੋ ਨਿਰਮੋਲਕੁ = ਅਮੋਲਕ ਨਿਧਾਨੁ = ਖ਼ਜ਼ਾਨਾ ਪਰਮੇਸ਼ਰ ਦਾ ਨਾਮ ਹੈ, ਉਸ ਨੂੰ ਸਿਮਰਤ = ਸਿਮਰਦਿਆਂ ਮਾਣਕੁ = ਰਤਨਾ ਰੂਪੀ ਮਨ ਪਰਮੇਸ਼ਰ ਦੇ ਪ੍ਰੇਮ ਵਿਚ ਪਤੀਆਨਾ = ਪਤੀਜਦਾ ਹੈ **ਵਾ:** ਮਨ = ਸ਼ਿਰੋਮਣੀ ਪਰਮੇਸ਼ਰ ਜੋ ਮਾਣਕ ਦੀ ਨਿਆਈਂ ਸ਼ੁੱਧ ਹੈ, ਉਸ ਦਾ ਸਰਵਣ, ਮੰਨਣ, ਨਿਧਿਆਸਣ ਕਰਕੇ ਮਨ ਪਤੀਜ ਜਾਂਦਾ ਹੈ ॥੩॥੧॥੧੩੦॥

## ਆਸਾ ਮਹਲਾ ੫ ਦੁਪਦੇ ॥

ਆਸਾ ਰਾਗ ਵਿਚ ਪੰਜਵੇਂ ਪਾਤਸ਼ਾਹ ਜੀ ਦੁਪਦੇ = ਦੋ ਦੋ ਪਉੜੀਆਂ ਵਾਲੇ ਸ਼ਬਦ ਉਚਾਰਦੇ ਹਨ।

## ਗੁਰ ਪਰਸਾਦਿ ਮੇਰੈ ਮਨਿ ਵਸਿਆ; ਜੋ ਮਾਗਉ ਸੋ ਪਾਵਉ ਰੇ ॥

ਰੇ = ਹੇ ਭਾਈ ! ਗੁਰ = ਸਤਿਗੁਰੂ ਸਾਹਿਬ ਜੀ ਦੀ ਪਰਸਾਦਿ = ਕ੍ਰਿਪਾ ਕਰਕੇ ਮੇਰੈ = ਸਾਡੇ ਮਨਿ = ਹਿਰਦੇ

ਵਿਚ ਪਰਮੇਸ਼ਰ ਵਸਿਆ = ਵੱਸ ਗਿਆ ਹੈ, ਉਸ ਕੋਲੋਂ ਮੈਂ ਜੋ ਭੀ ਮਾਗਉ = ਮੰਗਦਾ ਹਾਂ, ਸੋ = ਉਹੋ ਹੀ ਪਾਵਉ = ਪਾ ਲੈਂਦਾ ਹਾਂ।

## ਨਾਮ ਰੰਗਿ ਇਹੁ ਮਨੁ ਤ੍ਰਿਪਤਾਨਾ; ਬਹੁਰਿ ਨ ਕਤਹੂੰ ਧਾਵਉ ਰੇ ॥੧॥

ਰੇ = ਹੇ ਭਾਈ! ਪਰਮੇਸ਼ਰ ਦੇ ਨਾਮ ਦੇ ਰੰਗਿ = ਪ੍ਰੇਮ ਵਿਚ ਸਾਡਾ ਇਹ ਮਨੁ = ਹਿਰਦਾ ਤ੍ਰਿਪਤਾਨਾ = ਤ੍ਰਿਪਤ ਹੋ ਗਿਆ ਹੈ, ਹੁਣ ਬਹੁਰਿ = ਮੁੜ ਕੇ ਵਾਸ਼ਨਾ ਕਰਕੇ ਹੋਰ ਕਤਹੂੰ = ਕਿਤੇ ਵੀ ਧਾਵਉ = ਦੌੜ ਕੇ ਨਹੀਂ ਜਾਂਦਾ ॥੧॥

## ਹਮਰਾ ਠਾਕੁਰੁ ਸਭ ਤੇ ਊਚਾ; ਰੈਣਿ ਦਿਨਸੁ ਤਿਸੁ ਗਾਵਉ ਰੇ ॥

ਰੇ = ਹੇ ਭਾਈ ! ਹਮਰਾ = ਸਾਡਾ ਠਾਕੁਰੁ = ਸੁਆਮੀ ਪਰਮੇਸ਼ਰ ਸਭ = ਸਾਰਿਆਂ ਬ੍ਰਹਮਾ, ਵਿਸ਼ਨੂੰ ਆਦਿ ਵੱਡੇ ਦੇਵਤਿਆਂ ਤੇ = ਤੋਂ ਊਚਾ = ਉੱਚਾ ਹੈ, ਅਸੀਂ ਰੈਣਿ = ਰਾਤ ਦਿਨਸੁ = ਦਿਨ ਤਿਸੁ = ਉਸ ਪਰਮੇਸ਼ਰ ਤਾਈਂ ਗਾਵਉ = ਗਾਉਂਦੇ ਹਾਂ।

## ਖਿਨ ਮਹਿ ਥਾਪਿ ਉਥਾਪਨਹਾਰਾ; ਤਿਸ ਤੇ ਤੁਝਹਿ ਡਰਾਵਉ ਰੇ ॥੧॥ਰਹਾਉ॥

ਉਹ ਪਰਮੇਸ਼ਰ ਇਕ ਖਿਨ = ਛਿਨ ਮਾਤਰ ਸਮੇਂ ਮਹਿ = ਵਿਚ ਹੀ ਥਾਪਿ = ਸਥਾਪਤ ਕੀਤੇ ਹੋਏ ਜੀਵਾਂ ਨੂੰ ਉਥਾਪਨਹਾਰਾ = ਪੁੱਟਣ ਵਾਲਾ, ਨਾਸ਼ ਕਰਨ ਵਾਲਾ ਹੈ **ਵਾ:** ਥਾਪੇ ਹੋਏ ਕਾਮ ਕ੍ਰੋਧ ਆਦਿਕਾਂ ਨੂੰ ਨਾਸ਼ ਕਰਨ ਵਾਲਾ ਹੈ **ਵਾ:** ਇਕ ਖਿਨ ਵਿਚ ਗਿਆਨ ਆਦਿ ਸ਼ੁਭ ਗੁਣਾਂ ਨੂੰ ਥਾਪ ਕੇ ਅਗਿਆਨ ਆਦਿ ਔਗੁਣਾਂ ਨੂੰ ਨਾਸ਼ ਕਰਨ ਵਾਲਾ ਹੈ, ਤਿਸ = ਉਸ ਪਰਮੇਸ਼ਰ ਤੇ = ਤੋਂ ਤੁਝਹਿ = ਤੈਨੂੰ ਭੀ ਡਰਾਵਉ = ਡਰਾਉਂਦਾ ਹਾਂ ਕਿ ਤੂੰ ਵੀ ਆਪਣੇ ਮਨ ਵਿਚ ਉਸ ਦਾ ਭੈ ਰੱਖ ॥੧॥ਰਹਾਉ॥

## ਜਬ ਦੇਖਉ ਪ੍ਰਭੁ ਅਪੁਨਾ ਸੁਆਮੀ; ਤਉ ਅਵਰਹਿ ਚੀਤਿ ਨ ਪਾਵਉ ਰੇ ॥

ਰੇ = ਹੇ ਭਾਈ ! ਜਬ = ਜਦੋਂ ਮੈਂ ਅਪੁਨਾ = ਆਪਣਾ ਸੁਆਮੀ = ਮਾਲਕ ਪ੍ਰਭੁ = ਪਰਮੇਸ਼ਰ ਦੇਖਉ = ਦੇਖਦਾ ਹਾਂ, ਤਉ = ਤਦੋਂ ਅਵਰਹਿ = ਹੋਰ ਕਿਸੇ ਨੂੰ ਆਪਣੇ ਚੀਤਿ = ਮਨ ਵਿਚ ਨਹੀਂ ਪਾਵਉ = ਪਾਉਂਦਾ ਭਾਵ ਲਿਆਉਂਦਾ।

## ਨਾਨਕੁ ਦਾਸੁ ਪ੍ਰਭਿ ਆਪਿ ਪਹਿਰਾਇਆ;
## ਭ੍ਰਮੁ ਭਉ ਮੇਟਿ ਲਿਖਾਵਉ ਰੇ ॥੨॥੨॥੧੩੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ ! ਸਾਨੂੰ ਦਾਸੁ = ਸੇਵਕਾਂ ਨੂੰ ਪ੍ਰਭਿ = ਪਰਮੇਸ਼ਰ ਨੇ ਆਪ ਭਗਤੀ ਰੂਪ ਸਿਰੋਪਾਉ ਪਹਿਰਾਇਆ = ਪਹਿਨਾਇਆ ਹੈ ਭਾਵ ਵਡਿਆਈ ਦਿੱਤੀ ਹੈ। ਇਹ ਗੱਲ ਅਸੀਂ ਭ੍ਰਮੁ = ਸੰਸਾ ਤੇ ਭਉ = ਡਰ ਆਦਿ ਮੇਟ ਕਰ ਕੇ ਲਿਖਾਵਉ = ਲਿਖਾ ਰਹੇ ਹਾਂ **ਵਾ:** ਪਰਮੇਸ਼ਰ ਨੇ ਸਾਡਾ ਭਰਮ ਤੇ ਭੈਅ ਮੇਟ ਕਰਕੇ ਹਿਰਦੇ ਵਿਚ ਸਰੂਪ ਨੂੰ ਲਿਖਾਵਉ = ਲਖਾ ਦਿੱਤਾ ਹੈ **ਵਾ:** ਅੰਮ੍ਰਿਤ ਨਾਮ ਅਤੇ ਭਰਮ ਭਉ ਮੇਟਣ ਦਾ ਲੇਖ ਲਿਖ ਲਿਆ ਹੈ ॥੨॥੨॥੧੩੧॥

## ਆਸਾ ਮਹਲਾ ੫ ॥
## ਚਾਰਿ ਬਰਨ ਚਉਹਾ ਕੇ ਮਰਦਨ; ਖਟੁ ਦਰਸਨ ਕਰ ਤਲੀ ਰੇ ॥

ਰੇ = ਹੇ ਭਾਈ ! ਚਾਰ ਬਰਨ = ਬ੍ਰਾਹਮਣ, ਖੱਤ੍ਰੀ, ਵੈਸ਼, ਸ਼ੂਦਰ ਅਤੇ ਚਉਹਾ = ਚਾਰ ਆਸ਼੍ਰਮ (ਬ੍ਰਹਮਚਾਰੀ,

ਗ੍ਰਿਹਸਥੀ, ਬਾਨਪ੍ਰਸਤ, ਸੰਨਿਆਸੀ ਜਾਂ ਸੀਆ, ਸੁੰਨੀ, ਰਾਫ਼ੀਜੀ, ਇਮਾਮਸਾਫ਼ੀ ਜਾਂ ਉੱਤਮ, ਮੱਧਮ, ਕਨਿਸ਼ਟ, ਅਧਮ ਆਦਿ) ਕੇ = ਦੇ ਤਾਈਂ ਕਾਮ ਕ੍ਰੋਧ ਆਦਿ ਵਿਸ਼ੇ ਮਰਦਨ = ਮਲ ਦੇਣ ਵਾਲੇ ਹਨ ਅਤੇ ਖਟੁ = ਦਰਸਨ = ਛੇ ਸ਼ਾਸਤ੍ਰਾਂ ਨੂੰ ਪੜ੍ਹਨ ਵਾਲਿਆਂ ਜਾਂ ਛੇ ਭੇਖ (ਜੋਗੀ, ਜੰਗਮ, ਸਰੇਵੜੇ, ਸੰਨਿਆਸੀ, ਦਰਵੇਸ਼) ਵਾਲਿਆਂ ਨੂੰ ਇਨ੍ਹਾਂ ਕਾਮਦਿਕਾਂ ਨੇ ਆਪਣੇ ਕਰ = ਹੱਥਾਂ ਦੀ ਤਲੀ ਉੱਪਰ ਕੀਤਾ ਹੋਇਆ ਹੈ ਅਰਥਾਤ ਕਾਮਾਦਿਕਾਂ ਨੇ ਜੋ ਮਨ ਵਿਚ ਸੰਕਲਪ ਪੈਦਾ ਕਰਨਾ ਹੈ, ਇਹ ਹੱਥ ਹੈ ਅਤੇ ਜੋ ਇੱਛਾ ਫੁਰਨੀ ਹੈ, ਇਹ ਤਲੀ ਹੈ।

## ਸੁੰਦਰ ਸੁਘਰ ਸਰੂਪ ਸਿਆਨੇ; ਪੰਚਹੁ ਹੀ ਮੋਹਿ ਛਲੀ ਰੇ ॥੧॥

ਰੇ = ਹੇ ਭਾਈ ! ਜਿਹੜੇ ਚੰਦ੍ਰਮਾ ਵਰਗੇ ਸੁੰਦਰ = ਸੋਹਣੇ, ਬ੍ਰਹਮਾ ਵਰਗੇ ਸੁਘਰ = ਸ੍ਰੇਸ਼ਟ ਘਾੜਤਾਂ ਘੜਨ ਵਾਲੇ, ਸਰੂਪ = ਰੂਪਵੰਤ ਅਤੇ ਨਾਰਦ ਵਰਗੇ ਸਿਆਣੇ ਪੁਰਸ਼ ਸਨ, ਉਨ੍ਹਾਂ ਨੂੰ ਵੀ ਨਿਸਚੇ ਕਰਕੇ ਇਨ੍ਹਾਂ ਪੰਚਹੁ = ਪੰਜਾਂ ਮੋਹਿ = ਮੋਹ ਆਦਿਕਾਂ ਨੇ ਛਲੀ = ਛਲ ਲਿਆ ਹੈ ॥੧॥

## ਜਿਨਿ ਮਿਲਿ ਮਾਰੇ ਪੰਚ ਸੂਰਬੀਰ; ਐਸੋ ਕਉਨੁ ਬਲੀ ਰੇ ॥

ਰੇ = ਹੇ ਭਾਈ ! ਜਿਨਿ = ਜਿਨ੍ਹਾਂ ਪੁਰਸ਼ਾਂ ਨੇ ਸਤਿਗੁਰਾਂ ਦੀ ਸੰਗਤ ਵਿਚ ਮਿਲ ਕਰਕੇ ਇਹ ਪੰਚ = ਪੰਜ ਸੂਰਬੀਰ = ਬਹਾਦਰ ਕਾਮਾਦਿਕਾਂ ਨੂੰ ਮਾਰੇ = ਮਾਰ ਲਿਆ ਹੈ, ਐਸੋ = ਅਜਿਹਾ ਕਉਨੁ = ਕਿਹੜਾ ਬਲੀ = ਬਲਵਾਨ ਹੈ ? **ਵਾ:** ਇਹ ਪੰਜੇ ਬਹਾਦਰ ਕਾਮਾਦਿਕ ਮਿਲਿ = ਮਿਲਵਾਂ ਹੀ ਮਾਰੇ = ਮਾਰਨਾ ਕਰਦੇ ਹਨ, ਜਿਵੇਂ ਕੋਈ ਆਦਮੀ ਬਿਛੂ ਲਈ ਬੈਠਾ ਸੀ, ਕਿਸੇ ਨੇ ਪੁੱਛਿਆ ਕਿ ਇਸ ਵੱਡੇ ਬਿੱਛੂ ਦਾ ਕੀ ਮੁੱਲ ਹੈ ? ਤਾਂ ਉਸ ਨੇ ਕਿਹਾ ਕਿ ਇਕ ਰੁਪਈਆ, ਫਿਰ ਛੋਟੇ ਦਾ ਮੁੱਲ ਪੁੱਛਿਆ ਤਾਂ ਉਸ ਦਾ ਵੀ ਇਕ ਰੁਪਈਆ ਦੱਸਿਆ। ਉਸ ਨੇ ਹੈਰਾਨ ਹੋ ਕੇ ਪੁੱਛਿਆ ਕਿ ਇਨਾਂ ਛੋਟੇ ਅਤੇ ਵੱਡੇ ਦੋਹਾਂ ਦਾ ਮੁੱਲ ਇੱਕੋ ਜਿਹਾ ਹੀ ਹੈ, ਇਹ ਕੀ ਕਾਰਨ ਹੈ ? ਤਾਂ ਉਸ ਨੇ ਕਿਹਾ ਕਿ ਇਨ੍ਹਾਂ ਦੋਹਾਂ ਦੇ ਡੰਗ ਦੀ ਜ਼ਹਿਰ ਇੱਕੋ ਜਿਹੀ ਹੀ ਹੈ। ਏਸੇ ਪ੍ਰਕਾਰ ਇਹ ਪੰਜੇ ਵਿਕਾਰ ਇੱਕੋ ਜਿਹਾ ਹੀ ਹਮਲਾ ਕਰਦੇ ਹਨ ਪਰੰਤੂ ਜਿਸ ਨੇ ਇਨ੍ਹਾਂ ਪੰਜਾਂ ਨੂੰ ਮਾਰ ਲਿਆ ਹੈ, ਅਜਿਹਾ ਬਲਵਾਨ ਕੌਣ ਹੈ ? ਭਾਵ ਕੋਈ ਵਡਭਾਗੀ ਹੀ ਹੈ।

## ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ;<br>ਸੋ ਪੂਰਾ ਇਹ ਕਲੀ ਰੇ ॥੧॥ਰਹਾਉ॥

ਰੇ = ਹੇ ਭਾਈ ! ਜਿਨਿ = ਜਿਸ ਨੇ ਇਨ੍ਹਾਂ ਪੰਚ = ਪੰਜਾਂ ਮਾਰਿ = ਕਾਮਾਦਿਕਾਂ ਨੂੰ ਬਿਦਾਰਿ = ਸਾਵਧਾਨ ਹੋ ਕੇ ਆਪਣੇ ਮਨ ਵਿੱਚੋਂ ਗੁਦਾਰੇ = ਬਾਹਰ ਦੂਰ ਕੱਢ ਦਿੱਤਾ ਭਾਵ ਨਾਸ਼ ਕਰ ਦਿੱਤਾ ਹੈ, ਸੋ = ਉਹੋ ਹੀ ਇਹ ਕਲੀ = ਕਲਿਯੁਗ ਦੇ ਸਮੇਂ ਵਿਚ ਪੂਰਾ = ਪੂਰਨ ਪੁਰਖ ਹੈ ॥੧॥ਰਹਾਉ॥

## ਵਡੀ ਕੋਮ, ਵਸਿ ਭਾਗਹਿ ਨਾਹੀ; ਮੁਹਕਮ ਫਉਜ, ਹਠਲੀ ਰੇ ॥

(**ਹ-ਠਲੀ** ਬੋਲੋ)

ਰੇ = ਹੇ ਭਾਈ ! ਇਹ ਕਾਮਾਦਿਕ ਆਸੁਰੀ ਸੰਪਦਾ ਰੂਪੀ ਵੱਡੀ ਕੋਮ = ਉਮੱਤ ਭਾਵ ਵੱਡੀ ਧਾੜ ਵਾਲੇ ਹਨ, ਨਾਹੀ = ਨਾ ਤਾਂ ਇਹ ਵਸਿ = ਅਧੀਨ ਹੁੰਦੇ ਹਨ ਤੇ ਨਾ ਹੀ ਭਾਗਹਿ = ਭੱਜਦੇ ਹਨ, ਇਨ੍ਹਾਂ ਦੀ ਫ਼ਉਜ ਬਹੁਤ ਮੁਹਕਮ = ਮਜ਼ਬੂਤ ਭਾਵ ਜੰਮ ਕੇ ਲੜਨ ਵਾਲੀ ਤੇ ਹਠਲੀ = ਹੱਠ ਵਾਲੀ ਹੈ ਅਰਥਾਤ ਜਿਸ ਦੇ ਮਗਰ ਪੈਂਦੇ ਹਨ, ਆਪਣਾ ਹੱਠ ਨਹੀਂ ਛੱਡਦੇ।

## ਕਹੁ ਨਾਨਕ ਤਿਨਿ ਜਨਿ ਨਿਰਦਲਿਆ; ਸਾਧਸੰਗਤਿ ਕੈ ਝਲੀ ਰੇ ॥੨॥੩॥੧੩੨॥

(**ਝੱਲੀ** ਬੋਲੋ)

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ! ਤਿਨਿ = ਉਨ੍ਹਾਂ ਜਨਿ = ਪੁਰਸ਼ਾਂ ਨੇ ਹੀ ਇਨ੍ਹਾਂ ਵਿਕਾਰਾਂ ਨੂੰ (ਨਿਰ + ਦਲਿਆ) ਨਿਰ = ਵਿਸ਼ੇਸ਼ ਕਰਕੇ ਦਲਿਆ = ਦਲ ਸੁੱਟਿਆ ਭਾਵ ਨਾਸ਼ ਕੀਤਾ ਹੈ ਜੋ ਸਾਧਸੰਗਤਿ ਕੈ = ਦੇ ਝਲੀ = ਆਸਰੇ ਹੋਏ ਹਨ ॥੨॥੩॥੧੩੨॥

## ਆਸਾ ਮਹਲਾ ੫ ॥

## ਨੀਕੀ ਜੀਅ ਕੀ ਹਰਿ ਕਥਾ ਊਤਮ; ਆਨ ਸਗਲ ਰਸ ਫੀਕੀ ਰੇ ॥੧॥ਰਹਾਉ॥

ਰੇ = ਹੇ ਭਾਈ! ਜੀਅ = ਹਿਰਦੇ ਦੇ ਅੰਦਰ ਵਾਹਿਗੁਰੂ ਦੇ ਸਰੂਪ ਕੀ = ਦੀ ਪ੍ਰਾਪਤੀ ਕਰਾਉਣ ਵਾਲੀ ਹਰਿ = ਹਰੀ ਦੀ ਸਰੂਪ ਲੱਖਣਾਂ, ਤਟਸਥੀ ਲੱਖਣਾ ਵਾਲੀ ਊਤਮ = ਉੱਤਮ ਕਥਾ ਬਹੁਤ ਨੀਕੀ = ਸੁੰਦਰ ਹੈ, ਆਨ = ਹੋਰ ਸਗਲ = ਸਾਰੇ ਰਸ = ਸੁਆਦ ਫੀਕੀ = ਫਿੱਕੇ ਹਨ ॥੧॥ਰਹਾਉ॥

## ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ; ਅਵਰੁ ਨ ਕਿਛੁ ਲਾਈਕੀ ਰੇ ॥੧॥

ਰੇ = ਹੇ ਭਾਈ! ਬਹੁ = ਬਹੁਤ ਗੁਨਿ = ਗੁਣਵਾਨ, ਧੁਨਿ = ਨਾਦ ਅਲਾਪਣ ਵਾਲੇ, ਮੁਨਿ = ਮੰਨਣਸ਼ੀਲ ਮਹਾਤਮਾ ਜਨ = ਭਗਤ ਅਤੇ ਖਟ = ਛੇ ਸ਼ਾਸਤ੍ਰਾਂ ਨੂੰ ਬੇਤੇ = ਜਾਨਣ ਵਾਲੇ ਸਾਰੇ ਹੀ ਕਹਿੰਦੇ ਹਨ ਕਿ ਪਰਮੇਸ਼ਰ ਦੀ ਕਥਾ ਦੇ ਤੁਲ ਅਵਰੁ = ਹੋਰ ਕਿਛੁ = ਕੁਝ ਭੀ ਲਾਈਕੀ = ਲਾਇਕ, ਜੋਗ ਨਹੀਂ ਹੈ ॥੧॥

## ਬਿਖਾਰੀ ਨਿਰਾਰੀ ਅਪਾਰੀ ਸਹਜਾਰੀ;
## ਸਾਧ ਸੰਗਿ ਨਾਨਕ, ਪੀਕੀ ਰੇ ॥੨॥੪॥੧੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਭਾਈ! ਇਹ ਹਰੀ ਦੀ ਕਥਾ ਬਿਖਾਰੀ (ਬਿਖ + ਆਰੀ) ਵਿਸ਼ਿਆਂ ਦੀ ਆਰੀ = ਵੈਰਨ ਹੈ ਭਾਵ ਵਿਕਾਰਾਂ ਦੀ ਬਿਖ ਝਾੜਨ ਵਾਲੀ ਹੈ, ਨਿਰਾਰੀ = ਅਨੋਖੀ, ਅਸੰਗ ਕਰਨ ਵਾਲੀ ਹੈ, ਅਪਾਰੀ = ਪਾਰਾਵਾਰ ਤੋਂ ਰਹਿਤ ਹੈ ਜਾਂ ਅਪਾਰ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੈ, ਸਹਜਾਰੀ = ਸ਼ਾਂਤੀ ਜਾਂ ਗਿਆਨ ਵਿਚ ਲੈ ਜਾਣ ਵਾਲੀ ਹੈ **ਵਾ:** ਸਹਜ ਸਰੂਪ ਦੇ ਸੁਖ ਨੂੰ ਦੇਣ ਵਾਲੀ ਹੈ। ਇਹ ਕਥਾ ਸਾਧਸੰਗਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕਰ ਕੇ ਪੀਕੀ = ਪੀਤੀ ਜਾਂਦੀ ਹੈ **ਵਾ:** (ਪੀ + ਕੀ) ਪੀ = ਪਤੀ ਪਰਮੇਸ਼ਰ ਕੀ = ਦੀ ਇਹ ਕਥਾ ਸਾਧਸੰਗਤ ਵਿੱਚੋਂ ਪ੍ਰਾਪਤ ਹੁੰਦੀ ਹੈ ॥੨॥੪॥੧੩੩॥

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਵੀ ਸਤਿਗੁਰੂ ਜੀ ਕਥਾ ਦੀ ਹੀ ਮਹਿਮਾ ਬਿਆਨ ਕਰਦੇ ਹਨ।

## ਹਮਾਰੀ ਪਿਆਰੀ ਅੰਮ੍ਰਿਤ ਧਾਰੀ;
## ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧॥ਰਹਾਉ॥

ਰੇ = ਹੇ ਭਾਈ! ਪਰਮੇਸ਼ਰ ਦੀ ਕਥਾ ਅੰਮ੍ਰਿਤ ਬ੍ਰਹਮਾਨੰਦ ਦੀ ਧਾਰੀ = ਧਾਰਾ ਹੈ, ਹਮਾਰੀ = ਸਾਡੇ ਤਾਈਂ ਬਹੁਤ ਪਿਆਰੀ = ਪਿਆਰ ਵਾਲੀ ਹੈ, ਗੁਰਿ = ਸਤਿਗੁਰਾਂ ਨੇ ਇਕ ਨਿਮਖ = ਅੱਖ ਦੇ ਝਮਕਣ ਜਿੰਨਾ ਸਮਾਂ ਵੀ ਸਾਡੇ ਮਨ = ਹਿਰਦੇ ਤੇ = ਤੋਂ ਟਾਰੀ = ਟਾਲਣਾ ਨਹੀਂ ਕੀਤੀ ॥੧॥ਰਹਾਉ॥

## ਦਰਸਨ ਪਰਸਨ ਸਰਸਨ ਹਰਸਨ; ਰੰਗਿ ਰੰਗੀ ਕਰਤਾਰੀ ਰੇ ॥੧॥

ਰੇ = ਹੇ ਭਾਈ ! ਇਹ ਕਥਾ ਕਰਤਾਰੀ = ਪਰਮੇਸ਼ਰ ਦੇ ਰੰਗਿ = ਪ੍ਰੇਮ ਵਿਚ ਰੰਗੀ ਹੋਈ ਹੈ, ਇਸ ਦੁਆਰਾ ਪਰਮੇਸ਼ਰ ਦੇ ਦਰਸਨ = ਦੀਦਾਰ, ਚਰਣਾਂ ਦੀ ਪਰਸਨ = ਛੋਹ ਪ੍ਰਾਪਤ ਹੁੰਦੀ ਹੈ ਅਤੇ ਹਿਰਦਾ ਸਰਸਨ = ਸਹਿਤ ਅਨੰਦ ਦੇ ਤੇ ਹਰਸਨ = ਪ੍ਰਸੰਨਤਾ ਦੇ ਸਹਿਤ ਹੋ ਜਾਂਦਾ ਹੈ **ਅਥਵਾ** ਜੋ ਸਤਿਸੰਗਤ ਵਿਚ ਹਰੀ ਦੀ ਕਥਾ ਦੁਆਰਾ ਉਸ ਦੇ ਦਰਸ਼ਨ ਕਰਦੇ ਹਨ, ਉਹ ਉਸ ਦੇ ਸਰੂਪ ਵਿਚ ਹੀ ਪਰਸਨ = ਮਿਲ ਜਾਂਦੇ ਹਨ ਅਤੇ ਸਰਸਨ = ਸਹਿਤ ਅਧਿਕਤਾ ਦੇ ਹੋ ਕੇ ਹਰਸਨ = ਅਨੰਦ ਦੇ ਸਹਿਤ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਬਿਰਤੀ ਕਰਤਾਰ ਦੇ ਪ੍ਰੇਮ ਵਿਚ ਰੰਗੀ ਜਾਂਦੀ ਹੈ **ਅਥਵਾ** (ਅੰਨਵੈ) ਦਰਸ਼ਨ ਕਰਕੇ ਹਰਸਨ = ਅਨੰਦ ਨੂੰ ਪ੍ਰਾਪਤ ਹੋਈਦਾ ਹੈ ਅਤੇ ਪਰਸਨ ਕਰਕੇ ਭਾਵ ਮਿਲਣ ਕਰਕੇ ਸਰਸਨ = ਪ੍ਰੇਮ ਦੇ ਸਹਿਤ ਹੋਈਦਾ ਹੈ, ਇਹ ਕਥਾ ਪਰਮੇਸ਼ਰ ਦੇ ਨਾਮ ਰੰਗ ਵਿਚ ਰੰਗਣ ਵਾਲੀ ਹੈ ॥੧॥

## ਖਿਨੁ ਰਮ ਗੁਰ ਗਮ, ਹਰਿ ਦਮ ਨਹ ਜਮ;
## ਹਰਿ ਕੰਠਿ ਨਾਨਕ, ਉਰਿ ਹਾਰੀ ਰੇ ॥੨॥੫॥੧੩੪॥

ਰੇ = ਹੇ ਭਾਈ ! ਗਿਆਨ ਦੀ ਗਮ = ਗੰਮਤਾ ਵਾਲੇ ਗੁਰ = ਸਤਿਗੁਰੂ ਸਾਹਿਬ ਜੀ ਨਾਲ ਮਿਲ ਕਰ ਕੇ ਹਰਿ = ਹਰੇਕ ਦਮ = ਸੁਆਸ ਖਿਨ = ਛਿਨ ਛਿਨ ਕਾਲ ਵਿਚ ਹਰੀ ਦੀ ਕਥਾ ਨੂੰ ਰਮ = ਉਚਾਰਨ ਕਰੋ, ਫਿਰ ਜਮ = ਜਮਦੂਤਾਂ ਦੇ ਵੱਸ ਨਹ = ਨਹੀਂ ਪਵੋਗੇ; ਗੁਰੂ ਜੀ ਕਥਨ ਕਰਦੇ ਹਨ ਕਿ ਹਰਿ = ਪਰਮੇਸ਼ਰ ਦੀ ਕਥਾ ਨੂੰ ਕੰਠਿ = ਗਲੇ ਅਤੇ ਉਰਿ = ਹਿਰਦੇ ਦਾ ਹਾਰੀ = ਹਾਰ ਬਣਾਉਣਾ ਕਰੋ **ਵਾ:** ਹਰੀ ਦੀ ਕਥਾ ਨੂੰ ਹਿਰਦੇ ਵਿਚ ਇਉਂ ਧਾਰਨ ਕਰੋ, ਜਿਵੇਂ ਗਲੇ ਵਿਚ ਹਾਰ ਪਾਈਦਾ ਹੈ ॥੨॥੫॥੧੩੪॥

## ਆਸਾ ਮਹਲਾ ੫ ॥
## ਨੀਕੀ; ਸਾਧ ਸੰਗਾਨੀ ॥ਰਹਾਉ॥

ਹੇ ਭਾਈ ! ਸਾਧ = ਮਹਾਤਮਾ ਜਨਾਂ ਦੀ ਸੰਗਾਨੀ = ਸੰਗਤ ਬਹੁਤ ਨੀਕੀ = ਚੰਗੀ ਹੈ ॥ਰਹਾਉ॥

## ਪਹਰ ਮੂਰਤ ਪਲ ਗਾਵਤ ਗਾਵਤ; ਗੋਵਿੰਦ ਗੋਵਿੰਦ ਵਖਾਨੀ ॥੧॥

ਜਿਨ੍ਹਾਂ ਸੰਤ ਜਨਾਂ ਦੀ ਪਲ ਮੂਰਤ = ਦੋ ਘੜੀਆਂ, ਅੱਠੇ ਪਹਿਰ ਗੋਵਿੰਦ = ਪਰਮੇਸ਼ਰ ਦੇ ਗੁਣ ਗਾਵਤ ਗਾਵਤ = ਗਾਉਂਦਿਆਂ ਗਾਉਂਦਿਆਂ ਅਤੇ ਨਾਮ ਦਾ ਵਖਾਨੀ = ਵਖਿਆਣ ਕਰਦਿਆਂ ਹੀ ਬਤੀਤ ਹੁੰਦੇ ਹਨ। **ਅਥਵਾ** ਪਹਿਰ, ਘੜੀ ਜਾਂ ਪਲ ਕੁ ਸਮੇਂ ਬਾਅਦ ਵੀ ਜਾ ਕੇ ਦੇਖੀਏ ਤਾਂ ਵੀ ਉਹ ਗੁਣ ਗਾਉਂਦੇ ਰਹਿੰਦੇ ਹਨ, ਜੇਕਰ ਉਨ੍ਹਾਂ ਸੰਤ ਜਨਾਂ ਨੂੰ ਮਿਲੀਏ, ਤਦ ਵੀ ਉਹ ਗੋਵਿੰਦ = ਪ੍ਰਿਥਵੀ ਦੇ ਮਾਲਕ ਗੋਵਿੰਦ = ਪਰਮੇਸ਼ਰ ਦਾ ਹੀ ਵਖਿਆਨ ਕਰਦੇ ਹਨ ॥੧॥

## ਚਾਲਤ ਬੈਸਤ ਸੋਵਤ ਹਰਿ ਜਸੁ; ਮਨਿ ਤਨਿ ਚਰਨ ਖਟਾਨੀ ॥੨॥

ਚਾਲਤ = ਚੱਲਦਿਆਂ, ਬੈਸਤ = ਬੈਠਦਿਆਂ, ਸੋਵਤ = ਸੁੱਤਿਆਂ ਵੀ ਹਰਿ = ਹਰੀ ਦਾ ਜਸੁ = ਕੀਰਤਨ ਕਰਦੇ ਰਹਿੰਦੇ ਹਨ **ਵਾ:** ਸੰਸਾਰ ਵੱਲੋਂ ਉਪਰਾਮ ਹੋ ਕੇ ਵਾਹਿਗੁਰੂ ਵੱਲ ਸਨਮੁਖ ਬਿਰਤੀ ਰੂਪ ਚੱਲਦਿਆਂ ਚਿੱਤ ਨੂੰ ਇਸਥਿਤ ਕਰਨ ਰੂਪ ਬੈਠਦਿਆਂ ਅਤੇ ਸਮਾਧੀ ਰੂਪ ਨੀਂਦ ਵਿਚ ਸੌਂਦਿਆਂ ਹਰ ਵੇਲੇ ਹਰੀ ਦੇ ਜੱਸ ਵਿਚ ਲੀਨ ਰਹਿੰਦੇ ਹਨ, ਇਉਂ ਮਨਿ = ਹਿਰਦੇ ਅਤੇ ਤਨਿ = ਸਰੀਰ ਕਰਕੇ ਪਰਮੇਸ਼ਰ ਦੇ ਚਰਨ ਕਮਲਾਂ ਵਿਚ ਖਟਾਨੀ = ਸਮਾਏ ਰਹਿੰਦੇ ਹਨ ॥੨॥

## ਹੰਉ ਹਉਰੋ, ਤੂ ਠਾਕੁਰੁ ਗਉਰੋ; ਨਾਨਕ ਸਰਨਿ ਪਛਾਨੀ ॥੩॥੬॥੧੩੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਫਿਰ ਭੀ ਉਹ ਸੰਤ ਇਉਂ ਬੇਨਤੀਆਂ ਕਰਦੇ ਹਨ ਕਿ ਹੇ ਪਰਮੇਸ਼ਰ! ਹੰਉ = ਅਸੀਂ ਤਾਂ ਹਉਰੋ = ਹਉਲੇ ਭਾਵ ਤੁੱਛ ਜਿਹੇ ਦਾਸ ਹਾਂ ਅਤੇ ਤੂ = ਤੁਸੀਂ ਗਉਰੋ = ਗੰਭੀਰਤਾ ਵਾਲੇ ਠਾਕੁਰੁ = ਸੁਆਮੀ, ਮਾਲਕ ਹੋ ਅਤੇ ਅਸੀਂ ਤੁਹਾਡੀ ਹੀ ਸਰਨਿ = ਓਟ ਪਛਾਨੀ = ਪਛਾਣਨਾ ਕੀਤੀ ਹੈ ॥੩॥੬॥੧੩੫॥

**[ਅੰਗ ੪੦੫]**

## ਰਾਗੁ ਆਸਾ ਮਹਲਾ ੫ ਘਰੁ ੧੨ ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਵਿਚ ਪੰਜਵੇਂ ਪਾਤਸ਼ਾਹ ਜੀ ਬਾਰ੍ਹਵੇਂ ਘਰੁ = ਸੁਰਤਾਲ ਵਿਚ ਨਾਮ ਜਪਣ ਦੀ ਪ੍ਰੇਰਣਾ ਕਰਦੇ ਹੋਏ ਫ਼ੁਰਮਾਉਂਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਤਿਆਗਿ ਸਗਲ ਸਿਆਨਪਾ; ਭਜੁ ਪਾਰਬ੍ਰਹਮ ਨਿਰੰਕਾਰੁ ॥

ਹੇ ਜੀਵ! ਆਪਣੀ ਬੁੱਧੀ ਦੀਆਂ ਸਗਲ = ਸਾਰੀਆਂ ਸਿਆਨਪਾ = ਚਤੁਰਾਈਆਂ ਤਿਆਗਿ = ਛੱਡ ਕਰ ਕੇ (ਪਾਰ + ਬ੍ਰਹਮ) ਪਾਪਾ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਨਿਰੰਕਾਰੁ = ਆਕਾਰਾਂ ਤੋਂ ਰਹਿਤ ਸਰੂਪ ਪਰਮੇਸ਼ਰ ਦਾ ਭਜੁ = ਭਜਨ ਕਰ।

## ਏਕ ਸਾਚੇ ਨਾਮ ਬਾਝਹੁ; ਸਗਲ ਦੀਸੈ ਛਾਰੁ ॥੧॥

ਏਕ = ਇਕ ਸਾਚੇ = ਸੱਚੇ ਪਰਮੇਸ਼ਰ ਦੇ ਨਾਮ ਤੋਂ ਬਾਝਹੁ = ਬਿਨਾਂ ਸਗਲ = ਸਾਰਾ ਪਸਾਰਾ ਛਾਰੁ = ਸੁਆਹ ਰੂਪ ਹੀ ਦੀਸੈ = ਦਿਖਦਾ ਹੈ ॥੧॥

## ਸੋ ਪ੍ਰਭੁ; ਜਾਣੀਐ ਸਦ ਸੰਗਿ ॥

ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਦ = ਹਮੇਸ਼ਾਂ ਹੀ ਆਪਣੇ ਸੰਗਿ = ਸਾਥ (ਅੰਗ ਸੰਗ) ਹੀ ਜਾਣੀਐ = ਜਾਨਣਾ ਕਰੀਏ।

## ਗੁਰ ਪ੍ਰਸਾਦੀ ਬੂਝੀਐ; ਏਕ ਹਰਿ ਕੈ ਰੰਗਿ ॥੧॥ਰਹਾਉ॥

ਗੁਰ = ਸਤਿਗੁਰਾਂ ਦੀ ਪ੍ਰਸਾਦੀ = ਕ੍ਰਿਪਾ ਕਰਕੇ ਏਕ = ਇਕ ਹਰਿ = ਪਰਮੇਸ਼ਰ ਕੈ = ਦੇ ਰੰਗਿ = ਪ੍ਰੇਮ ਨੂੰ ਬੂਝੀਐ = ਜਾਨਣਾ ਕਰੀਏ ॥੧॥ਰਹਾਉ॥

## ਸਰਣਿ ਸਮਰਥ ਏਕ ਕੇਰੀ; ਦੂਜਾ ਨਾਹੀ ਠਾਉ ॥

ਏਕ = ਇਕ ਸਮਰਥ = ਸ਼ਕਤੀਵਾਨ ਪਰਮੇਸ਼ਰ ਕੇਰੀ = ਦੀ ਸਰਣਿ = ਓਟ ਲੈਣਾ ਕਰੀਏ, ਕਿਉਂਕਿ ਉਸ ਤੋਂ ਬਗ਼ੈਰ ਕੋਈ ਹੋਰ ਦੂਜਾ = ਦੂਸਰਾ ਠਾਉ = ਟਿਕਾਣਾ ਨਹੀਂ ਹੈ।

## ਮਹਾ ਭਉਜਲੁ ਲੰਘੀਐ; ਸਦਾ ਹਰਿ ਗੁਣ ਗਾਉ ॥੨॥

ਸਦਾ = ਹਮੇਸ਼ਾਂ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਉ = ਗਾਇਨ ਕਰੀਏ ਤਾਂ ਮਹਾ = ਵੱਡੇ ਭਉਜਲੁ = ਭੈਦਾਇਕ ਸੰਸਾਰ-ਸਮੁੰਦਰ ਤੋਂ ਪਾਰ ਲੰਘੀਐ = ਲੰਘ ਜਾਈਦਾ ਹੈ ॥੨॥

## ਜਨਮ ਮਰਣੁ ਨਿਵਾਰੀਐ; ਦੂਖੁ ਨ ਜਮ ਪੁਰਿ ਹੋਇ ॥

ਏਸ ਪ੍ਰਕਾਰ ਆਪਣੇ ਜੰਮਣ ਮਰਣ ਨੂੰ ਨਿਵਾਰੀਐ = ਨਵਿਰਤ ਕਰ ਲਈਏ, ਫਿਰ ਜਮ = ਜਮਾਂ ਦੀ ਪੁਰਿ = ਪੁਰੀ ਵਿਚ ਵੀ ਕੋਈ ਦੁਖੁ = ਕਸ਼ਟ ਨਹੀਂ ਹੋਇ = ਹੋਵੇਗਾ।

## ਨਾਮੁ ਨਿਧਾਨੁ ਸੋਈ ਪਾਏ; ਕ੍ਰਿਪਾ ਕਰੇ ਪ੍ਰਭੁ ਸੋਇ ॥੩॥

ਹੇ ਭਾਈ ! ਨਾਮ ਦੇ ਨਿਧਾਨੁ = ਖ਼ਜ਼ਾਨੇ ਨੂੰ ਸੋਈ = ਉਹੋ ਹੀ ਪਾਏ = ਪ੍ਰਾਪਤ ਕਰਦਾ ਹੈ, ਜਿਨ੍ਹਾਂ ਉੱਤੇ ਸੋਇ = ਉਹ ਪ੍ਰਭੁ = ਪਰਮੇਸ਼ਰ ਆਪ ਕ੍ਰਿਪਾ = ਮਿਹਰ ਕਰੇ = ਕਰਦਾ ਹੈ ॥੩॥

## ਏਕ ਟੇਕ ਅਧਾਰੁ ਏਕੋ; ਏਕ ਕਾ ਮਨਿ ਜੋਰੁ ॥

ਏਕ = ਇੱਕੋ ਦੀ ਹੀ ਇਸ ਲੋਕ ਵਿਚ ਟੇਕ = ਓਟ ਹੈ, ਏਕੋ = ਇੱਕੋ ਦਾ ਹੀ ਪ੍ਰਲੋਕ ਵਿਚ ਅਧਾਰੁ = ਆਸਰਾ ਹੈ ਅਤੇ ਏਕ = ਇਕ ਪਰਮੇਸ਼ਰ ਕਾ = ਦਾ ਹੀ ਮਨਿ = ਹਿਰਦੇ ਵਿਚ ਜੋਰੁ = ਬਲ, ਗਿਆਨ ਹੈ।

## ਨਾਨਕ ਜਪੀਐ ਮਿਲਿ ਸਾਧਸੰਗਤਿ; ਹਰਿ ਬਿਨੁ ਅਵਰੁ ਨ ਹੋਰੁ ॥੪॥੧॥੧੩੬॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਸਾਧਸੰਗਤਿ = ਸ੍ਰੇਸ਼ਟ ਜਨਾਂ ਦੀ ਸੰਗਤ ਵਿਚ ਮਿਲ ਕਰ ਕੇ ਪਰਮੇਸ਼ਰ ਦਾ ਨਾਮ ਜਪੀਐ = ਜਪਣਾ ਕਰੀਏ, ਕਿਉਂਕਿ ਉਸ ਹਰਿ = ਪਰਮੇਸ਼ਰ ਤੋਂ ਬਿਨੁ = ਬਗ਼ੈਰ ਅਵਰ ਸਥਾਨ ਵਿਚ ਹੋਰ ਕੋਈ ਨਹੀਂ ਹੈ ॥੪॥੧॥੧੩੬॥

## ਆਸਾ ਮਹਲਾ ੫ ॥

## ਜੀਉ ਮਨੁ ਤਨੁ ਪ੍ਰਾਨ ਪ੍ਰਭ ਕੇ; ਦੀਏ ਸਭਿ ਰਸ ਭੋਗ ॥

ਜੀਉ = ਸੂਖਮ ਸਰੀਰ, ਮਨੁ = ਹਿਰਦਾ, ਤਨੁ = ਸਥੂਲ ਸਰੀਰ, ਪ੍ਰਾਨ = ਸੁਆਸ ਆਦਿ ਸਾਰੇ ਪ੍ਰਭ = ਪਰਮੇਸ਼ਰ ਕੇ = ਦੇ ਦਿੱਤੇ ਹੋਏ ਹਨ ਅਤੇ ਸਭਿ = ਸਾਰੇ ਰਸ ਤੇ ਭੋਗ ਪਦਾਰਥ **ਵਾ:** ਸਾਰੇ ਭੋਗ = ਭੋਗਣ ਯੋਗ ਰਸ = ਸੁਆਦ ਵੀ ਪਰਮੇਸ਼ਰ ਦੇ ਦੀਏ = ਦਿੱਤੇ ਹੋਏ ਹਨ।

## ਦੀਨ ਬੰਧਪ ਜੀਅ ਦਾਤਾ; ਸਰਣਿ ਰਾਖਣ ਜੋਗੁ ॥੧॥

ਉਹ ਪਰਮੇਸ਼ਰ ਦੀਨ = ਗ਼ਰੀਬਾਂ ਦਾ ਬੰਧਪ = ਸੰਬੰਧੀ, ਜੀਅ = ਜੀਵਨ ਮੁਕਤੀ ਜੀਅ ਦਾਨ ਦਾ ਦਾਤਾ = ਦੇਣ ਵਾਲਾ ਹੈ ਅਤੇ ਸਰਣਿ = ਓਟ ਵਿਚ ਆਇਆਂ ਨੂੰ ਰਾਖਣ = ਰੱਖਣ ਦੇ ਜੋਗੁ = ਲਾਇਕ ਹੈ ॥੧॥

## ਮੇਰੇ ਮਨ; ਧਿਆਇ ਹਰਿ ਹਰਿ ਨਾਉ ॥

ਹੇ ਮੇਰੇ = ਸਾਡੇ ਮਨਾਂ ! ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਉ = ਨਾਮ ਨੂੰ ਧਿਆਇ = ਧਿਆਉਣਾ ਕਰ।

## ਹਲਤਿ ਪਲਤਿ ਸਹਾਇ ਸੰਗੇ; ਏਕ ਸਿਉ ਲਿਵ ਲਾਉ ॥੧॥ਰਹਾਉ॥

ਜੋ ਹਲਤਿ ਪਲਤਿ = ਲੋਕ ਪ੍ਰਲੋਕ ਵਿਚ ਸੰਗੇ = ਸਾਥ ਹੋ ਕੇ ਸਹਾਇ = ਸਹਾਇਤਾ ਕਰਨ ਵਾਲਾ ਹੈ, ਉਸ ਏਕ = ਇਕ ਦੇ ਸਿਉ = ਨਾਲ ਹੀ ਲਿਵ = ਬਿਰਤੀ ਲਾਉ = ਲਾਉਣੀ ਕਰ ॥੧॥ਰਹਾਉ॥

## ਬੇਦ ਸਾਸਤ੍ਰ ਜਨ ਧਿਆਵਹਿ; ਤਰਣ ਕਉ ਸੰਸਾਰੁ ॥

ਸੰਸਾਰੁ = ਜਗਤ ਦੇ ਕਉ = ਤਾਈਂ ਤਰਨ ਵਾਸਤੇ ਅਨੇਕਾਂ ਜਨ = ਪੁਰਸ਼ ਚਾਰ ਬੇਦਾਂ ਛੇ ਸ਼ਾਸਤ੍ਰਾਂ ਆਦਿ ਗ੍ਰੰਥਾਂ ਨੂੰ ਧਿਆਵਹਿ = ਧਿਆਉਂਦੇ ਹਨ।

## ਕਰਮ ਧਰਮ ਅਨੇਕ ਕਿਰਿਆ; ਸਭ ਊਪਰਿ ਨਾਮੁ ਅਚਾਰੁ ॥੨॥

ਜੋ ਨਿੱਤ ਨਮਿੱਤ ਆਦਿ ਕਰਮ, ਯੱਗ ਆਦਿ ਧਰਮ ਅਤੇ ਨੇਤੀ ਧੋਤੀ ਆਦਿ ਅਨੇਕ = ਅਨੰਤ ਪ੍ਰਕਾਰ ਦੀ ਕਿਰਿਆ ਹੈ, ਇਨ੍ਹਾਂ ਸਭ = ਸਾਰਿਆਂ ਤੋਂ ਊਪਰਿ = ਉੱਤੇ ਨਾਮ ਜਪਣ ਦਾ ਅਚਾਰੁ = ਵਿਵਹਾਰ, ਕਰਤੱਬ ਹੈ ॥੨॥

## ਕਾਮੁ ਕ੍ਰੋਧੁ ਅਹੰਕਾਰੁ ਬਿਨਸੈ; ਮਿਲੈ ਸਤਿਗੁਰ ਦੇਵ ॥

ਇਸ ਨਾਮ ਦੇ ਜਪਣ ਕਰਕੇ ਕਾਮੁ = ਮਨੋਜ, ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ ਅਤੇ ਅਹੰਕਾਰੁ = ਅਭਿਮਾਨ ਆਦਿ ਸਾਰੇ ਵਿਕਾਰ ਬਿਨਸੈ = ਨਾਸ਼ ਹੋ ਜਾਣਗੇ, ਫਿਰ ਸਤਿਗੁਰ ਦੇਵ = ਸ੍ਰੀ ਗੁਰੂ ਨਾਨਕ ਦੇਵ ਜੀ ਮਿਲੈ = ਮਿਲ ਪੈਣਗੇ।

## ਨਾਮੁ ਦ੍ਰਿੜੁ, ਕਰਿ ਭਗਤਿ ਹਰਿ ਕੀ; ਭਲੀ ਪ੍ਰਭ ਕੀ ਸੇਵ ॥੩॥

ਇਸ ਕਰਕੇ ਪਰਮੇਸ਼ਰ ਦੇ ਨਾਮ ਨੂੰ ਦ੍ਰਿੜੁ = ਪੱਕੀ ਤਰ੍ਹਾਂ ਵਸਾ ਕਰਿ = ਕਰਕੇ ਹਰਿ = ਪਰਮੇਸ਼ਰ ਕੀ = ਦੀ ਭਗਤਿ = ਭਗਤੀ ਕਰ, ਇਹ ਨਾਮ ਆਪ ਜਪਣਾ ਤੇ ਹੋਰਨਾਂ ਨੂੰ ਜਪਾਉਣਾ ਅਤੇ ਭਗਤੀ ਕਰਨ ਰੂਪ ਪ੍ਰਭ = ਪਰਮੇਸ਼ਰ ਕੀ = ਦੀ ਸੇਵ = ਟਹਿਲ ਭਲੀ = ਚੰਗੀ ਹੈ ॥੩॥

## ਚਰਣ ਸਰਣ ਦਇਆਲ ਤੇਰੀ; ਤੂੰ ਨਿਮਾਣੇ ਮਾਣੁ ॥

ਹੇ ਭਾਈ! ਇਉਂ ਉਸ ਪਰਮੇਸ਼ਰ ਅੱਗੇ ਬੇਨਤੀ ਕਰ ਕਿ ਹੇ ਦਇਆਲ = ਦਿਆਲੂ ਪਰਮੇਸ਼ਰ ਮੈਂ ਤੇਰੀ = ਤੁਹਾਡੀ ਚਰਣਾਂ ਦੀ ਸਰਣ = ਓਟ ਵਿਚ ਆਇਆ ਹਾਂ, ਤੂੰ = ਤੁਸੀਂ ਨਿਮਾਣੇ = ਮਾਣ ਤੋਂ ਹੀਣਿਆਂ ਨੂੰ ਮਾਣੁ = ਸਤਿਕਾਰ ਦੇਣ ਵਾਲੇ ਹੋ।

## ਜੀਅ ਪ੍ਰਾਣ ਅਧਾਰੁ ਤੇਰਾ; ਨਾਨਕ ਕਾ ਪ੍ਰਭੁ ਤਾਣੁ ॥੪॥੨॥੧੩੭॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ਤੁਸੀਂ ਜੀਅ = ਜੀਵਾਂ ਨੂੰ ਪ੍ਰਾਣ = ਸੁਆਸ ਦੇਣ ਵਾਲੇ ਹੋ **ਵਾ:** ਮੇਰੇ ਜੀਅ = ਹਿਰਦੇ ਅਤੇ ਪ੍ਰਾਣ = ਸੁਆਸ ਵਿਚ ਤੇਰਾ = ਤੁਹਾਡਾ ਹੀ ਅਧਾਰੁ = ਆਸਰਾ ਹੈ, ਸਾਡੇ ਜਨਾਂ ਕਾ = ਦਾ ਤਾਂ ਪ੍ਰਭੁ = ਪਰਮੇਸ਼ਰ ਤੂੰਹੀਂ ਤਾਣੁ = ਬਲ ਹੈਂ ॥੪॥੨॥੧੩੭॥

## ਆਸਾ ਮਹਲਾ ੫ ॥

## ਡੋਲਿ ਡੋਲਿ ਮਹਾ ਦੁਖੁ ਪਾਇਆ; ਬਿਨਾ ਸਾਧੂ ਸੰਗ ॥

ਹੇ ਜੀਵ! ਤੂੰ ਸਾਧੂ = ਮਹਾਤਮਾ ਜਨਾਂ ਦੇ ਸੰਗ = ਸਾਥ, ਸੰਗਤ ਤੋਂ ਬਿਨਾ = ਬਗ਼ੈਰ ਡੁਲਾਉਣ ਵਾਲੀ ਮਾਇਆ ਵਿਚ ਡੋਲਿ ਡੋਲਿ = ਭਟਕ ਭਟਕ ਕੇ ਮਹਾ = ਬਹੁਤ ਦੁਖੁ = ਕਸ਼ਟ ਪਾਇਆ = ਪਾਉਣਾ ਕੀਤਾ ਹੈ।

## ਖਾਟਿ ਲਾਭੁ ਗੋਬਿੰਦ ਹਰਿ ਰਸੁ; ਪਾਰਬ੍ਰਹਮ ਇਕ ਰੰਗ ॥੧॥

ਗੋਬਿੰਦ = ਪ੍ਰਿਥਵੀ ਦਾ ਪਾਲਣ ਕਰਨ ਵਾਲੇ ਹਰਿ = ਪਰਮੇਸ਼ਰ ਦਾ ਰਸੁ = ਅਨੰਦ ਪ੍ਰਾਪਤ ਕਰ ਕੇ ਮੁਕਤੀ ਰੂਪ ਲਾਭੁ = ਲਾਹਾ, ਨਫ਼ਾ ਖਾਟਿ = ਖੱਟਣਾ ਕਰ ਅਤੇ ਇਕ ਪਾਰਬ੍ਰਹਮ = ਪਰਮੇਸ਼ਰ ਦਾ ਹੀ ਰੰਗ = ਪ੍ਰੇਮ ਪ੍ਰਾਪਤ ਕਰ ॥੧॥

## ਹਰਿ ਕੋ ਨਾਮੁ; ਜਪੀਐ ਨੀਤਿ ॥

ਹਰਿ = ਪਰਮੇਸ਼ਰ ਕੋ = ਦਾ ਹੀ ਨੀਤਿ = ਨਿਤਾਪ੍ਰਤਿ ਨਾਮ ਜਪੀਐ = ਜਪਣਾ ਕਰ।

## ਸਾਸਿ ਸਾਸਿ ਧਿਆਇ ਸੋ ਪ੍ਰਭੁ; ਤਿਆਗਿ ਅਵਰ ਪਰੀਤਿ ॥੧॥ਰਹਾਉ॥

ਹੇ ਜੀਵ ! ਸੋ = ਉਸ ਪ੍ਰਭੁ = ਪਰਮੇਸ਼ਰ ਨੂੰ ਸਾਸਿ ਸਾਸਿ = ਹਰੇਕ ਸੁਆਸ ਧਿਆਇ = ਧਿਆਉਣਾ ਕਰ ਅਤੇ ਅਵਰ = ਹੋਰ ਪਦਾਰਥਾਂ, ਸੰਬੰਧੀਆਂ ਆਦਿ ਦੀ ਪਰੀਤਿ = ਪ੍ਰੀਤੀ ਤਿਆਗਿ = ਛੱਡਣੀ ਕਰ ॥੧॥ਰਹਾਉ॥

## ਕਰਣ ਕਾਰਣ ਸਮਰਥ ਸੋ ਪ੍ਰਭੁ; ਜੀਅ ਦਾਤਾ ਆਪਿ ॥

ਸੋ = ਉਹ ਪ੍ਰਭੁ = ਪਰਮੇਸ਼ਰ ਸਾਰੇ ਕਾਰਣਾਂ ਨੂੰ ਕਰਨ ਲਈ ਸਮਰਥ = ਸ਼ਕਤੀਵਾਨ ਹੈ ਅਤੇ ਸਾਰੇ ਜੀਅ = ਜੀਵਾਂ ਨੂੰ ਦਾਤਾ = ਦਾਤਾਂ ਦੇਣ ਵਾਲਾ ਵੀ ਆਪ ਹੀ ਹੈ।

## ਤਿਆਗਿ ਸਗਲ ਸਿਆਣਪਾ; ਆਠ ਪਹਰ ਪ੍ਰਭੁ ਜਾਪਿ ॥੨॥

ਆਪਣੀ ਬੁੱਧੀ ਦੀਆਂ ਸਗਲ = ਸਾਰੀਆਂ ਸਿਆਣਪਾ = ਚਤੁਰਾਈਆਂ ਤਿਆਗਿ = ਛੱਡ ਕੇ ਅੱਠੇ ਪਹਿਰ ਪ੍ਰਭੁ = ਪਰਮੇਸ਼ਰ ਦੇ ਸਿਮਰਨ ਦਾ ਜਾਪ ਕਰ ॥੨॥

## ਮੀਤੁ ਸਖਾ ਸਹਾਇ ਸੰਗੀ; ਊਚ ਅਗਮ ਅਪਾਰੁ ॥

ਉਹੀ ਪਰਮੇਸ਼ਰ ਮਾਤਾ ਦੇ ਗਰਭ ਵਿਚ ਤੇਰਾ ਮੀਤੁ = ਮਿੱਤਰ ਸੀ, ਇਸ ਲੋਕ ਵਿਚ ਸਾਰੇ ਵਿਘਨਾਂ ਤੋਂ ਮਦਦ ਕਰਨ ਵਾਲਾ ਸਖਾ = ਦੋਸਤ ਹੈ ਅਤੇ ਪ੍ਰਲੋਕ ਵਿਚ ਸਹਾਇ = ਸਹਾਇਤਾ ਕਰਨ ਵਾਲਾ ਸੰਗੀ = ਸਾਥੀ ਹੈ, ਤਿੰਨਾਂ ਗੁਣਾਂ ਤੋਂ ਅਤੀਤ ਹੋਣ ਰੂਪ ਊਚ = ਉੱਚਾ, ਅਗਮ = ਮਨ ਦੀ ਗੰਮਤਾ ਤੋਂ ਰਹਿਤ ਭਾਵ ਸੰਕਲਪਾਂ- ਵਿਕਲਪਾਂ ਦਾ ਵਿਸ਼ਾ ਨਹੀਂ ਹੈ ਤੇ ਅਪਾਰੁ = ਪ੍ਰਕਿਰਤੀ ਪਾਰਾਵਾਰ ਤੋਂ ਰਹਿਤ ਹੈ।

## ਚਰਣ ਕਮਲ ਬਸਾਇ ਹਿਰਦੈ; ਜੀਅ ਕੋ ਆਧਾਰੁ ॥੩॥

ਪਰਮੇਸ਼ਰ ਦੇ ਪੂਜਨੀਕ ਚਰਣ ਕਮਲਾਂ ਨੂੰ ਆਪਣੇ ਹਿਰਦੈ = ਮਨ ਵਿਚ ਬਸਾਇ = ਵਸਾਉਣਾ ਕਰ, ਜੋ ਸਾਰੇ ਜੀਅ = ਜੀਵਾਂ ਕੋ = ਦਾ ਆਧਾਰੁ = ਆਸਰਾ ਹੈ ॥੩॥

## ਕਰਿ ਕਿਰਪਾ, ਪ੍ਰਭ ਪਾਰਬ੍ਰਹਮ; ਗੁਣ, ਤੇਰਾ ਜਸੁ ਗਾਉ ॥

ਹੇ (ਪਾਰਬ੍ਰਹਮ) ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮ = ਵਿਆਪਕ ਪ੍ਰਭ = ਪਰਮੇਸ਼ਰ! ਆਪਣੀ ਕਿਰਪਾ = ਮਿਹਰ ਕਰਿ = ਕਰੋ, ਤਾਂ ਜੋ ਅਸੀਂ ਗੁਣ = ਸਿਫ਼ਤਾਂ ਦੁਆਰਾ ਤੇਰਾ = ਤੁਹਾਡਾ ਜਸੁ = ਕੀਰਤਨ ਗਾਉ = ਗਾਇਨ ਕਰੀਏ।

## ਸਰਬ ਸੂਖ ਵਡੀ ਵਡਿਆਈ;
## ਜਪਿ ਜੀਵੈ ਨਾਨਕੁ ਨਾਉ ॥੪॥੩॥੧੩੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਰਬ = ਸਾਰੇ ਸੂਖ = ਸੁਖ ਅਤੇ ਵੱਡੀ ਵਡਿਆਈ = ਮਹਿਮਾ ਇਹੋ ਹੀ ਦੇਣਾ ਕਰੋ, ਜੋ ਅਸੀਂ ਤੁਹਾਡਾ ਨਾਉ = ਨਾਮ ਜਪ ਜਪ ਕੇ ਜੀਵੈ = ਜਿਉਣਾ ਕਰੀਏ ॥੪॥੩॥੧੩੮॥

## ਆਸਾ ਮਹਲਾ ੫ ॥
## ਉਦਮੁ ਕਰਉ ਕਰਾਵਹੁ ਠਾਕੁਰ; ਪੇਖਤ ਸਾਧੂ ਸੰਗਿ ॥

ਹੇ ਭਾਈ! ਸਾਧੂ = ਸ੍ਰੇਸ਼ਟ ਮਹਾਤਮਾ ਦੀ ਸੰਗਿ = ਸੰਗਤ ਪੇਖਤ = ਵੇਖ ਕੇ ਬੇਨਤੀ ਕਰੀਏ ਕਿ ਹੇ

ਠਾਕੁਰ = ਪਰਮੇਸ਼ਰ ! ਜਿਵੇਂ ਇਹ ਸੰਤ ਜਨ ਤੇਰਾ ਨਾਮ ਜਪਣ ਲਈ ਉਦਮੁ ਕਰਉ = ਕਰਦੇ ਹਨ, ਇਵੇਂ ਮੇਰੇ ਕੋਲੋਂ ਭੀ ਉੱਦਮ ਕਰਾਵਹੁ = ਕਰਾਉਣਾ ਕਰੋ।

## ਹਰਿ ਹਰਿ ਨਾਮੁ ਚਰਾਵਹੁ ਰੰਗਨਿ; ਆਪੇ ਹੀ ਪ੍ਰਭ ਰੰਗਿ ॥੧॥

(**ਚੜ੍ਹਾਵਹੁ** ਬੋਲੋ)

ਹੇ ਭਾਈ ! ਹਰਿ = ਹਰੀ ਪਰਮੇਸ਼ਰ ਦੇ ਤਾਈਂ ਬੇਨਤੀ ਕਰੋ ਕਿ ਸਾਨੂੰ ਆਪਣੀ ਸੰਗਤ ਰੂਪੀ ਰੰਗਨਿ = ਮੱਟੀ ਵਿਚ ਪ੍ਰੇਮ ਰੂਪੀ ਜਲ ਅਤੇ ਨਾਮ ਰੂਪੀ ਰੰਗ ਪਾ ਕੇ ਭਗਤੀ ਦਾ ਰੰਗ ਚਰਾਵਹੁ = ਚਾੜ੍ਹ ਦੇਵੋ, ਹੇ ਪ੍ਰਭ = ਪ੍ਰਭੂ ਇਹ ਤੁਸੀਂ ਆਪ ਹੀ ਗੁਰੂ ਸਰੂਪ ਹੋ ਕੇ ਨਾਮ ਰੰਗ ਵਿਚ ਰੰਗਣਾ ਕਰੋ ॥੧॥

## ਮਨ ਮਹਿ; ਰਾਮ ਨਾਮਾ ਜਾਪਿ ॥

ਹੇ ਭਾਈ ! ਆਪਣੇ ਮਨ ਮਹਿ = ਵਿਚ ਰਾਮ = ਪਰਮੇਸ਼ਰ ਦੇ ਨਾਮਾ = ਨਾਮ ਦਾ ਜਾਪ ਕਰੋ ਅਤੇ ਅਰਦਾਸ ਕਰੋ ਕਿ :

## ਕਰਿ ਕਿਰਪਾ ਵਸਹੁ ਮੇਰੈ ਹਿਰਦੈ; ਹੋਇ ਸਹਾਈ ਆਪਿ ॥੧॥ਰਹਾਉ॥

ਹੇ ਪਰਮੇਸ਼ਰ ! ਤੁਸੀਂ ਕਿਰਪਾ = ਮਿਹਰ ਕਰਿ = ਕਰ ਕੇ ਮੇਰੈ = ਸਾਡੇ ਹਿਰਦੈ = ਮਨ ਵਿਚ ਵਸਹੁ = ਵੱਸਣਾ ਕਰੋ ਅਤੇ ਆਪ ਹੀ ਸਹਾਈ = ਸਹਾਇਤਾ ਕਰਨ ਵਾਲੇ ਹੋਇ = ਹੋਵੋ ॥੧॥ਰਹਾਉ॥

## ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ; ਪ੍ਰਭੁ ਪੇਖਨ ਕਾ ਚਾਉ ॥

ਹੇ ਪ੍ਰੀਤਮ = ਪਿਆਰੇ ਪ੍ਰਭੁ = ਪਰਮੇਸ਼ਰ ! ਸੱਤ ਸ਼ਾਸਤ੍ਰਾਂ ਅਤੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਤੁਮਾਰਾ = ਤੁਹਾਡਾ ਨਾਮ ਸੁਣਿ ਸੁਣਿ = ਸ੍ਰਵਨ ਕਰ ਕਰ ਕੇ ਤੁਹਾਡੇ ਦਰਸ਼ਨ ਪੇਖਨ = ਵੇਖਣ ਕਾ = ਦਾ ਚਾਉ = ਚਾਅ, ਉਤਸ਼ਾਹ ਸਾਡੇ ਅੰਦਰ ਪੈਦਾ ਹੋਇਆ ਹੈ।

**[ਅੰਗ ੪੦੬]**

## ਦਇਆ ਕਰਹੁ ਕਿਰਮ ਅਪੁਨੇ ਕਉ; ਇਹੈ ਮਨੋਰਥੁ ਸੁਆਉ ॥੨॥

ਹੇ ਮਹਾਰਾਜ ! ਤੁਸੀਂ ਅਪੁਨੇ = ਆਪਣੇ ਕਿਰਮ = ਕੀੜੇ ਭਾਵ ਤੁੱਛ ਦਾਸ ਕਉ = ਤਾਈਂ ਦਇਆ = ਮਿਹਰ ਕਰਹੁ = ਕਰੋ, ਇਹੈ = ਇਹੋ ਹੀ ਸਾਡੇ ਮਨੋਰਥ = ਮਨ ਦਾ ਸੰਕਲਪ ਹੈ ਕਿ ਤੁਹਾਡੇ ਦਰਸ਼ਨ ਦਾ ਸੁਆਉ = ਰਸ, ਅਨੰਦ ਪ੍ਰਾਪਤ ਹੋਵੇ **ਵਾ:** ਇਹੋ ਹੀ ਸਾਡਾ ਮਨੋਰਥ ਹੈ ਅਤੇ ਇਹੋ ਹੀ ਸਾਡਾ ਸੁਆਉ = ਪ੍ਰਯੋਜਨ ਹੈ ॥੨॥

## ਤਨੁ ਧਨੁ ਤੇਰਾ, ਤੂੰ ਪ੍ਰਭੁ ਮੇਰਾ; ਹਮਰੈ ਵਸਿ ਕਿਛੁ ਨਾਹਿ ॥

ਹੇ ਮਹਾਰਾਜ ! ਇਹ ਤਨੁ = ਸਰੀਰ ਅਤੇ ਧਨੁ = ਦੌਲਤ ਸਭ ਕੁਝ ਤੇਰਾ = ਤੁਹਾਡਾ ਹੀ ਹੈ ਅਤੇ ਤੂੰ ਮੇਰਾ = ਸਾਡਾ ਪ੍ਰਭੁ = ਪ੍ਰਭੂ ਹੈਂ, ਹਮਰੈ = ਸਾਡੇ ਵਸਿ = ਅਧੀਨ ਕਿਛੁ = ਕੁਝ ਭੀ ਨਾਹਿ = ਨਹੀਂ ਹੈ।

## ਜਿਉ ਜਿਉ ਰਾਖਹਿ, ਤਿਉ ਤਿਉ ਰਹਣਾ; ਤੇਰਾ ਦੀਆ ਖਾਹਿ ॥੩॥

ਹੇ ਮਹਾਰਾਜ ! ਜਿਉ ਜਿਉ = ਜਿਵੇਂ ਜਿਵੇਂ ਤੁਸੀਂ ਸਾਨੂੰ ਸ਼ੁਭ ਗੁਣ, ਸਤਿਸੰਗਤ ਦੇ ਕੇ ਵਿਕਾਰਾਂ ਤੋਂ ਬਚਾਅ ਰਾਖਹਿ = ਰੱਖਦੇ ਹੋ, ਤਿਉ ਤਿਉ = ਤਿਵੇਂ ਤਿਵੇਂ ਅਸੀ ਰਹਿਣਾ ਹੈ। ਸਭ ਤੇਰਾ = ਤੁਹਾਡਾ ਹੀ ਦੀਆ = ਦਿੱਤਾ ਹੋਇਆ ਪਦਾਰਥ ਖਾਹਿ = ਖਾਂਦੇ ਹਾਂ ॥੩॥

## ਜਨਮ ਜਨਮ ਕੇ ਕਿਲਵਿਖ ਕਾਟੈ; ਮਜਨੁ ਹਰਿ ਜਨ ਧੂਰਿ ॥

ਹੇ ਹਰਿ = ਪਰਮੇਸ਼ਰ ! ਤੁਹਾਡੇ ਜਨ = ਭਗਤ, ਦਾਸਾਂ ਦੀ ਚਰਣ ਧੂਰਿ = ਧੂੜ ਦਾ ਮਜਨੁ = ਇਸ਼ਨਾਨ ਜਨਮ ਜਨਮ = ਜਨਮਾਂ ਜਨਮਾਂਤ੍ਰਾਂ ਕੇ = ਦੇ ਕਿਲਵਿਖ = ਪਾਪ ਕਾਟੈ = ਕੱਟ ਦਿੰਦਾ ਹੈ।

## ਭਾਇ ਭਗਤਿ ਭਰਮ ਭਉ ਨਾਸੈ; ਹਰਿ ਨਾਨਕ ਸਦਾ ਹਜੂਰਿ ॥੪॥੪॥੧੩੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਭਾਇ ਭਗਤਿ = ਪ੍ਰੇਮਾ-ਭਗਤੀ ਕਰਨ ਨਾਲ ਭਰਮ = ਸੰਸਾ ਤੇ ਭਉ = ਡਰ ਆਦਿ ਸਭ ਨਾਸੈ = ਨੱਸ ਜਾਂਦਾ ਹੈ ਅਤੇ ਹਰਿ = ਪਰਮੇਸ਼ਰ ਸਦਾ = ਹਮੇਸ਼ਾਂ ਹਜੂਰਿ = ਨੇੜੇ ਤੋਂ ਨੇੜੇ ਦਿਸ ਆਉਂਦਾ ਹੈ **ਵਾ:** ਹੇ ਭਾਈ! ਸਦਾ ਪਰਮੇਸ਼ਰ ਦੀ ਹਜੂਰਿ = ਹਜੂਰੀ ਵਿਚ ਵੱਸਣਾ ਕਰੋ ॥੪॥੪॥੧੩੯॥

## ਆਸਾ ਮਹਲਾ ੫ ॥

## ਅਗਮ ਅਗੋਚਰੁ ਦਰਸੁ ਤੇਰਾ; ਸੋ ਪਾਏ ਜਿਸੁ ਮਸਤਕਿ ਭਾਗੁ ॥

ਹੇ ਮਨ ਬਾਣੀ ਦੀ ਅਗਮ = ਗੰਮਤਾ ਤੋਂ ਰਹਿਤ ਪਰਮੇਸ਼ਰ! ਤੇਰਾ = ਤੁਹਾਡਾ ਦਰਸੁ = ਦਰਸ਼ਨ ਅਗੋਚਰ = ਇੰਦ੍ਰੀਆਂ ਦੇ ਅਵਿਸ਼ੇ ਹੈ, **ਵਾ:** ਹੇ ਅਗਮ = ਮਨ ਦੇ ਸੰਕਲਪਾਂ-ਵਿਕਲਪਾਂ ਦੇ ਅਵਿਸ਼ੇ ਅਤੇ ਇੰਦ੍ਰੀਆਂ ਕਰਕੇ ਅਗੋਚਰ ਪਰਮੇਸ਼ਰ! ਤੁਹਾਡਾ ਦਰਸ਼ਨ ਸੋ = ਉਹੋ ਪੁਰਖ ਪਾਏ = ਪ੍ਰਾਪਤ ਕਰਦਾ ਹੈ, ਜਿਸ ਦੇ ਮਸਤਕਿ = ਮੱਥੇ ਦੇ ਸ਼ਿਰੋਮਣੀ ਭਾਗ ਹਨ।

## ਆਪਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ; ਸਤਿਗੁਰਿ ਬਖਸਿਆ ਹਰਿ ਨਾਮੁ ॥੧॥

ਕ੍ਰਿਪਾਲਿ = ਕ੍ਰਿਪਾਲੂ ਪ੍ਰਭਿ = ਪਰਮੇਸ਼ਰ ਨੇ ਆਪ ਜਿਨ੍ਹਾਂ ਉੱਪਰ ਕ੍ਰਿਪਾ = ਦਇਆ ਦ੍ਰਿਸ਼ਟੀ ਧਾਰੀ = ਧਾਰਨਾ ਕੀਤੀ ਹੈ, ਉਨ੍ਹਾਂ ਨੂੰ ਸਤਿਗੁਰਿ = ਸੱਚੇ ਗੁਰਾਂ ਨੇ ਹਰਿ = ਹਰੀ ਨਾਮ ਬਖਸਿਆ = ਬਖ਼ਸ਼ਣਾ ਕੀਤਾ ਹੈ ॥੧॥

## ਕਲਿਜੁਗੁ ਉਧਾਰਿਆ; ਗੁਰਦੇਵ ॥

ਅਕਾਲ ਪੁਰਖ ਨੇ ਆਪ ਗੁਰਦੇਵ = ਗੁਰੂ ਨਾਨਕ ਰੂਪ ਹੋ ਕੇ ਕਲਿਜੁਗ ਦੇ ਜੀਵਾਂ ਨੂੰ ਉਧਾਰਿਆ = ਉਧਾਰਨਾ ਕੀਤਾ ਹੈ, ਭਾਵ ਜੋ ਪਹਿਲੇ ਯੁੱਗਾਂ ਵਿਚ ਗੁਨਾਹ ਕਰ ਕੇ ਜੂਨਾਂ ਭੁਗਤ ਰਹੇ ਸਨ, ਉਨ੍ਹਾਂ ਨੂੰ ਸਤਿਗੁਰਾਂ ਨੇ ਕਲਿਜੁਗ ਵਿਚ ਤਾਰਨਾ ਕੀਤਾ ਹੈ।

## ਮਲ ਮੂਤ ਮੂੜ ਜਿ ਮੁਘਦ ਹੋਤੇ; ਸਭਿ ਲਗੇ ਤੇਰੀ ਸੇਵ ॥੧॥ਰਹਾਉ॥

ਜਿ = ਜਿਹੜੇ ਸਰੀਰ ਕਰਕੇ ਮਲ = ਗੰਦਗੀ ਤੇ ਮੂਤ = ਪੇਸ਼ਾਬ ਦੇ ਤੁਲ ਅਪਵਿੱਤ੍ਰ ਸਨ, ਮਨ ਕਰਕੇ ਮੂੜ = ਮੂਰਖ ਅਤੇ ਬਾਣੀ ਕਰਕੇ ਮੁਘਦ = ਬੇਸਮਝ ਹੋਤੇ = ਹੁੰਦੇ ਸਨ **ਵਾ:** ਜੋ ਪਰਾਈ ਨਿੰਦਿਆ ਰੂਪੀ ਮਲ = ਮੈਲ ਖਾਂਦੇ ਸਨ, ਮੂਤ = ਪੇਸ਼ਾਬ ਦੀ ਨਿਆਈਂ ਸ਼ਰਾਬ ਪੀਂਦੇ ਸਨ ਜਾਂ ਕਾਮ ਨਾਲ ਵਿਆਕੁਲ ਸਨ, ਮੂਰਖ ਵਿਸ਼ਈ ਅਤੇ ਸ਼ਾਸਤ੍ਰ ਗਿਆਨ, ਪ੍ਰਮਾਰਥ ਗਿਆਨ ਵੱਲੋਂ ਬੇਸਮਝ ਸਨ। ਹੇ ਮਹਾਰਾਜ ! ਉਹ ਸਭਿ = ਸਾਰੇ ਗੁਰਮੁਖਤਾਈਂ ਧਾਰਨ ਕਰਕੇ ਤੇਰੀ = ਤੁਹਾਡੀ ਸੇਵ = ਟਹਿਲ ਵਿਚ ਲਗੇ = ਲੱਗ ਗਏ ਹਨ ॥੧॥ਰਹਾਉ॥

## ਤੂ ਆਪਿ ਕਰਤਾ ਸਭ ਸ੍ਰਿਸਟਿ ਧਰਤਾ; ਸਭ ਮਹਿ ਰਹਿਆ ਸਮਾਇ ॥

ਹੇ ਮਹਾਰਾਜ ! ਤੂੰ ਆਪ ਹੀ ਸਭ = ਸਾਰੀ ਸ੍ਰਿਸਟਿ = ਸ੍ਰਿਸ਼ਟੀ ਨੂੰ ਪੈਦਾ ਕਰਤਾ = ਕਰਨ ਵਾਲਾ ਹੈਂ ਤੇ

ਫਿਰ ਆਪ ਦਾ ਆਸਰਾ ਦੇ ਕੇ ਧਰਤਾ = ਧਰਨ ਵਾਲਾ ਰੱਖਣ ਵਾਲਾ ਹੈਂ ਅਤੇ ਫਿਰ ਸਭ = ਸਾਰਿਆਂ ਮਹਿ = ਵਿਚ ਹੀ ਸਮਾਇ = ਸਮਾਅ ਰਹਿਆ = ਰਿਹਾ ਹੈਂ।

## ਧਰਮ ਰਾਜਾ ਬਿਸਮਾਦੁ ਹੋਆ; ਸਭ ਪਈ ਪੈਰੀ ਆਇ ॥੨॥

ਜਦੋਂ ਸਭ = ਸਾਰੀ ਸ੍ਰਿਸ਼ਟੀ ਮਹਾਰਾਜ ਜੀ ਦੇ ਪੈਰੀ = ਚਰਨੀਂ ਆਇ = ਆ ਕੇ ਪਈ = ਪੈ ਗਈ, ਤਦੋਂ ਧਰਮ ਰਾਜਾ ਵੀ ਬਹੁਤ ਬਿਸਮਾਦੁ = ਹੈਰਾਨ ਹੋਆ = ਹੋਇਆ ਕਿ ਸਤਿਗੁਰਾਂ ਨੇ ਤਾਂ ਸਭਨਾਂ ਦਾ ਉਧਾਰ ਕਰ ਦਿੱਤਾ ਮੇਰੇ ਨਰਕ ਖ਼ਾਲੀ ਹੋ ਜਾਣਗੇ॥੨॥

## ਸਤਜੁਗੁ ਤ੍ਰੇਤਾ ਦੁਆਪਰੁ ਭਣੀਐ; ਕਲਿਜੁਗੁ ਊਤਮੋ ਜੁਗਾ ਮਾਹਿ ॥

ਪਹਿਲਾਂ ਜੋ ਸਤਜੁਗ, ਤ੍ਰੇਤਾ ਅਤੇ ਦੁਆਪਰ ਉੱਤਮ ਭਣੀਐ = ਕਹੇ ਜਾਂਦੇ ਸਨ, ਪਰੰਤੂ ਹੁਣ ਕਲਿਜੁਗ ਉਨ੍ਹਾਂ ਜੁਗਾਂ ਮਾਹਿ = ਵਿੱਚੋਂ ਊਤਮੋ = ਸ੍ਰੇਸ਼ਟ ਹੈ।

**ਅਰਥਾਤ :** ਸਤਿਜੁਗ ਵਿਚ ਜੇਕਰ ਕੋਈ ਇਕ ਪੁਰਸ਼ ਗੁਨਾਹ ਕਰਦਾ ਤਾਂ ਸਾਰੇ ਦੇਸ਼ ਨੂੰ ਉਸ ਦਾ ਫਲ ਭੁਗਤਣਾ ਪੈਂਦਾ ਜਿਵੇਂ ਰਾਜੇ ਜੁਜਾਤੀ ਨੇ ਸੁਕਰਾਚਾਰੀਆ ਦੀ ਲੜਕੀ ਦੇਵਗਾਨੀ ਦਾ ਜ਼ਬਰਦਸਤੀ ਸਤ ਤੋੜਿਆ ਤਾਂ ਸ਼ੁਕਰਾਚਾਰੀਆ ਦੇ ਸਰਾਪ ਕਰਕੇ ਦਸ ਹਜ਼ਾਰ ਵਰ੍ਹਾ ਤੱਤੀ ਰੇਤ ਦੀ ਵਰਖਾ ਹੋਈ, ਜਿਸ ਕਰਕੇ ਸਾਰਾ ਦੇਸ਼ ਦੁਖੀ ਹੋਇਆ। ਫਿਰ ਤ੍ਰੇਤੇ ਜੁਗ ਵਿਚ ਜੇ ਇਕ ਪੁਰਸ਼ ਗੁਨਾਹ ਕਰਦਾ ਤਾਂ ਸਾਰੀ ਨਗਰੀ ਨੂੰ ਦੰਡ ਭੁਗਤਣਾ ਪੈਂਦਾ, ਜਿਵੇਂ ਰਾਵਣ ਨੇ ਸੀਤਾ ਦਾ ਅਪਹਰਨ ਕੀਤਾ ਤਾਂ ਉਸ ਦੀ ਸਾਰੀ ਨਗਰੀ (ਲੰਕਾ) ਹੀ ਉੱਜੜ ਗਈ। ਦੁਆਪਰ ਜੁਗ ਵਿਚ ਜੇਕਰ ਕੋਈ ਇਕ ਪੁਰਸ਼ ਮੰਦ ਕਰਮ ਕਰਦਾ ਤਾਂ ਸਾਰੀ ਕੁਲ ਨੂੰ ਕਲੰਕ ਲੱਗਦਾ, ਭਾਵ ਸਭਨਾਂ ਦਾ ਨਾਸ਼ ਹੁੰਦਾ, ਜਿਵੇਂ ਕ੍ਰਿਸ਼ਨ ਭਗਵਾਨ ਦੇ ਇਕ ਸਾਂਬਾ ਨਾਮਕ ਪੁੱਤ੍ਰ ਨੇ ਪੇਟ ਨਾਲ ਬਾਟਾ ਬੰਨ੍ਹ ਲਿਆ ਤਾਂ ਯਾਦਵਾਂ ਨੇ ਮਖ਼ੌਲ ਨਾਲ ਦੁਰਬਾਸ਼ਾ ਰਿਸ਼ੀ ਨੂੰ ਕਿਹਾ ਕਿ ਇਸ ਦੇ ਪੇਟ ਤੋਂ ਕੌਣ ਜਨਮ ਲਵੇਗਾ ? ਤਾਂ ਰਿਸ਼ੀ ਨੇ ਸਰਾਪ ਦਿੱਤਾ ਕਿ ਇਸ ਤੋਂ ਤੁਹਾਡੀ ਕੁਲ ਦਾ ਨਾਸ਼ ਕਰਨ ਵਾਲਾ ਜੰਮੇਗਾ। ਸੋ ਇਸ ਪ੍ਰਕਾਰ ਛਪੰਜਾ ਕਰੋੜ ਯਾਦਵ ਸ਼ਰਾਬ ਪੀ ਕੇ ਆਪਸ ਵਿਚ ਲੜਾਈ ਕਰ ਕੇ ਢਾਈ ਪਹਿਰਾਂ ਵਿਚ ਹੀ ਖ਼ਤਮ ਹੋ ਗਏ। ਜੈਸਾ ਕਿ :

**ਸਤਿਜੁਗਿ ਕਾ ਅਨਿਆਇ ਸੁਣਿ ਇਕ ਫੇੜੇ ਸਭੁ ਜਗਤ ਮਰਾਵੈ ॥**
**ਤ੍ਰੇਤੇ ਨਗਰੀ ਪੀੜੀਐ ਦੁਆਪਰਿ ਵੰਸੁ ਕੁਵੰਸ ਕੁਹਾਵੈ ॥**
**ਕਲਿਜੁਗ ਜੋ ਫੇੜੇ ਸੋ ਪਾਵੈ ॥੧੩॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੧੩)*

ਇਉਂ ਕਲਿਜੁਗ ਉਨ੍ਹਾਂ ਪਿਛਲੇ ਜੁੱਗਾਂ ਨਾਲੋਂ ਸ੍ਰੇਸ਼ਟ ਹੈ; ਕਿਉਂਕਿ ਕਲਜੁਗ ਵਿਚ :

## ਅਹਿ ਕਰੁ ਕਰੇ, ਸੁ ਅਹਿ ਕਰੁ ਪਾਏ; ਕੋਈ ਨ ਪਕੜੀਐ ਕਿਸੈ ਥਾਇ ॥੩॥

ਜੋ ਕੋਈ ਅਹਿ = ਇਹ ਕਰੁ = ਹੱਥ ਨਾਲ ਕਰਮ ਕਰੇ = ਕਰਦਾ ਹੈ, ਉਸ ਦਾ ਫਲ ਸੁ = ਉਹ ਅਹਿ = ਇਹ ਕਰੁ = ਹਥ ਹੀ ਪਾਏ = ਪਾਉਂਦਾ, ਭਾਵ ਜੇਕਰ ਸੱਜੇ ਹੱਥ ਨਾਲ ਕੋਈ ਕਰਮ ਕੀਤਾ ਹੈ ਤਾਂ ਉਸ ਦਾ ਫਲ ਵੀ ਸੱਜਾ ਹੱਥ ਹੀ ਪਾਵੇਗਾ, ਕਿਸੇ ਦੇ ਥਾਇ = ਥਾਂ ਕੋਈ ਹੋਰ ਨਹੀਂ ਪਕੜੀਐ = ਫੜਿਆ ਜਾਵੇਗਾ॥੩॥

**ਸਾਖੀ—ਕਸਾਈ ਤੇ ਗਊ ਦੀ :** ਉਪਰੋਕਤ ਤੁਕ ਦੇ ਭਾਵ ਅਨੁਸਾਰ ਇਕ ਪੁਰਾਤਨ ਸਾਖੀ ਲਿਖੀ ਹੋਈ ਪ੍ਰਾਪਤ ਹੁੰਦੀ ਹੈ। ਸਾਖੀ ਦਾ ਭਾਵੇਂ ਕੁਝ ਹਿੱਸਾ ਕਲਪਤ ਹੀ ਕਿਉਂ ਨਾ ਹੋਵੇ ਪਰ ਜੋ ਸਾਖੀ ਲਾਉਣ ਦਾ ਪ੍ਰਯੋਜਨ ਹੈ ਕਿ ਅਰਥ ਸਪੱਸ਼ਟ ਹੋਵੇ, ਇਸ ਭਾਵ ਨੂੰ ਮੁਖ ਰੱਖਦਿਆਂ ਸੰਪ੍ਰਦਾਈ ਗਿਆਨੀ ਲੋੜ ਅਨੁਸਾਰ ਅਕਸਰ ਤੁਕਾਂ 'ਤੇ ਸਾਖੀਆਂ ਲਾਉਂਦੇ ਆ ਰਹੇ ਹਨ, *ਸ੍ਰੀ ਨਾਰਾਇਣ ਹਰੀ ਉਪਦੇਸ਼* ਵਿਚ ਇਹ ਸਾਖੀ ਇਉਂ ਦਰਜ ਹੈ ਕਿ ਇਕ ਤਪੱਸਵੀ ਬਨ ਵਿਚ ਤਪੱਸਿਆ ਕਰ ਰਿਹਾ ਸੀ ਪਰ ਉਹ ਅਨਪੜ੍ਹ ਸੀ। ਉਸ ਨੇ ਇਹ

ਤਾਂ ਸੁਣ ਰੱਖਿਆ ਸੀ ਕਿ ਝੂਠ ਨਹੀਂ ਬੋਲਣਾ, ਝੂਠ ਬੋਲਣਾ ਪਾਪ ਹੁੰਦਾ ਹੈ। ਇਸ ਭੋਲੇਪਣ ਵਿਚ ਇਕ ਐਸੀ ਘਟਨਾ ਵਾਪਰੀ ਕਿ ਇਕ ਗਊ ਕਸਾਈ ਕੋਲੋਂ ਜਾਨ ਬਚਾਅ ਕੇ ਦੌੜ ਪਈ, ਪਿੱਛੇ ਕਸਾਈ ਆਇਆ ਜਿਥੇ ਤਪੱਸਵੀ ਬੈਠਾ ਤਪੱਸਿਆ ਕਰਦਾ ਸੀ, ਇਥੋਂ ਅੱਗੇ ਪਤਾ ਨਾ ਚੱਲਿਆ ਕਿ ਗਊ ਕਿੱਧਰ ਗਈ ਕਿਉਂਕਿ ਇਥੋਂ ਦੋ ਪਾਸੇ ਨੂੰ ਰਸਤੇ ਜਾਂਦੇ ਸਨ। ਉਸ ਨੇ ਪੁੱਛਿਆ ਕਿ ਹੇ ਸੰਤ ਜੀ ਤੁਸੀਂ ਕੋਈ ਗਊ ਦੇਖੀ ਹੈ ? ਤਾਂ ਇਸ ਨੇ ਪਛਾਣ ਲਿਆ ਕਿ ਇਹ ਕਸਾਈ ਹੈ, ਜੇ ਮੈਂ ਇਸ ਨੂੰ ਦੱਸ ਦਿੱਤਾ ਤਾਂ ਇਸ ਨੇ ਗਊ ਦਾ ਕਤਲ ਕਰ ਦੇਣਾ ਹੈ। ਜੇ ਝੂਠ ਬੋਲਦਾ ਹਾਂ ਤਾਂ ਪਾਪ ਲੱਗੇਗਾ। ਇਸ ਨੇ ਸੱਜੇ ਹੱਥ ਦਾ ਇਸ਼ਾਰਾ ਦੇ ਦਿੱਤਾ। ਜਿਸ ’ਤੇ ਕਸਾਈ ਨੇ ਜਾ ਕੇ ਗਊ ਪਕੜ ਕੇ ਮਾਰ ਦਿੱਤੀ। ਇਸ ਦਾ ਪਰਮਾਤਮਾ ਦੀ ਦਰਗਾਹ ਵਿਚ ਨਿਆਂ ਹੋਇਆ। ਇਨ੍ਹਾਂ ਤਿੰਨਾਂ ਨੂੰ ਕਰਮ ਫਲ ਭੁਗਤਾਉਣ ਲਈ ਪਰਮਾਤਮਾ ਨੇ ਅਗਲੇ ਜਨਮ ਵਿਚ ਗਊ ਨੂੰ ਇਕ ਰਾਜੇ ਦੀ ਲੜਕੀ ਦੇ ਰੂਪ ਵਿਚ ਪੈਦਾ ਕਰ ਦਿੱਤਾ ਅਤੇ ਕਸਾਈ ਨੂੰ ਪਿਛਲੇ ਜਨਮਾਂ ਦੀ ਪ੍ਰਾਲਬਧ ਅਨੁਸਾਰ ਰਾਜੇ ਦਾ ਬੇਟਾ ਬਣਾ ਦਿੱਤਾ ਅਤੇ ਤਪੱਸਵੀ ਇਸ ਰਾਜ ਘਰਾਣੇ ਦਾ ਪੁਰੋਹਿਤ ਹੋ ਕੇ ਵੀਹ ਸਾਲ ਤਕ ਸੇਵਾ ਨਿਭਾਉਂਦਾ ਰਿਹਾ। ਜਦੋਂ ਸੰਜੋਗ ਵੱਸ ਇਨ੍ਹਾਂ ਦੀ ਸ਼ਾਦੀ ਹੋਈ ਤਾਂ ਰਾਜੇ ਦੇ ਇਕਲੌਤੇ ਬੇਟੇ ਲਈ ਇਕ ਸੁੰਦਰ ਮਹਿਲ ਬਣਵਾਇਆ ਗਿਆ ਸੀ। ਜਦੋਂ ਸ਼ਾਦੀ ਕਰਾ ਕੇ ਪਹਿਲੀ ਰਾਤ ਹੀ ਆਪਣੇ ਮਹਿਲਾਂ ਵਿਚ ਵਿਰਾਜਿਆ, ਤਾਂ ਥੱਕੇ ਹੋਏ ਯੁਵਰਾਜ ਨੂੰ ਨੀਂਦ ਆ ਗਈ ਤਾਂ ਉਸ ਦੀ ਪਤਨੀ ਨੇ ਜੋ ਸ਼ਾਸਤ੍ਰਾਂ ਦਾ ਸ਼ੌਕ ਰੱਖਦੀ ਸੀ, ਪਲੰਘ ’ਤੇ ਖੜੀ ਹੋ ਕੇ ਕੰਧ ਨਾਲੋਂ ਉੱਤਮ ਦਰਜੇ ਦੀ ਤੇਜ਼ ਧਾਰ ਤਲਵਾਰ ਵੇਖਣ ਵਾਸਤੇ ਲਾਹ ਲਈ। ਜਦੋਂ ਮਿਆਨ ਤੋਂ ਬਾਹਰ ਕੱਢਣ ਲੱਗੀ ਤਾਂ ਅਚਾਨਕ ਇਹ ਘਟਨਾ ਵਾਪਰੀ ਕਿ ਕ੍ਰਿਪਾਨ ਉਸ ਦੇ ਹੱਥ ਵਿੱਚੋਂ ਛੁੱਟ ਕੇ ਉਸ ਦੇ ਪਤੀ ਦੇ ਕੰਠ ’ਤੇ ਐਸੀ ਵੱਜੀ ਕਿ ਉਹ ਥਾਂ ਹੀ ਮ੍ਰਿਤੂ ਨੂੰ ਪ੍ਰਾਪਤ ਹੋ ਗਿਆ। ਉਸ ਵੇਲੇ ਇਸ ਲੜਕੀ ਨੇ ਸੋਚਿਆ ਕਿ ਇਹ ਭਾਵੇਂ ਸਭ ਕੁਝ ਅਚਾਨਕ ਹੀ ਹੋਇਆ ਹੈ, ਪਰ ਮੇਰਾ ਕਿਸੇ ਨੇ ਸੱਚ ਨਹੀਂ ਮੰਨਣਾ। ਇਸ ਲਈ ਆਪਣੇ ਬਚਾਅ ਲਈ ਕੋਈ ਝੂਠੀ ਕਹਾਣੀ ਬਣਾ ਲੈਣੀ ਚਾਹੀਦੀ ਹੈ, ਸਬਰ ਦਾ ਘੁੱਟ ਭਰ ਕੇ ਰਾਤ ਦੇ ਤੀਜੇ ਪਹਿਰ ਤਕ ਇੱਧਰ-ਉਧਰ ਘੁੰਮਦੀ ਰਹੀ ਤੇ ਕੀ ਵੇਖਿਆ ਕਿ ਬ੍ਰਾਹਮਣ ਹੱਥ ਵਿਚ ਗੜਵੀ ਫੜ ਕੇ ਮੰਦਰ ਵਿਚ ਪੂਜਾ ਕਰਨ ਲਈ ਜਾ ਰਿਹਾ ਹੈ, ਜਦੋਂ ਪੁਜਾਰੀ ਬ੍ਰਾਹਮਣ ਮੰਦਰ ਵਿਚ ਜਾ ਵੜਿਆ, ਇਸ ਨੇ ਬੂਹਾ ਖੋਲ੍ਹ ਕੇ ਉੱਚੇ ਉੱਚੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਕਿ ਮੇਰੇ ਪਤੀ ਦਾ ਕੋਈ ਕਤਲ ਕਰ ਗਿਆ ਹੈ, ਇਹ ਖ਼ਬਰ ਪਲੋ-ਪਲੀ ਰਾਜੇ ਤਕ ਜਾ ਪਹੁੰਚੀ। ਫ਼ੌਜਾਂ, ਵਜ਼ੀਰ, ਅਮੀਰ ਸਾਰੇ ਇਕੱਠੇ ਹੋਏ। ਰਾਜੇ ਦੇ ਸਾਹਮਣੇ ਦੋ ਗੱਲਾਂ ਸਨ ਇਕ ਤਾਂ ਪੁੱਤਰ ਦਾ ਕਤਲ, ਕਿ ਕਿਸ ਨੇ ਇਹ ਹਿੰਮਤ ਕੀਤੀ ਹੈ, ਦੂਸਰਾ ਪਰਜਾ ਨੂੰ ਵਿਸ਼ਵਾਸ ਕਿਵੇਂ ਰਹੇਗਾ, ਜਿਸ ਰਾਜੇ ਦੇ ਰਾਜ ਭਵਨ ਵਿੱਚੋਂ ਹੀ ਉਸ ਦਾ ਪੁੱਤਰ ਕਤਲ ਹੋ ਗਿਆ ਹੈ, ਉਹ ਲੋਕਾਂ ਦੀ ਕੀ ਰੱਖਿਆ ਕਰੇਗਾ ? ਉਸ ਨੇ ਪੁੱਛਿਆ ਕਿ ਬੇਟੀ ਇਹ ਸਭ ਕੁਝ ਕਿਵੇਂ ਹੋਇਆ ? ਉਸ ਨੇ ਆਪਣੀ ਜਾਨ ਬਚਾਉਣ ਦੇ ਲਈ ਝੂਠ ਬੋਲ ਕੇ ਕਿਹਾ ਕਿ ਮੈਂ ਤਾਂ ਸੁੱਤੀ ਪਈ ਸਾਂ ਜਦੋਂ ਕਤਲ ਹੋਣ ਦਾ ਖੜਕਾ ਸੁਣਿਆ ਤਾਂ ਮੈਂ ਜਾਗੀ ਅਤੇ ਰੌਲਾ ਪਾਇਆ। ਰਾਜੇ ਦੇ ਪੁੱਛਣ ਤੋਂ ਕਿ ਕਤਲ ਕਰਨ ਵਾਲਾ ਕਿਧਰ ਨੂੰ ਗਿਆ ਤਾਂ ਇਸ ਨੇ ਕਿਹਾ ਕਿ ਉਹ ਮੰਦਰ ਵਿਚ ਵੜਦਾ ਦੇਖਿਆ ਹੈ। ਰਾਜੇ ਨੇ ਉਸ ਪੰਡਤ ਦਾ ਕਤਲ ਕਰਨਾ ਚਾਹਿਆ। ਪਰ ਵਜੀਰ ਦੇ ਕਹਿਣ ਤੋਂ ਕਤਲ ਤਾਂ ਨਹੀਂ ਕੀਤਾ, ਪਰੰਤੂ ਉਸ ਦਾ ਸੱਜਾ ਹੱਥ ਵੱਢ ਦਿੱਤਾ। ਇਹ ਬ੍ਰਾਹਮਣ ਬਹੁਤ ਸੋਚਦਾ ਰਿਹਾ ਕਿ ਮੈਂ ਕਦੇ ਕਿਸੇ ਪਸ਼ੂ ਪੰਛੀ ਦਾ ਭੀ ਬੁਰਾ ਨਹੀਂ ਕੀਤਾ, ਮੈ ਬੇਗੁਨਾਹ ਸੀ ਮੇਰਾ ਹੱਥ ਕਿਉਂ ਕੱਟਿਆ ਗਿਆ ? ਫਿਰ ਇਕ ਪਿਛਲੇ ਜਨਮ ਦੇ ਗਿਆਤਾ ਸਤਿਪੁਰਸ਼ ਨੇ ਇਸ ਨੂੰ ਦੱਸਿਆ ਕਿ ਪਿਛਲੇ ਜਨਮ ਵਿਚ ਤੂੰ ਕਸਾਈ ਤੋਂ ਛੁੱਟੀ ਗਊ ਨੂੰ ਇਸੇ ਹੱਥ ਦਾ ਇਸ਼ਾਰਾ ਕਰ ਕੇ ਪਕੜਾਇਆ ਸੀ, ਤੇਰਾ ਇਤਨਾ ਕੁ ਬੁਰਾ ਕਰਮ ਬਣਿਆ ਕਿਉਂਕਿ ਕਸਾਈ ਨੇ ਗਊ ਨੂੰ ਮਾਰਿਆ ਸੀ, ਉਸ ਦਾ ਵੱਡਾ ਪਾਪ ਕਰਮ ਬਣਿਆ ਤੇ ਹੁਣ ਪਰਮਾਤਮਾ ਨੇ ਉਸ ਦਾ ਫਲ ਭੁਗਤਾਨ ਕੀਤਾ ਹੈ। ਜੀਵ ਅਨਜਾਣ-ਪੁਣੇ ਵਿਚ ਕਲਪਨਾ ਕਰਦੇ ਹਨ, ਪਰ ਦੋਸ਼ ਆਪਣੇ

ਕੀਤੇ ਕਰਮਾਂ ਦਾ ਹੁੰਦਾ ਹੈ, ਗਊ ਨੇ ਇਸਤਰੀ ਰੂਪ ਬਣ ਕੇ ਪਤੀ ਰੂਪ ਬਣੇ ਕਸਾਈ ਤੋਂ ਪਿਛਲੇ ਜਨਮ ਦਾ ਬਦਲਾ ਲੈ ਲਿਆ ਹੈ ਭਾਵੇਂ ਉਸ ਨੂੰ ਲੱਗਦਾ ਹੈ ਕਿ ਮੇਰੇ ਕੋਲੋਂ ਅਚਾਨਕ ਤਲਵਾਰ ਛੁੱਟ ਕੇ ਪਤੀ ਦਾ ਕਤਲ ਹੋਇਆ, ਪਰ ਇਹ ਕਰਮ ਫਲ ਭੁਗਤਾਨ ਹੋਇਆ ਹੈ, ਇਸੇ ਕਰਕੇ ਗੁਰੂ ਜੀ ਨੇ ਫ਼ੁਰਮਾਨ ਕੀਤਾ ਹੈ ਕਿ ਜਿਸ ਹੱਥ ਨਾਲ ਕੋਈ ਕਰਮ ਕਰਦਾ ਹੈ ਉਸ ਦਾ ਫਲ ਉਹੀ ਭੁਗਤਦਾ ਹੈ। ਉਸ ਦੇ ਥਾਂ ਕੋਈ ਹੋਰ ਨਹੀਂ ਫੜਿਆ ਜਾਂਦਾ।

## ਹਰਿ ਜੀਉ ਸੋਈ ਕਰਹਿ, ਜਿ ਭਗਤ ਤੇਰੇ ਜਾਚਹਿ; ਏਹੁ ਤੇਰਾ ਬਿਰਦੁ ॥

ਹੇ ਹਰਿ = ਪਰਮੇਸ਼ਰ ਜੀਉ = ਜੀ ! ਤੁਸੀਂ ਸੋਈ = ਉਹੋ ਕਰਹਿ = ਕਰਦੇ ਹੋ, ਜਿ = ਜੋ ਤੇਰੇ = ਤੁਹਾਡੇ ਭਗਤ = ਸੇਵਕ ਜਾਚਹਿ = ਮੰਗਦੇ ਹਨ, ਏਹੁ = ਇਹ ਹੀ ਤੇਰਾ = ਤੁਹਾਡਾ ਬਿਰਦੁ = ਧਰਮ ਹੈ।

## ਕਰ ਜੋੜਿ ਨਾਨਕ ਦਾਨੁ ਮਾਗੈ;
## ਅਪਣਿਆ ਸੰਤਾ ਦੇਹਿ ਹਰਿ ਦਰਸੁ ॥੪॥੫॥੧੪੦॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦਾਸਾ-ਭਾਵ ਧਾਰ ਕੇ, ਆਪਣੇ ਕਰ = ਹੱਥ ਜੋੜ ਕੇ ਇਉਂ ਬੇਨਤੀ ਕਰੋ ਕਿ ਹੇ ਹਰਿ = ਪਰਮੇਸ਼ਰ ! ਅਸੀਂ ਇਹੁ ਦਾਨ = ਖ਼ੈਰਾਤ ਮਾਗੈ = ਮੰਗਦੇ ਹਾਂ ਕਿ ਤੁਸੀਂ ਸਾਨੂੰ ਆਪਣਿਆਂ ਸੰਤਾ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਦਰਸੁ = ਦਰਸ਼ਨ ਦੇਹਿ = ਦੇਣਾ ਕਰੋ **ਵਾ:** ਜਿਵੇਂ ਤੁਸੀਂ ਆਪਣੇ ਸੰਤ ਜਨਾਂ ਨੂੰ ਦਰਸ਼ਨ ਬਖ਼ਸ਼ਦੇ ਹੋ, ਇਉਂ ਸਾਨੂੰ ਭੀ ਦਰਸ਼ਨ ਬਖ਼ਸ਼ੋ ॥੪॥੫॥੧੪੦॥

## ਰਾਗੁ ਆਸਾ ਮਹਲਾ ੫ ਘਰੁ ੧੩ ੧ੴ ਸਤਿਗੁਰ ਪ੍ਰਸਾਦਿ ॥

ਆਸਾ ਰਾਗ ਵਿਚ ਪੰਜਵੇਂ ਪਾਤਸ਼ਾਹ ਜੀ ਤੇਰ੍ਹਵੇਂ ਘਰੁ = ਸੁਰਤਾਲ ਵਿਚ ਬਾਣੀ ਦੀ ਮਹਿਮਾ ਕਥਨ ਕਰਦੇ ਹਨ।

੧ = ਅਦੁੱਤੀ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਤਿਗੁਰ; ਬਚਨ ਤੁਮ੍ਾਰੇ ॥ ਨਿਰਗੁਣ; ਨਿਸਤਾਰੇ ॥੧॥ਰਹਾਉ॥

ਹੇ ਸਤਿਗੁਰ = ਸੱਚੇ ਗੁਰੂ ਨਾਨਕ ਦੇਵ ਸਾਹਿਬ ਜੀ ! ਜੋ ਤੁਮ੍ਾਰੇ = ਤੁਹਾਡੇ ਉਚਾਰਨ ਕੀਤੇ ਹੋਏ ਬਚਨ = ਵਾਕ ਹਨ। ਉਨ੍ਹਾਂ ਵਾਕਾਂ ਨੇ ਨਿਰਗੁਣ = ਗੁਣਾਂ ਤੋਂ ਹੀਣੇ ਪੁਰਸ਼ਾਂ ਨੂੰ ਸੰਸਾਰ-ਸਮੁੰਦਰ ਤੋਂ ਨਿਸਤਾਰੇ = ਤਾਰਨਾ ਕੀਤਾ ਹੈ ॥੧॥ਰਹਾਉ॥

## ਮਹਾ ਬਿਖਾਦੀ, ਦੁਸਟ ਅਪਵਾਦੀ; ਤੇ ਪੁਨੀਤ ਸੰਗਾਰੇ ॥੧॥

ਜੋ ਮਹਾ = ਵੱਡੇ ਬਿਖਾਦੀ = ਝਗੜਾਲੂ, ਵਿਸ਼ਿਆਂ ਦੇ ਖਾਧੇ ਹੋਏ, ਟੁੱਟੇ ਮਨ ਵਾਲੇ, ਦੁਸਟ = ਦੋਸ਼ ਸਹਿਤ ਅਤੇ ਅਪਵਾਦੀ = ਨਿੰਦਕ, ਖੋਟੀ ਚਰਚਾ ਕਰਨ ਵਾਲੇ ਪੁਰਸ਼ ਸਨ, ਤੇ = ਉਹ ਵੀ ਤੁਹਾਡੇ ਸੰਗਾਰੇ = ਸੰਗ ਨਾਲ, ਸੰਗਤ ਕਰ ਕੇ ਪੁਨੀਤ = ਪਵਿੱਤਰ ਹੋਏ ਹਨ ॥੧॥

## ਜਨਮ ਭਵੰਤੇ, ਨਰਕਿ ਪੜੰਤੇ; ਤਿਨ ਕੇ ਕੁਲ ਉਧਾਰੇ ॥੨॥

(**ਪੜੰਤੇ** ਪੋਲਾ ਬੋਲੋ)

ਜੋ ਜੀਵ ਜਨਮਾਂ ਵਿਚ ਭਵੰਤੇ = ਭੌਂਦੇ ਫਿਰਦੇ ਸਨ ਅਤੇ ਨਰਕਾਂ ਵਿਚ ਪੜੰਤੇ = ਪਏ ਹੋਏ ਸਨ, ਉਨ੍ਹਾਂ ਨੂੰ ਤਾਂ ਤਾਰਿਆ ਹੀ ਹੈ, ਅਤੇ ਨਾਲ ਤਿਨ = ਉਨ੍ਹਾਂ ਕੇ = ਦੇ ਕੁਲ = ਵੰਸ਼ ਉਧਾਰੇ = ਤਾਰ ਦਿੱਤੇ ਹਨ ॥੨॥

## ਕੋਇ ਨ ਜਾਨੈ, ਕੋਇ ਨ ਮਾਨੈ; ਸੇ ਪਰਗਟੁ ਹਰਿ ਦੁਆਰੇ ॥੩॥

ਹੇ ਸਤਿਗੁਰੂ ਜੀ ! ਜਿਨ੍ਹਾਂ ਪੁਰਸ਼ਾਂ ਨੂੰ ਕੋਇ = ਕੋਈ ਭੀ ਨਹੀਂ ਜਾਨੈ = ਜਾਣਦਾ ਤੇ ਨਾ ਹੀ ਕੋਇ = ਕੋਈ ਮਾਨੈ = ਮੰਨਦਾ ਭਾਵ ਮਾਣ ਦਿੰਦਾ ਸੀ, ਸੇ = ਉਹ ਤੁਹਾਡੇ ਬਚਨਾਂ ਕਰਕੇ ਹਰਿ = ਪਰਮੇਸ਼ਰ ਦੇ ਸਾਧਸੰਗਤ, ਸੰਸਾਰ, ਸਚਖੰਡ ਰੂਪੀ ਦੁਆਰੇ = ਦਰਵਾਜ਼ੇ ਵਿਚ ਪਰਗਟੁ = ਜ਼ਾਹਰ ਮਸ਼ਹੂਰ ਹੋ ਗਏ ॥੩॥

## ਕਵਨ ਉਪਮਾ ਦੇਉ, ਕਵਨ ਵਡਾਈ; ਨਾਨਕ ਖਿਨੁ ਖਿਨੁ ਵਾਰੇ ॥੪॥੧॥੧੪੧॥

ਹੇ ਸਤਿਗੁਰੂ ਜੀ ! ਤੁਹਾਡੇ ਬਚਨਾਂ (ਬਾਣੀ) ਨੂੰ ਕਵਨ = ਕਿਸ ਦੀ ਉਪਮਾ = ਸਮਾਨਤਾ ਦੇਉ = ਦੇਵਾਂ ਅਤੇ ਕਵਨ = ਕਿਸ ਦੀ ਵਡਾਈ = ਵਡਿਆਈ ਦੇਵਾਂ, ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ ਕਿ ਤੁਹਾਡੇ ਬਚਨਾਂ ਤੋਂ ਅਸੀਂ ਖਿਨੁ ਖਿਨੁ = ਛਿਨ ਛਿਨ ਕਾਲ ਵਿਚ ਵਾਰੇ = ਵਾਰਨੇ ਬਲਿਹਾਰਨੇ ਜਾਂਦੇ ਹਾਂ। ਭਾਵ ਆਪ ਜੀ ਦੇ ਬਚਨਾਂ ਤੁਲ ਕੋਈ ਭੀ ਨਹੀਂ ਹੈ, ਜੇਕਰ ਅਕਾਸ਼ ਦੀ ਉਪਮਾ ਦੇਈਏ ਤਾਂ ਉਹ ਜੜ੍ਹ ਹੈ। ਜੇਕਰ ਸੂਰਜ ਦੀ ਕਹੀਏ ਤਾਂ ਉਹ ਲੋਕਾਂ ਨੂੰ ਤਪਾਉਂਦਾ ਹੈ। ਜੇਕਰ ਚੰਦ੍ਰਮਾ ਦੀ ਕਹੀਏ ਤਾਂ ਉਸ ਦਾ ਤੇਜ ਫਿੱਕਾ ਅਤੇ ਘੱਟਦਾ ਵੱਧਦਾ ਹੈ, ਫਿਰ ਉਸ ਨੂੰ ਕਲੰਕ ਲੱਗਾ ਹੋਇਆ ਹੈ। ਜੇਕਰ ਆਪ ਦੇ ਬਚਨਾਂ ਤੁਲ ਵੇਦਾਂ ਕਤੇਬਾਂ ਦੀ ਵਡਿਆਈ ਦੇਈਏ ਤਾਂ ਇਹ ਬਣਦੀ ਨਹੀਂ, ਕਿਉਂਕਿ ਵੇਦਾਂ ਕਤੇਬਾਂ ਵਿਚ ਤਾਂ ਬੀਆਬਾਨ ਵਾਂਗ ਕਰਮ ਕਾਂਡ ਹੀ ਹਨ ਅਤੇ ਨਾਨਾ ਪ੍ਰਕਾਰ ਦੀ ਉਪਾਸ਼ਨਾ ਦੇ ਝਗੜੇ ਪਏ ਹੋਏ ਹਨ ॥੪॥੧॥੧੪੧॥ ਜੈਸਾ ਕਿ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥** *(ਤਿਲੰਗ ਕਬੀਰ ਜੀ, ਅੰਗ ੭੨੭)*

ਪਰੰਤੂ ਤੁਹਾਡੀ ਬਾਣੀ ਸਾਰੀਆਂ ਚਿੰਤਾਵਾਂ ਨੂੰ ਨਾਸ਼ ਕਰਨ ਵਾਲੀ ਹੈ, ਜੈਸਾ ਕਿ :

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥** *(ਸੋਰਠਿ ਮਹਲਾ ੫, ਅੰਗ ੬੨੮)*

## ਆਸਾ ਮਹਲਾ ੫ ॥

ਸਤਿਗੁਰੂ ਜੀ ਇਸ ਸ਼ਬਦ ਵਿਚ ਪਰਮਾਦੀ ਹੋਏ ਜੀਵਾਂ ਨੂੰ ਸਾਵਧਾਨ ਹੋਣ ਲਈ ਉਪਦੇਸ਼ ਬਖ਼ਸ਼ਦੇ ਹਨ।

## ਬਾਵਰ; ਸੋਇ ਰਹੇ ॥੧॥ਰਹਾਉ॥

ਬਾਵਰ = ਕਮਲੇ ਪੁਰਖ ਹਉਮੈ, ਮਾਇਆ ਦੀ ਮਦ ਰੂਪੀ ਸ਼ਰਾਬ ਪੀ ਕੇ ਅਵਿੱਦਿਆ ਰੂਪੀ ਨੀਂਦ ਵਿਚ ਸੋਇ = ਸੌਂ ਰਹੇ ਹਨ ॥੧॥ਰਹਾਉ॥

## ਮੋਹ ਕੁਟੰਬ, ਬਿਖੈ ਰਸ ਮਾਤੇ; ਮਿਥਿਆ, ਗਹਨ ਗਹੇ ॥੧॥

(**ਮਾਤੇ** ਕੱਸ ਕੇ ਬੋਲੋ)

ਕੁਟੰਬ = ਪਰਿਵਾਰ ਦੇ ਮੋਹ = ਸਨੇਹ ਤੇ ਸਬਦ, ਸਪਰਸ਼ ਆਦਿ ਬਿਖੈ = ਵਿਸ਼ਿਆਂ ਦੇ ਰਸ = ਸੁਆਦ ਵਿਚ ਮਾਤੇ = ਮਸਤ ਹਨ ਅਤੇ ਮਿਥਿਆ = ਝੂਠੇ ਤੇ ਗਹਨ = ਦੁਖ ਦੇਣ ਵਾਲੇ ਕਠਨਤਾਈ ਨਾਲ ਪ੍ਰਾਪਤ ਹੋਣ ਵਾਲੇ ਪਦਾਰਥਾਂ ਨੂੰ ਗਹੇ = ਫੜ ਰਹੇ ਹਨ **ਵਾ:** ਅਣਹੋਏ ਪਦਾਰਥਾਂ ਦੀ ਗਹਨ = ਪਕੜ ਵਿਚ ਗਹੇ = ਫੜੇ ਹੋਏ ਹਨ ॥੧॥

## ਮਿਥਨ ਮਨੋਰਥ, ਸੁਪਨ ਆਨੰਦ ਉਲਾਸ; ਮਨਿ ਮੁਖਿ ਸਤਿ ਕਹੇ ॥੨॥

ਮਿਥਨ = ਅਣਹੋਏ ਮਨੋਰਥ = ਮਨੋਰਾਜ (ਮਨ ਦੇ ਸੰਕਲਪ) ਦੇ ਆਨੰਦ ਅਤੇ ਸੁਪਨੇ ਵਿਚ ਉਲਾਸ = ਸੁੱਖਾਂ ਨੂੰ ਇਹ ਮਨਿ = ਚਿੱਤ ਕਰਕੇ ਤੇ ਮੁਖਿ = ਮੂੰਹੋਂ ਬੋਲ ਕੇ ਸਤਿ = ਸੱਚੇ ਸਮਝ ਕੇ ਕਹੇ = ਕਹਿੰਦੇ ਹਨ ॥੨॥

(ਮਨੋਰਥ) ਮਨ ਦੇ ਸੰਕਲਪ ਦਾ ਨਾਮ ਹੈ।

**ਦ੍ਰਿਸ਼ਟਾਂਤ :** ਜਿਵੇਂ ਇਕ ਤੇਲੀ ਤੇਲ ਦਾ ਕੁੱਪਾ ਚੁੱਕੀ ਆਉਂਦਾ ਸੀ, ਉਹ ਕੁੱਪਾ ਭਾਰਾ ਹੋਣ ਕਰਕੇ ਤੇਲੀ ਇਕੱਲਾ ਹੀ ਗੱਲਾਂ ਕਰਦਾ ਹੈ ਕਿ ਦੋ ਮੀਲ ਦਾ ਪੈਂਡਾ ਹੈ, ਜੇਕਰ ਕੋਈ ਆਦਮੀ ਮਿਲ ਪਵੇ ਤਾਂ ਉਸ ਦੇ ਸਿਰ 'ਤੇ ਚੁਕਾ ਦਿਆਂ। ਉਥੇ ਪਾਸ ਹੀ ਕਬਰ ਪੁੱਟ ਕੇ ਉਸ ਵਿਚ ਪਿਆ ਹੋਇਆ ਇਕ ਪੁਰਸ਼ ਬੋਲਿਆ ਕਿ ਮੈਂ ਮਰਿਆ ਪਿਆ ਹਾਂ, ਨਹੀਂ ਤਾਂ ਚੁੱਕ ਹੀ ਲੈਂਦਾ। ਤਾਂ ਉਸ ਤੇਲੀ ਨੇ ਕਿਹਾ ਕਿ ਮਰੇ ਬੋਲਦੇ ਨਹੀਂ ਹਨ, ਤੂੰ ਬਾਹਰ ਨਿਕਲ ਮੇਰਾ ਤੇਲ ਦਾ ਕੁੱਪਾ ਚੁੱਕ ਕੇ ਮੇਰੇ ਪਿੰਡ ਛੱਡ ਆ, ਤੈਨੂੰ ਦੋ ਪੈਸੇ ਮਜ਼ਦੂਰੀ ਦੇ ਦਿਆਂਗਾ। ਉਹ ਬਾਹਰ ਨਿਕਲ ਆਇਆ ਤੇ ਉਸ ਦਾ ਕੁੱਪਾ ਸਿਰ ਉੱਪਰ ਰੱਖ ਕੇ ਤੁਰ ਪਿਆ, ਤਦ ਉਹ ਮਨ ਵਿਚ ਸੋਚਦਾ ਹੈ ਕਿ ਇਨ੍ਹਾਂ ਦੋ ਪੈਸਿਆਂ ਦਾ ਹੋਰ ਤਾਂ ਕੁਝ ਆਉਣਾ ਨਹੀਂ, ਕੁਝ ਆਂਡੇ ਖ਼ਰੀਦ ਲਵਾਂਗਾ, ਫਿਰ ਕਿਸੇ ਮੁਰਗੀ ਤੋਂ ਬੱਚੇ ਕੱਢਵਾ ਲਵਾਂਗਾ, ਇਉਂ ਬਹੁਤ ਸਾਰੀਆਂ ਮੁਰਗੀਆਂ ਹੋ ਜਾਣਗੀਆਂ, ਉਨ੍ਹਾਂ ਨੂੰ ਵੇਚ ਕੇ ਇਕ ਬੱਕਰੀ ਖ਼ਰੀਦਾਂਗਾ, ਫਿਰ ਬੱਕਰੀ ਦਾ ਬਹੁਤ ਇੱਜੜ ਹੋ ਜਾਵੇਗਾ, ਉਨ੍ਹਾਂ ਨੂੰ ਵੇਚ ਕੇ ਇਕ ਮੱਝ ਖ਼ਰੀਦਾਂਗਾ, ਉਸ ਦਾ ਦੁੱਧ ਅਤੇ ਕੱਟੇ ਕੱਟੀਆਂ ਵੇਚ ਕੇ ਸੋਹਣਾ ਮਕਾਨ ਬਣਾਵਾਂਗਾ, ਫੇਰ ਵਿਆਹ ਕਰਵਾ ਲਵਾਂਗਾ ਤੇ ਘਰ ਵਿਚ ਸੰਤਾਨ ਹੋ ਜਾਵੇਗੀ। ਫਿਰ ਮੈਂ ਸੱਥ ਵਿਚ ਬੈਠਾ ਹੋਵਾਂਗਾ ਤੇ ਮੇਰੇ ਪੁੱਤਰ ਮੈਨੂੰ ਕਹਿਣਗੇ ਕਿ ਬਾਪੂ ਜੀ ਆਉ ਘਰ ਨੂੰ ਚੱਲੀਏ, ਮੈਂ ਕਹਾਂਗਾ ਕਿ ਨਹੀਂ, ਮੈਂ ਨਹੀਂ ਜਾਣਾ। ਇਉਂ ਕਹਿ ਕੇ ਸਿਰ ਹਿਲਾ ਦਿੱਤਾ ਤੇ ਤੇਲ ਦਾ ਕੁੱਪਾ ਹੇਠਾਂ ਡਿੱਗ ਗਿਆ ਅਤੇ ਸਾਰਾ ਤੇਲ ਡੁੱਲ੍ਹ ਗਿਆ, ਤਾਂ ਤੇਲੀ ਗ਼ੁੱਸੇ ਵਿਚ ਉਸ ਨੂੰ ਝਿੜਕਣ ਲੱਗ ਪਿਆ। ਉਹ ਸ਼ੇਖ਼ ਚਿੱਲੀ ਕਹਿੰਦਾ ਕਿ ਤੂੰ ਆਪਣੇ ਤੇਲ ਨੂੰ ਰੋਂਦਾ ਹੈਂ, ਮੇਰਾ ਸਾਰਾ ਪਰਿਵਾਰ ਹੀ ਰੁੜ੍ਹ ਗਿਆ ਹੈ ਕਿਉਂਕਿ ਤੂੰ ਹੁਣ ਮੈਨੂੰ ਦੋ ਪੈਸੇ ਨਹੀਂ ਦੇਣੇ ਤੇ ਮੇਰਾ ਪਰਿਵਾਰ ਨਹੀਂ ਬਣਨਾ। ਇਸ ਪ੍ਰਕਾਰ ਦੇ ਜੋ ਸੰਕਲਪ ਕਰਨੇ ਹਨ ਇਹਨਾਂ ਦਾ ਨਾਮ ਮਨੋਰਥ ਹੈ।

ਸੁਪਨਾ = ਜਾਗ੍ਰਤ ਤੇ ਘੋਰ ਨਿੰਦ੍ਰਾ ਦੇ ਵਿਚਾਲੇ ਦੀ ਅਵਸਥਾ, ਜਿਸ ਵਿਚ ਪੁਰਾਣੇ ਸੰਸਕਾਰਾਂ ਅਨੁਸਾਰ ਪਦਾਰਥਾਂ ਦਾ ਜਾਗ੍ਰਤ ਦੀ ਨਿਆਈਂ ਗਿਆਨ ਹੁੰਦਾ ਹੈ। ਜਿਵੇਂ ਕੋਈ ਮੰਗਤਾ ਸਿਰ ਥੱਲੇ ਠੂਠਾ ਰੱਖ ਕੇ ਸੁੱਤਾ ਹੋਵੇ ਤੇ ਸੁਪਨੇ ਵਿਚ ਆਪਣੇ ਆਪ ਨੂੰ ਰਾਜਾ ਬਣਿਆ ਦੇਖੇ, ਸਾਰੀ ਪਰਜਾ ਉੱਪਰ ਹੁਕਮ ਕਰੇ, ਹਜ਼ਾਰਾਂ ਫ਼ੌਜਾਂ ਨਾਲ ਹੋਣ, ਇਉਂ ਬਹੁਤ ਖ਼ੁਸ਼ ਹੁੰਦਾ ਹੋਵੇ ਪਰੰਤੂ ਜਦੋਂ ਜਾਗ ਕੇ ਦੇਖਿਆ ਤਾਂ ਉਹ ਭਿਖਾਰੀ ਦਾ ਭਿਖਾਰੀ ਹੀ ਸੀ। ਜੈਸਾ ਕਿ :

**ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥**

*(ਗਉੜੀ ਗੁਆਰੇਰੀ ਮ: ੫, ਅੰਗ ੧੭੯)*

ਇਸ ਪ੍ਰਕਾਰ ਝੱਲੇ ਪੁਰਸ਼ ਇਨ੍ਹਾਂ ਮਿਥਿਆ ਫੁਰਨਿਆ ਤੇ ਸੁਪਨੇ ਦੇ ਪਦਾਰਥਾਂ ਵਿਚ ਚਿੱਤ ਲਗਾ ਕੇ ਬਹੁਤ ਅਨੰਦ ਪ੍ਰਸੰਨ ਹੋ ਰਹੇ ਹਨ।

## ਅੰਮ੍ਰਿਤੁ ਨਾਮੁ ਪਦਾਰਥੁ ਸੰਗੇ; ਤਿਲੁ ਮਰਮੁ ਨ ਲਹੇ ॥੩॥

ਜੋ ਅੰਮ੍ਰਿਤੁ = ਅਮਰ ਕਰਨ ਵਾਲਾ ਪਰਮੇਸ਼ਰ ਦਾ ਨਾਮ ਰੂਪੀ ਪਦਾਰਥ ਸਦਾ ਸੰਗੇ = ਨਾਲ ਹੈ, ਉਸ ਦਾ ਤਿਲ-ਮਾਤਰ ਭੀ ਮਰਮੁ = ਭੇਦ ਨਹੀਂ ਲਹੇ = ਪ੍ਰਾਪਤ ਕਰਦੇ ॥੩॥

## ਕਰਿ ਕਿਰਪਾ ਰਾਖੇ ਸਤਸੰਗੇ; ਨਾਨਕ ਸਰਣਿ ਆਹੇ ॥੪॥੨॥੧੪੨॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਹੜੇ ਪਰਮੇਸ਼ਰ ਨੇ ਆਪ ਕਿਰਪਾ = ਮਿਹਰ ਕਰਿ = ਕਰ ਕੇ ਸਤਸੰਗੇ = ਸਤਿਸੰਗਤ ਵਿਚ ਰਾਖੇ = ਰੱਖ ਲਏ ਹਨ, ਉਹੋ ਹੀ ਪ੍ਰਭੂ ਦੀ ਸਰਣਿ = ਪਨਾਹ, ਓਟ ਵਿਚ ਆਹੇ = ਚਾਹ, ਇੱਛਾ ਕਰਕੇ ਆਏ ਹਨ ॥੪॥੨॥੧੪੨॥

# ਆਸਾ ਮਹਲਾ ੫ ਤਿਪਦੇ ॥

ਸਤਿਗੁਰੂ ਜੀ ਸੰਤਾਂ ਦੀ ਸੰਗਤ ਕਰਕੇ ਪ੍ਰਭੂ ਪ੍ਰਾਪਤੀ ਬਾਰੇ ਕਥਨ ਕਰਦੇ ਹੋਏ ਤਿਪਦੇ = ਤਿੰਨ ਪਦਿਆਂ ਵਾਲਾ ਸ਼ਬਦ ਉਚਾਰਨ ਕਰਦੇ ਹਨ।

## ਓਹਾ; ਪ੍ਰੇਮ ਪਿਰੀ ॥੧॥ਰਹਾਉ॥

ਓਹਾ = ਉਹ ਪਿਰੀ = ਪਰਮੇਸ਼ਰ ਦਾ ਜੋ ਪ੍ਰੇਮ = ਪਿਆਰ ਹੈ ॥੧॥ਰਹਾਉ॥

## ਕਨਿਕ ਮਾਣਿਕ, ਗਜ ਮੋਤੀਅਨ ਲਾਲਨ; ਨਹ ਨਾਹ ਨਹੀ ॥੧॥

ਉਹ ਕਨਿਕ = ਸੋਨੇ ਦੇ ਬਦਲੇ ਨਹ = ਨਹੀਂ ਮਿਲਦਾ, ਮਾਣਿਕ = ਰਤਨਾਂ ਦੇ ਬਦਲੇ ਨਾਹ = ਨਹੀਂ ਮਿਲਦਾ, ਗਜ = ਹਾਥੀ ਮੋਤੀਅਨ = ਮੋਤੀਆਂ **ਵਾ:** ਗਜ ਮੋਤੀਅਨ = ਹਾਥੀ ਦੇ ਸਿਰ ਤੋਂ ਨਿਕਲੇ ਮੋਤੀਆਂ ਅਤੇ ਲਾਲਨ = ਲਾਲਾਂ ਦੇ ਬਦਲੇ ਵੀ ਨਹੀਂ ਪ੍ਰਾਪਤ ਹੁੰਦਾ **ਅਥਵਾ** ਜਿਸ ਨੂੰ ਪ੍ਰਾਪਤ ਹੁੰਦਾ ਹੈ, ਉਸ ਨੂੰ ਕਨਿਕ = ਸੋਨੇ ਦੀ ਭੁੱਖ ਨਹੀਂ ਰਹਿੰਦੀ, ਮਾਣਕਾਂ ਦੀ ਲੋੜ ਵੀ ਨਹੀਂ ਰਹਿੰਦੀ, ਹਾਥੀ ਦੇ ਸਿਰ ਤੋਂ ਨਿਕਲੇ ਮੋਤੀ ਅਤੇ ਲਾਲਾਂ ਆਦਿ ਦੀ ਵੀ ਜ਼ਰੂਰਤ ਨਹੀਂ ਰਹਿੰਦੀ ॥੧॥

## ਰਾਜਨ ਭਾਗਨ; ਹੁਕਮ ਨ ਸਾਦਨ ॥
## ਕਿਛੁ ਕਿਛੁ, ਨ ਚਾਹੀ ॥੨॥

(ਦੂਸਰਾ ਪਾਠ **ਰਾਜ ਨ ਭਾਗ ਨ** ; **ਹੁਕਮ ਨ ਸਾਦ ਨ** ਬੋਲੋ)

ਉਸ ਪਰਮੇਸ਼ਰ ਦੇ ਪ੍ਰੇਮ ਬਦਲੇ ਨਾ ਰਾਜ ਹੈ ਨਾ ਭਾਗ = ਦੇਸ਼, ਮੁਲਕ ਹੈ, ਨਾ ਕਿਸੇ ਦਾ ਕੋਈ ਹੁਕਮ = ਆਦੇਸ਼ ਹੈ ਅਤੇ ਨਾ ਹੀ ਕੋਈ ਸਾਦਨ = ਸੁਆਦ **ਵਾ:** ਸਾਦਨ = ਮੰਦਰ ਹੈ। ਇਸ ਕਰਕੇ ਅਸੀਂ ਇਨ੍ਹਾਂ ਪਦਾਰਥਾਂ ਵਿੱਚੋਂ ਕਿਛੁ ਕਿਛੁ = ਰੰਚਕ-ਮਾਤ੍ਰ ਭੀ ਕੁਝ ਨਹੀਂ ਚਾਹੀ = ਚਾਹੁੰਦੇ ॥੨॥

**[ਅੰਗ ੪੦੭]**

## ਚਰਨਨ ਸਰਨਨ; ਸੰਤਨ ਬੰਦਨ ॥ ਸੁਖੋ ਸੁਖੁ; ਪਾਹੀ ॥

ਜੋ ਸੰਤਨ = ਸੰਤ ਜਨਾਂ ਦੇ ਚਰਨਨ = ਚਰਣ ਕਮਲਾਂ ਦੀ ਸਰਨਨ = ਸ਼ਰਣ ਵਿਚ ਆ ਕੇ ਬੰਦਨ = ਨਮਸਕਾਰ ਕਰਦੇ ਹਨ। ਉਹ ਸੁਖੋ = ਸੁੱਖਾਂ ਵਿੱਚੋਂ ਆਤਮ ਸੁਖ ਨੂੰ ਪਾਹੀ = ਪਾਉਂਦੇ ਹਨ।

## ਨਾਨਕ; ਤਪਤਿ ਹਰੀ ॥ ਮਿਲੇ; ਪ੍ਰੇਮ ਪਿਰੀ ॥੩॥੩॥੧੪੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਦੋਂ ਸਾਰੀ ਤ੍ਰਿਸ਼ਨਾ, ਈਰਖਾ ਦੀ ਤਪਤਿ = ਤਪਸ਼ ਹਰੀ = ਨਾਸ਼ ਹੋ ਜਾਂਦੀ ਹੈ। ਜਦੋਂ ਪ੍ਰੇਮ = ਪਿਆਰ ਦੇ ਸਰੂਪ ਪਿਰੀ = ਪਰਮੇਸ਼ਰ ਨਾਲ ਮਿਲੇ = ਮਿਲ ਜਾਈਦਾ ਹੈ ॥੩॥੩॥੧੪੩॥

# ਆਸਾ ਮਹਲਾ ੫ ॥
## ਗੁਰਹਿ; ਦਿਖਾਇਓ ਲੋਇਨਾ ॥੧॥ਰਹਾਉ॥

ਗੁਰਹਿ = ਸਤਿਗੁਰਾਂ ਨੇ ਕ੍ਰਿਪਾ ਮਨ ਬੁੱਧ, ਪ੍ਰੋਖ ਅਪ੍ਰੋਖ ਗਿਆਨ ਰੂਪੀ ਲੋਇਨਾ = ਨੇਤ੍ਰਾਂ ਨਾਲ ਦਿਖਾਇਓ = ਵਿਖਾ ਦਿੱਤਾ ਹੈ ॥੧॥ਰਹਾਉ॥

## ਈਤਹਿ ਊਤਹਿ ਘਟਿ ਘਟਿ ਘਟਿ ਘਟਿ; ਤੂੰਹੀ ਤੂੰਹੀ ਮੋਹਿਨਾ ॥੧॥

ਈਤਹਿ = ਇਸ ਲੋਕ, ਊਤਹਿ = ਉਸ ਲੋਕ ਭਾਵ ਪ੍ਰਲੋਕ ਵਿਚ, ਘਟਿ ਘਟਿ = ਸਰੀਰਾਂ ਸਰੀਰਾਂ ਅਤੇ ਘਟਿ ਘਟਿ = ਹਿਰਦੇ ਹਿਰਦੇ ਵਿਚ **ਵਾ:** ਚਾਰੇ ਖਾਣੀਆਂ, ਚਾਰੇ ਜੁੱਗਾਂ ਦੇ ਘਟਾਂ ਵਿਚ ਹੇ ਮੋਹਿਨਾ = ਮੋਹਿਤ ਕਰਨ ਵਾਲੇ ਪਰਮੇਸ਼ਰ ਕੇਵਲ ਤੂੰਹੀ ਤੂੰਹੀ = ਤੂੰ ਹੀ ਤੂੰ ਹੈਂ ॥੧॥

## ਕਾਰਨ ਕਰਨਾ ਧਾਰਨ ਧਰਨਾ; ਏਕੈ ਏਕੈ ਸੋਹਿਨਾ ॥੨॥

ਤੂੰ ਹੀ ਸਾਰੇ ਕਾਰਨ ਕਰਨਾ = ਕਾਰਜਾਂ ਦੇ ਕਰਨ ਵਾਲਾ ਹੈਂ, ਧਰਨਾ = ਧਰਤੀ ਆਦਿਕ ਪੰਜਾਂ ਤੱਤਾਂ ਨੂੰ ਪੈਦਾ ਕਰ ਕੇ ਮਰਿਆਦਾ ਵਿਚ ਧਾਰਨ = ਰੱਖਣ ਵਾਲਾ ਹੈਂ ਅਤੇ ਏਕੈ = ਇੱਕੋ ਇਕ ਤੂੰ ਹੀ ਨਿਰਗੁਣ ਸਰੂਪ ਹੈਂ, ਤੂੰ ਹੀ ਸਰਗੁਣ ਸਰੂਪ ਧਾਰ ਕੇ, ਸਾਰਿਆਂ ਵਿਚ ਸੋਹਿਨਾ = ਸ਼ੋਭਨੀਕ ਹੋ ਰਿਹਾ ਹੈਂ ॥੨॥

## ਸੰਤਨ ਪਰਸਨ ਬਲਿਹਾਰੀ ਦਰਸਨ; ਨਾਨਕ ਸੁਖਿ ਸੁਖਿ ਸੋਇਨਾ ॥੩॥੪॥੧੪੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ! ਸੰਤਨ = ਸੰਤ ਜਨਾਂ ਨਾਲ ਪਰਸਨ = ਮਿਲ ਕੇ ਤੁਹਾਡੇ ਦਰਸਨ = ਦੀਦਾਰ ਤੋਂ ਬਲਿਹਾਰੀ = ਕੁਰਬਾਨ ਜਾਂਦੇ ਹਾਂ, ਕਿਉਂਕਿ ਦਰਸ਼ਨਾਂ ਕਰਕੇ ਸੁਖਿ ਸੁਖਿ = ਸੁੱਖਾਂ ਹੀ ਸੁੱਖਾਂ ਵਿਚ ਸੋਇਨਾ = ਬਿਰਾਜਣਾ ਹੁੰਦਾ ਹੈ **ਵਾ:** ਸੁੱਖਾਂ ਵਿੱਚੋਂ ਆਤਮ ਸੁਖ ਪ੍ਰਾਪਤ ਕਰ ਕੇ ਨਿਰਵਿਕਲਪ ਸਮਾਧੀ ਵਿਚ ਬਿਰਾਜਣਾ ਹੁੰਦਾ ਹੈ **ਵਾ:** ਸੋਇਨਾ = ਸੋਨੇ ਦੀ ਨਿਆਈਂ ਸ਼ੁੱਧ ਸਰੂਪ ਪ੍ਰਾਪਤ ਕਰਨ ਰੂਪ ਸੁੱਖਾਂ ’ਚੋਂ ਸੁੱਖ ਪਾਇਆ ਹੈ ॥੩॥੪॥੧੪੪॥

## ਆਸਾ ਮਹਲਾ ੫ ॥

## ਹਰਿ ਹਰਿ ਨਾਮੁ; ਅਮੋਲਾ ॥ ਓਹੁ; ਸਹਜਿ ਸੁਹੇਲਾ ॥੧॥ਰਹਾਉ॥

ਹਰਿ = ਹਰੀ ਹਰਿ = ਪਰਮੇਸ਼ਰ ਦਾ ਨਾਮ ਅਮੋਲਾ = ਅਮੋਲਕ ਹੈ, ਜੋ ਕਿਤੋਂ ਵੀ ਮੁੱਲ ਨਹੀਂ ਮਿਲਦਾ। ਜਿਵੇਂ ਭਗਤ ਕਬੀਰ ਸਾਹਿਬ ਜੀ ਦੇ ਪਾਸ ਇਕ ਰਾਜੇ ਨੇ ਮੋਹਰਾਂ ਦਾ ਥਾਲ ਭੇਟ ਕਰ ਕੇ ਨਾਮ ਦੀ ਜਾਚਨਾ ਕੀਤੀ, ਤਦ ਭਗਤ ਜੀ ਨੇ ਉਪਦੇਸ਼ ਦਿੱਤਾ ਕਿ:

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**

*(ਗਉੜੀ ਕਬੀਰ ਜੀ, ਅੰਗ ੩੨੭)*

ਜੋ ਨਾਮ ਉਚਾਰਦਾ ਹੈ, ਓਹੁ = ਉਹ ਪੁਰਸ਼ ਸਹਜਿ = ਗਿਆਨ ਸਰੂਪ ਦੀ ਪ੍ਰਾਪਤ ਕਰ ਕੇ ਸੁਹੇਲਾ = ਸੁਖੀ ਹੋ ਜਾਂਦਾ ਹੈ **ਵਾ:** ਉਹ ਸਹਜ ਅਵਸਥਾ ਵਿਚ ਸੁੱਖੀ ਰਹਿੰਦਾ ਹੈ ॥੧॥ਰਹਾਉ॥

## ਸੰਗਿ ਸਹਾਈ ਛੋਡਿ ਨ ਜਾਈ; ਓਹੁ ਅਗਹ ਅਤੋਲਾ ॥੧॥

ਇਸ ਲੋਕ ਵਿਚ ਵੀ ਸੰਗਿ = ਸੰਗੀ ਹੈ, ਪ੍ਰਲੋਕ ਵਿਚ ਵੀ ਸਹਾਈ = ਸਹਾਇਤਾ ਕਰਨ ਵਾਲਾ ਹੈ ਅਤੇ ਛੋਡਿ = ਛੱਡ ਕੇ ਕਿਤੇ ਵੀ ਨਹੀਂ ਜਾਈ = ਜਾਂਦਾ, ਓਹੁ = ਉਹ ਪਰਮੇਸ਼ਰ ਦਾ ਨਾਮ ਅਗਹ = ਅਥਾਹ ਅਤੇ ਅਤੋਲਾ = ਤੋਲਣ ਤੋਂ ਰਹਿਤ ਹੈ, ਜੋ ਸ਼ਾਸਤ੍ਰ ਪ੍ਰਮਾਣ ਰੂਪ ਵੱਟੇ ਪਾ ਕੇ ਬੁੱਧੀ ਰੂਪ ਤਰਾਜ਼ੂ ਨਾਲ ਤੋਲਿਆ ਨਹੀਂ ਜਾ ਸਕਦਾ ॥੧॥

## ਪ੍ਰੀਤਮੁ ਭਾਈ, ਬਾਪੁ ਮੋਰੋ ਮਾਈ; ਭਗਤਨ ਕਾ ਓਲ੍ਹਾ ॥੨॥

ਉਹ ਪ੍ਰੀਤਮੁ = ਪਿਆਰਾ ਪਰਮੇਸ਼ਰ ਮੋਰੋ = ਸਾਡਾ ਭਾਈ = ਭਰਾਤਾ, ਬਾਪੁ = ਪਿਤਾ ਤੇ ਮਾਈ = ਮਾਤਾ

ਰੂਪ ਹੈ, ਅਤੇ ਭਗਤਨ = ਸੇਵਕ ਜਨਾਂ ਕਾ = ਦਾ ਓਲ੍ਹਾ = ਆਸਰਾ ਹੈ **ਵਾ:** ਭਗਤਾਂ ਨੇ ਸੁੰਦਰ ਜਾਣ ਕੇ ਆਪਣਾ ਓਲ੍ਹਾ = ਪਰਦਾ ਬਣਾਇਆ ਹੈ ॥੨॥

## ਅਲਖੁ ਲਖਾਇਆ ਗੁਰ ਤੇ ਪਾਇਆ; ਨਾਨਕ ਇਹੁ ਹਰਿ ਕਾ ਚੋਲ੍ਹਾ ॥੩॥੫॥੧੪੫॥

ਜਦੋਂ ਗੁਰਾਂ ਨੇ ਅਲਖੁ = ਲਖਣ ਤੋਂ ਰਹਿਤ ਸਰੂਪ ਨੂੰ ਲਖਾਇਆ = ਜਣਾ ਦਿੱਤਾ ਤਾਂ ਗੁਰਾਂ ਤੇ = ਤੋਂ ਹੀ ਉਹ ਸਰੂਪ ਪਾਇਆ = ਪ੍ਰਾਪਤ ਕਰ ਲਿਆ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਨਾਮ ਹਰਿ = ਪਰਮੇਸ਼ਰ ਦੇ ਭਗਤ ਜਨਾਂ ਕਾ = ਦਾ ਚੋਲ੍ਹਾ = ਸਨਿਗਧ ਭੋਜਨ ਹੈ ॥੩॥੫॥੧੪੫॥

[***ਨੋਟ :*** ਕਈ ਗਿਆਨੀ ਸਿੰਘ ਇਸ 'ਚੋਲਾ' ਪਦ ਉੱਪਰ ਪਟੀ ਦੇ ਨੇੜੇ ਪਿੰਡ 'ਚੋਲਾ ਸਾਹਿਬ' ਦੀ ਸਾਖੀ ਲਾਉਂਦੇ ਹਨ, ਉਥੇ ਸਤਿਗੁਰਾਂ ਨੇ ਧਨਾਸਰੀ ਰਾਗ ਵਿਚ "ਹਰਿ ਨਾਮ ਭੋਜਨ ਇਹੁ ਨਾਨਕ ਕੀਨੋ ਚੋਲਾ" ਸ਼ਬਦ ਉਚਾਰਨ ਕੀਤਾ ਹੈ।]

## ਆਸਾ ਮਹਲਾ ੫ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਬੇਨਤੀ ਪੂਰਵਕ ਉਚਾਰਦੇ ਹਨ।

## ਆਪੁਨੀ ਭਗਤਿ; ਨਿਬਾਹਿ ॥ ਠਾਕੁਰ; ਆਇਓ ਆਹਿ ॥੧॥ਰਹਾਉ॥

ਹੇ (ਠਾਕੁਰ) ਠਾ = ਇਸਥਿਤੀ, ਕੁ = ਪੈਦਾ ਕਰਨ ਵਾਲੇ, ਰ = ਲੈਅਤਾ ਕਰਨ ਵਾਲੇ ਪਰਮੇਸ਼ਰ ਮੈਂ ਆਹਿ = ਚਾਹਨਾ ਕਰਕੇ ਤੁਹਾਡੀ ਸ਼ਰਨ ਵਿਚ ਆਇਓ = ਆਇਆ ਹਾਂ। ਤੁਸੀਂ ਮੇਰੇ ਵਿਚ ਆਪੁਨੀ = ਆਪਣੀ ਭਗਤਿ = ਭਗਤੀ ਸਿਰ ਤੋੜ ਨਿਬਾਹਿ = ਨਿਬਾਹੁਣੀ ਕਰੋ ॥੧॥ਰਹਾਉ॥

## ਨਾਮੁ ਪਦਾਰਥੁ ਹੋਇ ਸਕਾਰਥੁ; ਹਿਰਦੈ ਚਰਨ ਬਸਾਹਿ ॥੧॥

ਹੇ ਮਹਾਰਾਜ! ਸਾਡੇ ਹਿਰਦੈ = ਮਨ ਵਿਚ ਤੁਹਾਡੇ ਚਰਣ ਕਮਲ (ਨਾਮ) ਬਸਾਹਿ = ਵਸਾਉਣਾ ਕਰੋ, ਕਿਉਂਕਿ ਤੁਹਾਡੇ ਨਾਮ ਰੂਪੀ ਪਦਾਰਥ ਕਰਕੇ ਸਾਡਾ ਜਨਮ ਸਕਾਰਥੁ = ਸਫਲਾ ਹੋਇ = ਹੋ ਜਾਵੇ ॥੧॥

## ਏਹ ਮੁਕਤਾ ਏਹ ਜੁਗਤਾ; ਰਾਖਹੁ ਸੰਤ ਸੰਗਾਹਿ ॥੨॥

ਹੇ ਮਹਾਰਾਜ! ਸਾਡੇ ਵਾਸਤੇ ਏਹ = ਇਹੋ ਹੀ ਬੈਕੁੰਠ ਦੀਆਂ ਸਲੋਕ, ਸਮੀਪ ਆਦਿ ਮੁਕਤਾ = ਮੁਕਤੀਆਂ ਅਤੇ ਏਹ = ਇਹੋ ਹੀ ਸ਼ਾਸਤ੍ਰਾਂ ਆਦਿ ਦੀਆਂ ਜੁਗਤਾ = ਜੁਗਤੀਆਂ ਹਨ, ਕਿ ਤੁਸੀਂ ਸਾਨੂੰ ਆਪਣੇ ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਸੰਗਾਹਿ = ਸੰਗ ਵਿਚ ਰਾਖਹੁ = ਰੱਖਣਾ ਕਰੋ ॥੨॥

## ਨਾਮੁ ਧਿਆਵਉ ਸਹਜਿ ਸਮਾਵਉ; ਨਾਨਕ ਹਰਿ ਗੁਨ ਗਾਹਿ ॥੩॥੬॥੧੪੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਹਰਿ = ਪਰਮੇਸ਼ਰ! ਤੁਹਾਡੇ ਗੁਣਾਂ ਨੂੰ ਗਾਹਿ = ਗਾਉਣਾ ਕਰਾਂ **ਵਾ:** ਗਾਹਿ = ਵੀਚਾਰਨਾ ਕਰਾਂ **ਵਾ:** ਗੁਨ = ਵਿਸ਼ਿਆਂ ਨੂੰ ਗਾਹਿ = ਗਾਹ ਕੇ ਭਾਵ ਦਬਾਅ ਕੇ ਤੁਹਾਡੇ ਨਾਮ ਨੂੰ ਧਿਆਕਾਰ ਬਿਰਤੀ ਕਰਕੇ ਧਿਆਵਉ = ਧਿਆਉਣਾ ਕਰਾਂਗਾ ਤਾਂ ਸਹਜ = ਸ਼ਾਂਤ, ਸੁੱਖ ਸਰੂਪ ਵਿਚ ਸਮਾਵਉ = ਅਭੇਦ ਹੋ ਜਾਵਾਂਗਾ ॥੩॥੬॥੧੪੬॥

## ਆਸਾ ਮਹਲਾ ੫ ॥

## ਠਾਕੁਰ; ਚਰਣ ਸੁਹਾਵੇ ॥ ਹਰਿ; ਸੰਤਨ ਪਾਵੇ ॥੧॥ਰਹਾਉ॥

ਹੇ ਠਾਕੁਰ = ਪਰਮੇਸ਼ਰ ! ਤੁਹਾਡੇ ਚਰਣ ਕਮਲ ਬਹੁਤ ਸੁਹਾਵੇ = ਸ਼ੋਭਨੀਕ ਹਨ। ਹੇ ਹਰਿ = ਪਰਮੇਸ਼ਰ ! ਤੁਹਾਡੇ ਚਰਣਾਂ ਕਮਲਾਂ ਨੂੰ ਤੁਹਾਡੇ ਸੰਤਨ = ਸੰਤ ਜਨਾਂ ਨੇ ਹਿਰਦੇ ਵਿਚ ਥਾਂ ਦੇ ਕੇ ਪਾਵੇ = ਪਾਉਣਾ ਕੀਤਾ ਹੈ ॥੧॥ਰਹਾਉ॥ ਜੈਸਾ ਕਿ :

**ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ ॥** *(ਸੂਹੀ ਮ: ੫, ਅੰਗ ੭੪੨)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ਉਨ੍ਹਾਂ ਸੰਤ ਜਨਾਂ ਨੇ ਕਿਵੇਂ ਹਰੀ ਦੇ ਚਰਣਾਂ ਕਮਲਾਂ ਨੂੰ ਪਾਉਣਾ ਕੀਤਾ ਹੈ ?*
***ਉੱਤਰ :***

## ਆਪੁ ਗਵਾਇਆ ਸੇਵ ਕਮਾਇਆ; ਗੁਨ ਰਸਿ ਰਸਿ ਗਾਵੇ ॥੧॥

ਉਨ੍ਹਾਂ ਨੇ ਆਪੁ = ਆਪਾ-ਭਾਵ ਹੰਕਾਰ ਗਵਾਇਆ = ਗਵਾ ਦਿੱਤਾ ਹੈ, ਪਰਮੇਸ਼ਰ ਦੀ ਭਗਤੀ ਰੂਪ ਸੇਵ = ਟਹਿਲ ਨੂੰ ਕਮਾਇਆ = ਕਮਾਉਣਾ ਕੀਤਾ ਹੈ ਅਤੇ ਰਸਨਾਂ ਨੂੰ ਰਸਾ ਰਸਾ ਕੇ ਰਸਿ ਰਸਿ = ਪ੍ਰੇਮ ਨਾਲ ਉਸ ਦੇ ਗੁਨ = ਗੁਣਾਂ ਨੂੰ ਗਾਵੇ = ਗਾਉਣਾ ਕੀਤਾ ਹੈ ॥੧॥

## ਏਕਹਿ ਆਸਾ ਦਰਸ ਪਿਆਸਾ; ਆਨ ਨ ਭਾਵੇ ॥੨॥

ਉਨ੍ਹਾਂ ਨੂੰ ਹਿਰਦੇ ਵਿਚ ਏਕਹਿ = ਇਕ ਪਰਮੇਸ਼ਰ ਦੀ ਆਸਾ = ਇੱਛਾ ਅਤੇ ਉਸ ਦੇ ਦਰਸ = ਦਰਸ਼ਨਾਂ ਦੀ ਪਿਆਸਾ ਲੱਗੀ ਰਹਿੰਦੀ ਹੈ, ਉਸ ਤੋਂ ਬਗ਼ੈਰ ਆਨ = ਹੋਰ ਕੋਈ ਪਦਾਰਥ ਆਦਿ ਨਹੀਂ ਭਾਵੇ = ਭਾਉਂਦਾ ॥੨॥

## ਦਇਆ ਤੁਹਾਰੀ ਕਿਆ ਜੰਤ ਵਿਚਾਰੀ; ਨਾਨਕ ਬਲਿ ਬਲਿ ਜਾਵੇ ॥੩॥੭॥੧੪੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਜਦੋਂ ਤੁਹਾਰੀ = ਤੁਹਾਡੀ ਹੀ ਦਇਆ = ਦਿਆਲਤਾ ਹੋ ਗਈ, ਤਾਂ ਫਿਰ ਇਹ ਜੰਤ = ਜੀਵ ਵਿਚਾਰੀ = ਵਿਚਾਰੇ ਕਿਆ = ਕੀ ਕਰ ਸਕਦੇ ਹਨ ? ਅਸੀਂ ਤੁਹਾਡੇ ਪ੍ਰਕਾਸ਼ ਸਰੂਪ ਤੋਂ ਬਲਿ ਬਲਿ = ਬਲਿਹਾਰ ਕੁਰਬਾਨ ਜਾਂਦੇ ਹਾਂ ॥੩॥੭॥੧੪੭॥

## ਆਸਾ ਮਹਲਾ ੫ ॥

## ਏਕੁ ਸਿਮਰਿ; ਮਨ ਮਾਹੀ ॥੧॥ਰਹਾਉ॥

ਹੇ ਭਾਈ ! ਆਪਣੇ ਮਨ = ਹਿਰਦੇ ਮਾਹੀ = ਵਿਚ ਏਕੁ = ਇਕ ਪਰਮੇਸ਼ਰ ਨੂੰ ਸਿਮਰਿ = ਸਿਮਰਨਾ ਕਰੋ ॥੧॥ਰਹਾਉ॥

## ਨਾਮੁ ਧਿਆਵਹੁ ਰਿਦੈ ਬਸਾਵਹੁ; ਤਿਸੁ ਬਿਨੁ ਕੋ ਨਾਹੀ ॥੧॥

ਹੇ ਭਾਈ ! ਧਿਆਤਾ, ਧਿਆਨ, ਧੇਯ ਤ੍ਰਿਕੁਟੀ ਨੂੰ ਮੇਟ ਕੇ ਨਾਮ ਵਿਚ ਚਿੱਤ ਦੀ ਬਿਰਤੀ ਨੂੰ ਜੋੜ ਕੇ ਨਾਮ ਧਿਆਵਹੁ = ਧਿਆਉਣਾ ਕਰੋ ਅਤੇ ਰਿਦੈ = ਹਿਰਦੇ ਵਿਚ ਬਸਾਵਹੁ = ਵਸਾਉਣਾ ਕਰੋ, ਤਿਸੁ = ਉਸ ਨਾਮ ਤੋਂ ਬਿਨੁ = ਬਗ਼ੈਰ ਹੋਰ ਕੋ = ਕੋਈ ਆਸਰਾ ਨਾਹੀ = ਨਹੀਂ ਹੈ ॥੧॥

## ਪ੍ਰਭ ਸਰਨੀ ਆਈਐ, ਸਰਬ ਫਲ ਪਾਈਐ; ਸਗਲੇ ਦੂਖ ਜਾਹੀ ॥੨॥

ਹੇ ਭਾਈ ! ਪ੍ਰਭ = ਪਰਮੇਸ਼ਰ ਦੀ ਸਰਨੀ = ਸ਼ਰਣ ਵਿਚ ਆਈਐ = ਆਉਣਾ ਕਰੀਏ ਤਾਂ ਧਰਮ, ਅਰਥ,

ਕਾਮ, ਮੋਖ ਆਦਿ ਸਰਬ = ਸਾਰੇ ਫਲ ਪਾਈਐ = ਪਾ ਲਈਦੇ ਹਨ ਅਤੇ ਅਗਿਆਨ, ਜੰਮਣ ਮਰਣ ਆਦਿ ਦੇ ਸਗਲੇ = ਸਾਰੇ ਦੁਖ = ਕਸ਼ਟ ਜਾਹੀ = ਚਲੇ ਜਾਂਦੇ ਹਨ ॥੨॥

## ਜੀਅਨ ਕੋ ਦਾਤਾ ਪੁਰਖੁ ਬਿਧਾਤਾ; ਨਾਨਕ ਘਟਿ ਘਟਿ ਆਹੀ ॥੩॥੮॥੧੪੮॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਸਾਰੇ ਜੀਅਨ = ਜੀਵਾਂ ਕੋ = ਨੂੰ ਦਾਤਾ = ਦਾਤਾਂ ਦੇਣ ਵਾਲਾ ਹੈ, ਸਾਰੇ ਪੁਰਖੁ = ਪਰੀਪੂਰਣ ਤੇ ਕਰਮਾਂ ਅਨੁਸਾਰ ਬਿਧਾਤਾ = ਫਲਬਰ ਦਾਤਾ ਹੈ ਅਤੇ ਘਟਿ ਘਟਿ = ਹਿਰਦੇ ਹਿਰਦੇ ਵਿਚ ਵਿਆਪਕ ਆਹੀ = ਹੈ **ਵਾ:** ਜੋ ਘਟਾਂ ਘਟਾਂ ਵਿਚ ਵਿਆਪਕ ਪਰਮੇਸ਼ਰ ਹੈ, ਉਸ ਨੂੰ ਆਪਣੇ ਹਿਰਦੇ ਵਿਚ ਆਹੀ = ਚਾਹੁਣਾ ਕਰੋ ॥੩॥੮॥੧੪੮॥

## ਆਸਾ ਮਹਲਾ ੫ ॥
## ਹਰਿ ਬਿਸਰਤ; ਸੋ ਮੂਆ ॥੧॥ਰਹਾਉ॥

ਹੇ ਭਾਈ! ਜਿਸ ਨੂੰ ਹਰਿ = ਪਰਮੇਸ਼ਰ ਬਿਸਰਤ = ਭੁੱਲ ਜਾਂਦਾ ਹੈ, ਸੋ = ਉਹ ਵਾਹਿਗੁਰੂ ਵੱਲੋਂ ਮੂਆ = ਮਰਿਆ ਹੋਇਆ ਹੈ **ਵਾ:** ਜੋ ਹਰੀ ਨੂੰ ਭੁਲਾ ਕੇ (ਬਿਸ + ਰਤ) ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਕਰਦਾ ਹੈ, ਉਹ ਮਰਿਆ ਹੋਇਆ ਹੈ ॥੧॥ਰਹਾਉ॥

**ਸਾਖੀ—ਇਕ ਮਹਾਂਪੁਰਸ਼ ਦੀ :** ਇਕ ਮਹਾਂਪੁਰਸ਼ ਸਨ। ਉਨ੍ਹਾਂ ਦੇ ਪਾਸ ਇਕ ਮਾਇਆਧਾਰੀ ਤੇ ਪਦਾਰਥਵਾਦੀ ਦੁਨਿਆਵੀ ਗੱਲਾਂ ਕਰਨ ਵਾਲਾ ਪੁਰਸ਼ ਆ ਗਿਆ, ਜੋ ਬੇਲੋੜੀਆਂ ਗੱਲਾਂ ਕਰ ਕੇ ਚਲਾ ਗਿਆ। ਫਿਰ ਇਕ ਦੂਜਾ ਪੁਰਸ਼ ਆਇਆ, ਉਹ ਵੀ ਵਿਅਰਥ ਗੱਲਾਂ ਕਰਦਾ ਰਿਹਾ। ਮਹਾਤਮਾ ਨੂੰ ਨਾਮ ਵਿਚ ਲੱਗਣ ਨਾ ਦਿੱਤਾ। ਫਿਰ ਇਕ ਤੀਸਰਾ ਆਇਆ, ਉਹ ਵੀ ਇਨ੍ਹਾਂ ਵਰਗਾ ਮਨਮੱਤੀਆ ਸੀ, ਇਹ ਸਾਰੇ ਇਕ ਇਕ ਪਹਿਰ ਬੈਠੇ ਸਨ। ਉਨ੍ਹਾਂ ਤਿੰਨਾਂ ਦੇ ਗਏ ਤੋਂ ਬਾਅਦ ਚੌਥੇ ਪਹਿਰ ਇਕ ਨਾਮ-ਰਸੀਆ ਸੰਤ ਆਇਆ। ਮਹਾਤਮਾ ਨੇ ਪੁੱਛਿਆ ਕਿ ਮਹਾਤਮਾ ਜੀ! ਕੀ ਹਾਲ ਹੈ? ਉਸ ਨੇ ਕਿਹਾ ਕਿ ਮੈਂ ਤਾਂ ਅੱਜ ਪਹਿਲੇ ਪਹਿਰ ਮਰਿਆ ਰਿਹਾ, ਦੂਜੇ ਪਹਿਰ ਸਸਕਾਰ ਹੋ ਗਿਆ, ਤੀਜੇ ਪਹਿਰ ਫੁੱਲ ਭੀ ਗੰਗਾ ਵਿਚ ਪੈ ਗਏ, ਹੁਣ ਚੌਥੇ ਪਹਿਰ ਤੁਸੀਂ ਆਏ ਹੋ ਤਾਂ ਤੁਹਾਡੇ ਆਉਣ ਨਾਲ ਮੈਂ ਜਿਉਂਦਾ ਹੋਇਆ ਹਾਂ। ਸੰਤਾਂ ਨੇ ਅਸਚਰਜ ਹੋ ਕੇ ਪੁੱਛਿਆ ਕਿ ਇਹ ਕਿਹੋ ਜਿਹੀ ਵਾਰਤਾ ਹੈ? ਤਾਂ ਮਹਾਤਮਾ ਨੇ ਉੱਤਰ ਦਿੱਤਾ ਕਿ ਪਹਿਲੇ ਪਹਿਰ, ਮੇਰੀ ਬਿਰਤੀ ਨੂੰ ਨਾਮ ਵੱਲੋਂ ਤੋੜਨ ਵਾਲਾ ਇਕ ਪੁਰਸ਼ ਆਇਆ, ਜਿਸ ਦੇ ਮਿਲਣ ਕਰਕੇ ਮੇਰੀ ਬਿਰਤੀ ਪਰਮਾਤਮਾ ਵੱਲੋਂ ਮਰ ਗਈ, ਫੇਰ ਦੂਸਰੇ ਪਹਰ ਦੂਸਰਾ ਪੁਰਸ਼ ਆਇਆ, ਜਿਸ ਨੇ ਲੋਕਾਂ ਦੀਆਂ ਨਿੰਦਿਆ ਚੁਗ਼ਲੀ ਵਾਲੀਆਂ ਗੱਲਾਂ ਸੁਣਾ ਕੇ ਮੇਰਾ ਸਸਕਾਰ ਕਰਨ ਦੀ ਨਿਆਈਂ ਨਾਮ ਜਪਣ ਵਾਲੀ ਬਿਰਤੀ ਦੀ ਸੁਆਹ ਕਰ ਦਿੱਤੀ। ਫਿਰ ਤੀਜੇ ਪਹਿਰ ਦੇ ਸਮੇਂ ਆਏ ਪੁਰਸ਼ ਨੇ ਵਿਸ਼ਿਆਂ ਆਦਿ ਦੀਆਂ ਗੱਲਾਂ ਕਰ ਕੇ ਮਾਨੋਂ ਮੇਰੇ ਫੁੱਲ ਹੀ ਗੰਗਾ ਵਿਚ ਪਾ ਦਿੱਤੇ। ਹੁਣ ਤੁਸੀਂ ਆਏ ਹੋ, ਤੁਹਾਡੇ ਨਾਲ ਉਸ ਪ੍ਰਭੂ ਦੀਆਂ ਗੱਲਾਂ ਕਰ ਕੇ ਅਤੇ ਉਸ ਦਾ ਨਾਮ ਜਪ ਕੇ ਬਿਰਤੀ ਰੂਪ ਵਿਚ ਜਿਉਂਦਾ ਹੋਵਾਂਗਾ। ਇਉਂ ਗੁਰਮੁਖ ਜਨਾਂ ਦੀ ਪ੍ਰਭੂ ਨਾਮ ਤੋਂ ਬਿਨਾਂ ਭੀ ਮੌਤ ਹੋ ਜਾਂਦੀ ਹੈ। ਜੈਸਾ ਕਿ :

**ਮਰਣੰ ਬਿਸਰਣੰ ਗੋਬਿਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਮਹਲਾ ੫, ਗਾਥਾ, ਅੰਗ ੧੩੬੧)*

## ਨਾਮੁ ਧਿਆਵੈ ਸਰਬ ਫਲ ਪਾਵੈ; ਸੋ ਜਨੁ ਸੁਖੀਆ ਹੂਆ ॥੧॥

ਜੋ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਧਿਆਵੈ = ਧਿਆਉਂਦਾ ਹੈ, ਉਹ ਸਰਬ = ਸਾਰੇ ਫਲ ਪਾਵੈ = ਪਾ ਲੈਂਦਾ ਹੈ, ਅਤੇ ਸੋ = ਉਹ ਜਨੁ = ਪੁਰਸ਼ ਲੋਕ ਪ੍ਰਲੋਕ ਵਿਚ ਸੁਖੀਆ = ਸੁਖ ਦੇ ਸਹਿਤ ਹੂਆ = ਹੋ ਜਾਂਦਾ ਹੈ ॥੧॥

## ਰਾਜੁ ਕਹਾਵੈ ਹਉ ਕਰਮ ਕਮਾਵੈ; ਬਾਧਿਓ ਨਲਿਨੀ ਭ੍ਰਮਿ ਸੂਆ ॥੨॥

ਜੋ ਆਪਣੇ ਆਪ ਨੂੰ ਰਾਜੁ = ਰਜਵਾੜਿਆਂ ਦਾ ਮਾਲਕ ਕਹਾਵੈ = ਕਹਾਉਂਦਾ ਹੈ ਅਤੇ ਹਉ = ਹਉਮੈ ਦੇ ਸਹਿਤ ਕਰਮ ਕਮਾਵੈ = ਕਮਾਉਂਦਾ ਹੈ, ਉਹ ਤਾਂ ਭ੍ਰਮਿ = ਭਰਮ ਕਰਕੇ ਇਸ ਸੰਸਾਰ ਵਿਚ ਇਸ ਪ੍ਰਕਾਰ ਬਾਧਿਓ = ਬੱਧਾ ਹੋਇਆ ਹੈ ਜਿਵੇਂ ਸੂਆ = ਤੋਤਾ ਨਲਿਨੀ = ਨਲਕੀ ਕਰਕੇ ਬੱਝ ਜਾਂਦਾ ਹੈ ॥੨॥

**ਦ੍ਰਿਸ਼ਟਾਂਤ :** ਨਲਿਨੀ = ਇਹ ਇਕ ਤੋਤਾ ਫੜਨ ਦਾ ਯੰਤਰ ਹੈ ਜੋ ਬਾਂਸ ਦੀ ਨਾਲੀ (ਨਾਲਿਕਾ) ਤੋਂ ਬਣਦਾ ਹੈ, ਤੋਤੇ ਨੂੰ ਪਕੜਨ ਵਾਸਤੇ ਸ਼ਿਕਾਰੀ ਪਾਣੀ ਦਾ ਇਕ ਬੱਠਲ ਭਰ ਕੇ ਰੱਖ ਦਿੰਦੇ ਹਨ, ਉਸ ਦੇ ਨਾਲ ਦੋ ਕਿੱਲੇ ਗੱਡ ਦਿੰਦੇ ਹਨ, ਕਿੱਲਿਆਂ ਉੱਤੇ ਪੱਤੇ ਪਾ ਕੇ ਵਿਚ ਨਲਕੀ ਰੱਖ ਦਿੰਦੇ ਹਨ ਅਤੇ ਬੱਠਲ ਦੇ ਕਿਨਾਰੇ ਕੁਝ ਅਨਾਰ ਦੇ ਦਾਣੇ ਰੱਖ ਦਿੰਦੇ ਹਨ। ਜਦੋਂ ਤੋਤਾ ਅਨਾਰ ਦੇ ਦਾਣੇ ਖਾਣ ਲਈ ਨਲਕੀ ਉੱਪਰ ਆ ਕੇ ਬੈਠਦਾ ਹੈ ਤੇ ਅਨਾਰ ਦੇ ਦਾਣੇ ਖਾਣ ਲਈ ਆਪਣੀ ਚੁੰਝ ਹੇਠਾਂ ਨੂੰ ਕਰਦਾ ਹੈ ਤਾਂ ਨਲਕੀ ਫਿਰ ਜਾਂਦੀ ਹੈ ਅਤੇ ਤੋਤਾ ਪੁੱਠਾ ਲਟਕਣ ਲੱਗ ਜਾਂਦਾ ਹੈ, ਉਸ ਦੀਆਂ ਅੱਖਾਂ ਥੱਲੇ ਬੱਠਲ ਵਿਚ ਪਏ ਪਾਣੀ ਦੇ ਨਾਲ ਲੱਗ ਜਾਂਦੀਆਂ ਹਨ, ਉਸ ਨੂੰ ਉਹ ਪਾਣੀ ਸਮੁੰਦਰ ਵਾਂਗ ਦਿਸਦਾ ਹੈ। ਤੋਤਾ ਸੋਚਦਾ ਹੈ ਕਿ ਜੇਕਰ ਮੈਂ ਨਲਕੀ ਛੱਡ ਦਿੱਤੀ ਤਾਂ ਇਸ ਵਿਚ ਡੁੱਬ ਕੇ ਮਰ ਜਾਵਾਂਗਾ। ਇਤਨੇ ਚਿਰ ਨੂੰ ਸ਼ਿਕਾਰੀ ਆਣ ਕੇ ਇਸ ਨੂੰ ਫੜ ਲੈਂਦੇ ਹਨ ਤੇ ਪਿੰਜਰੇ ਵਿਚ ਬੰਦ ਕਰ ਦਿੰਦੇ ਹਨ।

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਘਰ ਰੂਪੀ ਬੱਠਲ ਹੈ, ਪਦਾਰਥਾਂ ਰੂਪੀ ਪਾਣੀ ਹੈ, ਰਾਗ ਦਵੈਖ ਰੂਪੀ ਦੋ ਕਿੱਲੇ ਗੱਡੇ ਹੋਏ ਹਨ, ਨਲਨੀ ਦੀ ਨਿਆਈਂ ਵਿਸ਼ਿਆਂ ਦੀ ਵਾਸ਼ਨਾ ਹੈ, ਜਦੋਂ ਜੀਵ ਰੂਪ ਤੋਤਾ ਬਿਧ, ਨਿਖੇਧ ਰੂਪੀ ਖੰਭਾਂ ਨਾਲ ਉਡਾਰੀਆਂ ਮਾਰਦਾ ਹੋਇਆ, ਮਨ ਬੁੱਧ ਰੂਪ ਪੌਂਚਿਆਂ ਨਾਲ ਵਾਸ਼ਨਾ ਰੂਪੀ ਨਲੀ 'ਤੇ ਬੈਠ ਕੇ ਵਿਸ਼ੇ ਸੁਖ ਰੂਪੀ ਅਨਾਰ ਦੇ ਦਾਣਿਆਂ ਨੂੰ ਖਾਣ ਲੱਗਦਾ ਹੈ ਤਾਂ ਵਾਸ਼ਨਾ ਰੂਪੀ ਨਾਲੀ ਦੇ ਉਲਟਣ ਕਰਕੇ ਇਸ ਦੀਆਂ ਅੱਖਾਂ ਪਦਾਰਥਾਂ ਰੂਪ ਪਾਣੀ ਨਾਲ ਲੱਗ ਜਾਂਦੀਆਂ ਹਨ, ਤਦ ਇਹ ਜੀਵ ਕਹਿੰਦਾ ਹੈ ਕਿ ਜੇਕਰ ਮੈਂ ਇਹ ਵਾਸ਼ਨਾ ਨੂੰ ਛੱਡ ਗਿਆ ਤਾਂ ਮਰ ਜਾਵਾਂਗਾ, ਇਤਨੇ ਚਿਰ ਨੂੰ ਜਮਰਾਜ, ਮਾਇਆ ਰੂਪ ਸ਼ਿਕਾਰੀ ਇਸ ਨੂੰ ਫੜ ਕੇ ਚੌਰਾਸੀ ਲੱਖ ਜੂਨਾਂ ਰੂਪੀ ਪਿੰਜਰੇ ਵਿਚ ਪਾ ਦਿੰਦਾ ਹੈ। ਇਉਂ ਜੀਵ ਬੱਝ ਜਾਂਦਾ ਹੈ।

## ਕਹੁ ਨਾਨਕ ਜਿਸੁ ਸਤਿਗੁਰੁ ਭੇਟਿਆ; ਸੋ ਜਨੁ ਨਿਹਚਲੁ ਥੀਆ ॥੩॥੯॥੧੪੯॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਸ ਪੁਰਸ਼ ਨੂੰ ਸਤਿਗੁਰੂ ਸਾਹਿਬ ਭੇਟਿਆ = ਮਿਲਿਆ ਹੈ, ਸੋ = ਉਹ ਜਨੁ = ਪੁਰਸ਼ ਨਿਹਚਲੁ = ਅਚੱਲ ਪਦਵੀ ਨੂੰ ਪ੍ਰਾਪਤ ਥੀਆ = ਹੋਇਆ ਹੈ, ਭਾਵ ਜੰਮਣ ਮਰਣ ਤੋਂ ਰਹਿਤ ਹੋਇਆ ਹੈ ॥੩॥੯॥੧੪੯॥

## ਆਸਾ ਮਹਲਾ ੫ ਘਰੁ ੧੪ ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਚੌਦਵੇਂ ਘਰੁ = ਸੁਰਤਾਲ ਵਿਚ ਉਚਾਰਨ ਕਰਦੇ ਹਨ।

੧ = ਅਦੁੱਤੀ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਓਹੁ; ਨੇਹੁ ਨਵੇਲਾ ॥ ਅਪੁਨੇ ਪ੍ਰੀਤਮ ਸਿਉ; ਲਾਗਿ ਰਹੈ ॥੧॥ਰਹਾਉ॥

(ਦੂਸਰਾ ਪਾਠ **ਓਹੁ ਨੇਹੁ ਨ ਵੇਲਾ ॥** ਤੀਸਰਾ ਪਾਠ **ਓ ਹੁਨੇ ਹੁਨ ਵੇਲਾ ॥**)

ਜੋ ਪਰਮੇਸ਼ਰ ਦਾ ਨੇਹੁ = ਪ੍ਰੇਮ ਹੈ, ਓਹੁ = ਉਹ ਸਦਾ ਨਵੇਲਾ = ਨਵਾਂ ਹੈ। [***ਨੋਟ :*** ਮੁਖ ਪਾਠ ਇਹੋ ਹੀ

ਹੈ, ਪਰੰਤੂ ਸੰਪ੍ਰਦਾਵਾਂ ਵਿਚ ਇਸ ਦਾ ਅਰਥ ਇਉਂ ਭੀ ਕੀਤਾ ਜਾਂਦਾ ਹੈ] **ਵਾ:** ਉਸ ਪਰਮੇਸ਼ਰ ਦੇ ਮਿਲਣ ਦਾ ਹੁਣੇ ਹੁਣੇ ਵੇਲਾ ਹੈ **ਵਾ:** ਉਸ ਪਰਮੇਸ਼ਰ ਨਾਲ ਹੁਣੇ ਹੀ ਪ੍ਰੇਮ ਲਾ ਲਵੋ, ਫਿਰ ਵੇਲਾ = ਸਮਾਂ ਨਹੀਂ ਮਿਲਣਾ। ਇਸ ਕਰਕੇ ਸਦਾ ਅਪੁਨੇ = ਆਪਣੇ ਪ੍ਰੀਤਮ = ਪਿਆਰੇ ਪ੍ਰਭੂ ਦੇ ਸਿਉ = ਨਾਲ ਲਾਗਿ = ਲੱਗੇ ਰਹੈ = ਰਹਿਣਾ ਕਰੋ ॥੧॥ਰਹਾਉ॥

**[ਅੰਗ ੪੦੮]**

## ਜੋ ਪ੍ਰਭ ਭਾਵੈ; ਜਨਮਿ ਨ ਆਵੈ ॥ ਹਰਿ ਪ੍ਰੇਮ ਭਗਤਿ; ਹਰਿ ਪ੍ਰੀਤਿ ਰਚੈ ॥੧॥

ਜੋ = ਜਿਹੜਾ ਪ੍ਰਭ = ਪਰਮੇਸ਼ਰ ਨੂੰ ਭਾਵੈ = ਭਾਅ ਜਾਂਦਾ ਹੈ, ਉਹ ਮੁੜ ਕੇ ਜਨਮਾਂ ਵਿਚ ਨਹੀਂ ਆਵੈ = ਆਉਂਦਾ। ਜੋ ਹਰਿ = ਪਰਮੇਸ਼ਰ ਦੀ ਪ੍ਰੇਮ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ, ਉਹ ਹਰਿ = ਹਰੀ ਦੀ ਪ੍ਰੀਤਿ = ਪ੍ਰੀਤੀ ਵਿਚ ਰਚੈ = ਰਚ ਜਾਂਦੇ ਹਨ **ਵਾ:** ਹਰੀ ਉਨ੍ਹਾਂ ਦੀ ਪ੍ਰੀਤੀ ਵਿਚ ਰਚ ਜਾਂਦਾ ਹੈ ॥੧॥

## ਪ੍ਰਭ ਸੰਗਿ ਮਿਲੀਜੈ; ਇਹੁ ਮਨੁ ਦੀਜੈ ॥
## ਨਾਨਕ ਨਾਮੁ ਮਿਲੈ; ਅਪਨੀ ਦਇਆ ਕਰਹੁ ॥੨॥੧॥੧੫੦॥

ਹੇ ਭਾਈ! ਆਪਣਾ ਇਹ ਮਨ ਗੁਰਾਂ ਨੂੰ ਦੀਜੈ = ਦੇ ਕਰਕੇ ਪ੍ਰਭ = ਪਰਮੇਸ਼ਰ ਨਾਲ ਮਿਲੀਜੈ = ਮਿਲਣਾ ਕਰੀਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਸਾਨੂੰ ਆਪ ਜੀ ਦਾ ਅੰਮ੍ਰਿਤ ਨਾਮ ਮਿਲੈ = ਮਿਲ ਜਾਵੇ, ਇਹ ਸਾਡੇ ਉੱਤੇ ਤੁਸੀਂ ਅਪਨੀ = ਆਪਣੀ ਦਇਆ = ਮਿਹਰ ਕਰਹੁ = ਕਰ ਦੇਵੋ ॥੨॥੧॥੧੫੦॥

## ਆਸਾ ਮਹਲਾ ੫ ॥
## ਮਿਲੁ ਰਾਮ ਪਿਆਰੇ; ਤੁਮ੍ ਬਿਨੁ, ਧੀਰਜੁ ਕੋ ਨ ਕਰੈ ॥੧॥ਰਹਾਉ॥

ਹੇ ਸਾਡੇ ਪਿਆਰੇ ਰਾਮ = ਪਰਮੇਸ਼ਰ! ਤੁਸੀਂ ਸਾਨੂੰ ਮਿਲੁ = ਮਿਲਣਾ ਕਰੋ, ਤੁਮ੍ = ਤੁਹਾਡੇ ਤੋਂ ਬਿਨੁ = ਬਗ਼ੈਰ ਸਾਨੂੰ ਕੋ = ਕੋਈ ਭੀ ਧੀਰਜੁ = ਚਿੱਤ ਦੀ ਇਸਥਿਤੀ ਨਹੀਂ ਦੇਣਾ ਕਰੈ = ਕਰਦਾ ॥੧॥ਰਹਾਉ॥

## ਸਿੰਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ; ਪ੍ਰਭ ਤੁਮਰੇ ਦਰਸ ਬਿਨੁ ਸੁਖੁ ਨਾਹੀ ॥੧॥

ਸਤਾਈ ਸਿੰਮ੍ਰਿਤਿ = ਸਿੰਮ੍ਰਿਤੀਆਂ ਛੇ ਸ਼ਾਸਤ੍ਰਾਂ ਨੂੰ ਪੜ੍ਹ ਕੇ ਦੇਖਿਆ ਹੈ, ਅਤੇ ਨਿੱਤ, ਨਮਿੱਤ, ਪ੍ਰਾਸਚਿਤ ਆਦਿ ਬਹੁਤ = ਅਨੇਕ ਕਰਮਾਂ ਨੂੰ ਕਮਾਏ = ਕਮਾਉਣਾ ਕੀਤਾ ਹੈ, ਪਰੰਤੂ ਹੇ ਪ੍ਰਭ = ਪਰਮੇਸ਼ਰ ਤੁਮਰੇ = ਤੁਹਾਡੇ ਦੀਦਾਰਿਆਂ ਤੋਂ ਬਿਨੁ = ਬਗ਼ੈਰ ਕਿਸੇ ਨੂੰ ਸੁਖ ਪ੍ਰਾਪਤ ਨਹੀਂ ਹੋਇਆ ॥੧॥

## ਵਰਤ ਨੇਮ, ਸੰਜਮ ਕਰਿ ਥਾਕੇ;
## ਨਾਨਕ, ਸਾਧ ਸਰਨਿ, ਪ੍ਰਭ ਸੰਗਿ ਵਸੈ ॥੨॥੨॥੧੫੧॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਕਾਦਸ਼ੀਆਂ ਆਦਿ ਦੇ ਵਰਤ, ਨੇਮ ਸੰਜਮ = ਇੰਦ੍ਰੀਆਂ ਦਾ ਦਮਨ ਕਰਨ ਵਾਲੇ ਪੁਰਸ਼ ਇਹ ਸਾਰੇ ਸਾਧਨ ਕਰਿ = ਕਰ ਕੇ ਥਾਕੇ = ਥੱਕ ਗਏ ਹਨ, ਪਰੰਤੂ ਜੋ ਸਾਧ = ਮਹਾਤਮਾ ਜਨਾਂ ਦੀ ਸਰਣਿ = ਪਨਾਹ, ਓਟ ਵਿਚ ਮਿਲਦੇ ਹਨ, ਉਹ ਪ੍ਰਭ = ਪਰਮੇਸ਼ਰ ਦੇ ਸੰਗਿ = ਨਾਲ ਵਸੈ = ਵੱਸਦੇ ਭਾਵ ਅਭੇਦ ਹੁੰਦੇ ਹਨ **ਵਾ:** ਪਰਮੇਸ਼ਰ ਉਨ੍ਹਾਂ ਦੇ ਸਦਾ ਅੰਗ-ਸੰਗ ਵੱਸਦਾ ਹੈ ॥੨॥੨॥੧੫੧॥

# ਆਸਾ ਮਹਲਾ ੫ ਘਰੁ ੧੫ ਪੜਤਾਲ

ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ ਆਸਾ ਰਾਗ ਵਿਚ ਪੰਦਰ੍ਹਵੇਂ ਘਰੁ = ਸੁਰਤਾਲ ਤੇ ਪੜਤਾਲ[੧] = ਤਾਲ ਦੇ ਪਰਤਾਉ ਵਿਚ ਸ਼ਬਦ ਉਚਾਰਨ ਕਰਦੇ ਹਨ। ਪੜਤਾਲ = ਛਾਨ-ਬੀਨ, ਖੋਜ ਭਾਵ ਉਹ ਖੋਜ ਕਰੋ ਜਿਸ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇ।

## ੧ਓ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਬਿਕਾਰ ਮਾਇਆ ਮਾਦਿ ਸੋਇਓ; ਸੂਝ ਬੂਝ ਨ ਆਵੈ ॥

ਹੇ ਜੀਵ ! ਤੂੰ ਮਾਇਆ ਦੇ ਮਾਦਿ = ਹੰਕਾਰ ਕਰਕੇ **ਵਾ:** ਮਾਇਆ ਰੂਪੀ ਮਾਦਿ = ਸ਼ਰਾਬ ਪੀ ਕੇ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਸੋਇਓ = ਸੌਂ ਰਿਹਾ ਹੈਂ। ਤੈਨੂੰ ਇਸ ਲੋਕ ਦੀ ਕੋਈ ਸੂਝ = ਸਮਝ ਅਤੇ ਪ੍ਰਲੋਕ ਦੀ ਬੂਝ = ਅਕਲ ਨਹੀਂ ਆਵੈ = ਆਉਂਦੀ **ਵਾ:** ਵਿਵਹਾਰਾਂ ਦੀ ਸੂਝ ਤੇ ਪਰਮਾਰਥ ਦੀ ਬੂਝ ਨਹੀਂ ਆਉਂਦੀ **ਵਾ:** ਜੋ ਪਰਮੇਸ਼ਰ ਸਾਰਿਆਂ ਦੀ ਸੂਝ = ਸੋਝੀ, ਗਿਆਤ ਰੱਖਣ ਵਾਲਾ ਹੈ, ਤੈਨੂੰ ਉਸ ਦੀ ਪ੍ਰਾਪਤੀ ਦੀ ਬੂਝ = ਸਿੱਖਿਆ ਸਮਝ ਨਹੀਂ ਆਉਂਦੀ।

## ਪਕਰਿ ਕੇਸ ਜਮਿ ਉਠਾਰਿਓ; ਤਦ ਹੀ ਘਰਿ ਜਾਵੈ ॥੧॥

ਜਿਸ ਵਖਤ ਤੈਨੂੰ ਜਮਿ = ਜਮਦੂਤਾਂ ਨੇ ਪ੍ਰਤੱਖ ਕੇਸਾਂ ਤੋਂ ਜਾਂ ਤੇਰੇ ਅੰਦਰ ਪਏ ਹੋਏ ਸੰਸਕਾਰਾਂ ਰੂਪੀ ਕੇਸਾਂ ਤੋਂ ਪਕਰਿ = ਫੜ ਕੇ ਸਥੂਲ ਸਰੀਰ ਵਿਚ ਉਠਾਰਿਓ = ਉਠਾ ਲਿਆ ਭਾਵ ਮੌਤ ਹੋ ਗਈ, ਤਦ ਹੀ = ਨਿਸਚੇ ਕਰਕੇ ਤੂੰ ਧਰਮਰਾਜੇ ਦੇ ਘਰ ਵਿੱਚੋਂ ਜਾਵੈ = ਜਾਵੇਂਗਾ **ਵਾ:** ਤਦੋਂ ਤੇਰਾ ਸਰੂਪ, ਤੁਰੀਆ ਪਦ ਰੂਪੀ ਘਰ ਜਾਵੈ = ਜਾਂਦਾ ਰਹੇਗਾ ਭਾਵ ਉਸ ਨੂੰ ਪ੍ਰਾਪਤ ਨਹੀਂ ਕਰ ਸਕੇਂਗਾ **ਵਾ:** ਤਦੋਂ ਤੇਰੇ ਕੋਲੋਂ ਪ੍ਰਤੱਖ ਘਰ ਬਾਰ ਚਲਿਆ ਜਾਵੇਗਾ ॥੧॥

---

੧. **ਪੜਤਾਲ :** ਪਰਤਾਉ ਤਾਲ ਦਾ, ਜਿਸਦੇ ਪਾਟਵੇਂ ਤਾਲ ਹੋਣ ਜਾਂ ਤਾਲ ਹੀ ਤਾਲ ਪਵੇ ਭਾਵ ਗਾਉਣ ਵਿਚ ਤੁਕ-ਤੁਕ ਤੇ ਤਾਲ ਪਰਤਦਾ ਜਾਂਦਾ ਹੋਵੇ, ਉਸਨੂੰ ਪੜਤਾਲ ਕਹਿੰਦੇ ਹਨ **ਵਾ:** ਜਿਸ ਛੰਦ ਵਿਚ ਵਾਹਿਗੁਰੂ ਦੇ ਸਰੂਪ ਦੀ ਪੜਤਾਲ = ਖੋਜ ਹੋਵੇ ਜਾਂ ਪਟਤਾਲ, ਚਾਰ ਤਾਲ ਦਾ ਭੇਦ, ਇਸ ਤਾਲ ਵਿਚ ਗਾਏ ਜਾਣ ਵਾਲੇ ਪਦਾਂ ਦੀ ਪੜਤਾਲ ਸੰਗਯਾ ਹੋ ਗਈ ਹੈ। ਭਾਵੇਂ ਉਹ ਕਿਸੇ ਧਾਰਨਾ ਦੇ ਹੋਣ, ਜਿਵੇਂ ਸਰਬਲੋਹ ਗ੍ਰੰਥ ਵਿੱਚੋਂ ਅਨੇਕਾਂ ਛੰਦਾਂ ਦੇ ਆਦਿ ਪੜਤਾਲ ਲਿਖਿਆ ਹੈ।

ਪੜਤਾਲ ਦੇ ਪਦ ਰਚਨਾ ਹੋਣ ਕਰਕੇ ਧਰੁੱਪਦ ਸ਼ੈਲੀ ਦੇ ਅੰਗ ਤੋਂ ਗਾਏ ਜਾਣ ਦੀ ਰੀਤ ਹੈ, ਪੜਤਾਲਾਂ ਤੋਂ ਇਹ ਸ਼ੈਲੀ ਸਪਸ਼ਟ ਵੀ ਹੋ ਜਾਂਦੀ ਹੈ, ਪੜਤਾਲ ਨੂੰ ਭਿੰਨ-ਭਿੰਨ ਤਾਲਾਂ ਵਿਚ ਨਿਬੱਧ ਕਰਕੇ ਗਾਇਆ ਜਾਂਦਾ ਹੈ। ਪੁਰਾਤਨ ਕੀਰਤਨੀਆਂ ਦੇ ਵਿਚਾਰ ਅਨੁਸਾਰ ਇਸ ਨੂੰ ਵੱਖ-ਵੱਖ ਪੰਜਾਂ ਤਾਲਾਂ ਵਿਚ ਨਿਬੱਧ ਕੀਤਾ ਜਾਣਾ ਚਾਹੀਦਾ ਹੈ। ਕਈ ਕੀਰਤਨੀਆਂ ਵਿਚ ਪ੍ਰਚੱਲਤ ਇਕ ਸ੍ਰੋਤ ਅਨੁਸਾਰ ਇਸ ਦਾ ਆਰੰਭ ਪੰਜ ਤਾਲ ਦੀ ਸਵਾਰੀ ਤੋਂ ਵੀ ਮੰਨਿਆ ਜਾਂਦਾ ਹੈ, ਇਸ ਵਿਚਾਰ ਨਾਲ ਲਗਭਗ ਸਾਰੇ ਹੀ ਸਹਿਮਤ ਹਨ ਕਿ ਇਸ ਨੂੰ ਗਾਇਨ ਰੂਪ ਦੇ ਅੰਤਰਗਤਿ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ। ਪੜਤਾਲ ਦੀ ਰਹਾਉ ਵਾਲੀ ਤੁਕ ਨੂੰ 'ਸਥਾਈ' ਦੇ ਰੂਪ ਵਿਚ ਕਿਸੇ ਇਕ 'ਤਾਲ' ਵਿਚ ਨਿਬੱਧ ਕੀਤਾ ਜਾਂਦਾ ਹੈ, ਸਥਾਈ ਦੇ ਗਾਇਨ ਸਮੇਂ ਇਹ ਤਾਲ ਵੀ ਸਥਾਈ ਹੁੰਦਾ ਹੈ, ਭਾਵ ਸਥਾਈ ਸਮੇਂ ਮੂਲ ਆਰੰਭਕ ਤਾਲ ਵਿਚ ਹੀ ਗਾਇਨ ਕੀਤਾ ਜਾਂਦਾ ਹੈ, ਅੰਤਰੇ ਦੀਆਂ ਤੁਕਾਂ ਨੂੰ ਵਿਭਿੰਨ ਤਾਲਾਂ ਨੂੰ ਗਾਉਣ ਉਪਰੰਤ ਮੁੜ ਸਥਾਈ ਵਾਲੇ ਤਾਲ ਵੱਲ ਪਰਤਿਆ ਜਾਂਦਾ ਹੈ, ਇਹ ਸਾਰੀ ਪ੍ਰਕਿਰਿਆ ਦੌਰਾਨ ਪੜਤਾਲ ਦਾ ਰਾਗ ਇੱਕੋ ਹੀ ਰਹਿੰਦਾ ਹੈ, ਜੋ ਗੁਰਬਾਣੀ ਵਿਚ ਗੁਰੂ ਸਾਹਿਬ ਦੁਆਰਾ ਨਿਰਧਾਰਤ ਕੀਤਾ ਹੋਇਆ ਹੈ।

## ਲੋਭ ਬਿਖਿਆ ਬਿਖੈ, ਲਾਗੇ; ਹਿਰਿ ਵਿਤ, ਚਿਤ ਦੁਖਾਹੀ ॥

ਬਿਖਿਆ = ਮਾਇਆ ਦੇ ਲੋਭ = ਲਾਲਚ ਕਰਕੇ ਬਿਖੈ = ਵਿਸ਼ਿਆਂ (ਸ਼ਬਦ, ਸਪਰਸ਼ ਆਦਿ) ਵਿਚ ਲਾਗੀ = ਲੱਗ ਰਿਹਾ ਹੈਂ ਅਤੇ ਲੋਕਾਂ ਦੇ ਵਿਤ = ਧਨ ਨੂੰ ਹਿਰਿ = ਚੋਰੀ ਕਰ ਕੇ ਉਨ੍ਹਾਂ ਦੇ ਚਿੱਤ ਨੂੰ ਦੁਖਾਹੀ = ਦੁੱਖੀ ਕਰਦਾ ਹੈਂ।

## ਖਿਨ ਭੰਗੁਨਾ ਕੈ, ਮਾਨਿ ਮਾਤੇ; ਅਸੁਰ, ਜਾਣਹਿ ਨਾਹੀ ॥੧॥ਰਹਾਉ॥

ਇਕ ਖਿਨ = ਛਿਨ ਮਾਤ੍ਰ ਵਿਚ ਭੰਗੁਨਾ = ਨਾਸ਼ ਹੋ ਜਾਣ ਵਾਲੀ ਦੇਹ ਕੈ = ਦੇ ਮਾਨਿ = ਹੰਕਾਰ ਵਿਚ ਮਾਤੇ = ਮਸਤ ਹੋਇਆ ਹੈਂ, ਹੇ ਅਸੁਰ = ਦੈਤ, ਰਾਖਸ਼ਸ਼ ਬੁੱਧੀ ਵਾਲੇ ਜੀਵ! ਤੂੰ ਇਹ ਜਾਣਹਿ = ਜਾਣਦਾ ਨਹੀਂ ਹੈਂ **ਵਾ:** ਆਸੁਰੀ ਸੰਪਦਾ ਨੂੰ ਮੇਟਣਾ ਜਾਣਦਾ ਨਹੀਂ ਹੈਂ॥੧॥ਰਹਾਉ॥

## ਬੇਦ ਸਾਸਤ੍ਰ ਜਨ ਪੁਕਾਰਹਿ; ਸੁਨੈ ਨਾਹੀ ਡੋਰਾ ॥

ਹੇ ਡੋਰਾ = ਬੋਲਿਆ! ਚਾਰੇ ਵੇਦ, ਛੇ ਸ਼ਾਸਤ੍ਰ ਅਤੇ ਜਨ = ਭਗਤ ਜੋ ਪੁਕਾਰਹਿ = ਪੁਕਾਰ ਕੇ ਕਹਿ ਰਹੇ ਹਨ, ਪਰੰਤੂ ਤੂੰ ਉਸ ਨੂੰ ਸੁਨੈ = ਸੁਣਦਾ ਹੀ ਨਹੀਂ ਹੈ। ਜੈਸਾ ਕਿ :

**ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥**

*(ਰਾਮਕਲੀ ਮ: ੫, ਅੰਗ ੮੮੬)*

## ਨਿਪਟਿ, ਬਾਜੀ ਹਾਰਿ ਮੂਕਾ; ਪਛੁਤਾਇਓ ਮਨਿ, ਭੋਰਾ ॥੨॥

ਆਪਣੀ ਮਨੁੱਖਾ ਜ਼ਿੰਦਗੀ ਰੂਪੀ ਬਾਜ਼ੀ ਨੂੰ ਨਿਪਟਿ = ਬਿਲਕੁਲ ਹੀ ਹਾਰ ਕੇ ਮੂਕਾ = ਮੁਕਾ ਬੈਠਾ ਹੈਂ, ਇਉਂ ਅੰਤ ਨੂੰ ਹੇ ਭੋਰਾ = ਭੋਲਿਆ! ਮਨ ਵਿਚ ਪਛੁਤਾਇਓ = ਪਛਤਾਵਾ ਹੀ ਕਰਦਾ ਰਹੇਂਗਾ **ਵਾ:** ਜਦੋਂ ਕਾਲ ਰੂਪ ਭੋਰਾ = ਸਵੇਰਾ ਹੋਇਆ ਤਾਂ ਫਿਰ ਮਨ ਵਿਚ ਪਛਤਾਉਂਦਾ ਹੀ ਰਹੇਂਗਾ॥੨॥

## ਡਾਨੁ ਸਗਲ, ਗੈਰ ਵਜਹਿ ਭਰਿਆ; ਦੀਵਾਨ, ਲੇਖੈ ਨ ਪਰਿਆ ॥

(**ਵਜਹਿ** ਪੋਲਾ ਬੋਲੋ)

ਗੈਰ = ਬਿਨਾਂ ਵਜਹਿ = ਕਾਰਨ ਤੋਂ ਹੀ **ਵਾ:** ਗੈਰ ਵਜਹਿ = ਅਕਾਰਣ, ਵਿਅਰਥ ਹੀ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਸਗਲ = ਸਾਰਾ ਡਾਨੁ = ਡੰਨ ਜਾਂ ਲੋਕ ਦੰਡ, ਪਿਤਰ ਦੰਡ, ਰਾਜ ਦੰਡ ਆਦਿ ਭਰਿਆ = ਭਰਦਾ ਰਹਿੰਦਾ ਹੈਂ, ਪਰੰਤੂ ਪਰਮੇਸ਼ਰ ਦੀ ਦੀਵਾਨ = ਸਤਿਸੰਗਤ ਦੇ ਲੇਖੈ = ਪ੍ਰਵਾਨਗੀ ਵਿਚ ਕਦੇ ਪਰਿਆ = ਪਿਆ ਹੀ ਨਹੀਂ ਹੈਂ।

## ਜੇਂਹ ਕਾਰਜਿ ਰਹੈ ਓਲ੍ਹਾ; ਸੋਇ ਕਾਮੁ ਨ ਕਰਿਆ ॥੩॥

ਜੇਂਹ = ਜਿਸ ਕਾਰਜਿ = ਕੰਮ ਕਰਕੇ ਤੇਰਾ ਲੋਕ ਪ੍ਰਲੋਕ ਵਿਚ ਓਲ੍ਹਾ = ਪਰਦਾ ਰਹੈ = ਰਹਿਣਾ ਸੀ, ਸੋਇ = ਉਹ ਭਾਉ-ਭਗਤੀ ਜਾਂ ਨਾਮ ਜਪਣ ਰੂਪ ਕਾਮੁ = ਕੰਮ ਕਰਿਆ = ਕੀਤਾ ਹੀ ਨਹੀਂ॥੩॥

## ਐਸੋ ਜਗੁ ਮੋਹਿ ਗੁਰਿ ਦਿਖਾਇਓ; ਤਉ ਏਕ ਕੀਰਤਿ ਗਾਇਆ ॥

ਹੇ ਜੀਵ! ਮੋਹਿ = ਮੈਨੂੰ ਤਾਂ ਐਸੋ = ਅਜਿਹਾ ਜਗੁ = ਸੰਸਾਰ ਗੁਰਿ = ਸਤਿਗੁਰਾਂ ਨੇ ਝੂਠੇ ਪਸਾਰੇ ਵਿਚ ਲੱਗਾ ਹੋਇਆ ਦਿਖਾਇਓ = ਵਿਖਾ ਦਿੱਤਾ ਹੈ, ਤਉ = ਤਦ ਅਸੀਂ ਏਕ = ਇਕ ਪਰਮੇਸ਼ਰ ਦੀ ਕੀਰਤਿ = ਕੀਰਤੀ, ਕੀਰਤਨ ਭਗਤੀ ਨੂੰ ਗਾਇਆ = ਗਾਉਣਾ ਕੀਤਾ ਹੈ।

## ਮਾਨੁ ਤਾਨੁ ਤਜਿ ਸਿਆਨਪ; ਸਰਣਿ ਨਾਨਕੁ ਆਇਆ ॥੪॥੧॥੧੫੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਮਨ ਦਾ ਮਾਨੁ = ਮਾਣ ਤਨ ਦਾ ਤਾਨੁ = ਬਲ ਅਤੇ ਬੁੱਧੀ ਦੀ ਸਿਆਨਪ = ਚਤੁਰਾਈ ਤਜਿ = ਛੱਡ ਕੇ ਉਸ ਪਰਮੇਸ਼ਰ ਦੀ ਸਰਣਿ = ਓਟ, ਪਨਾਹ ਵਿਚ ਆਇਆ ਹਾਂ ॥੪॥੧॥੧੫੨॥

## ਆਸਾ ਮਹਲਾ ੫ ॥ ਬਾਪਾਰਿ; ਗੋਵਿੰਦ ਨਾਏ ॥

(**ਨ੍ਹਾਏ** ਨਾ ਬੋਲੋ)

ਹੇ ਭਾਈ ! ਸੰਤ ਜਨ ਗੋਵਿੰਦ = ਪਰਮੇਸ਼ਰ ਦੇ ਨਾਏ = ਨਾਮ ਦਾ ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਰੂਪ ਬਾਪਾਰਿ = ਵਣਜ ਕਰਦੇ ਹਨ।

## ਸਾਧ ਸੰਤ ਮਨਾਏ, ਪ੍ਰਿਅ ਪਾਏ ਗੁਨ ਗਾਏ; ਪੰਚ ਨਾਦ, ਤੂਰ ਬਜਾਏ ॥੧॥ਰਹਾਉ॥

ਜਿਨ੍ਹਾਂ ਨੇ ਸਾਧ = ਸ੍ਰੇਸ਼ਟ ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਨੂੰ ਮਨਾਏ = ਮਨਾਇਆ ਤੇ ਹਰੀ ਦੇ ਗੁਨ = ਗੁਣਾਂ ਨੂੰ ਗਾਏ = ਗਾਇਨ ਕੀਤਾ ਹੈ, ਉਨ੍ਹਾਂ ਨੇ ਪ੍ਰਿਅ = ਪਤੀ ਪਰਮੇਸ਼ਰ ਨੂੰ ਪਾਏ = ਪਾ ਲਿਆ ਹੈ, ਅਤੇ ਪੰਚ = ਪੰਜ ਸਤ, ਸੰਤੋਖ, ਦਇਆ, ਧਰਮ ਤੇ ਵੀਚਾਰ ਰੂਪੀ ਨਾਦ = ਵਾਜਿਆਂ ਨੂੰ ਤੂਰ = ਸ਼ੀਘਰ ਹੀ ਬਜਾਏ = ਵਜਾਉਣਾ ਕੀਤਾ ਹੈ **ਵਾ:** ਪੰਚ = ਸੰਤ ਜਨਾਂ ਨਾਲ ਮਿਲ ਕੇ ਨਾਦ = ਸ਼ਬਦ ਰੂਪ ਬ੍ਰਹਮ ਨੂੰ ਤੂਰ = ਸ਼ੀਘਰ ਹੀ ਬਜਾਏ = ਪ੍ਰਗਟ ਕਰ ਲਿਆ ਹੈ **ਵਾ:** ਪੰਚ = ਪੰਜ ਪ੍ਰਕਾਰ ਦੀ ਨਾਦ = ਧੁਨਿ ਰੂਪ ਤੂਰ = ਵਾਜੇ ਜੋਗਾਭਿਆਸੀਆਂ ਨੇ ਬਜਾਏ = ਵਜਾਉਣਾ ਕੀਤੇ ਹਨ ॥੧॥ਰਹਾਉ॥ ਜੈਸਾ ਕਿ :

**ਤਤ ਤੰਤੀ ਬਿਤ ਚਰਮ ਕਾ ਘਣ ਕਾਂਸੀ ਕਾ ਜਾਣ।**
**ਨਾਦ ਸਬਦ ਘਟ ਕੌ ਕਹਤ ਸੁਆਸ ਸੁਖਰ ਪਹਿਚਾਣ।**

## ਕਿਰਪਾ ਪਾਏ, ਸਹਜਾਏ ਦਰਸਾਏ; ਅਬ ਰਾਤਿਆ ਗੋਵਿੰਦ ਸਿਉ ॥

ਜਦੋਂ ਸਤਿਗੁਰਾਂ ਦੀ ਕਿਰਪਾ = ਮਿਹਰ ਨੂੰ ਪਾਏ = ਪਾਉਣਾ ਕੀਤਾ ਤਾਂ ਸਹਜਾਏ = ਸਹਿਜ, ਸ਼ਾਂਤ ਅਵਸਥਾ ਦੇ ਸਹਿਤ ਹੋਏ, ਤਦ ਮਹਾਰਾਜ ਨੇ ਸਰਗੁਣ ਸਰੂਪ ਵਿਚ ਪ੍ਰਗਟ ਹੋ ਕੇ ਦਰਸਾਏ = ਦਰਸ਼ਨ ਦੇਣਾ ਕੀਤੇ, ਅਤੇ ਅਬ = ਹੁਣ ਅਸੀਂ ਗੋਵਿੰਦ = ਪਰਮੇਸ਼ਰ ਦੇ ਪ੍ਰੇਮ ਸਿਉ = ਸਾਥ ਰਾਤਿਆ = ਰੰਗੇ ਗਏ ਹਾਂ।

## ਸੰਤ ਸੇਵਿ, ਪ੍ਰੀਤਿ ਨਾਥ; ਰੰਗੁ ਲਾਲਨ ਲਾਏ ॥੧॥

ਸੰਤ = ਮਹਾਤਮਾ ਜਨਾਂ ਦੀ ਸੇਵਿ = ਸੇਵਾ ਕਰ ਕੇ ਨਾਥ = ਮਾਲਕ ਪਰਮੇਸ਼ਰ ਨਾਲ ਪ੍ਰੀਤਿ = ਪ੍ਰੀਤੀ ਲੱਗਦੀ ਹੈ, ਪਰੰਤੂ ਇਹ ਰੰਗੁ = ਪ੍ਰੇਮ ਲਾਲਨ = ਪਿਆਰੇ ਪ੍ਰਭੂ ਨੇ ਆਪ ਲਾਏ = ਲਾਉਣਾ ਕੀਤਾ ਹੈ **ਵਾ:** ਸੰਤ ਜਨਾਂ ਨੇ ਪ੍ਰੇਮ ਨਾਲ ਪ੍ਰੀਤੀ ਕਰਕੇ ਮਾਲਕ ਪ੍ਰਭੂ ਦੀ ਸੇਵਾ ਕਮਾਉਣੀ ਕੀਤੀ ਹੈ ਅਤੇ ਰੰਗੁ = ਪ੍ਰੇਮ ਕਰ ਕੇ ਲਾਲਨ = ਪਿਆਰੇ ਪ੍ਰਭੂ ਨਾਲ ਮਨ ਨੂੰ ਲਾਏ = ਲਾਉਣਾ ਕੀਤਾ ਹੈ ॥੧॥

## ਗੁਰ ਗਿਆਨੁ ਮਨਿ ਦ੍ਰਿੜਾਏ ਰਹਸਾਏ, ਨਹੀ ਆਏ; ਸਹਜਾਏ, ਮਨਿ ਨਿਧਾਨੁ ਪਾਏ ॥

ਗੁਰ = ਸਤਿਗੁਰਾਂ ਨੇ ਅਪੋਖ ਗਿਆਨ ਮਨਿ = ਹਿਰਦੇ ਵਿਚ ਦ੍ਰਿੜਾਏ = ਦ੍ਰਿੜ੍ਹ ਕਰਵਾ ਦਿੱਤਾ ਹੈ, ਜਿਸ ਕਰਕੇ ਬਹੁਤ ਰਹਸਾਏ = ਪ੍ਰਸੰਨ ਹੋਏ ਹਾਂ, ਫਿਰ ਉਸ ਗਿਆਨ ਦੀ ਦ੍ਰਿੜ੍ਹਤਾ ਤੋਂ ਬਾਹਰ ਨਹੀਂ ਆਏ, ਸਹਜਾਏ = ਸੁਭਾਵਿਕ ਹੀ ਮਨਿ = ਹਿਰਦੇ ਵਿਚ ਸਾਰੇ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਪ੍ਰਭੂ ਪਾਏ = ਪ੍ਰਾਪਤ ਕਰ ਲਿਆ ਹੈ।

## ਸਭ ਤਜੀ; ਮਨੈ ਕੀ ਕਾਮ ਕਰਾ ॥

ਮਨੈ = ਮਨ ਕੀ = ਦੀ ਕਾਮ = ਕਾਮਨਾ ਤੇ ਕਰਾ = ਕਲਪਨਾ ਸਭ = ਸਾਰੀ ਤਜੀ = ਛੱਡ ਦਿੱਤੀ **ਵਾ:** ਕਾਮ ਦੀ ਸਾਰੀ ਕਲਪਨਾ ਛੱਡ ਦਿੱਤੀ ਹੈ ਮੋਹਨ, ਤਾਪਨ, ਵਸੀਕਾਰ, ਉਦਮਾਦਨ, ਉੱਚਾਟ ਆਦਿ।

## ਚਿਰੁ ਚਿਰੁ ਚਿਰੁ ਚਿਰੁ ਭਇਆ; ਮਨਿ ਬਹੁਤੁ ਪਿਆਸ ਲਾਗੀ ॥

ਹੇ ਪ੍ਰਭੂ ! ਚਿਰੁ ਚਿਰੁ ਚਿਰੁ ਚਿਰੁ = ਚਾਰੇ ਖਾਣੀਆਂ ਵਿਚ ਜਾਂ ਚਾਰੇ ਜੁੱਗਾਂ ਵਿਚ ਭਰਮਦਿਆਂ ਨੂੰ ਬਹੁਤ ਸਮਾਂ ਭਇਆ = ਹੋ ਗਿਆ ਹੈ, ਹੁਣ ਮਨਿ = ਹਿਰਦੇ ਵਿਚ ਤੁਹਾਡੇ ਮਿਲਣ ਦੀ ਬਹੁਤੁ = ਅਤੀਅੰਤ ਪਿਆਸ = ਚਾਹਨਾ ਲਾਗੀ = ਲੱਗੀ ਹੋਈ ਹੈ।

## ਹਰਿ ਦਰਸਨੋ ਦਿਖਾਵਹੁ; ਮੋਹਿ ਤੁਮ ਬਤਾਵਹੁ ॥

ਹੇ ਹਰਿ = ਪਰਮੇਸ਼ਰ ! ਆਪਣਾ ਦਰਸਨੋ = ਦਰਸ਼ਨ ਦਿਖਾਵਹੁ = ਦਿਖਾਉਣਾ ਕਰੋ, ਮੋਹਿ = ਮੈਨੂੰ ਤੁਮ = ਤੁਸੀਂ ਬਤਾਵਹੁ = ਦੱਸਣਾ ਕਰੋ, ਕਿ ਕਿਵੇਂ ਮਿਲੋਗੇ ?

## ਨਾਨਕ ਦੀਨ ਸਰਣਿ ਆਏ; ਗਲਿ ਲਾਏ ॥੨॥੨॥੧੫੩॥

ਸਤਿਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਅਸੀਂ ਦੀਨ = ਗ਼ਰੀਬ ਹੋ ਕੇ ਤੁਹਾਡੀ ਸਰਣ = ਓਟ, ਪਨਾਹ ਵਿਚ ਆਏ = ਆ ਕੇ ਪਏ, ਤਦ ਤੁਸੀਂ ਆਪ ਆਪਣੇ ਅਭੇਦ ਨਿਸਚੇ ਰੂਪ ਗਲਿ = ਕੰਠ ਨਾਲ ਲਾਏ = ਲਾ ਲੈਣਾ ਕੀਤਾ ॥੨॥੨॥੧੫੩॥

## ਆਸਾ ਮਹਲਾ ੫ ॥
## ਕੋਊ; ਬਿਖਮ ਗਾਰ ਤੋਰੈ ॥

ਕੋਊ = ਕੋਈ ਐਸਾ ਹੈ ਜੋ ਦੇਹ ਅਧਿਆਸ ਰੂਪੀ, ਹਉਮੈ ਦੀ ਬਿਖਮ = ਕਠਨ ਗਾਰ = ਗੰਢ ਨੂੰ ਤੋਰੈ = ਤੋੜ ਦੇਵੇ **ਵਾ:** ਤਿੰਨ ਪ੍ਰਕਾਰ ਦੀਆਂ ਗੰਢਾਂ (ਚਿਦ ਜੜ੍ਹ ਗ੍ਰੰਥੀ, ਸੰਸੇ ਗ੍ਰੰਥੀ, ਕਰਮ ਗ੍ਰੰਥੀ) ਨੂੰ ਤੋੜ ਦੇਵੇ।

**ਤਿੰਨ ਪ੍ਰਕਾਰ ਦੀਆਂ ਗੰਢਾਂ :**

੧. **ਚਿਦ ਜੜ੍ਹ ਗ੍ਰੰਥੀ (ਗੰਢ) :** ਸੱਤ-ਚਿੱਤ-ਅਨੰਦ ਸਰੂਪ ਬ੍ਰਹਮ ਨੂੰ ਅਸੱਤ ਜੜ੍ਹ ਤੇ ਦੁਖ ਰੂਪ ਸਮਝਣਾ ਅਤੇ ਇਸ ਅਸੱਤ ਜੜ੍ਹ ਤੇ ਦੁਖ ਰੂਪ ਸਰੀਰ ਨੂੰ ਹੀ ਸਤ-ਚਿੱਤ-ਅਨੰਦ ਜਾਨਣਾ। ਕੋਈ ਹੈ ਜੋ ਇਸ ਪ੍ਰਕਾਰ ਦੀ ਪਈ ਗੰਢ ਨੂੰ ਤੋੜ ਦੇਵੇ ਭਾਵ ਅਸੱਤ ਜੜ੍ਹ ਤੇ ਦੁਖ ਰੂਪੀ ਦੇਹ ਦੀ ਹੰਗਤਾ ਤਿਆਗ ਕੇ ਅੰਦਰ ਜਿਹੜੀ ਸੱਤ-ਚਿੱਤ-ਅਨੰਦ ਬ੍ਰਹਮ ਦੀ ਅੰਸ਼ ਹੈ, ਉਸ ਨੂੰ ਆਪਣਾ ਸਰੂਪ ਜਾਣੇ, ਦੇਹ ਦੇ ਨਾਮ 'ਤੇ ਰੂਪ ਨੂੰ ਮਿਥਿਆ ਜਾਣ ਕੇ ਤਿਆਗ ਕਰੇ।

੨. **ਸੰਸੇ ਗ੍ਰੰਥੀ :** ਪ੍ਰਮਾਣ ਗਤ, ਪ੍ਰਮੇਯ ਗਤ ਤੇ ਵਿਪਰਜੇ ਸੰਸਿਆਂ ਦੀ ਗੰਢ ਪਈ ਹੋਣੀ।

(ੳ) **ਪ੍ਰਮਾਣ ਗਤ ਸੰਸਾ :** ਮਹਾਂਵਾਕਾਂ ਜਾਂ ਗੁਰੂ ਸਾਹਿਬ ਦੇ ਬਚਨਾਂ ਵਿਚ ਜੀਵ ਤੇ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਅਨੇਕਤਾ ਦਾ।

(ਅ) **ਪ੍ਰਮੇਯ ਗਤ ਸੰਸਾ :** ਜੀਵ ਅਤੇ ਬ੍ਰਹਮ ਇਕ ਰੂਪ ਹਨ, ਇਹ ਸੱਤ ਹੈ ਜਾਂ ਜੀਵ ਅਤੇ ਬ੍ਰਹਮ ਵੱਖਰੇ ਵੱਖਰੇ ਹਨ ਇਹ ਸੱਤ ਹੈ।

(ੲ) **ਵਿਪਰਜੇ ਸੰਸਾ :** ਜੀਵ ਅਤੇ ਬ੍ਰਹਮ ਦਾ ਭੇਦ ਸੱਤ ਹੈ ਜਾਂ ਦੇਹ ਆਦਿਕ ਸਾਰਾ ਪਾਸਾਰਾ ਸੱਤ ਹੈ। ਕੋਈ ਹੈ ਜੋ ਇਨ੍ਹਾਂ ਸੰਸਿਆਂ ਦੀ ਗੰਢ ਨੂੰ ਸਤਿਗੁਰਾਂ ਕੋਲੋਂ ਬਖ਼ਸ਼ੇ ਹੋਏ ਗਿਆਨ ਦੁਆਰਾ ਤੋੜਨਾ ਕਰੇ, ਜਾਂ ਪ੍ਰਮਾਣ ਗਤ ਸੰਸੇ ਦੀ ਗੰਢ ਨੂੰ ਸਰਵਣ ਸਾਧਨ ਦੁਆਰਾ, ਪ੍ਰਮੇਯ ਗਤ ਸੰਸੇ ਦੀ ਗੰਢ ਨੂੰ ਮੰਨਣ ਦੁਆਰਾ ਅਤੇ ਵਿਪਰਜੇ ਸੰਸੇ ਦੀ ਗੰਢ ਨੂੰ ਨਿਧਿਆਸਣ ਦੁਆਰਾ ਤੋੜਨਾ ਕਰੇ।

੩. **ਕਰਮ ਗ੍ਰੰਥੀ :** ਕਰਤਾ ਅਤੇ ਭੋਗਤਾ ਦੀ ਗੰਢ, ਇਹ ਵਿਚਾਰਨਾ ਕਿ ਮੈਂ ਕਰਤਾ = ਕਰਮ ਕਰ ਰਿਹਾ ਹਾਂ, ਮੈਂ ਹੀ ਭੋਗ ਰਿਹਾ ਹਾਂ ਜਾਂ ਜੋ ਨਿੱਤ ਨਮਿੱਤ, ਪ੍ਰਾਸਚਿਤ ਆਦਿ ਕਰਮ ਕੀਤੇ ਹਨ, ਉਨ੍ਹਾਂ ਦੇ ਫਲ ਨੂੰ ਜ਼ਰੂਰ ਭੋਗਾਂਗਾ, ਇਹ ਕਰਮਾਂ ਦੀ ਗੰਢ ਪਈ ਰਹਿਣੀ, ਅਜਿਹਾ ਕੋਈ ਹੈ ਜੋ ਇਨ੍ਹਾਂ ਕਰਮਾਂ ਦੀ ਗੰਢ ਨੂੰ ਤੋੜਨਾ ਕਰੇ।

## ਆਸ ਪਿਆਸ ਧੋਹ ਮੋਹ; ਭਰਮ ਹੀ ਤੇ ਹੋਰੈ ॥੧॥ਰਹਾਉ॥

ਜੋ ਆਸਾ = ਪਦਾਰਥਾਂ ਦੀ ਪ੍ਰਾਪਤੀ ਦੀ ਤੀਬਰ ਇੱਛਾ, ਰਸਾਂ ਕਸਾਂ ਦੇ ਭੋਗਣ ਦੀ ਪਿਆਸਾ = ਤ੍ਰੇਹ, ਧੋਹ = ਧ੍ਰੋਹ, ਧੋਖੇਬਾਜ਼ੀ, ਸਰੀਰਾਂ ਦਾ ਮੋਹ = ਸਨੇਹ ਅਤੇ ਸਰੂਪ ਦਾ ਭਰਮ = ਸੰਸਾ ਹੈ, ਇਨ੍ਹਾਂ ਸਾਰਿਆਂ ਤੇ = ਤੋਂ ਹੀ ਹੋਰੈ = ਰੋਕ ਦੇਵੇ ॥੧॥ਰਹਾਉ॥

## ਕਾਮ ਕ੍ਰੋਧ ਲੋਭ ਮਾਨ; ਇਹ ਬਿਆਧਿ ਛੋਰੈ ॥੧॥

ਜੋ ਕਾਮ = ਵਿਕਾਰ ਦ੍ਰਿਸ਼ਟੀ, ਕ੍ਰੋਧ = ਗ਼ੁੱਸਾ, ਲੋਭ = ਲਾਲਚ, ਮਾਨ = ਹੰਕਾਰ ਆਦਿ ਹਨ, ਇਨ੍ਹਾਂ ਬਿਆਧਿ = ਰੋਗਾਂ ਤਾਈਂ ਛੋਰੈ = ਛੱਡਣਾ ਕਰੇ ॥੧॥

## ਸੰਤਸੰਗਿ ਨਾਮ ਰੰਗਿ; ਗੁਨ ਗੋਵਿੰਦ ਗਾਵਉ ॥ ਅਨਦਿਨੋ; ਪ੍ਰਭ ਧਿਆਵਉ ॥

ਸੰਤਸੰਗਿ = ਸੰਤਾਂ ਦੀ ਸੰਗਤ ਵਿਚ ਮਿਲ ਕਰ ਕੇ ਨਾਮ ਵਿਚ ਰੰਗਿ = ਪ੍ਰੇਮ ਕਰ ਕੇ ਗੋਬਿੰਦ = ਪਰਮੇਸ਼ਰ ਦੇ ਗੁਣਾਂ ਨੂੰ ਗਾਵਉ = ਗਾਉਣਾ ਕਰੋ। ਅਨਦਿਨੋ = ਰਾਤ ਦਿਨ ਇਕ-ਰਸ ਪ੍ਰਭ = ਪਰਮੇਸ਼ਰ ਨੂੰ ਧਿਆਵਉ = ਧਿਆਉਣਾ ਕਰੋ।

## ਭ੍ਰਮ ਭੀਤਿ; ਜੀਤਿ ਮਿਟਾਵਉ ॥ ਨਿਧਿ ਨਾਮੁ; ਨਾਨਕ ਮੋਰੈ ॥੨॥੩॥੧੫੪॥

ਜਦ ਭ੍ਰਮ = ਭਰਮ ਦੀ ਭੀਤਿ = ਕੰਧ ਨੂੰ ਮਿਟਾਵਉ = ਮਿਟਾਉਣਾ ਕਰੋਗੇ ਤਾਂ ਵਿਕਾਰਾਂ, ਮਨੁੱਖਾ ਜਨਮ 'ਤੇ ਤੁਹਾਡੀ ਜੀਤਿ = ਜਿੱਤ ਹੋਵੇਗੀ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਦੇਹ ਅਧਿਆਸ ਰੂਪੀ ਗੜ੍ਹੀ ਨੂੰ ਭੰਨ ਕਰਕੇ ਮੋਰੈ = ਸਾਡੇ ਤਾਈਂ ਨਾਮ ਦਾ ਨਿਧਿ = ਖ਼ਜ਼ਾਨਾ ਪ੍ਰਾਪਤ ਹੋਇਆ ਹੈ ॥੨॥੩॥੧੫੪॥

## ਆਸਾ ਮਹਲਾ ੫ ॥

## ਕਾਮੁ ਕ੍ਰੋਧੁ ਲੋਭੁ; ਤਿਆਗੁ ॥ ਮਨਿ ਸਿਮਰਿ; ਗੋਬਿੰਦ ਨਾਮ ॥

ਹੇ ਜੀਵ ! ਕਾਮੁ = ਵਿਕਾਰ ਦ੍ਰਿਸ਼ਟੀ, ਕ੍ਰੋਧੁ = ਗ਼ੁੱਸਾ, ਚਿੱਤ ਦੀ ਤੀਖਣ ਬਿਰਤੀ ਅਤੇ ਲੋਭੁ = ਲਾਲਚ ਆਦਿ ਵਿਕਾਰਾਂ ਦਾ ਤਿਆਗੁ = ਛੱਡਣਾ ਕਰ। ਮਨਿ = ਹਿਰਦੇ ਵਿਚ ਗੋਬਿੰਦ = ਪਰਮੇਸ਼ਰ ਦਾ ਨਾਮ ਸਿਮਰਿ = ਸਿਮਰਨਾ, ਯਾਦ ਕਰ।

## ਹਰਿ ਭਜਨ; ਸਫਲ ਕਾਮ ॥੧॥ਰਹਾਉ॥

ਹਰਿ = ਪਰਮੇਸ਼ਰ ਦਾ ਭਜਨ = ਨਾਮ ਜਪਣ ਕਰਕੇ ਸਾਰੀਆਂ ਕਾਮ = ਕਾਮਨਾਵਾਂ ਸਫਲ = ਸਾਰਥਕ ਹਨ **ਵਾ:** ਜੋ ਹਰੀ ਦਾ ਭਜਨ ਕਰਨਾ ਹੈ, ਇਹ ਸਫਲ = ਸਹਿਤ ਫਲਾਂ ਦੇ ਕਾਮ = ਕੰਮ ਹੈ ॥੧॥ਰਹਾਉ॥

[ਅੰਗ ੪੦੯]

## ਤਜਿ ਮਾਨ ਮੋਹ ਵਿਕਾਰ ਮਿਥਿਆ; ਜਪਿ ਰਾਮ ਰਾਮ ਰਾਮ ॥

ਆਪਣੇ ਗੁਣਾਂ ਦਾ ਮਾਨ = ਅਭਿਮਾਨ, ਸਰੀਰਾਂ ਦਾ ਮੋਹ = ਸਨੇਹ ਆਦਿ ਅਤੇ ਮਿਥਿਆ = ਝੂਠੇ ਕਾਮਾਦਿਕ ਵਿਕਾਰਾਂ ਨੂੰ ਤਜਿ = ਛੱਡ ਕਰਕੇ ਰਾਮ = ਰਮੇ ਹੋਏ ਰਾਮ = ਪਰਮੇਸ਼ਰ ਦੇ ਰਾਮ = ਸੁੰਦਰ ਨਾਮ ਨੂੰ ਮਨ, ਬਾਣੀ ਸਰੀਰ ਕਰਕੇ ਜਪਿ = ਜਪਣਾ ਕਰ।

## ਮਨ; ਸੰਤਨਾ ਕੈ ਚਰਨਿ ਲਾਗੁ ॥੧॥

ਹੇ ਜੀਵ ! ਆਪਣੇ ਮਨ ਕਰਕੇ ਜਾਂ ਸਾਡੀ ਸਿੱਖਿਆ ਨੂੰ ਮਨ = ਮੰਨ ਕਰਕੇ ਸੰਤਨਾ = ਸੰਤ ਜਨਾਂ ਕੈ = ਦੇ ਚਰਨਿ = ਚਰਨਾਂ ਕਮਲਾਂ ਦੇ ਨਾਲ ਲਾਗੁ = ਲੱਗਣਾ ਕਰ ॥੧॥

## ਪ੍ਰਭ ਗੋਪਾਲ ਦੀਨ ਦਇਆਲ, ਪਤਿਤ ਪਾਵਨ ਪਾਰਬ੍ਰਹਮ; ਹਰਿ ਚਰਣ ਸਿਮਰਿ, ਜਾਗੁ ॥

ਜੋ ਪ੍ਰਭ = ਪਰਮੇਸ਼ਰ ਗੋਪਾਲ = ਪ੍ਰਿਥਵੀ ਦਾ ਪਾਲਕ, ਦੀਨ = ਗ਼ਰੀਬਾਂ 'ਤੇ ਦਇਆਲ = ਦਿਆਲਤਾ ਕਰਨ ਵਾਲਾ, ਪਤਿਤ = ਪਾਪੀਆਂ ਨੂੰ ਪਾਵਨ = ਪਵਿੱਤਰ ਕਰਨ ਵਾਲਾ, (ਪਾਰ + ਬ੍ਰਹਮ) ਪਾਪਾਂ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਹੈ, ਉਸ ਹਰਿ = ਹਰੀ ਦੇ ਚਰਨ ਭਾਵ ਨਾਮ ਦਾ ਸਿਮਰਿ = ਸਿਮਰਨ ਕਰ ਕੇ ਗਿਆਨ ਅਵਸਥਾ ਵਿਚ ਜਾਗੁ = ਜਾਗਣਾ ਕਰ।

## ਕਰਿ ਭਗਤਿ, ਨਾਨਕ; ਪੂਰਨ ਭਾਗੁ ॥੨॥੪॥੧੫੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਜੀਵ ! ਪੂਰਨ ਭਾਗੁ = ਸ੍ਰੇਸ਼ਟ ਭਾਗਾਂ ਦੁਆਰਾ ਪ੍ਰਭੂ ਦੀ ਪ੍ਰੇਮਾ-ਭਗਤਿ = ਭਗਤੀ ਕਰ ॥੨॥੪॥੧੫੫॥

## ਆਸਾ ਮਹਲਾ ੫ ॥
## ਹਰਖ ਸੋਗ ਬੈਰਾਗ ਅਨੰਦੀ; ਖੇਲੁ ਰੀ ਦਿਖਾਇਓ ॥੧॥ਰਹਾਉ॥

ਰੀ = ਹੇ ਜੀਵ ਰੂਪ ਸਖੀ ! ਜੋ ਤੂੰ ਅਨੰਦੀ = ਅਨੰਦ ਦੇਣ ਵਾਲੀ ਮਾਇਆ ਮੰਨੀ ਹੈ, ਜਦੋਂ ਇਹ ਚਲੀ ਜਾਂਦੀ ਹੈ ਤਾਂ ਕਦੇ ਹਰਖ = ਖ਼ੁਸ਼ੀ ਕਦੇ ਸੋਗ = ਗ਼ਮ ਤੇ ਕਦੇ ਬੈਰਾਗ = ਉਪਰਾਮਤਾ ਪੈਦਾ ਕਰਦੀ ਹੈ, ਇਸ ਨੇ ਹਰ ਸਮੇਂ ਖੇਲੁ = ਕੌਤਕ ਹੀ ਦਿਖਾਇਓ = ਵਿਖਾਉਣਾ ਕੀਤਾ ਹੈ ॥੧॥ਰਹਾਉ॥

ਜਿਸ ਪ੍ਰਕਾਰ ਮਾਇਆ ਜੀਵਾਂ ਨੂੰ ਭਰਮਾਉਂਦੀ ਹੈ, ਉਹ ਕਥਨ ਕਰਦੇ ਹਨ ਕਿ :

## ਖਿਨਹੂੰ ਭੈ, ਨਿਰਭੈ ਖਿਨਹੂੰ; ਖਿਨਹੂੰ, ਉਠਿ ਧਾਇਓ ॥

ਮਾਇਆ ਵਿਚ ਫਸਣ ਕਰਕੇ ਜੀਵ ਖਿਨਹੂੰ = ਖਿਨ ਕਾਲ ਵਿਚ ਭੈ = ਡਰ ਦੇ ਸਹਿਤ ਹੋ ਜਾਂਦਾ ਹੈ। ਜਦੋਂ ਮਾਇਆ ਕੋਲ ਹੁੰਦੀ ਹੈ, ਤਦੋਂ ਖਿਨਹੂੰ = ਖਿਨ ਕਾਲ ਵਿਚ ਨਿਰਭੈ = ਡਰ ਤੋਂ ਰਹਿਤ ਹੋ ਕੇ ਲੋਕਾਂ ਨੂੰ ਤੰਗ ਕਰਦਾ ਹੈ ਅਤੇ ਖਿਨਹੂੰ = ਖਿਨ ਕਾਲ ਵਿਚ ਪਦਾਰਥਾਂ ਦੀ ਪ੍ਰਾਪਤੀ ਲਈ ਉੱਠ ਕੇ ਧਾਇਓ = ਦੌੜਦਾ ਫਿਰਦਾ ਹੈ।

## ਖਿਨਹੂੰ ਰਸ, ਭੋਗਨ ਖਿਨਹੂੰ; ਖਿਨਹੂ, ਤਜਿ ਜਾਇਓ ॥੧॥

ਖਿਨਹੂੰ = ਖਿਨ ਕਾਲ ਵਿਚ ਸਬਦ, ਸਪਰਸ਼ ਆਦਿ ਵਿਸ਼ਿਆਂ ਵਿਚ ਰਸ = ਪ੍ਰੇਮ ਕਰਨ ਲੱਗ ਜਾਂਦਾ

ਹੈ **ਵਾ:** ਰਸਾਂ ਕਸਾਂ ਨੂੰ ਇਕੱਠਾ ਕਰਦਾ ਹੈ, ਖਿਨਹੂੰ = ਖਿਨ ਕਾਲ ਵਿਚ ਹੀ ਇਨ੍ਹਾਂ ਨੂੰ ਭੋਗਣ ਲੱਗ ਜਾਂਦਾ ਹੈ। ਫਿਰ ਖਿਨਹੂ = ਖਿਨ ਕਾਲ ਵਿਚ ਹੀ ਤਜਿ = ਤਿਆਗ ਕੇ ਚਲਿਆ ਜਾਇਓ = ਜਾਂਦਾ ਹੈ ॥੧॥

## ਖਿਨਹੂੰ ਜੋਗ ਤਾਪ ਬਹੁ ਪੂਜਾ; ਖਿਨਹੂੰ ਭਰਮਾਇਓ ॥

ਖਿਨਹੂੰ = ਖਿਨ ਕਾਲ ਵਿਚ ਹੀ ਕਦੇ ਜੋਗ ਕਦੇ ਤਪ ਤੇ ਕਦੇ ਬਹੁ = ਬਹੁਤ ਪ੍ਰਕਾਰ ਦੀ ਪੂਜਾ = ਅਰਚਨਾ ਕਰਨ ਲੱਗ ਜਾਂਦਾ ਹੈ। ਫਿਰ ਖਿਨਹੂੰ = ਖਿਨ ਕਾਲ ਵਿਚ ਹੀ ਭਰਮਾਇਓ = ਭਰਮ ਵਿਚ ਆ ਜਾਂਦਾ ਹੈ **ਵਾ:** ਭਟਕਣ ਵਿਚ ਆਉਂਦਾ ਹੈ।

## ਖਿਨਹੂੰ ਕਿਰਪਾ ਸਾਧੂ ਸੰਗ; ਨਾਨਕ ਹਰਿ ਰੰਗੁ ਲਾਇਓ ॥੨॥੫॥੧੫੬॥

ਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਇਕ ਖਿਨਹੂੰ = ਖਿਨ ਦੇ ਵਿਚ ਸਾਧੂ = ਸੰਤ ਜਨਾਂ ਦੀ ਸੰਗ = ਸੰਗਤ ਦੀ ਕਿਰਪਾ = ਮਿਹਰ ਹੋ ਜਾਏ ਤਾਂ ਉਹ ਹਰਿ = ਪਰਮੇਸ਼ਰ ਦਾ ਰੰਗੁ = ਪ੍ਰੇਮ ਲਾਇਓ = ਲਾ ਦਿੰਦੀ ਹੈ ॥੨॥੫॥੧੫੬॥

## ਰਾਗੁ ਆਸਾ ਮਹਲਾ ੫ ਘਰੁ ੧੭ ਆਸਾਵਰੀ ੧ੴ ਸਤਿਗੁਰ ਪ੍ਰਸਾਦਿ ॥

(**ਆਸਾਵ-ਰੀ** ਪਾਠ ਇੱਕਠਾ ਬੋਲੋ)

ਆਸਾ ਰਾਗ ਦੇ ਨਾਲ ਆਸਾਵਰੀ ਰਾਗਣੀ ਮੇਲ ਕੇ ਪੰਜਵੇਂ ਪਾਤਸ਼ਾਹ ਜੀ ਸਤਾਰ੍ਹਵੇਂ ਘਰ ਵਿਚ ਫ਼ੁਰਮਾਉਂਦੇ ਹਨ।

੧ = ਅਦੁੱਤੀ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਗੋਬਿੰਦ ਗੋਬਿੰਦ; ਕਰਿ ਹਾਂ ॥ ਹਰਿ ਹਰਿ; ਮਨਿ ਪਿਆਰਿ ਹਾਂ ॥

ਹੇ ਭਾਈ ! ਜੋ ਗੋਬਿੰਦ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਗੋਬਿੰਦ = ਪਰਮੇਸ਼ਰ ਹੈ, ਉਸ ਦੇ ਨਾਮ ਤਾਈਂ ਉਚਾਰਨ, ਕਰਿ = ਕਰਨਾ ਹਾਂ[1] = ਕਰੋ। ਮਨਿ = ਹਿਰਦੇ ਵਿਚ ਹਰਿ = ਹਰੀ ਹਰਿ = ਪਰਮੇਸ਼ਰ ਦਾ ਪਿਆਰ ਧਾਰਨ ਹਾਂ = ਕਰੋ।

## ਗੁਰਿ ਕਹਿਆ; ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ; ਫੇਰਿ ਹਾਂ ॥

ਜੋ ਗੁਰਿ = ਸਤਿਗੁਰਾਂ ਨੇ ਕਹਿਆ = ਕਹਿਣਾ ਕੀਤਾ ਹੈ, ਸੁ = ਉਹ ਚਿੱਤ = ਹਿਰਦੇ ਵਿਚ ਧਰਿ = ਧਾਰਨ ਹਾਂ = ਕਰੋ। ਅਨ = ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸ਼ਨਾ ਜਾਂ ਦ੍ਵੈਤ ਸਿਉ = ਨਾਲੋਂ ਪ੍ਰੀਤੀ ਤੋਰਿ = ਤੋੜ ਕੇ ਪਰਮੇਸ਼ਰ ਦੀ ਤਰਫ਼ ਫੇਰਿ = ਮੋੜਨੀ ਹਾਂ = ਕਰੋ।

## ਐਸੇ ਲਾਲਨੁ ਪਾਇਓ; ਰੀ ਸਖੀ ॥੧॥ਰਹਾਉ॥

ਰੀ = ਹੇ ਸਖੀ ! ਐਸੇ = ਇਸ ਪ੍ਰਕਾਰ ਲਾਲਨੁ = ਪਿਆਰਾ ਪਰਮੇਸ਼ਰ ਪਾਇਓ = ਪਾਉਣਾ ਕਰੀਦਾ ਹੈ ॥੧॥ਰਹਾਉ॥

---

੧. ਹਾਂ ਪਦ ਦੇ ਅਰਥ ਇਹ ਵੀ ਕੀਤੇ ਜਾਂਦੇ ਹਨ, ਹਾਂ = ਕਰ, ਕਰੋ, ਹੈ ਹਾਂ, ਹਨ ਹੋਵੇ **ਵਾ:** ਹਾ = ਖਬਰਦਾਰ ਹੋ ਕਰਕੇ, **ਵਾ:** ਹਾਂ = ਹਾੜੇ ਕਰਕੇ **ਵਾ:** ਹਾਂ ਪਦ ਛੰਦ ਦੀ ਚਾਲ, ਤੁਕਾਂਤ ਵਾਸਤੇ ਵੀ ਹੈ **ਵਾ:** ਹਾਂ = ਅੰਗੀਕਾਰ ਤੇ ਸੰਮਤੀ ਬੋਧਕ ਸ਼ਬਦ ਭੀ ਹੈ **ਵਾ:** ਹਾਂ ਪਦ ਠੀਕ, ਸਹੀ ਆਦਿ ਦੀ ਥਾਂ ਵੀ ਵਰਤੀਦਾ ਹੈ **ਵਾ:** ਸਿਮਰਤੀ, ਚੇਤਾ ਬੋਧਕ ਸ਼ਬਦ ਭੀ ਹੈ।

## ਪੰਕਜ ਮੋਹ; ਸਰਿ ਹਾਂ ॥ ਪਗੁ ਨਹੀ ਚਲੈ; ਹਰਿ ਹਾਂ ॥

ਸੰਸਾਰ ਰੂਪੀ ਸਰਿ = ਸਰੋਵਰ ਵਿਚ ਪਦਾਰਥਾਂ ਰੂਪੀ ਪਾਣੀ ਕਰਕੇ ਮੋਹ ਰੂਪੀ ਪੰਕਜ = ਚਿੱਕੜ ਹੋ ਰਿਹਾ ਹਾਂ = ਹੈ। ਜਿਸ ਕਰਕੇ ਹਰਿ = ਪਰਮੇਸ਼ਰ ਵੱਲ ਮਨ ਬੁੱਧ ਰੂਪੀ ਪਗੁ = ਪੈਰ ਚਲੈ = ਚੱਲਦੇ ਨਹੀਂ ਹਾਂ = ਹਨ।

## ਗਹਡਿਓ; ਮੂੜ ਨਰਿ ਹਾਂ ॥ ਅਨਿ ਨ; ਉਪਾਵ ਕਰਿ ਹਾਂ ॥

(ਦੂਸਰਾ ਪਾਠ **ਅਨਿਨ; ਉਪਾਵ ਕਰਿ ਹਾਂ ॥**)

ਮੂੜ = ਮੂਰਖ ਨਰਿ = ਪੁਰਸ਼ ਉਸ ਮੋਹ ਰੂਪ ਚਿੱਕੜ ਵਿਚ ਗਹਡਿਓ = ਗੱਡਿਆ, ਫਸਿਆ ਹੋਇਆ ਹਾਂ = ਹੈ। ਇਸ ਤੋਂ ਨਿਕਲਣ ਦਾ ਕੋਈ ਅਨਿ = ਹੋਰ ਦੇਵੀ ਦੇਵਤਿਆਂ ਦੀ ਸ਼ਰਨ ਵਿਚ ਜਾਣ ਦਾ ਉਪਾਵ = ਯਤਨ ਨਾ ਕਰਿ = ਕਰਨਾ ਹਾਂ = ਕਰੋ **ਵਾ:** ਅਨਿ = ਦ੍ਵੈਤ ਵਾਲੇ ਉਪਾਵ ਨਾ ਕਰੋ **ਅਥਵਾ** ਭਾਵੇਂ ਅਨਿਨ = ਇਕ-ਰਸ, ਅਨੰਤ ਪ੍ਰਕਾਰ ਦੇ ਉਪਾਵ ਕਰ ਲਈਏ। ਪਰੰਤੂ :

## ਤਉ ਨਿਕਸੈ; ਸਰਨਿ ਪੈ ਰੀ ਸਖੀ ॥੧॥

ਰੀ = ਹੇ ਸਖੀ ! ਜੇਕਰ ਪਰਮੇਸ਼ਰ ਦੀ ਸਰਨਿ = ਓਟ, ਪਨਾਹ ਵਿਚ ਪੈ = ਪੈਣਾ ਕਰੇਂ, ਤਉ = ਤਾਂ ਹੀ ਇਸ ਮੋਹ ਰੂਪੀ ਚਿੱਕੜ ਤੋਂ ਨਿਕਸੈ = ਨਿਕਲ ਸਕੇਂਗੀ ॥੧॥

## ਥਿਰ ਥਿਰ ਚਿਤ; ਥਿਰ ਹਾਂ ॥ ਬਨੁ ਗ੍ਰਿਹੁ; ਸਮਸਰਿ ਹਾਂ ॥

ਥਿਰ = ਇਸਥਿਤ ਰੂਪ ਪਰਮੇਸ਼ਰ ਦੇ ਸਰੂਪ ਵਿਚ ਥਿਰ = ਇਸਥਿਤ ਕਰਨ ਵਾਲੇ ਸੰਤ ਜਨਾਂ ਦੀ ਸੰਗਤ ਵਿਚ ਮਿਲ ਕੇ ਚਿੱਤ = ਮਨ ਨੂੰ ਥਿਰ = ਇਸਥਿਤ ਹਾਂ = ਕਰੋ। ਬਨੁ = ਜੰਗਲ ਤੇ ਗ੍ਰਿਹੁ = ਘਰ ਨੂੰ ਸਮਸਰਿ = ਇਕ-ਸਮਾਨ ਜਾਨਣਾ ਹਾਂ = ਕਰੋ।

## ਅੰਤਰਿ ਏਕ; ਪਿਰ ਹਾਂ ॥ ਬਾਹਰਿ; ਅਨੇਕ ਧਰਿ ਹਾਂ ॥

ਹਿਰਦੇ ਅੰਤਰਿ = ਅੰਦਰ ਨਿਰਗੁਣ ਸਰੂਪ ਕਰਕੇ ਏਕ = ਇਕ ਪਿਰ = ਪਤੀ ਪਰਮੇਸ਼ਰ ਹੀ ਹਾਂ = ਹੈ। ਪਰ ਬਾਹਰ ਸੰਸਾਰ ਵਿਚ ਉਸ ਦੇ ਅਨੇਕ = ਅਨੰਤ ਸਰਗੁਣ ਸਰੂਪ ਧਰਿ = ਧਾਰਨ ਕੀਤੇ ਹੋਏ ਹਾਂ = ਹਨ।

## ਰਾਜਨ ਜੋਗੁ; ਕਰਿ ਹਾਂ ॥
## ਕਹੁ ਨਾਨਕ; ਲੋਗ ਅਲੋਗੀ, ਰੀ ਸਖੀ ॥੨॥੧॥੧੫੭॥

ਰਾਜਨ = ਪ੍ਰਕਾਸ਼ ਗਿਆਨ ਸਰੂਪ ਵਿਚ ਜੋਗੁ = ਜੁੜਨ ਰੂਪ ਰਾਜ ਜੋਗ ਕਰਿ = ਕਰਨਾ ਹਾਂ = ਕਰੋ। ਸਤਿਗੁਰੂ ਸਾਹਿਬ ਜੀ ਕਹੁ = ਕਥਨ ਕਰਦੇ ਹਨ ਕਿ ਰੀ = ਹੇ ਸਖੀ ! ਜੋ ਪ੍ਰਕਾਸ਼, ਗਿਆਨ ਸਰੂਪ ਵਿਚ ਜੁੜੇ ਹਨ, ਉਹ ਦੁਨੀਆਂ ਦੇ ਲੋਗ = ਲੋਕਾਂ ਤੋਂ ਅਲੋਗੀ = ਅਲੱਗ, ਅਸੰਗ ਰਹਿੰਦੇ ਹਨ ॥੨॥੧॥੧੫੭॥

## ਆਸਾਵਰੀ ਮਹਲਾ ੫ ॥
## ਮਨਸਾ; ਏਕ ਮਾਨਿ ਹਾਂ ॥ ਗੁਰ ਸਿਉ; ਨੇਤ ਧਿਆਨਿ ਹਾਂ ॥

ਮਨਸਾ = ਬੁੱਧੀ ਵਿਚ ਇੱਛਾ ਕਰਕੇ ਏਕ = ਇਕ ਪਰਮੇਸ਼ਰ ਨੂੰ ਮਾਨਿ = ਮੰਨਣਾ ਹਾਂ = ਕਰੋ। ਗੁਰ = ਸਤਿਗੁਰਾਂ ਦੇ ਸਿਉ = ਨਾਲ ਨੇਤ = ਨਿਤਾਪ੍ਰਤੀ ਧਿਆਨ ਜੋੜਨਾ ਹਾਂ = ਕਰੋ **ਵਾ:** ਸਤਿਗੁਰਾਂ ਨੂੰ ਨਿੱਤ ਰੂਪ ਜਾਣ ਕੇ ਉਨ੍ਹਾਂ ਦੇ ਧਿਆਨ ਵਿਚ ਜੁੜਨਾ ਕਰੋ।

## ਦ੍ਰਿੜੁ ਸੰਤ ਮੰਤ; ਗਿਆਨਿ ਹਾਂ ॥ ਸੇਵਾ; ਗੁਰ ਚਰਾਨਿ ਹਾਂ ॥

ਸੰਤ = ਸ਼ਾਂਤ ਚਿੱਤ ਮਹਾਤਮਾ ਜਨਾਂ ਦੇ ਮੰਤ = ਮੰਤ੍ਰ, ਉਪਦੇਸ਼ ਦੁਆਰਾ ਗਿਆਨ ਨੂੰ ਦ੍ਰਿੜੁ = ਪ੍ਰਪੱਕ ਹਾਂ = ਕਰੋ। ਗੁਰ = ਸਤਿਗੁਰਾਂ ਦੇ ਚਰਾਨਿ = ਚਰਨਾਂ ਦੀ ਸੇਵਾ = ਟਹਿਲ ਹਾਂ = ਕਰੋ।

## ਤਉ ਮਿਲੀਐ, ਗੁਰ ਕ੍ਰਿਪਾਨਿ; ਮੇਰੇ ਮਨਾ ॥੧॥ਰਹਾਉ॥

ਹੇ ਮੇਰੇ = ਸਾਡੇ ਮਨਾਂ! ਤਉ = ਤਦ ਕ੍ਰਿਪਾਨਿ = ਕ੍ਰਿਪਾ ਦੇ ਘਰ ਗੁਰੂ ਸਾਹਿਬ ਜੀ ਨਾਲ ਮਿਲੀਐ = ਮਿਲੀਦਾ ਹੈ **ਵਾ:** ਤਦ ਭਗਤੀ ਰੂਪ ਕ੍ਰਿਪਾਨ ਨੂੰ ਧਾਰਨ ਵਾਲੇ ਗੁਰੂ ਜੀ ਨਾਲ ਮਿਲੀਦਾ ਹੈ ॥੧॥ਰਹਾਉ॥

## ਟੂਟੇ; ਅਨ ਭਰਾਨਿ ਹਾਂ ॥ ਰਵਿਓ; ਸਰਬ ਥਾਨਿ ਹਾਂ ॥

ਜਿਸ ਵੇਲੇ ਅਨ = ਦ੍ਵੈਤ ਦੀ ਭਰਾਨਿ = ਭ੍ਰਾਂਤੀ ਟੂਟੇ = ਟੁੱਟ ਜਾਂਦੀ ਹਾਂ = ਹੈ। ਤਦ ਸਰਬ = ਸਾਰੇ ਥਾਨਿ = ਅਸਥਾਨਾਂ ਵਿਚ ਰਵਿਓ = ਵਿਆਪਕ ਪਰਮੇਸ਼ਰ ਨਿਸਚੇ ਹੋ ਜਾਂਦਾ ਹਾਂ = ਹੈ। ਅਤੇ;

## ਲਹਿਓ; ਜਮ ਭਇਆਨਿ ਹਾਂ ॥ ਪਾਇਓ; ਪੇਡ ਥਾਨਿ ਹਾਂ ॥

ਜਮ = ਜਮਦੂਤਾਂ ਦਾ ਭਇਆਨਿ = ਭੈ ਸਾਰਾ ਹੀ ਲਹਿਓ = ਲੱਥ ਜਾਂਦਾ ਹਾਂ = ਹੈ। ਪੇਡ = ਮੁੱਢ ਰੂਪ ਪਰਮੇਸ਼ਰ ਦੇ ਥਾਨਿ = ਅਸਥਾਨ ਭਾਵ ਸਰੂਪ ਨੂੰ ਪਾਇਓ = ਪਾ ਲਿਆ ਜਾਂਦਾ ਹਾਂ = ਹੈ **ਵਾ:** ਪੇਡ = ਬ੍ਰਿਛ ਰੂਪ ਸਰੀਰ ਵਿੱਚੋਂ ਤੁਰੀਆ ਪਦ ਰੂਪੀ ਥਾਂ ਨੂੰ ਪਾ ਲਿਆ ਜਾਂਦਾ ਹੈ **ਵਾ:** ਪੇਡ ਦੀ ਨਿਆਈਂ ਅੰਤਸ਼ਕਰਣ ਵਿੱਚੋਂ ਸਰੂਪ ਦੇ ਗਿਆਨ ਰੂਪੀ ਥਾਂ ਨੂੰ ਪਾ ਲਿਆ ਜਾਂਦਾ ਹੈ।

## ਤਉ ਚੂਕੀ; ਸਗਲ ਕਾਨਿ ॥੧॥

ਤਉ = ਤਦ ਸਗਲ = ਸਾਰੇ ਸੰਸਾਰ ਦੀ ਕਾਨਿ = ਮੁਥਾਜਗੀ ਚੂਕੀ = ਚੁੱਕੀ ਜਾਂਦੀ ਹੈ ॥੧॥

## ਲਹਨੋ; ਜਿਸੁ ਮਥਾਨਿ ਹਾਂ ॥ ਭੈ ਪਾਵਕ; ਪਾਰਿ ਪਰਾਨਿ ਹਾਂ ॥

ਜਿਸ ਦੇ ਮਥਾਨਿ = ਮਸਤਕ ਉੱਪਰ ਸ੍ਰੇਸ਼ਟ ਲਹਨੋ = ਭਾਗ ਹਾਂ = ਹਨ। ਉਹ ਭੈ = ਖ਼ੌਫ਼ਦਾਇਕ ਕਾਲ, ਮਾਇਆ, ਤ੍ਰਿਸ਼ਨਾ, ਈਰਖਾ ਆਦਿ ਦੀ ਪਾਵਕ = ਅੱਗ ਤੋਂ ਪਾਰ ਪਰਾਨਿ = ਪਇਆ ਹਾਂ = ਹੈ।

## ਨਿਜ ਘਰਿ; ਤਿਸਹਿ ਥਾਨਿ ਹਾਂ ॥ ਹਰਿ ਰਸ; ਰਸਹਿ ਮਾਨਿ ਹਾਂ ॥

ਤਿਸਹਿ = ਉਸ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ ਥਾਨਿ = ਅਸਥਾਨ ਬਣਿਆ ਹੋਇਆ ਹਾਂ = ਹੈ। ਸਾਰੇ ਰਸਹਿ = ਰਸਾਂ ਵਿੱਚੋਂ ਉਹ ਹਰਿ = ਪਰਮੇਸ਼ਰ ਦੇ ਰਸ = ਅਨੰਦ ਨੂੰ ਹੀ ਮਾਨਿ = ਮਾਨਣਾ ਕਰਦਾ ਹਾਂ = ਹੈ।

## ਲਾਥੀ ਤਿਸ; ਭੁਖਾਨਿ ਹਾਂ ॥
## ਨਾਨਕ, ਸਹਜਿ ਸਮਾਇਓ; ਰੇ ਮਨਾ ॥੨॥੨॥੧੫੮॥

ਤਿਸ = ਉਸ ਪੁਰਸ਼ ਦੀ ਪਦਾਰਥਾਂ ਆਦਿ ਦੀ ਸਾਰੀ ਭੁਖਾਨਿ = ਭੁੱਖ ਲਾਥੀ = ਲਹਿ ਗਈ ਹਾਂ = ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਰੇ = ਹੇ ਮਨਾਂ! ਇਉਂ ਉਹ ਸਹਜਿ = ਸ਼ਾਂਤ ਸਰੂਪ ਵਿਚ ਸਮਾਇਓ = ਸਮਾਅ ਗਿਆ ਹੈ ॥੨॥੨॥੧੫੮॥

## ਆਸਾਵਰੀ ਮਹਲਾ ੫ ॥
## ਹਰਿ ਹਰਿ ਹਰਿ; ਗੁਨੀ ਹਾਂ ॥ ਜਪੀਐ; ਸਹਜ ਧੁਨੀ ਹਾਂ ॥

ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲੇ ਹਰਿ = ਹਰੀ ਹਰਿ = ਪਰਮੇਸ਼ਰ ਨੂੰ ਮਨ ਬਾਣੀ ਸਰੀਰ ਕਰਕੇ ਗੁਨੀ = ਵਿਚਾਰਨਾ ਹਾਂ = ਕਰੋ। ਅਤੇ ਸਹਜ = ਸ਼ਾਂਤ ਵਾਲੀ ਧੁਨੀ = ਅਵਾਜ਼ ਨਾਲ ਉਸ ਦੇ ਨਾਮ ਨੂੰ ਜਪੀਐ = ਜਪਣਾ ਹਾਂ = ਕਰੋ।

## ਸਾਧੂ ਰਸਨ; ਭਨੀ ਹਾਂ ॥ ਛੂਟਨ ਬਿਧਿ; ਸੁਨੀ ਹਾਂ ॥

ਸਾਧੂ = ਮਹਾਤਮਾ ਜਨਾਂ ਨੇ ਆਪਣੀ ਰਸਨ = ਜੀਭਾ ਦੁਆਰਾ ਸ਼ਾਂਤੀ ਵਾਲੀ ਬਾਣੀ ਨੂੰ ਭਨੀ = ਉਚਾਰਨ ਕੀਤਾ ਹਾਂ = ਹੈ। ਉਨ੍ਹਾਂ ਦੀ ਸੰਗਤ ਦੁਆਰਾ ਬੰਧਨਾਂ ਤੋਂ ਛੂਟਨ = ਛੁੱਟਣ ਦੀ ਬਿਧਿ = ਬਿਧੀ ਸੁਨੀ = ਸੁਣੀ ਹਾਂ = ਹੈ।

## ਪਾਈਐ ਵਡ ਪੁਨੀ; ਮੇਰੇ ਮਨਾ ॥੧॥ਰਹਾਉ॥

ਹੇ ਮੇਰੇ = ਸਾਡੇ ਮਨਾਂ ! ਪਰੰਤੂ ਉਹ ਸੰਗਤ ਵਡ = ਵੱਡੇ ਪੁਨੀ = ਪੁੰਨਾਂ ਕਰਕੇ ਹੀ ਪਾਈਐ = ਪ੍ਰਾਪਤ ਕਰੀਦੀ ਹੈ ॥੧॥ਰਹਾਉ॥

## ਖੋਜਹਿ; ਜਨ ਮੁਨੀ ਹਾਂ ॥ ਸ੍ਰਬ ਕਾ ਪ੍ਰਭ; ਧਨੀ ਹਾਂ ॥

ਜਿਸ ਪਰਮੇਸ਼ਰ ਨੂੰ ਜਨ = ਭਗਤ ਅਤੇ ਮੁਨੀ = ਮੰਨਣ ਸ਼ੀਲ ਮਹਾਤਮਾ ਸਾਰੇ ਖੋਜਹਿ = ਖੋਜਦੇ ਹਾਂ = ਹਨ। ਉਹ ਪ੍ਰਭ = ਪਰਮੇਸ਼ਰ ਸ੍ਰਬ = ਸਾਰਿਆਂ ਕਾ = ਦਾ ਧਨੀ = ਮਾਲਕ ਹਾਂ = ਹੈ।

## ਦੁਲਭ; ਕਲਿ ਦੁਨੀ ਹਾਂ ॥ ਦੂਖ ਬਿਨਾਸਨੀ; ਹਾਂ ॥

ਕਲਿ = ਕਲਿਜੁਗ ਦੀ ਦੁਨੀ = ਦੁਨੀਆਂ ਵਿਚ ਪਰਮੇਸ਼ਰ ਦੇ ਨਾਮ ਦਾ ਮਿਲਣਾ ਬਹੁਤ ਦੁਲਭ = ਕਠਨ ਹਾਂ = ਹੈ **ਵਾ:** ਦੁਨੀਆਂ ਤਾਈਂ ਕਲਿਜੁਗ ਦਾ ਸਮਾਂ ਬਹੁਤ ਦੁਰਲੱਭ ਹੈ। ਪਰਮੇਸ਼ਰ ਦਾ ਨਾਮ ਸਾਰਿਆਂ ਦੂਖ = ਦੁੱਖਾਂ ਨੂੰ ਬਿਨਾਸਨੀ = ਨਾਸ਼ ਕਰਨ ਵਾਲਾ ਹਾਂ = ਹੈ।

## ਪ੍ਰਭ ਪੂਰਨ ਆਸਨੀ; ਮੇਰੇ ਮਨਾ ॥੧॥

ਹੇ ਮੇਰੇ = ਸਾਡੇ ਮਨਾਂ ! ਪ੍ਰਭ = ਪਰਮੇਸ਼ਰ ਸਾਰਿਆਂ ਦੀਆਂ ਆਸਨੀ = ਆਸਾਂ ਨੂੰ ਪੂਰਨ = ਪੂਰਿਆਂ ਕਰਨ ਵਾਲਾ ਹੈ ॥੧॥

## ਮਨ; ਸੋ ਸੇਵੀਐ ਹਾਂ ॥

ਹੇ ਮਨਾਂ ! ਸੋ = ਉਸ ਪਰਮੇਸ਼ਰ ਨੂੰ ਸੇਵੀਐ = ਸੇਵਨਾ ਹਾਂ = ਕਰ।

**[ਅੰਗ ੪੧੦]**

## ਅਲਖ ਅਭੇਵੀਐ; ਹਾਂ ॥

ਜੋ ਅਸ਼ੁੱਧ ਮਨ ਕਰਕੇ ਅਲਖ = ਲਖਣ ਤੋਂ ਰਹਿਤ ਅਤੇ ਗੁਰਾਂ ਤੋਂ ਬਿਨਾਂ ਅਭੇਵੀਐ = ਭੇਤ ਤੋਂ ਰਹਿਤ ਹਾਂ = ਹੈ।

## ਤਾਂ ਸਿਉ ਪ੍ਰੀਤਿ; ਕਰਿ ਹਾਂ ॥ ਬਿਨਸਿ ਨ ਜਾਇ; ਮਰਿ ਹਾਂ ॥

(ਅਰਥ ਵਾਸਤੇ **'ਨ'** ਪਦ ਦੇਹਲੀ ਦੀਪਕ ਹੈ)

ਹਾਂ = ਹੇ ਪਿਆਰੇ ਮਨਾਂ ! ਤਾਂ = ਉਸ ਦੇ ਸਿਉ = ਸਾਥ ਪ੍ਰੀਤਿ = ਪ੍ਰੀਤੀ ਕਰ। ਜੋ ਕਦੇ ਬਿਨਸਿ = ਨਾਸ਼ ਨਹੀਂ ਹੁੰਦਾ ਤੇ ਨਾ ਹੀ ਕਿਤੇ ਮਰ ਕੇ ਜਾਇ = ਜਾਂਦਾ ਹਾਂ = ਹੈ **ਅਥਵਾ** ਹੇ ਮਨਾਂ ! ਜੇਕਰ ਉਸ ਪਰਮੇਸ਼ਰ ਨਾਲ ਪ੍ਰੀਤੀ ਕਰੇਂਗਾ ਤਾਂ ਨਾ ਕਦੇ ਮਰ ਕੇ ਬਿਨਸਾਂਗੇ ਤਾਂ ਨਾ ਹੀ ਕਦੇ ਜਾਇ = ਪੈਦਾ ਹੋਵਾਂਗੇ।

## ਗੁਰ ਤੇ; ਜਾਨਿਆ ਹਾਂ ॥ ਨਾਨਕ ਮਨੁ ਮਾਨਿਆ; ਮੇਰੇ ਮਨਾ ॥੨॥੩॥੧੫੯॥

ਹਾਂ = ਹੇ ਪਿਆਰੇ ਮਨਾਂ ! ਗੁਰਾਂ ਤੇ = ਤੋਂ ਹੀ ਇਹ ਗਿਆਨ ਜਾਨਿਆ = ਜਾਨਣਾ ਕੀਤਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮਨਾਂ ! ਗੁਰਾਂ ਤੋਂ ਜਾਨਣ ਕਰਕੇ ਮੇਰਾ ਮਨੁ = ਹਿਰਦਾ ਪ੍ਰਭੂ ਦੇ ਸਰੂਪ ਵਿਚ ਮਾਨਿਆ = ਮੰਨ ਗਿਆ ਹੈ ॥੨॥੩॥੧੫੯॥

## ਆਸਾਵਰੀ ਮਹਲਾ ੫ ॥

## ਏਕਾ ਓਟ; ਗਹੁ ਹਾਂ ॥ ਗੁਰ ਕਾ ਸਬਦੁ; ਕਹੁ ਹਾਂ ॥

ਹਾਂ = ਹੇ ਪਿਆਰਿਆ ! ਏਕਾ = ਇਕ ਪਰਮੇਸ਼ਰ ਦੀ ਟੇਕ = ਓਟ ਗਹੁ = ਗ੍ਰਹਿਣ ਕਰ। ਹਾਂ = ਹੇ ਪਿਆਰਿਆ ! ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਕਹੁ = ਉਚਾਰਨਾ ਕਰ।

## ਆਗਿਆ; ਸਤਿ ਸਹੁ ਹਾਂ ॥ ਮਨਹਿ ਨਿਧਾਨੁ; ਲਹੁ ਹਾਂ ॥

ਹੇ ਪਿਆਰੇ ! ਮਹਾਰਾਜ ਦੀ ਆਗਿਆ = ਰਜ਼ਾ ਨੂੰ ਸਤਿ = ਸੱਚੀ ਕਰਕੇ ਸਹੁ = ਸਹਿਣਾ ਕਰ, ਭਾਵ ਭਾਣਾ ਮੰਨਣਾ ਕਰ। ਤਦ ਹਾਂ = ਹੇ ਪਿਆਰੇ ! ਮਨਹਿ = ਮਨ ਦੇ ਵਿੱਚੋਂ ਹੀ ਸਾਰੇ ਨਿਧਾਨੁ = ਖਜ਼ਾਨੇ ਪਾ ਲਹੁ = ਲੈਣਾ ਕਰੇਂਗਾ **ਵਾ:** ਮਨ ਦੇ ਵਿਚ ਹੀ ਸਾਰੇ ਨਿਧਾਨੁ = ਖ਼ਜ਼ਾਨੇ ਹਨ, ਉਹ ਲਹੁ = ਲੈਣਾ ਹਾਂ = ਕਰ।

## ਸੁਖਹਿ ਸਮਾਈਐ; ਮੇਰੇ ਮਨਾ ॥੧॥ਰਹਾਉ॥

ਹੇ ਮੇਰੇ = ਸਾਡੇ ਮਨਾਂ ! ਇਉਂ ਸੁਖਹਿ = ਸੁੱਖ ਸਰੂਪ ਵਿਚ ਸਮਾਈਐ = ਅਭੇਦ ਹੋ ਜਾਈਦਾ ਹੈ ॥੧॥ਰਹਾਉ॥

## ਜੀਵਤ ਜੋ; ਮਰੈ ਹਾਂ ॥ ਦੁਤਰੁ; ਸੋ ਤਰੈ ਹਾਂ ॥

ਹਾਂ = ਹੇ ਪਿਆਰੇ ! ਜੋ = ਜਿਹੜੇ ਜੀਵਤ-ਭਾਵ ਵੱਲੋਂ ਮਰੈ = ਮਰ ਗਏ ਹਨ। ਹੇ ਪਿਆਰੇ ! ਸੋ = ਉਹ ਪੁਰਸ਼ ਦੁਤਰ = ਕਠਨ ਤਰਨ ਵਾਲੇ ਸੰਸਾਰ-ਸਮੁੰਦਰ ਤੋਂ ਸੁਭਾਵਿਕ ਹੀ ਤਰੈ = ਤਰ ਗਏ ਹਨ।

## ਸਭ ਕੀ ਰੇਨੁ; ਹੋਇ ਹਾਂ ॥ ਨਿਰਭਉ; ਕਹਉ ਸੋਇ ਹਾਂ ॥

ਹਾਂ = ਹੇ ਪਿਆਰੇ ! ਜੋ ਸਭ = ਸਾਰਿਆਂ ਦੇ ਚਰਨਾਂ ਕੀ = ਦੀ ਰੇਨੁ = ਧੂੜ ਹੋਇ = ਹੋਇਆ ਹੈ। ਹਾਂ = ਹੇ ਪਿਆਰੇ ! ਸੋਇ = ਉਹ ਪੁਰਸ਼ ਹੀ ਨਿਰਭਉ = ਭੈ ਤੋਂ ਰਹਿਤ ਕਹਉ = ਕਹੀਦਾ ਹੈ **ਵਾ:** ਉਸ ਦੀ ਸੋਇ = ਸ਼ੋਭਾ ਨਿਰਭੈਤਾ ਵਾਲੀ ਕਹੀਦੀ ਹੈ।

## ਮਿਟੇ ਅੰਦੇਸਿਆ; ਹਾਂ ॥ ਸੰਤ ਉਪਦੇਸਿਆ; ਮੇਰੇ ਮਨਾ ॥੧॥

ਹਾਂ = ਹੇ ਪਿਆਰੇ ! ਉਨ੍ਹਾਂ ਦੇ ਸਾਰੇ ਅੰਦੇਸਿਆ = ਸੰਸੇ ਮਿਟੇ = ਮਿਟ ਗਏ ਹਨ। ਹੇ ਮੇਰੇ = ਸਾਡੇ ਮਨ ! ਜਿਨ੍ਹਾਂ ਨੂੰ ਸੰਤ = ਸ਼ਾਂਤ ਚਿੱਤ ਮਹਾਤਮਾ ਨੇ ਉਪਦੇਸਿਆ = ਉਪਦੇਸ਼ ਦਿੱਤਾ ਹੈ ॥੧॥

## ਜਿਸੁ ਜਨ; ਨਾਮ ਸੁਖੁ ਹਾਂ ॥ ਤਿਸੁ ਨਿਕਟਿ; ਨ ਕਦੇ ਦੁਖੁ ਹਾਂ ॥

ਹਾਂ = ਹੇ ਪਿਆਰੇ ! ਜਿਸ ਜਨ = ਪੁਰਸ਼ ਦੇ ਤਾਈਂ ਨਾਮ ਦਾ ਸੁਖੁ = ਅਨੰਦ ਪ੍ਰਾਪਤ ਹੋਇਆ ਹੈ। ਹਾਂ = ਹੇ ਪਿਆਰੇ ! ਤਿਸੁ = ਉਸ ਦੇ ਨਿਕਟਿ = ਨੇੜੇ ਕਦੇ ਭੀ ਕਿਸੇ ਪ੍ਰਕਾਰ ਦਾ ਕੋਈ ਦੁਖੁ = ਕਸ਼ਟ ਨਹੀਂ ਆਉਂਦਾ ਹੈ।

## ਜੋ ਹਰਿ ਹਰਿ ਜਸੁ; ਸੁਨੇ ਹਾਂ ॥ ਸਭੁ ਕੋ ਤਿਸੁ; ਮੰਨੇ ਹਾਂ ॥

ਹਾਂ = ਹੇ ਪਿਆਰੇ ! ਜੋ = ਜਿਹੜਾ ਹਰਿ = ਹਰੀ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਸੁਨੇ = ਸੁਣਦਾ ਹੈ। ਹਾਂ = ਹੇ ਪਿਆਰੇ ! ਤਿਸ = ਉਸ ਪੁਰਸ਼ ਨੂੰ ਸਭ = ਸਾਰੇ ਕੋ = ਕੋਈ ਮੰਨੇ = ਮੰਨਦੇ ਹਾਂ = ਹਨ।

## ਸਫਲੁ; ਸੁ ਆਇਆ ਹਾਂ ॥ ਨਾਨਕ ਪ੍ਰਭ ਭਾਇਆ; ਮੇਰੇ ਮਨਾ ॥੨॥੪॥੧੬੦॥

ਹਾਂ = ਹੇ ਪਿਆਰੇ ! ਸੁ = ਉਸ ਦਾ ਸੰਸਾਰ ਵਿਚ ਆਇਆ ਹੋਇਆ ਸਫਲਾ ਹੈ। ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮਨਾ ! ਜੋ ਪ੍ਰਭ = ਵਾਹਿਗੁਰੂ ਨੂੰ ਭਾਇਆ = ਭਾਅ ਗਿਆ ਹੈ ॥੨॥੪॥੧੬੦॥

## ਆਸਾਵਰੀ ਮਹਲਾ ੫ ॥

## ਮਿਲਿ; ਹਰਿ ਜਸੁ ਗਾਈਐ ਹਾਂ ॥ ਪਰਮ ਪਦੁ; ਪਾਈਐ ਹਾਂ ॥

ਹਾਂ = ਹੇ ਪਿਆਰੇ ! ਸਤਿਸੰਗਤ ਵਿਚ ਮਿਲ ਕਰਕੇ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਗਾਈਐ = ਗਾਉਣਾ ਕਰੀਏ। ਹਾਂ = ਹੇ ਪਿਆਰੇ ! ਤਦ ਪਰਮ ਪਦੁ = ਵੱਡੀ ਪਦਵੀ ਕੈਵਲ ਮੋਖ ਨੂੰ ਪਾਈਐ = ਪਾ ਲਈਦਾ ਹੈ।

## ਉਆ ਰਸ; ਜੋ ਬਿਧੇ ਹਾਂ ॥ ਤਾ ਕਉ; ਸਗਲ ਸਿਧੇ ਹਾਂ ॥

(**ਬਿੱਧੇ** ਤੇ **ਸਿੱਧੇ** ਅੱਧਕ ਸਹਿਤ ਬੋਲੋ)

ਹਾਂ = ਹੇ ਪਿਆਰੇ ! ਜੋ = ਜਿਹੜੇ ਉਆ = ਉਸ ਵਾਹਿਗੁਰੂ ਦੇ ਰਸ = ਪ੍ਰੇਮ ਵਿਚ ਬਿਧੇ = ਵਿੰਨ੍ਹੇ ਗਏ ਹਨ। ਹਾਂ = ਹੇ ਪਿਆਰੇ ! ਤਾ = ਉਨ੍ਹਾਂ ਕਉ = ਨੂੰ ਸਗਲ = ਸਾਰੀਆਂ ਸਿਧੇ = ਸਿੱਧੀਆਂ, ਮੁਕਤੀਆਂ ਪ੍ਰਾਪਤ ਹੋ ਗਈਆਂ ਹਨ।

## ਅਨਦਿਨੁ; ਜਾਗਿਆ ਹਾਂ ॥ ਨਾਨਕ ਬਡਭਾਗਿਆ; ਮੇਰੇ ਮਨਾ ॥੧॥ਰਹਾਉ॥

ਹਾਂ = ਹੇ ਪਿਆਰੇ ! ਜਿਹੜੇ ਅਨਦਿਨੁ = ਰਾਤ ਦਿਨ ਗਿਆਨ ਅਵਸਥਾ ਵਿਚ ਜਾਗਿਆ = ਜਾਗ ਪਏ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮਨਾਂ ! ਉਹ ਪੁਰਸ਼ ਬਡਭਾਗਿਆ = ਵੱਡੇ ਭਾਗਾਂ ਵਾਲੇ ਹਨ ॥੧॥ਰਹਾਉ॥

## ਸੰਤ ਪਗ; ਧੋਈਐ ਹਾਂ ॥ ਦੁਰਮਤਿ; ਖੋਈਐ ਹਾਂ ॥

ਹਾਂ = ਹੇ ਪਿਆਰੇ ! ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੇ ਪਗ = ਚਰਨਾਂ ਨੂੰ ਧੋਈਐ = ਧੋਣਾ ਕਰੀਏ। ਹਾਂ = ਹੇ ਪਿਆਰੇ ! ਤਦ ਦੁਰਮਤਿ = ਖੋਟੀ ਮੱਤ ਖੋਈਐ = ਗਵਾ ਲਈਦੀ ਹੈ।

## ਦਾਸਹ ਰੇਨੁ; ਹੋਇ ਹਾਂ ॥ ਬਿਆਪੈ; ਦੁਖੁ ਨ ਕੋਇ ਹਾਂ ॥

ਹਾਂ = ਹੇ ਪਿਆਰੇ ! ਮਹਾਰਾਜ ਦੇ ਦਾਸਹ = ਸੇਵਕਾਂ ਦੀ ਰੇਨੁ = ਧੂੜ ਹੋਇ = ਹੋਣਾ ਕਰੀਏ। ਹਾਂ = ਹੇ ਪਿਆਰੇ ! ਫਿਰ ਕੋਇ = ਕੋਈ ਭੀ ਦੁਖੁ = ਕਸ਼ਟ ਨਹੀਂ ਬਿਆਪੈ = ਲੱਗਦਾ ਹੈ।

## ਭਗਤਾਂ ਸਰਨਿ; ਪਰੁ ਹਾਂ ॥ ਜਨਮਿ ਨ; ਕਦੇ ਮਰੁ ਹਾਂ ॥

ਹਾਂ = ਹੇ ਪਿਆਰੇ ! ਮਹਾਰਾਜ ਦੇ ਭਗਤਾਂ = ਸੇਵਕਾਂ ਦੀ ਸਰਨਿ = ਓਟ, ਪਨਾਹ ਵਿਚ ਪਰੁ = ਪੈਣਾ ਕਰ। ਫਿਰ ਹਾਂ = ਹੇ ਪਿਆਰੇ ! ਨਾ ਕਦੇ ਜਨਮ ਧਾਰੀਦਾ ਹੈ ਤੇ ਨਾ ਹੀ ਕਦੇ ਮਰੁ = ਮੌਤ ਹੋਵੇਗੀ, ਭਾਵ ਜੰਮਣ ਮਰਣ ਤੋਂ ਰਹਿਤ ਹੋ ਜਾਈਦਾ ਹੈ।

## ਅਸਥਿਰੁ; ਸੇ ਭਏ ਹਾਂ ॥ ਹਰਿ ਹਰਿ ਜਿਨ੍ ਜਪਿ ਲਏ; ਮੇਰੇ ਮਨਾ ॥੧॥

ਹਾਂ = ਹੇ ਪਿਆਰੇ ! ਸੇ = ਉਹ ਹੀ ਵਾਹਿਗੁਰੂ ਦੇ ਸਰੂਪ ਵਿਚ ਅਸਥਿਰੁ = ਇਸਥਿਤ ਭਏ = ਹੋਏ ਹਨ। ਹੇ ਮੇਰੇ = ਸਾਡੇ ਮਨਾਂ ! ਜਿਨ੍ = ਜਿਨ੍ਹਾਂ ਨੇ ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਿ ਲਏ = ਲਿਆ ਹੈ ॥੧॥

## ਸਾਜਨੁ ਮੀਤੁ; ਤੂੰ ਹਾਂ ॥ ਨਾਮੁ ਦ੍ਰਿੜਾਇ; ਮੂੰ ਹਾਂ ॥

ਹੇ ਮਹਾਰਾਜ ! ਸਾਡਾ ਤੂੰ ਹੀ ਇਸ ਲੋਕ ਵਿਚ ਸਾਜਨੁ = ਸੱਜਣ ਹੈਂ ਅਤੇ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਮੀਤੁ = ਮਿੱਤਰ ਹਾਂ = ਹੈਂ। ਹੇ ਮਹਾਰਾਜ ! ਮੂੰ = ਮੈਨੂੰ ਆਪਣਾ ਨਾਮ ਦ੍ਰਿੜਾਇ = ਦ੍ਰਿੜ੍ਹ ਕਰਾਉਣਾ ਹਾਂ = ਕਰੋ।

## ਤਿਸੁ ਬਿਨੁ; ਨਾਹਿ ਕੋਇ ਹਾਂ ॥ ਮਨਹਿ ਅਰਾਧਿ; ਸੋਇ ਹਾਂ ॥

ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਹੋਰ ਕੋਇ = ਕੋਈ ਭੀ ਕਰਤਾ ਨਾਹਿ = ਨਹੀਂ ਹਾਂ = ਹੈ। ਇਸ ਕਰਕੇ ਸੋਇ = ਉਸ ਪਰਮੇਸ਼ਰ ਨੂੰ ਮਨਹਿ = ਮਨ ਵਿਚ ਅਰਾਧਿ = ਅਰਾਧਣਾ ਹਾਂ = ਕਰੋ।

## ਨਿਮਖ ਨ; ਵੀਸਰੈ ਹਾਂ ॥ ਤਿਸੁ ਬਿਨੁ; ਕਿਉ ਸਰੈ ਹਾਂ ॥

ਨਿਮਖ = ਅੱਖ ਦੇ ਖੋਲ੍ਹਣ ਮੀਚਣ ਦੇ ਸਮੇਂ ਜਿੰਨਾ ਵੀ ਵੀਸਰੈ = ਭੁੱਲਣਾ ਨਾ ਹਾਂ = ਕਰੋ। ਤਿਸੁ = ਉਸ ਪਰਮੇਸ਼ਰ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਸਰੈ = ਨਿਰਬਾਹ ਹੋ ਸਕਦਾ ਹਾਂ = ਹੈ **ਵਾ:** ਕਿਵੇਂ ਕੋਈ ਕਾਰਜ ਸਰੈ = ਪੂਰਾ ਹੋ ਸਕਦਾ ਹੈ।

## ਗੁਰ ਕਉ; ਕੁਰਬਾਨੁ ਜਾਉ ਹਾਂ ॥ ਨਾਨਕੁ ਜਪੇ ਨਾਉ; ਮੇਰੇ ਮਨਾ ॥੨॥੫॥੧੬੧॥

ਹਾਂ = ਹੇ ਪਿਆਰੇ ! ਆਪਣੇ ਗੁਰ = ਸਤਿਗੁਰਾਂ ਕਉ = ਤਾਈਂ ਕੁਰਬਾਨੁ = ਸਦਕੇ ਜਾਉ = ਜਾਣਾ ਕਰਦਾ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮਨਾਂ ! ਜਿਨ੍ਹਾਂ ਗੁਰਾਂ ਦੀ ਮਿਹਰ ਸਦਕਾ ਪ੍ਰਭੂ ਦਾ ਨਾਉ = ਨਾਮ ਜਪੇ = ਜਪੀਦਾ ਹੈ ॥੨॥੫॥੧੬੧॥

## ਆਸਾਵਰੀ ਮਹਲਾ ੫ ॥

## ਕਾਰਨ ਕਰਨ; ਤੂੰ ਹਾਂ ॥ ਅਵਰੁ ਨਾ ਸੁਝੈ; ਮੂੰ ਹਾਂ ॥

ਹੇ ਪਰਮੇਸ਼ਰ ! ਤੂੰ ਹੀ ਸਾਰੇ ਕਾਰਨਾਂ ਦੇ ਕਰਨ ਵਾਲਾ ਹਾਂ = ਹੈ। ਹਾਂ = ਹੇ ਪਿਆਰੇ ! ਮੂੰ = ਮੇਰੇ ਤਾਈਂ ਤੁਹਾਡੇ ਤੋਂ ਬਿਨਾਂ ਕੋਈ ਅਵਰੁ = ਹੋਰ ਨਹੀਂ ਸੂਝੈ = ਸੁੱਝਦਾ, ਦਿੱਸਦਾ।

## ਕਰਹਿ; ਸੁ ਹੋਈਐ ਹਾਂ ॥ ਸਹਜਿ ਸੁਖਿ; ਸੋਈਐ ਹਾਂ ॥

ਹੇ ਮਹਾਰਾਜ ! ਜੋ ਤੁਸੀਂ ਕਰਹਿ = ਕਰਦੇ ਹੋ, ਸੁ = ਉਹੋ ਹੀ ਹੋਈਐ = ਹੁੰਦਾ ਹਾਂ = ਹੈ। ਇਸ ਪ੍ਰਕਾਰ ਅਸੀਂ ਇਹ ਨਿਸਚਾ ਕਰਕੇ ਸਹਜਿ = ਸੁਭਾਵਿਕ ਹੀ ਸੁਖਿ = ਅਨੰਦ ਸਰੂਪ ਵਿਚ ਸੋਈਐ = ਬਿਰਾਜਮਾਨ ਹੁੰਦੇ ਹਾਂ।

## ਧੀਰਜ ਮਨਿ; ਭਏ ਹਾਂ ॥ ਪ੍ਰਭ ਕੈ ਦਰਿ ਪਏ; ਮੇਰੇ ਮਨਾ ॥੧॥ਰਹਾਉ॥

ਆਪਣੇ ਮਨਿ = ਹਿਰਦੇ ਵਿਚ ਧੀਰਜ = ਧੀਰਜਤਾ ਦੇ ਸਹਿਤ ਭਏ = ਹੋਏ ਹਾਂ। ਹੇ ਮੇਰੇ = ਸਾਡੇ ਮਨਾਂ ! ਅਸੀਂ ਉਸ ਪ੍ਰਭ = ਪਰਮੇਸ਼ਰ ਕੈ = ਦੇ ਸਤਿਸੰਗਤ ਰੂਪੀ ਦਰਿ = ਦੁਆਰ ਵਿਚ ਪਏ = ਪੈਣਾ ਕੀਤਾ ਹੈ ॥੧॥ਰਹਾਉ॥

## ਸਾਧੂ ਸੰਗਮੇ; ਹਾਂ ॥ ਪੂਰਨ ਸੰਜਮੇ; ਹਾਂ ॥

ਹਾਂ = ਹੇ ਪਿਆਰੇ ! ਜੋ ਸਾਧੂ = ਮਹਾਤਮਾ ਜਨਾਂ ਦੀ ਸੰਗਮੇ = ਸੰਗਤ, ਇਕੱਤ੍ਰਤਾ ਵਿਚ ਗਏ ਹਨ। ਉਹ ਸੰਜਮੇ = ਇੰਦ੍ਰੀਆਂ ਦਾ ਦਮਨ ਕਰਨ ਵਾਲੇ ਅਤੇ ਹਰ ਪਾਸਿਓਂ ਪੂਰਨ = ਪੂਰੇ ਹਾਂ = ਹਨ।

## ਜਬ ਤੇ; ਛੁਟੇ ਆਪ ਹਾਂ ॥ ਤਬ ਤੇ; ਮਿਟੇ ਤਾਪ ਹਾਂ ॥

ਜਬ = ਜਦੋਂ ਤੇ = ਤੋਂ ਆਪ = ਆਪਾ-ਭਾਵ ਹੰਕਾਰ ਛੁਟੇ = ਛੁੱਟ ਗਿਆ ਹਾਂ = ਹੈ। ਤਬ = ਤਦੋਂ ਤੇ = ਤੋਂ ਆਧੀ, ਬਿਆਧੀ, ਉਪਾਧੀ ਆਦਿ ਸਾਰੇ ਤਾਪ ਮਿਟੇ = ਮਿਟ ਗਏ ਹਾਂ = ਹਨ।

## ਕਿਰਪਾ ਧਾਰੀਆ; ਹਾਂ ॥ ਪਤਿ ਰਖੁ ਬਨਵਾਰੀਆ; ਮੇਰੇ ਮਨਾ ॥੧॥

ਹਾਂ = ਹੇ ਪਿਆਰਿਆ ! ਇਹ ਪਰਮੇਸ਼ਰ ਨੇ ਕਿਰਪਾ = ਮਿਹਰ ਦੀ ਦ੍ਰਿਸ਼ਟੀ ਧਾਰੀਆ = ਧਾਰਨਾ ਕੀਤੀ ਹੈ। ਹੇ ਮੇਰੇ = ਸਾਡੇ ਮਨਾਂ ! ਇਸ ਪ੍ਰਕਾਰ ਬਨਵਾਰੀਆ = ਸੰਸਾਰ ਬਨ ਦਾ ਮਾਲੀ ਭਾਵ ਪਰਮੇਸ਼ਰ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਰਖੁ = ਰੱਖਦਾ ਹੈ ॥੧॥

## ਇਹੁ ਸੁਖੁ; ਜਾਨੀਐ ਹਾਂ ॥ ਹਰਿ ਕਰੇ; ਸੁ ਮਾਨੀਐ ਹਾਂ ॥

ਹਾਂ = ਹੇ ਪਿਆਰੇ ! ਇਹੋ ਹੀ ਸੁਖ ਜਾਨੀਐ = ਜਾਨਣਾ ਕਰੀਏ। ਹਾਂ = ਹੇ ਪਿਆਰੇ ! ਜੋ ਹਰਿ = ਹਰੀ ਪਰਮੇਸ਼ਰ ਕਰੇ = ਕਰਦਾ ਹੈ, ਸੁ = ਉਹੋ ਹੀ ਭਲਾ ਕਰਕੇ ਮਾਨੀਐ = ਮੰਨਣਾ ਕਰੀਏ।

## ਮੰਦਾ ਨਾਹਿ; ਕੋਇ ਹਾਂ ॥ ਸੰਤ ਕੀ ਰੇਨ; ਹੋਇ ਹਾਂ ॥

ਹਾਂ = ਹੇ ਪਿਆਰੇ ! ਕੋਇ = ਕੋਈ ਭੀ ਮੰਦਾ = ਬੁਰਾ ਸੰਕਲਪ ਨਾ ਉੱਠਣ ਦੇਈਏ **ਵਾ:** ਸੰਸਾਰ ਵਿਚ ਕਿਸੇ ਨੂੰ ਮੰਦਾ ਨਾ ਬੋਲਣਾ ਕਰੀਏ। ਹਾਂ = ਹੇ ਪਿਆਰੇ ! ਸੰਤ = ਸ਼ਾਂਤ ਚਿੱਤ ਮਹਾਂਪੁਰਖਾਂ ਦੇ ਚਰਨਾਂ ਕੀ = ਦੀ ਰੇਨ = ਧੂੜ ਹੋਇ = ਹੋਣਾ ਕਰੀਏ **ਅਥਵਾ** ਜਿਨ੍ਹਾਂ ਸੰਤ ਜਨਾਂ ਦੀ ਦ੍ਰਿਸ਼ਟੀ ਵਿਚ ਕੋਈ ਭੀ ਮੰਦਾ ਨਹੀਂ ਹੈ, ਉਨ੍ਹਾਂ ਦੀ ਚਰਨ ਧੂੜ ਹੋਣਾ ਕਰੀਏ।

## ਆਪੇ; ਜਿਸੁ ਰਖੈ ਹਾਂ ॥ ਹਰਿ ਅੰਮ੍ਰਿਤੁ ਸੋ ਚਖੈ; ਮੇਰੇ ਮਨਾ ॥੨॥

ਹਾਂ = ਹੇ ਪਿਆਰੇ ! ਜਿਸ ਤਾਈਂ ਪਰਮੇਸ਼ਰ ਆਪੇ = ਆਪ ਰਾਖੈ = ਰੱਖਿਆ ਕਰਦਾ ਹੈ। ਹੇ ਮੇਰੇ = ਸਾਡੇ ਮਨਾਂ ! ਸੋ = ਉਹ ਪੁਰਸ਼ ਹੀ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਚਖੈ = ਚੱਖਣਾ ਭਾਵ ਧਾਰਨ ਕਰਦਾ ਹੈ ॥੨॥

## ਜਿਸ ਕਾ; ਨਾਹਿ ਕੋਇ ਹਾਂ ॥ ਤਿਸ ਕਾ; ਪ੍ਰਭੁ ਸੋਇ ਹਾਂ ॥

ਜਿਸ ਮਨੁੱਖ ਕਾ = ਦਾ ਕੋਇ = ਕੋਈ ਭੀ ਰਾਖਾ ਨਾਹਿ = ਨਹੀਂ ਹਾਂ = ਹੈ। ਤਿਸ = ਉਸ ਕਾ = ਦਾ ਸੋਇ = ਉਹ ਪ੍ਰਭੂ = ਪਰਮੇਸ਼ਰ ਆਪ ਰੱਖਿਆ ਕਰਨ ਵਾਲਾ ਹਾਂ = ਹੈ।

## ਅੰਤਰਗਤਿ; ਬੁਝੈ ਹਾਂ ॥ ਸਭੁ ਕਿਛੁ; ਤਿਸੁ ਸੁਝੈ ਹਾਂ ॥

ਜੋ (ਅੰਤਰ + ਗਤਿ) ਅੰਤਰ = ਅੰਦਰ ਹੀ ਹਿਰਦੇ ਵਿਚ ਗਤਿ = ਪ੍ਰਾਪਤ ਰੂਪ ਹੈ, ਉਸ ਪ੍ਰਭੂ ਨੂੰ ਜਿਸ ਨੇ ਗੁਰਾਂ ਦੁਆਰਾ ਬੁਝੈ = ਬੁੱਝ ਲੈਣਾ ਕੀਤਾ ਹਾਂ = ਹੈ। ਤਿਸੁ = ਉਸ ਮਨੁੱਖ ਨੂੰ ਲੋਕ ਪ੍ਰਲੋਕ ਦਾ ਸਭੁ = ਸਾਰਾ ਕਿਛੁ = ਕੁਝ ਗਿਆਨ ਸੁਝੈ = ਸੁੱਝ ਆਉਂਦਾ ਹਾਂ = ਹੈ।

## ਪਤਿਤ; ਉਧਾਰਿ ਲੇਹੁ ਹਾਂ ॥
## ਨਾਨਕ ਅਰਦਾਸਿ ਏਹੁ; ਮੇਰੇ ਮਨਾ ॥੩॥੬॥੧੬੨॥

ਹਾਂ = ਹੇ ਪਿਆਰੇ ਇਉਂ ਬੇਨਤੀ ਕਰ ਕਿ ਹੇ ਮਹਾਰਾਜ! ਮੈਨੂੰ ਪਤਿਤ = ਪਾਪੀ ਨੂੰ ਸੰਸਾਰ-ਸਮੁੰਦਰ ਤੋਂ ਉਧਾਰਿ = ਤਾਰ ਲੇਹੁ = ਲੈਣਾ ਕਰੋ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਮੇਰੇ = ਸਾਡੇ ਮਨਾਂ! ਏਹੁ = ਇਹੋ ਹੀ ਪਰਮੇਸ਼ਰ ਅੱਗੇ ਅਰਦਾਸਿ = ਬੇਨਤੀ ਕਰ ॥੩॥੬॥੧੬੨॥

**[ਅੰਗ ੪੧੧]**

## ਆਸਾਵਰੀ ਮਹਲਾ ੫ ਇਕਤੁਕਾ ॥

ਆਸਾਵਰੀ ਰਾਗਣੀ ਵਿਚ ਪੰਜਵੇਂ ਪਾਤਸ਼ਾਹ ਇਕ ਇਕ ਤੁਕ ਵਾਲੇ ਸ਼ਬਦ ਉਚਾਰਦੇ ਹੋਏ ਜਗਿਆਸੂ ਤਾਈਂ ਉਪਦੇਸ਼ ਬਖ਼ਸ਼ਦੇ ਹਨ:

## ਓਇ ਪਰਦੇਸੀਆ; ਹਾਂ ॥ ਸੁਨਤ ਸੰਦੇਸਿਆ; ਹਾਂ ॥੧॥ਰਹਾਉ॥

ਹਾਂ = ਹੇ ਪਿਆਰੇ! ਤੂੰ ਓਇ = ਉਸ ਆਤਮਾਨੰਦ ਸਰੂਪ ਰੂਪੀ ਪਰਦੇਸੀਆ = ਦੇਸ਼ ਤੋਂ ਪਰ੍ਹੇ ਰਹਿਣ ਵਾਲਾ ਬਣਿਆ ਫਿਰਦਾ ਹੈਂ। ਹਾਂ = ਹੇ ਪਿਆਰੇ! ਤੂੰ ਸਾਡੇ ਸੰਦੇਸਿਆ = ਸੁਨੇਹੇ ਤਾਈਂ ਸੁਨਤ = ਸੁਣਨਾ ਕਰ ॥੧॥ਰਹਾਉ॥

## ਜਾ ਸਿਉ; ਰਚਿ ਰਹੇ ਹਾਂ ॥ ਸਭ ਕਉ; ਤਜਿ ਗਏ ਹਾਂ ॥

ਹਾਂ = ਹੇ ਪਿਆਰੇ! ਜਾ = ਜਿਨ੍ਹਾਂ ਪਦਾਰਥਾਂ, ਸੰਸਾਰ ਸਿਉ = ਨਾਲ ਤੂੰ ਰਚਿ = ਖਚਤ ਹੋ ਰਿਹਾ ਹੈਂ। ਹਾਂ = ਹੇ ਪਿਆਰੇ! ਇਨ੍ਹਾਂ ਸਭ = ਸਾਰੇ ਪਦਾਰਥਾਂ ਆਦਿ ਕਉ = ਨੂੰ ਸਾਰੇ ਕੋਈ ਇਥੇ ਹੀ ਤਜਿ = ਛੱਡ ਕੇ ਚਲੇ ਗਏ ਹਨ।

## ਸੁਪਨਾ; ਜਿਉ ਭਏ ਹਾਂ ॥ ਹਰਿ ਨਾਮੁ; ਜਿਨਿ੍ ਲਏ ॥੧॥

ਜਿਉ = ਜਿਵੇਂ ਸੁਪਨਾ ਮਿਥਿਆ ਹੁੰਦਾ ਹੈ, ਇਉਂ ਉਨ੍ਹਾਂ ਪੁਰਸ਼ਾਂ ਨੂੰ ਇਹ ਸੰਸਾਰ, ਪਦਾਰਥ ਆਦਿ ਸੁਪਨੇ ਦੀ ਨਿਆਈਂ ਪ੍ਰਤੀਤ ਭਏ = ਹੋਏ ਹਾਂ = ਹਨ। ਜਿਨਿ੍ = ਜਿਨ੍ਹਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਗੁਰਾਂ ਪਾਸੋਂ ਜਪ ਲਏ = ਲੈਣਾ ਕੀਤਾ ਹੈ ॥੧॥

## ਹਰਿ ਤਜਿ; ਅਨ ਲਗੇ ਹਾਂ ॥ ਜਨਮਹਿ ਮਰਿ; ਭਗੇ ਹਾਂ ॥

ਜਿਹੜੇ ਪੁਰਸ਼ ਹਰਿ = ਪਰਮੇਸ਼ਰ ਦੇ ਨਾਮ ਨੂੰ ਤਜਿ = ਛੱਡ ਕਰਕੇ ਅਨ = ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ **ਵਾ:** ਅਨ = ਦ੍ਵੈਤ ਵਿਚ ਲੱਗੇ ਹੋਏ ਹਾਂ = ਹਨ, ਉਹ ਤਾਂ ਜਨਮਹਿ ਮਰਿ = ਜੰਮਦੇ ਮਰਦੇ ਹੋਏ ਜੂਨਾਂ ਵਿਚ ਹੀ ਭਗੇ = ਭੱਜਦੇ ਰਹਿੰਦੇ ਹਾਂ = ਹਨ।

## ਹਰਿ ਹਰਿ ਜਨਿ; ਲਹੇ ਹਾਂ ॥ ਜੀਵਤ ਸੇ; ਰਹੇ ਹਾਂ ॥

ਜਿਹੜੇ ਹਰਿ = ਪਰਮੇਸ਼ਰ ਦੇ ਜਨਿ = ਭਗਤਾਂ ਨੇ ਹਰਿ = ਪਰਮੇਸ਼ਰ ਦੇ ਨਾਮ ਨੂੰ ਲਹੇ = ਲੈਣਾ ਕੀਤਾ ਹਾਂ = ਹੈ। ਹਾਂ = ਹੇ ਪਿਆਰੇ ! ਸੇ = ਉਹ ਹੀ ਪਰਮੇਸ਼ਰ ਨੂੰ ਪ੍ਰਾਪਤ ਕਰਕੇ ਜੀਵਤ = ਜਿਉਂਦੇ ਰਹੇ ਹਨ।

## ਜਿਸਹਿ ਕ੍ਰਿਪਾਲੁ; ਹੋਇ ਹਾਂ ॥ ਨਾਨਕ; ਭਗਤੁ ਸੋਇ ॥੨॥੭॥੧੬੩॥੨੩੨॥

ਜਿਸਹਿ = ਜਿਸ ਮਨੁੱਖ ਉੱਪਰ ਪ੍ਰਭੂ ਜੀ ਕ੍ਰਿਪਾਲੁ = ਕ੍ਰਿਪਾਲੂ ਹੋਏ ਹਾਂ = ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸੋਇ = ਉਹੋ ਹੀ ਪਰਮੇਸ਼ਰ ਦਾ ਭਗਤੁ = ਸੇਵਕ ਹੈ ॥੨॥੭॥੧੬੩॥੨੩੨॥

## ੴ ਸਤਿਗੁਰ ਪ੍ਰਸਾਦਿ ॥ ਰਾਗੁ ਆਸਾ ਮਹਲਾ ੯ ॥

(**ਨਾਵਾਂ** ਬੋਲੋ)

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਮਹਾਰਾਜ ਜੀ ਬਾਬਾ ਬਕਾਲਾ ਵਿਖੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋਏ, ਉਸ ਵੇਲੇ ਸਤਿਗੁਰਾਂ ਨੇ ਨੌਂ ਸ਼ਬਦ ਗਉੜੀ ਰਾਗ ਵਿਚ ਉਚਾਰਨ ਕੀਤੇ ਸਨ, ਇਹ ਸ਼ਬਦ ਵੀ ਉਥੇ ਹੀ ਉਚਾਰਨ ਕੀਤਾ, ਇਕ ਜਗਿਆਸੂ ਸਿੱਖ ਨੇ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਦੁਖੀ ਹੋ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਉਸ ਨੂੰ ਉਪਦੇਸ਼ ਬਖ਼ਸ਼ਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ। ਆਸਾ ਰਾਗ ਵਿਚ ਨੌਂਵੇਂ ਪਾਤਸ਼ਾਹ ਜੀ ਉਚਾਰਦੇ ਹਨ। ਪਹਿਲਾਂ ਜਗਿਆਸੂ ਸਿੱਖ ਦੀ ਹਾਲਤ ਕਥਨ ਕਰਦੇ ਹਨ :

## ਬਿਰਥਾ ਕਹਉ; ਕਉਨ ਸਿਉ ਮਨ ਕੀ ॥

ਹੇ ਮਹਾਰਾਜ ! ਮੈਂ ਆਪਣੇ ਮਨ = ਹਿਰਦੇ ਕੀ = ਦੀ ਬਿਰਥਾ = ਪੀੜਾ ਭਾਵ ਮਨ ਦੀ ਹਾਲਤ ਕਉਨ = ਕਿਸ ਦੇ ਸਿਉ = ਸਾਥ ਕਹਉ = ਕਹਿਣਾ ਕਰਾਂ।

## ਲੋਭਿ ਗ੍ਰਸਿਓ; ਦਸ ਹੂ ਦਿਸ ਧਾਵਤ; ਆਸਾ ਲਾਗਿਓ ਧਨ ਕੀ ॥੧॥ਰਹਾਉ॥

ਹੇ ਮਹਾਰਾਜ ! ਮੇਰਾ ਮਨ ਲੋਭਿ = ਲਾਲਚ ਨੇ ਗ੍ਰਸਿਓ = ਪਕੜਿਆ ਹੋਇਆ ਹੈ, ਦਸ ਹੂ ਦਿਸ = ਦਸੇ ਹੀ ਦਿਸ਼ਾਵਾਂ ਵੱਲ ਪਦਾਰਥਾਂ ਦੀ ਪ੍ਰਾਪਤੀ ਲਈ ਧਾਵਤ = ਦੌੜਦਾ ਫਿਰਦਾ ਹੈ ਅਤੇ ਹਰ ਵਖਤ ਧਨ = ਦੌਲਤ ਕੀ = ਦੀ ਆਸਾ = ਇੱਛਾ ਵਿਚ ਲਾਗਿਓ = ਲੱਗਾ ਹੋਇਆ ਹੈ ॥੧॥ਰਹਾਉ॥

## ਸੁਖ ਕੈ ਹੇਤਿ ਬਹੁਤੁ ਦੁਖੁ ਪਾਵਤ; ਸੇਵ ਕਰਤ ਜਨ ਜਨ ਕੀ ॥

ਦੁਨਿਆਵੀ, ਵਿਸ਼ੇ ਸੁੱਖਾਂ ਦੀ ਪ੍ਰਾਪਤੀ ਕੈ = ਦੇ ਹੇਤਿ = ਵਾਸਤੇ ਬਹੁਤੁ = ਬੇਅੰਤ ਦੁਖੁ = ਕਸ਼ਟ ਪਾਵਤ = ਪਾਉਂਦਾ ਹੈ ਅਤੇ ਹਰੇਕ ਜਨ ਜਨ = ਜਣੇ ਜਣੇ ਕੀ = ਦੀ **ਵਾ:** ਜਨ = ਦਾਸਾਂ ਦੇ ਜਨ = ਦਾਸਾਂ ਦੀ ਸੇਵ = ਟਹਿਲ ਕਰਤ = ਕਰਦਾ ਫਿਰਦਾ ਹੈ।

## ਦੁਆਰਹਿ ਦੁਆਰਿ, ਸੁਆਨ ਜਿਉ ਡੋਲਤ; ਨਹ ਸੁਧ ਰਾਮ ਭਜਨ ਕੀ ॥੧॥

ਜਿਉ = ਜਿਸ ਪ੍ਰਕਾਰ ਸੁਆਨ = ਕੂਕਰ ਦੁਆਰਹਿ ਦੁਆਰਿ = ਬੂਹੇ ਬੂਹੇ 'ਤੇ ਡੋਲਤ = ਭਟਕਦਾ ਫਿਰਦਾ ਹੈ, ਇਉਂ ਮਨ ਪਦਾਰਥਾਂ ਦੀ ਪ੍ਰਾਪਤੀ ਲਈ ਦਰ ਦਰ 'ਤੇ ਭਟਕਦਾ ਫਿਰਦਾ ਹੈ। ਇਸ ਮਨ ਨੂੰ ਰਾਮ = ਪਰਮੇਸ਼ਰ ਦੇ ਭਜਨ = ਸਿਮਰਨ ਕੀ = ਦੀ ਉੱਕਾ ਹੀ ਸੁਧ = ਗਿਆਤ ਨਹ = ਨਹੀਂ ਹੈ ॥੧॥

## ਮਾਨਸ ਜਨਮ ਅਕਾਰਥ ਖੋਵਤ; ਲਾਜ ਨ ਲੋਕ ਹਸਨ ਕੀ ॥

ਇਸ ਪ੍ਰਕਾਰ ਮੈਂ ਮਾਨਸ ਜਨਮ = ਮਨੁੱਖਾ ਜਨਮ ਅਕਾਰਥ = ਵਿਅਰਥ ਹੀ ਖੋਵਤ = ਗੁਆ ਲਿਆ ਹੈ, ਲੋਕ = ਲੋਕਾਂ ਦੇ ਹਸਨ = ਹਾਸੀ ਕਰਨ ਕੀ = ਦੀ ਲਾਜ = ਸ਼ਰਮ ਵੀ ਨਹੀਂ ਆਉਂਦੀ ਭਾਵ ਕਿ ਸੰਤ, ਰਿਸ਼ੀ-ਮੁਨੀ, ਪਿੱਤਰ ਆਦਿ ਹੱਸਣਗੇ ਕਿ ਇਸ ਨੂੰ ਇਤਨਾ ਸੁੰਦਰ ਤੇ ਅਮੋਲਕ ਮਨੁੱਖਾ ਜਨਮ ਮਿਲਿਆ ਸੀ ਪਰੰਤੂ ਇਸ ਨੇ ਵਿਕਾਰਾਂ ਵਿਚ ਫਸ ਕੇ ਆਪਣੀ ਜ਼ਿੰਦਗੀ ਬਰਬਾਦ ਕਰ ਲਈ ਹੈ।

ਹੁਣ ਅੱਗੇ ਗੁਰੂ ਸਾਹਿਬ ਜੀ ਉੱਤਰ ਦਿੰਦੇ ਹਨ:

## ਨਾਨਕ ਹਰਿ ਜਸੁ ਕਿਉ ਨਹੀ ਗਾਵਤ;
## ਕੁਮਤਿ ਬਿਨਾਸੈ ਤਨ ਕੀ ॥੨॥੧॥੨੩੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਖਾ! ਜੇਕਰ ਤੂੰ ਦੁੱਖਾਂ ਤੋਂ ਛੁੱਟਣਾ ਚਾਹੁੰਦਾ ਹੈਂ ਤਾਂ ਫਿਰ ਹਰਿ = ਪਰਮੇਸ਼ਰ ਦੇ ਜਸੁ = ਕੀਰਤਨ ਨੂੰ ਕਿਉਂ ਨਹੀਂ ਗਾਵਤ = ਗਾਉਂਦਾ, ਜਿਸ ਕਰਕੇ ਤੇਰੇ ਤਨ = ਸਰੀਰ (ਸੂਖਮ ਮਨ) ਕੀ = ਦੀ ਕੁਮਤਿ = ਖੋਟੀ ਮੱਤ ਬਿਨਾਸੈ = ਨਾਸ਼ ਹੋ ਜਾਵੇਗੀ। ਇਉਂ ਹਰੀ ਦੇ ਗੁਣ ਗਾਵੇਂਗਾ, ਤਦ ਤੂੰ ਛੁਟਕਾਰਾ ਪਾ ਲਵੇਂਗਾ॥੨॥੧॥੨੩੩॥

***ਨੋਟ:*** ਇਥੋਂ ਤਕ ਕੁੱਲ ੨੩੩ ਸ਼ਬਦ ਹੋ ਚੁੱਕੇ ਹਨ, ਜਿਨ੍ਹਾਂ ਵਿਚ ਪਹਿਲੇ ਤੀਸਰੇ ਤੇ ਚੌਥੇ ਪਾਤਸ਼ਾਹ ਜੀ ਦੇ '੬੭' ਸ਼ਬਦ ਆਏ ਹਨ, ਪੰਜਵੇਂ ਪਾਤਸ਼ਾਹ ਜੀ ਦੇ '੧੬੩' ਸ਼ਬਦ ਆਏ ਹਨ ਤੇ ਇਕ ਸ਼ਬਦ ਨੌਵੇਂ ਪਾਤਸ਼ਾਹ ਜੀ ਦਾ ਹੈ, ਇਨ੍ਹਾਂ ਦੀ ਗਿਣਤੀ ੨੩੧ ਬਣਦੀ ਹੈ ਅਤੇ '੨' ਸ਼ਬਦ ਆਸਾ ਰਾਗ ਦੇ ਸ਼ੁਰੂ ਵਿਚ 'ਸੋ ਦਰ' ਤੇ 'ਸੋ ਪੁਰਖ' ਆਏ ਹਨ। ਇਉਂ ਇਥੇ ਸ਼ਬਦਾਂ ਦਾ ਕੁਲ ਜੋੜ ੨੩੩ ਹੋਇਆ ਹੈ।

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:** ਜਿਸ ਵੇਲੇ ਸਤਿਗੁਰੂ ਜੀ ਜੀਵਾਂ ਦੀ ਕਲਿਆਣ ਕਰਦੇ ਹੋਏ ਯੂ.ਪੀ. ਦੇ ਉਸ ਇਲਾਕੇ ਵਿਚ ਪਹੁੰਚੇ, ਜਿਸ ਨੂੰ ਅੱਜ-ਕੱਲ੍ਹ ਨਾਨਕਮਤਾ ਕਹਿੰਦੇ ਹਨ ਜਿਸ ਦਾ ਪਹਿਲਾ ਨਾਮ ਗੋਰਖਮਤਾ ਸੀ। ਜਦੋਂ ਗੁਰੂ ਜੀ ਨਾਲ ਉਥੇ ਸਿੱਧਾਂ ਨੇ ਚਰਚਾ ਕੀਤੀ ਤਾਂ ਸਤਿਗੁਰਾਂ ਨੇ ਗਉੜੀ ਰਾਗ ਦੀਆਂ ਅਸਟਪਦੀਆਂ ਉਚਾਰ ਕੇ ਇਨ੍ਹਾਂ ਨੂੰ ਨਿਰੁੱਤਰ ਕੀਤਾ ਤਦ ਉਥੋਂ ਦੇ ਲੋਕਾਂ ਨੇ ਇਸ ਥਾਂ ਦਾ ਨਾਮ ਨਾਨਕਮਤਾ ਰੱਖ ਦਿੱਤਾ। ਸਿੱਧਾਂ ਨੇ ਈਰਖਾ ਕਰ ਕੇ ਇਕ ਬੱਚੇ ਨੂੰ ਸ਼ਕਤੀ ਨਾਲ ਧਰਤੀ ਵਿਚ ਦੱਬ ਦਿੱਤਾ ਤੇ ਮਹਾਰਾਜ ਜੀ ਨੂੰ ਕਿਹਾ ਕਿ ਮਹਾਰਾਜ ਇਹ ਸਾਡੀ ਧਰਤੀ ਹੈ, ਭਾਵੇਂ ਬਲਾ ਕੇ ਦੇਖ ਲਉ, ਤਦ ਸਿੱਧਾਂ ਨੇ ਆਵਾਜ਼ ਦੇ ਕੇ ਕਿਹਾ ਕਿ ਹੇ ਧਰਤੀ ਤੂੰ ਕਿਸਦੀ ਹੈਂ ? ਤਾਂ ਦੱਬੇ ਹੋਏ ਉਸ ਬੱਚੇ ਨੇ ਦੋ ਵਾਰ ਕਿਹਾ ਕਿ ਮੈਂ ਸਿੱਧਾਂ ਦੀ ਹਾਂ। ਤਾਂ ਮਹਾਰਾਜ ਜੀ ਨੇ ਕਿਹਾ ਕਿ ਅਜੇ ਵੀ ਬੋਲਣ ਜੋਗਾ ਹੈਂ, ਤਾਂ ਉਹ ਲੜਕਾ ਮਰ ਗਿਆ, ਉਸ ਮਰੇ ਹੋਏ ਲੜਕੇ ਨੂੰ ਬਾਹਰ ਕੱਢਿਆ ਤੇ ਸਿੱਧਾਂ ਨੇ ਬਹੁਤ ਪਛਤਾਵਾ ਕੀਤਾ। ਤਦ ਸਤਿਗੁਰਾਂ ਨੇ ਖੜਾਂਵ ਲਾ ਕੇ ਉਸ ਨੂੰ ਜ਼ਿੰਦਾ ਕੀਤਾ ਅਤੇ ਧਰਤੀ ਵਿੱਚੋਂ ਪ੍ਰਤੱਖ ਆਵਾਜ਼ ਆਈ "ਨਾਨਕ ਮਤਾ" ॥ "ਨਾਨਕ ਮਤਾ" ॥ "ਨਾਨਕ ਮਤਾ" ਇਸ ਕਰਕੇ ਉਸਦਾ ਨਾਮ "ਨਾਨਕ ਮਤਾ" ਪੈ ਗਿਆ। ਸਿੱਧ ਸ਼ਰਮਸਾਰ ਹੋਏ। ਤਦ ਉਨ੍ਹਾਂ ਸਿੱਧਾਂ ਨੇ ਭਰਥਰੀ ਨੂੰ ਆਗੂ ਬਣਾ ਕੇ ਸਤਿਗੁਰਾਂ ਨਾਲ ਚਰਚਾ ਕਰਨ ਲਈ ਕਿਹਾ। ਤਦ ਭਰਥਰੀ ਨੇ ਜੋ ਪ੍ਰਸ਼ਨ ਕੀਤੇ, ਉਨ੍ਹਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਆਸਾ ਰਾਗ ਵਿਚ ਦੋ ਅਸਟਪਦੀਆਂ ਉਚਾਰਨ ਕਰਦੇ ਹਨ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਭਰਥਰੀ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਆਪ ਜੀ ਦੇ ਹਿਰਦੇ ਦਾ ਗਿਆਨ ਕੀ ਹੈ?*
***ਉੱਤਰ :*** ਗੁਰੂ ਜੀ ਕਹਿੰਦੇ ਹਨ :

**ਐਸਾ ਗਿਆਨੁ ਸੁਨਹੁ ਅਭ ਮੋਰੇ ॥ ਭਰਪੁਰਿ ਧਾਰਿ ਰਹਿਆ ਸਭ ਠਉਰੇ ॥੧॥ਰਹਾਉ॥**

ਹੇ ਭਰਥਰੀ! ਮੋਰੇ = ਸਾਡੇ ਅਭ = ਹਿਰਦੇ ਵਿਚ ਐਸਾ = ਅਜਿਹਾ ਗਿਆਨ ਹੈ, ਤੂੰ ਸੁਨਹੁ = ਸੁਣਨਾ ਕਰ। ਸਾਡਾ ਪਰਮੇਸ਼ਰ ਸਭ = ਸਾਰੀਆਂ ਠਉਰੇ = ਥਾਵਾਂ 'ਤੇ ਭਰਪੁਰਿ = ਲਬਾ-ਲਬ ਭਰਿਆ ਹੋਇਆ ਸਭ ਨੂੰ ਆਪਦੇ ਆਸਰੇ ਧਾਰਿ = ਧਾਰਨ ਕਰ ਰਹਿਆ = ਰਿਹਾ ਹੈ।

***ਪ੍ਰਸ਼ਨ :*** *ਹੇ ਮਹਾਰਾਜ! ਅਸੀਂ ਸਿੱਧ ਜੋਗੀ ਤਾਂ ਪਹਾੜਾਂ ਆਦਿ ਨੂੰ ਲੰਘ ਕੇ ਮਾਨ ਸਰੋਵਰ ਵਿਚ ਇਸ਼ਨਾਨ ਕਰਦੇ ਹਾਂ। ਤੁਸੀਂ ਕਿਹੜਾ ਇਸ਼ਨਾਨ ਕਰਦੇ ਹੋ?*
***ਉੱਤਰ :*** ਤਾਂ ਕਹਿੰਦੇ ਹਨ :

## ਉਤਰਿ ਅਵਘਟਿ; ਸਰਵਰਿ ਨ੍ਾਵੈ ॥ ਬਕੈ ਨ ਬੋਲੈ; ਹਰਿ ਗੁਣ ਗਾਵੈ ॥

ਹੇ ਭਰਥਰੀ! ਜੋ ਤੁਸੀਂ ਸਿੱਧ ਲੋਕ ਅਵਘਟਿ = ਔਖੀਆਂ ਘਾਟੀਆਂ ਉਤਰਿ = ਲੰਘ ਕੇ ਮਾਨ ਸਰਵਰਿ = ਸਰੋਵਰ ਵਿਚ ਨ੍ਾਵੈ = ਨਹਾਉਣ ਲਈ ਜਾਂਦੇ ਹੋ। ਉਥੇ ਜਾ ਕੇ ਤੁਸੀਂ ਬਕੈ = ਬਕਬਾਦ ਨਹੀਂ ਬੋਲੈ = ਬੋਲਦੇ ਕਿਉਂਕਿ ਬੋਲਣ ਕਰਕੇ ਪਹਾੜੀਆਂ ਦੀ ਬਰਫ਼ ਡਿੱਗਣ ਦਾ ਡਰ ਰਹਿੰਦਾ ਹੈ, ਇਸ ਕਰਕੇ ਹਰਿ = ਪਰਮੇਸ਼ਰ ਦੇ ਗੁਣਾਂ ਤਾਈਂ ਹੀ ਗਾਵੈ = ਗਾਉਣਾ ਕਰੇ, ਇਹ ਵੀ ਹੀ ਸਾਰੇ ਇਸ਼ਨਾਨ ਹਨ।

**ਅਥਵਾ** ਜੋ ਸਕਾਮੀ ਪੁਰਸ਼ ਜਮ ਮਾਰਗ ਦੀਆਂ ਔਖੀਆਂ ਘਾਟੀਆਂ ਲੰਘ ਕੇ ਸਵਰਗ ਰੂਪੀ ਸਰੋਵਰ ਵਿਚ ਇਸ਼ਨਾਨ ਕਰਦੇ ਹਨ, ਉਥੇ ਜੋ ਵਿਸ਼ੇ ਪ੍ਰਾਪਤ ਹੋਏ ਹਨ, ਉਨ੍ਹਾਂ ਦੇ ਵਖਿਆਨ ਹੀ ਨਾ ਬੋਲਦਾ ਰਹੇ, ਸਗੋਂ ਹਰੀ ਦੇ ਗੁਣ ਗਾਏ ਤਾਂ ਨਿਹਾਲ ਹੋਵੇਗਾ।

**ਅਥਵਾ** ਆਸਾ ਤ੍ਰਿਸ਼ਨਾ ਆਦਿ ਦੀਆਂ ਔਖੀਆਂ ਘਾਟੀਆਂ ਲੰਘ ਕੇ ਸਤਿਸੰਗਤ ਰੂਪੀ ਮਾਨ ਸਰੋਵਰ ਵਿਚ ਸ੍ਰਵਨ, ਮੰਨਣ, ਨਿਧਿਆਸਣ ਰੂਪੀ ਇਸ਼ਨਾਨ ਕਰੇ। ਸਤਿਸੰਗਤ ਵਿਚ ਬਕੜਬਾਦ ਹੀ ਨਾ ਬੋਲੀ ਜਾਵੇ, ਸਗੋਂ ਪ੍ਰੇਮ ਵਿਚ ਭਿੱਜ ਕੇ ਹਰੀ ਦੇ ਗੁਣ ਗਾਉਣਾ ਕਰੇ।

**ਅਥਵਾ** ਪੰਜਾਂ ਕੋਸ਼ਾਂ ਰੂਪੀ ਔਖੀਆਂ ਘਾਟੀਆਂ ਨੂੰ ਲੰਘ ਕੇ ਆਤਮਾਨੰਦ ਰੂਪੀ ਸਰੋਵਰ ਵਿਚ ਨਹਾਉਣਾ ਕਰੇ **ਵਾ:** ਪ੍ਰਮਾਨ ਵਿਪਰਜੇ, ਸਿੰਮ੍ਰਤੀ ਨਿੰਦ੍ਰਾ, ਵਿਕਲਪ ਬ੍ਰਿਤੀਆਂ ਰੂਪੀ ਔਖੀਆਂ ਘਾਟੀਆਂ ਨੂੰ ਲੰਘ ਕੇ ਜਾਂ ਪੰਜ ਕਾਮਾਦਿਕ ਔਖੀਆਂ ਘਾਟੀਆਂ ਤੋਂ ਲੰਘ ਕੇ ਨਿਰਵਕਾਰ ਹੋ ਕੇ ਅੰਤਰਮੁਖ ਬਿਰਤੀ ਰੂਪੀ ਸਰੋਵਰ ਵਿਚ ਇਸ਼ਨਾਨ ਕਰੇ ਅਤੇ ਬਕਤਾ ਹੋ ਕੇ ਛੇ ਸ਼ਾਸਤ੍ਰਾਂ ਦਾ ਗਿਆਨ ਹੀ ਕਥਨ ਨਾ ਕਰੀ ਜਾਵੇ, ਨਾਲ ਕਮਾਈ ਵੀ ਕਰੇ ਅਤੇ ਹਰੀ ਦੇ ਗੁਣ ਵੀ ਗਾਉਣਾ ਕਰੇ **ਅਥਵਾ** ਪੰਜੇ ਗਿਆਨ ਇੰਦ੍ਰੀਆਂ ਤੋਂ ਲੰਘ ਕੇ ਆਤਮ ਵਿਸ਼ੈਣੀ ਬੁੱਧ ਵਿਚ ਇਸ਼ਨਾਨ ਕਰੇ **ਵਾ:** ਸੰਸਾਰਾਕਾਰ ਬਿਰਤੀ ਤੋਂ ਲੱਘ ਕੇ ਬ੍ਰਹਮਾਕਾਰ ਬਿਰਤੀ ਕਰਨ ਰੂਪ ਇਸ਼ਨਾਨ ਕਰੇ **ਵਾ:** ਸੰਸਾਰ ਰੂਪੀ ਸਰੋਵਰ ਵਿਚ ਨਾਮ ਤੇ ਰੂਪ ਘਾਟੀਆਂ ਨੂੰ ਲੰਘ ਕੇ ਸੱਤ ਚਿੱਤ ਨਾਮੀ ਵਿਚ ਮਿਲਣ ਰੂਪ ਇਸ਼ਨਾਨ ਕਰੇ **ਵਾ:** ਦ੍ਵੈਤ, ਰਾਗ ਦ੍ਵੈਖ ਦੀਆਂ ਔਖੀਆਂ ਘਾਟੀਆਂ ਨੂੰ ਲੰਘ ਕੇ ਬ੍ਰਹਮ ਰੂਪੀ ਸਰੋਵਰ ਵਿਚ ਇਸ਼ਨਾਨ ਕਰੇ **ਵਾ:** ਦੇਹ ਅਧਿਆਸ ਰੂਪੀ ਔਖੀਆਂ ਘਾਟੀਆਂ ਤੋਂ ਉਤਰ ਕੇ ਨਿਮਰਤਾ ਰੂਪੀ ਸਰੋਵਰ ਵਿਚ ਇਸ਼ਨਾਨ ਕਰੇ ਅਤੇ ਬਕਤਾ ਹੋ ਕੇ ਵਾਕ ਹੀ ਨਾ ਉਚਾਰਦਾ ਰਹੇ ਜਾਂ ਬਕੈ = ਬਗਲੇ ਦੀ ਨਿਆਈਂ ਪਾਖੰਡ ਕਰਕੇ ਬੋਲੀ ਹੀ ਨਾ ਜਾਵੇ, ਸਗੋਂ ਹਰੀ ਦੇ ਗੁਣਾਂ ਨੂੰ ਗਾਉਣਾ ਕਰੇ।

## ਜਲੁ ਆਕਾਸੀ; ਸੁੰਨਿ ਸਮਾਵੈ ॥

ਜੋ ਜਲੁ = ਪਾਣੀ ਅਤੇ ਆਕਾਸੀ = ਆਕਾਸ਼ ਆਦਿ ਘਟਿ ਘਟਿ ਵਿਚ ਸੁੰਨਿ = ਅਫੁਰ ਰੂਪ ਪਰਮਾਤਮਾ

ਵਿਆਪਕ ਹੈ, ਉਸ ਦੇ ਵਿਚ ਸਮਾਵੈ = ਸਮਾਉਣਾ ਕਰੇ **ਅਥਵਾ** ਜਲ ਵਿੱਚੋਂ ਨਿਰਮਲਤਾ, ਸ਼ਾਂਤੀ ਆਦਿ ਗੁਣ ਧਾਰਨ ਕਰਕੇ ਆਕਾਸ਼ ਦੀ ਨਿਆਈਂ ਦਸਵੇਂ ਦੁਆਰ ਵਿਚ ਸੁੰਨਿ = ਅਫੁਰ ਭਾਵ ਫੁਰਨਿਆਂ ਤੋਂ ਰਹਿਤ ਹੋ ਕੇ ਸਮਾਉਣਾ ਕਰੇ **ਅਥਵਾ** ਆਕਾਸੀ = ਆਕਾਸ਼ ਵਿਚ ਰਹਿਣ ਵਾਲਾ ਭਾਵ ਸੂਰਜ ਅਰਥਾਤ ਜਿਵੇਂ ਸੂਰਜ ਦਾ ਪ੍ਰਤੀਬਿੰਬ ਘੜੇ ਦੇ ਪਾਣੀ ਵਿਚ ਪੈਂਦਾ ਹੈ ਤਦ ਘੜਾ ਭੰਨਣ ਤੋਂ ਉਹ ਪ੍ਰਤੀਬਿੰਬ ਸੂਰਜ ਵਿਚ ਹੀ ਮਿਲ ਜਾਂਦਾ ਹੈ। ਏਸੇ ਪ੍ਰਕਾਰ ਚਿਦਾਕਾਸ਼ ਬ੍ਰਹਮ ਦਾ ਪ੍ਰਤੀਬਿੰਬ ਅੰਤਸ਼ਕਰਣ (ਮਨ ਬੁੱਧ, ਚਿੱਤ, ਹੰਕਾਰ) ਰੂਪੀ ਘੜੇ ਵਿਚ ਪੈ ਰਿਹਾ ਹੈ, ਜਿਸ ਨੂੰ ਜੀਵ ਕਹਿੰਦੇ ਹਨ, ਗੁਰਾਂ ਕੋਲੋਂ ਬਖ਼ਸ਼ੇ ਹੋਏ ਗਿਆਨ ਰੂਪੀ ਡੰਡੇ ਨਾਲ ਅੰਤਸ਼ਕਰਣ ਰੂਪੀ ਘੜੇ ਨੂੰ ਭੰਨ ਕੇ ਕਾਮਨਾ ਸਹਿਤ ਕਰਮ ਰੂਪ ਪਾਣੀ ਨੂੰ ਡੋਲ੍ਹ ਕੇ, ਇਉਂ ਉਸ ਅਫੁਰ ਰੂਪੀ ਬ੍ਰਹਮ ਵਿਚ ਸਮਾਉਣਾ ਕਰੇ।

## ਰਸੁ ਸਤੁ ਝੋਲਿ; ਮਹਾ ਰਸੁ ਪਾਵੈ ॥੧॥

ਹੇ ਭਰਥਰੀ ! ਤੁਸੀਂ ਸਿੱਧ ਲੋਕ ਸਤੁ = ਸੱਤਾਂ ਸਮੁੰਦਰਾਂ ਦੇ ਰਸੁ = ਪਾਣੀ ਨੂੰ ਝੋਲਿ = ਹਟਾ ਕੇ ਮਾਨ ਸਰੋਵਰ ਵਿੱਚੋਂ ਮਹਾ ਰਸੁ = ਵੱਡੇ ਰਸ ਨੂੰ ਪਾਵੈ = ਪਾਉਂਦੇ ਹੋ ਭਾਵ ਪੀਣਾ ਕਰਦੇ ਹੋ **ਅਥਵਾ** ਪੰਜ ਗਿਆਨ ਇੰਦ੍ਰੇ, ਮਨ ਤੇ ਬੁੱਧ ਰੂਪ ਸੱਤਾਂ ਰਸਾਂ ਦੇ ਵਿਸ਼ਿਆਂ ਰੂਪੀ ਬੂਰ ਨੂੰ ਹਟਾ ਕੇ ਪਰਮੇਸ਼ਰ ਦੇ ਵੱਡੇ ਨਾਮ ਰਸ ਨੂੰ ਪ੍ਰਾਪਤ ਕਰੇ **ਅਥਵਾ** ਸਤੁ = ਸਤਯ ਸਰੂਪ ਨੂੰ ਰਸੁ = ਪ੍ਰੇਮ ਨਾਲ ਝੋਲਿ = ਵਿਚਾਰ ਕੇ ਮਹਾ = ਵੱਡੇ ਬ੍ਰਹਮਾਨੰਦ ਰੂਪੀ ਰਸ ਨੂੰ ਪ੍ਰਾਪਤ ਕਰੇ **ਅਥਵਾ** ਪੰਜੇ ਵਿਸ਼ੇ ਤੇ ਆਸਾ ਤ੍ਰਿਸ਼ਨਾ ਰੂਪੀ ਸੱਤ ਰਸਾਂ ਨੂੰ ਹਟਾ ਕੇ ਜਾਂ ਪੰਜਾਂ ਤੱਤਾਂ ਦੀ ਧਾਰਨਾ ਗਿਆਨ ਤੇ ਅਗਿਆਨ ਨੂੰ ਵਿਚਾਰ ਕੇ **ਵਾ:** ਚਾਰੇ ਅੰਤਸ਼ਕਰਣ ਤੇ ਤਿੰਨ ਗੁਣਾਂ ਤੋਂ ਲੰਘਾ ਕੇ ਵਿਸ਼ੇਨੰਦ ਰੂਪੀ ਬੂਰ ਹਟਾ ਕੇ ਆਤਮਾਨੰਦ ਦੇ ਤਾਈਂ ਪ੍ਰਾਪਤ ਕਰੇ **ਅਥਵਾ** ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ ਨਿਧਿਆਸਣ, ਜਾਂ ਸੱਤ ਭੂਮਿਕਾਂ ਨੂੰ ਰਸੁ = ਪ੍ਰੇਮ ਨਾਲ ਵਿਚਾਰ ਕੇ ਮਹਾ ਰਸੁ = ਬ੍ਰਹਮਾਨੰਦ ਨੂੰ ਪ੍ਰਾਪਤ ਕਰੇ **ਅਥਵਾ** ਸਤ, ਸੰਤੋਖ, ਦਇਆ, ਧਰਮ, ਵਿਚਾਰ ਅਤੇ ਪ੍ਰੋਖ ਤੇ ਅਪ੍ਰੋਖ ਗਿਆਨ ਰੂਪੀ ਸੱਤ ਰਸਾਂ ਨੂੰ ਵਿਚਾਰ ਕੇ ਆਤਮਾਨੰਦ ਦੇ ਤਾਈਂ ਪ੍ਰਾਪਤ ਕਰੇ॥੧॥

## ਐਸਾ ਗਿਆਨੁ ਸੁਨਹੁ; ਅਭ ਮੋਰੇ ॥
## ਭਰਿਪੁਰਿ ਧਾਰਿ ਰਹਿਆ; ਸਭ ਠਉਰੇ ॥੧॥ਰਹਾਉ॥

ਹੇ ਭਰਥਰੀ ! ਐਸਾ = ਅਜਿਹਾ ਮੋਰੇ = ਸਾਡੇ ਅਭ = ਹਿਰਦੇ ਦਾ ਗਿਆਨ ਹੈ, ਤੂੰ ਸੁਨਹੁ = ਸੁਣਨਾ ਕਰ। ਭਰਥਰੀ ਨੇ ਬੇਨਤੀ ਕੀਤੀ ਕਿ ਮਹਾਰਾਜ ਫਿਰ ਮੈਂ ਕਿਸ ਵਸਤੂ ਨੂੰ ਧਾਰਨ ਕਰਾਂ ? ਤਾਂ ਕਹਿੰਦੇ ਹਨ ਕਿ ਜੋ ਪਰਮੇਸ਼ਰ ਸਭ = ਸਾਰੀਆਂ ਠਉਰੇ = ਥਾਵਾਂ ਵਿਚ ਭਰਿਪੁਰਿ = ਵਿਆਪਕ ਹੋ ਰਿਹਾ ਹੈ, ਉਸ ਨੂੰ ਆਪਣੇ ਹਿਰਦੇ ਵਿਚ ਧਾਰਿ = ਧਾਰਨ ਕਰ ॥੧॥ਰਹਾਉ॥

***ਪ੍ਰਸ਼ਨ :*** *ਪਰੰਤੂ ਮਹਾਰਾਜ ! ਅਸੀਂ ਜੋਗੀ ਤਾਂ ਵਰਤ ਨੇਮ ਆਦਿ ਰੱਖਦੇ ਹਾਂ, ਤਦ ਅਸੀਂ ਦੁਖੀ ਨਹੀਂ ਹੁੰਦੇ, ਆਪ ਕਿਹੜਾ ਵਰਤ ਨੇਮ ਰੱਖਦੇ ਹੋ ?*

***ਉੱਤਰ :*** ਤਾਂ ਕਹਿੰਦੇ ਹਨ :

## ਸਚੁ ਬ੍ਰਤੁ ਨੇਮੁ; ਨ ਕਾਲੁ ਸੰਤਾਵੈ ॥ ਸਤਿਗੁਰ ਸਬਦਿ; ਕਰੋਧੁ ਜਲਾਵੈ ॥

ਹੇ ਭਰਥਰੀ ! ਅਸੀਂ ਤਾਂ ਸੱਚ ਬੋਲਣ ਨੂੰ ਹੀ ਬ੍ਰਤ ਨੇਮ ਆਦਿ ਸਾਧਨ ਮੰਨਿਆ ਹੋਇਆ ਹੈ, ਜੋ ਵੀ ਸੱਚ ਬੋਲਣ ਰੂਪ ਬ੍ਰਤ ਨੇਮ ਆਦਿ ਰੱਖਦੇ ਹਨ, ਉਨ੍ਹਾਂ ਨੂੰ ਫਿਰ ਕਾਲ ਨਹੀਂ ਸੰਤਾਵੈ = ਸਤਾਉਂਦਾ। ਫਿਰ ਬਹੁਤੇ ਜੋਗੀ ਯਮਨੇਮ ਆਦਿ ਸਾਧਨ ਕਰ ਕੇ ਹੰਕਾਰ ਦੇ ਸਹਿਤ ਹੋ ਜਾਂਦੇ ਹਨ ਤੇ ਜਿਹੜਾ ਆਗਿਆ ਨਾ ਮੰਨੇ, ਉਸ ਨੂੰ ਕ੍ਰੋਧ ਕਰਕੇ ਸਰਾਪ ਦੇ ਦਿੰਦੇ ਹਨ। ਉਸ ਕਰੋਧੁ = ਗ਼ੁੱਸੇ ਨੂੰ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਜਲਾਵੈ = ਸਾੜਨਾ ਕਰੇ।

**ਗਗਨਿ ਨਿਵਾਸਿ; ਸਮਾਧਿ ਲਗਾਵੈ ॥**
**ਪਾਰਸੁ ਪਰਸਿ; ਪਰਮ ਪਦੁ ਪਾਵੈ ॥੨॥**

ਜਿਸ ਪਰਮੇਸ਼ਰ ਦਾ ਗਗਨਿ = ਆਕਾਸ਼ ਆਦਿ ਤੱਤਾਂ ਵਿਚ ਨਿਵਾਸਿ = ਵਾਸਾ ਹੈ **ਵਾ:** ਗਗਨਿ = ਦਸਵੇਂ ਦੁਆਰ ਜਾਂ ਹਿਰਦੇ ਵਿਚ ਜਿਸ ਚਿਦਾਕਾਸ਼ ਰੂਪ ਪ੍ਰਭੂ ਦਾ ਵਾਸਾ ਹੈ, ਉਸ ਦੇ ਸਰੂਪ ਵਿਚ ਬਿਰਤੀ ਨੂੰ ਜੋੜਨ ਰੂਪ ਸਮਾਧਿ = ਸਮਾਧੀ ਲਗਾਵੈ = ਲਾਉਣਾ ਕਰੇ **ਅਥਵਾ** ਗਗਨ = ਚਿਦਾਕਾਸ਼ ਰੂਪ ਪ੍ਰਭੂ ਵਿਚ (ਨਿ + ਵਾਸਿ) ਵਾਸਿ = ਵਾਸ਼ਨਾ ਤੋਂ ਰਹਿਤ ਹੋ ਕੇ ਸਮਾਧੀ ਲਾਵੇ, ਤਦ ਚਿਦਾਕਾਸ਼ ਵਿਚ ਵੱਸਣਾ ਪਾਈਦਾ ਹੈ। ਅਰ ਪਾਰਸ ਰੂਪ ਗੁਰੂ ਸਾਹਿਬ ਜੀ ਦੇ ਪਰਸ = ਸਪਰਸ਼ ਭਾਵ ਮਿਲਣ ਕਰਕੇ ਪਰਮ ਪਦੁ = ਵੱਡੀ ਪਦਵੀ ਕੈਵਲ ਮੋਖ ਪਾਵੈ = ਪ੍ਰਾਪਤ ਕਰ ਲਈਦੀ ਹੈ ॥੨॥

**ਸਚੁ ਮਨ ਕਾਰਣਿ; ਤਤੁ ਬਿਲੋਵੈ ॥ ਸੁਭਰ ਸਰਵਰਿ; ਮੈਲੁਨ ਧੋਵੈ ॥**

(**ਮੈਲੁ ਨ** ਬੋਲੋ)

ਸਚੁ = ਸੱਤਯ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਕਾਰਣਿ = ਵਾਸਤੇ ਮਨ = ਹਿਰਦੇ ਵਿਚ ਤਤੁ = ਅਸਲ ਵਸਤੂ ਤੇ ਮਿਥਿਆ ਦਾ ਵਿਵੇਚਨ ਰੂਪ ਬਿਲੋਵੈ = ਰਿੜਕਣਾ ਕਰੇ **ਅਥਵਾ** ਸੱਚੇ ਪ੍ਰਭੂ ਦੇ ਮੰਨਣ ਕਰਨ ਵਾਸਤੇ ਕਿ ਉਹ ਅੰਦਰੋਂ ਹੀ ਪ੍ਰਾਪਤ ਹੋ ਜਾਵੇ ਤਾਂ ਨਿਸ਼ਕਾਮ ਕਰਮਾਂ ਰੂਪੀ ਦੁੱਧ ਨੂੰ ਬਿਬੇਕ ਰੂਪ ਮਧਾਣੀ ਪਾ ਕੇ ਰਿੜਕਣਾ ਕਰੇ ਤਦ ਆਤਮਾਨੰਦ ਰੂਪੀ ਤਤੁ = ਮੱਖਣ ਨੂੰ ਬਿਲੋਵੈ = ਦੇਖ ਲਵੋਂਗੇ। ਨਾਮ ਰੂਪੀ ਜਲ ਨਾਲ ਸੁਭਰ = ਲਬਾ-ਲਬ ਭਰੇ ਹੋਏ ਸਾਧਸੰਗਤ ਰੂਪੀ ਸਰਵਰਿ = ਸਰੋਵਰ ਵਿਚ ਰਾਗ ਦ੍ਵੈਖ ਆਦਿ ਦੀਆਂ ਮੈਲੁਨ = ਮੈਲਾਂ ਨੂੰ ਧੋਵੈ = ਧੋਣਾ ਕਰੇ। [**ਨੋਟ**: ਮੁਖ ਪਾਠ 'ਮੈਲੁਨ' ਇਕੱਠਾ ਹੈ, ਕਈ ਦਾਨੇ 'ਮੈਲੁ ਨ' ਅਲੱਗ ਅਲੱਗ ਪਾਠ ਕਰਦੇ ਹਨ, ਉਸ ਦਾ ਅਰਥ ਇਸ ਪ੍ਰਕਾਰ ਕਰਨਾ] ਜੋ ਅੰਤਸ਼ਕਰਣ ਰੂਪੀ ਸਰੋਵਰ ਆਤਮਾਨੰਦ ਰੂਪੀ ਜਲ ਨਾਲ ਲਬਾ-ਲਬ ਭਰਿਆ ਹੋਇਆ ਹੈ, ਉਸ ਵਿਚ ਇਸ਼ਨਾਨ ਕਰ ਕੇ ਆਪਣੀ ਮੈਲ ਕਿਉਂ ਨ = ਨਹੀਂ ਧੋਂਦਾ।

**ਜੈ ਸਿਉ ਰਾਤਾ; ਤੈਸੋ ਹੋਵੈ ॥ ਆਪੇ ਕਰਤਾ; ਕਰੇ ਸੁ ਹੋਵੈ ॥੩॥**

ਫਿਰ ਜੈ = ਜਿਸ ਸਰੂਪ ਦੇ ਸਿਉ = ਸਾਥ ਜੀਵ ਰਾਤਾ = ਰੰਗਿਆ ਹੋਵੇ, ਤੈਸੋ = ਉਹੋ ਜਿਹਾ ਹੀ ਹੋਵੈ = ਹੋ ਜਾਂਦਾ ਹੈ ਅਰਥਾਤ ਜੇਕਰ ਸਰਗੁਣ ਸਰੂਪ ਕਰਕੇ ਸਮਝੇ ਤਾਂ ਸਰਗੁਣ ਦਾ ਸਰੂਪ ਹੀ ਹੋ ਜਾਂਦਾ ਹੈ ਅਤੇ ਜੇਕਰ ਨਿਰਗੁਣ ਸਰੂਪ ਕਰਕੇ ਸਮਝੇ ਭਾਵ ਜਪੇ ਤਾਂ ਨਿਰਗੁਣ ਸਰੂਪ ਹੀ ਹੋ ਜਾਂਦਾ ਹੈ। ਜਿਸ ਤਰ੍ਹਾਂ ਦੀ ਇੱਛਾ ਕਰਕੇ ਸੇਵਨ ਕਰੇ, ਵੈਸਾ ਸਰੂਪ ਹੀ ਹੋ ਜਾਂਦਾ ਹੈ **ਵਾ:** ਜੇ ਸਤ-ਚਿੱਤ-ਅਨੰਦ ਦਾ ਬੋਧ ਹੋ ਗਿਆ ਤਾਂ ਵੈਸਾ ਹੀ ਸਤ-ਚਿੱਤ-ਅਨੰਦ ਰੂਪ ਦਾ ਫਲ ਪ੍ਰਾਪਤ ਹੋਵੇਗਾ। ਹੇ ਜੋਗੀ! ਇਹ ਨਿਸਚੇ ਕਰ ਕਿ ਉਹ ਕਰਤਾ ਪੁਰਖ ਪਰਮੇਸ਼ਰ ਆਪੇ = ਆਪ ਹੀ ਜੋ ਕੁਝ ਕਰੇ = ਕਰਦਾ ਹੈ, ਸੁ = ਉਹੋ ਹੀ ਤਿੰਨਾਂ ਕਾਲਾਂ ਵਿਚ ਹੋਵੈ = ਹੁੰਦਾ ਹੈ ॥੩॥

***ਪ੍ਰਸ਼ਨ :*** *ਹੇ ਮਹਾਰਾਜ! ਸਾਡੇ ਜੋਗ ਮਤ ਵਿਚ ਅਸੀਂ ਸੂਰਜ ਦੀ ਸੱਜੀ ਸੁਰ ਪਿੰਗਲਾ ਦੁਆਰਾ ਪ੍ਰਾਣ ਚੜ੍ਹਾਉਂਦੇ ਹਾਂ, ਜੇਕਰ ਅੰਦਰ ਗਰਮੀ ਵੱਧ ਜਾਵੇ ਤਾਂ ਫਿਰ ਚੰਦ੍ਰਮਾ ਦੀ ਖੱਬੀ ਸੁਰ ਦੁਆਰਾ ਠੰਢ ਪ੍ਰਾਪਤ ਕਰਦੇ ਹਾਂ, ਆਪ ਜੀ ਦੇ ਸਹਜ ਯੋਗ ਵਿਚ ਠੰਢੀ ਸੁਰ ਕਿਹੜੀ ਹੈ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

**ਗੁਰ ਹਿਵ ਸੀਤਲੁ; ਅਗਨਿ ਬੁਝਾਵੈ ॥ ਸੇਵਾ ਸੁਰਤਿ; ਬਿਭੂਤ ਚੜਾਵੈ ॥**

ਹੇ ਜੋਗੀ! ਗੁਰ = ਚੇਤਨ ਸਰੂਪ ਗੁਰੂ ਸਾਹਿਬ ਜੀ ਹਿਵ = ਬਰਫ਼ ਦੀ ਨਿਆਈਂ ਸੀਤਲੁ = ਠੰਢੇ ਹਨ ਜੋ ਤਮੋਗੁਣ, ਅਗਿਆਨ ਰੂਪੀ ਸੂਰਜ ਦੀ ਤ੍ਰਿਸ਼ਨਾ ਰੂਪੀ ਅਗਨਿ = ਅਗਨੀ ਨੂੰ ਬੁਝਾਵੈ = ਬੁਝਾ ਕੇ ਸ਼ਾਂਤੀ

ਬਖ਼ਸ਼ ਦਿੰਦੇ ਹਨ। ਜੋ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਨਾਲ ਸੇਵਾ = ਟਹਿਲ ਕਰਨੀ ਹੈ, ਇਹੋ ਹੀ ਬਿਭੂਤ = ਸੁਆਹ ਚੜਾਵੈ = ਚੜ੍ਹਾਉਣੀ ਕਰੇ **ਵਾ:** ਜੋ ਪਰਮੇਸ਼ਰ ਦੀ ਸੇਵਾ ਦੀ ਸੁਰਤਿ = ਗਿਆਤ ਆਉਣੀ ਹੈ, ਇਸ ਬਿਭੂਤੀ ਨੂੰ ਚਾੜ੍ਹਨਾ ਕਰੇ।

***ਪ੍ਰਸ਼ਨ :*** *ਹੇ ਮਹਾਰਾਜ ! ਸਾਡੇ ਬਾਰ੍ਹਾਂ ਭੇਖ ਹਨ ਅਤੇ ਜਦੋਂ ਸਾਡਾ ਭੰਡਾਰਾ ਤਿਆਰ ਹੁੰਦਾ ਹੈ, ਅਸੀਂ ਨਾਦ ਵਜਾਉਂਦੇ ਹਾਂ, ਤੁਹਾਡਾ ਭੇਖ ਕੀ ਹੈ ? ਤੁਹਾਡੇ ਮਤ ਵਿਚ ਨਾਦ ਕੀ ਹੈ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

**ਦਰਸਨੁ ਆਪਿ; ਸਹਜ ਘਰਿ ਆਵੈ ॥ ਨਿਰਮਲ ਬਾਣੀ; ਨਾਦੁ ਵਜਾਵੈ ॥੪॥**

ਹੇ ਭਰਥਰੀ ! ਸਾਡੇ ਮਤ ਅਨੁਸਾਰ ਜੋ ਸਹਜ = ਸ਼ਾਂਤੀ ਨਾਲ ਆਪਿ = ਆਪਣੇ ਘਰ ਵਿਚ ਭਾਵ ਅੰਤਰਮੁਖ ਬਿਰਤੀ ਵਿਚ ਆਵੈ = ਆਉਣਾ ਹੈ, ਇਹੋ ਹੀ ਸਾਡਾ ਦਰਸਨੁ = ਭੇਖ, ਮੱਤ ਹੈ **ਵਾ:** ਜੋ ਬਿਰਤੀ ਨੂੰ ਸਹਿਜ ਸਰੂਪ ਵਿਚ ਲਿਆ ਕੇ ਆਪਣਾ ਸਰੂਪ ਦੇਖਣਾ ਹੈ, ਇਹੋ ਹੀ ਦਰਸ਼ਨ ਕਰਨਾ ਹੈ। ਜੋ ਮਨ ਨੂੰ ਪਾਪਾਂ ਦੀ ਮੈਲ ਤੋਂ ਰਹਿਤ ਨਿਰਮਲ = ਉੱਜਲ ਕਰਨ ਵਾਲੀ ਧੁਰ ਕੀ ਬਾਣੀ ਦਾ ਉਚਾਰਨ ਕਰਨਾ ਹੈ, ਇਹੋ ਹੀ ਨਾਦ ਵਜਾਵੈ = ਵਜਾਉਣਾ ਹੈ **ਵਾ:** (ਨ + ਆਦੁ) ਭਾਵ ਜਿਸ ਦਾ ਕੋਈ ਆਦਿ ਅੰਤ ਨਹੀਂ ਹੈ ਉਸ ਪਰਮੇਸ਼ਰ ਨੂੰ ਨਿਰਮਲ ਬਾਣੀ ਦੁਆਰਾ ਹਿਰਦੇ ਵਿਚ ਵਜਾਵੈ = ਪ੍ਰਗਟ ਕਰੇ **ਵਾ:** ਜੋ ਉੱਜਲ ਬਾਣੀ ਦੁਆਰਾ ਨਾਦ = ਬ੍ਰਹਮ ਦਾ ਉਚਾਰਨ ਕਰਨਾ ਹੈ, ਇਹੋ ਹੀ ਨਾਦ ਹੈ ॥੪॥

***ਪ੍ਰਸ਼ਨ :*** *ਹੇ ਮਹਾਰਾਜ ! ਅਸੀਂ ਜੋਗੀ ਲੋਕ ਤਾਂ ਸ਼ਰਾਬ ਪੀ ਕੇ ਮਸਤ ਹੋਏ ਰਹਿੰਦੇ ਹਾਂ, ਤੁਸੀਂ ਦੱਸੋ ਕਿ ਫਿਰ ਸ਼ਰਾਬ ਕਿਹੜੀ ਪੀਣੀ ਚਾਹੀਦੀ ਹੈ ? ਅਰ ਅਸੀਂ ਤੀਰਥਾਂ ਆਦਿ 'ਤੇ ਇਸ਼ਨਾਨ ਕਰਨ ਜਾਂਦੇ ਹਾਂ, ਤੁਹਾਡੇ ਮਤ ਅਨੁਸਾਰ ਤੀਰਥਾਂ ਦਾ ਇਸ਼ਨਾਨ ਕਿਹੜਾ ਹੈ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

**ਅੰਤਰਿ ਗਿਆਨੁ; ਮਹਾ ਰਸੁ ਸਾਰਾ ॥ ਤੀਰਥ ਮਜਨੁ; ਗੁਰ ਵੀਚਾਰਾ ॥**

ਹੇ ਭਰਥਰੀ ! ਜੋ ਅੰਤਰਿ = ਅੰਦਰ ਹਿਰਦੇ ਵਿਚ ਵਾਹਿਗੁਰੂ ਦਾ ਗਿਆਨ ਪ੍ਰਾਪਤ ਕਰਨਾ ਹੈ, ਇਹੋ ਗਿਆਨ ਰੂਪੀ ਸ਼ਰਾਬ ਪੀ ਕੇ ਸਾਰਾ = ਪੂਰਨ **ਵਾ:** ਸ੍ਰੇਸ਼ਟ ਮਹਾ ਰਸੁ = ਵੱਡੇ ਬ੍ਰਹਮਾਨੰਦ ਵਿਚ ਮਸਤ ਰਹਿੰਦੇ ਹਾਂ। ਅਰ ਜੋ ਗੁਰਾਂ ਦੇ ਸ਼ਬਦ ਦੀ, ਹਿਰਦੇ ਵਿਚ ਵੀਚਾਰਾ = ਵਿਚਾਰ ਕਰਨੀ ਹੈ, ਇਹੋ ਹੀ ਤੀਰਥਾਂ ਦਾ ਇਸ਼ਨਾਨ ਹੈ।

***ਪ੍ਰਸ਼ਨ :*** *ਹੇ ਮਹਾਰਾਜ ! ਅਸੀਂ ਤਾਂ ਸ਼ਿਵ ਪਾਰਬਤੀ ਦੀ ਪੂਜਾ ਕਰਦੇ ਹਾਂ ਤੇ ਉਹ ਸਾਨੂੰ ਆਪਣੇ ਵਿਚ ਮੇਲ ਲੈਂਦੇ ਹਨ। ਤੁਸੀਂ ਕਿਹੜੀ ਪੂਜਾ ਕਰਦੇ ਹੋ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

**ਅੰਤਰਿ ਪੂਜਾ; ਥਾਨੁ ਮੁਰਾਰਾ ॥ ਜੋਤੀ ਜੋਤਿ; ਮਿਲਾਵਣਹਾਰਾ ॥੫॥**

ਹੇ ਜੋਗੀ ! ਜੋ ਹਿਰਦੇ ਰੂਪੀ ਥਾਨੁ = ਅਸਥਾਨ ਦੇ ਅੰਤਰਿ = ਅੰਦਰ ਮੁਰਾਰਾ = ਮੁਰਾਰੀ ਪਰਮੇਸ਼ਰ ਨੂੰ ਜਾਨਣਾ ਹੈ, ਇਹੋ ਹੀ ਪੂਜਾ ਹੈ **ਵਾ:** ਮੁਰਾਰੀ ਪ੍ਰਭੂ ਦੇ ਸਾਧਸੰਗਤ ਰੂਪੀ ਅਸਥਾਨ 'ਤੇ ਪੁੱਜ ਕੇ ਜੋ ਅੰਤਰਮੁਖ ਬਿਰਤੀ ਕਰਨੀ ਹੈ, ਇਹੋ ਹੀ ਪੂਜਾ ਹੈ। ਜੋਤੀ = ਅਦ੍ਵੈਤ ਅਨੰਦ ਰੂਪ ਪਰਮੇਸ਼ਰ, ਜੀਵਾਂ ਦੀ ਪ੍ਰਤੱਕ ਜੋਤ ਨੂੰ ਆਪਦੇ ਵਿੱਚੋਂ ਮਿਲਾਵਣਹਾਰਾ = ਮਿਲਾਉਣ ਵਾਲਾ ਹੈ **ਵਾ:** ਜੋਤੀ ਜੋਤਿ = ਪ੍ਰਕਾਸ਼ ਦਾ ਪ੍ਰਕਾਸ਼ਕ ਪਰਮੇਸ਼ਰ ਆਪ ਮਿਲਾਉਣ ਵਾਲਾ ਹੈ ॥੫॥

***ਪ੍ਰਸ਼ਨ :*** *ਹੇ ਮਹਾਰਾਜ ! ਸਾਨੂੰ ਜੋਗੀਆਂ ਨੂੰ ਤਾਂ ਅਨਹਦ ਵਾਜੇ ਸੁਣ ਕੇ ਅਨੰਦ ਪ੍ਰਾਪਤ ਹੁੰਦਾ ਹੈ, ਤਹਾਡੇ ਅਨੁਸਾਰ ਅਨੰਦ ਕਿਸ ਨੂੰ ਪ੍ਰਾਪਤ ਹੁੰਦਾ ਹੈ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

## ਰਸਿ ਰਸਿਆ; ਮਤਿ ਏਕੈ ਭਾਇ ॥ ਤਖਤ ਨਿਵਾਸੀ; ਪੰਚ ਸਮਾਇ ॥

ਹੇ ਜੋਗੀ ! ਜੋ ਸਾਰਿਆਂ ਵਿਚ ਰਸਿ = ਅਨੰਦ ਸਰੂਪ ਪਰਮੇਸ਼ਰ ਹੈ, ਜਿਸ ਦਾ ਮਨ, ਮਤਿ = ਬੁੱਧੀ ਕਰਕੇ ਉਸ ਵਿਚ ਰਸਿਆ = ਰਸ ਸਹਿਤ ਹੋਇਆ ਹੈ, ਉਸ ਨੂੰ ਏਕੈ = ਇਕ ਦਾ ਭਾਇ = ਪ੍ਰਕਾਸ਼ ਹੁੰਦਾ ਹੈ **ਵਾ:** ਜਿਨ੍ਹਾਂ ਦੀ ਬੁੱਧ ਇਕ ਪਰਮੇਸ਼ਰ ਦੇ ਭਾਇ = ਪ੍ਰੇਮ ਵਿਚ ਰੰਗੀ ਹੋਈ ਹੈ, ਉਹ ਅਨੰਦ ਦੇ ਵਿਚ ਤਦਾਕਾਰ ਰਹਿੰਦੇ ਹਨ। ਉਨ੍ਹਾਂ ਦੇ ਪੰਚ = ਪੰਜ ਕਾਮ ਆਦਿਕ ਵਿਕਾਰ ਸਮਾਇ = ਨਾਸ਼ ਹੋ ਗਏ ਹਨ ਤੇ ਉਹ ਸਰੂਪ ਰੂਪੀ ਤਖਤ = ਸਿੰਘਾਸਣ 'ਤੇ ਨਿਵਾਸੀ = ਵੱਸਣ ਵਾਲੇ ਹਨ **ਵਾ:** ਜੋ ਸਾਧਸੰਗਤ ਰੂਪੀ ਤਖ਼ਤ 'ਤੇ ਨਿਵਾਸ ਕਰਦਾ ਹੈ ਉਸ ਦੇ ਪੰਜ ਸ਼ਬਦ ਸਪਰਸ਼ ਆਦਿ ਵਿਸ਼ੇ ਮਿਟ ਜਾਂਦੇ ਹਨ, ਤਦੋਂ ਉਹ ਅੰਤਰਮੁਖ ਬਿਰਤੀ ਰੂਪੀ ਤਖ਼ਤ 'ਤੇ ਨਿਵਾਸੀ ਹੁੰਦਾ ਹੈ ਅਤੇ ਉਸ ਦੇ ਅੰਦਰ ਪੰਜੇ ਸਤ, ਸੰਤੋਖ, ਦਇਆ, ਧਰਮ ਵੀਚਾਰ ਆ ਕੇ ਸਮਾਅ ਜਾਂਦੇ ਹਨ। ਜਦੋਂ ਇਹ ਪੰਜ ਸ਼ੁਭ ਗੁਣ ਆ ਕੇ ਸਮਾਏ ਤਾਂ ਫਿਰ ਉਹ ਤੁਰੀਆ ਪਦ ਰੂਪੀ ਤਖ਼ਤ ਦਾ ਨਿਵਾਸੀ ਹੋ ਜਾਂਦਾ ਹੈ ਤੇ ਉਹ ਪੰਚ = ਸੰਤ ਜਨ ਤੁਰੀਆ ਪਦ ਦੇ ਵਿਚ ਹੀ ਸਮਾਅ ਜਾਂਦੇ ਹਨ, ਫਿਰ ਉਹ ਜਾਣਦੇ ਹਨ ਕਿ ਦਸਮ ਦੁਆਰ ਰੂਪੀ ਤਖ਼ਤ 'ਤੇ ਉਹ ਪਰਮੇਸ਼ਰ ਆਪ ਨਿਵਾਸ ਕਰਦਾ ਹੈ, ਤੇ ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ ਪੰਜੇ ਅਵਸਥਾ ਸਮਾਅ ਜਾਂਦੀਆਂ ਹਨ, ਇਉਂ ਉਹ ਦਸਵੇਂ ਦੁਆਰ ਰੂਪੀ ਤਖ਼ਤ 'ਤੇ ਨਿਵਾਸ ਕਰਦੇ ਹਨ, ਫਿਰ ਉਹ ਜਾਣਦੇ ਹਨ ਕਿ ਸੰਸਾਰ ਰੂਪੀ ਤਖ਼ਤ ਉੱਪਰ ਉਹ ਪੰਚ = ਚੇਤਨ ਪਰਮੇਸ਼ਰ ਆਪ ਨਿਵਾਸ ਕਰਦਾ ਹੈ, ਇਉਂ ਨਿਸਚੇ ਕਰਕੇ ਉਹ ਸਰੂਪ ਰੂਪੀ ਤਖ਼ਤ ਦੇ ਨਿਵਾਸੀ ਹੋ ਜਾਂਦੇ ਹਨ ਅਤੇ ਚੇਤਨ ਸਰੂਪ ਵਿਚ ਸਮਾਅ ਜਾਂਦੇ ਹਨ।

## ਕਾਰ ਕਮਾਈ; ਖਸਮ ਰਜਾਇ ॥
## ਅਵਿਗਤ ਨਾਥੁ; ਨ ਲਖਿਆ ਜਾਇ ॥੬॥

ਖਸਮ = ਅਕਾਲ ਪੁਰਖ ਦੀ ਰਜਾਇ = ਆਗਿਆ ਵਿਚ ਚੱਲ ਕੇ ਭਗਤੀ ਰੂਪੀ ਕਾਰ ਨੂੰ ਹੀ ਕਮਾਈ = ਕਮਾਉਣਾ ਕਰੇ। ਜੋ ਅਵਿਗਤ = ਗਿਆਤ ਪੂਰਬਕ ਸਾਰਿਆਂ ਦਾ ਨਾਥੁ = ਸੁਆਮੀ ਹੈ **ਵਾ:** ਜੋ ਅਵਿਗਤ = ਨਾਸ਼ ਤੋਂ ਰਹਿਤ ਪਰਮੇਸ਼ਰ ਹੈ, ਉਹ ਗੁਰਾਂ ਤੋਂ ਬਿਨਾਂ ਲਖਿਆ = ਜਾਣਿਆ ਨਹੀਂ ਜਾਇ = ਜਾਂਦਾ ॥੬॥

## ਜਲ ਮਹਿ ਉਪਜੈ; ਜਲ ਤੇ ਦੂਰਿ ॥ ਜਲ ਮਹਿ; ਜੋਤਿ ਰਹਿਆ ਭਰਪੂਰਿ ॥
## ਕਿਸੁ ਨੇੜੈ; ਕਿਸੁ ਆਖਾ ਦੂਰਿ ॥

***ਪਹਿਲਾ ਅਰਥ :*** ਜੋ ਜਲ = ਪਾਣੀ ਦੇ ਮਹਿ = ਵਿਚ ਸੂਰਜ ਦਾ ਪ੍ਰਤੀਬਿੰਬ ਉਪਜੈ = ਪੈਦਾ ਹੁੰਦਾ ਹੈ, ਪਰੰਤੂ ਸੂਰਜ ਅਕਾਸ਼ ਵਿਚ ਜਲ = ਪਾਣੀ ਤੇ = ਤੋਂ ਬਹੁਤ ਹੀ ਦੂਰਿ = ਦੂਰੀ 'ਤੇ ਹੁੰਦਾ ਹੈ। ਜਲ = ਪਾਣੀ ਮਹਿ = ਵਿਚ ਸੂਰਜ ਦੀ ਜੋਤ ਦਾ ਪ੍ਰਤੀਬਿੰਬ ਹੁੰਦਾ ਹੈ ਤੇ ਸੂਰਜ ਜਲ ਆਦਿਕਾਂ ਵਿਚ ਭਰਪੂਰਿ = ਵਿਆਪਕ ਹੋ ਰਿਹਾ ਹੈ। ਫਿਰ ਹੁਣ ਸੂਰਜ ਨੂੰ ਕਿਸ ਦੇ ਨੇੜੈ = ਨਿਕਟ ਆਖੀਏ ਤੇ ਕਿਸ ਤੋਂ ਦੂਰ ਆਖਾ = ਆਖਣਾ ਕਰੀਏ, ਕਿਉਂਕਿ ਸੂਰਜ ਪ੍ਰਤੀਬਿੰਬ ਕਰਕੇ ਤਾਂ ਨੇੜੇ ਹੈ ਅਰ ਅਕਾਸ਼ ਵਿਚ ਹੋਣ ਕਰਕੇ ਬਹੁਤ ਦੂਰ ਹੈ, ਇਉਂ ਨਾ ਨੇੜੇ ਕਿਹਾ ਜਾਂਦਾ ਹੈ ਤੇ ਨਾ ਦੂਰ ਕਿਹਾ ਜਾਂਦਾ ਹੈ।

***ਦੂਸਰਾ ਅਰਥ :*** ਏਸੇ ਪ੍ਰਕਾਰ ਅੰਤਸ਼ਕਰਣ ਰੂਪੀ ਜਲ ਵਿਚ ਚੇਤਨ ਰੂਪੀ ਸੂਰਜ ਦਾ ਪ੍ਰਤੀਬਿੰਬ ਪੈਦਾ ਹੁੰਦਾ ਹੈ ਪਰੰਤੂ ਉਹ ਚਿਦਾਕਾਸ਼ ਚੇਤਨ ਪ੍ਰਭੂ ਅੰਤਸ਼ਕਰਣ ਦੇ ਸੁਭਾਵਾਂ ਤੋਂ ਦੂਰ ਹੈ। ਜਲ ਆਦਿਕ ਪੰਜਾਂ ਤੱਤਾਂ ਦੀ ਸਤੋਮਯ ਅੰਸ਼ ਤੋਂ ਅੰਤਸ਼ਕਰਣ ਬਣਿਆ ਹੈ, ਇਹਦੇ ਮਹਿ = ਵਿਚ ਹੀ ਪ੍ਰਭੂ ਦੀ ਜੋਤਿ ਭਰਪੂਰ ਹੋ ਰਹੀ ਹੈ। ਫਿਰ ਦੱਸੋ ਕਿ ਪਰਮੇਸ਼ਰ ਕਿਸ ਦੇ ਨੇੜੇ ਤੇ ਕਿਸ ਦੇ ਦੂਰ ਆਖੀਏ, ਕਿਉਂਕਿ ਉਸ ਚੇਤਨ ਦਾ ਅਭਾਸ ਤਾਂ ਸਾਰਿਆਂ ਦੇ ਅੰਤਹਕਰਣਾਂ ਵਿਚ ਪੈ ਰਿਹਾ ਹੈ।

***ਤੀਸਰਾ ਅਰਥ :*** ਜਲ ਆਦਿ ਪੰਜ ਤੱਤਾਂ ਤੋਂ ਮਹਾਤਮਾ ਜਨ ਪੈਦਾ ਹੋਏ ਹਨ, ਪਰੰਤੂ ਉਹ ਪੰਜਾਂ ਤੱਤਾਂ ਦੇ ਸੁਭਾਅ (ਵਿਸ਼ਿਆਂ) ਤੋਂ ਦੂਰ ਰਹਿੰਦੇ ਹਨ **ਵਾ:** ਪਦਾਰਥਾਂ ਰੂਪੀ ਜਲ ਤੋਂ ਦੂਰ ਰਹਿੰਦੇ ਹਨ। ਉਹ ਮਹਾਤਮਾ ਜਨ ਜਲ ਆਦਿਕ ਪੰਜਾਂ ਤੱਤਾਂ ਵਿਚ ਹੀ ਪਰਮੇਸ਼ਰ ਦੀ ਜੋਤਿ ਨੂੰ ਵਿਆਪਕ ਹੋ ਰਿਹਾ ਵੇਖਦੇ ਹਨ। ਹੁਣ ਉਸ ਪ੍ਰਭੂ ਨੂੰ ਕਿਸ ਦੇ ਨੇੜੇ ਆਖੀਏ ਤੇ ਕਿਸ ਤੋਂ ਦੂਰ ਕਹੀਏ ? ਕਿਉਂਕਿ ਗਿਆਨਵਾਨ ਨੇੜੇ ਸਮਝਦੇ ਹਨ ਤੇ ਅਗਿਆਨੀ ਦੂਰ ਸਮਝਦੇ ਹਨ, ਸਾਰਿਆਂ ਦੇ ਅੰਤਹਕਰਣ ਵਿਚ ਚੇਤਨ ਵਿਆਪ ਰਿਹਾ ਹੈ, ਇਸ ਕਰਕੇ ਦੂਰ ਕਿਸ ਦੇ ਕਹੀਏ ? ਅਤੇ ਸਾਰਿਆਂ ਦੇ ਦੇਹ, ਅੰਤਹਕਰਣ ਦੇ ਸੁਭਾਵਾਂ ਤੋਂ ਅਸੰਗ ਹੈ, ਇਉਂ ਨੇੜੇ ਕਿਵੇਂ ਕਹਿ ਦੇਈਏ।

## ਨਿਧਿ ਗੁਣ ਗਾਵਾ; ਦੇਖਿ ਹਦੂਰਿ ॥੭॥

ਹੇ ਜੋਗੀ! ਉਸ ਗੁਣਾਂ ਦੇ ਨਿਧਿ = ਸਮੁੰਦਰ ਨੂੰ ਅਸੀਂ ਹਰ ਸਮੇਂ ਹਦੂਰਿ = ਨੇੜੇ ਦੇਖ ਕੇ ਗਾਵਾ = ਗਾਉਂਦੇ ਹਾਂ ॥੭॥

**[ਅੰਗ ੪੧੨]**

## ਅੰਤਰਿ ਬਾਹਰਿ; ਅਵਰੁ ਨ ਕੋਇ ॥ ਜੋ ਤਿਸੁ ਭਾਵੈ; ਸੋ ਫੁਨਿ ਹੋਇ ॥

ਹੇ ਭਰਥਰੀ! ਤੂੰ ਨਿਸਚੇ ਕਰ ਕਿ ਸਰੀਰ ਦੇ ਅੰਤਰਿ = ਅੰਦਰ ਅਤੇ ਬਾਹਰ ਸੰਸਾਰ ਵਿਚ ਉਸ ਪ੍ਰਭੂ ਤੋਂ ਬਿਨਾਂ ਅਵਰੁ = ਹੋਰ ਕੋਇ = ਕੋਈ ਜਗ੍ਹਾ ਨਹੀਂ ਹੈ। ਜੋ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਫੁਨਿ = ਫਿਰ ਸੋ = ਉਹੋ ਹੀ ਹੋਇ = ਹੁੰਦਾ ਹੈ।

## ਸੁਣਿ ਭਰਥਰਿ; ਨਾਨਕੁ ਕਹੈ ਬੀਚਾਰੁ ॥
## ਨਿਰਮਲ ਨਾਮੁ; ਮੇਰਾ ਆਧਾਰੁ ॥੮॥੧॥

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਰਥਰਿ = ਭਰਥਰੀ ਜੋਗੀ! ਤੂੰ ਸੁਣਿ = ਸੁਣਨਾ ਕਰ। ਅਸੀਂ ਤੇਰੇ ਤਾਈਂ ਇਹ ਬੀਚਾਰੁ = ਵਿਚਾਰ ਕਹੈ = ਕਥਨ ਕਰਦੇ ਹਾਂ। ਮੇਰਾ = ਸਾਡਾ ਤਾਂ ਪਰਮੇਸ਼ਰ ਦਾ ਨਿਰਮਲ = ਉੱਜਲ ਨਾਮ ਹੀ ਆਧਾਰੁ = ਆਸਰਾ ਹੈ। ਤੂੰ ਵੀ ਉਸੇ ਦਾ ਆਸਰਾ ਲੈਣਾ ਕਰ ॥੮॥੧॥

[***ਨੋਟ :*** ਸੰਤ ਗਿਆਨੀ ਸੁੰਦਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਮੁਕਤਸਰ ਸਾਹਿਬ ਵਿਖੇ ਮੋਰਚੇ ਦੇ ਸਮੇਂ ਅਠਾਈ ਦਿਨ ਇਸੇ ਇਕ ਅਸਟਪਦੀ ਦੀ ਕਥਾ ਕੀਤੀ ਸੀ।]

## ਆਸਾ ਮਹਲਾ ੧ ॥

***ਪ੍ਰਸ਼ਨ :*** *ਹੇ ਮਹਾਰਾਜ ਆਪ ਜੀ ਨੇ ਕੇਵਲ ਨਾਮ ਦਾ ਹੀ ਆਸਰਾ ਮੰਨਿਆ ਹੈ, ਕੀ ਤੁਹਾਨੂੰ ਜਪ ਤਪ ਆਦਿ ਦੀ ਕੋਈ ਲੋੜ ਨਹੀਂ ਹੈ ?*

***ਉੱਤਰ :*** ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

## ਸਭਿ ਜਪ ਸਭਿ ਤਪ; ਸਭ ਚਤੁਰਾਈ ॥ ਊਝੜਿ ਭਰਮੈ; ਰਾਹਿ ਨ ਪਾਈ ॥

ਜੋ ਸਭਿ = ਸਾਰੇ ਰਾਜਸੀ, ਤਾਮਸੀ, ਸਾਂਤਕੀ ਜਪ, ਸਭਿ = ਸਾਰੇ ਤਪ[੧] ਅਤੇ ਬੁੱਧੀ, ਸ਼ਾਸਤ੍ਰਾਂ ਆਦਿ ਦੀ ਸਭ = ਸਾਰੀ ਚਤੁਰਾਈ = ਸਿਆਣਪ ਹੈ। ਇਨ੍ਹਾਂ ਵਿਚ ਲੱਗਣ ਕਰਕੇ ਲੋਕ ਸੰਸਾਰ ਰੂਪੀ ਊਝੜਿ = ਉਜਾੜ ਵਿਚ ਹੀ ਭਰਮੈ = ਭਰਮਦੇ ਰਹਿੰਦੇ ਹਨ ਪਰੰਤੂ ਸਰੂਪ ਦੀ ਸਾਖਿਆਤਤਾ ਜਾਂ ਗਿਆਨ ਰੂਪੀ ਰਾਹਿ = ਰਸਤੇ ਨੂੰ ਨਹੀਂ ਪਾਈ = ਪਾਉਂਦੇ।

## ਬਿਨੁ ਬੂਝੇ; ਕੋ ਥਾਇ ਨ ਪਾਈ ॥ ਨਾਮ ਬਿਹੂਣੈ; ਮਾਥੇ ਛਾਈ ॥੧॥

ਸਤਿਗੁਰਾਂ ਕੋਲੋਂ ਨਾਮ ਬੂਝੇ = ਬੁੱਝੇ, ਪੁੱਛੇ ਤੋਂ ਬਿਨੁ = ਬਗ਼ੈਰ ਕੋ = ਕੋਈ ਵੀ ਸਰੂਪ ਰੂਪੀ ਥਾਇ = ਥਾਂ ਨੂੰ ਨਹੀਂ ਪਾਈ = ਪਾ ਸਕਦਾ। ਨਾਮ ਤੋਂ ਬਿਹੂਣੈ = ਬਗ਼ੈਰ ਉਨ੍ਹਾਂ ਦੇ ਮਾਥੇ = ਮੱਥੇ ਉੱਪਰ ਲਾਹਨਤਾਂ ਰੂਪੀ ਛਾਈ = ਸੁਆਹ ਹੀ ਪੈਂਦੀ ਹੈ ॥੧॥

## ਸਾਚ ਧਣੀ; ਜਗੁ ਆਇ ਬਿਨਾਸਾ ॥
## ਛੂਟਸਿ ਪ੍ਰਾਣੀ; ਗੁਰਮੁਖਿ ਦਾਸਾ ॥੧॥ਰਹਾਉ॥

ਇਕ ਸਾਚ = ਸੱਚਾ ਧਣੀ = ਮਾਲਕ ਪਰਮੇਸ਼ਰ ਹੀ ਸਦਾ ਰਹਿਣ ਵਾਲਾ ਹੈ, ਬਾਕੀ ਤਾਂ ਸਾਰਾ ਜਗੁ = ਸੰਸਾਰਾ ਆਇ = ਆ ਕੇ ਬਿਨਾਸਾ = ਨਾਸ਼ ਹੋ ਜਾਣ ਵਾਲਾ ਹੈ **ਵਾ:** ਜਗਤ ਵਿਚ ਜੋ ਜੀਵ ਜਾਂ ਪਦਾਰਥ ਆਏ ਹਨ, ਉਨ੍ਹਾਂ ਦੀ (ਬਿਨ + ਆਸਾ) ਆਸਾ ਤੋਂ ਬਿਨਾਂ ਹੋਣਾ ਕਰੇ, ਅਤੇ ਜੋ ਸੱਚਾ ਮਾਲਕ ਪ੍ਰਭੂ ਹੈ, ਉਸ ਵਿਚ ਚਿੱਤ ਦੀ ਬਿਰਤੀ ਨੂੰ ਜੋੜ ਕੇ ਉਸ ਨੂੰ ਜਾਨਣਾ ਕਰੇ। ਜੇ (ਗੁਰ + ਮੁਖਿ) ਮੁਖੀ ਗੁਰਾਂ ਦਾ ਦਾਸਾ = ਸੇਵਕ ਬਣੇ, ਤਾਂ ਪ੍ਰਾਣੀ = ਜੀਵ ਜੰਮਣ ਮਰਣ ਦੇ ਬੰਧਨਾਂ ਤੋਂ ਛੂਟਸਿ = ਛੁੱਟ ਸਕਦਾ ਹੈ ॥੧॥ਰਹਾਉ॥

## ਜਗੁ ਮੋਹਿ ਬਾਧਾ; ਬਹੁਤੀ ਆਸਾ ॥ ਗੁਰਮਤੀ; ਇਕਿ ਭਏ ਉਦਾਸਾ ॥

ਜਗੁ = ਜਗਤ ਦੇ ਜੀਵਾਂ ਨੇ ਮੋਹਿ = ਮੋਹ ਵਿਚ ਬਾਧਾ = ਬੱਝਣਾ ਕੀਤਾ ਹੈ ਅਤੇ ਰਾਤ ਦਿਨ ਜੀਵਾਂ ਨੂੰ ਦੁਨੀਆਂ, ਪਦਾਰਥਾਂ ਦੀ ਬਹੁਤੀ = ਬੇਅੰਤ ਆਸਾ = ਇੱਛਾ ਲੱਗੀ ਹੋਈ ਹੈ। ਇਕ ਜਿਹੜੇ ਗੁਰਮਤੀ = ਗੁਰੂ ਦੀ ਸਿੱਖਿਆ ਨੂੰ ਧਾਰਨ ਵਾਲੇ ਹਨ, ਉਹ ਸੰਸਾਰ ਤੋਂ ਉਦਾਸਾ = ਉਪਰਾਮ ਭਏ = ਹੋ ਗਏ ਹਨ ਭਾਵ ਪਦਾਰਥਾਂ ਵਿਚ ਰਹਿੰਦੇ ਹੋਏ ਵੀ ਨਿਰਲੇਪ ਹਨ।

## ਅੰਤਰਿ ਨਾਮੁ; ਕਮਲੁ ਪਰਗਾਸਾ ॥ ਤਿਨ੍ ਕਉ; ਨਾਹੀ ਜਮ ਕੀ ਤ੍ਰਾਸਾ ॥੨॥

ਉਨ੍ਹਾਂ ਗੁਰਮੁਖਾਂ ਦੇ ਅੰਤਰਿ = ਅੰਦਰ ਨਾਮ ਵੱਸ ਜਾਂਦਾ ਹੈ ਤੇ ਹਿਰਦਾ ਕਮਲ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿ ਸ਼ੁਭ ਗੁਣਾਂ ਰੂਪੀ ਪੰਖੜੀਆਂ ਦੇ ਸਹਿਤ ਪਰਗਾਸਾ = ਖਿੜ ਆਇਆ ਹੈ। ਤਿਨ੍ = ਉਨ੍ਹਾਂ ਕਉ = ਨੂੰ ਫਿਰ ਜਮ = ਜਮਦੂਤਾਂ ਜਾਂ ਜੰਮਣ ਮਰਣ ਵਾਲੇ ਸੰਸਾਰ ਕੀ = ਦੀ ਤ੍ਰਾਸਾ = ਖ਼ੌਫ਼ਤਾਈ ਨਾਹੀ = ਨਹੀਂ ਰਹਿੰਦੀ ॥੨॥

---

੧. **ਤਿੰਨ ਪ੍ਰਕਾਰ ਦਾ ਜਪ :** ੧. ਰਾਜਸੀ ਜਪ : ਕਿਸੇ ਨੂੰ ਵੱਸ ਕਰਨ ਵਾਸਤੇ ਜਪ ਕਰਨਾ। ੨. ਤਾਮਸੀ ਜਪ : ਕਿਸੇ ਨੂੰ ਮਾਰਨ ਵਾਸਤੇ ਮੰਤ੍ਰਾਂ ਦਾ ਜਾਪ ਕਰਨਾ। ੩. ਸਾਂਤਕੀ ਜਪ : ਕਿਸੇ ਨੂੰ ਆਪਣੀ ਸ਼ਕਤੀ, ਰਿੱਧੀਆਂ ਸਿੱਧੀਆਂ ਪ੍ਰਾਪਤ ਕਰਨ ਵਾਸਤੇ ਜਾਪ ਕਰਨਾ।

**ਤਿੰਨ ਪ੍ਰਕਾਰ ਦਾ ਤਪ :** ੧. ਰਾਜਸੀ ਤਪ : ਇੰਦ੍ਰੀਆਂ ਦਾ ਦਮਨ ਕਰਨਾ, ੨. ਤਾਮਸੀ ਤਪ : ਧੂਣੀਆਂ ਤਾਉਣੀਆਂ, ਜਲਧਾਰੇ ਕਰਨੇ, ਵਰਤ ਰੱਖਣੇ, ਠੰਢ ਤੇ ਗਰਮੀ ਸਹਾਰਨੀ ਆਦਿ। ੩. ਸਾਂਤਕੀ ਤਪ : ਕਥਾ ਕੀਰਤਨ ਵਿਚ ਬਿਰਤੀ ਨੂੰ ਇਸਥਿਤ ਕਰਨਾ ਭਾਵ ਮਨ ਨੂੰ ਟਿਕਾਉਣਾ।

**ਜਗੁ ਤ੍ਰਿਅ ਜਿਤੁ; ਕਾਮਣਿ ਹਿਤਕਾਰੀ ॥ ਪੁਤ੍ਰ ਕਲਤ੍ਰ ਲਗਿ; ਨਾਮੁ ਵਿਸਾਰੀ ॥**

ਇਹ ਜਗੁ = ਸੰਸਾਰ ਤ੍ਰਿਅ = ਇਸਤਰੀ, ਮਾਇਆ ਦਾ ਜਿਤੁ = ਜਿੱਤਿਆ ਹੋਇਆ ਹੈ, ਜਿਸ ਕਰਕੇ ਕਾਮਣਿ = ਇਸਤਰੀ ਦੇ ਸਰੀਰ ਨਾਲ ਹਿਤਕਾਰੀ = ਪ੍ਰੇਮ ਕਰਨ ਵਾਲਾ ਹੈ **ਵਾ:** ਇਹ ਸੰਸਾਰ ਤ੍ਰਿਅ = ਤਿੰਨ ਚੀਜ਼ਾਂ ਅੱਖਾਂ, ਕੰਨ ਤੇ ਮਨ ਦਾ ਜਿੱਤਿਆ ਹੋਇਆ ਹੈ, ਭਾਵ ਅੱਖਾਂ ਰੂਪ ਦੇਖਣ ਵਿਚ ਲੱਗੀਆਂ ਹਨ, ਕੰਨ ਵਿਸ਼ਿਆਂ ਆਦਿ ਦੀਆਂ ਗੱਲਾਂ ਸੁਣਨ ਵਿਚ ਲੱਗੇ ਹਨ, ਤੇ ਮਨ ਮਾਇਆ ਦੇ ਮੋਹ ਵਿਚ ਲੱਗਾ ਹੋਇਆ ਹੈ **ਵਾ:** ਤਿੰਨਾਂ ਗੁਣਾਂ ਰਾਜਸੀ, ਤਾਮਸੀ, ਸਾਂਤਕੀ ਦਾ ਜਿੱਤਿਆ ਹੋਇਆ ਹੈ, ਇਸ ਕਰਕੇ ਵਿਸ਼ਿਆਂ ਦੇ ਵਾਸਤੇ ਇਸਤਰੀਆਂ ਨਾਲ ਪ੍ਰੇਮ ਕਰਨ ਵਾਲਾ ਹੋ ਰਿਹਾ ਹੈ ਅਤੇ ਪੁੱਤ੍ਰਾਂ ਤੇ ਕਲਤ੍ਰ = ਇਸਤਰੀ ਦੇ ਮੋਹ ਵਿਚ ਲੱਗ ਕੇ ਪਰਮੇਸ਼ਰ ਦੇ ਨਾਮ ਨੂੰ ਵਿਸਾਰੀ = ਭੁਲਾ ਦਿੱਤਾ ਹੈ।

**ਬਿਰਥਾ ਜਨਮੁ ਗਵਾਇਆ; ਬਾਜੀ ਹਾਰੀ ॥ ਸਤਿਗੁਰੁ ਸੇਵੇ; ਕਰਣੀ ਸਾਰੀ ॥੩॥**

ਇਸ ਪ੍ਰਕਾਰ ਸੰਸਾਰ ਦੇ ਜੀਵਾਂ ਨੇ ਬਿਰਥਾ = ਵਿਅਰਥ ਹੀ ਜਨਮ ਗਵਾਇਆ = ਗਵਾ ਲਿਆ ਹੈ, ਤੇ ਮਨੁੱਖਾ ਜਨਮ ਰੂਪੀ ਬਾਜੀ = ਖੇਡ ਵਿਸ਼ਿਆਂ ਦੇ ਦਾਅ ਵਿਚ ਹਾਰੀ = ਹਾਰ ਦਿੱਤੀ ਹੈ। ਜੋ ਸਤਿਗੁਰ = ਸੱਚੇ ਗੁਰਾਂ ਦੀ ਸੇਵੇ = ਟਹਿਲ ਕਰਦੇ ਹਨ, ਉਨ੍ਹਾਂ ਦੀ ਕਰਣੀ = ਕਮਾਈ ਸਾਰੀ = ਸ੍ਰੇਸ਼ਟ ਹੈ ॥੩॥

***ਪ੍ਰਸ਼ਨ :*** *ਹੇ ਮਹਾਰਾਜ! ਜੋ ਸੰਤ ਭਗਤ ਹਨ, ਕੀ ਉਹ ਵੀ ਹਉਮੈ ਦੇ ਸਹਿਤ ਹੁੰਦੇ ਹਨ?*
***ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

**ਬਾਹਰਹੁ; ਹਉਮੈ ਕਹੈ ਕਹਾਏ ॥ ਅੰਦਰਹੁ ਮੁਕਤੁ; ਲੇਪੁ ਕਦੇ ਨ ਲਾਏ ॥**

ਉਹ ਸੰਤ ਜਨ ਭਾਵੇਂ ਬਾਹਰਹੁ = ਬਾਹਰੋਂ ਸਰੀਰ ਕਰਕੇ ਤਾਂ ਭਾਵੇਂ ਹਉਮੈ = ਹੰਗਤਾ ਮਮਤਾ ਦੇ ਸਹਿਤ ਬਚਨਾਂ ਨੂੰ ਕਹੈ ਕਹਾਏ = ਕਹਿੰਦੇ ਕਹਾਉਂਦੇ ਜਾਪਦੇ ਹਨ ਕਿ ਮੈਂ ਸੇਵਕ ਨੇ ਆਹ ਕੰਮ ਕੀਤਾ ਆਦਿ। ਪਰੰਤੂ ਅੰਦਰਹੁ = ਅੰਦਰੋਂ ਹਿਰਦੇ ਕਰਕੇ ਹਉਮੈ ਵੱਲੋਂ ਮੁਕਤ = ਛੁੱਟੇ ਹੋਏ ਹਨ, ਭਾਵ ਉਨ੍ਹਾਂ ਨੂੰ ਹੰਗਤਾ ਮਮਤਾ ਪਾਪਾਂ ਪੁੰਨਾਂ ਦੀ ਲੇਪੁ = ਲਿਪਾਇਮਾਨਤਾ ਕਦੇ = ਕਦਾਚਿਤ ਭੀ ਨਹੀਂ ਲਾਏ = ਲੱਗਦੀ।

**ਮਾਇਆ ਮੋਹੁ; ਗੁਰ ਸਬਦਿ ਜਲਾਏ ॥**
**ਨਿਰਮਲ ਨਾਮੁ; ਸਦ ਹਿਰਦੈ ਧਿਆਏ ॥੪॥**

ਉਨ੍ਹਾਂ ਸੰਤ ਜਨਾਂ ਨੇ ਮਾਇਆ ਦੇ ਮੋਹ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਲਾਏ = ਸਾੜ ਦਿੱਤਾ ਹੈ। ਕਿਉਂਕਿ ਉਹ ਨਿਰਮਲ = ਉੱਜਲ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਸਦ = ਹਮੇਸ਼ਾਂ ਹਿਰਦੈ = ਮਨ ਵਿਚ ਧਿਆਏ = ਧਿਆਉਂਦੇ ਹਨ ॥੪॥

**ਧਾਵਤੁ ਰਾਖੈ; ਠਾਕਿ ਰਹਾਏ ॥ ਸਿਖ ਸੰਗਤਿ; ਕਰਮਿ ਮਿਲਾਏ ॥**

ਵਾਸ਼ਨਾ ਵਿਚ ਧਾਵਤੁ = ਦੌੜਦੇ ਹੋਏ ਮਨ ਨੂੰ ਵੀ ਵੱਸ ਵਿਚ ਰਾਖੈ = ਰੱਖਦੇ ਹਨ ਅਤੇ ਉਨ੍ਹਾਂ ਨੇ ਇੰਦ੍ਰਿਆਂ ਨੂੰ ਵੀ ਵਿਸ਼ਿਆਂ ਵੱਲੋਂ ਠਾਕਿ = ਰੋਕ ਕੇ ਰਹਾਏ = ਰੱਖਿਆ ਹੈ। ਇਹੋ ਜਿਹੇ ਪੂਰਨ ਸਿਖ = ਗੁਰਸਿੱਖਾਂ ਦੀ ਸੰਗਤ ਵਿਚ ਪੂਰਬਲੇ ਨਿਸ਼ਕਾਮ ਕਰਮਾਂ ਨਾਲ ਹੀ ਪ੍ਰਭੂ ਮਿਲਾਏ = ਮਿਲਾਉਂਦਾ ਹੈ **ਵਾ:** ਪਰਮੇਸ਼ਰ ਦੀ ਕਰਮਿ = ਬਖ਼ਸ਼ਿਸ਼ ਦੇ ਸਦਕਾ ਹੀ ਮਿਲਿਆ ਜਾਂਦਾ ਹੈ।

**ਗੁਰ ਬਿਨੁ; ਭੂਲੋ ਆਵੈ ਜਾਏ ॥ ਨਦਰਿ ਕਰੇ; ਸੰਜੋਗਿ ਮਿਲਾਏ ॥੫॥**

ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਭੂਲੋ = ਭੁੱਲੇ ਹੋਏ ਜੀਅ ਆਵੈ ਜਾਇ = ਆਉਂਦੇ ਜਾਂਦੇ ਭਾਵ

ਜੰਮਦੇ ਮਰਦੇ ਹੀ ਰਹਿੰਦੇ ਹਨ। ਜੇਕਰ ਪਰਮੇਸ਼ਰ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ ਤਾਂ ਸਤਿਗੁਰਾਂ ਦੇ ਸੰਜੋਗਿ = ਮਿਲਾਪ ਵਿਚ ਮਿਲਾਏ = ਮਿਲਾ ਦਿੰਦਾ ਹੈ ॥੫॥

**ਰੂੜੋ ਕਹਉ; ਨ ਕਹਿਆ ਜਾਈ ॥ ਅਕਥ ਕਥਉ; ਨਹ ਕੀਮਤਿ ਪਾਈ ॥**

ਹੇ ਜੋਗੀ ! ਉਹ ਰੂੜੋ = ਸੁੰਦਰ ਪਰਮੇਸ਼ਰ ਕਿਹੋ ਜਿਹਾ ਹੈ ? ਜੇਕਰ ਸ਼ਕਤੀ ਬਿਰਤੀ ਕਰਕੇ ਕਹਉ = ਕਹਿਣਾ ਕਰੀਏ ਤਾਂ ਕਹਿਆ = ਕਿਹਾ ਨਹੀਂ ਜਾਈ = ਜਾਂਦਾ। ਜੇਕਰ ਉਸ ਅਕਥ = ਕਥਨ ਤੋਂ ਰਹਿਤ ਪ੍ਰਭੂ ਨੂੰ ਸ਼ਕਤੀ ਬਿਰਤੀ ਦੁਆਰਾ ਕਥਉ = ਕਥਨ ਕਰੀਏ, ਤਾਂ ਉਸ ਦੀ ਕੀਮਤ ਨਹ = ਨਹੀਂ ਪਾਈ ਜਾਂਦੀ।

**ਸਭ ਦੁਖ ਤੇਰੇ; ਸੂਖ ਰਜਾਈ ॥ ਸਭਿ ਦੁਖ ਮੇਟੇ; ਸਾਚੈ ਨਾਈ ॥੬॥**

ਹੇ ਜੋਗੀ ! ਤੇਰੇ ਸਭ = ਸਾਰੇ ਦੁਖ = ਕਸ਼ਟ ਅਤੇ ਸੂਖ = ਸੁਖ ਉਸ ਪ੍ਰਭੂ ਦੀ ਰਜਾਈ = ਆਗਿਆ ਵਿਚ ਹੀ ਹਨ। ਅਸਾਂ ਨੇ ਸਾਚੈ = ਸੱਚੇ ਪ੍ਰਭੂ ਦੇ ਨਾਈ = ਨਾਮ ਨੂੰ ਜਪ ਕੇ ਸਭਿ = ਸਾਰੇ ਦੁਖ = ਕਸ਼ਟ ਮੇਟੇ = ਮੇਟ ਲਏ ਹਨ ॥੬॥

**ਕਰ ਬਿਨੁ ਵਾਜਾ; ਪਗ ਬਿਨੁ ਤਾਲਾ ॥ ਜੇ ਸਬਦੁ ਬੁਝੈ; ਤਾ ਸਚੁ ਨਿਹਾਲਾ ॥**

ਹੇ ਜੋਗੀ ! ਅਜਿਹਾ ਜੋਗ ਕਮਾਉਣਾ ਕਰ ਜੋ ਕਰ = ਹੱਥਾਂ ਤੋਂ ਬਿਨੁ = ਬਗ਼ੈਰ ਹੀ ਵਾਜਾ = ਸਾਜ਼ ਵਜਾਉਣਾ ਅਤੇ ਪਗ = ਪੈਰਾਂ ਤੋਂ ਬਿਨੁ = ਬਗ਼ੈਰ ਹੀ ਤਾਲਾ = ਤਾਲ ਪੂਰਨਾ ਕਰ। ਅਰਥਾਤ ਮਨ ਦੇ ਸੰਕਲਪਾਂ-ਵਿਕਲਪਾਂ ਰੂਪੀ ਹੱਥਾਂ ਤੋਂ ਬਗ਼ੈਰ ਨਾਮ ਰੂਪੀ ਵਾਜਾ ਵਜਾਵੇ ਅਤੇ ਸਕਾਮ ਕਰਮਾਂ ਰੂਪੀ ਪੈਰਾਂ ਤੋਂ ਬਗ਼ੈਰ ਨਿਸ਼ਕਾਮ ਕਰਮ ਕਰਨ ਰੂਪੀ ਤਾਲ ਪੂਰਨਾਂ ਕਰੇ **ਅਥਵਾ** ਬਾਹਰ ਅਸਥੂਲ ਹੱਥਾਂ ਤੋਂ ਬਿਨਾਂ ਪ੍ਰੇਮ ਰੂਪੀ ਹੱਥਾਂ ਨਾਲ ਜੱਸ ਰੂਪ ਵਾਜੇ ਵਜਾਵੇ ਅਤੇ ਪ੍ਰਤੱਖ ਬਾਹਰਲੇ ਪੈਰਾਂ ਤੋਂ ਬਿਨਾਂ ਮਨ ਤੇ ਬੁੱਧ ਰੂਪੀ ਪੈਰਾਂ ਨਾਲ ਮਹਾਂਵਾਕਾਂ ਰੂਪੀ ਤਾਲ ਦਾ ਪੂਰਨਾ ਕਰੇ। ਇਉਂ ਜੇ = ਜੇਕਰ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਬੁਝੈ = ਬੁੱਝ ਲਵੇ ਤਾਂ ਸਚੁ = ਸਤਯ ਪ੍ਰਭੂ ਨੂੰ ਦੇਖ ਕੇ ਨਿਹਾਲਾ = ਅਨੰਦ ਪ੍ਰਸੰਨ ਹੋ ਜਾਵੇਂਗਾ।

**ਅੰਤਰਿ ਸਾਚੁ; ਸਭੇ ਸੁਖ ਨਾਲਾ ॥ ਨਦਰਿ ਕਰੇ; ਰਾਖੈ ਰਖਵਾਲਾ ॥੭॥**

ਜੇਕਰ ਅੰਤਰਿ = ਅੰਦਰ ਹਿਰਦੇ ਵਿਚ ਸਾਚੁ = ਸੱਚਾ ਪਰਮੇਸ਼ਰ ਵੱਸ ਜਾਵੇ ਤਾਂ ਸਭੇ = ਸਾਰੇ ਸੁੱਖਾਂ ਦਾ ਨਾਲਾ = ਪ੍ਰਵਾਹ ਹੀ ਚੱਲ ਪੈਂਦਾ ਹੈ **ਵਾ:** (ਸੁਖਨ + ਆਲਾ) ਸਾਰੇ ਸੁੱਖਾਂ ਦਾ ਆਲਾ = ਘਰ ਬਣ ਜਾਂਦਾ ਹੈ। ਜਿਨ੍ਹਾਂ ਉੱਪਰ ਪ੍ਰਭੂ ਮਿਹਰ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ, ਉਨ੍ਹਾਂ ਨੂੰ ਰਖਵਾਲਾ = ਰੱਖਿਆ ਕਰਨ ਵਾਲਾ ਹੋ ਕੇ ਆਪ ਵਿਕਾਰਾਂ ਆਦਿ ਤੋਂ ਰਾਖੈ = ਰੱਖ ਲੈਂਦਾ ਹੈ ॥੭॥

**ਤ੍ਰਿਭਵਣ ਸੂਝੈ; ਆਪੁ ਗਵਾਵੈ ॥ ਬਾਣੀ ਬੂਝੈ; ਸਚਿ ਸਮਾਵੈ ॥**

ਜੇਕਰ ਆਪੁ = ਆਪਾ-ਭਾਵ ਹੰਕਾਰ ਗਵਾਵੈ = ਗਵਾ ਦੇਈਏ ਤਾਂ ਤ੍ਰਿਭਵਣ = ਤਿੰਨਾਂ ਲੋਕਾਂ ਦੀ ਸੂਝੈ = ਸੂਝ, ਗਿਆਤ ਹੋ ਆਉਂਦੀ ਹੈ। ਜੇਕਰ ਗੁਰਾਂ ਦੀ ਉਪਦੇਸ਼ ਰੂਪੀ ਬਾਨੀ ਦੁਆਰਾ ਬੂਝੈ = ਬੁੱਝਣਾ ਕਰੀਏ ਤਾਂ ਸਚਿ = ਸੱਤਯ ਸਰੂਪ ਵਿਚ ਸਮਾਵੈ = ਸਮਾਅ ਜਾਈਦਾ ਹੈ।

**ਸਬਦੁ ਵੀਚਾਰੇ; ਏਕ ਲਿਵ ਤਾਰਾ ॥ ਨਾਨਕ; ਧੰਨੁ ਸਵਾਰਣਹਾਰਾ ॥੮॥੨॥**

ਜੋ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦੀ ਵੀਚਾਰੇ = ਵਿਚਾਰ ਕਰਦੇ ਅਤੇ ਏਕ = ਇਕ-ਰਸ ਤੇਲ ਧਾਰਾ ਵਾਂਗ ਤਾਰਾ = ਲਗਾਤਾਰ, ਅਖੰਡ ਲਿਵ = ਬਿਰਤੀ ਜੋੜ ਕੇ ਰਹਿੰਦੇ ਹਨ। ਸਤਿਗੁਰੂ ਜੀ ਕਥਨ ਕਰਦੇ

ਹਨ ਕਿ ਉਨ੍ਹਾਂ ਨੂੰ ਸਵਾਰਣਹਾਰਾ = ਸਵਾਰਨ ਵਾਲੇ ਮਾਤਾ ਪਿਤਾ ਧੰਨੁ = ਧੰਨਤਾ ਦੇ ਜੋਗ ਹਨ **ਵਾ:** ਉਹ ਪੁਰਖ ਧੰਨਤਾ ਯੋਗ ਹਨ ਜੋ ਆਪਣੇ ਮਨ ਨੂੰ ਸਵਾਰਣ ਵਾਲੇ ਹਨ ॥੮॥੨॥

## ਆਸਾ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸਤਿਗੁਰੂ ਸਾਹਿਬ ਜੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਉਥੇ ਸਤਿਗੁਰਾਂ ਦੇ ਪਾਸ ਹਿਸਾਬ-ਕਿਤਾਬ ਦੀ ਗਿਣਤੀ ਰੱਖਣ ਵਾਲੇ ਵਿਦਵਾਨ ਪੰਡਤ ਆਏ, ਉਨ੍ਹਾਂ ਨੇ ਗੁਰੂ ਜੀ ਦੇ ਕੋਲੋਂ ਲੇਖੇ ਬਾਬਤ ਵਿਚਾਰ ਪੁੱਛੀ ਤਾਂ ਸੁਣ ਕੇ ਅੰਤਰਜਾਮੀ ਸਤਿਗੁਰੂ ਜੀ ਉਨ੍ਹਾਂ ਦੇ ਪਰਥਾਏ ਸਰਬ ਸਾਂਝਾ ਉਪਦੇਸ਼ ਬਖ਼ਸ਼ਦੇ ਹਨ।

## ਲੇਖ ਅਸੰਖ; ਲਿਖਿ ਲਿਖਿ ਮਾਨੁ ॥ ਮਨਿ ਮਾਨਿਐ; ਸਚੁ ਸੁਰਤਿ ਵਖਾਨੁ ॥

ਬੇਅੰਤ ਜੀਵਾਂ ਦੇ ਅਸੰਖ = ਅਣਗਿਣਤ ਲੇਖ ਹਨ, ਉਨ੍ਹਾਂ ਲੇਖਾਂ ਨੂੰ ਚਿਤ੍ਰ ਗੁਪਤ ਲਿਖਦੇ ਹਨ ਤੇ ਉਨ੍ਹਾਂ ਲਿਖਿਆਂ ਹੋਇਆਂ ਨੂੰ ਧਰਮਰਾਜਾ ਮਾਨੁ = ਮੰਨਦਾ ਹੈ **ਵਾ:** ਅਸੰਖ ਹੀ ਚਿਤ੍ਰ ਗੁਪਤ ਲਿਖਾਰੀ ਹਨ, ਅਸੰਖ ਹੀ ਲੇਖ ਹਨ, ਅਸੰਖ ਹੀ ਲਿਖਿਆਂ ਹੋਇਆਂ ਨੂੰ ਮੰਨਣ ਵਾਲੇ ਧਰਮਰਾਜੇ ਹਨ **ਵਾ:** ਜਿਨ੍ਹਾਂ ਨੇ ਮਨ ਤੇ ਬੁੱਧ ਰੂਪੀ ਲਿਖਾਰੀ ਬਣਾ ਕੇ ਪ੍ਰੇਮ ਰੂਪੀ ਕਾਗ਼ਜ਼ ਉੱਪਰ ਉਸ ਲੇਖੇ ਤੋਂ ਅਣਗਿਣਤ ਪ੍ਰਭੂ ਦਾ ਨਾਮ ਲਿਖਿਆ ਹੈ, ਉਨ੍ਹਾਂ ਨੇ ਪਰਮੇਸ਼ਰ ਤਾਈਂ ਮੰਨਣਾ ਕੀਤਾ ਹੈ। ਜਿਨ੍ਹਾਂ ਦਾ ਮਨ ਮਾਨਿਐ = ਮੰਨ ਗਿਆ ਹੈ, ਉਹੀ ਸਚੁ = ਸੱਚੇ ਪਰਮੇਸ਼ਰ ਵਿਚ ਸੁਰਤਿ = ਸ੍ਰੇਸ਼ਟ ਪ੍ਰੀਤੀ ਕਰਦੇ ਹਨ, **ਵਾ:** ਉਨ੍ਹਾਂ ਨੂੰ ਸੱਚੇ ਦੀ ਸੁਰਤਿ = ਗਿਆਤ ਹੈ ਅਤੇ ਉਹ ਸੱਚੇ ਦਾ ਹੀ ਵਖਾਨੁ = ਕਥਨ ਕਰਦੇ ਹਨ।

## ਕਥਨੀ ਬਦਨੀ; ਪੜਿ ਪੜਿ ਭਾਰੁ ॥ ਲੇਖ ਅਸੰਖ; ਅਲੇਖੁ ਅਪਾਰੁ ॥੧॥

ਮਨੁੱਖ ਬਦਨੀ = ਮੁਖ ਦੁਆਰਾ ਕਥਨੀ = ਕਥਾਵਾਂ ਦੇ ਤਾਈਂ ਪੜ੍ਹ ਪੜ੍ਹ ਕੇ ਹੰਕਾਰ ਦਾ ਭਾਰੁ = ਬੋਝ ਹੀ ਚੁੱਕਦਾ ਹੈ (**ਵਾ:** ਜੋ ਭਾਰੁ = ਅਧਿਸ਼ਠਾਨ ਸਰੂਪ ਨੂੰ ਭਾਲਦਾ ਸੀ, ਉਸ ਦੀ ਭਾਲ ਵੱਲੋਂ ਤਾ ਪੜਿ = ਪੜਦਾ ਹੀ ਪੜਿ = ਪਿਆ ਰਹਿੰਦਾ ਹੈ) ਹੇ ਭਾਈ! ਉਹ ਪਰਮੇਸ਼ਰ ਤਾਂ ਲੇਖ = ਲੇਖੇ, ਹਿਸਾਬ-ਕਿਤਾਬ ਤੋਂ ਅਸੰਖ = ਅਣਗਿਣਤ ਹੈ, ਭਾਵ ਬਿਬੇਕ ਬੈਰਾਗ ਆਦਿ ਸਾਧਨਾਂ ਦੀ ਗਿਣਤੀ ਤੋਂ ਰਹਿਤ ਹੈ, ਅਲੇਖੁ = ਲੇਖਾਂ ਤੋਂ ਰਹਿਤ ਅਤੇ ਅਪਾਰੁ = ਪਾਰਾਵਾਰ ਤੋਂ ਵੀ ਰਹਿਤ ਹੈ ॥੧॥ ਜੈਸਾ ਕਿ :

**ਸਰਬ ਜੀਆ ਸਿਰਿ ਲੇਖੁ ਧੁਰਾਹੂ ਬਿਨੁ ਲੇਖੈ ਨਹੀ ਕੋਈ ਜੀਉ ॥**
**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥੧॥** *(ਸੋਰਠਿ ਮ: ੧, ਅੰਗ ੫੯੮)*

## ਐਸਾ ਸਾਚਾ; ਤੂੰ ਏਕੋ ਜਾਣੁ ॥ ਜੰਮਣੁ ਮਰਣਾ; ਹੁਕਮੁ ਪਛਾਣੁ ॥੧॥ਰਹਾਉ॥

ਹੇ ਪੰਡਿਤ! ਐਸਾ = ਅਜਿਹਾ ਸਾਚਾ = ਸੱਚਾ ਤਾਂ ਤੂੰ ਏਕੋ = ਇਕ ਅਕਾਲ ਪੁਰਖ ਨੂੰ ਹੀ ਜਾਣੁ = ਜਾਨਣਾ ਕਰ। ਜੋ ਜੀਵਾਂ ਦਾ ਜੰਮਣਾ ਮਰਣਾ ਹੈ, ਇਹ ਵੀ ਉਸ ਪ੍ਰਭੂ ਦੇ ਹੁਕਮੁ = ਭਾਣੇ ਵਿਚ ਪਛਾਣੁ = ਪਛਾਣਨਾ ਕਰ **ਵਾ:** ਜੋ ਹੁਕਮ ਨੂੰ ਪਛਾਣ ਲੈਂਦਾ ਹੈ, ਉਸ ਦਾ ਜੰਮਣਾ ਮਰਣਾ ਨਵਿਰਤ ਹੋ ਜਾਂਦਾ ਹੈ ॥੧॥ਰਹਾਉ॥

## ਮਾਇਆ ਮੋਹਿ; ਜਗੁ ਬਾਧਾ ਜਮਕਾਲਿ ॥ ਬਾਂਧਾ ਛੂਟੈ; ਨਾਮੁ ਸਮ੍ਾਲਿ ॥

ਮਾਇਆ ਦੇ ਮੋਹਿ = ਮੋਹ ਕਰਕੇ ਜਗੁ = ਜੀਵ (ਜਮ + ਕਾਲਿ) ਜੰਮਣ ਮਰਣ ਰੂਪੀ ਕਾਲ ਨੇ ਬਾਧਾ = ਬੰਨ੍ਹ ਕੇ ਕੈਦੀ ਕੀਤਾ ਹੋਇਆ ਹੈ **ਵਾ:** ਯਮਾਂ ਨੇ ਬਾਧਾ = ਬੰਨ੍ਹਣਾ ਕੀਤਾ ਹੈ। ਪਰੰਤੂ ਜੇਕਰ ਪਰਮੇਸ਼ਰ ਦੇ ਨਾਮ ਨੂੰ ਸਮ੍ਾਲਿ = ਸੰਭਾਲਣਾ ਕਰੇ ਭਾਵ ਸਿਮਰਨ ਕਰੇ ਤਾਂ ਯਮਾਂ ਦਾ ਬਾਂਧਾ = ਬੱਝਾ ਹੋਇਆ ਛੂਟੈ = ਛੁੱਟ ਜਾਂਦਾ ਹੈ।

## ਗੁਰੁ ਸੁਖਦਾਤਾ; ਅਵਰੁ ਨ ਭਾਲਿ ॥ ਹਲਤਿ ਪਲਤਿ; ਨਿਬਹੀ ਤੁਧੁ ਨਾਲਿ ॥੨॥

ਗੁਰੂ ਸਾਹਿਬ ਜੀ ਹੀ ਸਾਰੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲੇ ਹਨ, ਉਨ੍ਹਾਂ ਤੋਂ ਬਿਨਾਂ ਅਵਰੁ = ਹੋਰ ਕਿਸੇ ਨੂੰ ਭਾਲਿ = ਖੋਜਣਾ ਨਾ ਕਰ। ਉਹੋ ਹੀ ਹਲਤਿ ਪਲਤਿ = ਲੋਕ ਪ੍ਰਲੋਕ ਵਿਚ ਤੁਧੁ = ਤੇਰੇ ਨਾਲਿ = ਸਾਥ ਨਿਬਹੀ = ਨਿਭਾਉਣ ਵਾਲੇ ਹਨ **ਵਾ:** ਤੇਰੀ ਹਰ ਤਰ੍ਹਾਂ ਦੀ ਭਗਤੀ ਰੂਪੀ ਕਮਾਈ, ਸਾਧਨ ਨੂੰ ਪੂਰੀ ਤਰ੍ਹਾਂ ਨਿਭਾਉਣਗੇ ॥੨॥

## ਸਬਦਿ ਮਰੈ; ਤਾਂ ਏਕ ਲਿਵ ਲਾਏ ॥ ਅਚਰੁ ਚਰੈ; ਤਾਂ ਭਰਮੁ ਚੁਕਾਏ ॥

ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਦੀ ਕਮਾਈ ਕਰ ਕੇ ਜੀਵਤ ਭਾਵ ਵੱਲੋਂ ਮਰੈ = ਮਰਨਾ ਕਰੇ ਤਾਂ = ਤਦ ਹੀ ਏਕ = ਅਦ੍ਵੈਤ ਸਰੂਪ ਵਿਚ ਲਿਵ = ਬਿਰਤੀ ਲਾਏ = ਲਾ ਸਕੀਦੀ ਹੈ। ਜੋ ਕਿਸੇ ਤੋਂ ਅਚਰੁ = ਖਾਧੇ ਨਹੀਂ ਜਾਂਦੇ, ਉਨ੍ਹਾਂ ਕਾਮਾਦਿਕ ਵਿਕਾਰਾਂ ਨੂੰ ਚਰੈ = ਖਾਵੇ ਭਾਵ ਅਭਾਵ ਕਰ ਦੇਵੇ ਤਾਂ = ਤਦ ਸਾਰਾ ਭਰਮੁ = ਸੰਸਾ ਚੁਕਾਏ = ਚੁੱਕਿਆ ਜਾਂਦਾ ਹੈ **ਵਾ:** ਜਿਧਰ ਤੁਰੀਆ ਪਦ ਵੱਲ ਮਨ ਅਚਰੁ = ਚੜ੍ਹਦਾ ਨਹੀਂ ਹੈ, ਉੱਧਰ ਨੂੰ ਚਰੈ = ਚੜ੍ਹਨਾ ਕਰੇ **ਵਾ:** ਜੋ ਅਚਰੁ = ਅਚਰਜ ਰੂਪ ਪਰਮੇਸ਼ਰ ਹੈ, ਉਸ ਵੱਲ ਬਿਰਤੀ ਨੂੰ ਚਰੈ = ਚੜ੍ਹਾਵੇ ਤਾਂ ਭਰਮ ਚੁੱਕਿਆ ਜਾ ਸਕਦਾ ਹੈ।

## ਜੀਵਨ ਮੁਕਤੁ; ਮਨਿ ਨਾਮੁ ਵਸਾਏ ॥ ਗੁਰਮੁਖਿ ਹੋਇ; ਤ ਸਚਿ ਸਮਾਏ ॥੩॥

ਜੋ ਪੁਰਸ਼ ਆਪਣੇ ਮਨਿ = ਹਿਰਦੇ ਵਿਚ ਨਾਮ ਨੂੰ ਵਸਾਏ = ਵਸਾਉਂਦਾ ਹੈ, ਉਹ ਜੀਵਨ = ਜਿਉਂਦਾ ਹੀ ਮੁਕਤ ਹੋ ਜਾਂਦਾ ਹੈ। ਜੇਕਰ ਅਜਿਹਾ ਗੁਰਮੁਖ ਹੋਇ = ਹੋਵੇ, ਤ = ਤਾਂ ਸਚਿ = ਸੱਤਯ ਸਰੂਪ ਵਿਚ ਸਮਾਏ = ਸਮਾਉਂਦਾ ਹੈ ॥੩॥

## ਜਿਨਿ ਧਰ ਸਾਜੀ; ਗਗਨੁ ਅਕਾਸੁ ॥ ਜਿਨਿ ਸਭ ਥਾਪੀ; ਥਾਪਿ ਉਥਾਪਿ ॥

ਜਿਨਿ = ਜਿਸ ਅਕਾਸੁ = ਚਿਦਾਕਾਸ਼ ਚੇਤਨ ਬ੍ਰਹਮ ਨੇ ਧਰ = ਧਰਤੀ ਅਤੇ ਗਗਨੁ = ਅਕਾਸ਼ ਆਦਿ ਪੰਜਾਂ ਤੱਤਾਂ ਨੂੰ ਸਾਜੀ = ਸਾਜਣਾ ਕੀਤਾ ਹੈ **ਵਾ:** ਜਿਸ ਨੇ ਦੇਹ ਰੂਪੀ ਧਰਤੀ ਸਾਜੀ ਹੈ ਤੇ ਗਗਨੁ = ਦਸਵਾਂ ਦੁਆਰ ਸਾਜਿਆ ਹੈ, ਉਹ ਅਕਾਸੁ = ਚਿਦਾਕਾਸ਼ ਆਪ ਸਾਰਿਆਂ ਵਿਚ ਵਿਆਪਕ ਹੈ। ਜਿਨਿ = ਜਿਸ ਵਾਹਿਗੁਰੂ ਨੇ ਸਭ = ਸਾਰੀ ਸ੍ਰਿਸ਼ਟੀ ਥਾਪੀ = ਇਸਥਿਤ ਕੀਤੀ, ਫਿਰ ਥਾਪਿ = ਇਸਥਿਤ ਕਰਕੇ ਪਾਲਣਾ ਪੋਸ਼ਣਾ ਕੀਤੀ ਹੈ ਤੇ ਅਖ਼ੀਰ ਆਪ ਹੀ ਇਸ ਨੂੰ ਉਥਾਪਿ = ਪੁੱਟਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈ।

## ਸਰਬ ਨਿਰੰਤਰਿ; ਆਪੇ ਆਪਿ ॥ ਕਿਸੈ ਨ ਪੂਛੇ; ਬਖਸੇ ਆਪਿ ॥੪॥

ਸਰਬ = ਸਾਰਿਆਂ ਦੇ ਅੰਦਰ ਨਿਰੰਤਰ = ਇਕ-ਰਸ ਆਪੇ ਆਪਿ = ਆਪਣਾ ਆਪ ਰੂਪ ਪਰਮੇਸ਼ਰ ਵਿਆਪਕ ਹੈ। ਜਦੋਂ ਉਹ ਆਪ ਬਖ਼ਸ਼ੇ = ਬਖ਼ਸ਼ਣ ਲੱਗਦਾ ਹੈ ਤਾਂ ਕਿਸੇ ਨੂੰ ਪੂਛੇ = ਪੁੱਛਦਾ ਨਹੀਂ ਹੈ, ਭਾਵ ਆਪ ਹੀ ਗਿਆਨ, ਨਾਮ, ਮੁਕਤੀ ਬਖ਼ਸ਼ ਦਿੰਦਾ ਹੈ ॥੪॥

## ਤੂ ਪੁਰੁ ਸਾਗਰੁ; ਮਾਣਕੁ ਹੀਰੁ ॥ ਤੂ ਨਿਰਮਲੁ; ਸਚੁ ਗੁਣੀ ਗਹੀਰੁ ॥

ਹੇ ਪਰਮੇਸ਼ਰ ! ਤੂੰ ਸਾਗਰੁ = ਸਮੁੰਦਰ ਦੀ ਨਿਆਈਂ ਪੁਰੁ = ਪੂਰਨ ਭਾਵ ਗੁਣਾਂ ਕਰਕੇ ਲਬਾਲਬ ਭਰਿਆ ਹੋਇਆ ਹੈਂ ਅਤੇ ਤੇਰੇ ਵਿਚ ਸ੍ਰਵਣ, ਮੰਨਣ ਨਿਧਿਆਸਣ ਰੂਪੀ ਮਾਣਕ = ਮੋਤੀ ਤੇ ਨਾਮ ਰੂਪੀ ਹੀਰੁ = ਹੀਰੇ ਆਦਿਕ ਹਨ। ਹੇ ਮਹਾਰਾਜ ! ਤੂੰ ਨਿਰਮਲੁ = ਉੱਜਲ ਤੇ ਸਚੁ = ਸੱਤਯ ਸਰੂਪ ਹੈਂ ਅਤੇ ਗੁਣੀ = ਗੁਣਾਂ ਦਾ ਗਹੀਰੁ = ਖ਼ਜ਼ਾਨਾ, ਸਮੁੰਦਰ ਹੈਂ।

**[ਅੰਗ ੪੧੩]**

## ਸੁਖੁ ਮਾਨੈ; ਭੇਟੈ ਗੁਰ ਪੀਰੁ ॥ ਏਕੋ ਸਾਹਿਬੁ; ਏਕੁ ਵਜੀਰੁ ॥੫॥

ਜਦੋਂ ਜੀਵ ਪੀਰੁ = ਪੂਜਨੀਕ ਗੁਰ = ਸਤਿਗੁਰੂ ਸਾਹਿਬ ਜੀ ਨੂੰ ਭੇਟੈ = ਮਿਲ ਪਵੇ, ਤਾਂ ਸੁਖੁ = ਅਨੰਦ ਦੇ ਤਾਈਂ ਮਾਨੈ = ਮਾਨਣਾ ਕਰਦਾ ਹੈ। ਉਹ ਪਰਮਾਤਮਾ ਹੀ ਏਕੋ = ਇਕ ਸਾਰਿਆਂ ਦਾ ਸਾਹਿਬੁ = ਮਾਲਕ ਹੈ ਤੇ ਏਕੁ = ਇਕ ਆਪ ਹੀ ਗੁਰੂ ਰੂਪ ਵਜ਼ੀਰ ਹੈ **ਵਾ:** ਇਕ ਆਪ ਹੀ ਮਾਲਕ ਦੀ ਨਿਆਈਂ ਤਤਬੇਤਾ ਬ੍ਰਹਮ ਗਿਆਨੀ ਹੈ ਤੇ ਆਪ ਹੀ ਇਕ ਵਜ਼ੀਰ ਵੀ ਨਿਆਈਂ ਸੰਤ ਰੂਪ ਹੈ ॥੫॥

## ਜਗੁ ਬੰਦੀ; ਮੁਕਤੇ ਹਉ ਮਾਰੀ ॥ ਜਗਿ ਗਿਆਨੀ; ਵਿਰਲਾ ਆਚਾਰੀ ॥

ਸਾਰਾ ਜਗੁ = ਜਗਤ ਮਾਇਆ ਦੇ ਮੋਹ ਕਰਕੇ ਜਨਮਾਂ ਰੂਪੀ ਬੰਦੀਖ਼ਾਨੇ ਵਿਚ ਪਿਆ ਹੋਇਆ ਹੈ। ਪਰੰਤੂ ਜਿਨ੍ਹਾਂ ਨੇ ਹਉ = ਹਉਮੈ ਮਾਰੀ = ਮਾਰ ਲਈ ਹੈ, ਉਹ ਮੁਕਤੇ = ਛੁੱਟ ਗਏ ਹਨ **ਵਾ:** ਜਗਤ ਦੇ ਬੰਦੀਖ਼ਾਨੇ ਵਿੱਚੋਂ ਉਹ ਪੁਰਸ਼ ਮੁਕਤ ਹੋਏ ਹਨ, ਜਿਨ੍ਹਾਂ ਨੇ ਹੰਗਤਾ ਮਮਤਾ ਮਾਰ ਲਈ ਹੈ। ਜਗਿ = ਸੰਸਾਰ ਵਿਚ ਗਿਆਨੀ = ਗਿਆਨਵਾਨ ਤਾਂ ਬਹੁਤ ਹਨ ਪਰੰਤੂ ਕੋਈ ਵਿਰਲਾ = ਟਾਵਾਂ ਟਾਵਾਂ ਹੀ ਆਚਾਰੀ = ਸ੍ਰੇਸ਼ਟ ਆਚਰਨ ਵਾਲਾ ਹੁੰਦਾ ਹੈ।

## ਜਗਿ ਪੰਡਿਤੁ; ਵਿਰਲਾ ਵੀਚਾਰੀ ॥
## ਬਿਨੁ ਸਤਿਗੁਰੁ ਭੇਟੇ; ਸਭ ਫਿਰੈ ਅਹੰਕਾਰੀ ॥੬॥

ਜਗਿ = ਸੰਸਾਰ ਵਿਚ ਪੰਡਿਤ = ਵਿਦਵਾਨ ਤਾਂ ਬਹੁਤ ਪੁਰਸ਼ ਕਹਾਉਂਦੇ ਹਨ, ਪਰੰਤੂ ਸਰੂਪ ਦੀ ਵੀਚਾਰੀ = ਵਿਚਾਰ ਵਾਲਾ ਕੋਈ ਵਿਰਲਾ = ਟਾਵਾਂ ਟਾਵਾਂ ਹੀ ਹੁੰਦਾ ਹੈ। ਸਤਿਗੁਰੂ ਸਾਹਿਬ ਜੀ ਦੇ ਭੇਟੇ = ਮਿਲਣ ਤੋਂ ਬਿਨੁ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਦੇ ਜੀਵ ਅਹੰਕਾਰੀ = ਹੰਕਾਰ ਦੇ ਵਿਚ ਹੀ ਤੁਰੇ ਫਿਰੈ = ਫਿਰਦੇ ਹਨ ॥੬॥

## ਜਗੁ ਦੁਖੀਆ; ਸੁਖੀਆ ਜਨੁ ਕੋਇ ॥ ਜਗੁ ਰੋਗੀ ਭੋਗੀ; ਗੁਣ ਰੋਇ ॥

ਜਗੁ = ਸੰਸਾਰ ਦੇ ਜੀਵਾਂ ਨੂੰ ਦੁਖੀਆ = ਦੁਖੀ ਹੀ ਵੇਖੀਦਾ ਹੈ ਪਰ ਕੋਇ = ਕੋਈ ਵਿਰਲਾ ਹੀ ਜਨੁ = ਭਗਤ ਸਿਮਰਨ ਕਰ ਕੇ ਸੁਖੀਆ = ਸੁੱਖਾਂ ਦੇ ਸਹਿਤ ਹੋਇਆ ਹੈ। ਜਗੁ = ਸੰਸਾਰ ਦੇ ਜੀਵ ਗੁਣ = ਵਿਸ਼ਿਆਂ ਦੀ ਕੁਸੰਗਤ ਕਰਕੇ ਭੋਗੀ = ਭੋਗਣ ਵਾਲੇ ਹੋ ਕੇ ਰੋਗੀ = ਰੋਗਾਂ ਵਿਚ ਗ੍ਰਸੇ ਹੋਏ ਹਨ, ਜਿਸ ਕਰਕੇ ਅੰਤ ਨੂੰ ਰੋਇ = ਰੋਂਦੇ ਹਨ।

## ਜਗੁ ਉਪਜੈ; ਬਿਨਸੈ ਪਤਿ ਖੋਇ ॥ ਗੁਰਮੁਖਿ ਹੋਵੈ; ਬੂਝੈ ਸੋਇ ॥੭॥

ਇਸ ਪ੍ਰਕਾਰ ਜਗੁ = ਸੰਸਾਰ ਦੇ ਜੀਵ ਉਪਜੈ = ਪੈਦਾ ਹੋ ਕੇ ਅੰਤ ਨੂੰ ਬਿਨਸੈ = ਨਾਸ਼ ਹੋ ਜਾਂਦੇ ਹਨ, ਅਤੇ ਕਾਮਾਦਿਕ ਵਿਕਾਰਾਂ ਵਿਚ ਲੱਗ ਕੇ ਆਪਣੀ ਪਤਿ = ਇੱਜ਼ਤ ਖੋਇ = ਗਵਾ ਲੈਂਦੇ ਹਨ। ਜੋ ਗੁਰਮੁਖ ਜਨ ਹੋਵੈ = ਹੁੰਦੇ ਹਨ, ਸੋਇ = ਉਹ ਪਰਮੇਸ਼ਰ ਦੇ ਸਰੂਪ ਨੂੰ ਬੂਝੈ = ਬੁੱਝ ਲੈਂਦੇ ਹਨ ॥੭॥

## ਮਹਘੋ ਮੋਲਿ; ਭਾਰਿ ਅਫਾਰੁ ॥ ਅਟਲ ਅਛਲੁ; ਗੁਰਮਤੀ ਧਾਰੁ ॥

ਪਰਮੇਸ਼ਰ ਦੀ ਪ੍ਰਾਪਤੀ ਰੂਪੀ ਮੋਲਿ = ਮੁੱਲ ਬਹੁਤ ਮਹਘੋ = ਮਹਿੰਗਾ ਹੈ ਕਿਉਂਕਿ ਉਸ ਨੂੰ ਪ੍ਰਾਪਤ ਕਰਨ ਲਈ ਆਪਣਾ ਸਿਰ ਭਾਵ ਆਪਾ ਵਾਰਨਾ ਪੈਂਦਾ ਹੈ ਅਤੇ ਉਹ ਭਾਰ ਕਰਕੇ ਵੀ ਅਫਾਰੁ = ਵੱਡਾ ਹੈ। ਉਹ

ਅਟਲ = ਟਲਣ ਤੋਂ ਰਹਿਤ ਇਸਥਿਤ ਰੂਪ ਅਤੇ ਮਾਇਆ ਦੇ ਮੋਹ ਕਰਕੇ ਅਛਲੁ = ਛਲਣ ਤੋਂ ਰਹਿਤ ਹੈ, ਉਸ ਨੂੰ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਹਿਰਦੇ ਵਿਚ ਧਾਰੁ = ਧਾਰਨਾ ਕਰ।

## ਭਾਇ ਮਿਲੈ; ਭਾਵੈ ਭਇ ਕਾਰੁ ॥ ਨਾਨਕੁ; ਨੀਚੁ ਕਹੈ ਬੀਚਾਰੁ ॥੮॥੩॥

ਉਹ ਪੁਰਸ਼ ਹੀ ਭਾਇ = ਪ੍ਰੇਮ ਕਰਕੇ ਪਰਮੇਸ਼ਰ ਨਾਲ ਮਿਲੈ = ਮਿਲਦਾ ਹੈ ਜਿਸ ਨੂੰ ਭਇ = ਭੈਅ ਦੀ ਕਾਰ ਭਾਵੈ = ਭਾਉਂਦੀ ਹੈ। ਸਤਿਗੁਰੂ ਜੀ ਉਚਾਰਦੇ ਹਨ ਕਿ ਅਸੀਂ ਨੀਚੁ = ਨਿਮਰਤਾ ਦੇ ਨਾਲ ਇਹ ਬੀਚਾਰੁ = ਸਿਖਿਆ ਨੂੰ ਕਹੈ = ਕਹਿੰਦੇ ਹਾਂ **ਵਾ:** ਆਪਣੇ ਆਪ ਨੂੰ ਨੀਚੁ = ਨੀਵਾਂ ਸਮਝ ਕੇ ਸਾਡੀ ਕਹੀ ਹੋਈ ਵਿਚਾਰ ਨੂੰ ਹਿਰਦੇ ਵਿਚ ਧਾਰਨ ਕਰ ॥੮॥੩॥

## ਆਸਾ ਮਹਲਾ ੧ ॥

## ਏਕੁ ਮਰੈ; ਪੰਚੇ ਮਿਲਿ ਰੋਵਹਿ ॥ ਹਉਮੈ ਜਾਇ; ਸਬਦਿ ਮਲੁ ਧੋਵਹਿ ॥

ਜੇਕਰ ਏਕੁ = ਇਕ ਆਦਮੀ ਮਰੈ = ਮਰ ਜਾਵੇ ਤਾਂ ਉਸ ਦੇ ਪਰਿਵਾਰ ਦੇ ਪੰਚੇ = ਪੰਜ ਜਣੇ (ਮਾਂ, ਪਿਉ, ਭਰਾ, ਭੈਣ, ਇਸਤਰੀ) ਮਿਲ ਕਰਕੇ ਰੋਵਹਿ = ਰੋਂਦੇ ਹਨ **ਵਾ:** ਜਦੋਂ ਇਕ ਮਨ ਦਾ ਮੰਦਾ ਸੁਭਾਅ ਮਰ ਜਾਵੇ ਤਾਂ ਪੰਜ ਗਿਆਨ ਇੰਦ੍ਰੇ ਮਿਲ ਕਰਕੇ ਰੋਂਦੇ ਹਨ ਕਿ ਇਸ ਨੇ ਹੁਣ ਵਿਸ਼ਿਆਂ ਵਿਚ ਪਰਚਣ ਨਹੀਂ ਦੇਣਾ **ਵਾ:** ਜਦੋਂ ਇਕ ਦੇਹ ਅਧਿਆਸ, ਹੰਕਾਰ ਮਰ ਜਾਵੇ ਤਾਂ ਪੰਜੇ ਕਾਮ ਕ੍ਰੋਧ ਆਦਿ ਮਿਲ ਕੇ ਰੋਂਦੇ ਹਨ, ਕਿ ਅਸੀਂ ਹੁਣ ਕਿਸ ਅਗਿਆਨੀ ਨੂੰ ਜਾ ਚਿੰਬੜੀਏ। ਸਤਿਗੁਰਾਂ ਦੇ ਸਬਦਿ = ਉਪਦੇਸ਼ ਰੂਪੀ ਸਾਬਣ, ਪ੍ਰੇਮ ਰੂਪੀ ਜਲ ਨਾਲ ਰਾਗ ਦ੍ਵੈਸ਼ ਦੀ ਮਲੁ = ਮੈਲ ਨੂੰ ਧੋਵਹਿ = ਧੋਣਾ ਕਰੇ, ਤਾਂ ਅੰਦਰੋਂ ਹਉਮੈ = ਹੰਗਤਾ ਮਮਤਾ ਜਾਇ = ਚਲੀ ਜਾਂਦੀ ਹੈ।

## ਸਮਝਿ ਸੂਝਿ; ਸਹਜ ਘਰਿ ਹੋਵਹਿ ॥ ਬਿਨੁ ਬੂਝੇ; ਸਗਲੀ ਪਤਿ ਖੋਵਹਿ ॥੧॥

ਜੇਕਰ ਗੁਰੂ ਸਾਹਿਬ ਦੇ ਸ਼ਬਦ ਦੀ ਸਮਝਿ = ਗਿਆਤ ਹੋਵੇ ਤੇ ਲੋਕ ਪ੍ਰਲੋਕ ਦੀ ਸੂਝਿ = ਸੋਝੀ ਹੋਵੇ ਤਾਂ ਸਹਜ = ਗਿਆਨ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੋਵਹਿ = ਹੁੰਦੀ ਹੈ **ਵਾ:** ਜਿਨ੍ਹਾਂ ਨੂੰ ਤ੍ਵੰ ਪਦ ਦੇ ਲਖ ਅਰਥ ਦੀ ਸਮਝ ਹੈ ਤੇ ਤਤ ਪਦ ਦੇ ਲਖ ਅਰਥ ਦੀ ਸੋਝੀ ਹੈ, ਉਨ੍ਹਾਂ ਦੀ ਸਹਿਜ ਸਰੂਪ ਵਿਚ ਇਸਥਿਤੀ ਹੋ ਜਾਂਦੀ ਹੈ। ਗੁਰਾਂ ਦੁਆਰਾ ਸਰੂਪ ਨੂੰ ਬੂਝੇ = ਸਮਝੇ ਤੋਂ ਬਿਨੁ = ਬਗ਼ੈਰ ਜੀਵ ਆਪਣੀ ਸਗਲੀ = ਸਾਰੀ ਪਤਿ = ਇੱਜ਼ਤ ਖੋਵਹਿ = ਗੁਆ ਜਾਂਦੇ ਹਨ ॥੧॥

## ਕਉਣੁ ਮਰੈ; ਕਉਣੁ ਰੋਵੈ ਓਹੀ ॥ ਕਰਣ ਕਾਰਣ; ਸਭਸੈ ਸਿਰਿ ਤੋਹੀ ॥੧॥ਰਹਾਉ॥

***ਪਹਿਲਾ ਅਰਥ :*** ਵਾਸਤਵ ਵਿਚ ਕਉਣੁ = ਕਿਹੜਾ ਮਰੈ = ਮਰਦਾ ਹੈ ? ਅਤੇ ਕਉਣੁ = ਕਿਹੜਾ ਓਹੀ = ਉਸ ਮਰੇ ਹੋਏ ਨੂੰ ਰੋਵੈ = ਰੋਂਦਾ ਹੈ ? ਭਾਵ ਨਾ ਕੋਈ ਮਰਦਾ ਹੈ ਤੇ ਨਾ ਕੋਈ ਰੋਂਦਾ ਹੈ। ਜਦੋਂ ਹੇ ਮਹਾਰਾਜ ! ਤੋਹੀ = ਤੂੰ ਹੀ ਸਾਰੇ ਕਰਣ ਕਾਰਣ = ਕਾਰਜਾਂ ਦੇ ਕਰਨ ਵਾਲਾ ਸਭਸੈ = ਸਾਰਿਆਂ ਦੇ ਸਿਰ ਪਰ ਖੜ੍ਹਾ ਹੈਂ।

***ਦੂਸਰਾ ਅਰਥ :*** ਹਉਮੈ ਵਾਲਾ ਮਰਦਾ ਹੈ ਤੇ ਉਸ ਮਰੇ ਹੋਏ ਨੂੰ ਉਹੀ ਰੋਂਦਾ ਹੈ ਜਿਸ ਦਾ ਅਗਿਆਨ ਦੇ ਸਹਿਤ ਸਨੇਹ ਹੈ। ਹੇ ਭਾਈ ! ਸਾਰੇ ਕਾਰਨਾਂ ਦੇ ਕਰਨ ਵਾਲਾ ਸ਼ਿਰੋਮਣੀ ਪਰਮੇਸ਼ਰ ਤੋਹੀ = ਤੇਰੇ ਸਿਰ 'ਤੇ ਖੜ੍ਹਾ ਹੈ ॥੧॥ਰਹਾਉ॥

## ਮੂਏ ਕਉ ਰੋਵੈ; ਦੁਖੁ ਕੋਇ ॥ ਸੋ ਰੋਵੈ; ਜਿਸੁ ਬੇਦਨ ਹੋਇ ॥

ਮੂਏ = ਮਰੇ ਹੋਏ ਦੇ ਦੁਖ ਕਉ = ਤਾਈਂ ਕੌਣ ਰੋਵੈ = ਰੋਂਦਾ ਹੈ ? ਭਾਵ ਕੋਈ ਨਹੀਂ ਰੋਂਦਾ। ਸੋ = ਉਹੋ ਹੀ ਰੋਵੈ = ਰੋਂਦਾ ਹੈ ਜਿਸ ਨੂੰ ਬੇਦਨ = ਪੀੜਾ ਹੋਇ = ਹੁੰਦੀ ਹੈ।

## ਜਿਸੁ ਬੀਤੀ; ਜਾਣੈ ਪ੍ਰਭ ਸੋਇ ॥ ਆਪੇ ਕਰਤਾ; ਕਰੈ ਸੁ ਹੋਇ ॥੨॥

ਜਿਸ ਦੇ ਨਾਲ ਬੀਤੀ = ਬੀਤਦੀ ਹੈ, ਜਾਂ ਤਾਂ ਉਹ ਜਾਣੈ = ਜਾਣਦਾ ਹੈ (ਜੋ ਪ੍ਰਲੋਕ ਵਿਚ ਦੰਡ ਮਿਲਦਾ ਹੈ) ਜਾਂ ਸੋਇ = ਉਹ ਪ੍ਰਭ = ਪ੍ਰਭੂ ਜਾਣਦਾ ਹੈ ਜਿਸ ਨੇ ਕਰਮਾਂ ਦੇ ਅਨੁਸਾਰ ਫਲ ਦੇਣਾ ਹੈ **ਵਾ:** ਜਿਸ ਦੀ ਹੰਗਤਾ ਅਵਿੱਦਿਆ ਬੀਤ ਗਈ ਹੈ, ਉਹ ਪਰਮੇਸ਼ਰ ਨੂੰ ਜਾਣ ਸਕਦਾ ਹੈ। ਆਪੇ = ਆਪ ਹੀ ਕਰਤਾ = ਕਰਣਹਾਰ ਪਰਮੇਸ਼ਰ ਜੋ ਕੁਝ ਕਰੇ = ਕਰਦਾ ਹੈ, ਸੁ = ਉਹੋ ਕੁਝ ਹੋਇ = ਹੁੰਦਾ ਹੈ ॥੨॥

## ਜੀਵਤ ਮਰਣਾ; ਤਾਰੇ ਤਰਣਾ ॥ ਜੈ ਜਗਦੀਸ; ਪਰਮ ਗਤਿ ਸਰਣਾ ॥

ਜੇਕਰ ਪਰਮੇਸ਼ਰ ਜੀਵਤ = ਜਿਉਂਦਾ ਰੱਖੇ ਤਾਂ ਜੀਵਣਾ ਹੁੰਦਾ ਹੈ, ਜੇਕਰ ਮਾਰ ਦੇਵੇ ਤਾਂ ਮਰਣਾ ਹੁੰਦਾ ਹੈ, ਜੇਕਰ ਤਾਰੇ = ਤਾਰਣਾ ਕਰੇ ਤਾਂ ਤਰਣਾ ਹੁੰਦਾ ਹੈ **ਵਾ:** ਜੇ ਜੀਵਤ-ਭਾਵ ਤੋਂ ਮਰਣਾ ਕਰੀਏ ਤਾਂ ਤਾਰੇ = ਜਹਾਜ਼ ਦੀ ਨਿਆਈਂ ਸੰਸਾਰ-ਸਮੁੰਦਰ ਤੋਂ ਤਰਣਾ ਹੁੰਦਾ ਹੈ। ਹੇ ਜਗਦੀਸ = ਜਗਤ ਦੇ ਈਸ਼ਵਰ ! ਤੁਹਾਡੀ ਸਦਾ ਜੈ ਜੈਕਾਰ ਹੋਵੇ, ਤੁਹਾਡੀ ਸਰਣਾ = ਓਟ, ਪਨਾਹ ਪਰਮਗਤਿ = ਕੈਵਲ ਮੋਖ ਦੇ ਦੇਣ ਵਾਲੀ ਹੈ।

## ਹਉ ਬਲਿਹਾਰੀ; ਸਤਿਗੁਰ ਚਰਣਾ ॥ ਗੁਰੁ ਬੋਹਿਥੁ; ਸਬਦਿ ਭੈ ਤਰਣਾ ॥੩॥

ਹਉ = ਮੈਂ ਸਤਿਗੁਰ = ਸੱਚੇ ਗੁਰਾਂ ਦੇ ਚਰਣ ਕਮਲਾਂ ਤੋਂ ਬਲਿਹਾਰੀ = ਕੁਰਬਾਨ ਜਾਂਦਾ ਹਾਂ। ਗੁਰੂ ਸਾਹਿਬ ਜੀ ਬੋਹਿਥੁ = ਜਹਾਜ਼ ਦੀ ਨਿਆਈਂ ਹਨ ਜਿਨ੍ਹਾਂ ਦੇ ਸਬਦਿ = ਉਪਦੇਸ਼ ਦੁਆਰਾ ਭੈ = ਖ਼ੌਫ਼ਦਾਇਕ ਸੰਸਾਰ-ਸਮੁੰਦਰ ਤੋਂ ਤਰਣਾ = ਉਧਰਨਾ ਹੁੰਦਾ ਹੈ **ਵਾ:** ਸਤਿਗੁਰਾਂ ਦੇ ਪਾਸ ਭੈਅ ਰੂਪੀ ਜਹਾਜ਼ ਹੈ ਅਤੇ ਸ਼ਬਦ ਰੂਪੀ ਸਨਾਖ਼ਤ ਪੱਤਰ ਦੇ ਕੇ ਤਾਰਣਾ ਕਰਦੇ ਹਨ **ਵਾ:** ਗੁਰਾਂ ਦੇ ਪਾਸ ਸ਼ਬਦ ਰੂਪੀ ਜਹਾਜ਼ ਹੈ, ਅਤੇ ਨਾਮ ਰੂਪੀ ਸਨਾਖ਼ਤ ਪੱਤਰ ਦੇ ਕੇ ਭੈਦਾਇਕ ਸੰਸਾਰ-ਸਮੁੰਦਰ ਤੋਂ ਤਾਰਨਾ ਕਰਦੇ ਹਨ ॥੩॥

## ਨਿਰਭਉ ਆਪਿ; ਨਿਰੰਤਰਿ ਜੋਤਿ ॥ ਬਿਨੁ ਨਾਵੈ; ਸੂਤਕੁ ਜਗਿ ਛੋਤਿ ॥

ਉਹ ਪਰਮੇਸ਼ਰ ਆਪ ਨਿਰਭਉ = ਭੈਅ ਤੋਂ ਰਹਿਤ ਹੈ ਤੇ ਨਿਰੰਤਰਿ = ਇਕ-ਰਸ ਜੋਤਿ = ਪ੍ਰਕਾਸ਼ ਰੂਪ ਹੈ। ਉਸ ਪ੍ਰਭੂ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਾਰੇ ਜਗਿ = ਸੰਸਾਰ ਵਿਚ ਸੂਤਕੁ = ਅਸ਼ੁੱਧੀ ਤੇ ਛੋਤਿ = ਅਪਵਿੱਤ੍ਰਤਾ ਲੱਗ ਰਹੀ ਹੈ **ਵਾ:** ਜਗ ਦੇ ਜੀਵਾਂ ਦੀ ਬੁੱਧ ਰੂਪੀ ਛੋਤਿ = ਛਿਤ ਭਾਵ ਧਰਤੀ ਅਪਵਿੱਤਰ ਹੋ ਰਹੀ ਹੈ।

## ਦੁਰਮਤਿ ਬਿਨਸੈ; ਕਿਆ ਕਹਿ ਰੋਤਿ ॥ ਜਨਮਿ ਮੂਏ; ਬਿਨੁ ਭਗਤਿ ਸਰੋਤਿ ॥੪॥

ਜੋ ਦੁਰਮਤਿ = ਖੋਟੀ ਮੱਤ ਵਾਲੇ ਪੁਰਸ਼ ਹਨ, ਉਹ ਆਪਣੀ ਖੋਟਤਾਈ ਕਰਕੇ ਬਿਨਸੈ = ਨਾਸ਼ ਹੋ ਜਾਂਦੇ ਹਨ, ਉਨ੍ਹਾਂ ਨੂੰ ਕਿਆ = ਕੀ ਕਹਿ = ਆਖ ਕੇ ਰੋਤਿ = ਰੋਣਾ ਹੈ, ਉਹ ਆਪਣੇ ਔਗੁਣਾਂ ਨੂੰ ਆਪ ਹੀ ਰੋਂਦੇ ਹਨ। ਜੋ ਸਰੋਤਿ = ਸਰਵਣ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ ਹਨ, ਉਹ ਜਨਮਿ = ਜੰਮਦੇ ਹੀ ਮੂਏ = ਮਰੇ ਹੋਏ ਹਨ **ਵਾ:** ਜੰਮਦੇ ਮਰਦੇ ਰਹਿੰਦੇ ਹਨ ॥੪॥

## ਮੂਏ ਕਉ; ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ; ਨੀਤਾ ਨੀਤ ॥

ਮੂਏ = ਮਰੇ ਹੋਏ ਕਉ = ਨੂੰ ਸਚੁ = ਸੱਚੇ ਮੀਤ = ਮਿੱਤਰ ਹੀ ਰੋਵਹਿ = ਰੋਂਦੇ ਹਨ **ਵਾ:** ਜੋ ਸੰਤ ਜਨ ਜੀਵਤ-ਭਾਵ ਤੋਂ ਮਰ ਗਏ ਹਨ, ਉਨ੍ਹਾਂ ਦੇ ਸੱਚੇ ਮਿੱਤਰ ਜਗਿਆਸੂ ਰੋਂਦੇ ਹਨ ਕਿ ਅਸਾਂ ਨੂੰ ਜੀਵਤ-ਭਾਵ ਵੱਲੋਂ ਮਰਨ ਦਾ ਸਮਾਂ ਕਿਉਂ ਨਹੀਂ ਪ੍ਰਾਪਤ ਹੋਇਆ। ਤ੍ਰੈ ਗੁਣ = ਤਿੰਨ ਰਾਜਸੀ, ਤਾਮਸੀ, ਸਾਂਤਕੀ ਗੁਣਾਂ ਦੇ ਸੁਭਾਅ ਵਾਲੇ ਜੀਵ ਨੀਤਾ ਨੀਤ = ਨਿਤਾਪ੍ਰਤਿ ਰੋਵਹਿ = ਰੋਂਦੇ ਰਹਿੰਦੇ ਹਨ।

## ਦੂਖੁ ਸੂਖੁ ਪਰਹਰਿ; ਸਹਜਿ ਸੁ ਚੀਤ ॥ ਤਨੁ ਮਨੁ ਸਉਪਉ; ਕ੍ਰਿਸਨ ਪਰੀਤ ॥੫॥

(ਦੂਸਰਾ ਪਾਠ **ਸੁਚੀਤ**)

ਹੇ ਭਾਈ! ਜੇਕਰ ਤੁਸੀਂ ਰੋਣ ਤੋਂ ਬਚਣਾ ਜਾਂ ਗੁਣਾਂ ਤੋਂ ਅਤੀਤ ਹੋਣਾ ਹੈ ਤਾਂ ਦੂਖੁ = ਪਾਪਾਂ ਦਾ ਫਲ ਕਸ਼ਟ ਤੇ ਸੂਖੁ = ਪੁੰਨਾਂ ਦਾ ਫਲ ਅਨੰਦ ਪਰਹਰਿ = ਤਿਆਗ ਕਰਕੇ ਸਹਜਿ = ਗਿਆਨ ਸਰੂਪ ਪਰਮਾਤਮਾ ਵਿਚ ਸੁ = ਭਲੀ ਪ੍ਰਕਾਰ ਚੀਤ = ਚਿੱਤ ਨੂੰ ਜੋੜਨਾ ਕਰੋ **ਵਾ:** ਆਪਣੇ ਸੁਚੀਤ = ਸ੍ਰੇਸ਼ਟ ਚਿੱਤ ਵਿਚ ਸਹਜਿ = ਗਿਆਨ ਸਰੂਪ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਦੁੱਖ ਸੁੱਖ ਨੂੰ ਪਰਹਰਿ = ਤਿਆਗਨਾ ਕਰੋ। ਤਨੁ = ਸਰੀਰ ਤੇ ਮਨੁ = ਹਿਰਦੇ ਨੂੰ ਕ੍ਰਿਸਨ = ਸ਼ੁੱਧ ਬ੍ਰਹਮ ਦੀ ਪਰੀਤਿ = ਪ੍ਰੀਤੀ ਵਿਚ ਸਉਪਉ = ਅਰਪਨ ਕਰ ਦਿਉ ॥੫॥ [***ਨੋਟ :*** 'ਕ੍ਰਿਸਨ' ਪਦ ਦੀ ਹੋਰ ਵਿਚਾਰ ਆਸਾ ਦੀ ਵਾਰ ਦੇ ਬਾਰ੍ਹਵੇਂ ਸਲੋਕ ਵਿਚ ਪੜ੍ਹੋ।]

## ਭੀਤਰਿ ਏਕੁ; ਅਨੇਕ ਅਸੰਖ ॥ ਕਰਮ ਧਰਮ; ਬਹੁ ਸੰਖ ਅਸੰਖ ॥

ਸਾਰਿਆਂ ਦੇ ਭੀਤਰਿ = ਅੰਦਰ ਹਿਰਦੇ ਵਿਚ ਏਕੁ = ਇੱਕੋ ਨਿਰਗੁਣ ਸਰੂਪ ਹੈ, ਅਨੇਕ = ਅਨੰਤ ਤੇ ਅਸੰਖ = ਅਣਗਿਣਤ ਹੀ ਸਰਗੁਣ ਸਰੂਪ ਧਾਰੇ ਹੋਏ ਹਨ **ਵਾ:** ਅਨੇਕਾਂ ਹੀ ਅਸੰਖ = ਅਣਗਿਣਤ ਜੀਵਾਂ ਦੇ ਅੰਦਰ ਇੱਕੋ ਹੀ ਪਰਮੇਸ਼ਰ ਹੈ। ਨਿੱਤ ਨਮਿੱਤ ਆਦਿ ਕਰਮ ਤੇ ਯੱਗ ਆਦਿ ਧਰਮਾਂ ਨੂੰ ਬਹੁ = ਬੇਅੰਤ ਸੰਖ = ਗਿਣਤੀ ਤੋਂ ਵੀ ਅਸੰਖ = ਅਣਗਿਣਤ ਹੀ ਜੀਵ ਲੱਗੇ ਹੋਏ ਹਨ।

## ਬਿਨੁ ਭੈ ਭਗਤੀ; ਜਨਮੁ ਬਿਰੰਥ ॥ ਹਰਿ ਗੁਣ ਗਾਵਹਿ; ਮਿਲਿ ਪਰਮਾਰੰਥ ॥੬॥

ਪਰਮੇਸ਼ਰ ਦੇ ਭੈ = ਡਰ ਅਤੇ ਭਗਤੀ ਤੋਂ ਬਿਨੁ = ਬਗ਼ੈਰ ਸਾਰਾ ਜਨਮ ਬਿਰੰਥ = ਵਿਅਰਥ ਹੀ ਹੈ। ਜੋ ਹਰਿ = ਪਰਮੇਸ਼ਰ ਦੇ ਗੁਣਾਂ ਤਾਈਂ ਗਾਵਹਿ = ਗਾਉਂਦੇ ਹਨ, ਉਹ ਪਰਮਾਰੰਥ = ਸਾਰ ਵਸਤੂ ਵਿਚ ਮਿਲ ਜਾਂਦੇ ਹਨ ਭਾਵ ਮੁਕਤ ਹੋ ਜਾਂਦੇ ਹਨ ॥੬॥

## ਆਪਿ ਮਰੈ; ਮਾਰੇ ਭੀ ਆਪਿ ॥ ਆਪਿ ਉਪਾਏ; ਥਾਪਿ ਉਥਾਪਿ ॥

ਉਹ ਜਾਣ ਲੈਂਦੇ ਹਨ ਕਿ ਆਪ ਹੀ ਪ੍ਰਭੂ ਅਵਿੱਦਿਆ ਵਿਚ ਜੀਵ ਰੂਪ ਹੋ ਕੇ ਮਰੈ = ਮਰਦਾ ਹੈ ਤੇ ਆਪ ਹੀ ਕਾਲ ਰੂਪ ਹੋ ਕੇ ਮਾਰੇ = ਮਾਰਨ ਵਾਲਾ ਭੀ = ਵੀ ਹੈ **ਵਾ:** ਜੋ ਆਪਿ = ਆਪਾ-ਭਾਵ ਵੱਲੋਂ ਮਰ ਗਿਆ ਹੈ ਉਹ ਜਾਣ ਲੈਂਦਾ ਹੈ ਕਿ ਪ੍ਰਭੂ ਆਪ ਹੀ ਮਾਰਨ ਵਾਲਾ ਹੈ। ਆਪ ਹੀ ਜੀਵਾਂ ਨੂੰ ਉਪਾਏ = ਪੈਦਾ ਕਰ ਕੇ ਥਾਪਿ = ਇਸਥਿਤ ਕਰਦਾ ਹੈ ਭਾਵ ਪਾਲਣਾ ਪੋਸ਼ਣਾ ਕਰਦਾ ਹੈ ਤੇ ਫਿਰ ਆਪ ਹੀ ਉਥਾਪਿ = ਨਾਸ਼ ਕਰ ਦਿੰਦਾ ਹੈ **ਵਾ:** ਆਪ ਹੀ ਜਗਿਆਸੂਆਂ ਦੇ ਹਿਰਦੇ ਵਿਚ ਬ੍ਰਹਮ ਗਿਆਨ ਪੈਦਾ ਕਰਦਾ ਹੈ ਤੇ ਆਪ ਹੀ ਥਾਪੇ ਹੋਏ ਕਾਮ ਕ੍ਰੋਧਾਦਿਕ ਨੂੰ ਪੁੱਟਣ ਵਾਲਾ ਹੈ।

## ਸ੍ਰਿਸਟਿ ਉਪਾਈ; ਜੋਤੀ ਤੂ ਜਾਤਿ ॥
## ਸਬਦੁ ਵੀਚਾਰਿ; ਮਿਲਣੁ ਨਹੀ ਭ੍ਰਾਤਿ ॥੭॥

ਹੇ ਭਾਈ! ਤੂੰ ਇਹ ਜਾਤਿ = ਜਾਨਣਾ ਕਰ ਕਿ ਆਪ ਹੀ ਪਰਮੇਸ਼ਰ ਨੇ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ ਤੇ ਆਪ ਹੀ ਜੋਤੀ = ਪ੍ਰਕਾਸ਼ ਰੂਪ ਹੋ ਕੇ ਵਿਆਪਕ ਹੋ ਰਿਹਾ ਹੈ **ਵਾ:** ਹੇ ਜੋਤੀ ਸਰੂਪ ਪ੍ਰਭੂ! ਜਿਤਨੀ ਭੀ ਸ੍ਰਿਸ਼ਟੀ ਉਪਾਈ ਹੋਈ ਹੈ, ਇਹ ਤੇਰੀ ਹੀ ਜਾਤਿ = ਪੈਦਾ ਕੀਤੀ ਹੋਈ ਹੈ। ਹੇ ਭਾਈ! ਗੁਰਾਂ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰ ਕੇ ਫਿਰ ਭ੍ਰਾਤਿ = ਭ੍ਰਾਤੀ, ਭਰਮ ਵਿਚ ਮਿਲਣੁ = ਮਿਲਣਾ ਨਹੀਂ ਹੋਵੇਗਾ **ਵਾ:** ਪਰਮੇਸ਼ਰ ਵਿਚ ਮਿਲਣਾ ਹੋਵੇਗਾ, ਇਸ ਵਿਚ ਕੋਈ ਵੀ ਭ੍ਰਾਂਤਿ = ਸ਼ੱਕ ਨਹੀਂ ਹੈ ॥੭॥

## ਸੂਤਕੁ ਅਗਨਿ ਭਖੈ; ਜਗੁ ਖਾਇ ॥ ਸੂਤਕੁ ਜਲਿ ਥਲਿ; ਸਭ ਹੀ ਥਾਇ ॥

ਭ੍ਰਾਂਤੀ ਦੀ ਨਵਿਰਤੀ ਹੋਈ ਤੋਂ ਬਗ਼ੈਰ ਸਭ ਥਾਈਂ ਸੂਤਕੁ = ਅਪਵਿੱਤਰਤਾ ਹੀ ਹੈ, ਜੋ ਅਗਨਿ = ਅੱਗ ਭਖੈ = ਭਖਦੀ, ਬਲਦੀ ਹੈ, ਉਹ ਸਾਰੇ ਜਗੁ = ਸੰਸਾਰ ਦੇ ਜੀਵਾਂ ਨੂੰ ਖਾਇ = ਖਾਈ ਜਾ ਰਹੀ ਹੈ **ਵਾ:** ਅਗਨੀ ਦਾ ਭਖੈ = ਪਕਾਇਆ ਹੋਇਆ ਭੋਜਨ ਜਿਸ ਨੂੰ ਸਾਰਾ ਸੰਸਾਰ ਖਾ ਰਿਹਾ ਹੈ, ਉਸ ਵਿਚ ਭੀ ਸੂਤਕ ਹੈ **ਵਾ:** ਜੀਵ ਤ੍ਰਿਸ਼ਨਾ ਦੀ ਅੱਗ ਦੇ ਭਖਲਾਏ ਹੋਏ ਹਨ ਤੇ ਜਗਤ ਤ੍ਰਿਸ਼ਨਾ ਦਾ ਖਾਧਾ ਹੋਇਆ ਹੈ, ਇਹ ਵੀ ਸੂਤਕ ਹੈ। ਜੈਸਾ ਕਿ :

**ਗੋਹੇ ਅਤੇ ਲਕੜੀ ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥** *(ਆਸਾ ਦੀ ਵਾਰ, ਅੰਗ ੪੭੨)*

ਜਲਿ = ਜਲਾਂ ਵਿਚ, ਥਲਿ = ਥਲਾਂ ਵਿਚ ਆਦਿ ਸਭ = ਸਾਰੀਆਂ ਹੀ ਥਾਇ = ਥਾਵਾਂ 'ਤੇ ਸੂਤਕ = ਅਪਵਿੱਤਰਤਾ ਹੈ, ਭਾਵ ਜਲਾਂ ਵਿਚ ਅਨੇਕਾਂ ਜੀਵ ਜੰਮਦੇ ਮਰਦੇ ਹਨ, ਥਲਾਂ 'ਤੇ ਅਨੰਤ ਜੀਵ ਪੈਦਾ ਹੋ ਕੇ ਮਰ ਰਹੇ ਹਨ।

## ਨਾਨਕ; ਸੂਤਕਿ ਜਨਮਿ ਮਰੀਜੈ ॥ ਗੁਰ ਪਰਸਾਦੀ; ਹਰਿ ਰਸੁ ਪੀਜੈ ॥੮॥੪॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਸਾਰੇ ਜੀਵ ਸੂਤਕਿ = ਅਪਵਿੱਤਰਤਾ ਵਿਚ ਹੀ ਜਨਮਿ ਮਰੀਜੈ = ਜੰਮਦੇ ਮਰਦੇ ਰਹਿੰਦੇ ਹਨ। ਇਸ ਲਈ ਹੇ ਭਾਈ ! ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਹਰਿ = ਹਰੀ ਦੇ ਨਾਮ ਰਸ ਨੂੰ ਪੀਜੈ = ਪੀਣਾ ਕਰੋ ॥੮॥੪॥

## ਰਾਗੁ ਆਸਾ ਮਹਲਾ ੧ ॥

**ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ, ਉਥੇ ਸਤਿਗੁਰਾਂ ਦੇ ਪਾਸ ਕੁਝ ਵਿਦਵਾਨ ਪੰਡਤਾਂ ਨੇ ਪੁੱਛਿਆ ਕਿ ਮਹਾਰਾਜ ! ਕਿਸੇ ਪੁਰਖ ਵਿਚ ਜੌਹਰੀ ਵਾਲੇ ਗੁਣ ਵੀ ਹੁੰਦੇ ਹਨ ? ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

## ਆਪੁ ਵੀਚਾਰੈ; ਸੁ ਪਰਖੇ ਹੀਰਾ ॥ ਏਕ ਦ੍ਰਿਸਟਿ; ਤਾਰੇ ਗੁਰ ਪੂਰਾ ॥

ਹੇ ਭਾਈ ! ਜੋ ਗੁਰਾਂ ਦੁਆਰਾ ਆਪਣੇ ਸਰੂਪ ਜਾਂ ਆਤਮਾ ਨੂੰ ਵੀਚਾਰੈ = ਵਿਚਾਰ ਲੈਂਦਾ ਹੈ, ਸੁ = ਉਹ ਪੁਰਖ ਹਰੀ ਰੂਪ ਹੀਰਾ ਪਰਖੇ = ਪਰਖ ਲੈਂਦਾ ਹੈ। ਅਤੇ ਉਸ ਨੂੰ ਪੂਰਾ = ਪੂਰਨ ਗੁਰੂ ਸਾਹਿਬ ਜੀ ਏਕ = ਏਕਤਾ ਵਾਲੀ, ਅਦ੍ਵੈਤ ਦ੍ਰਿਸਟਿ = ਦ੍ਰਿਸ਼ਟੀ ਕਰਕੇ ਸੰਸਾਰ-ਸਮੁੰਦਰ ਤੋਂ ਤਾਰੇ = ਤਾਰ ਦਿੰਦੇ ਹਨ **ਵਾ:** ਇਕ ਹੀ ਅਦ੍ਵੈਤ ਰੂਪੀ ਪਰਮੇਸ਼ਰ ਸਾਰਿਆਂ ਵਿਚ ਵਿਆਪਕ ਵਿਖਾ ਕੇ ਨਿਗ੍ਹਾ ਖੋਲ੍ਹ ਦਿੰਦੇ ਹਨ, ਜਿਵੇਂ ਭਾਈ ਘਨ੍ਹਈਆ ਜੀ ਦੀ ਨਿਗ੍ਹਾ ਸ੍ਰੀ ਗੁਰੂ ਕਲਗ਼ੀਧਰ ਜੀ ਦੇ ਪ੍ਰਤਾਪ ਕਰਕੇ ਖੁੱਲ੍ਹੀ ਸੀ, ਸਾਰਿਆਂ ਵਿਚ ਕਲਗ਼ੀਧਰ ਜੀ ਦਾ ਸਰੂਪ ਹੀ ਦਿੱਸਦਾ ਸੀ।

## ਗੁਰੁ ਮਾਨੈ; ਮਨ ਤੇ, ਮਨੁ ਧੀਰਾ ॥੧॥

ਜੋ ਗੁਰੂ ਸਾਹਿਬ ਜੀ ਦੇ ਉਪਦੇਸ਼ ਨੂੰ ਮਾਨੈ = ਮੰਨਦਾ ਹੈ, ਉਸ ਦਾ ਮਨ ਗੁਰਾਂ ਦੇ ਮਨ = ਮੰਤ੍ਰ ਤੇ = ਦੁਆਰਾ ਵਿਸ਼ਿਆਂ ਵੱਲੋਂ ਨਿਰਲੇਪ ਹੋ ਕੇ ਧੀਰਾ = ਧੀਰਜਤਾ ਦੇ ਸਹਿਤ ਹੋ ਜਾਂਦਾ ਹੈ **ਅਥਵਾ** ਜਦੋਂ ਮਨ ਧੀਰਜਤਾ ਵਾਲਾ ਹੋ ਜਾਂਦਾ ਹੈ, ਉਦੋਂ ਗੁਰੂ ਜੀ ਨੂੰ ਚੇਤਨ ਸਰੂਪ ਕਰਕੇ ਮੰਨਦਾ ਹੈ, ਚੇਤਨ ਸਰੂਪ ਮੰਨਣ ਕਰਕੇ ਤੇ = ਉਹ ਮਨੁ = ਸ਼ਿਰੋਮਣੀ ਪ੍ਰਭੂ ਦਾ ਰੂਪ ਹੋ ਜਾਂਦਾ ਹੈ ॥੧॥

## ਐਸਾ ਸਾਹੁ; ਸਰਾਫੀ ਕਰੈ ॥ ਸਾਚੀ ਨਦਰਿ; ਏਕ ਲਿਵ ਤਰੈ ॥੧॥ਰਹਾਉ॥

ਸਤਿਗੁਰੂ ਜੀ ਐਸਾ = ਅਜਿਹੇ ਸਾਹੁ = ਸ਼ਾਹੂਕਾਰ ਹਨ, ਜੋ ਹਿਰਦੇ ਰੂਪੀ ਨਗੀਨਿਆਂ ਦੀ ਪਰਖ ਭਾਵ ਸਰਾਫੀ = ਸਰਾਫ਼ ਦਾ ਕੰਮ ਕਰੈ = ਕਰਦੇ ਹਨ। ਜਿਨ੍ਹਾਂ ਉੱਪਰ ਸਤਿਗੁਰਾਂ ਨੇ ਸਾਚੀ = ਸੱਚੀ ਗਿਆਨ ਵਾਲੀ ਨਦਰਿ = ਦ੍ਰਿਸ਼ਟੀ ਪਾਈ ਹੈ, ਉਹ ਏਕ = ਇਕ-ਰਸ ਲਿਵ = ਬਿਰਤੀ ਲਗਾ ਕੇ ਤਰੈ = ਤਰ ਜਾਂਦੇ ਹਨ ॥੧॥ਰਹਾਉ॥

## ਪੂੰਜੀ ਨਾਮੁ; ਨਿਰੰਜਨ ਸਾਰੁ ॥ ਨਿਰਮਲੁ ਸਾਚਿ ਰਤਾ; ਪੈਕਾਰੁ ॥

ਹੇ ਭਾਈ ! ਸ਼ਰਧਾ ਰੂਪੀ ਪੂੰਜੀ = ਰਾਸ਼ੀ ਨਾਲ ਨਿਰੰਜਨ = ਸ਼ੁੱਧ ਪਰਮੇਸ਼ਰ ਦੇ ਨਾਮ ਨੂੰ ਸਾਰੁ = ਸੰਭਾਲਣਾ ਕਰੋ **ਵਾ:** ਨਿਰੰਜਨ ਪ੍ਰਭੂ ਦਾ ਨਾਮ ਲੋਕ ਪ੍ਰਲੋਕ ਵਾਸਤੇ ਸਾਹੁ = ਸ੍ਰੇਸ਼ਟ ਪੂੰਜੀ ਹੈ। ਜੋ ਸਾਚਿ = ਸੱਚੇ ਦੇ ਨਾਮ ਵਿਚ ਰਤਾ = ਰੰਗਿਆ ਹੋਇਆ ਹੈ, ਉਹ ਮਨ ਕਰਕੇ ਨਿਰਮਲ = ਉੱਜਲ ਤੇ ਬੁੱਧੀ ਕਰਕੇ ਪੈਕਾਰੁ = ਚਤੁਰ ਹੈ, ਭਾਵ ਵਿਕਾਰਾਂ ਜਾਂ ਔਗੁਣਾਂ ਵਿਚ ਪਰਵਿਰਤ ਨਹੀਂ ਹੁੰਦਾ।

## ਸਿਫਤਿ ਸਹਜ; ਘਰਿ ਗੁਰੁ ਕਰਤਾਰੁ ॥੨॥

ਜਿਹੜੇ ਸਹਜ = ਸੁਭਾਵਿਕ ਹੀ ਮਹਾਰਾਜ ਜੀ ਦੀ ਸਿਫਤਿ = ਉਸਤਤ ਕਰਦੇ ਹਨ, ਉਨ੍ਹਾਂ ਨੂੰ ਘਰਿ = ਹਿਰਦੇ ਵਿੱਚੋਂ ਹੀ ਗੁਰੁ = ਚੇਤਨ ਸਰੂਪ ਕਰਤਾਰੁ = ਪਰਮੇਸ਼ਰ ਮਿਲ ਪੈਂਦਾ ਹੈ **ਵਾ:** ਜਿਨ੍ਹਾਂ ਨੂੰ ਗੁਰਾਂ ਨੇ ਸਹਿਜ ਸਰੂਪ ਦੀ ਸਿਫ਼ਤ ਬਖ਼ਸ਼ੀ ਹੈ, ਉਨ੍ਹਾਂ ਦੇ ਹਿਰਦੇ ਵਿਚ ਅਕਾਲ ਪੁਰਖ ਆਪ ਪ੍ਰਗਟ ਹੈ ॥੨॥

## ਆਸਾ ਮਨਸਾ; ਸਬਦਿ ਜਲਾਏ ॥ ਰਾਮ ਨਰਾਇਣੁ; ਕਹੈ ਕਹਾਏ ॥

ਦੁਨੀਆਂ ਦੇ ਪਦਾਰਥਾਂ ਦੀ ਆਸਾ = ਪ੍ਰਾਪਤੀ ਦੀ ਤੀਬਰ ਇੱਛਾ, ਤੇ ਪ੍ਰਲੋਕ ਦੇ ਪਦਾਰਥਾਂ ਦੀ ਮਨਸਾ = ਵਾਸ਼ਨਾ ਨੂੰ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜਲਾਏ = ਸਾੜਨਾ ਕਰੇ। ਗੁਰੂ ਸਾਹਿਬ ਜੀ ਆਪ ਰਾਮ = ਪ੍ਰਭੂ ਦਾ ਸਰੂਪ ਹੋ ਕੇ ਵੀ ਨਰਾਇਣੁ = ਪਰਮੇਸ਼ਰ ਦੇ ਨਾਮ ਨੂੰ ਆਪ ਕਹੈ = ਕਹਿੰਦੇ ਤੇ ਗੁਰਸਿੱਖਾਂ ਕੋਲੋਂ ਕਹਾਏ = ਕਹਾਉਂਦੇ ਹਨ **ਵਾ:** ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਗੁਰਸਿੱਖ ਜੋ ਰਾਮ = ਰਮਿਆ ਹੋਇਆ ਹੈ, ਤੇ ਸਾਰੇ (ਨਰ + ਆਇਣ) ਨਰਾਂ ਵਿਚ ਜਿਸ ਦਾ ਆਇਣੁ = ਘਰ ਹੈ, ਉਸ ਦੇ ਨਾਮ ਨੂੰ ਆਪ ਕਹਿਣਾ ਕਰੇ ਤੇ ਹੋਰਨਾਂ ਮਿਲਾਪੀਆਂ ਅਧਿਕਾਰੀਆਂ ਕੋਲੋਂ ਕਹਾਉਣਾ ਕਰ।

## ਗੁਰ ਤੇ; ਵਾਟ ਮਹਲੁ ਘਰੁ ਪਾਏ ॥੩॥

ਜੋ ਗੁਰਾਂ ਤੋਂ ਸਾਧਸੰਗਤ ਰੂਪੀ ਮਹਲ ਦੁਆਰਾ ਭਗਤੀ ਰੂਪੀ ਵਾਟ = ਰਸਤਾ ਪਾਉਂਦਾ ਹੈ, ਉਹ ਪਰਮੇਸ਼ਰ ਦੇ ਸਰੂਪ ਰੂਪ ਘਰ ਨੂੰ ਪਾਏ = ਪ੍ਰਾਪਤ ਕਰ ਲੈਂਦਾ ਹੈ **ਵਾ:** ਭਗਤੀ ਰੂਪੀ ਰਸਤੇ ਦੁਆਰਾ ਤੁਰੀਆ ਪਦ ਰੂਪੀ ਮਹੱਲ ਤੇ ਸਤ ਸਰੂਪ ਰੂਪੀ ਘਰ ਨੂੰ ਪਾ ਲੈਂਦਾ ਹੈ ॥੩॥

**[ਅੰਗ ੪੧੪]**

## ਕੰਚਨ ਕਾਇਆ; ਜੋਤਿ ਅਨੂਪੁ ॥ ਤ੍ਰਿਭਵਣ ਦੇਵਾ; ਸਗਲ ਸਰੂਪੁ ॥

ਉਨ੍ਹਾਂ ਪੁਰਖਾਂ ਦੀ ਬੁੱਧ ਰੂਪੀ ਕਾਇਆ = ਦੇਹ ਕੰਚਨ = ਸੋਨੇ ਵਾਂਗ ਸ਼ੁੱਧ ਹੋ ਜਾਂਦੀ ਹੈ, ਤੇ ਅੰਦਰ ਅਨੂਪੁ = ਉਪਮਾ ਤੋਂ ਰਹਿਤ ਪ੍ਰਭੂ ਦਾ ਜੋਤਿ = ਪ੍ਰਕਾਸ਼ ਪ੍ਰਗਟ ਹੋ ਜਾਂਦਾ ਹੈ ਅਤੇ ਇਹ ਨਿਸਚੇ ਕਰਦੇ ਹਨ ਕਿ ਉਹ ਪ੍ਰਭੂ ਤ੍ਰਿਭਵਣ = ਤਿੰਨਾਂ ਲੋਕਾਂ (ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ ਜਾਂ ਜਾਗ੍ਰਤ, ਸੁਪਨ, ਸੁਖੋਪਤੀ) ਦਾ ਦੇਵਾ = ਰਾਜਾ ਹੈ ਤੇ ਸਗਲ = ਸਾਰੇ ਸਰੂਪ ਉਸ ਨੇ ਆਪ ਹੀ ਧਾਰਨ ਕੀਤੇ ਹੋਏ ਹਨ।

## ਮੈ ਸੋ ਧਨੁ ਪਲੈ; ਸਾਚੁ ਅਖੂਟੁ ॥੪॥

ਮੈ = ਮੇਰੇ ਵੀ ਅੰਤਹਕਰਣ ਰੂਪੀ ਪਲੈ = ਪੱਲੜੇ ਵਿਚ ਸੋ = ਉਸ ਸਾਚੁ = ਸੱਚੇ ਪ੍ਰਭੂ ਦਾ ਨਾਮ ਰੂਪੀ ਧਨ ਹੈ, ਜੋ ਕਦੇ ਵੀ ਅਖੂਟੁ = ਮੁੱਕਦਾ ਨਹੀਂ ਹੈ ॥੪॥

## ਪੰਚ ਤੀਨਿ; ਨਵ ਚਾਰਿ ਸਮਾਵੈ ॥

ਉਹ ਗੁਰਮੁਖ ਪੁਰਖ ਪੰਚ = ਪੰਜਾਂ ਤੱਤਾਂ, ਤੀਨਿ = ਤਿੰਨਾਂ ਲੋਕਾਂ ਨਵ = ਨੌਆਂ ਖੰਡਾਂ ਅਤੇ ਚਾਰਿ = ਚਾਰੇ ਦਿਸ਼ਾਵਾਂ ਵਿਚ ਉਸ ਪ੍ਰਕਾਸ਼ ਰੂਪ ਪ੍ਰਭੂ ਨੂੰ ਸਮਾਵੈ = ਸਮਾਅ ਰਿਹਾ ਨਿਸਚੇ ਕਰਦੇ ਹਨ **ਅਥਵਾ** ਪੰਜ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ, ਤਿੰਨ ਗੁਣ, ਨੌਂ ਗੋਲਕਾਂ ਅਤੇ ਚਾਰੇ ਅੰਤਸ਼ਕਰਣ, ਇਨ੍ਹਾਂ ਸਭਨਾਂ ਦੇ ਵਿਸ਼ੇ ਸਮਾਵੈ = ਸਮਾਅ ਭਾਵ ਲੈਅ ਹੋ ਜਾਂਦੇ ਹਨ **ਅਥਵਾ** ਪੰਜਾਂ ਤੱਤਾਂ ਦੀ ਧਾਰਨਾ, ਤਿੰਨ ਅਸਤੀ ਭਾਂਤੀ ਪ੍ਰੇਯ ਰੂਪ, ਨਵਧਾ ਭਗਤੀ, ਅਤੇ ਚਾਰੇ ਸਾਧਨ (ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ) ਸਮਾਅ ਜਾਂਦੇ ਭਾਵ ਮਿਲ ਜਾਂਦੇ ਹਨ **ਅਥਵਾ** ਪੰਚ = ਚੇਤਨ ਜੋ ਤਿੰਨ ਅਵਸਥਾ (ਜਾਗ੍ਰਤ, ਸੁਪਨ, ਸੁਖੋਪਤੀ) ਦਾ ਸਾਖੀ ਹੈ, ਉਹ ਨੌਆਂ ਖੰਡਾਂ ਤੇ ਚਾਰੇ ਦਿਸ਼ਾਵਾਂ ਵਿਚ ਮਿਲਿਆ ਹੋਇਆ, ਉਨ੍ਹਾਂ ਗੁਰਮੁਖ ਜਨਾਂ ਨੂੰ ਦਿਸ ਪੈਂਦਾ ਹੈ।

## ਧਰਣਿ ਗਗਨੁ; ਕਲ ਧਾਰਿ ਰਹਾਵੈ ॥
## ਬਾਹਰਿ ਜਾਤਉ; ਉਲਟਿ ਪਰਾਵੈ ॥੫॥

ਉਹ ਪਰਮੇਸ਼ਰ ਧਰਣਿ = ਧਰਤੀ ਅਤੇ ਗਗਨੁ = ਆਕਾਸ਼ ਆਦਿ ਸਰਬ ਥਾਵਾਂ 'ਤੇ ਆਪਣੀ ਕਲ = ਸ਼ਕਤੀ ਨਾਲ ਧਾਰਿ = ਧਾਰਨ ਕਰਕੇ ਆਪ ਦੇ ਆਸਰੇ ਰਹਾਵੈ = ਰੱਖਦਾ ਹੈ **ਵਾ:** ਬੁੱਧ ਰੂਪੀ ਧਰਤੀ ਤੇ ਹਿਰਦੇ ਰੂਪੀ ਆਕਾਸ਼ ਵਿਚ ਜਿਸ ਪ੍ਰਭੂ ਦੀ ਸ਼ਕਤੀ ਧਾਰੀ ਹੋਈ ਹੈ, ਉਸ ਵਿਚ ਚਿੱਤ ਦੀ ਬਿਰਤੀ ਨੂੰ ਟਿਕਾ ਕੇ ਰੱਖਣਾ ਕਰੇ **ਵਾ:** ਜੋ ਧਰਣਿ = ਭੂਮਾ ਰੂਪੀ ਬ੍ਰਹਮ ਗਗਨੁ = ਆਕਾਸ਼ ਦੀ ਨਿਆਈਂ ਵਿਆਪਕ ਹੈ ਅਤੇ ਸ਼ਕਤੀ ਧਾਰਨ ਕਰਕੇ ਸਾਰਿਆਂ ਵਿਚ ਆਪਣੇ ਆਪ ਨੂੰ ਰੱਖ ਰਿਹਾ ਹੈ, ਉਸ ਦੇ ਵਿਚ ਬੁੱਧੀ 'ਚ ਨਿਮਰਤਾ ਧਾਰ ਕੇ, ਚਿਦਾਕਾਸ਼ ਦੇ ਬੋਧ ਸਹਿਤ ਹੋ ਕੇ ਕਲ = ਸ਼ਾਂਤੀ ਨੂੰ ਧਾਰਨ ਕਰਕੇ ਇਸਥਿਤ ਹੋ ਕੇ ਰਹਿਣਾ ਕਰੇ। ਜੋ ਮਨ ਬਾਹਰਮੁਖ ਹੋ ਕੇ ਪਦਾਰਥਾਂ, ਸੰਸਾਰ ਵੱਲ ਜਾਤਉ = ਜਾਂਦਾ ਹੈ, ਇਸ ਨੂੰ ਉਲਟਿ = ਉਲਟਾ ਕੇ ਭਾਵ ਟਿਕਾ ਕੇ ਪਰਮੇਸ਼ਰ ਦੀ ਤਰਫ਼ ਪਰਾਵੈ = ਪਹੁੰਚਾਉਣਾ ਕਰੇ ॥੫॥

## ਮੂਰਖੁ ਹੋਇ; ਨ ਆਖੀ ਸੂਝੈ ॥ ਜਿਹਵਾ ਰਸੁ ਨਹੀ; ਕਹਿਆ ਬੂਝੈ ॥

ਜੋ ਮੂਰਖੁ = ਬੇਸਮਝ ਪੁਰਸ਼ ਹੋਇ = ਹੁੰਦਾ ਹੈ, ਉਹ ਗੁਰਾਂ ਦੀ ਆਖੀ = ਕਹੀ ਹੋਈ ਸਿੱਖਿਆ ਨੂੰ ਸੂਝੈ = ਸੁੱਝਦਾ ਨਹੀਂ ਹੈ **ਵਾ:** ਉਸ ਦੇ ਮਨ ਬੁੱਧ ਰੂਪੀ ਨੇਤ੍ਰਾਂ ਵਿਚ ਵੀਚਾਰ ਰੂਪੀ ਨਿਗ੍ਹਾ ਨਾ ਹੋਣ ਕਰਕੇ ਉਸ ਨੂੰ ਬ੍ਰਹਮ ਸੂਝੈ = ਦਿਸਦਾ ਨਹੀਂ ਹੈ। ਉਸ ਦੀ ਜਿਹਵਾ = ਜ਼ੁਬਾਨ ਵਿਚ ਰਸੁ = ਪ੍ਰੇਮ ਨਹੀਂ ਹੁੰਦਾ ਅਤੇ ਨਾ ਹੀ ਗੁਰਾਂ ਦਾ ਕਹਿਆ = ਕਥਨ ਕੀਤਾ ਹੋਇਆ ਉਪਦੇਸ਼ ਬੁਝੈ = ਬੁੱਝਣਾ ਭਾਵ ਸਮਝਦਾ ਹੈ **ਵਾ:** ਜੇਕਰ ਕੋਈ ਇਸ ਨੂੰ ਗੁਰਾਂ ਦੀ ਗੱਲ ਬੂਝੇ = ਪੁੱਛੇ ਤਾਂ ਇਹ ਕਹਿ ਨਹੀਂ ਸਕਦਾ ਕਿਉਂਕਿ ਇਸ ਦੀ ਜ਼ੁਬਾਨ ਵਿਚ ਪ੍ਰੇਮ ਨਹੀਂ ਹੈ।

## ਬਿਖੁ ਕਾ ਮਾਤਾ; ਜਗ ਸਿਉ ਲੂਝੈ ॥੬॥

ਉਹ ਮੂਰਖ ਪੁਰਸ਼ ਬਿਖੁ = ਵਿਸ਼ਿਆਂ ਕਾ = ਦਾ ਮਾਤਾ = ਮਸਤ ਹੋਇਆ ਸਦਾ ਜਗ = ਸੰਸਾਰ ਦੇ ਸਿਉ = ਸਾਥ ਲੂਝੈ = ਝਗੜਦਾ ਰਹਿੰਦਾ ਹੈ ॥੬॥

## ਊਤਮ ਸੰਗਤਿ; ਊਤਮੁ ਹੋਵੈ ॥ ਗੁਣ ਕਉ ਧਾਵੈ; ਅਵਗਣ ਧੋਵੈ ॥

ਊਤਮ = ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਕਰ ਕੇ ਊਤਮੁ = ਸ੍ਰੇਸ਼ਟ ਜੀਵਨ ਵਾਲੇ ਹੋਵੈ = ਹੋ ਜਾਈਦਾ ਹੈ। ਸ੍ਰੇਸ਼ਟ ਗੁਣਾਂ ਕਉ = ਨੂੰ ਗ੍ਰਹਿਣ ਕਰਨੇ ਲਈ ਧਾਵੈ = ਦੌੜਨਾ ਕਰੇ ਅਤੇ ਅਵਗਣ = ਗੁਨਾਹਾਂ ਰੂਪੀ ਬਸਤਰ ਨੂੰ ਸਾਧਸੰਗਤ ਰੂਪੀ ਘਾਟ 'ਤੇ ਜਾ ਕੇ ਨਿਸਚੇ ਰੂਪੀ ਪਟੜੇ 'ਤੇ ਰੱਖ ਕੇ ਨਾਮ ਰੂਪੀ ਸਾਬਣ ਅਤੇ ਪ੍ਰੇਮ ਰੂਪੀ ਪਾਣੀ ਨਾਲ ਧੋਵੈ = ਧੋਣਾ ਕਰੇ।

## ਬਿਨੁ ਗੁਰ ਸੇਵੇ; ਸਹਜੁ ਨ ਹੋਵੈ ॥੭॥

ਗੁਰੂ ਸਾਹਿਬ ਜੀ ਦੀ ਸੇਵੇ = ਸੇਵਾ, ਟਹਿਲ ਤੋਂ ਬਿਨੁ = ਬਗ਼ੈਰ ਸਹਜੁ = ਸ਼ਾਂਤ, ਗਿਆਨ ਨ = ਨਹੀਂ ਹੋਵੈ = ਹੋ ਸਕਦਾ ॥੭॥

## ਹੀਰਾ ਨਾਮੁ; ਜਵੇਹਰ ਲਾਲੁ ॥ ਮਨੁ ਮੋਤੀ ਹੈ; ਤਿਸ ਕਾ ਮਾਲੁ ॥

ਹੇ ਭਾਈ ! ਪਰਮੇਸ਼ਰ ਦਾ ਨਾਮ ਹੀ ਹੀਰਾ, ਜਵੇਹਰ ਅਤੇ ਲਾਲ ਹੈ, ਜਿਸ ਦਾ ਮਨ ਮੋਤੀ ਵਰਗਾ ਸ਼ੁੱਧ ਹੈ ਤਿਸ = ਉਸ ਕਾ = ਦਾ ਹੀ ਸਾਰਾ ਸ਼ੁਭ ਗੁਣਾਂ ਰੂਪੀ ਮਾਲ ਹੈ **ਅਥਵਾ** ਪ੍ਰਭੂ ਦਾ ਨਾਮ ਹੀਰਾ ਹੈ, ਗਿਆਨ ਜਵੇਹਰ ਹੈ, ਪ੍ਰੇਮ ਲਾਲ ਹੈ। ਜਿਨ੍ਹਾਂ ਦਾ ਮਨ ਮੋਤੀ ਦੀ ਨਿਆਈਂ ਸ਼ੁੱਧ ਹੈ, ਤਿਨ੍ਹਾਂ ਨੂੰ ਹੀ ਮਾਲ ਪ੍ਰਾਪਤ ਹੋਇਆ ਹੈ, ਭਾਵ ਸਰਵਣ ਗਿਆਨ ਰੂਪੀ ਘੋੜੇ ਹਨ, ਮੰਨਣ ਗਿਆਨ ਰੂਪੀ ਰਥ ਤੇ ਨਿਧਿਆਸਣ ਰੂਪੀ ਹਾਥੀ ਹਨ **ਅਥਵਾ** ਜਿਨ੍ਹਾਂ ਨੂੰ ਗੁਰਾਂ ਦੁਆਰਾ ਨਾਮ ਪ੍ਰਾਪਤ ਹੋਇਆ ਹੈ, ਉਨ੍ਹਾਂ ਨੂੰ ਹਰੀ ਰੂਪ ਹੀਰਾ ਪ੍ਰਾਪਤ ਹੋਇਆ ਹੈ, ਜਵੇਹਰ = ਜੌਹਰ ਦਿਖਾ ਕੇ ਜਗਿਆਸੂ ਗ੍ਰਾਹਕ ਦੀ ਬੁੱਧੀ ਨੂੰ ਹਰ ਲੈਣ ਵਾਲਾ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ, ਲਾਲੁ = ਪਿਆਰੇ ਦਾ ਪ੍ਰੇਮ ਪ੍ਰਾਪਤ ਹੋਇਆ ਹੈ। ਕਰੁਣਾ, ਮੁਦਤਾ ਮੈਤ੍ਰੀ, ਉਪੇਖਯਾ ਰੂਪੀ ਮਨੁ = ਮਣੀਆਂ ਤੇ ਵੈਰਾਗ ਰੂਪੀ ਮੋਤੀ ਪ੍ਰਾਪਤ ਹੋਇਆ ਹੈ, ਇਹੋ ਹੀ ਉਨ੍ਹਾਂ ਦਾ ਮਾਲ ਭਾਵ ਸ਼ੁਭ ਗੁਣਾਂ ਦਾ ਖ਼ਜ਼ਾਨਾ ਹੈ।

## ਨਾਨਕ; ਪਰਖੈ, ਨਦਰਿ ਨਿਹਾਲੁ ॥੮॥੫॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਕੋਲ ਅਜਿਹੇ ਗੁਣ ਹੁੰਦੇ ਹਨ, ਉਨ੍ਹਾਂ ਨੂੰ ਪਰਖੈ = ਪਰਖ ਕਰਕੇ ਪ੍ਰਭੂ ਕ੍ਰਿਪਾ ਦੀ ਨਦਰਿ = ਦ੍ਰਿਸ਼ਟੀ ਨਾਲ ਨਿਹਾਲੁ = ਅਨੰਦ, ਪ੍ਰਸੰਨ, ਦੁੱਖਾਂ ਤੋਂ ਰਹਿਤ ਕਰ ਦਿੰਦੇ ਹਨ ॥੮॥੫॥

## ਆਸਾ ਮਹਲਾ ੧ ॥

## ਗੁਰਮੁਖਿ; ਗਿਆਨੁ ਧਿਆਨੁ, ਮਨਿ ਮਾਨੁ ॥ ਗੁਰਮੁਖਿ; ਮਹਲੀ, ਮਹਲੁ ਪਛਾਨੁ ॥

ਜਿਨ੍ਹਾਂ ਦਾ ਮਨਿ = ਹਿਰਦਾ ਵਾਹਿਗੁਰੂ ਦੇ ਸਰੂਪ ਵਿਚ ਮਾਨੁ = ਮੰਨ ਗਿਆ ਹੈ, ਉਨ੍ਹਾਂ ਗੁਰਮੁਖ ਜਨਾਂ ਨੂੰ ਨਿਰਗੁਣ ਸਰੂਪ ਦਾ ਗਿਆਨ ਤੇ ਸਰਗੁਣ ਸਰੂਪ ਦਾ ਧਿਆਨ ਪ੍ਰਾਪਤ ਹੁੰਦਾ ਹੈ। ਗੁਰਮੁਖ ਜਨ ਮਹਲੀ = ਮਹੱਲਾਂ ਵਿਚ ਰਹਿਣ ਵਾਲੇ ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਪਛਾਨੁ = ਪਹਿਚਾਣ ਲੈਂਦੇ ਹਨ **ਵਾ:** ਗੁਰਮੁਖ ਜਨ ਅੰਤਸ਼ਕਰਣ ਰੂਪੀ ਮਹੱਲ ਦੇ ਅੰਦਰ ਅੰਤਰਮੁਖ ਬਿਰਤੀ ਕਰਕੇ ਰਹਿੰਦੇ ਹਨ ਤੇ ਤੁਰੀਆ ਪਦ ਰੂਪ ਮਹੱਲ ਨੂੰ ਪਛਾਣ ਲੈਂਦੇ ਹਨ।

## ਗੁਰਮੁਖਿ; ਸੁਰਤਿ ਸਬਦੁ ਨੀਸਾਨੁ ॥੧॥

ਗੁਰਮੁਖਾਂ ਦੀ ਸੁਰਤਿ = ਸੁਰਤੀ ਅੰਦਰ ਸਬਦੁ = ਬ੍ਰਹਮ ਨੀਸਾਨੁ = ਪ੍ਰਗਟ ਹੋ ਜਾਂਦਾ ਹੈ **ਵਾ:** ਗੁਰਮੁਖਾਂ ਦੇ ਅੰਦਰ (ਸੁ + ਰਤਿ) ਸੁ = ਸ੍ਰੇਸ਼ਟ ਪ੍ਰੀਤੀ ਹੈ ਅਤੇ ਗੁਰਾਂ ਦੇ ਸ਼ਬਦ ਦਾ ਨੀਸਾਨੁ = ਪ੍ਰਵਾਨਾ ਹੈ ॥੧॥

**ਐਸੇ; ਪ੍ਰੇਮ ਭਗਤਿ ਵੀਚਾਰੀ ॥ ਗੁਰਮੁਖਿ; ਸਾਚਾ ਨਾਮੁ ਮੁਰਾਰੀ ॥੧॥ਰਹਾਉ॥**

ਐਸੇ = ਅਜਿਹੇ ਗੁਰਮੁਖ ਜਨਾਂ ਨੂੰ ਪ੍ਰੇਮਾ ਭਗਤਿ = ਭਗਤੀ ਕਰਕੇ ਸਰੂਪ ਦੀ ਵੀਚਾਰੀ = ਵਿਚਾਰ ਪ੍ਰਾਪਤ ਹੋਈ ਹੈ। ਉਹ ਗੁਰਮੁਖ ਪੁਰਸ਼ ਮੁਰਾਰੀ = ਪਰਮੇਸ਼ਰ ਦੇ ਸਾਚਾ = ਸੱਚੇ ਨਾਮ ਨੂੰ ਹੀ ਜਪਦੇ ਹਨ ॥੧॥ਰਹਾਉ॥

**ਅਹਿ ਨਿਸਿ; ਨਿਰਮਲੁ ਥਾਨਿ ਸੁਥਾਨੁ ॥ ਤੀਨ ਭਵਨ; ਨਿਹਕੇਵਲ ਗਿਆਨੁ ॥**

ਉਨ੍ਹਾਂ ਦਾ ਹਿਰਦਾ ਰੂਪੀ ਥਾਨਿ = ਥਾਂ ਅਹਿਨਿਸਿ = ਰਾਤ ਦਿਨ ਹੀ ਨਿਰਮਲੁ = ਉੱਜਲ ਹੈ ਅਤੇ ਉਨ੍ਹਾਂ ਨੂੰ ਤੁਰੀਆ ਪਦ ਰੂਪੀ ਸੁਥਾਨੁ = ਸ੍ਰੇਸ਼ਟ ਥਾਂ ਪ੍ਰਾਪਤ ਹੋਇਆ ਹੈ **ਵਾ:** ਸਾਧ ਸੰਗਤ ਰੂਪੀ ਸ੍ਰੇਸ਼ਟ ਥਾਂ ਅੰਤਸ਼ਕਰਣ ਰੂਪੀ ਥਾਂ ਨੂੰ ਰਾਤ ਦਿਨ ਨਿਰਮਲ ਕਰਨ ਵਾਲੀ ਹੈ। ਉਨ੍ਹਾਂ ਨੂੰ ਤੀਨ ਭਵਨ = ਤ੍ਰਿਲੋਕ ਵਿਚ ਵਿਆਪਕ ਦਾ ਸਰੂਪ ਨਿਹਕੇਵਲ = ਸ਼ੁੱਧ ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਸਾਚੇ ਗੁਰ ਤੇ; ਹੁਕਮੁ ਪਛਾਨੁ ॥੨॥**

ਇਉ ਗੁਰਮੁਖ ਜਨ ਸਾਚੇ = ਸੱਚੇ ਗੁਰਾਂ ਤੇ = ਤੋਂ ਹੁਕਮੁ = ਆਗਿਆ ਨੂੰ ਮੰਨ ਕੇ ਆਪਣੇ ਸਰੂਪ ਨੂੰ ਪਛਾਨੁ = ਸਿਆਣਦੇ ਹਨ ॥੨॥

**ਸਾਚਾ ਹਰਖੁ; ਨਾਹੀ ਤਿਸੁ ਸੋਗੁ ॥ ਅੰਮ੍ਰਿਤੁ ਗਿਆਨੁ; ਮਹਾ ਰਸੁ ਭੋਗੁ ॥**

ਉਨ੍ਹਾਂ ਨੂੰ ਸਦਾ ਸਾਚਾ = ਸੱਚਾ ਹਰਖੁ = ਅਨੰਦ ਪ੍ਰਾਪਤ ਹੁੰਦਾ ਹੈ ਅਤੇ ਤਿਸ = ਤਿਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਕਦੇ ਸੋਗੁ = ਗ਼ਮ ਨਹੀਂ ਹੁੰਦਾ **ਵਾ:** ਉਹ ਸੱਚਾ ਪਰਮੇਸ਼ਰ ਸਦਾ ਅਨੰਦ ਸਰੂਪ ਹੈ, ਉਸ ਵਿਚ ਕਦੇ ਵੀ ਸੋਗ ਨਹੀਂ ਹੈ। ਗੁਰਾਂ ਦੁਆਰਾ ਅੰਮ੍ਰਿਤ ਰੂਪੀ ਗਿਆਨ ਪ੍ਰਾਪਤ ਕਰਕੇ ਮਹਾ ਰਸੁ = ਬ੍ਰਹਮਾਨੰਦ ਨੂੰ ਭੋਗੁ = ਭੋਗਦੇ, ਮਾਣਦੇ ਹਨ।

**ਪੰਚ ਸਮਾਈ; ਸੁਖੀ ਸਭੁ ਲੋਗੁ ॥੩॥**

ਜਿਨ੍ਹਾਂ ਦੇ ਪੰਚ = ਪੰਜ ਕਾਮਾਦਿਕ ਸਮਾਈ = ਸਮਾਅ ਗਏ ਭਾਵ ਅਭਾਵ ਹੋ ਗਏ ਹਨ, ਉਹ ਮਹਾਤਮਾ ਲੋਗੁ = ਜਨ ਸਭੁ = ਸਾਰੇ ਸੁਖੀ = ਸੁੱਖਾਂ ਦੇ ਸਹਿਤ ਵੱਸਦੇ ਹਨ **ਅਥਵਾ** ਪੰਚ = ਚੇਤਨ ਸਰੂਪ ਵਿਚ ਜਿਨ੍ਹਾਂ ਦੀ ਬਿਰਤੀ ਸਮਾਅ ਗਈ ਹੈ ॥੩॥

**ਸਗਲੀ ਜੋਤਿ; ਤੇਰਾ ਸਭੁ ਕੋਈ ॥ ਆਪੇ ਜੋੜਿ; ਵਿਛੋੜੇ ਸੋਈ ॥**

ਉਨ੍ਹਾਂ ਦਾ ਐਸਾ ਨਿਸਚਾ ਹੈ ਕਿ ਹੇ ਮਹਾਰਾਜ! ਸਭੁ = ਸਾਰਾ ਕੋਈ ਤੇਰਾ = ਤੁਹਾਡਾ ਹੀ ਹੈ ਅਤੇ ਸਗਲੀ = ਸਾਰੀਆਂ ਖਟ ਜੋਤੀਆਂ ਵਿਚ ਤੁਹਾਡੀ ਹੀ ਜੋਤਿ = ਜੋਤੀ ਹੈ। ਆਪੇ = ਆਪ ਹੀ ਜੀਵਾਂ ਨੂੰ ਪ੍ਰਾਲਬਧ ਦੇ ਸਨਮੁਖ ਹੋਣ ਕਰਕੇ ਦੇਹਾਂ ਵਿਚ ਜੋੜ ਦਿੰਦਾ ਹੈ ਅਤੇ ਸੋਈ = ਉਹ ਆਪ ਹੀ ਵਿਛੋੜੇ = ਵਿਛੋੜ ਦਿੰਦਾ ਭਾਵ ਲੈਅਤਾ ਕਰਦਾ ਹੈ **ਵਾ:** ਪਰਮੇਸ਼ਰ ਨੇ ਆਪ ਹੀ ਜਿਹੜੇ ਕੁਸੰਗਤ ਵੱਲ ਜੋੜੇ ਹਨ, ਉਨ੍ਹਾਂ ਨੂੰ ਆਪ ਦੇ ਮਿਲਣ ਵੱਲੋਂ ਵਿਛੋੜ ਦਿੱਤਾ ਹੈ **ਵਾ:** ਜਿਨ੍ਹਾਂ ਨੂੰ ਆਪ ਦੇ ਗਿਆਨ ਵਿਚ ਜੋੜਿਆ ਹੈ, ਉਨ੍ਹਾਂ ਨੂੰ ਅਗਿਆਨ ਵੱਲੋਂ ਵਿਛੋੜ ਦਿੱਤਾ ਹੈ **ਵਾ:** ਜਿੰਨਾ ਨੂੰ ਆਪ ਹੀ ਹੰਕਾਰ ਵੱਲ ਜੋੜਿਆ ਹੈ ਉਨ੍ਹਾਂ ਨੂੰ ਆਪਣੇ ਸਰੂਪ ਵੱਲੋਂ ਵਿਛੋੜ ਦਿੱਤਾ ਹੈ।

**ਆਪੇ ਕਰਤਾ ਕਰੇ; ਸੁ ਹੋਈ ॥੪॥**

ਆਪੇ = ਆਪ ਹੀ ਕਰਤਾ = ਪਰਮੇਸ਼ਰ ਜੋ ਕਰੇ = ਕਰਦਾ, ਸੁ = ਉਹੋ ਹੀ ਹੋਈ = ਹੁੰਦਾ ਹੈ ॥੪॥

## ਢਾਹਿ ਉਸਾਰੇ; ਹੁਕਮਿ ਸਮਾਵੈ ॥ ਹੁਕਮੋ ਵਰਤੈ; ਜੋ ਤਿਸੁ ਭਾਵੈ ॥

ਹੇ ਮਹਾਰਾਜ! ਤੁਸੀਂ ਆਪਣੇ ਹੁਕਮਿ = ਭਾਣੇ ਵਿਚ ਹੀ ਸ੍ਰਿਸ਼ਟੀ ਨੂੰ ਢਾਹਿ = ਮਿਟਾ ਦਿੰਦੇ ਹੋ ਤੇ ਉਸਾਰੇ = ਉਸਾਰਦੇ ਹੋ ਅਤੇ ਫਿਰ ਸਮਾਵੈ = ਅਭਾਵ ਕਰ ਦਿੰਦੇ ਹੋ **ਵਾ:** ਅਗਿਆਨ ਨੂੰ ਢਾਹ ਕਰਕੇ ਗਿਆਨ ਉਸਾਰ ਦਿੰਦੇ ਹੋ ਤੇ ਜੋ ਗੁਰਾਂ ਦਾ ਹੁਕਮ ਮੰਨਦਾ ਹੈ, ਉਹ ਤੁਹਾਡੇ ਸਰੂਪ ਵਿਚ ਸਮਾਅ ਜਾਂਦਾ ਹੈ। ਹੇ ਮਹਾਰਾਜ! ਸਭ ਕੁਝ ਤੁਹਾਡੇ ਹੁਕਮੋ = ਹੁਕਮ ਵਿਚ ਹੀ ਵਰਤੈ = ਵਰਤ ਰਿਹਾ ਹੈ ਅਤੇ ਜੋ ਕੁਝ ਤਿਸੁ = ਤੁਹਾਨੂੰ ਭਾਵੈ = ਭਾਉਂਦਾ ਹੈ, ਉਹੋ ਹੀ ਹੁੰਦਾ ਹੈ। ਪਰ;

## ਗੁਰ ਬਿਨੁ; ਪੂਰਾ ਕੋਇ ਨ ਪਾਵੈ ॥੫॥

ਗੁਰਾਂ ਤੋਂ ਬਿਨੁ = ਬਗ਼ੈਰ ਉਸ ਪੂਰਾ = ਪੂਰਨ ਪ੍ਰਭੂ ਨੂੰ ਕੋਇ = ਕੋਈ ਭੀ ਨਹੀਂ ਪਾਵੈ = ਪਾ ਸਕਦਾ। ਅੱਗੇ ਬੇਮੁਖ ਪੁਰਸ਼ਾਂ ਦੀ ਹਾਲਤ ਦੱਸਦੇ ਹਨ ॥੫॥

## ਬਾਲਕ ਬਿਰਧਿ; ਨ ਸੁਰਤਿ ਪਰਾਨਿ ॥ ਭਰਿ ਜੋਬਨਿ; ਬੂਡੈ ਅਭਿਮਾਨਿ ॥

ਮੂਰਖ ਪੁਰਸ਼ ਨਾ ਬਾਲਕ = ਬਚਪਨ ਅਵਸਥਾ ਵਿਚ ਤੇ ਨਾ ਬਿਰਧਿ = ਬੁਢੇਪੇ ਦੀ ਅਵਸਥਾ ਵਿਚ ਸੁਰਤਿ = ਗਿਆਨ ਨੂੰ ਪਰਾਨਿ = ਪਛਾਣਦੇ ਹਨ **ਵਾ:** ਬਾਲਕ ਅਵਸਥਾ ਤੋਂ ਬੁਢੇਪੇ ਵਿਚ ਆ ਗਿਆ ਪਰੰਤੂ ਫਿਰ ਵੀ ਪਰਮੇਸ਼ਰ ਵਿਚ ਸੁ + ਰਤਿ = ਸ੍ਰੇਸ਼ਟ ਪ੍ਰੀਤੀ **ਵਾ:** ਸੁਰਤ ਲਾਉਣੀ ਨਹੀਂ ਪਛਾਣਦਾ।[੧] ਭਰ ਜੋਬਨਿ = ਜਵਾਨੀ ਅਵਸਥਾ ਵਿਚ ਅਭਿਮਾਨਿ = ਹੰਕਾਰ ਦੇ ਵਿਚ ਹੀ ਬੂਡੈ = ਡੁੱਬ ਗਿਆ **ਵਾ:** ਜਦੋਂ ਥੋੜ੍ਹੇ ਬਹੁਤ ਸਾਧਨ ਕਰਕੇ ਸ਼ੌਕ ਅਵਸਥਾ ਭਰ ਗਈ, ਤਦੋਂ ਹੰਕਾਰ ਵਿਚ ਹੀ ਡੁੱਬ ਗਿਆ ਕਿ ਮੇਰੇ ਵਰਗੀ ਸੇਵਾ, ਤਪੱਸਿਆ ਕਿਸ ਨੇ ਕਰਨੀ ਹੈ।

## ਬਿਨੁ ਨਾਵੈ; ਕਿਆ ਲਹਸਿ ਨਿਦਾਨਿ ॥੬॥

ਪਰਮੇਸ਼ਰ ਦੇ ਨਾਵੈ = ਨਾਮ ਜਪਣ ਤੋਂ ਬਿਨੁ = ਬਗ਼ੈਰ ਨਿਦਾਨਿ = ਮੂਰਖ ਪੁਰਸ਼ **ਵਾ:** ਨਿਦਾਨਿ = ਅੰਤ ਨੂੰ ਕਿਆ = ਕੀ ਲਹਸਿ = ਲਵੇਗਾ ? ਭਾਵ ਕੁਝ ਵੀ ਪ੍ਰਾਪਤ ਨਹੀਂ ਹੋਣਾ ॥੬॥

## ਜਿਸ ਕਾ ਅਨੁ ਧਨੁ; ਸਹਜਿ ਨ ਜਾਨਾ ॥ ਭਰਮਿ ਭੁਲਾਨਾ; ਫਿਰਿ ਪਛੁਤਾਨਾ ॥

ਜਿਸ ਵਾਹਿਗੁਰੂ ਕਾ = ਦਾ ਅਨੁ = ਅਨਾਜ, ਧਨੁ = ਬਿਭੂਤੀ ਆਦਿ ਪਦਾਰਥ ਦਿੱਤਾ ਹੋਇਆ ਹੈ **ਵਾ:** ਸ਼ੁਭ ਗੁਣਾਂ ਰੂਪੀ ਅੰਨ ਤੇ ਨਾਮ ਰੂਪੀ ਧਨ ਦਿੱਤਾ ਹੋਇਆ ਹੈ, ਉਸ ਸਹਜਿ = ਗਿਆਨ ਸਰੂਪ ਨੂੰ ਸ਼ਾਂਤੀ ਦੇ ਸਹਿਤ ਹੋ ਕੇ ਕਦੇ ਨਹੀਂ ਜਾਨਾ = ਜਾਨਣਾ ਕੀਤਾ। ਇਉਂ ਹੁਣ ਭਰਮਿ = ਸੰਸੇ ਵਿਚ ਭੁਲਾਨਾ = ਭੁੱਲਿਆ ਹੋਇਆ ਹੈ, ਫਿਰਿ = ਮੁੜ ਕੇ ਅੰਤ ਨੂੰ ਪਛੁਤਾਨਾ = ਪਛਤਾਵਾ ਹੀ ਕਰਦਾ ਰਹੇਗਾ।

## ਗਲਿ ਫਾਹੀ; ਬਉਰਾ ਬਉਰਾਨਾ ॥੭॥

ਬਉਰਾਨਾ = ਬਾਵਲਾ ਪੁਰਸ਼ ਬਉਰਾ = ਕਮਲਾ ਕਰਨ ਵਾਲੇ ਵਿਸ਼ਿਆਂ ਵਿਚ ਹੀ ਲੱਗਾ ਰਿਹਾ ਤੇ ਅੰਤ ਨੂੰ ਇਸ ਦੇ ਗਲਿ = ਕੰਠ ਵਿਚ ਜਮਾਂ ਦੀ ਫਾਹੀ = ਫਾਸੀ ਪੈ ਜਾਵੇਗੀ **ਵਾ:** ਇਸਤਰੀ ਪੁੱਤਰਾਂ ਆਦਿ ਦੇ ਮੋਹ ਰੂਪੀ ਫਾਹੀ ਇਸ ਦੇ ਗਲ ਵਿਚ ਪਈ ਹੋਈ ਹੈ, ਤੇ ਇਹ ਕਮਲਾ ਉਨ੍ਹਾਂ ਦੇ ਮੋਹ ਵਿਚ ਹੀ ਬਉਰਾ = ਸ਼ੁਦਾਈ

---

੧. ਇਉਂ ਭੀ ਅਰਥ ਕਰਦੇ ਹਨ : ਉਹ ਪਰਮੇਸ਼ਰ ਨਾ ਬਾਲਕ ਹੈ ਨਾ ਬਿਰਧ ਹੈ **ਵਾ:** ਬਾਲਕ ਤੋਂ ਭਾਵ ਅਗਿਆਨੀ, ਬਿਰਧ ਤੋਂ ਭਾਵ ਹੰਕਾਰੀ ਵੀ ਨਹੀਂ ਹੈ, ਹੇ ਪਰਾਨਿ = ਪ੍ਰਾਣੀ ਉਸ ਨੂੰ ਸੁਰਤਿ = ਗਿਆਤ ਪੂਰਵਕ ਕਰਕੇ ਪਛਾਣਨਾ ਕਰ।

ਹੋਇਆ ਪਿਆ ਹੈ **ਵਾ:** ਪਹਿਲਾਂ ਬਾਲਕਪੁਣੇ ਵਿਚ ਬਉਰਾ ਰਿਹਾ, ਫਿਰ ਜਵਾਨੀ ਨੇ ਕਮਲਾ ਕਰ ਦਿੱਤਾ, ਅੰਤ ਨੂੰ ਬੁਢੇਪੇ ਦੇ ਸੋਗ ਕਰਕੇ ਵੀ ਕਮਲਾ ਹੀ ਰਿਹਾ ਹੈ॥੭॥

## ਬੂਡਤ ਜਗੁ ਦੇਖਿਆ; ਤਉ ਡਰਿ ਭਾਗੇ ॥ ਸਤਿਗੁਰਿ ਰਾਖੇ; ਸੇ ਵਡਭਾਗੇ ॥

ਜਿਨ੍ਹਾਂ ਨੇ ਇਸ ਤਰੀਕੇ ਨਾਲ ਜਗੁ = ਸੰਸਾਰ ਦੇ ਜੀਵਾਂ ਨੂੰ ਪਦਾਰਥਾਂ, ਵਿਸ਼ਿਆਂ ਵਿਚ ਬੂਡਤ = ਡੁੱਬਦੇ ਹੋਇਆਂ ਦੇਖਿਆ = ਵੇਖਣਾ ਕੀਤਾ ਹੈ, ਤਉ = ਤਦ ਉਹ ਇਸ ਤੋਂ ਡਰਿ = ਖ਼ੌਫ਼ ਕਰਕੇ ਭਾਗੇ = ਭੱਜੇ ਭਾਵ ਨਿਕਲ ਕੇ ਗੁਰਾਂ ਦੀ ਸ਼ਰਨ ਵਿਚ ਪਏ ਹਨ। ਜਿਨ੍ਹਾਂ ਦੇ ਸਤਿਗੁਰੂ ਜੀ ਰਾਖੇ = ਰਖਵਾਲੇ ਹਨ, ਸੇ = ਉਹ ਪੁਰਸ਼ ਵਡਭਾਗੇ = ਵੱਡਿਆਂ ਭਾਗਾਂ ਵਾਲੇ ਹਨ।

## ਨਾਨਕ; ਗੁਰ ਕੀ ਚਰਣੀ ਲਾਗੇ ॥੮॥੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹੀ ਪੁਰਸ਼ ਗੁਰਾਂ ਕੀ = ਦੀ ਸ਼ਬਦ ਰੂਪ ਚਰਣੀ = ਚਰਣ ਸ਼ਰਣ ਵਿਚ ਲਾਗੇ = ਲੱਗੇ ਹਨ॥੮॥੬॥

## ਆਸਾ ਮਹਲਾ ੧ ॥

**ਉਥਾਨਕਾ :** ਸਤਿਗੁਰਾਂ ਦੇ ਕੋਲ ਕੁਝ ਗਵੱਈਏ ਆਏ, ਉਨ੍ਹਾਂ ਨੇ ਕਿਹਾ ਕਿ ਮਹਾਰਾਜ ਅਸੀਂ ਬਹੁਤ ਸੁੰਦਰ ਗਾਉਣਾ ਜਾਣਦੇ ਹਾਂ। ਤਦ ਸਤਿਗੁਰਾਂ ਨੇ ਸੰਗਤ ਪਾਸੋਂ ਇਨ੍ਹਾਂ ਨੂੰ ਕੁਝ ਪਦਾਰਥ ਦਿਵਾ ਦਿੱਤੇ, ਪਦਾਰਥ ਪ੍ਰਾਪਤ ਕਰ ਕੇ ਚਿੱਤ ਹੋਰਨਾਂ ਪਦਾਰਥਾਂ ਦੀ ਇੱਛਾ ਵਿਚ ਲੱਗਾ ਦੇਖ ਕੇ ਅੰਤਰਜਾਮੀ ਸਤਿਗੁਰੂ ਜੀ ਫ਼ੁਰਮਾਉਂਦੇ ਹਨ।

## ਗਾਵਹਿ ਗੀਤੇ; ਚੀਤਿ ਅਨੀਤੇ ॥ ਰਾਗ ਸੁਣਾਇ; ਕਹਾਵਹਿ ਬੀਤੇ ॥

ਹੇ ਭਾਈ ! ਤੁਸੀਂ ਗੀਤੇ = ਜੱਸ ਦੇ ਤਾਈਂ ਗਾਵਹਿ = ਗਾਉਣਾ ਕਰਦੇ ਹੋ ਪਰੰਤੂ ਤੁਹਾਡਾ ਚੀਤਿ = ਚਿੱਤ ਅਨੀਤੇ = ਨਿੱਤਾ ਪ੍ਰਤੀ, ਝੂਠੇ ਪਦਾਰਥਾਂ ਵਿਚ ਲੱਗਾ ਹੋਇਆ ਹੈ। ਰਾਗਾਂ ਨੂੰ ਸੁਣਾਇ = ਸੁਣਾ ਸੁਣਾ ਕੇ ਆਪਣੇ ਆਪ ਨੂੰ ਬੀਤੇ = ਬੀਤ ਰਾਗੀ, ਗਿਆਨਵਾਨ ਕਹਾਵਹਿ = ਕਹਾਉਂਦੇ ਹੋ **ਵਾ:** ਕਹਿੰਦੇ ਹੋ ਕਿ ਸਾਡੇ ਕਾਮਾਦਿਕ ਵਿਕਾਰ ਬੀਤੇ = ਬੀਤ ਚੁੱਕੇ ਹਨ।

## ਬਿਨੁ ਨਾਵੈ; ਮਨਿ ਝੂਠੁ ਅਨੀਤੇ ॥੧॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਤੁਹਾਡਾ ਮਨਿ = ਦਿਲ ਝੂਠੁ = ਕੂੜ ਪਦਾਰਥਾਂ ਅਤੇ ਅਨੀਤੇ = ਕੁਰੀਤੀ ਵਿਚ ਲੱਗਾ ਹੋਇਆ ਹੈ॥੧॥

## ਕਹਾ ਚਲਹੁ; ਮਨ ਰਹਹੁ ਘਰੇ ॥

ਹੇ ਮਨਾਂ ! ਵਾਸ਼ਨਾ ਕਰਕੇ ਕਹਾ = ਕਿਥੇ ਚਲਹੁ = ਜਾਂਦਾ ਹੈ। ਸਤਸੰਗਤਿ, ਸਰੂਪ ਰੂਪੀ ਘਰੇ = ਘਰ ਵਿਚ ਹੀ ਇਸਥਿਤ ਹੋ ਕੇ ਰਹਹੁ = ਰਹਿਣਾ ਕਰ।

## ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ; ਖੋਜਤ ਪਾਵਹੁ ਸਹਜਿ ਹਰੇ ॥੧॥ਰਹਾਉ॥

ਗੁਰਮੁਖਿ = ਗੁਰਾਂ ਦੇ ਸਨਮੁਖ ਪੁਰਸ਼ ਰਾਮ = ਪ੍ਰਭੂ ਦੇ ਨਾਮ ਕਰਕੇ ਤ੍ਰਿਪਤਾਸੇ = ਰੱਜ ਗਏ ਹਨ, ਉਨ੍ਹਾਂ ਦੇ ਦੁਆਰਾ ਖੋਜਤ = ਖੋਜ ਕਰਕੇ ਸਹਜਿ = ਸ਼ਾਂਤੀ ਪੂਰਵਕ ਹਰੇ = ਹਰੀ ਦੇ ਤਾਈਂ ਪਾਵਹੁ = ਪਾਉਣਾ ਕਰੋ॥੧॥ਰਹਾਉ॥

## ਕਾਮੁ ਕ੍ਰੋਧੁ; ਮਨਿ ਮੋਹੁ ਸਰੀਰਾ ॥ ਲਬੁ ਲੋਭੁ ਅਹੰਕਾਰੁ; ਸੁ ਪੀਰਾ ॥

ਮਨਿ = ਦਿਲ ਅੰਦਰ ਤਾਂ ਕਾਮੁ = ਵਿਕਾਰ ਦ੍ਰਿਸ਼ਟੀ ਕ੍ਰੋਧੁ = ਗ਼ੁੱਸਾ ਅਤੇ ਸਰੀਰਾ = ਦੇਹਾਂ ਦਾ ਮੋਹੁ = ਸਨੇਹ ਲੱਗਾ ਹੋਇਆ ਹੈ। ਪਦਾਰਥਾਂ ਦੇ ਖਾਣ ਦਾ ਲਬੁ = ਲਾਲਚ ਤੇ ਜੋੜਨ ਦਾ ਲੋਭ ਹੈ, ਵਿੱਦਿਆ ਗੁਣਾਂ ਆਦਿ ਦਾ ਅਹੰਕਾਰੁ = ਅਭਿਮਾਨ ਹੈ, ਸੋ ਉਹ ਪੀਰਾ = ਪੀੜਾ, ਦਰਦ ਦੇ ਰਹੇ ਹਨ **ਵਾ:** ਜੋ ਇਨ੍ਹਾਂ ਵਿਚ ਲੱਗਿਆ ਹੋਇਆ ਹੈ, ਉਹ ਕੋਹਲੂ ਵਿਚਾਲੇ ਤਿਲਾਂ ਵਾਂਗ ਪੀਰਾ = ਪੀੜਿਆ ਜਾਵੇਗਾ।

## ਰਾਮ ਨਾਮ ਬਿਨੁ; ਕਿਉ ਮਨੁ ਧੀਰਾ ॥੨॥

ਰਾਮ = ਪਰਮੇਸ਼ਰ ਦਾ ਨਾਮ ਜਪੇ ਤੋਂ ਬਿਨੁ = ਬਗ਼ੈਰ ਮਨੁ = ਚਿੱਤ ਕਿਉਂ = ਕਿਵੇਂ ਧੀਰਾ = ਧੀਰਜਤਾ ਨੂੰ ਗ੍ਰਹਿਣ ਕਰੇਗਾ, ਭਾਵ ਨਹੀਂ ਕਰ ਸਕਦਾ ॥੨॥

## ਅੰਤਰਿ ਨਾਵਣੁ; ਸਾਚੁ ਪਛਾਣੈ ॥ ਅੰਤਰ ਕੀ ਗਤਿ; ਗੁਰਮੁਖਿ ਜਾਣੈ ॥

(**ਨਾਵਣ** ਭਾਰਾ ਬੋਲੋ)

ਹੇ ਭਾਈ! ਜਿਨ੍ਹਾਂ ਨੂੰ ਅੰਤਰਿ = ਅੰਦਰ ਦਾ ਨਾਵਣੁ = ਇਸ਼ਨਾਨ ਪ੍ਰਾਪਤ ਹੈ, ਉਹ ਸਾਚੁ = ਸੱਚ ਦੀ ਪਛਾਣੈ = ਪਛਾਣ ਕਰਦੇ ਹਨ **ਵਾ:** ਜਿਨ੍ਹਾਂ ਨੇ ਅੰਦਰ ਸੱਚੇ ਦੀ ਪਛਾਣ ਕੀਤੀ ਹੈ, ਉਨ੍ਹਾਂ ਨੇ ਸਾਰੇ ਤੀਰਥਾਂ 'ਤੇ ਇਸ਼ਨਾਨ ਕਰ ਲਿਆ ਹੈ। ਅੰਤਰ = ਅੰਦਰ ਕੀ = ਦੀ ਗਤਿ = ਗਤੀ ਨੂੰ ਗੁਰਮੁਖ ਪੁਰਸ਼ ਹੀ ਜਾਣੈ = ਜਾਣਦੇ ਹਨ **ਵਾ:** ਜੋ ਅੰਤਰ = ਅੰਤਰਾ ਭਾਵ ਪਰਦਾ ਪਾਉਣ ਵਾਲੇ ਕਾਮ, ਕ੍ਰੋਧ ਆਦਿਕ ਹਨ, ਉਨ੍ਹਾਂ ਨੂੰ ਗਤਿ = ਨਾਸ਼ ਕਰਕੇ, ਸਾਰਿਆਂ ਦੇ ਅੰਦਰ ਵਿਆਪਕ ਪ੍ਰਭੂ ਨੂੰ ਜਾਣਦੇ ਹਨ।

## ਸਾਚ ਸਬਦ ਬਿਨੁ; ਮਹਲੁ ਨ ਪਛਾਣੈ ॥੩॥

ਸਾਚ = ਸੱਚੇ ਗੁਰਾਂ ਦੇ ਸਬਦ = ਉਪਦੇਸ਼ ਤੋਂ ਬਿਨੁ = ਬਗ਼ੈਰ ਜੀਵ ਮਹਲੁ = ਸਰੂਪ ਨੂੰ ਨਹੀਂ ਪਛਾਣੈ = ਪਛਾਣ ਸਕਦਾ ॥੩॥

## ਨਿਰੰਕਾਰ ਮਹਿ; ਆਕਾਰੁ ਸਮਾਵੈ ॥ ਅਕਲ ਕਲਾ; ਸਚੁ ਸਾਚਿ ਟਿਕਾਵੈ ॥

ਜਿਤਨੇ ਭੀ ਚੌਰਾਸੀ ਲੱਖ ਜੂਨਾਂ ਦੇ ਆਕਾਰੁ = ਸੂਰਤਾਂ, ਚਿੰਨ੍ਹ ਹਨ, ਉਨ੍ਹਾਂ ਨੂੰ ਸ੍ਵੈ ਜੋਤੀ ਰੂਪ ਨਿਰੰਕਾਰ = ਪਰਮੇਸ਼ਰ ਮਹਿ = ਵਿਚ ਸਮਾਵੈ = ਸਮਾਅ ਦੇਵੇ **ਵਾ:** ਵੈਰਾਟ ਦੇ ਆਕਾਰ ਨੂੰ ਹਿਰਨ ਗਰਭ ਵਿਚ, ਹਿਰਨ ਗਰਭ ਨੂੰ ਅੱਬਿਆਕ੍ਰਿਤ ਵਿਚ ਅਤੇ ਅੱਬਿਆਕ੍ਰਿਤ ਨੂੰ ਨਿਰਾਕਾਰ ਵਿਚ ਸਮਾਉਣਾ ਕਰੇ। ਜੋ ਅਕਲ = ਕਲਪਨਾ ਤੋਂ ਰਹਿਤ ਅਤੇ ਸਰਬ ਕਲਾ = ਸ਼ਕਤੀਆਂ ਦੇ ਸਹਿਤ ਹੈ, ਸਚੁ = ਨਿਸਚੇ ਕਰਕੇ ਗੁਰਾਂ ਦੁਆਰਾ ਉਸ ਸਾਚਿ = ਸੱਤਯ ਸਰੂਪ ਵਿਚ ਚਿੱਤ ਦੀ ਬਿਰਤੀ ਨੂੰ ਟਿਕਾਵੈ = ਟਿਕਾਉਣਾ ਕਰੇ।

## ਸੋ ਨਰੁ; ਗਰਭ ਜੋਨਿ ਨਹੀ ਆਵੈ ॥੪॥

ਸੋ = ਉਹ ਨਰੁ = ਪੁਰਸ਼ ਫਿਰ ਮਾਤਾ ਦੇ ਗਰਭ = ਉਦਰ ਦੁਆਰਾ ਜੋਨਿ = ਜੂਨਾਂ ਵਿਚ ਨਹੀਂ ਆਵੈ = ਆਵੇਗਾ ॥੪॥

**[ਅੰਗ ੪੧੫]**

## ਜਹਾ ਨਾਮੁ ਮਿਲੈ; ਤਹ ਜਾਉ ॥ ਗੁਰ ਪਰਸਾਦੀ; ਕਰਮ ਕਮਾਉ ॥

ਹੇ ਭਾਈ! ਜਹਾ = ਜਿਥੇ ਸਤਿਸੰਗਤ ਵਿਚ ਨਾਮ ਮਿਲੈ = ਮਿਲਦਾ ਹੈ, ਤਹ = ਉਥੇ ਜਾਉ = ਜਾਣਾ

ਕਰੋ **ਵਾ:** ਜਿਸ ਹਿਰਦੇ ਵਿਚ ਨਾਮ ਮਿਲ ਜਾਂਦਾ ਹੈ, ਉਹ ਵਾਹਿਗੁਰੂ ਦੇ ਸਰੂਪ ਦਾ ਅਸਥਾਨ ਬਣ ਜਾਂਦਾ ਹੈ, ਤਿਸ ਜਗ੍ਹਾ ਵਿਚ ਪਰਮੇਸ਼ਰ ਦੀ ਪ੍ਰਾਪਤੀ ਹੈ, ਜਾਉ = ਜਾ ਕੇ ਵੇਖ ਲਉ। ਅਰ ਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਨਿਸ਼ਕਾਮ ਕਰਮਾਂ ਕਰਕੇ ਨਾਮ ਦੀ ਕਮਾਈ ਨੂੰ ਕਮਾਉ = ਕਮਾਉਣਾ ਕਰੋ।

## ਨਾਮੇ ਰਾਤਾ; ਹਰਿ ਗੁਣ ਗਾਉ ॥੫॥

ਹੇ ਭਾਈ! ਨਾਮੇ = ਨਾਮ ਵਿਚ ਰਾਤਾ = ਰੰਗ ਕਰਕੇ, ਤਦਾਕਾਰ ਹੋ ਕੇ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਗਾਉ = ਗਾਉਣਾ ਕਰੋ ॥੫॥

## ਗੁਰ ਸੇਵਾ ਤੇ; ਆਪੁ ਪਛਾਤਾ ॥ ਅੰਮ੍ਰਿਤ ਨਾਮੁ ਵਸਿਆ; ਸੁਖਦਾਤਾ ॥

ਜਿਨ੍ਹਾਂ ਨੇ ਗੁਰਾਂ ਦੀ ਸੇਵਾ = ਟਹਿਲ ਤੇ = ਤੋਂ ਆਪੁ = ਆਪਣੇ ਆਤਮਾ ਨੂੰ ਪਛਾਤਾ = ਪਛਾਣ ਲਿਆ ਹੈ, ਉਨ੍ਹਾਂ ਦੇ ਹਿਰਦੇ ਵਿਚ ਸੁਖਦਾਤਾ = ਸੁੱਖਾਂ ਦੇ ਦਾਤੇ ਦਾ ਅੰਮ੍ਰਿਤ = ਅਮਰ ਕਰਨ ਵਾਲਾ ਨਾਮ ਵਸਿਆ = ਵੱਸ ਜਾਂਦਾ ਹੈ।

## ਅਨਦਿਨੁ ਬਾਣੀ; ਨਾਮੇ ਰਾਤਾ ॥੬॥

ਉਹ ਅਨਦਿਨੁ = ਰਾਤ ਦਿਨ ਰਸਨਾ ਕਰਕੇ ਬਾਣੀ ਨੂੰ ਗਾਉਂਦੇ ਹਨ ਤੇ ਮਨ ਕਰਕੇ ਵੀ ਨਾਮੇ = ਨਾਮ ਵਿਚ ਰਾਤਾ = ਰੰਗੇ ਹੋਏ ਹਨ ॥੬॥

## ਮੇਰਾ ਪ੍ਰਭੁ ਲਾਏ; ਤਾ ਕੋ ਲਾਗੈ ॥ ਹਉਮੈ ਮਾਰੇ; ਸਬਦੇ ਜਾਗੈ ॥

ਹੇ ਭਾਈ! ਜੇ ਮੇਰਾ = ਸਾਡਾ ਪ੍ਰਭੁ = ਵਾਹਿਗੁਰੂ ਹੀ ਨਾਮ ਵਿਚ ਲਾਏ = ਲਾ ਲਵੇ, ਤਾ = ਤਦ ਹੀ ਕੋ = ਕੋਈ ਲਾਗੈ = ਲੱਗਦਾ ਹੈ। ਜਦ ਦੇਹ ਦੀ ਹਉਮੈ = ਹੰਗਤਾ ਮਮਤਾ ਨੂੰ ਮਾਰੇ = ਮਾਰ ਦੇਵੇ, ਤਦ ਮਨ ਗੁਰਾਂ ਦੇ ਸਬਦੇ = ਉਪਦੇਸ਼ ਵਿਚ ਅਵਿੱਦਿਆ ਦੀ ਨੀਂਦ ਤੋਂ ਗਿਆਨ ਅਵਸਥਾ ਵਿਚ ਜਾਗੈ = ਜਾਗਦਾ ਹੈ।

## ਐਥੈ ਓਥੈ; ਸਦਾ ਸੁਖੁ ਆਗੈ ॥੭॥

ਉਨ੍ਹਾਂ ਨੂੰ ਐਥੈ = ਇਸ ਲੋਕ ਅਤੇ ਓਥੈ = ਪ੍ਰਲੋਕ ਵਿਚ ਆਗੈ = ਅੱਗੇ ਸਦਾ = ਸਦੀਵ ਕਾਲ ਹੀ ਸੁਖੁ = ਅਨੰਦ ਦੀ ਪ੍ਰਾਪਤੀ ਹੈ ॥੭॥

## ਮਨੁ ਚੰਚਲੁ; ਬਿਧਿ ਨਾਹੀ ਜਾਣੈ ॥ ਮਨਮੁਖਿ ਮੈਲਾ; ਸਬਦੁ ਨ ਪਛਾਣੈ ॥

ਮਨ ਚੰਚਲੁ = ਇਸਥਿਤ ਰਹਿਣ ਵਾਲਾ ਨਹੀਂ ਹੈ, ਇਸ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਰੂਪ ਬਿਧਿ = ਬਿਧੀ ਨੂੰ ਨਾਹੀ ਜਾਣੈ = ਜਾਣਦਾ ਨਹੀਂ ਹੈ ਅਤੇ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਪਛਾਣੈ = ਪਛਾਣਦਾ ਨਹੀਂ ਹੈ। ਇਸ ਕਰਕੇ ਮਨਮੁਖਿ = ਬੇਮੁਖ ਤੇ ਵਿਕਾਰਾਂ ਕਰਕੇ ਮੈਲਾ = ਮਲੀਨ ਸੁਭਾਵ ਵਾਲਾ ਹੈ।

## ਗੁਰਮੁਖਿ ਨਿਰਮਲੁ; ਨਾਮੁ ਵਖਾਣੈ ॥੮॥

ਗੁਰਮੁਖ ਜਨਾਂ ਦਾ ਮਨ ਨਿਰਮਲੁ = ਉੱਜਲ ਰਹਿੰਦਾ ਹੈ, ਉਹ ਪਰਮੇਸ਼ਰ ਦੇ ਨਾਮ ਦਾ ਵਖਾਣੈ = ਵਖਿਆਣ ਕਰਦੇ ਹਨ ॥੮॥

## ਹਰਿ ਜੀਉ ਆਗੈ; ਕਰੀ ਅਰਦਾਸਿ ॥ ਸਾਧੂ ਜਨ; ਸੰਗਤਿ ਹੋਇ ਨਿਵਾਸੁ ॥

ਹੇ ਭਾਈ! ਹਰਿ = ਪ੍ਰਭੂ ਜੀਉ = ਜੀ ਆਗੈ = ਅੱਗੇ ਇਸ ਪ੍ਰਕਾਰ ਅਰਦਾਸਿ = ਬੇਨਤੀ ਕਰੀ = ਕਰਨੀ ਕਰੋ ਕਿ ਸਾਧੂ ਜਨ = ਸ੍ਰੇਸ਼ਟ ਭਗਤ ਜਨਾਂ ਦੀ ਸੰਗਤ ਵਿਚ ਸਾਡਾ ਨਿਵਾਸੁ = ਵੱਸਣਾ ਹੋਇ = ਹੋਵੇ।

## ਕਿਲਵਿਖ ਦੂਖ ਕਾਟੇ; ਹਰਿ ਨਾਮੁ ਪ੍ਰਗਾਸੁ ॥੯॥

ਜਿਸ ਕਰਕੇ ਕਿਲਵਿਖ = ਪਾਪ ਅਤੇ ਜੰਮਣ ਮਰਣ ਦੇ ਦੁਖ = ਕਸ਼ਟ ਕਾਟੇ = ਕੱਟੇ ਜਾਂਦੇ ਹਨ, ਅਤੇ ਅੰਦਰ ਹਰਿ = ਹਰੀ ਦੇ ਨਾਮ ਦਾ ਪ੍ਰਗਾਸੁ = ਪ੍ਰਕਾਸ਼ ਹੋ ਜਾਂਦਾ ਹੈ ॥੯॥

## ਕਰਿ ਬੀਚਾਰੁ; ਆਚਾਰੁ ਪਰਾਤਾ ॥ ਸਤਿਗੁਰ ਬਚਨੀ; ਏਕੋ ਜਾਤਾ ॥

ਇਉਂ ਸ੍ਰੇਸ਼ਟ ਬੀਚਾਰੁ = ਵਿਚਾਰ ਕਰਿ = ਕਰਕੇ ਜਿਸ ਨੇ ਨਾਮ ਦੀ ਕਮਾਈ ਰੂਪ ਆਚਾਰੁ = ਕੰਮ ਨੂੰ ਪਰਾਤਾ = ਪਛਾਣਿਆ ਹੈ। ਉਸ ਨੇ ਸਤਿਗੁਰਾਂ ਦੇ ਬਚਨੀ = ਬਚਨਾਂ ਦੁਆਰਾ ਏਕੋ = ਇਕ ਪਰਮੇਸ਼ਰ ਨੂੰ ਜਾਤਾ = ਜਾਣ ਲਿਆ ਹੈ।

## ਨਾਨਕ ਰਾਮ ਨਾਮਿ; ਮਨੁ ਰਾਤਾ ॥੧੦॥੭॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਦਾ ਮਨੁ = ਹਿਰਦਾ ਰਾਮ = ਪਰਮੇਸ਼ਰ ਦੇ ਨਾਮ ਵਿਚ ਰਾਤਾ = ਰੰਗਿਆ ਹੋਇਆ ਹੈ ॥੧੦॥੭॥

## ਆਸਾ ਮਹਲਾ ੧ ॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜਮਾਨ ਸਨ। ਸੰਗਤਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਸਾਕਤ ਪੁਰਸ਼ਾਂ ਅਤੇ ਗੁਰਮੁਖ ਪੁਰਸ਼ਾਂ ਦੇ ਮਨ ਦੀ ਕੀ ਹਾਲਤ ਹੈ ? ਤਦ ਗੁਰੂ ਜੀ ਕਹਿਣ ਲੱਗੇ ਕਿ ਹੇ ਭਾਈ ! ਜਿਸ ਪਾਸੇ ਕਿਸੇ ਦਾ ਮਨ ਲੱਗਾ ਹੋਇਆ ਹੈ, ਉਹੋ ਜਿਹਾ ਹੀ ਉਸ ਨੂੰ ਫਲ ਪ੍ਰਾਪਤ ਹੋ ਜਾਂਦਾ ਹੈ, ਜੇਕਰ ਵਿਕਾਰੀ ਪੁਰਸ਼ਾਂ ਦੀ ਸੰਗਤ ਕਰੇ ਤਾਂ ਵਿਕਾਰਾਂ ਦੇ ਅਧੀਨ ਹੋ ਜਾਂਦਾ ਹੈ, ਕਿਉਂਕਿ ਕੁਸੰਗਤ ਦਾ ਅਸਰ ਬਹੁਤ ਜਲਦੀ ਹੁੰਦਾ ਹੈ, ਪਰ ਸਤਿਸੰਗਤ ਕਰਕੇ ਜਦੋਂ ਮਨ ਸ਼ੁੱਧ ਹੋ ਜਾਂਦਾ ਹੈ ਤਾਂ ਇਸ ਨੂੰ ਉੱਜਲ ਬਸਤ੍ਰ ਦੀ ਨਿਆਈਂ ਗੁਰਮੁਖਤਾਈ ਦਾ ਗਾੜ੍ਹਾ ਰੰਗ ਚੜ੍ਹ ਜਾਂਦਾ ਹੈ। ਸੋ ਇਸ ਸ਼ਬਦ ਵਿਚ ਪਹਿਲਾਂ ਗੁਰੂ ਜੀ ਸਾਕਤ ਪੁਰਖਾਂ ਦੇ ਮਨ ਦੀ ਹਾਲਤ ਵਰਣਨ ਕਰਦੇ ਹਨ।

## ਮਨੁ ਮੈਗਲੁ; ਸਾਕਤੁ ਦੇਵਾਨਾ ॥ ਬਨ ਖੰਡਿ; ਮਾਇਆ ਮੋਹਿ ਹੈਰਾਨਾ ॥

ਸਾਕਤੁ = ਸ਼ਕਤੀ ਦੇ ਉਪਾਸ਼ਕ, ਕਠੋਰ ਚਿੱਤ ਵਾਲੇ ਪੁਰਸ਼ ਦਾ ਮਨ ਦੇਹ ਅਧਿਆਸ ਰੂਪੀ ਸ਼ਰਾਬ ਪੀ ਕੇ ਮੈਗਲੁ = ਮਸਤ ਹਾਥੀ ਦੀ ਨਿਆਈਂ ਦੇਵਾਨਾ = ਕਮਲਾ ਹੋ ਰਿਹਾ ਹੈ। ਸੰਸਾਰ ਰੂਪੀ ਬਨ = ਜੰਗਲ ਦੇ ਦੇਹ ਰੂਪੀ ਖੰਡਿ = ਟੁੱਕੜੇ, ਹਿੱਸੇ ਵਿਚ ਇਸਥਿਤ ਹੋ ਕੇ ਮਾਇਆ ਦੇ ਮੋਹਿ = ਮੋਹ ਵਿਚ ਹੈਰਾਨਾ = ਹੈਰਾਨ ਹੋ ਰਿਹਾ ਹੈ।

## ਇਤ ਉਤ ਜਾਹਿ; ਕਾਲ ਕੇ ਚਾਪੇ ॥ ਗੁਰਮੁਖਿ ਖੋਜਿ ਲਹੈ; ਘਰੁ ਆਪੇ ॥੧॥

ਕਾਲ = ਜਮ ਕੇ = ਦੇ ਚਾਪੇ = ਦਬਾਏ ਹੋਏ ਜੀਵ ਇਤ ਉਤ = ਲੋਕ ਪ੍ਰਲੋਕ ਵਿਚ ਜਾਹਿ = ਗਮਨ ਕਰਦੇ ਹਨ, ਭਾਵ ਜੰਮਦੇ ਮਰਦੇ ਰਹਿੰਦੇ ਹਨ। ਗੁਰਮੁਖ ਜਨ ਆਪੇ = ਆਪਣਾ ਸਰੂਪ ਰੂਪੀ ਘਰ ਖੋਜਿ = ਲੱਭ ਲਹੈ = ਲੈਂਦੇ ਹਨ ॥੧॥

## ਬਿਨੁ ਗੁਰ ਸਬਦੈ; ਮਨੁ ਨਹੀ ਠਉਰਾ ॥
## ਸਿਮਰਹੁ ਰਾਮ ਨਾਮੁ ਅਤਿ ਨਿਰਮਲੁ; ਅਵਰ ਤਿਆਗਹੁ ਹਉਮੈ ਕਉਰਾ ॥੧॥ਰਹਾਉ॥

ਗੁਰੂ ਸਾਹਿਬ ਜੀ ਦੇ ਸਬਦੇ = ਉਪਦੇਸ਼ ਦੀ ਕਮਾਈ ਤੋਂ ਬਿਨੁ = ਬਗ਼ੈਰ ਮਨ ਲੋਕ ਪ੍ਰਲੋਕ ਜਾਂ ਤੁਰੀਆ

ਪਦ ਰੂਪੀ ਠਉਰਾ = ਥਾਂ ਵਿਚ ਇਸਥਿਤ ਨਹੀਂ ਹੁੰਦਾ। ਇਸ ਕਰਕੇ ਹੇ ਭਾਈ ! ਮਨ ਨੂੰ ਅਤਿ = ਅਤਿਅੰਤ ਨਿਰਮਲੁ = ਉੱਜਲ ਕਰਨ ਵਾਲਾ ਰਾਮ = ਪਰਮੇਸ਼ਰ ਦਾ ਨਾਮ ਸਿਮਰਹੁ = ਸਿਮਰਨਾ ਕਰੋ ਅਤੇ ਅਵਰ = ਹੋਰ ਹਉਮੈ = ਹੰਗਤਾ ਮਮਤਾ ਦੀ ਕਉਰਾ = ਕਉੜੱਤਣ ਨੂੰ ਤਿਆਗਹੁ = ਛੱਡਣਾ ਕਰੋ।੧।ਰਹਾਉ।

## ਇਹੁ ਮਨੁ ਮੁਗਧੁ; ਕਹਹੁ ਕਿਉ ਰਹਸੀ ॥ ਬਿਨੁ ਸਮਝੇ; ਜਮ ਕਾ ਦੁਖੁ ਸਹਸੀ ॥

ਹੇ ਭਾਈ ! ਸਾਕਤ ਪੁਰਸ਼ ਦਾ ਇਹ ਮਨ ਮੁਗਧੁ = ਮੂਰਖ ਹੈ, ਫਿਰ ਕਹਹੁ = ਦੱਸੋ ਖ਼ਾਂ, ਉਹ ਕਿਉ = ਕਿਵੇਂ ਆਤਮਾਨੰਦ ਵਿਚ ਇਸਥਿਤ ਹੋ ਕੇ ਰਹਸੀ = ਰਹੇਗਾ। ਜਦੋਂ ਤਕ ਗੁਰਾਂ ਦੇ ਉਪਦੇਸ਼ ਸਮਝੇ = ਸਮਝਣ ਤੋਂ ਬਿਨੁ = ਬਗ਼ੈਰ ਹੈ, ਉਤਨਾ ਚਿਰ ਤਕ ਜਮ = ਜਮਦੂਤਾਂ ਕਾ = ਦਾ ਦੁਖੁ = ਕਸ਼ਟ ਸਹਸੀ = ਸਹਾਰਦਾ ਰਹੇਗਾ।

## ਆਪੇ ਬਖਸੇ; ਸਤਿਗੁਰੁ ਮੇਲੈ ॥ ਕਾਲੁ ਕੰਟਕੁ ਮਾਰੇ; ਸਚੁ ਪੇਲੈ ॥੨॥

ਪਰਮੇਸ਼ਰ ਨੇ ਕ੍ਰਿਪਾ ਕਰਕੇ ਜਿਨ੍ਹਾਂ ਨੂੰ ਸਤਿਗੁਰੂ ਸਾਹਿਬ ਜੀ ਨਾਲ ਮੇਲੈ = ਮੇਲਿਆ ਹੈ, ਉਨ੍ਹਾਂ ਨੂੰ ਆਪੇ = ਆਪ ਹੀ ਬਖਸੇ = ਬਖ਼ਸ਼ ਲੈਂਦਾ ਹੈ **ਵਾ:** ਪਰਮੇਸ਼ਰ ਨੇ ਗੁਰੂ ਸਰੂਪ ਧਾਰ ਕੇ ਜਿਨ੍ਹਾਂ ਨੂੰ ਬਖ਼ਸ਼ ਲਿਆ ਹੈ, ਉਨ੍ਹਾਂ ਨੂੰ ਆਪੇ = ਨਿਜ ਸਰੂਪ ਵਿਚ ਮੇਲ ਲਿਆ ਹੈ। ਉਹ ਕੰਟਕੁ = ਦੁਖਦਾਇਕ ਕਾਲੁ = ਮੌਤ, ਨੂੰ ਮਾਰੇ = ਮਾਰ ਕਰਕੇ ਸਚੁ = ਸੱਚੇ ਨਾਮ ਵਿਚ ਮਨ ਨੂੰ ਪੇਲੈ = ਪ੍ਰੇਰ ਕੇ ਲਾਉਂਦੇ ਹਨ॥੨॥

## ਇਹੁ ਮਨੁ ਕਰਮਾ; ਇਹੁ ਮਨੁ ਧਰਮਾ ॥ ਇਹੁ ਮਨੁ; ਪੰਚ ਤਤੁ ਤੇ ਜਨਮਾ ॥

ਇਹ ਮਨ ਨਿੱਤ ਨਮਿੱਤ ਪ੍ਰਾਸਚਿਤ ਨਖਿੱਧ ਆਦਿ ਕਰਮ ਕਾਂਡੀਆਂ ਨਾਲ ਮਿਲ ਕੇ ਕਰਮਾ = ਕਰਮ ਕਰਨ ਵਾਲਾ ਅਖਵਾਉਂਦਾ ਹੈ ਅਤੇ ਧਰਮਾ = ਧਰਮੀ, ਜੋਗ ਆਦਿਕ ਕਰਨ ਵਾਲਿਆਂ ਪੁਰਖਾਂ ਨਾਲ ਮਿਲ ਕੇ ਇਹੋ ਮਨ ਧਰਮ ਕਰਨ ਵਾਲਾ ਹੋ ਜਾਂਦਾ ਹੈ। ਪਰੰਤੂ ਅਸਲ ਵਿਚ ਇਹ ਮਨੁ = ਅੰਤਸ਼ਕਰਣ ਪੰਚ ਤਤੁ = ਪੰਜਾਂ ਤੱਤਾਂ ਦੀ ਸਤੋਮਯ ਅੰਸ਼ ਤੇ = ਤੋਂ ਉਤਪਤ ਹੁੰਦਾ ਹੈ। ਜੈਸਾ ਕਿ :

**ਇਹੁ ਮਨੁ ਸਕਤੀ ਇਹੁ ਮਨੁ ਸੀਉ ॥ ਇਹੁ ਮਨੁ ਪੰਚ ਤਤ ਕੋ ਜੀਉ ॥**

*(ਗਉੜੀ ਕਬੀਰ ਜੀ, ਪੰਨਾ ੩੪੨)*

**ਸਤੋ ਅੰਸ ਭੂਤਨ ਕੀ ਜੋ ਹੈ। ਤਾਤੇ ਅੰਤਸ਼ਕਰਣ ਭਯੋ ਹੈ ॥੬੧॥** *(ਵੈਰਾਗ ਸੁੱਤਕ, ਅਧਿ : ੧)*

## ਸਾਕਤੁ ਲੋਭੀ; ਇਹੁ ਮਨੁ ਮੂੜਾ ॥ ਗੁਰਮੁਖਿ ਨਾਮੁ ਜਪੈ; ਮਨੁ ਰੂੜਾ ॥੩॥

ਸਾਕਤੁ = ਪਤਿਤ ਤੇ ਲੋਭੀ = ਲਾਲਚੀ ਪੁਰਖਾਂ ਦੀ ਸੰਗਤ ਕਰਕੇ ਇਹ ਮਨ ਮੂੜਾ = ਮੂਰਖ ਬਣ ਜਾਂਦਾ ਹੈ। ਜੇਕਰ ਗੁਰਮੁਖਾਂ ਦੀ ਸੰਗਤ ਕਰ ਕੇ ਨਾਮ ਨੂੰ ਜਪੈ = ਜਪਣਾ ਕਰੇ, ਤਦੋਂ ਇਹੋ ਮਨ ਰੂੜਾ = ਸੁੰਦਰ ਬਣ ਜਾਂਦਾ ਹੈ॥੩॥

## ਗੁਰਮੁਖਿ; ਮਨੁ ਅਸਥਾਨੇ ਸੋਈ ॥ ਗੁਰਮੁਖਿ; ਤ੍ਰਿਭਵਣਿ ਸੋਝੀ ਹੋਈ ॥

ਜੋ ਗੁਰਮੁਖਿ = ਗੁਰਾਂ ਦੇ ਸਨਮੁਖ ਪੁਰਸ਼ ਹਨ, ਸੋਈ = ਉਹ ਮਨ ਨੂੰ ਤੁਰੀਆ ਪਦ ਰੂਪੀ ਅਸਥਾਨੇ = ਸਥਾਨ ਵਿਚ ਲਿਆਉਂਦੇ ਹਨ। ਉਨ੍ਹਾਂ ਗੁਰਮੁਖਾਂ ਦੇ ਤਾਈਂ ਤ੍ਰਿਭਵਣਿ = ਤਿੰਨਾਂ ਲੋਕਾਂ ਦੀ ਸੋਝੀ = ਗਿਆਤ ਹੋਈ = ਹੋ ਜਾਂਦੀ ਹੈ।

ਜਿਵੇਂ ਭਾਈ ਘਨ੍ਹੱਈਆ ਜੀ ਨੇ ਆਪਣੇ ਸੇਵਕ ਭਾਈ ਸੇਵਾ ਦਾਸ ਨੂੰ ਕਿਹਾ ਕਿ ਤੂੰ ਐਵੇਂ ਹੀ ਇਤਨੇ ਸੰਕਲਪ ਕਿਉਂ ਉਠਾਉਂਦਾ ਹੈ ? ਮਹਾਰਾਜ ਜੀ ਦਾ ਸਿਮਰਨ ਭਜਨ ਕਰਿਆ ਕਰ। ਤਦ ਭਾਈ ਸੇਵਾ ਦਾਸ ਨੇ ਕਿਹਾ ਕਿ ਭਾਈ ਘਨ੍ਹੱਈਆ ਜੀ ਤੁਸੀਂ ਮੈਨੂੰ ਛੁੱਟੀ ਦੇ ਦਿਉ ਕਿਉਂਕਿ ਮਨ ਵਿਚ ਘਾਟੇ-ਵਾਧੇ ਦੇ ਸੰਕਲਪ

ਤਾਂ ਆਉਂਦੇ ਹੀ ਰਹਿੰਦੇ ਹਨ, ਤੁਸੀਂ ਤਾਂ ਦਿਲ ਦੀ ਬੁੱਝ ਲੈਂਦੇ ਹੋ। ਭਾਈ ਘਨੱਈਆ ਜੀ ਕਹਿੰਦੇ ਕਿ ਜੇਕਰ ਸੌ ਕੋਹ 'ਤੇ ਵੀ ਚਲਿਆ ਜਾਵੇਂਗਾ ਤਾਂ ਵੀ ਕਿਹੜਾ ਤੇਰੇ ਮਨ ਦਾ ਪਤਾ ਨਹੀਂ ਲੱਗੇਗਾ ? ਪਰੰਤੂ ਅਸੀਂ ਕਿਸੇ ਦਾ ਕੂੜਾ ਕਚਰਾ ਕਿਉਂ ਵੇਖਣਾ ਹੈ, ਸਾਡੇ ਅੰਦਰ ਤਾਂ ਕਲਗ਼ੀਧਰ ਪਾਤਸ਼ਾਹ ਜੀ ਦਾ ਨਿਵਾਸਾ ਰਹੇ। ਅਸੀਂ ਕੋਈ ਵੀ ਚਿਤਵਣੀ ਨਹੀਂ ਕਰਦੇ, ਤੂੰ ਇਥੇ ਹੀ ਰਹਿ ਕਰਕੇ ਪ੍ਰੇਮ ਨਾਲ ਸੇਵਾ ਕਰ। (ਇਸੇ ਭਾਈ ਸੇਵਾਦਾਸ ਤੋਂ ਹੀ 'ਸੇਵਾ ਪੰਥੀ ਸੰਪ੍ਰਦਾ' ਚੱਲੀ ਹੈ) ਇਉਂ ਗੁਰਮੁਖ ਜਨਾਂ ਨੂੰ ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ **ਵਾ:** ਤਿੰਨ ਲੋਕ ਭਾਵ ਰਾਜਸੀ, ਤਾਮਸੀ, ਸਾਂਤਕੀ ਸੁਭਾਵ ਵਾਲਿਆਂ ਲੋਕਾਂ ਦੀ ਸਮਝ ਪੈ ਜਾਂਦੀ ਹੈ।

## ਇਹੁ ਮਨੁ; ਜੋਗੀ ਭੋਗੀ, ਤਪੁ ਤਾਪੈ ॥ ਗੁਰਮੁਖਿ ਚੀਨੈ; ਹਰਿ ਪ੍ਰਭੁ ਆਪੈ ॥੪॥

ਇਹੋ ਹੀ ਮਨ ਜੋਗਾ ਅਭਿਆਸੀਆਂ ਦੀ ਸੰਗਤ ਕਰਕੇ ਜੋਗੀ ਬਣ ਜਾਂਦਾ ਹੈ, ਪਦਾਰਥਾਂ, ਵਿਕਾਰਾਂ ਨੂੰ ਭੋਗਣ ਵਾਲਿਆਂ ਦੀ ਸੰਗਤ ਕਰਕੇ ਭੋਗੀ ਬਣ ਜਾਂਦਾ ਹੈ ਅਤੇ ਤਪੱਸਵੀਆਂ ਦੀ ਸੰਗਤ ਕਰਕੇ ਤਪ ਨੂੰ ਤਾਪੈ = ਤਪਾਉਣ ਲੱਗ ਜਾਂਦਾ ਹੈ **ਵਾ:** ਗੁਰਮੁਖ ਜਨਾਂ ਦਾ ਮਨ ਜੋਗੀ = ਜੁੜਨ ਵਾਲਾ ਹੋ ਕੇ ਬ੍ਰਹਮਾਨੰਦ ਦੇ ਤਾਈਂ ਭੋਗੀ = ਭੋਗਣ ਵਾਲਾ ਬਣ ਜਾਂਦਾ ਹੈ ਅਤੇ ਇਕਾਗ੍ਰਤਾ ਰੂਪ ਤਪ ਨੂੰ ਤਪਾਉਣ ਵਾਲਾ ਬਣ ਜਾਂਦਾ ਹੈ। ਗੁਰਮੁਖ ਜਨਾਂ ਦਾ ਮਨ ਹਰਿ = ਹਰੀ ਪਰਮੇਸ਼ਰ ਨੂੰ ਆਪੇ = ਆਪਣਾ ਆਪ ਰੂਪ ਚੀਨੈ = ਜਾਣਦਾ ਹੈ ॥੪॥

## ਮਨੁ ਬੈਰਾਗੀ; ਹਉਮੈ ਤਿਆਗੀ ॥ ਘਟਿ ਘਟਿ; ਮਨਸਾ ਦੁਬਿਧਾ ਲਾਗੀ ॥

ਜਿਨ੍ਹਾਂ ਨੇ ਹਉਮੈ = ਹੰਗਤਾ ਮਮਤਾ ਤਿਆਗੀ = ਛੱਡ ਦਿੱਤੀ ਹੈ, ਉਨ੍ਹਾਂ ਦਾ ਮਨ ਬੈਰਾਗੀ = ਵੈਰਾਗਵਾਨ ਬਣ ਜਾਂਦਾ ਹੈ **ਵਾ:** ਇਹ ਮਨ ਬੈਰਾਗੀਆਂ ਦੀ ਸੰਗਤ ਕਰ ਕੇ ਵੈਰਾਗ ਵਾਲਾ ਬਣ ਜਾਂਦਾ ਹੈ, ਹਉਮੈ ਦੇ ਤਿਆਗ ਵਾਲਿਆਂ ਦੀ ਸੰਗਤ ਕਰ ਕੇ ਹਉਮੈ ਦਾ ਤਿਆਗੀ ਬਣ ਜਾਂਦਾ ਹੈ। ਜਿਨ੍ਹਾਂ ਦੇ ਮਨ ਵਿਚ ਘਟਿ ਘਟਿ = ਚਾਰੇ ਖਾਣੀਆਂ ਦੀ ਮਨਸਾ = ਵਾਸ਼ਨਾ ਅਤੇ ਦੁਬਿਧਾ = ਦ੍ਵੈਤ-ਭਾਵ ਲਾਗੀ = ਲੱਗੀ ਹੋਈ ਹੈ, ਉਨ੍ਹਾਂ ਦੀ ਸੰਗਤ ਕਰ ਕੇ ਮਨ ਦੁਬਿਧਾ ਵਾਲਾ ਹੋ ਜਾਂਦਾ ਹੈ।

## ਰਾਮ ਰਸਾਇਣੁ; ਗੁਰਮੁਖਿ ਚਾਖੈ ॥
## ਦਰਿ ਘਰਿ ਮਹਲੀ; ਹਰਿ ਪਤਿ ਰਾਖੈ ॥੫॥

ਰਾਮ = ਪਰਮੇਸ਼ਰ ਜੋ (ਰਸ + ਆਇਣ) ਸਾਰੇ ਰਸਾਂ ਦਾ ਆਇਣੁ = ਘਰ ਹੈ, ਉਸ ਦੇ ਅਨੰਦ ਨੂੰ ਗੁਰਮੁਖ ਜਨ ਹੀ ਚਾਖੈ = ਚੱਖਦੇ ਹਨ ਉਨ੍ਹਾਂ ਗੁਰਮੁਖਾਂ ਦੀ ਸੰਸਾਰ ਰੂਪੀ ਦਰਿ = ਦੁਆਰ ਵਿਚ ਵੀ ਅਤੇ ਪ੍ਰਲੋਕ ਰੂਪੀ ਘਰ ਵਿਚ ਵੀ ਮਹਲੀ = ਮਹੱਲਾਂ ਦਾ ਮਾਲਕ ਹਰਿ = ਪਰਮੇਸ਼ਰ ਆਪ ਪਤਿ = ਇੱਜ਼ਤ ਰਾਖੈ = ਰੱਖਦਾ ਹੈ **ਵਾ:** ਜੋ ਸਾਧਸੰਗਤ ਰੂਪੀ ਦਰ ਵਿਚ ਆਪਣਾ ਘਰ ਕਰਦੇ ਹਨ ਭਾਵ ਚਿੱਤ ਟਿਕਾਉਂਦੇ ਹਨ, ਉਨ੍ਹਾਂ ਮਹਲੀ = ਇਸਤਰੀ ਭਾਵ ਜਗਿਆਸੂਆਂ ਦੀ ਹਰੀ ਆਪ ਪੱਤ ਰੱਖਦਾ ਹੈ **ਵਾ:** ਜੋ ਗਿਆਨ ਰੂਪੀ ਦਰਿ = ਦਰਵਾਜ਼ੇ 'ਤੇ ਇਸਥਿਤ ਹੋਏ ਹਨ, ਉਨ੍ਹਾਂ ਦੇ ਘਰਿ = ਅੰਤਸ਼ਕਰਣ ਵਿਚ ਮਹਲਾਂ ਦਾ ਸੁਆਮੀ ਚੇਤਨ ਸਰੂਪ ਬ੍ਰਹਮ ਆਪ ਨਿਵਾਸ ਕਰਦਾ ਹੈ, ਅਤੇ ਹਰੀ ਲੋਕ ਪ੍ਰਲੋਕ ਵਿਚ ਪੱਤ ਰੱਖਦਾ ਹੈ ॥੫॥

## ਇਹੁ ਮਨੁ ਰਾਜਾ; ਸੂਰ ਸੰਗ੍ਰਾਮਿ ॥ ਇਹੁ ਮਨੁ ਨਿਰਭਉ; ਗੁਰਮੁਖਿ ਨਾਮਿ ॥

ਇਹੋ ਹੀ ਮਨ ਰਾਜਿਆਂ ਦੀ ਸੰਗਤ ਕਰ ਕੇ ਰਜੋਗੁਣੀ ਸੁਭਾਅ ਧਾਰਦਾ ਹੈ ਅਤੇ ਸੂਰ = ਸੂਰਮਿਆਂ ਦੀ ਸੰਗਤ ਕਰ ਕੇ ਸੰਗ੍ਰਾਮਿ = ਜੰਗ ਜੁੱਧ ਜਿੱਤਣ ਵਾਲਾ ਬਣ ਜਾਂਦਾ ਹੈ **ਵਾ:** ਕਾਮ ਕ੍ਰੋਧ ਆਦਿ ਵੈਰੀਆਂ ਨਾਲ ਜੰਗ ਕਰ ਕੇ ਸੂਰਮਾ ਬਣ ਜਾਂਦਾ ਹੈ। ਜਦੋਂ ਇਹੋ ਹੀ ਮਨ ਗੁਰਮੁਖ ਜਨਾਂ ਦੀ ਸੰਗਤ ਕਰ ਕੇ ਨਾਮ ਵਿਚ ਜੁੜ ਜਾਂਦਾ ਹੈ ਤਾਂ ਨਿਰਭਉ = ਖ਼ੌਫ਼ ਰਹਿਤ ਹੋ ਜਾਂਦਾ ਹੈ।

**ਮਾਰੇ ਪੰਚ; ਅਪੁਨੈ ਵਸਿ ਕੀਏ ॥ ਹਉਮੈ ਗ੍ਰਾਸਿ; ਇਕਤੁ ਥਾਇ ਕੀਏ ॥੬॥**

ਉਨ੍ਹਾਂ ਨੇ ਪੰਚ = ਪੰਜ ਗਿਆਨ ਇੰਦ੍ਰੀਆਂ ਦੇ ਵਿਸ਼ੇ ਜਾਂ ਪੰਜ ਕਾਮਾਦਿਕ ਮਾਰੇ = ਮਾਰ ਕਰਕੇ ਅਪੁਨੇ = ਆਵਦੇ ਵਸਿ = ਅਧੀਨ ਕੀਏ = ਕੀਤੇ ਹਨ ਅਤੇ ਹਉਮੈ = ਹੰਗਤਾ ਮਮਤਾ ਨੂੰ ਗ੍ਰਾਸਿ = ਖਾ ਲਿਆ ਭਾਵ ਅਭਾਵ ਕਰਕੇ ਸਾਰੇ ਇੰਦ੍ਰੇ ਇਕਤੁ = ਇਕ ਥਾਇ = ਥਾਂ ਹੀ ਕੀਏ = ਕਰ ਲਏ ਹਨ **ਵਾ:** ਏਕਤਾ ਵਾਲੇ ਤੁਰੀਆ ਪਦ ਰੂਪੀ ਥਾਂ ਵਿਚ ਇਸਥਿਤ ਕਰ ਲਏ ਹਨ ॥੬॥

**ਗੁਰਮੁਖਿ; ਰਾਗ ਸੁਆਦ ਅਨ ਤਿਆਗੇ ॥**
**ਗੁਰਮੁਖਿ; ਇਹੁ ਮਨੁ, ਭਗਤੀ ਜਾਗੇ ॥**

ਗੁਰਮੁਖ ਜਨਾਂ ਨੇ ਨਾਮ ਤੋਂ ਬਿਨਾਂ ਅਨ = ਹੋਰ ਰਾਗ = ਮੋਹ ਪਿਆਰ ਤੇ ਸੁਆਦ = ਰਸ ਕਸ ਤਿਆਗੇ = ਤਿਆਗ ਦਿੱਤੇ ਹਨ **ਵਾ:** ਰਾਗ ਅਨ = ਦ੍ਵੈਖ ਤੇ ਵਿਸ਼ਿਆਂ ਦੇ ਸੁਆਦ ਛੱਡ ਦਿੱਤੇ ਹਨ। ਗੁਰਮੁਖ ਜਨਾਂ ਦਾ ਇਹ ਮਨ ਪਰਮੇਸ਼ਰ ਦੀ ਭਾਉ-ਭਗਤੀ ਵਿਚ ਜਾਗੇ = ਜਾਗ ਪਿਆ ਹੈ।

**ਅਨਹਦ ਸੁਣਿ ਮਾਨਿਆ; ਸਬਦੁ ਵੀਚਾਰੀ ॥**
**ਆਤਮੁ ਚੀਨਿ; ਭਏ ਨਿਰੰਕਾਰੀ ॥੭॥**

ਜਿਨ੍ਹਾਂ ਨੇ ਅਨਹਦ = ਇਕ-ਰਸ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਕਰਕੇ ਉਪਕਰਮ ਤੇ ਉਪਸੰਹਾਰ ਆਦਿਕ ਖਟ ਲਿੰਗਾਂ ਦੁਆਰਾ ਸੁਣਿ = ਸ੍ਰਵਣ ਕੀਤਾ ਹੈ, ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮਾਨਿਆ = ਮੰਨਣਾ ਕੀਤਾ ਹੈ, ਉਹ ਬ੍ਰਹਮ ਦੀ ਵੀਚਾਰੀ = ਵਿਚਾਰ ਵਾਲੇ ਬਣੇ ਹਨ। ਉਹ ਆਤਮੁ = ਜੀਵਾਤਮਾ ਨੂੰ ਬ੍ਰਹਮ ਰੂਪ ਚੀਨਿ = ਜਾਣ ਕੇ ਨਿਰੰਕਾਰੀ = ਨਿਰੰਕਾਰ ਪ੍ਰਭੂ ਦਾ ਸਰੂਪ ਭਏ = ਹੋਏ ਹਨ ॥੭॥

**ਇਹੁ ਮਨੁ ਨਿਰਮਲੁ; ਦਰਿ ਘਰਿ ਸੋਈ ॥ ਗੁਰਮੁਖਿ; ਭਗਤਿ ਭਾਉ, ਧੁਨਿ ਹੋਈ ॥**

ਜਦੋਂ ਇਹ ਮਨ ਨਿਰਮਲੁ = ਸ਼ੁੱਧ ਹੋ ਜਾਂਦਾ ਹੈ ਤਾਂ ਦਰਿ = ਇੰਦ੍ਰੀਆਂ ਦੇ ਵਿਚ ਵੀ ਤੇ ਘਰਿ = ਹਿਰਦੇ ਵਿਚ ਵੀ ਸੋਈ = ਉਹੋ ਹੀ ਬ੍ਰਹਮ ਦਿਸ ਪੈਂਦਾ ਹੈ। ਗੁਰਮੁਖ ਜਨ ਭਾਉ = ਪ੍ਰੇਮਾ ਭਗਤਿ = ਭਗਤੀ ਕਰਦੇ ਹਨ, ਜਿਸ ਕਰਕੇ ਉਨ੍ਹਾਂ ਦੇ ਅੰਦਰੋਂ ਹਰ ਵਖਤ ਨਾਮ ਦੀ ਧੁਨਿ = ਆਵਾਜ਼ ਹੋਈ = ਹੁੰਦੀ ਰਹਿੰਦੀ ਹੈ।

**ਅਹਿਨਿਸਿ ਹਰਿ ਜਸੁ; ਗੁਰ ਪਰਸਾਦਿ ॥**
**ਘਟਿ ਘਟਿ ਸੋ ਪ੍ਰਭੁ; ਆਦਿ ਜੁਗਾਦਿ ॥੮॥**

ਉਹ ਗੁਰ = ਗੁਰਾਂ ਦੀ ਪਰਸਾਦਿ = ਕ੍ਰਿਪਾ ਕਰਕੇ ਅਹਿਨਿਸਿ = ਦਿਨ ਰਾਤ ਹਰਿ = ਪਰਮੇਸ਼ਰ ਦਾ ਜਸੁ = ਕੀਰਤਨ ਕਰਦੇ ਰਹਿੰਦੇ ਹਨ। ਅਤੇ ਨਿਸਚਾ ਕਰਦੇ ਹਨ ਕਿ ਘਟਿ ਘਟਿ = ਚਾਰੇ ਖਾਣੀਆਂ ਵਿਚ ਆਦਿ ਜੁਗਾਦਿ = ਸਦਾ ਸਦਾ ਸੋ = ਉਹ ਪ੍ਰਭੁ = ਪਰਮੇਸ਼ਰ ਵਿਆਪਕ ਹੈ ॥੮॥

**ਰਾਮ ਰਸਾਇਣਿ; ਇਹੁ ਮਨੁ ਮਾਤਾ ॥ ਸਰਬ ਰਸਾਇਣੁ; ਗੁਰਮੁਖਿ ਜਾਤਾ ॥**

(**ਮਾਤਾ** ਕੱਸ ਕੇ ਬੋਲੋ)

ਗੁਰਮੁਖ ਜਨਾਂ ਦਾ ਇਹ ਮਨ (ਰਸ + ਆਇਣਿ) ਰਸਾਂ ਦੇ ਆਇਣਿ = ਘਰ ਰਾਮ = ਪਰਮੇਸ਼ਰ ਦੇ ਵਿਚ ਮਾਤਾ = ਮਸਤ ਹੋਇਆ ਹੈ। ਉਸ ਸਰਬ = ਸਾਰਿਆਂ (ਰਸ + ਆਇਣੁ) ਰਸਾਂ ਦੇ ਆਇਣੁ = ਘਰ ਪਰਮੇਸ਼ਰ ਨੂੰ ਗੁਰਮੁਖ ਜਨਾਂ ਨੇ ਜਾਤਾ = ਜਾਣ ਲਿਆ ਹੈ।

## ਭਗਤਿ ਹੇਤੁ; ਗੁਰ ਚਰਣ ਨਿਵਾਸਾ ॥
## ਨਾਨਕ ਹਰਿ ਜਨ ਕੇ; ਦਾਸਨਿ ਦਾਸਾ ॥੯॥੮॥

ਗੁਰੂ ਸਾਹਿਬ ਜੀ ਦੀ ਭਗਤਿ = ਭਗਤੀ ਪਰਮੇਸ਼ਰ ਦੇ ਮਿਲਾਉਣ ਦਾ ਹੇਤੁ = ਕਾਰਣ ਹੈ, ਇਸ ਕਰਕੇ ਚਿੱਤ ਨੂੰ ਗੁਰਾਂ ਦੇ ਚਰਣਾਂ ਵਿਚ ਨਿਵਾਸਾ = ਵਸਾਉਣਾ ਕਰੀਏ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਹਰਿ = ਪਰਮੇਸ਼ਰ ਦੇ ਜਨ = ਦਾਸ ਹਨ, ਉਨ੍ਹਾਂ ਦਾਸਨਿ = ਦਾਸਾਂ ਦੇ ਦਾਸਾ = ਸੇਵਕ ਬਣਨਾ ਕਰੀਏ ॥੯॥੮॥

**[ਅੰਗ ੪੧੬]**

## ਆਸਾ ਮਹਲਾ ੧ ॥
## ਤਨੁ ਬਿਨਸੈ; ਧਨੁ ਕਾ ਕੋ ਕਹੀਐ ॥ ਬਿਨੁ ਗੁਰ; ਰਾਮ ਨਾਮੁ ਕਤ ਲਹੀਐ ॥

ਜਿਸ ਵੇਲੇ ਤਨੁ = ਸਰੀਰ ਬਿਨਸੈ = ਨਾਸ਼ ਹੋ ਜਾਏਗਾ, ਤਦੋਂ ਧਨ ਕਾ ਕੋ = ਕਿਸ ਦਾ ਕਹੀਐ = ਕਿਹਾ ਜਾਏਗਾ, ਭਾਵ ਪ੍ਰਾਣੀ ਧਨ ਨਾਲ ਤਾਂ ਲੈ ਕੇ ਨਹੀਂ ਜਾਂਦਾ, ਇਸ ਕਰਕੇ ਜਿਸ ਦੇ ਕਬਜ਼ੇ ਵਿਚ ਆ ਗਿਆ ਓਹੀ ਸਾਂਭ ਲੈਂਦੇ ਹਨ। ਸਤਿਗੁਰੂ ਸਾਹਿਬ ਜੀ ਤੋਂ ਬਿਨੁ = ਬਗ਼ੈਰ ਰਾਮ = ਪਰਮੇਸ਼ਰ ਦਾ ਨਾਮ ਰੂਪੀ ਧਨ ਕਤ = ਕਿਥੋਂ ਲਹੀਐ = ਲੈ ਲਵੋਗੇ, ਜੋ ਪ੍ਰਲੋਕ ਵਿਚ ਨਾਲ ਜਾਣ ਵਾਲਾ ਹੈ।

## ਰਾਮ ਨਾਮ ਧਨੁ; ਸੰਗਿ ਸਖਾਈ ॥
## ਅਹਿਨਿਸਿ ਨਿਰਮਲੁ; ਹਰਿ ਲਿਵ ਲਾਈ ॥੧॥

ਹੇ ਭਾਈ! ਜੋ ਰਾਮ = ਪਰਮੇਸ਼ਰ ਦਾ ਨਾਮ ਰੂਪੀ ਧਨ ਹੈ, ਉਹ ਇਸ ਲੋਕ ਵਿਚ ਸੰਗਿ = ਸੰਗੀ ਤੇ ਪ੍ਰਲੋਕ ਵਿਚ ਮਿੱਤਰ ਦੀ ਨਿਆਈਂ ਸਾਥ ਹੋ ਕੇ ਸਖਾਈ = ਸਹਾਇਤਾ ਕਰਨ ਵਾਲਾ ਹੈ। ਅਹਿਨਿਸਿ = ਰਾਤ ਦਿਨੇ ਹਿਰਦੇ ਨੂੰ ਨਿਰਮਲੁ = ਸ਼ੁੱਧ ਕਰਨ ਵਾਲਾ ਤੇ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ ਲਾਈ = ਲਾਉਣ ਵਾਲਾ ਹੈ ॥੧॥

## ਰਾਮ ਨਾਮ ਬਿਨੁ; ਕਵਨੁ ਹਮਾਰਾ ॥

ਹੇ ਭਾਈ! ਰਾਮ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਹਮਾਰਾ = ਸਾਡਾ ਕਵਨੁ = ਕੌਣ ਹੈ, ਭਾਵ ਕੋਈ ਨਹੀਂ ਹੈ।

## ਸੁਖ ਦੁਖ ਸਮ ਕਰਿ ਨਾਮੁ ਨ ਛੋਡਉ;
## ਆਪੇ ਬਖਸਿ ਮਿਲਾਵਣਹਾਰਾ ॥੧॥ਰਹਾਉ॥

ਸੁਖ = ਖ਼ੁਸ਼ੀ ਦੇ ਸਮੇਂ ਤੇ ਦੁਖ = ਕਸ਼ਟ ਦੇ ਸਮੇਂ ਵਿਚ ਇਕ ਸਮ = ਸਮਾਨ ਬਿਰਤੀ ਕਰਿ = ਕਰਕੇ ਪਰਮੇਸ਼ਰ ਦੇ ਨਾਮ ਨੂੰ ਜਪਣਾ ਨਾ ਛੋਡਉ = ਛੱਡੋ, ਇਉਂ ਇਕ-ਰਸ ਜਪਣ ਕਰਕੇ ਪ੍ਰਭੂ ਆਪੇ = ਆਪ ਹੀ ਔਗੁਣਾਂ ਨੂੰ ਬਖਸਿ = ਮੁਆਫ਼ ਕਰਕੇ **ਵਾ:** ਨਾਮ ਦੀ ਦਾਤ ਬਖ਼ਸ਼ ਕਰਕੇ ਆਪ ਦੇ ਸਰੂਪ ਵਿਚ ਮਿਲਾਵਣਹਾਰਾ = ਮਿਲਾਉਣ ਵਾਲਾ ਹੈ ॥੧॥ਰਹਾਉ॥

## ਕਨਿਕ ਕਾਮਨੀ; ਹੇਤੁ ਗਵਾਰਾ ॥ ਦੁਬਿਧਾ ਲਾਗੇ; ਨਾਮੁ ਵਿਸਾਰਾ ॥

ਗਵਾਰਾ = ਮੂਰਖ ਪੁਰਸ਼ ਕਨਿਕ = ਸੋਨੇ ਤੇ ਕਾਮਨੀ = ਇਸਤਰੀ ਨਾਲ ਹੇਤੁ = ਮੋਹ ਕਰ ਰਿਹਾ ਹੈ। ਦੁਬਿਧਾ = ਦ੍ਵੈਤ-ਭਾਵ ਵਿਚ ਲਾਗੇ = ਲੱਗ ਕਰਕੇ ਪ੍ਰਭੂ ਦੇ ਨਾਮ ਨੂੰ ਵਿਸਾਰਾ = ਭੁਲਾ ਦਿੱਤਾ ਹੈ।

**ਜਿਸੁ ਤੂੰ ਬਖਸਹਿ; ਨਾਮੁ ਜਪਾਇ ॥ ਦੂਤੁ ਨ ਲਾਗਿ ਸਕੈ; ਗੁਨ ਗਾਇ ॥੨॥**

ਹੇ ਮਹਾਰਾਜ ! ਜਿਸ ਨੂੰ ਤੂੰ = ਤੁਸੀਂ ਬਖਸਹਿ = ਬਖ਼ਸ਼ ਕਰਕੇ ਆਪਣਾ ਨਾਮ ਜਪਾਇ = ਜਪਾਉਂਦੇ ਹੋ। ਉਨ੍ਹਾਂ ਨੂੰ ਕਾਮ, ਕ੍ਰੋਧ ਰੂਪੀ ਦੂਤ **ਵਾ:** ਦੂਤ = ਜਮਦੂਤ ਨ = ਨਹੀਂ ਲਾਗਿ = ਲੱਗ ਸਕੈ = ਸਕਦਾ ਅਤੇ ਉਹ ਸਦਾ ਤੁਹਾਡੇ ਗੁਨ = ਗੁਣਾਂ ਤਾਈਂ ਗਾਇ = ਗਾਉਂਦੇ ਰਹਿੰਦੇ ਹਨ ॥੨॥

**ਹਰਿ ਗੁਰੁ ਦਾਤਾ; ਰਾਮ ਗੁਪਾਲਾ ॥ ਜਿਉ ਭਾਵੈ; ਤਿਉ ਰਾਖੁ ਦਇਆਲਾ ॥**

ਹਰਿ = ਪਰਮੇਸ਼ਰ ਸਰੂਪ ਗੁਰੂ ਸਾਹਿਬ ਜੀ (ਗੁ + ਪਾਲਾ) ਗੁ = ਪ੍ਰਿਥਵੀ ਦੇ ਪਾਲਾ = ਪਾਲਕ ਰਾਮ = ਪ੍ਰਭੂ ਦੀ ਪ੍ਰਾਪਤੀ ਦੇ ਦਾਤਾ = ਦਾਨੀ ਹਨ। ਹੇ ਦਇਆਲਾ = ਦਇਆ ਦੇ ਘਰ ਮਹਾਰਾਜ ਜੀ ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਹੀ ਸਾਨੂੰ ਰਾਖੁ = ਰੱਖਣਾ ਕਰੋ।

**ਗੁਰਮੁਖਿ; ਰਾਮੁ ਮੇਰੈ ਮਨਿ ਭਾਇਆ ॥ ਰੋਗ ਮਿਟੇ; ਦੂਖੁ ਠਾਕਿ ਰਹਾਇਆ ॥੩॥**

ਗੁਰਮੁਖ ਜਨਾਂ ਦੀ ਸੰਗਤ ਕਰ ਕੇ ਰਾਮੁ = ਪਰਮੇਸ਼ਰ ਦਾ ਨਾਮ ਮੇਰੈ = ਸਾਡੇ ਮਨਿ = ਹਿਰਦੇ ਵਿਚ ਭਾਇਆ = ਚੰਗਾ ਲੱਗਾ ਹੈ। ਜਿਸ ਦੇ ਜਪਣ ਕਰਕੇ ਹਉਮੈ ਦੇ ਰੋਗ ਮਿਟੇ = ਮਿਟ ਗਏ ਅਤੇ ਅਗਿਆਨ, ਜੰਮਣ ਮਰਣ ਆਦਿਕ ਦਾ ਦੂਖੁ = ਕਸ਼ਟ ਭੀ ਠਾਕਿ = ਰੋਕ ਰਹਾਇਆ = ਰੱਖਿਆ ਹੈ ॥੩॥

**ਅਵਰੁ ਨ ਅਉਖਧੁ; ਤੰਤ ਨ ਮੰਤਾ ॥ ਹਰਿ ਹਰਿ ਸਿਮਰਣੁ; ਕਿਲਵਿਖ ਹੰਤਾ ॥**

ਪਰਮੇਸ਼ਰ ਦੇ ਨਾਮ ਵਰਗੀ ਨ ਅਵਰੁ = ਹੋਰ ਕੋਈ ਅਉਖਧੁ = ਦਵਾਈ ਹੈ, ਨਾ ਹੀ ਕੋਈ ਤੰਤ = ਤੰਤਰ, ਤਵੀਤ ਅਤੇ ਮੰਤਾ = ਮੰਤਰ ਆਦਿ ਹੈ। ਹਰਿ = ਹਰੀ ਹਰਿ = ਪਰਮੇਸ਼ਰ ਦੇ ਨਾਮ ਨੂੰ ਸਿਮਰਣੁ = ਯਾਦ ਕਰਨ ਦੇ ਨਾਲ ਸਾਰੇ ਕਿਲਵਿਖ = ਪਾਪ ਹੰਤਾ = ਨਾਸ਼ ਹੋ ਜਾਂਦੇ ਹਨ।

**ਤੂੰ ਆਪਿ ਭੁਲਾਵਹਿ; ਨਾਮੁ ਵਿਸਾਰਿ ॥**
**ਤੂੰ ਆਪੇ ਰਾਖਹਿ; ਕਿਰਪਾ ਧਾਰਿ ॥੪॥**

ਹੇ ਮਹਾਰਾਜ ! ਜੋ ਤੁਹਾਡੇ ਨਾਮ ਨੂੰ ਵਿਸਾਰਿ = ਭੁਲਾਉਂਦੇ ਹਨ, ਉਨ੍ਹਾਂ ਨੂੰ ਤੂੰ = ਤੁਸੀਂ ਆਪ ਆਪਣੇ ਸਰੂਪ ਵੱਲੋਂ ਭੁਲਾਵਹਿ = ਭੁਲਾ ਦਿੰਦੇ ਹੋ। ਜਿਨ੍ਹਾਂ ਉੱਪਰ ਕਿਰਪਾ = ਮੇਹਰ ਧਾਰਿ = ਧਾਰਨ ਕਰ ਕੇ ਨਾਮ ਜਪਾਉਂਦੇ ਹੋ, ਉਨ੍ਹਾਂ ਨੂੰ ਤੂੰ = ਤੁਸੀਂ ਆਪੇ = ਆਪ ਹੀ ਰਾਖਹਿ = ਰੱਖਣਾ ਕਰਦੇ ਹੋ ॥੪॥

**ਰੋਗੁ ਭਰਮੁ ਭੇਦੁ; ਮਨਿ ਦੂਜਾ ॥ ਗੁਰ ਬਿਨੁ ਭਰਮਿ; ਜਪਹਿ ਜਪੁ ਦੂਜਾ ॥**

ਜਿੰਨਾ ਚਿਰ ਮਨਿ = ਚਿੱਤ ਵਿਚ ਦੂਜਾ = ਦ੍ਵੈਤ-ਭਾਵ ਹੈ, ਉਤਨਾ ਚਿਰ ਹਉਮੈ ਦਾ ਰੋਗ, ਸਰੂਪ ਦਾ ਭਰਮੁ = ਸੰਸਾ ਤੇ ਜੀਵ ਈਸ ਦਾ ਭੇਦੁ = ਅੰਤਰਾ ਆਦਿ ਪਿਆ ਰਹਿੰਦਾ ਹੈ। ਗੁਰੂ ਜੀ ਤੋਂ ਬਿਨੁ = ਬਗ਼ੈਰ ਜੀਵ ਭਰਮਿ = ਸੰਸੇ ਵਿਚ ਪਏ ਹੋਏ ਦੂਜਾ = ਦੂਸਰੇ ਦੇਵੀ ਦੇਵਤਿਆਂ ਦੇ ਜਪੁ = ਜਾਪ ਨੂੰ ਜਪਹਿ = ਜਪਦੇ ਹਨ।

**ਆਦਿ ਪੁਰਖ ਗੁਰ; ਦਰਸ ਨ ਦੇਖਹਿ ॥**
**ਵਿਣੁ ਗੁਰ ਸਬਦੈ; ਜਨਮੁ ਕਿ ਲੇਖਹਿ ॥੫॥**

(ਦੂਸਰਾ ਪਾਠ **ਦਰਸਨ ਦੇਖਹਿ**)

ਉਹ ਆਦਿ = ਮੁੱਢ ਰੂਪ ਪੁਰਖ = ਪੂਰਨ ਪਰਮੇਸ਼ਰ ਦੇ ਸਰੂਪ ਗੁਰੂ ਜੀ ਦਾ ਦਰਸ = ਦਰਸ਼ਨ ਹੀ ਨ = ਨਹੀਂ ਦੇਖਹਿ = ਦੇਖਦੇ **ਵਾ:** ਗੁਰਾਂ ਦੇ ਦਰਸ਼ਨ ਦੇਖਣ ਨਾਲ ਹੀ ਆਦਿ ਪੁਰਖ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਸਾਹਿਬ

ਜੀ ਦੇ ਸਬਦੈ = ਉਪਦੇਸ਼ ਦੀ ਕਮਾਈ ਤੋਂ ਵਿਣੁ = ਬਿਨਾਂ ਮਨੁੱਖਾ ਜਨਮ ਕਿ = ਕਿਸ ਲੇਖਹਿ = ਲੇਖੇ ਵਿਚ ਹੈ ਅਰਥਾਤ ਵਿਅਰਥ ਹੈ ॥੫॥

## ਦੇਖਿ ਅਚਰਜੁ; ਰਹੇ ਬਿਸਮਾਦਿ ॥ ਘਟਿ ਘਟਿ ਸੁਰ ਨਰ; ਸਹਜ ਸਮਾਧਿ ॥

ਜੋ ਆਦਿ ਪੁਰਖ ਦਾ ਦਰਸ਼ਨ ਦੇਖਦੇ ਹਨ, ਉਹ ਅਚਰਜੁ = ਅਸਚਰਜ ਸਰੂਪ ਨੂੰ ਦੇਖਿ = ਵੇਖ ਕਰਕੇ ਬਿਸਮਾਦਿ = ਅਸਚਰਜ ਹੋ ਰਹੇ ਹਨ। ਚਾਰੇ ਖਾਣੀਆਂ ਦੇ ਘਟਿ ਘਟਿ = ਘਟਾਂ ਘਟਾਂ ਵਿਚ ਸੁਰ = ਦੇਵਤੇ ਅਤੇ ਨਰ = ਮਨੁੱਖਾਂ ਵਿਚ ਉਸ ਪਰਮੇਸ਼ਰ ਨੂੰ ਵਿਆਪਕ ਜਾਣ ਕੇ ਗੁਰਮੁਖ ਜਨ ਸਹਜ = ਨਿਰਯਤਨ ਹੀ ਸਮਾਧਿ = ਸਮਾਧੀ ਵਿਚ ਇਸਥਿਤ ਹੋ ਰਹੇ ਹਨ ਭਾਵ ਨਿਰਵਿਕਲਪ ਸਮਾਧੀ ਵਿਚ ਲੀਨ ਹੁੰਦੇ ਹਨ।

## ਭਰਿਪੁਰਿ ਧਾਰਿ ਰਹੇ; ਮਨ ਮਾਹੀ ॥ ਤੁਮ ਸਮਸਰਿ; ਅਵਰੁ ਕੋ ਨਾਹੀ ॥੬॥

ਪਰਮੇਸ਼ਰ ਨੂੰ ਭਰਿਪੁਰਿ = ਵਿਆਪਕ ਜਾਣ ਕਰਕੇ ਆਪਣੇ ਮਨ = ਹਿਰਦੇ ਮਾਹੀ = ਵਿਚ ਧਾਰਿ ਰਹੇ = ਧਾਰਨ ਕਰ ਰਹੇ ਹਨ ਅਤੇ ਮੁਖੋਂ ਇਸ ਪ੍ਰਕਾਰ ਕਹਿੰਦੇ ਹਨ ਕਿ ਹੇ ਮਹਾਰਾਜ! ਤੁਮ = ਤੁਹਾਡੇ ਸਮਸਰਿ = ਬਰਾਬਰ ਅਵਰੁ = ਹੋਰ ਕੋ = ਕੋਈ ਭੀ ਨਾਹੀ = ਨਹੀਂ ਹੈ ॥੬॥

## ਜਾ ਕੀ ਭਗਤਿ ਹੇਤੁ; ਮੁਖਿ ਨਾਮੁ ॥ ਸੰਤ ਭਗਤ ਕੀ; ਸੰਗਤਿ ਰਾਮੁ ॥

ਜਾ = ਜਿਸ ਪਰਮੇਸ਼ਰ ਕੀ = ਦੀ ਭਗਤਿ = ਭਗਤੀ ਹੇਤੁ = ਕਾਰਨ ਮੁਖਿ = ਮੂੰਹ ਵਿਚ ਨਾਮ ਵੱਸਦਾ ਹੈ **ਵਾ:** ਜਿਸ ਪਰਮੇਸ਼ਰ ਦੀ ਭਗਤੀ ਵਿਚ ਹਿਤ ਕਰਕੇ ਸੰਤ ਜਨ ਮੂੰਹੋਂ ਨਾਮ ਜਪਦੇ ਹਨ। ਉਹ ਰਾਮੁ = ਪਰਮੇਸ਼ਰ ਸੰਤ = ਸ਼ਾਂਤ ਚਿੱਤ ਭਗਤ ਜਨਾਂ ਕੀ = ਦੀ ਸੰਗਤ ਵਿੱਚੋਂ ਲੱਭ ਪੈਂਦਾ ਹੈ।

## ਬੰਧਨ ਤੋਰੇ; ਸਹਜਿ ਧਿਆਨੁ ॥ ਛੂਟੈ ਗੁਰਮੁਖਿ; ਹਰਿ ਗੁਰ ਗਿਆਨੁ ॥੭॥

ਉਨ੍ਹਾਂ ਨੇ ਸਹਜਿ = ਗਿਆਨ ਸਰੂਪ, ਸਹਜ ਸਰੂਪ ਪਰਮੇਸ਼ਰ ਵਿਚ ਧਿਆਨ ਜੋੜ ਕੇ ਕਰਤਾ ਭੁਗਤਾ ਹਉਮੈ ਆਦਿ ਦੇ ਬੰਧਨ = ਜੰਜਾਲ ਤੋਰੇ = ਤੋੜ ਦਿੱਤੇ ਹਨ। ਹਰਿ = ਪਰਮੇਸ਼ਰ ਸਰੂਪ ਗੁਰੂ ਸਾਹਿਬ ਤੋਂ ਗਿਆਨ ਪ੍ਰਾਪਤ ਕਰਕੇ ਗੁਰਮੁਖ ਜਨ ਛੂਟੈ = ਮੁਕਤ ਹੋਏ ਹਨ ॥੭॥

## ਨਾ ਜਮਦੂਤ; ਦੂਖੁ ਤਿਸੁ ਲਾਗੈ ॥ ਜੋ ਜਨੁ; ਰਾਮ ਨਾਮਿ ਲਿਵ ਜਾਗੈ ॥

ਤਿਸੁ = ਉਸ ਪੁਰਖ ਨੂੰ ਨਾ ਹੀ ਅਜਰਾਈਲ, ਮੀਕਾਇਲ, ਜਿਬਰਾਇਲ, ਇਸਰਾਫੀਲ, ਆਦਿ ਦੂਤ ਤੇ ਨਾ ਹੀ ਜੰਮਣ ਮਰਣ, ਨਰਕ ਆਦਿ ਦਾ ਦੁਖੁ = ਕਸ਼ਟ ਲਾਗੈ = ਲੱਗਦਾ ਹੈ। ਜੋ = ਜਿਹੜਾ ਜਨੁ = ਪੁਰਸ਼ ਰਾਮ = ਪਰਮੇਸ਼ਰ ਦੇ ਨਾਮ ਵਿਚ ਲਿਵ = ਬਿਰਤੀ ਲਗਾ ਕੇ ਗਿਆਨ ਅਵਸਥਾ ਵਿਚ ਜਾਗੈ = ਜਾਗ ਪਿਆ ਹੈ।

## ਭਗਤਿ ਵਛਲੁ; ਭਗਤਾ ਹਰਿ ਸੰਗਿ ॥ ਨਾਨਕ; ਮੁਕਤਿ ਭਏ ਹਰਿ ਰੰਗਿ ॥੮॥੯॥

ਭਗਤਿ ਵਛਲੁ = ਭਗਤੀ, ਭਗਤਾਂ ਨੂੰ ਪਿਆਰ ਕਰਨ ਵਾਲਾ ਹਰਿ = ਪਰਮੇਸ਼ਰ ਹਮੇਸ਼ਾਂ ਆਪਣੇ ਭਗਤਾ = ਸੇਵਕਾਂ ਦੇ ਸੰਗਿ = ਸਾਥ (ਅੰਗ-ਸੰਗ) ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਭਗਤ ਜਨ ਹਰਿ = ਪਰਮੇਸ਼ਰ ਵਿਚ ਰੰਗਿ = ਪ੍ਰੇਮ ਕਰਕੇ ਸੰਸਾਰ ਦੇ ਬੰਧਨਾਂ ਤੋਂ ਮੁਕਤ ਭਏ = ਹੋਏ ਹਨ ॥੮॥੯॥

## ਆਸਾ ਮਹਲਾ ੧ ਇਕਤੁਕੀ ॥

ਇਸ ਪਾਵਨ ਸ਼ਬਦ ਵਿਚ ਸਤਿਗੁਰੂ ਜੀ ਪਰਮੇਸ਼ਰ ਦੀ ਭਗਤੀ ਤੋਂ ਬਿਨਾਂ ਸਭ ਸੰਸਾਰ ਨੂੰ ਬੰਧਨ ਰੂਪ

ਕਥਨ ਕਰਦੇ ਹਨ ਅਤੇ ਅਖ਼ੀਰ ਵਿਚ ਇਹ ਸਿਧਾਂਤ ਦੱਸਦੇ ਹਨ ਕਿ ਰਾਮ ਨਾਮ ਦੀ ਸ਼ਰਣ ਲੈਣ ਤੋਂ ਹੀ ਬੰਧਨਾਂ ਤੋਂ ਰਹਿਤ ਹੋਈਦਾ ਹੈ। ਇਹ ਇਕ ਤੁਕੀ = ਇਕ ਤੁਕ ਦੀ ਅਸਟਪਦੀ ਹੈ, (ਦੋ ਛੋਟੀਆਂ ਤੁਕਾਂ ਨੂੰ ਇਕ ਤੁਕ ਹੀ ਸਮਝਣਾ।)

## ਗੁਰੁ ਸੇਵੇ; ਸੋ ਠਾਕੁਰ ਜਾਨੈ ॥ ਦੂਖੁ ਮਿਟੈ; ਸਚੁ ਸਬਦਿ ਪਛਾਨੈ ॥੧॥

ਜੋ ਗੁਰੂ ਸਾਹਿਬ ਜੀ ਦੀ ਸੇਵੇ = ਟਹਿਲ ਕਰਦਾ ਹੈ, ਸੋ = ਉਹ ਠਾਕੁਰ = ਸੁਆਮੀ ਅਕਾਲ ਪੁਰਖ ਨੂੰ ਜਾਨੈ = ਸਮਝ ਲੈਂਦਾ ਹੈ। ਉਸ ਦਾ ਜੰਮਣ ਮਰਣ ਆਦਿ ਦਾ ਦੂਖੁ = ਕਸ਼ਟ ਮਿਟੈ = ਮਿਟ ਜਾਂਦਾ ਹੈ ਅਤੇ ਉਹ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਸਚੁ = ਸੱਤਯ ਸਰੂਪ ਨੂੰ ਪਛਾਨੈ = ਪਛਾਣ ਲੈਂਦਾ ਹੈ ॥੧॥

## ਰਾਮੁ ਜਪਹੁ; ਮੇਰੀ ਸਖੀ ਸਖੈਨੀ ॥
## ਸਤਿਗੁਰੁ ਸੇਵਿ; ਦੇਖਹੁ ਪ੍ਰਭੁ ਨੈਨੀ ॥੧॥ਰਹਾਉ॥

ਹੇ ਮੇਰੀ = ਸਾਡੀ ਸ਼ਰਧਾ ਵਾਲੀਓ ਸਖੀ = ਸਹੇਲੀਓ ਅਤੇ ਭਗਤੀ ਵਾਲੀਓ ਸਖੈਨੀ = ਪਿਆਰੀਓ ! ਅਰਥਾਤ ਗੁਰੂ ਜੀ ਗੁਰਸਿੱਖਾਂ ਨੂੰ ਸੰਬੋਧਨ ਕਰ ਕੇ ਕਹਿ ਰਹੇ ਹਨ ਕਿ ਹੇ ਪਿਆਰੇ ਗੁਰਸਿੱਖੋ। ਰਾਮ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰੋ। ਸਤਿਗੁਰੂ = ਸੱਚੇ ਗੁਰਾਂ ਦੀ ਸੇਵਿ = ਟਹਿਲ ਕਰਕੇ ਉਸ ਪ੍ਰਭੁ = ਪਰਮੇਸ਼ਰ ਨੂੰ ਪ੍ਰਤੱਖ, ਪ੍ਰੋਖ ਅਪ੍ਰੋਖ ਗਿਆਨ ਰੂਪੀ ਨੈਨੀ = ਨੇਤ੍ਰਾਂ ਨਾਲ ਦੇਖਹੁ = ਵੇਖ ਲਵੋ ॥੧॥ਰਹਾਉ॥

## ਬੰਧਨ; ਮਾਤ ਪਿਤਾ ਸੰਸਾਰਿ ॥ ਬੰਧਨ; ਸੁਤ ਕੰਨਿਆ ਅਰੁ ਨਾਰਿ ॥੨॥

ਸੰਸਾਰਿ = ਜਗਤ ਵਿਚ ਜੋ ਮਾਤ ਪਿਤਾ = ਮਾਂ ਪਿਓ ਹਨ, ਉਹ ਜੰਜਾਲ ਰੂਪ ਹਨ। ਸੁਤ = ਪੁੱਤਰ ਕੰਨਿਆ = ਲੜਕੀ ਅਰੁ = ਅਤੇ ਨਾਰਿ = ਇਸਤਰੀ ਭੀ ਬੰਧਨ = ਜੰਜਾਲ ਰੂਪ ਹੈ ॥੨॥

## ਬੰਧਨ; ਕਰਮ ਧਰਮ ਹਉ ਕੀਆ ॥ ਬੰਧਨ; ਪੁਤੁ ਕਲਤੁ ਮਨਿ ਬੀਆ ॥੩॥

ਜੋ ਹਉ = ਹਉਮੈ ਦੇ ਸਹਿਤ ਨਿੱਤ ਨਮਿੱਤ ਆਦਿ ਕਰਮ ਕੀਤੇ ਹਨ ਤੇ ਜਗ ਪੁੰਨ ਆਦਿ ਧਰਮ ਕੀਆ = ਕੀਤੇ ਹਨ, ਉਹ ਭੀ ਬੰਧਨ = ਜੰਜਾਲ ਰੂਪ ਹੀ ਹਨ। ਪੁਤੁ = ਪੁੱਤਰ ਕਲਤੁ = ਇਸਤਰੀ **ਵਾ:** ਪੁਤੁ ਕਲਤੁ = ਪੁੱਤਰ ਦੀ ਇਸਤਰੀ ਭਾਵ ਨੂੰਹ ਆਦਿ ਵੀ ਬੰਧਨ ਰੂਪ ਹੈ ਕਿਉਂਕਿ ਇਨ੍ਹਾਂ ਦੇ ਮੋਹ ਕਰਕੇ ਮਨਿ = ਚਿੱਤ ਵਿਚ ਬੀਆ = ਦੂਜਾ ਭਾਵ ਪੈਦਾ ਹੁੰਦਾ ਹੈ ॥੩॥

## ਬੰਧਨ; ਕਿਰਖੀ ਕਰਹਿ ਕਿਰਸਾਨ ॥ ਹਉਮੈ ਡੰਨੁ ਸਹੈ; ਰਾਜਾ ਮੰਗੈ ਦਾਨ ॥੪॥

ਜੋ ਕਿਰਸਾਨ = ਜ਼ਿਮੀਂਦਾਰ, ਕਿਸਾਨ ਕਿਰਖੀ = ਖੇਤੀ ਕਰਹਿ = ਕਰਦੇ ਹਨ, ਇਹ ਭੀ ਬੰਧਨ = ਜੰਜਾਲ ਰੂਪ ਹੀ ਹੈ। ਕਿਉਂਕਿ ਰਾਜਾ ਹਉਮੈ = ਹੰਕਾਰ ਦੇ ਸਹਿਤ ਦਾਨ = ਮਾਮਲਾ ਮੰਗੈ = ਮੰਗਦਾ ਹੈ ਤੇ ਕਿਸਾਨ ਡੰਨੁ = ਸਜ਼ਾ ਸਹੈ = ਸਹਾਰਦੇ ਹਨ ॥੪॥

## ਬੰਧਨ; ਸਉਦਾ ਅਣਵੀਚਾਰੀ ॥ ਤਿਪਤਿ ਨਾਹੀ; ਮਾਇਆ ਮੋਹ ਪਸਾਰੀ ॥੫॥

ਅਣਵੀਚਾਰੀ = ਵਿਚਾਰ ਤੋਂ ਰਹਿਤ ਹੋ ਕੇ ਜੋ ਸਉਦਾ = ਵਪਾਰ ਕਰਨਾ ਹੈ, ਇਹ ਵੀ ਬੰਧਨ ਰੂਪ ਹੀ ਹੈ, ਅਰਥਾਤ ਇਹ ਵਿਚਾਰ ਨਾ ਕਰਨੀ ਕਿ ਕਿੰਨਾ ਕੁ ਕਮਾਉਣਾ ਹੈ ਤੇ ਕਿਥੇ ਜਾ ਕੇ ਰੁਕਣਾ ਹੈ **ਵਾ:** ਸਰੂਪ ਦੀ ਵੀਚਾਰ ਤੋਂ ਬਿਨਾਂ ਅਣ = ਦ੍ਵੈਤ-ਭਾਵ ਵਾਲਾ ਸੌਦਾ ਵੀ ਬੰਧਨ ਰੂਪ ਹੀ ਹੈ। ਮਾਇਆ ਦੇ ਮੋਹ ਕਰਕੇ ਬਿਰਤੀ ਪਸਾਰੀ = ਫੈਲਾਈ ਹੋਈ ਹੈ ਭਾਵ ਮਾਇਆ ਵਿਚ ਹੀ ਫਸੀ ਜਾਂਦਾ ਹੈ, ਕਿਤੇ ਵੀ ਤਿਪਤਿ = ਤ੍ਰਿਪਤੀ ਨਾਹੀ = ਨਹੀਂ ਹੁੰਦੀ ॥੫॥

**ਬੰਧਨ; ਸਾਹ ਸੰਚਹਿ ਧਨੁ ਜਾਇ ॥**
**ਬਿਨੁ ਹਰਿ ਭਗਤਿ; ਨ ਪਵਈ ਥਾਇ ॥੬॥**

ਜੋ ਸਾਹ = ਸ਼ਾਹੂਕਾਰ ਧਨ ਸੰਚਹਿ = ਇਕੱਠਾ ਕਰਦੇ ਹਨ, ਉਹ ਵੀ ਬੰਧਨ = ਜੰਜਾਲ ਰੂਪ ਹੀ ਹੈ ਕਿਉਂਕਿ ਜਦੋਂ ਚਲਿਆ ਜਾਇ = ਜਾਂਦਾ ਹੈ ਤਾਂ ਸੋਗ ਦੇ ਵਿਚ ਪਏ ਰਹਿੰਦੇ ਹਨ। ਹਰਿ = ਪਰਮੇਸ਼ਰ ਦੀ ਭਗਤਿ = ਭਗਤੀ ਕੀਤੀ ਤੋਂ ਬਿਨੁ = ਬਗ਼ੈਰ ਕੋਈ ਵੀ ਕੰਮ ਥਾਇ = ਥਾਂ ਨਹੀਂ ਪਵਈ = ਪੈਂਦਾ, ਅਰਥਾਤ ਸਫਲ ਨਹੀਂ ਹੁੰਦਾ **ਵਾ:** ਸਰੂਪ ਰੂਪੀ ਥਾਇ = ਜਗ੍ਹਾ ਵਿਚ ਨਹੀਂ ਪੈਂਦਾ ॥੬॥

**ਬੰਧਨ; ਬੇਦੁ ਬਾਦੁ ਅਹੰਕਾਰ ॥ ਬੰਧਨਿ; ਬਿਨਸੈ ਮੋਹ ਵਿਕਾਰ ॥੭॥**

ਬੇਦੁ = ਵੇਦਾਂ ਦਾ ਪੜ੍ਹਨਾ ਅਤੇ ਅਹੰਕਾਰ = ਹੰਗਤਾ ਦੇ ਸਹਿਤ ਹੋ ਕੇ ਬਾਦੁ = ਚਰਚਾ ਕਰਨੀ **ਵਾ:** ਬਾਦੁ = ਝਗੜਾ ਕਰਨਾ, ਇਹ ਵੀ ਬੰਧਨ = ਜੰਜਾਲ ਹੀ ਪਏ ਹੋਏ ਹਨ। ਇਸ ਪ੍ਰਕਾਰ ਜੀਵ ਬੰਧਨਿ = ਜੰਜਾਲਾਂ ਵਿਚ ਪਏ ਹੋਏ ਸੰਬੰਧੀਆਂ, ਪਦਾਰਥਾਂ ਦੇ ਮੋਹ = ਸਨੇਹ ਅਤੇ ਕਾਮ ਕ੍ਰੋਧ ਆਦਿ ਵਿਕਾਰਾਂ ਵਿਚ ਲਗ ਕਰਕੇ ਬਿਨਸੈ = ਨਾਸ਼ ਹੁੰਦੇ ਰਹਿੰਦੇ ਹਨ ॥੭॥

**ਨਾਨਕ; ਰਾਮ ਨਾਮ ਸਰਣਾਈ ॥**
**ਸਤਿਗੁਰਿ ਰਾਖੇ; ਬੰਧੁ ਨ ਪਾਈ ॥੮॥੧੦॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੁਰਾਂ ਦੀ ਸਰਣਾਈ = ਸ਼ਰਣ ਵਿਚ ਆ ਕੇ ਰਾਮ = ਪਰਮੇਸ਼ਰ ਦਾ ਨਾਮ ਜਪਿਆ ਹੈ, ਉਹ ਸਤਿਗੁਰਿ = ਸੱਚੇ ਗੁਰਾਂ ਨੇ ਰਾਖੇ = ਰੱਖ ਲਏ ਹਨ ਤੇ ਉਨ੍ਹਾਂ ਨੂੰ ਕਿਸੇ ਪ੍ਰਕਾਰ ਦਾ ਕੋਈ ਬੰਧੁ = ਬੰਧਨ ਨਹੀਂ ਪਾਈ = ਪੈ ਸਕਦਾ ॥੮॥੧੦॥

**[ਅੰਗ ੪੧੭]**

## ਰਾਗੁ ਆਸਾ ਮਹਲਾ ੧ ਅਸਟਪਦੀਆ ਘਰੁ ੩

## ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਗੁਰੂ ਨਾਨਕ ਸਾਹਿਬ ਜੀ ਦੇ ਇਸ ਸ਼ਬਦ ਦੀ ਉਥਾਨਕਾ ਇਸ ਪ੍ਰਕਾਰ ਹੈ ਕਿ ਜਦੋਂ ਸੰਸਾਰ ਨੂੰ ਤਾਰਦੇ ਹੋਏ ਗੁਰੂ ਸਾਹਿਬ ਜੀ ਭਾਈ ਲਾਲੋ ਦੇ ਘਰ ਏਮਨਾਬਾਦ ਪਹੁੰਚੇ, ਜਿਸ ਨੂੰ ਪਹਿਲਾਂ ਸੈਦਪੁਰ ਸੰਡਿਆਲੀ ਕਹਿੰਦੇ ਸਨ। ਸ਼ੇਰ ਸ਼ਾਹ ਸੂਰੀ ਨੇ ਇਸ ਨੂੰ ਤਬਾਹ ਕਰ ਕੇ ਨਵੀਂ ਅਬਾਦੀ ਦਾ ਨਾਮ ਸ਼ੇਰਗੜ੍ਹ ਰੱਖਿਆ। ਫੇਰ ਅਕਬਰ ਦੇ ਅਹਿਲਕਾਰ ਮੁਹੰਮਦ ਅਮੀਨ ਨੇ ਸ਼ੇਰਗੜ੍ਹ ਦਾ ਨਾਮ ਬਦਲ ਕੇ ਏਮਨਾਬਾਦ ਰੱਖਿਆ।[1] ਉਸ ਸਮੇਂ ਇਹ ਇਕ ਵੱਡਾ ਕਿਲ੍ਹਾ ਸੀ, ਪਠਾਣੀ ਰਾਜ ਦਾ ਬੜਾ ਭਾਰੀ ਅੱਡਾ ਸੀ, ਲਾਹੌਰ ਤੇ ਅਟਕ ਦੇ ਵਿਚਕਾਰ ਇਹ ਇਕ ਆਪਣੀ ਵਿਸ਼ੇਸ਼ਤਾ ਰੱਖਦਾ ਸੀ, ਜਦੋਂ ੧੫੭੮ ਬਿਕ੍ਰਮੀ ਸੰਮਤ (੧੫੨੧ ਈ:) ਨੂੰ ਬਾਬਰ ਨੇ ਹਮਲਾ ਕੀਤਾ ਤੇ ਹਨੇਰੀ ਦੀ ਤਰ੍ਹਾ ਚੜ੍ਹ ਕੇ ਆਇਆ, ਇਥੋਂ ਦੇ ਲੋਕਾਂ ਨੇ ਸੁਣਿਆ, ਤਾਂ ਜੋ ਹਿੰਦੂ ਮੱਤ ਦੇ ਲੋਕ ਸਨ, ਸਰਕਾਰੀ ਅਹੁਦਿਆਂ 'ਤੇ ਨੌਕਰੀ ਕਰਦੇ ਸਨ, ਉਹ ਚਾਹੁੰਦੇ ਸਨ ਕਿ ਬਾਬਰ ਦੀ ਹਨੇਰੀ ਅੱਗੇ ਸਿਰ ਝੁਕਾ ਦਿੱਤਾ ਜਾਏ। ਇਸ ਪ੍ਰਕਾਰ ਇਹ ਬਲਾ ਨੂੰ ਟਾਲ ਦੇਣਾ ਚਾਹੁੰਦਾ ਹੈ, ਪਰ ਜੰਤ੍ਰਾਂ ਮੰਤ੍ਰਾਂ ਵਿਚ ਵਿਸ਼ਵਾਸ

---

੧. ਕਈ ਵਿਦਵਾਨਾਂ ਦਾ ਖ਼ਿਆਲ ਹੈ ਕਿ ਜਿਸ ਵੇਲੇ ਸੰਮਤ ੧੫੭੮ ਵਿਚ ਬਾਬਰ ਨੇ ਹਮਲਾ ਕਰ ਕੇ ਸੈਦਪੁਰ ਦੇ ਵਸਨੀਕਾਂ ਨੂੰ ਆਪਣੀ ਕੈਦ ਵਿਚ ਕਰ ਲਿਆ ਸੀ, ਤਦ ਸਤਿਗੁਰੂ ਨਾਨਕ ਦੇਵ ਜੀ ਨੇ ਸਾਰੇ ਸੈਦਪੁਰ ਵਾਸੀਆਂ ਨੂੰ ਬਾਬਰ ਦੀ ਗ਼ੁਲਾਮੀ ਤੋਂ ਛੁਡਾ ਕੇ ਜੰਗੀ ਕਾਨੂੰਨ ਤੋਂ ਅਮਾਨ ਦਿਵਾਈ, ਤਦ ਤੋਂ ਇਸ ਦਾ ਨਾਮ ਏਮਨਾਬਾਦ ਪੈ ਗਿਆ।

ਰੱਖਣ ਵਾਲੇ ਪੀਰ ਫ਼ਕੀਰ, ਜਿਨ੍ਹਾਂ ਦਾ ਇਥੇ ਬਹੁਤ ਭਾਰੀ ਅੱਡਾ ਸੀ, ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਕਿ ਅਸੀਂ ਬਾਬਰ ਤੇ ਉਸ ਦੇ ਹਾਕਮਾਂ ਨੂੰ ਮੰਤ੍ਰਾਂ ਨਾਲ ਅੰਨ੍ਹਾ ਕਰ ਦਿਆਂਗੇ ਅਤੇ ਫੂਕ ਮਾਰ ਕੇ ਉਡਾ ਦਿਆਂਗੇ। ਉਧਰ ਪਠਾਣ ਸੂਰਮੇ ਬਾਹੂ ਬਲ 'ਤੇ ਵਿਸ਼ਵਾਸ ਰੱਖਣ ਵਾਲੇ, ਉਨ੍ਹਾਂ ਨੇ ਕਿਹਾ ਕਿ ਅਸੀਂ ਬਾਬਰ ਨੂੰ ਤੀਰਾਂ ਨਾਲ ਵਿੰਨ੍ਹ ਦਿਆਂਗੇ। ਇਸ ਤਰ੍ਹਾਂ ਵੱਖਰੀਆਂ ਵੱਖਰੀਆਂ ਸਲਾਹਾਂ ਕਰਦਿਆਂ ਬਾਬਰ ਸਿਰ 'ਤੇ ਆਣ ਚੜ੍ਹਿਆ। ਸ਼ਹਿਰ ਦੇ ਹਿੰਦੂ ਅਤੇ ਹਾਕਮਾਂ ਨੂੰ ਇਹ ਡਰ ਸੀ ਕਿ ਬਾਬਰ ਦੇ ਜਾਣ ਮਗਰੋਂ ਸ਼ਹਿਰ ਦਾ ਨਵਾਬ ਅਤੇ ਖ਼ਾਨ ਸਾਨੂੰ ਮਾਰ ਦੇਵੇਗਾ, ਇਸ ਤੋਂ ਬਿਹਤਰ ਹੈ ਕਿ ਅਸੀਂ ਬਹਾਦਰੀ ਦਿਖਾਈਏ ਤੇ ਅੰਤ ਨੂੰ ਅਸੀਂ ਬਾਬਰ ਦੀਆਂ ਫ਼ੌਜਾਂ ਨੂੰ ਜਿੱਤ ਲਵਾਂਗੇ ਕਿਉਂਕਿ ਉਨ੍ਹਾਂ ਦੀ ਗਿਣਤੀ ਘੱਟ ਹੈ ਤੇ ਸਾਡੀ ਗਿਣਤੀ ਵੱਧ ਹੈ, ਪਰੰਤੂ ਇਹਨਾਂ ਨੂੰ ਇਹ ਨਹੀਂ ਪਤਾ ਕਿ ਬਾਬਰ ਇਕ ਨਵੀਂ ਬਲਾ ਬੰਦੂਕ ਦੇ ਰੂਪ ਵਿਚ ਲੈ ਕੇ ਆ ਰਿਹਾ ਹੈ, ਜਿਸ ਦਾ ਪਹਿਲਾਂ ਕਿਸੇ ਨੇ ਨਾਮ ਭੀ ਨਹੀਂ ਸੁਣਿਆ ਸੀ, ਜਿਸ ਨੂੰ ਉਦੋਂ ਤੁਪਕ ਕਹਿੰਦੇ ਸਨ, ਇਹ ਇਕ ਨਵਾਂ ਹਥਿਆਰ ਸੀ। ਹਿੰਦ ਦੇ ਪਠਾਣਾਂ ਕੋਲ ਤੀਰ ਸਨ ਜਾਂ ਲੜਨ ਲਈ ਘੋੜ ਸਵਾਰ ਨੇਜ਼ੇਬਾਜ, ਹਾਥੀ ਅਤੇ ਰੱਥਾਂ ਨਾਲ ਜੰਗ ਕਰਨ ਵਾਲੀਆਂ ਫ਼ੌਜਾਂ ਸਨ। ਸੋ ਸੈਦਪੁਰ ਦੇ ਪਠਾਣਾਂ ਨੇ ਕਿਲ੍ਹੇ ਦੇ ਦਰ ਬੰਦ ਕਰ ਲਏ ਤੇ ਬਾਬਰ ਨੂੰ ਰਸਦ ਪਾਣੀ ਦੇਣ ਤੋਂ ਨਾਂਹ ਕਰ ਦਿੱਤੀ। ਸਿਪਾਹੀ ਤੀਰ ਕਮਾਨਾਂ ਲੈ ਕੇ ਕਿਲ੍ਹੇ ਦੇ ਮੋਰਚਿਆਂ ਵਿਚ ਚੜ੍ਹ ਗਏ, ਕਾਜੀ ਮੁੱਲਾਂ ਮਸੀਤਾਂ ਵਿਚ ਦੁਆਵਾਂ ਦੇਣ ਲਈ ਬੈਠ ਗਏ, ਹਿੰਦੂ ਪੰਡਤ ਜੰਤ੍ਰ ਮੰਤ੍ਰ ਪੜ੍ਹਨ ਲੱਗ ਪਏ, ਪਠਾਣਾਂ ਨੂੰ ਇਹ ਵਿਸ਼ਵਾਸ ਸੀ ਕਿ ਸਾਡੇ ਪੀਰ ਕਲਮਾਂ ਪੜ੍ਹ ਪੜ੍ਹ ਕੇ ਬਾਬਰ ਦੀਆਂ ਤੁਪਕਾਂ ਤੇ ਤੋਪਾਂ ਦੇ ਮੂੰਹ ਬੰਦ ਕਰ ਦੇਣਗੇ ਅਤੇ ਉਸ ਦੀਆਂ ਫ਼ੌਜਾਂ ਨੂੰ ਅੰਨ੍ਹਿਆ ਕਰ ਦੇਣਗੇ।

ਉੱਧਰ ਬਾਬਰ ਨੇ ਅਵਾਣ ਪਿੰਡ ਵਿਚ ਆਣ ਕੇ ਆਪਣਾ ਡੇਰਾ ਕੀਤਾ ਅਤੇ ਆਪਣੀ ਫ਼ੌਜ ਨੂੰ ਹੁਕਮ ਕਰ ਕੇ ਸੈਦਪੁਰ 'ਤੇ ਗੋਲੀਆਂ ਦਾ ਮੀਂਹ ਵਰ੍ਹਾ ਦਿੱਤਾ ਤੇ ਕਿਲ੍ਹੇ ਨੂੰ ਢਾਹ ਕੇ ਅੰਦਰ ਦਾਖ਼ਲ ਹੋ ਗਿਆ। ਜਿਹੜੇ ਪਠਾਣ ਅੱਗੇ ਵੱਧ ਕੇ ਬਾਬਰ ਦੀਆਂ ਫ਼ੌਜਾਂ ਨਾਲ ਲੜਦੇ, ਉਹ ਮਾਰੇ ਜਾਂਦੇ, ਉਨ੍ਹਾਂ ਦੇ ਤੀਰ ਨੇਜ਼ੇ ਆਦਿ ਕੰਮ ਨਾ ਆਏ, ਬਾਬਰ ਨੇ ਬਹੁਤ ਕਤਲੇਆਮ ਕੀਤੀ, ਆਪਣੇ ਜ਼ੁਲਮ ਤੇ ਅੱਤਿਆਚਾਰ ਦਾ ਸਿੱਕਾ ਜਮਾ ਦਿੱਤਾ, ਆਸ ਪਾਸ ਦੇ ਪਿੰਡਾਂ ਵਿਚ ਵੀ ਲੁੱਟ ਮਾਰ ਕੀਤੀ, ਹਿੰਦੂ ਪਠਾਣ, ਮੁਸਲਮਾਨ ਆਦਿ ਸਾਰੇ ਉੱਚੇ ਨੀਵਿਆਂ ਨੂੰ ਰੱਸਿਆਂ ਨਾਲ ਬੰਨ੍ਹ ਲਿਆ, ਹਿੰਦੂ ਤੇ ਮੁਸਲਮਾਨਾਂ ਦੀਆਂ ਔਰਤਾਂ ਨੂੰ ਪੜਦੇ ਤੋਂ ਰਹਿਤ ਕਰਕੇ ਵਾਲਾਂ ਤੋਂ ਫੜ ਕੇ ਬਜ਼ਾਰਾਂ ਵਿਚ ਧੂਹ ਲਿਆਏ ਤੇ ਉਨ੍ਹਾਂ ਦੇ ਮੂੰਹ ਵਿਚ ਸੁਆਹ ਪਾ ਪਾ ਕੇ ਕੁੱਟ ਕੁੱਟ ਕੇ ਘਰਾਂ ਵਿਚ ਦੱਬੇ ਗਹਿਣੇ ਧਨ ਆਦਿ ਕਢਵਾਏ। ਔਰਤਾਂ ਦੀ ਬੇਪਤੀ ਹੋਈ, ਮਾਰਨ ਵਾਲਿਆਂ ਨੇ ਬਾਲ, ਬੁੱਢਾ ਜਾਂ ਔਰਤ ਆਦਿ ਕਿਸੇ 'ਤੇ ਵੀ ਤਰਸ ਨਾ ਖਾਧਾ, ਅਮੀਰਾਂ ਦੇ ਪੁੱਤਰ, ਰਈਸ ਨਵਾਬਜ਼ਾਦੇ ਸਭ ਰੁਲਾਏ ਗਏ, ਮੁਸਲਮਾਨਾਂ ਦਾ ਵੀ ਧਰਮੀ ਪੱਖ ਕੋਈ ਨਾ ਹੋਇਆ। ਸਿਰਫ਼ ਉਹੀ ਬਚੇ, ਜਿਹੜੇ ਭੋਰਿਆਂ ਜਾਂ ਤੂੜੀਆਂ ਦੇ ਕੋਠਿਆਂ ਵਿਚ ਲੁੱਕ ਕੇ ਬੈਠੇ ਰਹੇ ਸਨ, ਤੇ ਬਾਬਰ ਦੇ ਕਾਤਲਾਂ ਨੇ ਲੱਖਾਂ ਹਜ਼ਾਰਾਂ ਦੇ ਗਹਿਣੇ, ਕੱਪੜੇ ਸੋਨਾ ਚਾਂਦੀ ਆਦਿ ਲੁੱਟ ਲਿਆ ਤੇ ਔਰਤਾਂ ਨੂੰ ਬੰਨ੍ਹ ਕੇ ਤੁਰ ਪਏ। ਲੁੱਟ ਦਾ ਮਾਲ ਢੋਣ ਲਈ ਕਤਲ ਹੋਣੋਂ ਬਚੇ ਕੈਦੀਆਂ ਦੇ ਸਿਰਾਂ 'ਤੇ ਭਾਰ ਢੁਆਇਆ, ਖ਼ਾਨਜ਼ਾਦੀਆਂ, ਭਰਵਾਣੀਆਂ ਫਟੇ ਕੱਪੜੇ ਵਿਚ ਜਖ਼ਮਾਂ ਤੋਂ ਖ਼ੂਨ ਸਿੰਮ੍ਹਦਾ, ਸੁਆਹ ਨਾਲ ਭਰੀਆਂ ਬੇ-ਹੁਰਮਤ ਹੋਈਆਂ ਰੱਸਿਆਂ ਨਾਲ ਬਾਹਾਂ ਬੰਨ੍ਹੀਆਂ ਫੜੀਆਂ ਲਿਜਾਈਆਂ ਜਾ ਰਹੀਆਂ ਸਨ, ਇਸ ਹਮਲੇ ਵੇਲੇ ਗੁਰੂ ਨਾਨਕ ਸਾਹਿਬ ਜੀ ਵੀ ਇਸੇ ਸ਼ਹਿਰ ਵਿਚ ਹੋਣੇ ਕਰਕੇ ਉਨ੍ਹਾਂ ਕੈਦੀਆਂ ਵਿਚ ਆਪ ਵੀ ਕੈਦੀ ਹੋਏ ਤੇ ਇਕ ਬੋਝਾ ਗੁਰੂ ਸਾਹਿਬ ਜੀ ਦੇ ਸਿਰ ਉੱਪਰ ਰੱਖਿਆ ਗਿਆ, ਜੋ ਸਿਰ ਉੱਪਰ ਨਾ ਟਿਕਿਆ, ਸਿਰ ਤੋਂ ਉੱਪਰ ਹੀ ਰਿਹਾ। ਸਤਿਗੁਰੂ ਜੀ ਨੇ ਸਾਰੀ ਹਾਲਤ ਨੂੰ ਆਪਣੇ ਨੇਤਰਾਂ ਨਾਲ ਤੱਕ ਕੇ ਇਹ ਵੈਰਾਗ ਮਈ ਸ਼ਬਦ ਉਚਾਰਨ ਕੀਤਾ।

੧ = ਅਦ੍ਵੈਤ ਸਰੂਪ ਬ੍ਰਹਮ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਜਿਨ੍ ਸਿਰਿ ਸੋਹਨਿ ਪਟੀਆ; ਮਾਂਗੀ ਪਾਇ ਸੰਧੂਰੁ ॥

ਜਿਨ੍ = ਜਿਨ੍ਹਾਂ ਪਠਾਣੀਆਂ ਇਸਤਰੀਆਂ ਦੇ ਸਿਰਾਂ ਉੱਤੇ ਪਟੀਆ[੧] = ਮੀਢੀਆ ਸੋਹਨਿ = ਸ਼ੋਭਦੀਆਂ ਸਨ ਤੇ ਸਿਰ ਦੇ ਵਿਚਾਲੇ ਮਾਂਗੀ = ਮਾਂਗ ਭਾਵ ਚੀਰਨੀਆਂ ਵਿਚ ਸੰਧੂਰ ਭਾਵ ਸੁਹਾਗ ਦੀ ਨਿਸ਼ਾਨੀ ਪਾਇ = ਪਾਇਆ ਹੁੰਦਾ ਸੀ।

## ਸੇ ਸਿਰ ਕਾਤੀ ਮੁੰਨੀਅਨਿ; ਗਲ ਵਿਚਿ ਆਵੈ ਧੂੜਿ ॥

ਸੇ = ਉਹ ਸਿਰ ਹੁਣ ਹੀਰੇ ਮੋਤੀਆਂ ਦੇ ਗਹਿਣੇ ਉਤਾਰਨ ਲਈ ਕਾਤੀ = ਕੈਂਚੀਆਂ ਨਾਲ ਮੁੰਨੀਅਨਿ = ਮੁੰਨੇ ਜਾ ਰਹੇ ਹਨ, ਉਹ ਕੱਟੇ ਹੋਏ ਕੇਸ ਗਲੇ ਵਿਚ ਆਵੈ = ਆ ਪੈਂਦੇ ਤੇ ਮੂੰਹ ਉੱਪਰ ਧੂੜਿ = ਖੇਹ ਪਾਉਂਦੇ ਹਨ **ਵਾ:** ਉਨ੍ਹਾਂ ਇਸਤਰੀਆਂ ਕੋਲੋਂ ਘਰ ਵਿਚ ਲਕੋਏ ਹੋਏ ਧਨ ਨੂੰ ਲੈਣ ਵਾਸਤੇ ਉਨ੍ਹਾਂ ਦੇ ਮੂੰਹ ’ਤੇ ਸੁਆਹ ਮਿੱਟੀ ਦੇ ਬੁੱਕ ਭਰ ਕੇ ਪਾਉਂਦੇ ਜੋ ਉਨ੍ਹਾਂ ਦੇ ਗਲ ਵਿਚ ਆ ਜਾਂਦੀ ਹੈ।

## ਮਹਲਾ ਅੰਦਰਿ ਹੋਦੀਆ; ਹੁਣਿ ਬਹਣਿ ਨ ਮਿਲਨਿ ਹਦੂਰਿ ॥੧॥

ਜੋ ਪਹਿਲਾਂ ਆਪਣੇ ਮਹਲਾ = ਮੰਦਰਾਂ ਦੇ ਅੰਦਰਿ = ਵਿਚ ਨਵਾਬਣਾਂ ਹੋ ਕੇ ਵੱਸਦੀਆਂ ਹੋਦੀਆ = ਰਹਿ ਰਹੀਆ ਸੀ, ਹੁਣ ਉਨ੍ਹਾਂ ਨੂੰ ਆਪਣੇ ਮਹਿਲਾਂ **ਵਾ:** ਪਤੀਆਂ ਦੇ ਹਦੂਰਿ = ਨੇੜੇ ਬਹਣਿ = ਬੈਠਣਾ ਭੀ ਨਹੀਂ ਮਿਲਨਿ = ਮਿਲਦਾ ॥੧॥

## ਆਦੇਸੁ; ਬਾਬਾ ਆਦੇਸੁ ॥

ਹੇ ਬਾਬਾ = ਪਿਤਾ ਸਰੂਪ ਪਰਮੇਸ਼ਰ ! ਤੁਹਾਨੂੰ ਆਦੇਸੁ = ਨਮਸਕਾਰ ਹੈ, ਆਦੇਸੁ = ਨਮਸਕਾਰ ਹੈ **ਵਾ:** ਤੁਸੀਂ ਆ + ਦੇਸੁ = ਦੇਸ ਕਾਲ ਵਸਤੂ ਤੋਂ ਆ = ਰਹਿਤ ਹੋ ਅਤੇ (ਆ + ਦੇਸੁ) ਸਾਰਿਆਂ ਦੇਸ਼ਾਂ ਵਿਚ ਆਏ ਹੋਏ ਹੋ ਤੁਹਾਡੇ ਤਾਈਂ ਨਮਸਕਾਰ ਹੈ।

## ਆਦਿ ਪੁਰਖ ਤੇਰਾ ਅੰਤੁ ਨ ਪਾਇਆ; ਕਰਿ ਕਰਿ ਦੇਖਹਿ ਵੇਸ ॥੧॥ਰਹਾਉ॥

ਹੇ ਜਗਤ ਦੇ ਆਦਿ = ਮੁੱਢ ਰੂਪ ਤੇ ਸਾਰਿਆਂ ਵਿਚ ਪੁਰਖ = ਪੂਰਨ ਪਰਮੇਸ਼ਰ ! ਤੇਰਾ = ਤੁਹਾਡਾ ਕਿਸੇ ਨੇ ਵੀ ਅੰਤੁ = ਅਖ਼ੀਰ ਨ = ਨਹੀਂ ਪਾਇਆ = ਪਾਉਣਾ ਕੀਤਾ ਤੁਸੀਂ ਹੀ ਅਨੇਕਾਂ ਵੇਸ = ਭੇਸਾਂ ਨੂੰ ਕਰ ਕਰਿ = ਕਰਕੇ ਦੇਖਹਿ = ਵੇਖ ਰਹੇ ਹੋ ॥੧॥ਰਹਾਉ॥

## ਜਦਹੁ ਸੀਆ ਵੀਆਹੀਆ; ਲਾੜੇ ਸੋਹਨਿ ਪਾਸਿ ॥

ਜਦਹੁ = ਜਿਸ ਵੇਲੇ ਇਹ ਸੁੰਦਰ ਇਸਤਰੀਆਂ (ਪਠਾਣੀਆਂ) ਵੀਆਹੀਆ = ਵਿਆਹ ਕੇ ਲਿਆਂਦੀਆਂ ਸੀਆ = ਸਨ, ਉਦੋਂ ਇਨ੍ਹਾਂ ਦੇ ਲਾੜੇ = ਪਤੀ ਪਾਸਿ = ਨਾਲ ਬੈਠੇ ਸੋਹਨਿ = ਸ਼ੋਭ ਰਹੇ ਸਨ।

## ਹੀਡੋਲੀ ਚੜਿ, ਆਈਆ; ਦੰਦ ਖੰਡ ਕੀਤੇ ਰਾਸਿ ॥

ਇਹ ਇਸਤਰੀਆਂ ਉਨ੍ਹਾਂ ਹੀਡੋਲੀ = ਪਾਲਕੀਆਂ ਵਿਚ ਚੜ੍ਹ ਕੇ ਸਹੁਰੇ ਘਰ ਆਈਆਂ ਸਨ, ਜਿਨ੍ਹਾਂ ਨੂੰ ਦੰਦ ਖੰਡ = ਹਾਥੀ ਦੰਦ ਦੇ ਟੁਕੜਿਆਂ ਨਾਲ ਰਾਸਿ = ਸਜਾਉਣਾ ਕੀਤੇ = ਕੀਤਾ ਸੀ **ਵਾ:** ਜਿਨ੍ਹਾਂ ਨੇ ਹਾਥੀ ਦੰਦਾਂ ਦੇ ਚੂੜੇ ਬਣਾਉਣਾ ਕੀਤੇ ਸਨ।

---

੧. **ਪਟੀਆ—**ਇਸਤਰੀਆਂ ਦੇ ਵਾਲ ਜੋ ਸਿਰ ਦੇ ਅੱਧ ਵਿੱਚੋਂ ਦੋ ਹਿੱਸੇ ਕਰ ਕੇ ਦੋਹੀਂ ਪਾਸੀਂ ਕਿਸੇ ਜਮਾਊ ਥੰਧੀ ਸ਼ੈਅ ਨਾਲ ਕੰਘੀ ਕਰਕੇ ਜਮਾਏ ਜਾਣ, ਉਸ ਨੂੰ ‘ਪਟੀ’ ਕਹਿੰਦੇ ਹਨ।

## ਉਪਰਹੁ ਪਾਣੀ ਵਾਰੀਐ; ਝਲੇ ਝਿਮਕਨਿ ਪਾਸਿ ॥੨॥

ਡੋਲੀਆਂ ਵਿੱਚੋਂ ਨਿਕਲਦੀਆਂ ਦੇ ਸੱਸਾਂ ਆਪਣੇ ਨੂੰਹ ਪੁੱਤ ਉਪਰਹੁ = ਉਤੋਂ ਪਾਣੀ ਵਾਰੀਐ = ਵਾਰਦੀਆਂ ਸਨ ਤੇ ਪਾਸਿ = ਕੋਲ ਸ਼ੀਸ਼ਿਆਂ ਨਾਲ ਜੜਾਊ ਝਲੇ = ਪੱਖੇ ਝਿਮਕਨਿ = ਚਮਕਦੇ ਸਨ ॥੨॥

## ਇਕੁ ਲਖੁ ਲਹਨਿ੍ ਬਹਿਠੀਆ; ਲਖੁ ਲਹਨਿ੍ ਖੜੀਆ ॥

ਉਹ ਅਮੀਰ ਘਰਾਂ ਦੀਆਂ ਔਰਤਾਂ ਇਤਨੀਆਂ ਚਲਾਕ ਸਨ ਜੋ ਬਹਿਠੀਆ = ਬੈਠੀਆਂ ਹੀ ਆਪਣੇ ਦੇਵਰਾਂ ਪਾਸੋਂ ਇਕ ਲੱਖ ਰੁਪਈਆ ਝੋਲੀ ਪਵਾ ਲਹਨਿ੍ = ਲੈਂਦੀਆਂ ਤੇ ਖੜੀਆ = ਖਲੋ ਕੇ ਜੇਠਾਂ ਪਾਸੋਂ ਇਕ ਲੱਖ ਰੁਪਏ ਲਹਨਿ੍ = ਲੈ ਲੈਂਦੀਆਂ ਸਨ **ਅਥਵਾ** ਇਕ ਲੱਖ ਇਸਤਰੀਆਂ ਬੈਠੀਆਂ ਹੋਈਆਂ ਨੂੰ ਲਖੁ = ਜਾਣ ਲੈਂਦੀਆਂ ਸਨ ਤੇ ਲੱਖਾਂ ਹੀ ਖੜੀਆਂ ਨੂੰ ਵੇਖ ਕੇ ਪਰਖ ਲੈਂਦੀਆਂ ਸਨ ਕਿ ਇਸ ਦੇ ਚਾਲ ਚੱਲਣ ਕਿਹੋ ਜਿਹੇ ਹਨ, ਚਲਾਕ ਹੈ ਜਾਂ ਭਲੀਮਾਣਸ ਹੈ ਆਦਿ।

## ਗਰੀ ਛੁਹਾਰੇ ਖਾਂਦੀਆ; ਮਾਣਨਿ੍ ਸੇਜੜੀਆ ॥

ਜੋ ਗਰੀ = ਗਿਰੀਆਂ ਤੇ ਛੁਹਾਰੇ ਆਦਿ ਮੇਵੇ ਆਪਣੇ ਪਤੀਆਂ ਪਾਸੋਂ ਲੈ ਕੇ ਖਾਂਦੀਆ = ਖਾਣਾ ਕਰਦੀਆਂ ਸਨ ਅਤੇ ਸੇਜੜੀਆ = ਸੇਜਾਂ ਦੇ ਸੁੱਖ ਨੂੰ ਮਾਣਨਿ੍ = ਮਾਣਦੀਆਂ ਸਨ।

## ਤਿਨ੍ ਗਲਿ ਸਿਲਕਾ ਪਾਈਆ; ਤੁਟਨਿ੍, ਮੋਤ ਸਰੀਆ ॥੩॥

ਹੁਣ ਤਿਨ੍ = ਉਨ੍ਹਾਂ ਦੇ ਗਲਿ = ਗਲਿਆਂ ਵਿਚ ਮੁਗ਼ਲਾਂ ਨੇ ਸਿਲਕਾ = ਰੱਸੀਆਂ ਭਾਵ ਫਾਹੀਆਂ ਪਾਈਆਂ ਹੋਈਆਂ ਹਨ ਅਤੇ ਜੋ ਗਲਾਂ ਵਿਚ ਮੋਤ ਸਰੀਆ = ਮੋਤੀਆਂ ਦੀਆਂ ਲੜੀਆਂ ਪਾਈਆਂ ਹੋਈਆਂ ਸਨ। ਉਹ ਤੁਟਨਿ੍ = ਟੁੱਟ ਟੁੱਟ ਪੈਂਦੀਆਂ ਸਨ ॥੩॥

## ਧਨੁ ਜੋਬਨੁ ਦੁਇ ਵੈਰੀ ਹੋਏ; ਜਿਨ੍ਹੀ ਰਖੇ ਰੰਗੁ ਲਾਇ ॥

ਉਹ ਧਨੁ = ਦੌਲਤ ਤੇ ਜੋਬਨੁ = ਜਵਾਨੀ ਦੁਇ = ਦੋਵੇਂ ਹੀ ਹੁਣ ਵੈਰੀ = ਦੁਸ਼ਮਣ ਹੋਏ = ਹੋ ਗਏ, ਜਿਨ੍ਹਾਂ ਵਿਚ ਪਹਿਲਾਂ ਰੰਗੁ = ਪ੍ਰੇਮ ਲਾਇ = ਲਾ ਕੇ ਰਖੇ = ਰੱਖਿਆ ਹੋਇਆ ਸੀ, ਭਾਵ ਜਵਾਨੀ ਵੇਲੇ ਧਨ ਦੇ ਹੰਕਾਰ ਕਰਕੇ ਰੰਗ ਰਲੀਆਂ ਮਾਣਦੀਆਂ ਸਨ।

## ਦੂਤਾ ਨੋ ਫੁਰਮਾਇਆ; ਲੈ ਚਲੇ ਪਤਿ ਗਵਾਇ ॥

ਉਸ ਵੇਲੇ ਬਾਬਰ ਨੇ ਆਪਣੇ ਦੂਤਾ = ਸਿਪਾਹੀਆਂ ਨੂੰ ਰੰਗ ਰੱਤੀਆਂ ਤਾਈਂ ਫੜ ਕੇ ਲਿਆਉਣ ਦਾ ਫੁਰਮਾਇਆ = ਹੁਕਮ ਕੀਤਾ ਤਾਂ ਉਹ ਸਿਪਾਹੀ ਇਨ੍ਹਾਂ ਦੀ ਪਤਿ = ਇੱਜ਼ਤ ਗਵਾਇ = ਗਵਾ ਕੇ ਆਪਣੇ ਨਾਲ ਲੈ ਚਲੇ = ਤੁਰੇ।

## ਜੇ ਤਿਸੁ ਭਾਵੈ ਦੇ ਵਡਿਆਈ; ਜੇ ਭਾਵੈ ਦੇਇ ਸਜਾਇ ॥੪॥

ਹੁਣ ਜੇ = ਜੇਕਰ ਤਿਸੁ = ਉਸ ਬਾਬਰ ਨੂੰ ਭਾਵੈ = ਭਾਉਂਦਾ ਹੋਵੇ ਤਾਂ ਭਾਵੇਂ ਇਹਨਾਂ ਨੂੰ ਆਪਣੀਆਂ ਬੇਗਮਾਂ ਬਣਾਉਣ ਰੂਪ ਵਡਿਆਈ = ਸ਼ੋਭਾ ਦੇ = ਦੇਵੇ ਅਤੇ ਜੇ = ਜੇਕਰ ਭਾਵੈ = ਚਾਹੇ ਤਾਂ ਕੈਦਣਾਂ ਕਰਕੇ ਸਜਾਇ = ਸਜ਼ਾ ਦੇਇ = ਦੇਣੀ ਕਰੇ **ਅਥਵਾ** ਜੇ ਤਿਸ ਪਰਮੇਸ਼ਰ ਨੂੰ ਭਾਵੇ ਤਾਂ ਇਹਨਾਂ ਨੂੰ ਆਪਣੇ ਨਾਮ ਦੀ ਵਡਿਆਈ ਦੇਵੇ, ਜੇ ਚਾਹੇ ਤਾਂ ਇਨ੍ਹਾਂ ਦੇ ਕੀਤੇ ਹੋਏ ਕੁਕਰਮਾਂ ਦੀ ਸਜ਼ਾ ਦੇਣ ਲਈ ਨਰਕਾਂ ਵਿਚ ਪਾਉਣਾ ਕਰੇ ॥੪॥

## ਅਗੋ ਦੇ ਜੇ ਚੇਤੀਐ; ਤਾਂ ਕਾਇਤੁ ਮਿਲੈ ਸਜਾਇ ॥

ਅਜਿਹੀ ਬਿਪਤਾ ਪੈਣ 'ਤੇ ਜੇ = ਜੇਕਰ ਅਗੋ ਦੇ = ਪਹਿਲਾਂ ਤੋਂ ਹੀ ਪਰਮੇਸ਼ਰ ਨੂੰ ਚੇਤੀਐ = ਚਿੰਤਨ ਕਰਦੀਆਂ ਤਾਂ ਫੇਰ ਕਾਇਤੁ = ਕਿਸ ਵਾਸਤੇ ਸਜਾਇ = ਸਜ਼ਾ ਮਿਲੈ = ਮਿਲਦੀ।

## ਸਾਹਾਂ ਸੁਰਤਿ ਗਵਾਈਆ; ਰੰਗਿ ਤਮਾਸੈ ਚਾਇ ॥

ਚਾਇ = ਚਾਅ (ਉਤਸ਼ਾਹ) ਦੇ ਨਾਲ ਰੰਗਿ = ਕੌਤਕ ਕਰਦੇ ਅਤੇ ਤਮਾਸ਼ੇ ਵੇਖਦੇ ਹੋਏ ਏਮਨਾਬਾਦ ਦੇ ਸਾਹਾਂ = ਸ਼ਾਹੂਕਾਰਾਂ ਦੀ ਸੁਰਤਿ = ਹੋਸ਼ ਹੀ ਗਵਾਈਆ = ਗਵਾ ਦਿੱਤੀ, ਭਾਵ ਇਤਨੀ ਜ਼ਿਆਦਾ ਕੁੱਟ ਪਈ ਕਿ ਇਨ੍ਹਾਂ ਨੂੰ ਆਪਣੇ ਆਪ ਦੀ ਸੁਰਤ ਹੀ ਨਾ ਰਹੀ।

## ਬਾਬਰ ਵਾਣੀ, ਫਿਰਿ ਗਈ; ਕੁਇਰੁ, ਨ ਰੋਟੀ ਖਾਇ ॥੫॥

ਇਸ ਪ੍ਰਕਾਰ ਬਾਬਰ ਦੀ ਵਾਣੀ = ਦੁਹਾਈ ਸਾਰੇ ਏਮਨਾਬਾਦ ਸ਼ਹਿਰ ਵਿਚ ਫਿਰ ਗਈ **ਵਾ:** ਜੋ (ਬਾ + ਬਰ) ਬਾ = ਸਾਥ ਸੰਗ ਰਹਿਣ ਵਾਲਾ ਬਰ = ਸ੍ਰੇਸ਼ਟ ਪਰਮੇਸ਼ਰ ਹੈ, ਉਸ ਦੀ ਸਾਰੇ ਵਾਣੀ = ਦੁਹਾਈ ਫਿਰ ਗਈ, ਭਾਵ ਸਾਰੇ ਰੱਬ ਦੀ ਦੁਹਾਈ ਦੇ ਰਹੇ ਹਨ ਅਤੇ ਇਤਨੀ ਬਿਪਤਾ ਦੀ ਹਾਲਤ ਹੋ ਗਈ ਕਿ ਨਵਾਬਾਂ ਦੇ ਕੁਇਰੁ = ਸ਼ਹਿਜ਼ਾਦਿਆਂ ਨੂੰ ਖਾਣ ਲਈ ਰੋਟੀ ਵੀ ਨਹੀਂ ਮਿਲੀ **ਵਾ:** ਕਿਸੇ ਨੂੰ ਵੀ ਖਾਣ ਵਾਸਤੇ ਰੋਟੀ ਦੀ ਬੁਰਕੀ ਨਹੀਂ ਮਿਲੀ ॥੫॥

## ਇਕਨਾ ਵਖਤ ਖੁਆਈਅਹਿ; ਇਕਨ੍ਹ ਪੂਜਾ ਜਾਇ ॥

ਇਕਨਾ = ਇਕ ਮੁਸਲਮਾਨੀਆਂ ਦੇ ਨਮਾਜ਼ ਅਦਾ ਕਰਨ ਦੇ ਵਖਤ = ਸਮੇਂ ਖੁਆਈਅਹਿ = ਖੁੰਝ ਰਹੇ ਹਨ ਅਤੇ ਇਕਨ੍ਹ = ਇਕ ਹਿੰਦਵਾਣੀਆਂ ਦੇ ਠਾਕੁਰਾਂ ਦੀ ਪੂਜਾ ਕਰਨ ਦਾ ਸਮਾਂ ਵੀ ਵਿਅਰਥ ਜਾਇ = ਜਾ ਰਿਹਾ ਹੈ।

## ਚਉਕੇ ਵਿਣੁ ਹਿੰਦਵਾਣੀਆ; ਕਿਉ ਟਿਕੇ ਕਢਹਿ ਨਾਇ ॥

(**ਟਿੱਕੇ** ਅੱਧਕ ਸਹਿਤ ਤੇ **ਨਾਇ** ਭਾਰਾ ਬੋਲੋ)

ਕਰਮ ਕਾਂਡੀ ਹਿੰਦਵਾਣੀਆਂ ਜੋ ਹਰ ਰੋਜ਼ ਨਹਾ ਕੇ ਟਿੱਕੇ ਕੱਢਦੀਆਂ ਸਨ, ਪਰ ਅੱਜ ਨਹਾਉਣ ਲਈ ਪਾਣੀ ਨਹੀਂ ਮਿਲਿਆ, ਇਹ ਕਿਉ = ਕਿਵੇਂ ਨਾਇ = ਨਹਾ ਕੇ ਮੱਥੇ ਉੱਪਰ ਟਿਕੇ = ਤਿਲਕ ਕਢਹਿ = ਕੱਢਣ ਭਾਵ ਲਾਉਣ, ਸਭ ਚਉਕੇ ਟਿੱਕੇ ਤੋਂ ਵਿਣੁ = ਬਿਨਾਂ ਕੈਦਣਾਂ ਕੀਤੀਆਂ ਹੋਈਆਂ ਹਨ।

## ਰਾਮੁ ਨ ਕਬਹੂ ਚੇਤਿਓ; ਹੁਣਿ ਕਹਣਿ ਨ ਮਿਲੈ ਖੁਦਾਇ ॥੬॥

ਪਹਿਲਾਂ ਤਾਂ ਰਾਮੁ = ਪਰਮੇਸ਼ਰ ਦਾ ਨਾਮ ਕਬਹੂ = ਕਦੇ ਵੀ ਚੇਤਿਓ = ਚੇਤੇ ਨਹੀਂ ਕੀਤਾ, ਹੁਣ ਕਹਣਿ = ਕਹਿੰਦੀਆਂ ਹਨ ਕਿ ਖੁਦਾਇ = ਖ਼ੁਦਾ ਦੇ ਵਾਸਤੇ ਸਾਨੂੰ ਛੱਡ ਦੇਵੋ ਪਰੰਤੂ ਖ਼ੁਦਾ ਦਾ ਵਾਸਤਾ ਪਾਉਣਾ ਵੀ ਨਹੀਂ ਮਿਲੈ = ਮਿਲਦਾ, ਕਿਉਂਕਿ ਜੇਕਰ ਬੋਲਦੀਆਂ ਹਨ ਤਾਂ ਉਹ ਸੁਆਹ ਆਦਿ ਦੇ ਬੁੱਕ ਭਰ ਕੇ ਮੁਖ ਵਿਚ ਪਾ ਦਿੰਦੇ ਹਨ ॥੬॥

## ਇਕਿ ਘਰਿ ਆਵਹਿ ਆਪਣੈ; ਇਕਿ ਮਿਲਿ ਮਿਲਿ ਪੁਛਹਿ ਸੁਖ ॥

ਜੋ ਬਾਬਰ ਦੇ ਹਮਲੇ ਸਮੇਂ ਏਮਨਾਬਾਦ ਤੋਂ ਬਾਹਰ ਗਏ ਹੋਏ ਸਨ, ਉਹ ਇਕ ਆਪਣੇ ਘਰ ਵਿਚ ਆਵਹਿ = ਆਉਂਦੇ ਹਨ ਅਤੇ ਇਕ ਲੁਕ ਛਿਪ ਕੇ ਬਚੇ ਸਨ, ਉਹ ਇਕ ਦੂਜੇ ਨੂੰ ਮਿਲ ਮਿਲ ਕੇ ਸੁਖ-ਸਾਂਦ ਪੁਛਹਿ = ਪੁੱਛਦੇ ਹਨ।

## ਇਕਨਾ ਏਹੋ ਲਿਖਿਆ; ਬਹਿ ਬਹਿ ਰੋਵਹਿ ਦੁਖ ॥

ਇਕਨਾਂ ਦਾ ਤਾਂ ਧੁਰੋਂ ਮੱਥੇ ਉੱਪਰ ਏਹੋ = ਐਸਾ ਲੇਖ ਲਿਖਿਆ ਹੋਇਆ ਸੀ, ਜੋ ਇਕ ਦੂਜੇ ਕੋਲ ਬਹਿ ਬਹਿ = ਬੈਠ ਬੈਠ ਕੇ ਆਪਣਾ ਦੁਖ ਰੋਵਹਿ = ਰੋਂਦੇ ਸਨ।

## ਜੋ ਤਿਸੁ ਭਾਵੈ ਸੋ ਥੀਐ; ਨਾਨਕ ਕਿਆ ਮਾਨੁਖ ॥੭॥੧੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਆਖ਼ਰ ਜੋ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਹੀ ਥੀਐ = ਹੁੰਦਾ ਹੈ, ਮਾਨੁਖ = ਆਦਮੀ ਵਿਚਾਰਾ ਕਿਆ = ਕੀ ਹੈ ਭਾਵ ਕੁਝ ਵੀ ਨਹੀਂ ਹੈ ॥੭॥੧੧॥

## ਆਸਾ ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਸਤਿਗੁਰੂ ਜੀ ਏਮਨਾਬਾਦ ਦੇ ਸਾਰੇ ਕੈਦੀਆਂ ਨੂੰ ਬਾਬਰ ਦੀ ਕੈਦ ਤੋਂ ਰਿਹਾਅ ਕਰ ਕੇ ਲਿਆਏ, ਉਸ ਵੇਲੇ ਜਦੋਂ ਸਾਰਾ ਸ਼ਹਿਰ ਹੀ ਉੱਜੜਿਆ ਹੋਇਆ ਦੇਖਿਆ, ਤਦੋਂ ਇਹ ਦੂਸਰੀ ਅਸਟਪਦੀ ਉਚਾਰਨ ਕਰਦੇ ਹਨ।

## ਕਹਾ, ਸੁ ਖੇਲ ਤਬੇਲਾ ਘੋੜੇ; ਕਹਾ, ਭੇਰੀ ਸਹਨਾਈ ॥

ਜੋ ਏਮਨਾਬਾਦ ਵਿਚ ਕੁਝ ਦਿਨ ਪਹਿਲਾਂ ਰਾਗ ਰੰਗ ਹੋ ਰਿਹਾ ਸੀ, ਸੁ = ਉਹ ਖੇਲ = ਖੇਡਾਂ, ਭੀੜਾਂ ਅੱਜ ਕਹਾ = ਕਿਥੇ ਹਨ, ਘੋੜੇ = ਘੋੜਿਆਂ ਦੇ ਤਬੇਲਾ = ਅਸਤਬਲ ਕਿਥੇ ਹਨ ? ਅਤੇ ਭੇਰੀ = ਨਫ਼ੀਰੀ ਨਾਲ ਵਜਾਉਣ ਵਾਲੇ ਨਗਾਰੇ ਤੇ ਸਹਨਾਈ = ਨਫ਼ੀਰੀਆਂ ਆਦਿਕ ਵਾਜੇ ਕਹਾ = ਕਿਥੇ ਹਨ ?

## ਕਹਾ ਸੁ ਤੇਗਬੰਦ ਗਾਡੇਰੜਿ; ਕਹਾ ਸੁ ਲਾਲ ਕਵਾਈ ॥

(ਦੂਸਰਾ ਪਾਠ **ਗਾਡੇ ਰੜਿ**)

ਸੁ = ਉਹ ਤੇਗਬੰਦ = ਤਲਵਾਰਾਂ ਨੂੰ ਬੰਨ੍ਹਣ ਵਾਲੇ ਖੜਗਧਾਰੀ ਗਾਡੇਰੜਿ = ਸੂਰਮੇ ਕਹਾ = ਕਿਥੇ ਹਨ **ਵਾ:** (ਗਾਡੇ + ਰੜਿ) ਗਾਡੇ = ਗੱਡੇ ਅਤੇ ਰੜਿ = ਰਥ ਭਾਵ ਜੰਗੀ ਗੱਡੇ ਅਤੇ ਰਥ ਕਿਥੇ ਚਲੇ ਗਏ ? ਅਤੇ ਸੁ = ਉਹ ਲਾਲ ਕਵਾਈ = ਪੁਸ਼ਾਕ ਵਾਲੇ ਬੀਰ ਕਹਾ = ਕਿਥੇ ਚਲੇ ਗਏ ?

## ਕਹਾ, ਸੁ ਆਰਸੀਆ ਮੁਹ ਬੰਕੇ; ਐਥੈ ਦਿਸਹਿ ਨਾਹੀ ॥੧॥

ਕਹਾ = ਕਿਥੇ ਗਈਆਂ ਸੁ = ਉਹ ਇਸਤਰੀਆਂ ਜੋ ਆਰਸੀਆ = ਸ਼ੀਸ਼ਿਆਂ ਵਿਚ ਆਪਣੇ ਬੰਕੇ = ਸੁੰਦਰ ਮੁਹ = ਮੁਖ ਨੂੰ ਵੇਖਦੀਆਂ ਸਨ ? ਅੱਜ ਐਥੈ = ਇਸ ਥਾਂ ਏਮਨਾਬਾਦ ਵਿਚ ਕੁਝ ਵੀ ਦਿਸਹਿ = ਦਿਖਦਾ ਨਾਹੀ = ਨਹੀਂ ਹੈ ॥੧॥

## ਇਹੁ ਜਗੁ ਤੇਰਾ; ਤੂ ਗੋਸਾਈ ॥

ਹੇ ਮਹਾਰਾਜ ! ਇਹ ਸਾਰਾ ਜਗੁ = ਸੰਸਾਰ ਤੇਰਾ = ਤੁਹਾਡਾ ਹੈ ਅਤੇ ਤੂ = ਤੁਸੀਂ ਇਸ ਦੇ ਗੋਸਾਈ = ਮਾਲਕ ਹੋ।

## ਏਕ ਘੜੀ ਮਹਿ ਥਾਪਿ ਉਥਾਪੇ; ਜਰੁ ਵੰਡਿ ਦੇਵੈ ਭਾਂਈ ॥੧॥ਰਹਾਉ॥

ਏਕ = ਇਕ ਘੜੀ ਮਾਤਰ ਸਮੇਂ ਵਿਚ ਹੀ ਜਗਤ ਨੂੰ ਥਾਪਿ = ਇਸਥਿਤ ਕਰ ਦਿੰਦੇ ਹੋ, ਫਿਰ

ਉਥਾਪੇ = ਨਾਸ਼ ਕਰ ਦਿੰਦੇ ਹੋ **ਵਾ:** ਜੋ ਲੋਧੀਆਂ ਪਠਾਣਾਂ ਦਾ ਖ਼ਾਨਦਾਨ ਇਸਥਿਤ ਸੀ, ਉਸ ਨੂੰ ਨਾਸ਼ ਕਰ ਦਿੱਤਾ, ਜੋ ਜਰੁ = ਧਨ ਦੌਲਤ ਭਾਂਈ = ਭਰਾਵਾਂ ਵਿਚ ਵੰਡ ਦੇਵੈ = ਦਿੰਦੇ ਹੋ, **ਵਾ:** ਭਰਾਵਾਂ ਨੂੰ ਵੰਡਿ = ਅਲੱਗ ਅਲੱਗ ਕਰ ਕੇ ਉਨ੍ਹਾਂ ਦੀ ਮਾਇਆ ਵੀ ਵੰਡ ਦਿੰਦੇ ਹੋ ॥੧॥ਰਹਾਉ॥

## ਕਹਾਂ, ਸੁ ਘਰ ਦਰ ਮੰਡਪ ਮਹਲਾ; ਕਹਾ ਸੁ ਬੰਕ ਸਰਾਈ ॥

ਸੁ = ਉਹ ਸੋਹਣੇ ਘਰ ਦਰ = ਦਰਵਾਜ਼ੇ ਮੰਡਪ = ਮੰਦਰ ਅਤੇ ਮਹਲਾ = ਮਹੱਲ **ਵਾ:** ਮਹਲਾ = ਇਸਤਰੀਆਂ ਕਹਾਂ = ਕਿਥੇ ਹਨ ? ਸੁ = ਉਹ ਬੰਕ = ਸੁੰਦਰ ਸਰਾਈ = ਸਰਾਵਾਂ, ਮੁਸਾਫ਼ਰਖ਼ਾਨੇ ਕਹਾ = ਕਿਥੇ ਹਨ ?

## ਕਹਾਂ, ਸੁ ਸੇਜ, ਸੁਖਾਲੀ ਕਾਮਣਿ; ਜਿਸੁ ਵੇਖਿ, ਨੀਦ ਨ ਪਾਈ ॥

ਸੁ = ਉਹ ਸੇਜਾ ਦਾ ਸੁਖਾਲੀ = ਸੁਖ ਦੇਣ ਵਾਲੀ ਕਾਮਣਿ = ਇਸਤਰੀ ਕਹਾਂ = ਕਿਥੇ ਹੈ, ਜਿਸ ਦੀ ਸੁੰਦਰਤਾ ਦੇਖ ਕੇ ਪਠਾਣਾਂ ਨੂੰ ਨੀਂਦ ਨਹੀਂ ਪਾਈ = ਪੈਂਦੀ ਸੀ।

## ਕਹਾ, ਸੁ ਪਾਨ ਤੰਬੋਲੀ ਹਰਮਾ; ਹੋਈਆ ਛਾਈ ਮਾਈ ॥੨॥

ਸੁ = ਉਹ ਪਾਨ ਅਤੇ ਤੰਬੋਲੀ = ਪਾਨਾਂ ਦੇ ਬੀੜੇ ਦੇਣ ਵਾਲੀਆਂ ਹਰਮਾ = ਇਸਤਰੀਆਂ ਕਹਾ = ਕਿਥੇ ਗਈਆਂ ਹਨ, ਭਾਵ ਉਹ ਸਭ ਤਾਂ ਛਾਈ ਮਾਈ = ਛਾਊਂ ਮਾਊਂ ਹੀ ਹੋਈਆ = ਹੋ ਗਈਆਂ ਹਨ **ਵਾ:** ਛਾਈ ਮਾਈ = ਛਾਂ ਵਾਂਗੂੰ ਲੋਪ ਹੋ ਗਈਆਂ ਹਨ ॥੨॥

## ਇਸੁ ਜਰ ਕਾਰਣਿ ਘਣੀ ਵਿਗੁਤੀ; ਇਨਿ ਜਰ ਘਣੀ ਖੁਆਈ ॥

ਇਸੁ ਜਰ = ਦੌਲਤ ਦੇ ਕਾਰਣਿ = ਵਾਸਤੇ ਘਣੀ = ਬਹੁਤੀ ਦੁਨੀਆਂ ਵਿਗੁਤੀ = ਖ਼ਰਾਬ ਹੋਈ ਹੈ, ਇਨਿ = ਇਸ ਜਰ = ਦੌਲਤ ਨੇ ਹੀ ਘਣੀ = ਬਹੁਤੀ ਦੁਨੀਆਂ ਪਰਮੇਸ਼ਰ ਦੇ ਨਾਮ ਵੱਲੋਂ ਖੁਆਈ = ਖੁੰਝਾ, ਭੁਲਾ ਦਿੱਤੀ ਹੈ।

## ਪਾਪਾ ਬਾਝਹੁ ਹੋਵੈ ਨਾਹੀ; ਮੁਇਆ ਸਾਥਿ ਨ ਜਾਈ ॥

ਇਹ ਦੌਲਤ ਪਾਪਾ = ਮੰਦ ਕਰਮ ਕੀਤੇ ਤੋਂ ਬਾਝਹੁ = ਬਿਨਾਂ ਇਕੱਠੀ ਨਹੀਂ ਹੁੰਦੀ, ਅਤੇ ਮੁਇਆ = ਮਰੇ ਹੋਇਆਂ ਦੇ ਇਹ ਸਾਥਿ = ਨਾਲ ਨਹੀਂ ਜਾਈ = ਜਾਂਦੀ।

## ਜਿਸ ਨੋ ਆਪਿ ਖੁਆਏ ਕਰਤਾ; ਖੁਸਿ ਲਏ ਚੰਗਿਆਈ ॥੩॥

ਜਿਸ ਪੁਰਸ਼ ਨੋ = ਨੂੰ ਕਰਤਾ = ਕਰਣਹਾਰ ਪਰਮੇਸ਼ਰ ਆਪ ਆਪਣੇ ਵੱਲੋਂ ਖੁਆਏ = ਭੁਲਾਉਣਾ ਕਰੇ, ਉਸ ਕੋਲੋਂ ਪਹਿਲਾਂ ਚੰਗਿਆਈ = ਚੰਗੇ ਕਰਮ ਖੁਸਿ = ਖੋਹ ਲਏ = ਲੈਂਦਾ ਹੈ ॥੩॥

## ਕੋਟੀ ਹੂ ਪੀਰ ਵਰਜਿ ਰਹਾਏ; ਜਾ ਮੀਰੁ ਸੁਣਿਆ ਧਾਇਆ ॥

ਜਿਸ ਵੇਲੇ ਪਠਾਣਾਂ ਨੇ ਮੀਰੁ = ਬਾਦਸ਼ਾਹ ਬਾਬਰ ਦਾ ਹਿੰਦ ਉੱਪਰ ਧਾਇਆ = ਧਾਉਣਾ ਭਾਵ ਧਾਵਾ ਸੁਣਿਆ = ਸੁਣਨਾ ਕੀਤਾ, ਤਦੋਂ ਏਮਨਾਬਾਦ ਦੇ ਕੋਟੀ = ਕ੍ਰੋੜਾਂ ਹੂ = ਹੀ ਪੀਰਾਂ ਨੇ ਆਪਣੀਆਂ ਕਰਾਮਾਤਾਂ, ਸ਼ਕਤੀਆਂ ਆਦਿ ਲਗਾਉਣੀਆਂ ਕੀਤੀਆਂ ਕਿ ਬਾਬਰ ਆਪਣੇ ਦੇਸ਼ ਵਿਚ ਹੀ ਵਰਜਿ = ਰੁਕਿਆ ਰਹਾਏ = ਰਹਿ ਜਾਵੇ **ਵਾ:** ਉਸ ਵਾਹਿਗੁਰੂ ਨੇ ਕ੍ਰੋੜਾਂ ਹੀ ਪੀਰ ਵਰਜ ਰੱਖੇ, ਉਨ੍ਹਾਂ ਦੀ ਕੋਈ ਕਰਾਮਾਤ ਨਹੀਂ ਚੱਲੀ।

**[ਅੰਗ ੪੧੮]**

## ਥਾਨ ਮੁਕਾਮ ਜਲੇ ਬਿਜਮੰਦਰ; ਮੁਛਿ ਮੁਛਿ ਕੁਇਰ ਰੁਲਾਇਆ ॥

ਜਦ ਬਾਬਰ ਚੜ੍ਹ ਕੇ ਆਇਆ ਤਾਂ ਉਸ ਦੇ ਅੱਤਿਆਚਾਰ ਕਰ ਕੇ ਹਿੰਦੂਆਂ ਦੇ ਥਾਨ = ਦੇਵ ਸਥਾਨ ਮੁਸਲਮਾਨਾਂ ਦੇ ਮੁਕਾਮ = ਤਕੀਏ ਅਤੇ ਪਠਾਣਾਂ ਦੇ ਬਿਜ ਮੰਦਰ = ਪੱਕੇ ਮਹੱਲ ਸਭ ਅੱਗ ਨਾਲ ਜਲੇ = ਸੜ ਗਏ ਅਤੇ ਕੁਇਰ = ਸ਼ਹਿਜ਼ਾਦਿਆਂ ਨੂੰ ਮੁਛਿ ਮੁਛਿ = ਟੁੱਕੜੇ ਟੁੱਕੜੇ ਕਰ ਕੇ ਮਿੱਟੀ ਵਿਚ ਰੁਲਾਇਆ = ਰੁਲਾ ਦਿੱਤਾ।

## ਕੋਈ ਮੁਗਲੁ ਨ ਹੋਆ ਅੰਧਾ; ਕਿਨੈ ਨ ਪਰਚਾ ਲਾਇਆ ॥੪॥

ਜੋ ਏਮਨਾਬਾਦ ਦੇ ਪੀਰ ਫ਼ਕੀਰ ਪਠਾਣਾਂ ਨੂੰ ਕਹਿੰਦੇ ਸਨ ਕਿ ਤੁਸੀਂ ਅੱਗੇ ਹੋ ਕੇ ਜੰਗ ਕਰੋ, ਅਸੀਂ ਆਪਣੇ ਜੰਤਰਾਂ ਮੰਤਰਾਂ ਨਾਲ ਬਾਬਰ ਨੂੰ ਫੂਕ ਦਿਆਂਗੇ, ਉਸ ਦੇ ਸਿਪਾਹੀਆਂ ਨੂੰ ਅੰਨ੍ਹੇ ਕਰ ਦਿਆਂਗੇ, ਪਰੰਤੂ ਉਨ੍ਹਾਂ ਮੁਗ਼ਲਾਂ ਵਿੱਚੋਂ ਕੋਈ ਭੀ ਮੁਗ਼ਲ ਅੰਧਾ = ਅੰਨ੍ਹਾ ਨਹੀਂ ਹੋਆ = ਹੋਇਆ ਤੇ ਨਾ ਹੀ ਕਿਨੈ = ਕਿਸੇ ਪੀਰ ਨੇ ਕਰਾਮਾਤ ਦਾ ਪਰਚਾ = ਪਰਤਾਵਾ ਲਾਇਆ = ਲਾਉਣਾ ਕੀਤਾ ॥੪॥

## ਮੁਗਲ ਪਠਾਣਾ ਭਈ ਲੜਾਈ; ਰਣ ਮਹਿ ਤੇਗ ਵਗਾਈ ॥

ਜਦੋਂ ਮੁਗ਼ਲ ਬਾਬਰ ਅਤੇ ਪਠਾਣਾਂ ਦੀ ਆਪਸ ਵਿਚ ਲੜਾਈ ਭਈ = ਹੋਈ ਰਣ = ਜੰਗ ਦੇ ਮਹਿ = ਵਿਚ ਯੋਧਿਆਂ ਦੀ ਆਪਸ ਵਿਚ ਤੇਗ = ਤਲਵਾਰ ਵਗਾਈ = ਵਗੀ।

## ਓਨੀ ਤੁਪਕ ਤਾਣਿ ਚਲਾਈ; ਓਨ੍ੀ ਹਸਤਿ ਚਿੜਾਈ ॥

ਓਨੀ = ਉਨ੍ਹਾਂ ਮੁਗ਼ਲਾਂ ਨੇ ਤੁਪਕ = ਬੰਦੂਕਾਂ ਨੂੰ ਤਾਣਿ = ਖਿੱਚ ਕੇ ਭਾਵ ਨਿਸ਼ਾਨੇ ਵਿੰਨ੍ਹ ਕੇ ਚਲਾਈ = ਚਲਾਉਣਾ ਕੀਤੀਆਂ ਤੇ ਅੱਗੋਂ ਪਠਾਣਾਂ ਨੇ ਆਪਣੇ ਹਸਤਿ = ਹਾਥੀਆਂ ਦੀ ਸੈਨਾ ਨੂੰ ਓਨ੍ੀ = ਉਨ੍ਹਾਂ ਮੁਗ਼ਲਾਂ ਉੱਪਰ ਚਿੜਾਈ = ਅੰਕਸ਼ ਮਾਰ ਕੇ ਪ੍ਰੇਰੀ ਭਾਵ ਅੱਗੇ ਵਧਾਈ **ਵਾ:** ਪਠਾਣਾਂ ਨੇ ਹਾਥੀਆਂ ਉੱਪਰ ਤੋਪ ਚੜ੍ਹਾਈ, ਜੋ ਹੱਥ ਵਿਚ ਹੀ ਚਿੜ ਤੇ ਹਾਥੀ ਵੀ ਨਾਲ ਹੀ ਮਰ ਗਏ **ਵਾ:** ਉਨ੍ਹਾਂ ਪਠਾਣਾਂ ਨੇ ਹਾਥੀਆਂ ਨਾਲ ਚੜ੍ਹਾਈ ਕੀਤੀ।

## ਜਿਨ ਕੀ ਚੀਰੀ ਦਰਗਹ ਫਾਟੀ[1]; ਤਿਨ੍ਾ ਮਰਣਾ ਭਾਈ ॥੫॥

ਹੇ ਭਾਈ = ਭਰਾਵੋ ! ਜਿਨ = ਜਿਨ੍ਹਾਂ ਕੀ = ਦੀ ਜ਼ਿੰਦਗੀ ਰੂਪ ਚੀਰੀ = ਚਿੱਠੀ ਦਰਗਹ = ਧੁਰੋਂ ਦਰਗਾਹੋਂ ਹੀ ਫਾਟੀ = ਫਟੀ ਹੋਈ ਹੈ, ਤਿਨ੍ਾ = ਉਨ੍ਹਾਂ ਨੇ ਤਾਂ ਮਰਨਾ ਹੀ ਸੀ ॥੫॥

## ਇਕ ਹਿੰਦਵਾਣੀ ਅਵਰ ਤੁਰਕਾਣੀ; ਭਟਿਆਣੀ ਠਕੁਰਾਣੀ ॥

ਇਕ ਹਿੰਦਵਾਨੀ = ਹਿੰਦੂਆਂ ਦੇ ਘਰ ਵਾਲੀਆਂ ਅਤੇ ਅਵਰ = ਹੋਰ ਤੁਰਕਾਨੀ = ਤੁਰਕਾਂ ਦੇ ਘਰ ਵਾਲੀਆਂ ਮੁਸਲਮਾਨੀਆਂ, ਭਟਿਆਣੀ = ਭੱਟਾਂ[2] ਦੀਆਂ ਇਸਤਰੀਆਂ ਠਕੁਰਾਣੀ = ਠਾਕੁਰ (ਰਾਜਪੂਤ) ਦੀਆਂ ਇਸਤਰੀਆਂ ਸਨ।

---

੧. ਮੁਖ ਪਾਠ 'ਫਾਟੀ' ਹੈ, ਕਈ ਸਰੂਪਾਂ ਵਿਚ 'ਪਾਟੀ' ਪਾਠ ਭੀ ਆਉਂਦਾ ਹੈ, ਪਰੰਤੂ ਸੰਤ ਗਿ. ਗੁਰਬਚਨ ਸਿੰਘ ਜੀ ਖ਼ਾਲਸਾ ਮਹਾਂਪੁਰਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਿਆਖਿਆ ਵਿਚ ਵੀ 'ਫਾਟੀ' ਮੁਖ ਪਾਠ ਬੋਲਦੇ ਹਨ ਤੇ ਤਖ਼ਤ ਸ੍ਰੀ ਦਮਦਮਾ ਸਾਹਿਬ ਦੇ 'ਪਾਠ ਬੋਧ ਸਮਾਗਮ' ਵਿਚ ਵੀ ਗਿਆਨੀ ਸਿੰਘਾਂ ਨੇ ਮੁਖ ਪਾਠ 'ਫਾਟੀ' ਹੀ ਮੰਨਿਆ ਹੈ।

੨. ਇਹ ਭੱਟ ਸੰਗਿਆ ਵਾਲੇ ਬ੍ਾਹਮਣ ਜੋ ਕਾਂਸ਼ੀ 'ਚੋਂ ਪੈਦਾ ਹੋ ਕੇ ਮਹਾਰਾਜ ਜੀ ਦੀ ਸ਼ਰਨ ਵਿਚ ਆਏ ਸਨ **ਵਾ:** ਇਹ ਇਕ ਜਾਤੀ ਹੈ ਜਿਸ ਨੂੰ ਬ੍ਾਹਮਣੀ ਦੇ ਉਦਰ ਤੋਂ ਛਤ੍ਰੀ ਦੇ ਵੀਰਯ ਦੁਆਰਾ ਉਪਜਿਆ ਮੰਨਿਆ ਜਾਂਦਾ ਹੈ, ਕਈਆਂ ਨੇ ਵੈਸ਼ਯ ਜਾਤੀ ਦੀ ਇਸਤਰੀ ਤੋਂ ਸ਼ੂਦ੍ਰ ਦੀ ਸੰਤਾਨ ਭੱਟ ਕਹੀ ਹੈ।

## ਇਕਨ੍ਾ ਪੇਰਣ ਸਿਰ ਖੁਰ ਪਾਟੇ; ਇਕਨਾ ਵਾਸੁ ਮਸਾਣੀ ॥

ਇਹਨਾਂ ਵਿੱਚੋਂ ਇਕਨ੍ਾ = ਕਈਆਂ ਦੇ ਸਿਰ ਤੋਂ ਖੁਰ = ਪੈਰਾਂ ਤਕ ਪੇਰਣ = ਲਿਬਾਸ ਪਾਟੇ = ਪਾੜ ਦਿੱਤੇ, ਭਾਵ ਬੇਪਰਦ ਕਰ ਦਿੱਤਾ ਅਤੇ ਇਕਨਾ = ਕਈਆਂ ਦਾ ਮਸਾਣੀ = ਮੜੀਆਂ ਵਿਚ ਵਾਸੁ = ਵਾਸਾ ਕਰ ਦਿੱਤਾ, ਭਾਵ ਜਾਨੋਂ ਹੀ ਮਾਰ ਦਿੱਤਾ।

## ਜਿਨ੍ ਕੇ ਬੰਕੇ ਘਰੀ ਨ ਆਇਆ; ਤਿਨ੍ ਕਿਉ ਰੈਣਿ ਵਿਹਾਣੀ ॥੬॥

ਜਿਨ੍ = ਜਿੰਨ੍ਹਾਂ ਕੇ = ਦੇ ਬੰਕੇ = ਸੁੰਦਰ ਨੌਜੁਆਨ ਪਤੀ ਜੰਗ ਵਿਚ ਗਏ ਸਨ, ਪਰੰਤੂ ਉਨ੍ਹਾਂ ਵਿੱਚੋਂ ਮੁੜ ਕੇ ਘਰੀ = ਘਰ ਵਿਚ ਇਕ ਵੀ ਨਹੀਂ ਆਇਆ, ਭਾਵ ਸਾਰੇ ਜੰਗ ਦੇ ਲੇਖੇ ਵਿਚ ਲੱਗ ਗਏ, ਤਿਨ੍ = ਤਿਨ੍ਹਾਂ ਇਸਤਰੀਆਂ ਦੀ ਰੈਣਿ = ਰਾਤ ਕਿਉ = ਕਿਵੇਂ ਵਿਹਾਣੀ = ਬਤੀਤ ਹੁੰਦੀ, ਭਾਵ ਉਨ੍ਹਾਂ ਨੇ ਤਾਂ ਰੋ ਰੋ ਕੇ ਹੀ ਆਪਣੀ ਜ਼ਿੰਦਗੀ ਨੂੰ ਖ਼ਤਮ ਕਰ ਲਿਆ, ਹੋਰ ਉਨ੍ਹਾਂ ਦੀ ਰਾਤ ਕੀ ਬਤੀਤ ਹੋਣੀ ਸੀ ॥੬॥

## ਆਪੇ ਕਰੇ ਕਰਾਏ ਕਰਤਾ; ਕਿਸ ਨੋ ਆਖਿ ਸੁਣਾਈਐ ॥

ਹੇ ਭਾਈ! ਉਹ ਕਰਤਾ = ਕਰਣਹਾਰ ਪਰਮੇਸ਼ਰ ਆਪੇ = ਆਪ ਹੀ ਸਭ ਕੁਝ ਕਰੇ ਕਰਾਏ = ਕਰਦਾ ਕਰਾਉਂਦਾ ਹੈ, ਫਿਰ ਉਸ ਤੋਂ ਬਿਨਾਂ ਕਿਸ ਨੋ = ਨੂੰ ਜਾ ਕੇ ਆਖਿ = ਮੂੰਹ ਦੁਆਰਾ ਕਹਿ ਕੇ ਦੁਖ ਸੁਣਾਈਐ = ਸੁਣਾਉਣਾ ਕਰੀਏ।

## ਦੂਖੁ ਸੁਖੁ ਤੇਰੈ ਭਾਣੈ ਹੋਵੈ; ਕਿਸ ਥੈ ਜਾਇ ਰੂਆਈਐ ॥

ਹੇ ਮਹਾਰਾਜ! ਤੇਰੈ = ਤੁਹਾਡੇ ਭਾਣੈ = ਹੁਕਮ, ਰਜ਼ਾ ਵਿਚ ਹੀ ਮੰਦ ਕਰਮੀਆਂ ਨੂੰ ਦੂਖੁ = ਕਸ਼ਟ ਤੇ ਸ਼ੁਭ ਕਰਮ ਕਰਨ ਵਾਲਿਆਂ ਨੂੰ ਸੁਖ ਪ੍ਰਾਪਤ ਹੋਵੈ = ਹੁੰਦਾ ਹੈ। ਫਿਰ ਆਪ ਤੋਂ ਬਿਨਾਂ ਕਿਸ ਥੈ = ਥਾਂ ਜਾਇ = ਜਾ ਕੇ ਰੂਆਈਐ = ਰੋਣਾ ਕਰੀਏ ਭਾਵ ਫ਼ਰਿਆਦ ਕਰੀਏ ਅਰਥਾਤ ਤੁਹਾਡੇ ਅੱਗੇ ਹੀ ਫ਼ਰਿਆਦ ਕਰਨੀ ਬਣਦੀ ਹੈ।

## ਹੁਕਮੀ ਹੁਕਮਿ ਚਲਾਏ ਵਿਗਸੈ; ਨਾਨਕ ਲਿਖਿਆ ਪਾਈਐ ॥੭॥੧੨॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹ ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਆਪਣੇ ਹੁਕਮ ਦੁਆਰਾ ਹੀ ਜੀਵਾਂ ਨੂੰ ਚਲਾਏ = ਚਲਾਉਂਦਾ ਹੈ ਅਤੇ ਆਪ ਹੀ ਜੀਵਾਂ ਦੀਆਂ ਕਰਨੀਆਂ ਕਰਤੂਤਾਂ ਨੂੰ ਵੇਖ ਕੇ ਵਿਗਸੈ = ਪ੍ਰਸੰਨ ਹੁੰਦਾ ਹੈ, ਇਉਂ ਜਿਹੋ ਜਿਹਾ ਕਰਮ ਲਿਖਿਆ ਹੋਇਆ ਹੈ, ਜੀਵ ਉਹੋ ਜਿਹਾ ਫਲ ਪਾਈਐ = ਪ੍ਰਾਪਤ ਕਰਦੇ ਹਨ ॥੭॥੧੨॥

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਆਸਾ ਕਾਫੀ ਮਹਲਾ ੧ ਘਰੁ ੮ ਅਸਟਪਦੀਆ ॥

ਆਸਾ ਰਾਗ ਦੀ ਕਾਫੀ ਇਕ ਰਾਗਨੀ, ਜੋ ਕਾਫ਼ੀ ਠਾਟ ਦੀ ਸੰਪੂਰਨ ਰਾਗਨੀ ਹੈ ਜਿਸ ਦੇ ਗਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਮਹਲਾ ੧ = ਪਹਿਲੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ, ਅੱਠਵੇਂ ਘਰੁ = ਸੁਰਤਾਲ ਵਿਚ ਅਸਟਪਦੀਆ = ਅੱਠ ਅੱਠ ਪਦਾਂ ਵਾਲੇ ਸ਼ਬਦ ਉਚਾਰਨ ਕਰਦੇ ਹਨ।

## ਜੈਸੇ ਗੋਇਲਿ ਗੋਇਲੀ; ਤੈਸੇ ਸੰਸਾਰਾ॥

ਜੈਸੇ = ਜਿਸ ਪ੍ਰਕਾਰ ਗੋਇਲਿ = ਗਊਆਂ ਦੇ ਚਰਾਂਦ ਵਾਲੇ ਥਾਂ ਵਿਚ ਗੋਇਲੀ = ਗਵਾਲਾ ਥੋੜ੍ਹੇ ਸਮੇਂ ਲਈ ਹੀ ਆਪਣੇ ਪਸ਼ੂਆਂ ਨੂੰ ਚਾਰਨ ਲਈ ਜਾਂਦਾ ਹੈ ਤੈਸੇ = ਤਿਵੇਂ ਹੀ ਇਸ ਸੰਸਾਰਾ = ਸ੍ਰਿਸ਼ਟੀ ਦੀ ਕਿਰਿਆ ਹੈ **ਅਥਵਾ** ਜੈਸੇ = ਜਿਵੇਂ ਕਿਸੇ ਇਲਾਕੇ ਵਿਚ ਬਰਸਾਤ ਨਾ ਪਵੇ ਤਾਂ ਉਥੋਂ ਦੇ ਲੋਕ ਔੜ ਲੱਗਣ 'ਤੇ ਕਈ ਵਾਰੀ ਆਪਣੀਆਂ ਗੋਇਲਿ = ਗਊਆਂ ਆਦਿ ਨੂੰ ਚਾਰਨ ਵਾਸਤੇ ਗੋਇਲੀ = ਗਵਾਲੇ ਦਰਿਆ ਦੇ ਕੰਢੇ 'ਤੇ ਚਲੇ ਜਾਂਦੇ ਹਨ। ਜਿਤਨਾ ਚਿਰ ਵਰਖਾ ਨਹੀਂ ਹੁੰਦੀ, ਉਹ ਗਊਆਂ ਨੂੰ ਦਰਿਆਵਾਂ ਕਿਨਾਰੇ ਘਾਹ ਆਦਿ ਚਾਰਦੇ ਹਨ। ਜੇਕਰ ਉਥੇ ਮੇਰ ਕਰਕੇ ਬੈਠ ਜਾਣ ਤਾਂ ਉਨ੍ਹਾਂ ਨੂੰ ਉਥੇ ਕੌਣ ਰਹਿਣ ਦੇਵੇਗਾ, ਇਕ ਦਿਨ ਤਾਂ ਉਥੋਂ ਜਾਣਾ ਹੀ ਪਵੇਗਾ **ਅਥਵਾ** ਇਸੇ ਪ੍ਰਕਾਰ ਸੂਖਮ, ਸਥੂਲ ਕਾਰਨ ਇਹ ਸਰੀਰ ਗੋਇਲਿ = ਗਊਆਂ ਦੀ ਨਿਆਈਂ 'ਤੇ ਗੋਇਲੀ = ਗਵਾਲਿਆਂ ਦੀ ਨਿਆਈਂ ਜੀਵ ਆਤਮਾ ਹੈ ਜਿਵੇਂ ਗਊਆਂ ਨੂੰ ਦਰਿਆਵਾਂ ਦੇ ਕਿਨਾਰੇ 'ਤੇ ਲਿਜਾਇਆ ਜਾਂਦਾ ਹੈ, ਤੈਸੇ = ਇਸੇ ਤਰ੍ਹਾਂ ਇਹ ਦੇਹਾਂ ਰੂਪੀ ਗਊਆਂ ਨੂੰ ਲੈ ਕੇ ਜੀਵ ਸੰਸਾਰ ਵਿਚ ਆਏ ਹਨ।

## ਕੂੜੁ ਕਮਾਵਹਿ ਆਦਮੀ; ਬਾਂਧਹਿ ਘਰ ਬਾਰਾ॥੧॥

ਪਰ ਇਥੇ ਆ ਕੇ ਆਦਮੀ = ਮਨੁੱਖ ਕੂੜੁ = ਝੂਠੇ ਧੰਦਿਆਂ ਦੀ ਕਮਾਈ ਕਮਾਵਹਿ = ਕਮਾਉਂਦੇ ਹਨ ਅਤੇ ਸੁੰਦਰ ਘਰ ਅਤੇ ਬਾਰਾ = ਦਰਵਾਜ਼ਿਆਂ ਵਿਚ ਬਾਂਧਹਿ = ਬੱਝੇ ਰਹਿੰਦੇ ਹਨ **ਵਾ:** ਘਰ ਵਿਚ ਬਾਰਾ = ਇਸਤਰੀ ਦੇ ਮੋਹ ਵਿਚ ਹੀ ਬਾਂਧਹਿ = ਬੱਝੇ ਰਹਿੰਦੇ ਹਨ **ਅਥਵਾ** ਇਹਨਾਂ ਨੂੰ ਘਰ = ਸਰੀਰ ਬਾਰਾ = ਇੰਦਰੀਆਂ ਦੇ ਵਿਸ਼ਿਆਂ ਵਿਚ ਬਾਂਧਹਿ = ਬੰਨ੍ਹਿਆ ਹੋਇਆ ਜਾਣ ਕਰਕੇ ਜਮਦੂਤ ਪ੍ਰਲੋਕ ਨੂੰ ਲੈ ਜਾਂਦੇ ਹਨ। ਭਾਵ ਆਦਮ ਦੀ ਔਲਾਦ ਹੋਣੇ ਕਰਕੇ ਤਾਂ ਆਦਮੀ ਕਹਿੰਦੇ ਹਨ ਭਾਵ ਜੇਕਰ ਦਮ ਆਇਆ ਤਾਂ ਆਦਮੀ ਹੈ ਨਹੀਂ ਤਾਂ ਮੁਰਦਾ ਹੈ॥੧॥ ਜੈਸਾ ਕਿ :

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥** *(ਅੰਗ ੬੬੦)*

## ਜਾਗਹੁ ਜਾਗਹੁ ਸੂਤਿਹੋ; ਚਲਿਆ ਵਣਜਾਰਾ॥੧॥ਰਹਾਉ॥

ਹੇ ਮਾਇਆ ਦੀ ਮੋਹ ਦੀ ਨੀਂਦ ਵਿਚ ਸੂਤਿਹੋ = ਸੁੱਤੇ ਹੋਏ ਅਗਿਆਨੀਓ ਜੀਵੋ ! ਗਿਆਨ ਅਵਸਥਾ, ਗਿਆਨ ਰੂਪ ਨੇਤਰ ਖੋਲ੍ਹ ਕੇ ਜਾਗਹੁ = ਜਾਗਣ ਵਾਲੇ ਹੋ ਕੇ ਜਾਗਹੁ = ਜਾਗ ਪੈਣਾ ਕਰੋ **ਵਾ:** ਹੇ ਅਵਿੱਦਿਆ ਰੂਪੀ ਨੀਂਦ ਵਿਚ ਸੂਤਿਹੋ = ਸੁੱਤੇ ਹੋਏ ਜੀਵੋ ! ਜਿਹੜੇ ਮਹਾਂਪੁਰਸ਼ ਗਿਆਨ ਅਵਸਥਾ ਵਿਚ ਜਾਗਹੁ = ਜਾਗਣੇ ਵਾਲੇ ਹਨ, ਉਨ੍ਹਾਂ ਨਾਲ ਮਿਲ ਕੇ ਗਿਆਨ ਅਵਸਥਾ ਵਿਚ ਜਾਗਹੁ = ਜਾਗਣਾ ਕਰੋ, ਇਹ ਜੀਵ ਰੂਪੀ ਵਣਜਾਰਾ ਸੰਸਾਰ ਤੋਂ ਸ਼ੁਭ ਅਸ਼ੁਭ ਕਰਮਾਂ ਰੂਪੀ ਵਣਜ ਕਰਕੇ ਹੁਣ ਤੁਰ ਚੱਲਿਆ ਹੈ॥੧॥ਰਹਾਉ॥

## ਨੀਤ ਨੀਤ ਘਰ ਬਾਂਧੀਅਹਿ; ਜੇ ਰਹਣਾ ਹੋਈ॥

ਜੇਕਰ ਨੀਤ ਨੀਤ = ਨਿਤਾਪ੍ਰਤੀ ਸਦਾ ਇਸਥਿਤ ਰਹਿਣਾ ਹੋਈ = ਹੋਵੇ ਤਾਂ ਘਰ ਨਾਲ ਮੋਹ ਬਾਂਧੀਅਹਿ = ਬੰਨ੍ਹੀਏ **ਵਾ:** ਨਿਤਾਪ੍ਰਤੀ ਜੇ = ਜੇਕਰ ਰਹਿਣਾ ਹੋਵੇ ਤਾਂ ਨਿਤ ਘਰ ਬੰਨ੍ਹਣਾ ਕਰੀਏ, ਪਰੰਤੂ ਇਥੇ ਕਿਸੇ ਨੇ ਰਹਿਣਾ ਤਾਂ ਹੈ ਨਹੀਂ।

## ਪਿੰਡੁ ਪਵੈ ਜੀਉ ਚਲਸੀ; ਜੇ ਜਾਣੈ ਕੋਈ॥੨॥

ਅੰਤ ਨੂੰ ਇਹ ਪਿੰਡੁ = ਸਰੀਰ ਇਥੇ ਹੀ ਪਵੈ = ਪੈ ਜਾਏਗਾ ਭਾਵ ਸੁਆਸ ਪੂਰੇ ਹੋਣ 'ਤੇ ਡਿੱਗ ਪਵੇਗਾ ਅਤੇ ਇਸ ਵਿੱਚੋਂ ਜੀਉ = ਜੀਵ ਆਤਮਾ ਨਿਕਲ ਕੇ ਪ੍ਰਲੋਕ ਨੂੰ ਚਲਸੀ = ਚਲਿਆ ਜਾਵੇਗਾ, ਜੇ = ਜੇਕਰ

ਕੋਈ ਪ੍ਰੇਮੀ ਜਨ ਇਸ ਗੱਲ ਨੂੰ ਜਾਣੈ = ਜਾਣ ਲਵੇ, ਉਹੋ ਵੈਰਾਗ ਧਾਰਨ ਕਰਕੇ ਸੰਸਾਰ-ਸਮੁੰਦਰ ਤੋਂ ਤਰਦਾ ਹੈ ॥੨॥

ਜਿਸ ਵੇਲੇ ਕੋਈ ਮਰ ਜਾਵੇ ਤਾਂ ਮਾਈਆਂ (ਬੀਬੀਆਂ) ਸਿਆਪਾ ਕਰਦੀਆਂ ਹਾਏ ਹਾਏ ਕਰਦੀਆਂ ਹਨ, ਇਸੇ ਗੱਲ ਦੇ ਸਿਧਾਂਤ ਨੂੰ ਗੁਰੂ ਜੀ ਸਮਝਾਉਂਦੇ ਹਨ ਕਿ

## ਓਹੀ ਓਹੀ ਕਿਆ ਕਰਹੁ; ਹੈ ਹੋਸੀ ਸੋਈ ॥

ਹੇ ਭਾਈ ! ਤੁਸੀਂ ਓਹੀ ਓਹੀ = ਓਏ ਓਏ ਜਾਂ ਹਾਇ ਹਾਇ ਕਿਆ = ਕਿਉਂ ਕਰਹੁ = ਕਰਦੀਆਂ ਹੋ ? ਜਿਸ ਜੀਵ ਨੂੰ ਮੋਇਆ ਜਾਣ ਕੇ ਸਿਆਪਾ ਕਰਦੇ ਹੋ, ਸੋਈ = ਉਹ ਹੁਣ ਵੀ ਹੈ ਅੱਗੋਂ ਨੂੰ ਹੋਸੀ = ਹੋਵੇਗਾ, ਕਿਉਂਕਿ ਜੀਵ ਆਤਮਾ ਬ੍ਰਹਮ ਦੀ ਅੰਸ਼ ਹੋਣ ਕਰਕੇ ਮਰਦਾ ਨਹੀਂ ਹੈ, ਪਰ ਇਸ ਸਰੀਰ ਨੇ ਇਸਥਿਤ ਨਹੀਂ ਰਹਿਣਾ **ਵਾ:** ਸੋਈ = ਉਹ ਪਰਮੇਸ਼ਰ ਹੁਣ ਵੀ ਹੈ ਤੇ ਅੱਗੇ ਨੂੰ ਵੀ ਸੱਚ ਸਰੂਪ ਹੋਸੀ = ਹੋਵੇਗਾ। ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥** *(ਅੰਗ ੧)*

## ਤੁਮ ਰੋਵਹੁਗੇ ਓਸ ਨੋ; ਤੁਮ ਕਉ ਕਉਣੁ ਰੋਈ ॥

ਹੇ ਭਾਈ ! ਤੁਮ = ਤੁਸੀਂ ਉਸ ਬੰਦੇ ਨੋ = ਨੂੰ ਯਾਦ ਕਰ ਕੇ ਹੀ ਰੋਵਹੁਗੇ = ਰੋਵੋਗੇ ਜੋ ਮਰ ਗਿਆ ਹੈ। ਜਦੋਂ ਸਾਰੇ ਹੀ ਮਰ ਗਏ ਤਾਂ ਤੁਮ = ਤੁਹਾਡੇ ਕਉ = ਤਾਈਂ ਕਉਣੁ = ਕਵਨ ਰੋਈ = ਰੋਵੇਗਾ, ਭਾਵ ਜਦੋਂ ਕੋਈ ਰਿਹਾ ਨਾ ਤਾਂ ਰੋਵੇਗਾ ਕੌਣ ? [ਜਿਹੜਾ ਰੋਣਾ, ਸਿਆਪੇ ਕਰਨੇ ਇਹ ਜਮ ਦੇ ਅੱਗੇ ਕਵਾਇਦ ਕਰਨੀ ਹੈ, ਜੋ ਕਿਸੇ ਦੇ ਮਰੇ ਤੋਂ ਇਕ ਇਕ ਹੰਝੂ ਸੁੱਟਣਾ ਹੈ। ਉਹ ਇਕ ਇਕ ਹੰਝੂ ਸਮੁੰਦਰ ਦੀ ਨਿਆਈਂ ਉਸ ਰੂਹ ਨੂੰ ਜਲ ਹੀ ਜਲ ਭਾਵ ਸਮੁੰਦਰ ਹੀ ਸਮੁੰਦਰ ਦਿੱਸਣ ਲੱਗ ਜਾਂਦਾ ਹੈ। ਇਸੇ ਕਰਕੇ ਰੱਬੀ ਭਾਣਾ ਮੰਨਣਾ ਚਾਹੀਦਾ ਹੈ।]

## ਧੰਧਾ ਪਿਟਿਹੁ ਭਾਈਹੋ; ਤੁਮ੍ ਕੂੜੁ ਕਮਾਵਹੁ ॥

ਹੋ = ਹੇ ਭਾਈ = ਭਰਾਵੋ ! ਤੁਸੀਂ ਤਾਂ ਧੰਧਾ = ਕਾਰੋ-ਵਿਹਾਰ ਨੂੰ ਹੀ ਪਿਟਿਹੁ = ਪਿੱਟਦੇ ਹੋ, ਇਹ ਸਭ ਤੁਮ੍ = ਤੁਸੀਂ ਕੂੜੁ = ਝੂਠ ਨੂੰ ਹੀ ਕਮਾਵਹੁ = ਕਮਾਉਂਦੇ ਹੋ।

## ਓਹੁ ਨ ਸੁਣਈ ਕਤ ਹੀ; ਤੁਮ ਲੋਕ ਸੁਣਾਵਹੁ ॥੪॥

ਮਰਨ ਵਾਲਾ ਤਾਂ ਵਾਸ਼ਨਾ ਵਿਚ ਬਧਾ ਹੋਇਆ ਪਤਾ ਨਹੀਂ ਕਿਹੜੀ ਜੂਨ ਵਿਚ ਜਾ ਪਿਆ, ਉਹ ਤਾਂ ਕਤ =ਕਿਸੇ ਪ੍ਰਕਾਰ (ਕਿਸੇ ਤਰ੍ਹਾਂ) ਵੀ ਸੁਣਈ = ਸੁਣਦਾ ਹੀ ਨ = ਨਹੀਂ ਹੈ। ਤੁਮ੍ = ਤੁਸੀਂ ਤਾਂ ਐਵੇਂ ਹੀ ਲੋਕਾਂ ਨੂੰ ਰੋਣਾ ਪਿੱਟਣਾ ਸੁਣਾਵਹੁ = ਸੁਣਾਉਂਦੇ ਹੋ ॥੪॥

## ਜਿਸ ਤੇ ਸੁਤਾ ਨਾਨਕਾ; ਜਾਗਾਏ ਸੋਈ ॥

ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਵਾਹਿਗੁਰੂ ਤੇ = ਤੋਂ ਅਗਿਆਨ ਕਰਕੇ ਜੀਵ ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਹੈ, ਗੁਰਾਂ ਦੁਆਰਾ ਗਿਆਨ ਦੀ ਪ੍ਰਾਪਤੀ ਹੋਵੇ ਤਾਂ ਹੀ ਸੋਈ = ਉਹ ਪਰਮੇਸ਼ਰ ਗਿਆਨ ਅਵਸਥਾ ਜਾਗਾਏ = ਜਗਾਉਂਦਾ ਹੈ।

## ਜੇ ਘਰੁ ਬੂਝੈ ਆਪਣਾ; ਤਾਂ ਨੀਦ ਨ ਹੋਈ ॥੫॥

ਜੇ = ਜੇਕਰ ਇਹ ਜੀਵ ਪ੍ਰਲੋਕ ਨੂੰ ਆਪਣਾ ਘਰ ਬੂਝੈ = ਸਮਝ ਲਵੇ **ਵਾ:** ਜੇਕਰ ਇਹ ਜੀਵ ਗੁਰਾਂ

ਦੁਆਰਾ ਆਪਣੇ ਸਰੂਪ ਰੂਪੀ ਘਰ **ਵਾ:** ਤੁਰੀਆ ਪਦ ਰੂਪੀ ਘਰ ਨੂੰ ਬੂਝੈ = ਸਮਝ ਲਵੇ ਤਾਂ ਫੇਰ ਉਸਨੂੰ ਅਵਿੱਦਿਆ ਰੂਪੀ **ਵਾ:** ਮੌਤ ਰੂਪੀ ਨੀਂਦ ਕਦੇ ਵੀ ਨਾ = ਨਹੀਂ ਹੋਈ = ਹੋਵੇਗੀ ॥੫॥

## ਜੇ ਚਲਦਾ ਲੈ ਚਲਿਆ; ਕਿਛੁ ਸੰਪੈ ਨਾਲੇ ॥

ਜੇ = ਜੇਕਰ ਕਿਛੁ = ਕੁਝ ਸੰਪੈ = ਵਿਭੂਤੀ ਹਾਥੀ ਘੋੜੇ ਆਦਿਕ ਨੂੰ ਨਾਲੇ = ਸਾਥ ਲੈ ਕੇ ਸੰਸਾਰ ਤੋਂ ਚੱਲਦਾ ਹੋਇਆ ਲੈ ਕੇ ਚਲਿਆ ਹੋਵੇ।

## ਤਾ ਧਨੁ ਸੰਚਹੁ ਦੇਖਿ ਕੈ; ਬੂਝਹੁ ਬੀਚਾਰੇ ॥੬॥

ਤਾਂ ਉਸ ਨੂੰ ਦੇਖਿ = ਵੇਖ ਕੈ = ਕਰਕੇ ਤੁਸੀਂ ਭੀ ਧਨੁ = ਦੌਲਤ ਨੂੰ ਸੰਚਹੁ = ਇਕੱਤਰ ਕਰੋ, ਜ਼ਰਾ ਇਸ ਗੱਲ ਦੀ ਵੀਚਾਰ ਬੂਝਹੁ = ਸਮਝ ਲਵੋ ਕਿ ਜਦ ਉਹ ਮਰਨ ਵਾਲਾ ਕੁਝ ਨਾਲ ਨਹੀਂ ਲੈ ਕੇ ਗਿਆ ਤਾਂ ਤੁਸੀਂ ਕੀ ਲੈ ਕੇ ਜਾਉਗੇ ॥੬॥

## ਵਣਜੁ ਕਰਹੁ ਮਖਸੂਦੁ ਲੈਹੁ; ਮਤ ਪਛੋਤਾਵਹੁ ॥

ਹੇ ਭਾਈ! ਇਹੋ ਜਿਹਾ ਵਣਜੁ = ਵਪਾਰ ਕਰਹੁ = ਕਰੋ ਜਿਸ ਕਰਕੇ ਪ੍ਰਲੋਕ ਵਿਚ ਮਖਸੂਦੁ = ਲਾਭ ਲੈਹੁ = ਲੈਣਾ ਕਰੋਗੇ। ਫੇਰ ਮਤ = ਕਦਾਚਿਤ ਵੀ (ਮਤਾਂ) ਪਛੋਤਾਵਹੁ = ਪਛਤਾਵੋ ਭਾਵ ਪਛਤਾਉਣਾ ਨਹੀਂ ਪਵੇਗਾ।

## ਅਉਗਣ ਛੋਡਹੁ ਗੁਣ ਕਰਹੁ; ਐਸੇ ਤਤੁ ਪਰਾਵਹੁ ॥੭॥

ਚੋਰੀ, ਯਾਰੀ, ਵਿਭਚਾਰੀ ਆਦਿ ਅਉਗਣ = ਗੁਨਾਹਾਂ ਵਾਲੇ ਸੁਭਾਅ ਨੂੰ ਛੋਡਹੁ = ਤਿਆਗ ਕੇ ਸਤਿ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣਾਂ ਨੂੰ ਧਾਰਨ ਕਰੋ। ਐਸੇ = ਇਸ ਤਰ੍ਹਾਂ ਤਤੁ = ਸਿਧਾਂਤ ਨੂੰ ਪਰਾਵਹੁ = ਪ੍ਰਾਪਤ ਕਰੋ **ਵਾ:** ਤਤੁ ਪਰਾਵਹੁ = ਤੱਤ ਪਰਾਇਨ, ਤੱਤਪਰ ਹੋਵੇ ॥੭॥

## ਧਰਮੁ ਭੂਮਿ ਸਤੁ ਬੀਜੁ ਕਰਿ; ਐਸੀ ਕਿਰਸ ਕਮਾਵਹੁ ॥

ਗੁਰਾਂ ਦਾ ਦਿੱਤਾ ਧਰਮ ਚਿੱਤ ਵਿਚ ਧਾਰਨ ਕਰਨ ਰੂਪੀ ਭੂਮੀ = ਧਰਤੀ ਬਣਾਉ ਤੇ ਸੱਚੀ ਵੀਚਾਰ ਦਾ ਸੱਚ ਰੂਪੀ ਬੀਜ ਪਾਉਣਾ ਕਰਿ = ਕਰੋ **ਵਾ:** ਆਪਣੀ ਬੁੱਧ ਰੂਪ ਭੂਮੀ = ਧਰਤੀ ਵਿਚ ਗੁਰਾਂ ਦਾ ਦਿੱਤਾ ਧਰਮ ਧਾਰਨ ਕਰਕੇ ਸਤੁ = ਸੱਚ ਬੋਲਣ, ਸਤਿਨਾਮ ਰੂਪੀ ਬੀਜ ਪਾਉਣਾ ਕਰਿ = ਕਰੋ, ਐਸੀ = ਇਹੋ ਜਿਹੀ ਕਿਰਸ = ਖੇਤੀ ਕਮਾਵਹੁ = ਕਮਾਉਣਾ ਕਰੋ।

## ਤਾਂ ਵਾਪਾਰੀ ਜਾਣੀਅਹੁ; ਲਾਹਾ ਲੈ ਜਾਵਹੁ ॥੮॥

ਤਾਂ = ਤਦ ਤੁਸੀਂ ਵਾਪਾਰੀ = ਵਣਜ ਕਰਨ ਵਾਲੇ ਜਾਣੀਅਹੁ = ਜਾਣੇ ਜਾਵੋਗੇ ਅਤੇ ਭਗਤੀ ਪ੍ਰੇਮ ਦਾ ਲਾਹਾ = ਲਾਭ ਲੈ ਕੇ ਪ੍ਰਲੋਕ ਨੂੰ ਜਾਵਹੁ = ਜਾਵੋਗੇ ॥੮॥

## ਕਰਮੁ ਹੋਵੈ ਸਤਿਗੁਰੁ ਮਿਲੈ; ਬੂਝੈ ਬੀਚਾਰਾ ॥

ਜੇਕਰ ਪੂਰਬਲੇ ਨਿਸ਼ਕਾਮ ਕਰਮ ਹੋਵੈ = ਹੋਣ ਤਾਂ ਪਰਮੇਸ਼ਰ ਦੀ ਕਰਮੁ = ਬਖ਼ਸ਼ਿਸ਼ ਕਰਕੇ ਪੂਰੇ ਸਤਿਗੁਰੂ ਜੀ ਮਿਲੈ = ਮਿਲਦੇ ਹਨ, ਅਤੇ ਸਤਿਗੁਰਾਂ ਦੇ ਮਿਲਾਪ ਕਰਕੇ ਸੱਤ ਤੇ ਅਸੱਤ ਦਾ ਵੀਚਾਰ ਬੂਝੈ = ਸਮਝੀਦਾ ਹੈ।

## ਨਾਮੁ ਵਖਾਣੈ, ਸੁਣੇ ਨਾਮੁ; ਨਾਮੇ ਬਿਉਹਾਰਾ ॥੯॥

ਗੁਰਾਂ ਪਾਸੋਂ ਨਾਮ ਨੂੰ ਸੁਣੇ = ਸ੍ਵਨ ਕਰਕੇ ਨਾਮ ਦਾ ਹੀ ਵਖਾਣੈ = ਕਥਨ ਕਰੇ ਤੇ ਨਾਮ ਦਾ ਹੀ ਜਪਣ ਜਪਾਉਣ ਰੂਪ ਬਿਉਹਾਰਾ = ਵਪਾਰ ਕਰੇ ॥੯॥

## ਜਿਉ ਲਾਹਾ ਤੋਟਾ ਤਿਵੈ; ਵਾਟ ਚਲਦੀ ਆਈ ॥

ਜਿਉ = ਜਿਵੇਂ ਸੰਸਾਰ ਵਿਚ ਨਾਮ ਜਪਣ ਕਰਕੇ ਮੁਕਤੀ ਦਾ ਲਾਹਾ = ਲਾਭ ਹੈ, ਤਿਵੈ = ਉਸੇ ਪ੍ਰਕਾਰ ਵਿਸ਼ੇ ਭੋਗਣ ਕਰਕੇ, ਮਾਇਆ ਦੇ ਮੋਹ ਕਰਕੇ ਤੋਟਾ = ਘਾਟਾ ਹੈ, ਇਹ ਵਾਟ = ਰਸਤਾ ਦੁਨੀਆਂ ਵਿਚ ਚੱਲਦਾ ਆਉਂਦਾ ਹੈ **ਵਾ:** ਵਾਟ = ਪਗਡੰਡੀ ਚੱਲਦੀ ਆਈ = ਆਉਂਦੀ ਹੈ।

## ਜੋ ਤਿਸੁ ਭਾਵੈ ਨਾਨਕਾ; ਸਾਈ ਵਡਿਆਈ ॥੧੦॥੧੩॥

ਗੁਰੂ ਜੀ ਕਥਨ ਕਰਦੇ ਹਨ ਕਿ ਜੋ = ਜਿਹੜਾ ਜੀਵ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਸਾਈ = ਉਸ ਨੂੰ ਨਾਮ ਦੀ ਵਡਿਆਈ = ਮਹਿਮਾ ਬਖ਼ਸ਼ ਦਿੰਦਾ ਹੈ **ਵਾ:** ਉਸ ਨੂੰ ਆਪਣੇ ਸਰੂਪ ਦੀ ਪ੍ਰਾਪਤੀ ਰੂਪ ਵਡਿਆਈ ਬਖ਼ਸ਼ ਦਿੰਦਾ ਹੈ ॥੧੦॥੧੩॥

## ਆਸਾ ਮਹਲਾ ੧ ॥

ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦੇ ਕਿਨਾਰੇ ਬਿਰਾਜਮਾਨ ਸਨ, ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਤਖ਼ਤ ਬਖ਼ਸ਼ਿਆ ਸੀ। ਸਤਿਗੁਰਾਂ ਪਾਸ ਲੰਮੇ ਦੇਸ਼ ਆਦਿ ਅਨੇਕਾਂ ਥਾਵਾਂ ਤੋਂ ਹਰ ਰੋਜ਼ ਸੰਗਤਾਂ ਆਉਂਦੀਆਂ ਤੇ ਤਰ੍ਹਾਂ ਤਰ੍ਹਾਂ ਦੇ ਪ੍ਰਸ਼ਨ ਹੁੰਦੇ ਤਾਂ ਸਤਿਗੁਰੂ ਜੀ ਕਿਰਪਾ ਕਰਕੇ ਉੱਤਰ ਬਖ਼ਸ਼ ਦਿੰਦੇ ਸਨ। ਇਸੇ ਤਰ੍ਹਾਂ ਸਤਿਗੁਰੂ ਜੀ ਦੇ ਪਾਸ ਲੰਮੇ ਦੇਸ਼ ਦੇ ਸਿੱਖ ਵਲੋਂ ਜੋ ਬੇਨਤੀ ਪੂਰਵਕ ਬਚਨ ਕਹੇ, ਉਹ ਸਤਿਗੁਰੂ ਜੀ ਕਥਨ ਕਰਦੇ ਹਨ :

## ਚਾਰੇ ਕੁੰਡਾ ਢੂਢੀਆ; ਕੋ ਨੀਮ੍ਹੀ ਮੈਡਾ ॥

ਮੈਂ ਚਾਰੇ ਕੁੰਡਾ = ਕੂੰਟਾਂ (ਉੱਤਰ, ਦੱਖਣ, ਪੂਰਬ, ਪੱਛਮ) ਢੂਢੀਆ = ਖੋਜੀਆਂ ਭਾਵ ਲੱਭਣਾ ਕੀਤੀਆਂ ਹਨ, ਤੇਰੇ ਬਿਨਾਂ ਮੈਡਾ = ਮੇਰਾ ਕੋ = ਕੋਈ ਵੀ ਆਸਰਾ ਨੀਮ੍ਹੀ = ਨਹੀਂ ਹੈ।

## ਜੇ ਤੁਧੁ ਭਾਵੈ ਸਾਹਿਬਾ; ਤੂ ਮੈ ਹਉ ਤੈਡਾ ॥੧॥

ਹੇ ਸਾਹਿਬਾ = ਮਾਲਕ ਅਕਾਲ ਪੁਰਖ ਦਾ ਸਰੂਪ ਸਤਿਗੁਰੂ ਜੀ ! ਜੇ = ਜੇਕਰ ਤੁਧੁ = ਤੈਨੂੰ ਮੇਰਾ ਪ੍ਰੇਮ, ਦਾਸਾ ਭਾਵ ਭਾਵੈ = ਭਾਅ ਜਾਵੇ ਤਾਂ ਤੂ ਮੈ = ਮੇਰਾ ਮਾਲਕ ਹੈਂ ਤੇ ਹਉ = ਮੈਂ ਤੈਡਾ = ਤੇਰਾ ਸੇਵਕ ਹਾਂ ॥੧॥

## ਦਰੁ ਬੀਭਾ ਮੈ ਨੀਮਿ ਕੋ; ਕੈ ਕਰੀ ਸਲਾਮੁ ॥

ਹੇ ਅੰਤਰਜਾਮੀ ! ਹੋਰ ਕੋ = ਕੋਈ ਬੀਭਾ = ਦੂਸਰਾ ਦਰੁ ਮੈ = ਮੇਰੇ ਤਾਈਂ ਨੀਮਿ = ਨਹੀਂ ਹੈ, ਫੇਰ ਹੋਰ ਕੈ = ਕਿਸ ਦੇ ਅੱਗੇ ਜਾ ਕੇ ਸਲਾਮੁ = ਨਮਸਕਾਰ ਕਰੀ = ਕਰਾਂ ?

## ਹਿਕੋ ਮੈਡਾ ਤੂ ਧਣੀ; ਸਾਚਾ ਮੁਖਿ ਨਾਮੁ ॥੧॥ਰਹਾਉ॥

ਹੇ ਮਹਾਰਾਜ ! ਮੈਡਾ = ਮੇਰਾ ਤਾਂ ਹਿਕੋ = ਇੱਕੋ, ਤੂੰ ਹੀ ਧਣੀ = ਮਾਲਕ ਹੈਂ, ਅਤੇ ਆਪ ਜੀ ਦਾ ਸਾਚਾ = ਸੱਚਾ ਨਾਮ ਹੀ ਮੇਰੇ ਮੁਖਿ = ਮੂੰਹ ਵਿਚ ਭਾਵ ਹਿਰਦੇ ਵਿਚ ਵਸਿਆ ਰਹੇ ॥੧॥ਰਹਾਉ॥

## ਸਿਧਾ ਸੇਵਨਿ ਸਿਧ ਪੀਰ; ਮਾਗਹਿ ਰਿਧਿ ਸਿਧਿ ॥

ਭਾਵੇਂ ਅਨੇਕਾਂ ਲੋਕ, ਸਿਧਾ = ਸਿੱਧੀਆਂ ਵਾਸਤੇ ਸਿੱਧਾਂ ਤੇ ਪੀਰਾਂ ਦਾ ਸੇਵਨਿ = ਪੂਜਨ ਕਰਦੇ ਹਨ, (ਮੁਸਲਮਾਨਾਂ ਦੇ ਪੀਰ ਹੁੰਦੇ ਹਨ ਤੇ ਹਿੰਦੂਆਂ ਦੇ ਸਿੱਧ ਹੁੰਦੇ ਹਨ) ਅਤੇ ਰਿਧਿ = ਰਿੱਧੀਆਂ ਸਿਧਿ = ਸਿਧੀਆਂ ਮਾਗਹਿ = ਮੰਗਦੇ ਹਨ।

## ਮੈ ਇਕੁ ਨਾਮੁ ਨ ਵੀਸਰੈ; ਸਾਚੇ ਗੁਰ ਬੁਧਿ ॥੨॥

ਪਰ ਹੇ ਮਹਾਰਾਜ! ਮੈ = ਮੈਨੂੰ ਤਾਂ ਇਕ ਆਪ ਜੀ ਦਾ ਵਾਹਿਗੁਰੂ ਨਾਮ ਨਾ ਵੀਸਰੈ = ਭੁੱਲੇ, ਹੇ ਸੱਚੇ ਗੁਰੂ ਇਹੋ ਹੀ ਬੁਧਿ = ਮੱਤ ਦੇਣਾ ਕਰੋ ॥੨॥

**[ਅੰਗ ੪੧੯]**

## ਜੋਗੀ ਭੋਗੀ ਕਾਪੜੀ; ਕਿਆ ਭਵਹਿ ਦਿਸੰਤਰ ॥

ਗੋਰਖ ਮੱਤ ਦੇ ਆਸਰੇ ਰਹਿਣ ਵਾਲੇ ਜੋਗੀ ਜਨ, ਭੋਗੀ = ਭੋਗਾਂ ਨੂੰ ਭੋਗਣ ਵਾਲੇ ਲੋਕ, ਕਾਪੜੀ = ਚੀਥੜੇ ਧਾਰੀ, ਲੀਰਾਂ ਦੀ ਗੋਦੜੀ ਪਹਿਰਨ ਵਾਲੇ ਕਿਆ = ਕੀ ਦਿਸੰਤਰ = ਦਿਸ਼ਾਵਾਂ ਦੇ ਅੰਦਰ ਭਵਹਿ = ਭਰਮਦੇ ਫਿਰਦੇ ਹਨ ਭਾਵ ਬੇਅਰਥ ਫਿਰਦੇ ਹਨ **ਵਾ:** ਕੇਦਾਰਨਾਥ ਉੱਤੇ ਜਾਣ ਵਾਲੇ ਕਾਪੜੀਆ ਭੇਖ ਸਾਰੇ ਕਪੜੇ ਭਗਵੇਂ ਰੰਗ ਦੇ ਪਾਏ ਹੁੰਦੇ ਹਨ, ਹੱਥਾਂ ਵਿਚ ਦਸਤਾਨੇ, ਪੈਰਾਂ ਵਿਚ ਜੁਰਾਬਾਂ ਅਤੇ ਅੱਖਾਂ ਅੱਗੇ ਜਾਲੀ ਲਾਈ ਹੁੰਦੀ ਹੈ ਭਾਵ ਸਾਰਾ ਸਰੀਰ ਢੱਕਿਆ ਹੁੰਦਾ ਹੈ ਉਸ ਨੂੰ ਕਾਪੜੀ ਭੇਖ ਕਹਿੰਦੇ ਹਨ।

ਜਿਸ ਵਕਤ ਕੇਦਾਰਨਾਥ ਵਿਚ ਸ਼ਿਵਜੀ ਦੀ ਤਪੱਸਿਆ ਕਰਕੇ ਭਸਮਾਸੁਰ ਦੈਂਤ (ਜਿਸ ਦਾ ਦੂਜਾ ਨਾਮ ਵ੍ਰਿਕ ਹੈ) ਨੂੰ ਵਰ ਵਿਚ ਇਕ ਕੜਾ ਦਿੱਤਾ ਕਿ ਜਿਸ ਦੇ ਵੀ ਤੂੰ ਸਿਰ 'ਤੇ ਹੱਥ ਰੱਖੇਂਗਾ, ਉਹ ਭਸਮ ਹੋ ਜਾਵੇਗਾ। ਜਦੋਂ ਭਸਮਾਸੁਰ ਦੈਂਤ ਨੇ ਪਾਰਬਤੀ ਨੂੰ ਵੇਖਿਆ ਤਾਂ ਪਾਰਬਤੀ 'ਤੇ ਮੋਹਿਤ ਹੋ ਗਿਆ ਅਤੇ ਹਿਰਦੇ ਵਿਚ ਇਹ ਸੋਚਿਆ ਕਿ ਮੈਂ ਸ਼ਿਵ ਦੇ ਸਿਰ ਉੱਤੇ ਹੱਥ ਰੱਖਾਂਗਾ ਅਤੇ ਛਿਣ ਵਿਚ ਉਸ ਨੂੰ ਭਸਮ ਕਰ ਦਿਆਂਗਾ। ਚਿੱਤ ਵਿਚ ਇਹੀ ਵਿਚਾਰ ਲੈ ਕੇ ਤੁਰਿਆ ਅਤੇ ਮਹਾ ਰੁਦਰ (ਸ਼ਿਵ) ਦਾ ਬੱਧ ਕਰਨ ਲਈ ਆਇਆ, ਜਦੋਂ ਸ਼ਿਵਜੀ ਨੇ ਵੇਖਿਆ ਤਾਂ ਆਪਣੀ ਇਸਤਰੀ ਨੂੰ ਨਾਲ ਲੈ ਕੇ ਭੱਜ ਪਿਆ। ਸ਼ਿਵ ਜੀ ਨੂੰ ਭੱਜਦਿਆਂ ਵੇਖ ਦੈਂਤ ਵੀ ਪਿੱਛੇ ਭੱਜ ਪਿਆ। ਦੱਖਣ ਤੇ ਪੂਰਬ ਵੱਲ ਸ਼ਿਵਜੀ ਭਜਾਇਆ। ਫੇਰ ਪੱਛਮ ਵੱਲ ਸ਼ਿਵਜੀ ਗਿਆ। ਦੈਂਤ ਪਿੱਛੇ ਪਿੱਛੇ ਦੌੜਿਆ ਗਿਆ। ਤਿੰਨ ਦਿਸ਼ਾਵਾਂ ਵਿਚ ਭਰਮਦਾ ਰਿਹਾ ਪਰ ਕਿਤੇ ਵੀ ਟਿਕਾਣਾ ਨਾ ਮਿਲਿਆ। ਅਖ਼ੀਰ ਫੇਰ ਉੱਤਰ ਦਿਸ਼ਾ ਵੱਲ ਭੱਜਿਆ ਜੋ ਪ੍ਰਭੂ ਕਰੇਗਾ ਹੁਣ ਉਹੀ ਹੋਵੇਗਾ। ਜਦੋਂ ਸ਼ਿਵਜੀ ਉੱਤਰ ਦਿਸ਼ਾ ਵੱਲ ਗਿਆ, ਤਾਂ ਭਸਮਾਸੁਰ ਦੈਂਤ ਵੀ ਪਿੱਛੇ ਹੀ ਭੱਜਿਆ ਅਤੇ ਕਹਿਣ ਲੱਗਾ ਕਿ ਮੈਂ ਇਸ ਨੂੰ ਭਸਮ ਕਰ ਦਿਆਂਗਾ ਅਤੇ ਪਾਰਬਤੀ ਨੂੰ ਖੋਹ ਕੇ ਆਪਣੀ ਇਸਤਰੀ ਬਣਾਵਾਂਗਾ। ਫੇਰ ਪਾਰਬਤੀ ਕਹਿਣ ਲੱਗੀ ਕਿ ਹੇ ਮੂਰਖ ਦੈਂਤ! ਤੂੰ ਇਸ ਕਮਲੇ ਤੋਂ ਕੀ ਵਰ ਲੈ ਬੈਠਾ ਹੈਂ? ਇਹ ਸਭ ਝੂਠ ਹੈ, ਇਸ ਨੂੰ ਪਹਿਲਾਂ ਪਰਖ ਕੇ ਤਾਂ ਵੇਖ ਲੈ, ਪਹਿਲਾਂ ਆਪਣੇ ਸਿਰ ਉੱਤੇ ਹੱਥ ਰੱਖ, ਜਦੋਂ ਇਕ ਅੱਧ ਵਾਲ ਸੜਨ ਲੱਗੇ ਉਦੋਂ ਹੱਥ ਚੁੱਕ ਲੈਣਾ, ਅਤੇ ਫੇਰ ਆਪਣਾ ਹੱਥ ਸ਼ਿਵਜੀ ਦੇ ਸਿਰ ਉੱਤੇ ਰੱਖਣਾ ਅਤੇ ਮੈਨੂੰ ਆਪਣੀ ਇਸਤਰੀ ਬਣਾ ਲੈਣਾ। ਜਦੋਂ ਦੈਂਤ ਨੇ ਇਹ ਗੱਲ ਸੁਣੀ ਤਾਂ ਆਪਣੇ ਸਿਰ ਉੱਤੇ ਹੱਥ ਧਰਿਆ, ਛਿਣ ਵਿਚ ਹੀ ਮੂਰਖ ਸੜ ਗਿਆ ਅਤੇ ਇਸ ਤਰ੍ਹਾਂ ਪਾਰਬਤੀ ਨੇ ਸ਼ਿਵਜੀ ਦਾ ਸਾਰਾ ਦੁਖ ਦੂਰ ਕਰ ਦਿੱਤਾ। ਇਹ ਸਾਰਾ ਪ੍ਰਸੰਗ ਦਸਮ ਗ੍ਰੰਥ ਵਿਚ ਚਰਿਤ੍ਰ ੧੪੧-੨/੧ ਵਿਚ ਅੰਕਤ ਹੈ।

## ਗੁਰ ਕਾ ਸਬਦੁ ਨ ਚੀਨ੍ਹੀ; ਤਤੁ ਸਾਰੁ ਨਿਰੰਤਰ ॥੩॥

ਇਹ ਭੇਖੀ ਲੋਕ ਸੱਚੇ ਗੁਰ = ਸਤਿਗੁਰਾਂ ਕਾ = ਦਾ ਸਬਦੁ = ਉਪਦੇਸ਼ ਨ = ਨਹੀਂ ਚੀਨ੍ਹੀ = ਜਾਣਦੇ ਅਤੇ ਨਾ ਹੀ ਸਾਰੁ = ਸ੍ਰੇਸ਼ਟ ਤੇ ਤਤੁ = ਸਿਧਾਂਤ ਰੂਪ ਕਰਤਾਰ ਨੂੰ ਜੋ ਨਿਰੰਤਰ (ਨਿਰ+ਅੰਤਰ) ਅੰਤਰੇ ਤੋਂ ਰਹਿਤ ਹੈ, ਉਸ ਨੂੰ ਜਾਣਦੇ ਹਨ **ਵਾ:** ਨਾ ਹੀ ਸਾਰੁ = ਸ੍ਰੇਸ਼ਟ ਤਤੁ = ਸਾਰਅੰਸ਼ ਜੋ ਗਿਆਨ ਸਰੂਪ, ਨਿਰੰਤਰ = ਇਕ-ਰਸ ਹੈ, ਉਸ ਪਰਮੇਸ਼ਰ ਨੂੰ ਜਾਣਿਆ ਹੈ ॥੩॥

## ਪੰਡਿਤ ਪਾਧੇ ਜੋਇਸੀ; ਨਿਤ ਪੜ੍ਹਹਿ ਪੁਰਾਣਾ ॥

ਪੰਡਿਤ = ਵਿਦਵਾਨ ਪਾਧੇ = ਪੜ੍ਹਾਉਣ ਵਾਲੇ ਅਤੇ ਜੋਇਸੀ = ਜੋਤਿਸ਼ੀ ਆਦਿਕ ਨਿਤ = ਨਿਤਾਪ੍ਰਤੀ ਭਵਿੱਖਤ ਪੁਰਾਣ ਅਤੇ ਅਨੇਕਾਂ ਗ੍ਰੰਥਾਂ ਨੂੰ ਪੜ੍ਹਹਿ = ਪੜ੍ਹਦੇ ਰਹਿੰਦੇ ਹਨ।

## ਅੰਤਰਿ ਵਸਤੁ ਨ ਜਾਣਨ੍ਹੀ; ਘਟਿ ਬ੍ਰਹਮੁ ਲੁਕਾਣਾ ॥੪॥

ਪਰੰਤੂ ਬ੍ਰਹਮੁ = ਵਿਆਪਕ ਪਰਮੇਸ਼ਰ ਘਟਿ = ਹਿਰਦੇ ਵਿਚ ਲੁਕਾਣਾ = ਲੁਕਿਆ ਹੋਇਆ ਹੈ, ਉਸ ਆਤਮਨੰਦ ਰੂਪੀ ਵਸਤੂ ਨੂੰ ਦੇਣ ਵਾਲੇ ਪਰਮੇਸ਼ਰ ਤਾਈਂ ਅੰਤਰਿ = ਹਿਰਦੇ ਵਿਚ ਉੱਕਾ ਹੀ ਨ = ਨਹੀਂ ਜਾਣਨ੍ਹੀ = ਜਾਣਦੇ ॥੪॥

## ਇਕਿ ਤਪਸੀ ਬਨ ਮਹਿ ਤਪੁ ਕਰਹਿ; ਨਿਤ ਤੀਰਥ ਵਾਸਾ ॥

ਇਕ ਤਪਸੀ = ਤਪੱਸਵੀ ਲੋਕ ਬਨ = ਜੰਗਲ ਮਹਿ = ਵਿਚ ਬਾਣਪ੍ਰਸਤੀ ਬਣ ਕੇ ਤਪੁ = ਤਪੱਸਿਆ ਕਰਹਿ = ਕਰਦੇ ਹਨ ਤੇ ਇਕ ਨਿਤ = ਨਿਤਾਪ੍ਰਤੀ ਤੀਰਥਾਂ ਪਰ ਹੀ ਵਾਸਾ = ਨਿਵਾਸ ਕਰਦੇ ਹਨ।

## ਆਪੁ ਨ ਚੀਨਹਿ ਤਾਮਸੀ; ਕਾਹੇ ਭਏ ਉਦਾਸਾ ॥੫॥

ਉਹ ਆਪਣੇ ਆਤਮਿਕ ਸਰੂਪ ਨੂੰ ਨ = ਨਹੀਂ ਚੀਨਹਿ = ਜਾਣਦੇ, ਜੇ ਕੋਈ ਉਹਨਾਂ ਨੂੰ ਆ ਕੇ ਕਹੇ ਕਿ ਸਾਨੂੰ ਉਪਦੇਸ਼ ਦਿਓ ਤਾਂ ਉਸ ਵੇਲੇ ਤਾਮਸੀ = ਤਮੋਗੁਣੀ ਸੁਭਾਅ ਧਾਰਨ ਕਰ ਲੈਂਦੇ ਹਨ, ਉਹ ਘਰ-ਬਾਰ ਛੱਡ ਕੇ ਕਾਹੇ = ਕਿਸ ਵਾਸਤੇ ਉਦਾਸੀ ਭਏ = ਹੋਏ ਹਨ ? ਭਾਵ ਉਨ੍ਹਾਂ ਦੀ ਉਦਾਸੀਨਤਾ ਦਿਖਾਉਣੀ ਬੇਅਰਥ ਹੈ ॥੫॥

## ਇਕਿ ਬਿੰਦੁ ਜਤਨ ਕਰਿ ਰਾਖਦੇ; ਸੇ ਜਤੀ ਕਹਾਵਹਿ ॥

ਇਕ ਪੁਰਸ਼ ਬੜੇ ਜਤਨ = ਤਰੀਕੇ ਕਰਿ = ਕਰਕੇ ਬਿੰਦੁ = ਅੰਸ਼ (ਵੀਰਜ) ਨੂੰ ਰੋਕ ਕੇ ਰਾਖਦੇ = ਸਾਂਭਦੇ ਹਨ, ਸੇ = ਉਹ ਆਪਣੇ ਆਪ ਨੂੰ ਜਤੀ = ਬ੍ਰਹਮਚਾਰੀ ਕਹਾਵਹਿ = ਕਹਾਉਂਦੇ ਹਨ। ਪਰ ਅੰਦਰੋਂ ਸੰਕਲਪ ਨਹੀਂ ਮਰੇ। ਜੈਸਾ ਕਿ :

**ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥** *(ਅੰਗ ੪੬੯)*

ਇਸ ਤਰ੍ਹਾਂ ਜਤੀ ਕਹਾ ਕੇ ਮੁਕਤ ਨਹੀਂ ਹੋ ਸਕਦੇ, ਖੁਸਰੇ ਦੀ ਜੂਨ ਨੂੰ ਪ੍ਰਾਪਤ ਹੋ ਜਾਣਗੇ, ਹੋਰ ਕੀ ਹੋ ਜਾਵੇਗਾ, ਜੇ ਇਤਨਾ ਹੀ ਹੋਵੇ ਤਾਂ ਖੁਸਰਿਆਂ ਨੇ ਕਿਉਂ ਨਹੀਂ ਕੈਵਲ ਮੁਕਤੀ ਨੂੰ ਪਾਇਆ।

**ਬਿੰਦੁ ਰਾਖਿ ਜੌ ਤਰੀਐ ਭਾਈ ॥ ਖੁਸਰੈ ਕਿਉ ਨ ਪਰਮ ਗਤਿ ਪਾਈ ॥** *(ਅੰਗ ੩੨੪)*

ਕਲਗ਼ੀਧਰ ਜੀ ਦੇ ਬਚਨ ਹਨ :

**ਤ੍ਵ ਪ੍ਰਸਾਦਿ ॥ ਕਬਿੱਤ ॥**
**ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ, ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈਂ ॥**
**ਘੁਘੂ ਮਟ ਬਾਸੀ ਲਗੇ ਡੋਲਤ ਉਦਾਸੀ ਮ੍ਰਿਗ, ਤਰਵਰ ਸਦੀਵ ਮੋਨ ਸਾਧੇ ਈ ਮਰਤ ਹੈਂ ॥**
**ਬਿੰਦ ਕੇ ਸਧੱਯਾ ਤਾਹਿ ਹੀਜ ਕੀ ਬਡੱਯਾ ਦੇਤ ਬੰਦਰਾ ਸਦੀਵ ਪਾਇ ਨਾਗੇ ਈ ਫਿਰਤ ਹੈਂ ॥**
**ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈਂ ॥**

*(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤ ੭੧/੪)*

## ਬਿਨੁ ਗੁਰ ਸਬਦ ਨ ਛੂਟਹੀ; ਭ੍ਰਮਿ ਆਵਹਿ ਜਾਵਹਿ ॥੬॥

ਗੁਰ = ਸਤਿਗੁਰਾਂ ਦੇ ਸਬਦ = ਉਪਦੇਸ਼ ਤੋਂ ਬਿਨੁ = ਬਗ਼ੈਰ ਜਮਾਂ ਤੋਂ ਛੂਟਹੀ = ਛੁਟਕਾਰਾ ਨ = ਨਹੀਂ ਹੋਣਾ, ਭਾਵ ਮੁਕਤੀ ਪ੍ਰਾਪਤ ਨਹੀਂ ਹੋਣੀ। ਚਉਰਾਸੀ ਲੱਖ ਜੂਨਾਂ ਦੇ ਵਿਚ ਹੀ ਭ੍ਰਮਿ = ਭਰਮਦੇ ਹੋਏ ਆਵਹਿ ਜਾਵਹਿ = ਆਉਣਾ ਜਾਣਾ ਬਣਿਆ ਰਹਿਣਾ ਹੈ, ਜਿਵੇਂ ਹਲਟ ਦੀਆਂ ਟਿੰਡਾਂ ਭਰਮਦੀਆਂ ਰਹਿੰਦੀਆਂ ਹਨ ॥੬॥

## ਇਕਿ ਗਿਰਹੀ ਸੇਵਕ ਸਾਧਿਕਾ; ਗੁਰਮਤੀ ਲਾਗੇ ॥

ਇਹਨਾਂ ਸਾਰਿਆਂ ਨਾਲੋਂ ਤਾਂ ਇਕ ਗਿਰਹੀ = ਗ੍ਰਿਹਿਸਤੀ ਚੰਗੇ ਹਨ, ਜੋ ਸੇਵਕ = ਦਾਸਾ ਭਾਵ ਧਾਰ ਕੇ ਸੰਗਤ ਦੀ ਸੇਵਾ ਅਤੇ ਸਾਧਿਕਾ = ਸਾਧਨ ਕਰਨ ਵਾਲੇ ਭਾਵ ਬੰਦਗੀ ਕਰਨ ਵਾਲੇ ਹਨ, ਜੋ ਗ਼ਰੀਬੀ ਧਾਰ ਕੇ ਗੁਰਮਤੀ = ਗੁਰਾਂ ਦੀ ਸਿੱਖਿਆ ਵਿਚ ਲਾਗੇ = ਲੱਗੇ ਹੋਏ ਹਨ।

## ਨਾਮੁ ਦਾਨੁ ਇਸਨਾਨੁ ਦ੍ਰਿੜੁ; ਹਰਿ ਭਗਤਿ ਸੁ ਜਾਗੇ ॥੭॥

ਜੋ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰ ਕੇ ਨਾਮ ਜਪਦੇ ਹਨ, ਧਰਮ ਦੀ ਕਿਰਤ ਕਰ ਕੇ ਵੰਡ ਕੇ ਖਾਂਦੇ ਹਨ, ਦਾਨ ਦਿੰਦੇ ਹਨ, ਜਿਹੜੇ ਇਨ੍ਹਾਂ ਕਰਮਾਂ ਨੂੰ ਦ੍ਰਿੜੁ = ਪੱਕੀ ਤਰ੍ਹਾਂ ਗ੍ਰਹਿਣ ਕਰਦੇ ਹਨ, ਸੁ = ਉਹ ਹਰਿ = ਵਾਹਿਗੁਰੂ ਦੀ ਭਗਤਿ = ਭਗਤੀ ਵਿਚ ਜਾਗੇ = ਜਾਗ ਪਏ ਹਨ **ਵਾ:** ਭਗਤੀ ਕਰਕੇ ਗਿਆਨ ਅਵਸਥਾ ਵਿਚ ਜਾਗ ਪਏ ਹਨ ॥੭॥

## ਗੁਰ ਤੇ ਦਰੁ ਘਰੁ ਜਾਣੀਐ; ਸੋ ਜਾਇ ਸਿਞਾਣੈ ॥

ਉਹ ਗੁਰੂ ਦੇ ਸ਼ਬਦ ਤੇ = ਦੁਆਰਾ ਘਰੁ = ਸਰੀਰ ਵਿਚ ਗਿਆਨ ਰੂਪੀ ਦਰੁ = ਦਰਵਾਜ਼ੇ ਨੂੰ ਜਾਣੀਐ = ਜਾਣ ਲੈਂਦੇ ਹਨ **ਵਾ:** ਗੁਰਾਂ ਦੀ ਦਰੁ = ਸਤਿਸੰਗਤ ਦੁਆਰਾ ਸਰੂਪ ਰੂਪੀ ਘਰ ਨੂੰ ਜਾਣੀਐ = ਜਾਣ ਲੈਣਾ ਕਰਦੇ ਹਨ, ਸੋ = ਉਹੋ ਹੀ ਦਰਗਾਹ ਵਿਚ ਜਾਇ = ਜਾ ਕੇ ਸਿਞਾਣੈ = ਪਹਿਚਾਣੇ ਜਾਂਦੇ ਹਨ ਕਿ ਇਹ ਮੁਕਤ ਪੁਰਖ ਹਨ **ਵਾ:** ਸੋ = ਉਹ ਹੀ ਸੱਚਖੰਡ ਰੂਪੀ ਸਰੂਪ ਨੂੰ ਸਿਞਾਣੈ = ਪਹਿਚਾਣ ਲੈਣਗੇ।

## ਨਾਨਕ ਨਾਮੁ ਨ ਵੀਸਰੈ; ਸਾਚੇ ਮਨੁ ਮਾਨੈ ॥੮॥੧੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿੰਨ੍ਹਾਂ ਨੂੰ ਸੱਚੇ ਪਾਤਸ਼ਾਹ ਦਾ ਨਾਮ ਕਦੇ ਵੀ ਵੀਸਰੈ = ਭੁੱਲਦਾ ਨ = ਨਹੀਂ, ਉਹ ਸੱਚੇ ਨਾਮ ਨੂੰ ਮਨੁ = ਅੰਤਸ਼ਕਰਣ ਵਿਚ ਮਾਨੈ = ਮੰਨਣੇ ਕਰਕੇ ਸਰੂਪ ਦੀ ਪ੍ਰਾਪਤੀ ਵਾਲੇ ਹੋਏ ਹਨ **ਵਾ:** ਜਿੰਨ੍ਹਾਂ ਦਾ ਮਨ ਸੱਚੇ ਦੇ ਮੰਨਣ ਵਿਚ ਲੱਗਾ ਹੋਇਆ ਹੈ, ਉਨ੍ਹਾਂ ਨੂੰ ਨਾਮ ਨਹੀਂ ਭੁੱਲਦਾ **ਅਥਵਾ** ਸ਼ਿਰੋਮਣੀ ਗੁਰਾਂ ਦੇ ਵਾਹਿਗੁਰੂ ਮੰਤਰ ਕਰਕੇ ਉਨ੍ਹਾਂ ਦਾ ਮਨ ਸੱਚ ਸਰੂਪ ਵਿਚ ਮਾਨੈ = ਮੰਨ ਜਾਂਦਾ ਹੈ ॥੮॥੧੪॥ ਜੈਸਾ ਕਿ :

**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥੪॥** *(ਅੰਗ ੬੫੬)*

## ਆਸਾ ਮਹਲਾ ੧ ॥

## ਮਨਸਾ ਮਨਹਿ ਸਮਾਇਲੇ; ਭਉਜਲੁ ਸਚਿ ਤਰਣਾ ॥

ਮਨਸਾ = ਇੱਛਾ (ਮਨ ਦਾ ਫੁਰਨਾ) ਭਾਵ ਲੋਕ ਵਾਸ਼ਨਾ, ਦੇਹ ਵਾਸ਼ਨਾ, ਸ਼ਾਸਤ੍ਰ ਵਾਸ਼ਨਾ ਆਦਿ ਸਾਰੀਆਂ ਨੂੰ ਮਨਹਿ = ਮਨ ਵਿਚ ਹੀ ਸਮਾਇਲੇ = ਲੀਨ ਭਾਵ ਅਭੇਦ ਕਰਕੇ ਅਤੇ ਨਾਮ ਰੂਪੀ ਜਹਾਜ਼ 'ਤੇ ਚੜ੍ਹ ਕੇ ਭਉਜਲੁ = ਸੰਸਾਰ-ਸਮੁੰਦਰ ਤੋਂ ਸਚਿ = ਨਿਸਚੇ ਕਰਕੇ ਤਰਨਾ ਹੁੰਦਾ ਹੈ **ਵਾ:** ਮਨਸਾ = ਵਾਸਨਾਵਾਂ ਮਨਹਿ = ਹਿਰਦੇ ਵਿਚ ਰੋਕ ਕੇ ਜੰਮਣ ਮਰਣ ਦੇ ਭੈਅ ਰੂਪ ਜਲ ਨਾਲ ਭਰੇ ਸੰਸਾਰ ਸਮੁੰਦਰ ਤੋਂ ਸੱਚ ਰਾਹੀਂ ਤਰਨਾ ਹੁੰਦਾ ਹੈ।

## ਆਦਿ ਜੁਗਾਦਿ ਦਇਆਲੁ ਤੂ; ਠਾਕੁਰ ਤੇਰੀ ਸਰਣਾ ॥੧॥

ਹੇ ਸ੍ਰਿਸ਼ਟੀ ਦੇ ਆਦਿ = ਮੁੱਢ ਸਰੂਪ ਪਰਮੇਸ਼ਰ ! ਤੂ = ਤੁਸੀਂ ਹੀ ਆਦਿ ਜੁਗਾਦਿ = ਸਤਿਜੁਗ, ਤ੍ਰੇਤਾ, ਦੁਆਪਰ ਤੇ ਕਲਿਜੁਗ ਆਦਿਕ ਜੁਗਾਂ ਵਿਚ ਦਇਆਲਤਾ ਦੇ ਘਰ ਹੋ, ਇਸੇ ਕਰਕੇ ਠਾਕੁਰ = ਸੁਆਮੀ ਮਾਲਕ ਮੈਂ ਤੇਰੀ = ਤੁਹਾਡੀ ਸਰਣਾ = ਓਟ ਵਿਚ ਆਇਆ ਹਾਂ ॥੧॥

## ਤੂ ਦਾਤੌ ਹਮ ਜਾਚਿਕਾ; ਹਰਿ ਦਰਸਨੁ ਦੀਜੈ ॥

ਹੇ ਸੱਚੇ ਪਾਤਸ਼ਾਹ ਜੀ ! ਤੂ = ਤੁਸੀਂ ਜੁਗਾਂ ਜੁਗਾਂ ਵਿਚ ਦਾਤੌ = ਦਾਤਾਂ ਦੇਣ ਵਾਲੇ ਦਾਤੇ ਅਤੇ ਹਮ = ਅਸੀਂ ਤੇਰੇ ਦਰ ਦੇ ਜਾਚਿਕਾ = ਮੰਗਤੇ ਹਾਂ, ਹੇ ਹਰਿ = ਵਾਹਿਗੁਰੂ ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਸਾਨੂੰ ਆਪਣੇ ਦਰਸਨੁ = ਦੀਦਾਰ ਦੀਜੈ = ਦੇਣਾ ਕਰੋ ਜੀ। ਅਗਲੀ ਤੁਕ ਵਿਚ ਸਤਿਗੁਰੂ ਜੀ ਦਰਸ਼ਨਾਂ ਦੀ ਯੁਕਤੀ ਦੱਸਦੇ ਹਨ।

## ਗੁਰਮੁਖਿ ਨਾਮੁ ਧਿਆਈਐ; ਮਨ ਮੰਦਰੁ ਭੀਜੈ ॥੧॥ਰਹਾਉ॥

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰ ਕੇ ਵਾਹਿਗੁਰੂ ਦੇ ਨਾਮ ਨੂੰ ਧਿਆਈਐ = ਧਿਆਉਣਾ ਕਰ ਤਾਂ ਤੇਰਾ ਮਨ = ਅੰਤਸ਼ਕਰਨ ਰੂਪੀ ਮੰਦਰੁ = ਘਰ ਵਾਹਿਗੁਰੂ ਦੇ ਪ੍ਰੇਮ ਰਸ ਵਿਚ ਭੀਜੈ = ਭਿੱਜ ਜਾਵੇਗਾ **ਵਾ:** ਜੋ ਮਨ ਦੇ ਅੰਦਰ ਜੋ ਸ਼ਿਰੋਮਣੀ ਪਰਮੇਸ਼ਰ ਹੈ, ਉਸ ਅਧਿਸ਼ਠਾਨ ਸਰੂਪ ਵਿਚ ਮਨ ਭਿੱਜ ਜਾਵੇਗਾ ॥੧॥ਰਹਾਉ॥

## ਕੂੜਾ ਲਾਲਚੁ ਛੋਡੀਐ; ਤਉ ਸਾਚੁ ਪਛਾਣੈ ॥

ਹੇ ਭਾਈ ! ਕੂੜਾ = ਝੂਠੇ ਪਦਾਰਥਾਂ ਦੇ ਲਾਲਚੁ = ਲੋਭ ਨੂੰ ਛੋਡੀਐ = ਤਿਆਗਣਾ ਕਰ, ਤਉ = ਤਾਂ ਹੀ ਫੇਰ ਤੈਨੂੰ ਸਾਚੁ = ਸੱਚ ਸਰੂਪ ਦੀ ਪਛਾਣੈ = ਪਹਿਚਾਣ ਹੋਵੇਗੀ **ਅਥਵਾ** ਤਾਂ ਫੇਰ ਸੱਚਾ ਪਰਮੇਸ਼ਰ ਪਛਾਣ ਲੈਂਦਾ ਹੈ ਕਿ ਇਸ ਨੇ ਅੰਦਰੋਂ ਝੂਠੇ ਪਦਾਰਥਾਂ ਦਾ ਲਾਲਚ ਛੱਡ ਦਿੱਤਾ ਹੈ, ਹੁਣ ਇਹ ਮੇਰੀ ਪ੍ਰਾਪਤੀ ਦੇ ਲਾਇਕ ਬਣ ਗਿਆ ਹੈ।

## ਗੁਰ ਕੈ ਸਬਦਿ ਸਮਾਈਐ; ਪਰਮਾਰਥੁ ਜਾਣੈ ॥੨॥

ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਵਾਹਿਗੁਰੂ ਦੇ ਸਰੂਪ ਵਿਚ ਸਮਾਈਐ = ਅਭੇਦ ਹੋਣਾ ਕਰ ਤਾਂ ਤੂੰ ਪਰਮਾਰਥੁ = ਆਤਮਿਕ ਗਿਆਨ **ਵਾ:** (ਪਰਮ+ਅਰਥ) ਵੱਡੇ ਉੱਤਮ ਪਦਾਰਥ ਭਾਵ ਮੁਕਤੀ ਰੂਪ ਪਦਾਰਥ ਨੂੰ ਜਾਣੈ = ਜਾਣ ਲਵੇਂਗਾ **ਵਾ:** ਜਦੋਂ ਗੁਰਾਂ ਦੇ ਸ਼ਬਦ ਦੀ ਕਮਾਈ ਵਿਚ ਮਸਤ ਹੋ ਕੇ ਸਮਾਈਐ = ਸਮਾ ਜਾਵੇਂਗਾ ਤਾਂ ਪਰਮਾਰਥੁ = ਸਿਧਾਂਤ ਭਾਵ ਤੱਤ ਸਰੂਪ ਦੇ ਗਿਆਨ ਨੂੰ ਜਾਣੈ = ਜਾਣ ਲਵੇਂਗਾ ॥੨॥

## ਇਹੁ ਮਨੁ ਰਾਜਾ ਲੋਭੀਆ; ਲੁਭਤਉ ਲੋਭਾਈ ॥

ਇਹ ਮਾਇਆ ਦਾ ਲੋਭੀਆ = ਲਾਲਚੀ ਮਨੁ = ਚਿੱਤ ਸਰੀਰ ਰੂਪੀ ਨਗਰ ਦਾ ਰਾਜਾ ਬਨਿਆ ਬੈਠਾ ਹੈ, ਅਤੇ ਲੁਭਤਉ = ਲੋਭਿਤ ਕਰਨ ਵਾਲੇ ਮਾਇਕੀ ਪਦਾਰਥਾਂ ਦਾ ਲੋਭਾਈ = ਲਲਚਾਹੀ ਹੋਇਆ ਰਹਿੰਦਾ ਹੈ **ਵਾ:** ਮਨ ਰਾਜਿਆਂ ਦਾ ਰਾਜਾ ਚੱਕਰਵਰਤੀ ਬਾਦਸ਼ਾਹ ਬਨਿਆ ਬੈਠਾ ਹੈ, ਇੰਦ੍ਰੀਏ ਸਿਪਾਹੀ ਦੀ ਨਿਆਈਂ ਹਨ, ਬਿਰਤੀਆਂ ਰਾਣੀਆਂ ਦੀ ਨਿਆਈਂ ਹਨ ਅਤੇ ਮਨ ਦੇ ਸੰਸਕਾਰ ਵਜ਼ੀਰ ਦੀ ਨਿਆਈਂ ਹਨ, ਇਸ ਪ੍ਰਕਾਰ ਝੂਠੇ ਪਦਾਰਥਾਂ ਵਿਚ ਲੁਭਤਉ = ਲੁਭਾਇਮਾਨ ਹੋ ਕੇ ਰਾਤ ਦਿਨ ਹੀ ਬਿਰਤੀ ਦੇਖਣ, ਸੁਣਨ ਅਤੇ ਸੁੰਘਣ ਦੇ ਲੋਭਾਈ = ਲਾਲਚ ਵਿਚ ਆ ਰਹੀ ਹੈ **ਵਾ:** ਜਿਵੇਂ ਭੌਰੇ ਫੁੱਲਾਂ ਦੀ ਸੁਗੰਧੀ ਲੈਂਦੇ ਹੋਏ, ਉਸ ਵਿਚ ਹੀ ਮਿੱਚ ਕੇ ਮਰ ਜਾਂਦੇ ਹਨ, ਅਤੇ ਮਿੱਠੇ ਦੇ ਲੋਭ ਵਿਚ ਮੱਖੀ ਵਿਚੇ ਹੀ ਖੰਭ ਫਸਾ ਕੇ ਮਰ ਜਾਂਦੀ ਹੈ। ਇਸੇ ਪ੍ਰਕਾਰ ਵਿਸ਼ੇ ਸਲਾਬੇ ਹੋਏ ਗੁੜ ਦੀ ਨਿਆਈਂ ਹਨ, ਜੀਵ ਬਿਧ ਨਿਖੇਧ ਕਰਮਾਂ ਨੂੰ ਕਰਦਾ ਹੋਇਆ ਇਹਨਾਂ ਵਿਸ਼ਿਆਂ ਦੇ ਲੋਭ ਵਿਚ ਲੁਭਾਏਮਾਨ ਹੋ ਕੇ ਵਿਚੇ ਹੀ ਨਾਸ਼ ਹੋ ਜਾਂਦਾ ਹੈ।

## ਗੁਰਮੁਖਿ ਲੋਭੁ ਨਿਵਾਰੀਐ; ਹਰਿ ਸਿਉ ਬਣਿ ਆਈ ॥੩॥

ਗੁਰਮੁਖਾਂ ਦੀ ਸੰਗਤ ਕਰ ਕੇ ਮਾਇਕੀ ਪਦਾਰਥਾਂ ਦੇ ਲੋਭੁ = ਲਾਲਚ ਦੀ ਨਿਵਾਰੀਐ = ਨਵਿਰਤੀ ਕਰੀਦੀ ਹੈ, ਨਵਿਰਤੀ ਕਰਨੇ ਕਰਕੇ ਹਰਿ = ਵਾਹਿਗੁਰੂ ਸਿਉ = ਨਾਲ ਪ੍ਰੀਤੀ ਬਣਿ ਆਈ = ਆਉਂਦੀ ਹੈ ॥੩॥

## ਕਲਰਿ ਖੇਤੀ ਬੀਜੀਐ; ਕਿਉ ਲਾਹਾ ਪਾਵੈ ॥

(**ਕੱਲਰਿ** ਬੋਲੋ)

ਹੇ ਭਾਈ ! ਜੇਕਰ ਕਲਰਿ = ਰੇਹੀ ਵਾਲੀ ਖੇਤੀ = ਪੈਲੀ (ਜ਼ਮੀਨ) ਵਿਚ ਜਾ ਕੇ ਬੀਜ ਬੀਜੀਐ = ਬੀਜਣਾ ਕਰੀਏ ਤਾਂ ਕਿਉ = ਕਿਵੇਂ ਲਾਹਾ = ਲਾਭ ਪਾਵੈ = ਪ੍ਰਾਪਤ ਹੋ ਸਕਦਾ ਹੈ ਭਾਵ ਲਾਹਾ ਤਾਂ ਕੀ, ਬੀਜਿਆ ਬੀਜ ਵੀ ਵਿਅਰਥ ਹੀ ਚਲਾ ਜਾਂਦਾ ਹੈ **ਵਾ:** ਇਸੇ ਪ੍ਰਕਾਰ ਕਲਰ ਜ਼ਮੀਨ ਦੀ ਨਿਆਈਂ ਨਿਸ਼ਰਧਕ ਆਦਮੀ ਹੈ, ਜਿਸ ਦੀ ਸ਼ਰਧਾ ਰੂਪ ਜ਼ਮੀਨ ਚੰਗੀ ਨਹੀਂ ਹੈ ਭਾਵ ਜਿਸ ਦੇ ਅੰਦਰ ਪਾਪਾਂ ਰੂਪੀ ਕਲਰ ਜਮ੍ਹਾਂ ਹੋਇਆ ਹੈ, ਉਸ ਦੇ ਹਿਰਦੇ ਅੰਦਰ ਜੇਕਰ ਗੁਰਾਂ ਦਾ ਉਪਦੇਸ਼ ਰੂਪੀ ਬੀਜ, ਬੀਜਣਾ ਕਰੀਏ, ਭਾਵ ਸ੍ਰਵਣ ਗਿਆਨ ਕਰਾਈਏ, ਉਹ ਕਿਉ = ਕਿਸ ਪ੍ਰਕਾਰ ਸ਼ਰਧਾ ਰੂਪੀ ਖੇਤੀ ਵਿੱਚੋਂ ਹਜ਼ਾਰ ਗੁਣਾ ਸਰੂਪ ਦਾ ਫਲ ਬ੍ਰਹਮਾਨੰਦ ਰੂਪੀ ਲਾਹਾ = ਲਾਭ ਪਾਵੈ = ਪਾ ਸਕਦਾ ਹੈ।

## ਮਨਮੁਖੁ ਸਚਿ ਨ ਭੀਜਈ; ਕੂੜੁ ਕੂੜਿ ਗਡਾਵੈ ॥੪॥

ਮਨਮੁਖਾਂ ਦਾ ਮਨ ਵਿਕਾਰਾਂ ਵਿਚ ਲੱਗਣ ਕਰਕੇ ਸੱਚੇ ਵਾਹਿਗੁਰੂ ਦੇ ਨਾਮ ਵਿਚ ਭੀਜਈ = ਭਿੱਜਦਾ ਨ = ਨਹੀਂ ਹੈ, ਉਹ ਕੂੜੁ = ਝੂਠ ਬੋਲਣ ਵਾਲੇ ਪੁਰਸ਼ ਕੂੜਿ = ਝੂਠ ਵਿਚ ਹੀ ਗਡਾਵੈ = ਗੱਡੇ ਭਾਵ ਮਿਲੇ ਰਹਿੰਦੇ ਹਨ **ਅਥਵਾ** ਜਿਵੇਂ ਕਾਂ ਵਿਸ਼ਟਾ ਖਾ ਕੇ ਖ਼ੁਸ਼ ਹੁੰਦੇ ਹਨ, ਇਉਂ ਕੂੜੁ = ਝੂਠ ਬੋਲ ਕੇ ਝੂਠੇ ਪਦਾਰਥਾਂ ਵਿਚ ਆਪਣੇ ਚਿੱਤ ਨੂੰ ਗਡਾਵੈ = ਗੱਡਦੇ ਭਾਵ ਲਾਉਂਦੇ ਹਨ ॥੪॥

## ਲਾਲਚੁ ਛੋਡਹੁ ਅੰਧਿਹੋ; ਲਾਲਚਿ ਦੁਖੁ ਭਾਰੀ ॥

ਹੇ ਅੰਧਿਹੋ = ਅੰਨ੍ਹੇ ਅਗਿਆਨੀ ਜੀਵੋ ! ਪਦਾਰਥਾਂ ਦੇ ਲਾਲਚੁ = ਲੋਭ ਨੂੰ ਛੋਡਹੁ = ਤਿਆਗ ਦਿਓ, ਇਹਨਾਂ ਮਾਇਕੀ ਪਦਾਰਥਾਂ ਦੀ ਲਾਲਚਿ = ਲਾਲਸਾ ਦਾ ਭਾਰੀ = ਵੱਡਾ ਦੁਖੁ = ਕਸ਼ਟ ਹੈ।

## ਸਾਚੌ ਸਾਹਿਬੁ ਮਨਿ ਵਸੈ; ਹਉਮੈ ਬਿਖੁ ਮਾਰੀ ॥੫॥

ਜਦ ਸਾਚੌ ਸਾਹਿਬੁ = ਸੱਚੇ ਮਾਲਕ ਪਰਮੇਸ਼ਰ ਦਾ ਨਾਮ ਗੁਰਾਂ ਦੁਆਰਾ ਮਨਿ = ਅੰਤਸ਼ਕਰਣ ਵਿਚ ਵਸੈ = ਵੱਸ ਜਾਂਦਾ ਹੈ ਤਦ ਹਉਮੈ = ਹੰਗਤਾ ਮਮਤਾ ਤੇ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਮਾਰੀ = ਨਾਸ਼ ਹੋ ਜਾਂਦੀ ਹੈ॥੫॥

## ਦੁਬਿਧਾ ਛੋਡਿ ਕੁਵਾਟੜੀ; ਮੂਸਹੁਗੇ ਭਾਈ ॥

(**ਮੂਸਹੁ-ਗੇ** ਬੋਲੋ)

ਹੇ ਭਾਈ! ਦੁਬਿਧਾ = ਦ੍ਵੈਤ-ਭਾਵ (ਦੁਚਿੱਤੇ-ਪੁਣੇ) ਵਾਲੀ ਕੁਵਾਟੜੀ = ਨਿੰਦਤ ਭਾਵ ਭੈੜੀ ਵਾਟ ਨੂੰ ਛੋਡਿ = ਤਿਆਗ ਦੇਣਾ ਕਰੋ **ਵਾ:** ਇਹ ਜੂਨਾਂ ਦੀ ਕੁ = ਖੋਟੀ ਵਾਟ, ਟੇਢੀਆਂ ਜੂਨਾਂ ਵਿਚ ਭਰਮਾਉਣ ਵਾਲੀ ਹੈ, ਇਸ ਦੁਚਿੱਤੇ-ਪੁਣੇ ਨੂੰ ਛੱਡਣਾ ਕਰੋ। ਕਿਉਂਕਿ ਇਸ ਵਾਸਤੇ ਉੱਪਰ ਚੱਲ ਕੇ ਕਾਮ ਆਦਿਕਾਂ ਦੁਆਰਾ ਮੂਸਹੁਗੇ = ਲੁੱਟੇ ਜਾਵੋਗੇ।

## ਅਹਿਨਿਸਿ ਨਾਮੁ ਸਲਾਹੀਐ; ਸਤਿਗੁਰ ਸਰਣਾਈ ॥੬॥

ਸਤਿਗੁਰਾਂ ਦੀ ਸਰਣਾਈ = ਓਟ ਗ੍ਰਹਿਣ ਕਰਕੇ ਅਹਿਨਿਸਿ = ਰਾਤ ਦਿਨੇ ਵਾਹਿਗੁਰੂ ਨਾਮ ਨੂੰ ਸਲਾਹੀਐ = ਸਲਾਹੁਣਾ ਕਰੋ॥੬॥

## ਮਨਮੁਖ ਪਥਰੁ ਸੈਲੁ ਹੈ; ਧ੍ਰਿਗੁ ਜੀਵਣੁ ਫੀਕਾ ॥

ਮਨਮੁਖ ਪੁਰਸ਼ ਦਾ ਹਿਰਦਾ ਪੱਥਰ ਦੀ ਸੈਲੁ = ਸਿਲਾ ਦੀ ਨਿਆਈਂ ਖ਼ੁਸ਼ਕ ਅਤੇ ਭਾਰੀ ਹੈ। ਉਸ ਦਾ ਜੀਵਣੁ = ਜਿਉਣਾ ਧ੍ਰਿਗੁ = ਧ੍ਰਿਕਾਰ ਹੈ, ਸਦਾ ਹੀ ਫੀਕਾ = ਬੇ-ਰਸ ਵਾਲੇ ਬਚਨ ਬੋਲਦਾ ਹੈ **ਅਥਵਾ** ਉਸ ਦਾ ਮਨ ਤਨ ਫਿੱਕਾ, ਅਤੇ ਜੀਵਨ ਵਿਸ਼ਿਆਂ ਰੂਪੀ ਫਿੱਕੇ ਰਸ ਵਿਚ ਫਸਣੇ ਕਰਕੇ ਧ੍ਰਿਗ = ਧ੍ਰਿਕਾਰ ਯੋਗ ਹੈ। ਜੈਸਾ ਕਿ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥** *(ਅੰਗ ੪੭੩)*

## ਜਲ ਮਹਿ ਕੇਤਾ ਰਾਖੀਐ; ਅਭ ਅੰਤਰਿ ਸੂਕਾ ॥੭॥

ਪੱਥਰ ਨੂੰ ਜਲ = ਪਾਣੀ ਮਹਿ = ਵਿਚ ਕੇਤਾ = ਕਿੰਨਾ ਚਿਰ ਰਾਖੀਐ = ਰੱਖ ਛੱਡੀਏ ਤਾਂ ਵੀ ਉਹ ਅੰਤਰਿ = ਅੰਦਰੋਂ ਸੂਕਾ = ਖ਼ੁਸ਼ਕ ਹੀ ਰਹਿੰਦਾ ਹੈ ਭਾਵ ਜੇਕਰ ਪੱਥਰ 'ਤੇ ਪੱਥਰ ਮਾਰੀਏ ਤਾਂ ਉਸ ਦੇ ਅੰਦਰੋਂ ਅੱਗ ਦੇ ਚੰਗਿਆੜੇ ਹੀ ਨਿਕਲਦੇ ਹਨ **ਵਾ:** ਇਸੇ ਤਰ੍ਹਾਂ ਮੂਰਖ ਪੁਰਖ ਨੂੰ ਭਾਵੇਂ ਸ਼ਾਸਤ੍ਰ ਗਿਆਨ ਰੂਪੀ ਪਾਣੀ ਵਿਚ ਕੇਤਾ = ਕਿਤਨਾ ਵੀ ਰਾਖੀਐ = ਰੱਖ ਲਈਏ, ਉਸ ਦਾ ਅਭ = ਹਿਰਦਾ ਅੰਤਰਿ = ਅੰਦਰੋਂ ਤਾਂ ਸੂਕਾ = ਸੁੱਕਾ ਭਾਵ ਖ਼ੁਸ਼ਕ ਹੀ ਰਹਿੰਦਾ ਹੈ ਭਾਵ ਅੰਦਰੋਂ ਤਾਂ ਈਰਖਾ ਰੂਪੀ ਅੱਗ ਹੀ ਨਿਕਲੇਗੀ॥੭॥

## ਹਰਿ ਕਾ ਨਾਮੁ ਨਿਧਾਨੁ ਹੈ; ਪੂਰੈ ਗੁਰਿ ਦੀਆ ॥

ਹੇ ਭਾਈ! ਹਰਿ = ਹਰੀ ਵਾਹਿਗੁਰੂ ਕਾ = ਦਾ ਅੰਮ੍ਰਿਤ ਨਾਮ ਤਾਂ ਨਿਧੀਆਂ ਦਾ, ਸ਼ੁਭ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ ਇਹ ਪੂਰੈ = ਪੂਰਨ ਗੁਰਿ = ਸਤਿਗੁਰਾਂ ਨੇ ਕਿਰਪਾ ਕਰਕੇ ਬਖ਼ਸ਼ ਦੀਆ = ਦਿੱਤਾ ਹੈ।

## ਨਾਨਕ ਨਾਮੁ ਨ ਵੀਸਰੈ; ਮਥਿ ਅੰਮ੍ਰਿਤੁ ਪੀਆ ॥੮॥੧੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਨੂੰ ਵਾਹਿਗੁਰੂ ਨਾਮ ਵੀਸਰੈ = ਵਿਸਰਦਾ (ਭੁੱਲਦਾ) ਨ = ਨਹੀਂ

ਹੈ, ਉਨ੍ਹਾਂ ਨੇ ਗੁਰ ਉਪਦੇਸ਼ ਰੂਪੀ ਦੁੱਧ ਆਪਣੇ ਅੰਤਸ਼ਕਰਣ ਰੂਪੀ ਚਾਟੀ ਵਿਚ ਪਾ ਕੇ ਬਿਬੇਕ ਰੂਪੀ ਮਧਾਣੀ ਦੁਆਰਾ ਮਥਿ = ਰਿੜਕ ਕੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਆ = ਪੀਣਾ ਕੀਤਾ ਹੈ ॥੮॥੧੫॥

## ਆਸਾ ਮਹਲਾ ੧ ॥

## ਚਲੇ ਚਲਣਹਾਰ; ਵਾਟ ਵਟਾਇਆ ॥

ਜੋ ਜੀਵ ਸਾਧ ਸੰਗਤ ਵੱਲੋਂ ਆਪਣਾ ਵਾਟ = ਰਸਤਾ ਵਟਾਇਆ = ਬਦਲ ਕੇ ਕੁਸੰਗਤ ਦੇ ਖੋਟੇ ਰਸਤੇ ’ਤੇ ਚਲੇ = ਚੱਲਦੇ ਹਨ, ਉਹ ਚੌਰਾਸੀ ਲੱਖ ਜੂਨਾਂ ਵਿਚ ਚਲਣਹਾਰ = ਚੱਲਣ ਵਾਲੇ ਹੋ ਕੇ ਭਾਉਂਦੇ ਫਿਰਦੇ ਹਨ, ਭਾਵ ਕਦੇ ਮੁਕਤ ਨਹੀਂ ਹੁੰਦੇ **ਵਾ:** ਜਿੰਨ੍ਹਾਂ ਗੁਰਮੁਖਾਂ ਨੇ ਕੁਸੰਗਤ ਦਾ ਵਾਟ = ਰਸਤਾ ਵਟਾਇਆ = ਬਦਲ ਲਿਆ ਭਾਵ ਛੱਡ ਕੇ ਚਲਣਹਾਰ = ਚੱਲਣ ਵਾਲੇ ਹੋ ਕੇ ਸਤਿਸੰਗਤ ਸੱਚਖੰਡ ਨੂੰ ਚੱਲੇ ਹਨ **ਵਾ:** ਉਨ੍ਹਾਂ ਨੇ ਹੀ ਜੰਮਣ ਮਰਣ ਦੀਆਂ ਜੂਨਾਂ ਦੇ ਵਾਟ = ਰਸਤੇ ਨੂੰ ਵਟਾ ਲਿਆ ਹੈ, ਜੋ ਚੱਲਣ ਵਾਲੇ ਹੋ ਕੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਅਕਾਲ ਪੁਰਖ ਦੇ ਸਰੂਪ ਵਿਚ ਅਭੇਦ ਹੋ ਗਏ ਭਾਵ ਚਲੇ ਗਏ ਹਨ।

## ਧੰਧੁ ਪਿਟੇ ਸੰਸਾਰੁ; ਸਚੁ ਨ ਭਾਇਆ ॥੧॥

ਮਨਮੁਖ ਲੋਕ ਸੰਸਾਰੁ = ਜਗਤ ਦੇ ਧੰਧਿਆਂ ਵਾਸਤੇ ਪਿਟੇ = ਪਿੱਟਦੇ ਰਹਿੰਦੇ ਹਨ ਕਿਉਂਕਿ ਉਨ੍ਹਾਂ ਨੂੰ ਪਰਮੇਸ਼ਰ ਦਾ ਸੱਚਾ ਨਾਮ ਜਪਣਾ ਭਾਇਆ = ਚੰਗਾ ਨਹੀਂ ਲੱਗਦਾ ॥੧॥

## ਕਿਆ ਭਵੀਐ ਕਿਆ ਢੂਢੀਐ; ਗੁਰ ਸਬਦਿ ਦਿਖਾਇਆ ॥

ਹੇ ਭਾਈ ! ਉਨ੍ਹਾਂ ਨੂੰ ਕਿਆ = ਕੀ ਤੀਰਥਾਂ ’ਤੇ ਭਵੀਐ = ਭ੍ਰਮਣ ਦੀ ਅਤੇ ਕਿਆ = ਕੀ ਵਣਾਂ ਖੰਡਾਂ ਵਿਚ ਢੂਢੀਐ = ਖੋਜਣ ਦੀ ਲੋੜ ਹੈ, ਜਿੰਨ੍ਹਾਂ ਨੂੰ ਗੁਰ = ਸਤਿਗੁਰਾਂ ਨੇ ਸਬਦਿ = ਉਪਦੇਸ਼ ਦੁਆਰਾ ਹਿਰਦੇ ਵਿਚ ਵਾਹਿਗੁਰੂ ਦਾ ਸਰੂਪ ਪ੍ਰਗਟ ਕਰਕੇ ਦਿਖਾਇਆ = ਵਿਖਾ ਦਿੱਤਾ ਹੈ **ਵਾ:** ਵਾਨਪ੍ਰਸਤੀ ਹੋ ਕੇ ਵਣਾਂ ਵਿਚ ਕਿਆ = ਕੀ ਭਵੀਐ = ਭਾਉਂਦੇ ਫਿਰੀਏ, ਜੋਗੀ ਹੋ ਕੇ ਅੰਦਰਲੀਆਂ ਨਾੜਾਂ ਨੂੰ ਸੋਧਣਾ ਕਰੀਏ, ਭਾਵ ਇੜਾ, ਪਿੰਗਲਾ, ਸੁਖਮਨਾ ਦੁਆਰਾ ਦਸਵੇਂ ਦੁਆਰ ਵਿਚ ਬ੍ਰਹਮਰੰਧਰ ਨਾੜੀ ਨੂੰ ਭੰਨ ਕੇ ਬ੍ਰਹਮਲੋਕ ਦੀ ਪ੍ਰਾਪਤੀ ਰੂਪ ਢੂਢੀਐ = ਖੋਜ ਕਿਆ = ਕੀ ਕਰੀਏ, ਕਿਉਂਕਿ ਬ੍ਰਹਮਪੁਰੀ ਨੇ ਵੀ ਨਾਸ਼ ਹੀ ਹੋ ਜਾਣਾ ਹੈ **ਅਥਵਾ** ਕਿਆ = ਕੀ ਭਵੀਐ = ਭਾਉਂਦੇ ਫਿਰੀਏ ਚੌਰਾਸੀ ਲੱਖ ਜੂਨਾਂ ਵਿਚ ਤੇ ਕਿਆ = ਕੀ ਵੇਦ ਸ਼ਾਸਤ੍ਰਾਂ ਦੇ ਕਰਮ ਕਾਂਡ ਨੂੰ ਢੂਢੀਐ = ਖੋਜੀਏ, ਜਦੋਂ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਨੇ ਵਾਹਿਗੁਰੂ ਦਾ ਸਰੂਪ ਹੀ ਹਿਰਦੇ ਅੰਦਰੋਂ ਪ੍ਰਗਟ ਕਰਕੇ ਦਿਖਾ ਦਿੱਤਾ ਹੈ।

## ਮਮਤਾ ਮੋਹੁ ਵਿਸਰਜਿਆ; ਅਪਨੈ ਘਰਿ ਆਇਆ ॥੧॥ਰਹਾਉ॥

(**ਵਿ-ਸਰਜਿਆ** ਡੈਸ਼ ਲਗਾ ਕੇ ਬੋਲੋ)

ਜਦੋਂ ਸਤਿਗੁਰਾਂ ਨੇ ਕਿਰਪਾ ਕਰਕੇ ਪਦਾਰਥਾਂ ਦੀ ਮਮਤਾ = ਅਪਣੱਤ, ਸਰੀਰਾਂ ਦਾ ਮੋਹੁ = ਸਨੇਹ ਆਦਿ ਵਿਸਰਜਿਆ = ਵਿਦਾ ਕਰ ਦਿੱਤਾ, ਤਾਂ ਅਸੀਂ ਅਪਨੈ = ਆਪਣੇ ਤੁਰੀਆ ਪਦ ਰੂਪੀ ਘਰ ਵਿਚ ਆ ਗਏ **ਵਾ:** ਪਰਮੇਸ਼ਰ ਦੇ ਸਤਿਸੰਗਤ ਰੂਪੀ ਘਰ ਵਿਚ ਆ ਗਏ **ਅਥਵਾ** ਜੋ ਮਹਾਤਮਾ ਜਨ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪ ਕੇ ਆਪਣੇ ਤੁਰੀਆ ਪਦ ਰੂਪੀ ਘਰ ਵਿਚ ਆ ਕੇ ਇਸਥਿਤ ਹੋਏ ਹਨ। ਉਨ੍ਹਾਂ ਦੇ ਹਿਰਦੇ ਨੂੰ ਪਰਮੇਸ਼ਰ ਆਪਣਾ ਘਰ ਜਾਣ ਕੇ ਅੰਦਰ ਸਾਖਿਆਤ ਹੋ ਆਇਆ ਹੈ ॥੧॥ਰਹਾਉ॥ ਜੈਸਾ ਕਿ :

**ਨਿਜ ਘਰ ਮੇਰੋ ਸਾਧ ਸੰਗਤਿ ਨਾਰਦ ਮੁਨਿ, ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ ॥੩੦੩॥**

*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

## ਸਚਿ ਮਿਲੈ ਸਚਿਆਰੁ; ਕੂੜਿ ਨ ਪਾਈਐ ॥

ਹੇ ਭਾਈ! ਜਿਹੜੇ ਸਚਿਆਰੁ = ਸੱਚ ਦੀ ਕਮਾਈ ਕਰਨ ਵਾਲੇ ਹਨ, ਉਨ੍ਹਾਂ ਨੂੰ ਸੱਚਾ ਪਾਤਸ਼ਾਹ ਮਿਲੈ = ਮਿਲ ਜਾਂਦਾ ਹੈ ਅਤੇ ਕੂੜਿ = ਝੂਠੇ ਪੁਰਖਾਂ ਦੀ ਸੰਗਤ ਕਰਕੇ ਸੱਚ ਸਰੂਪ ਨੂੰ ਨਹੀਂ ਪਾਈਐ = ਪਾਈਦਾ **ਵਾ:** ਜਿੰਨ੍ਹਾਂ ਨੂੰ ਗੁਰਾਂ ਦੁਆਰਾ ਸੱਚੇ ਦਾ ਸ੍ਰਵਨ ਪ੍ਰਾਪਤ ਹੁੰਦਾ ਹੈ ਫਿਰ ਸੱਚੇ ਦਾ ਮੰਨਣ, ਫੇਰ ਸੱਚੇ ਦਾ ਨਿਧਿਆਸਣ ਪ੍ਰਾਪਤ ਹੋਇਆ ਹੈ, ਉਹ ਸੱਚ ਸਰੂਪ ਵਿਚ ਮਿਲੈ = ਮਿਲਦੇ ਹਨ **ਵਾ:** ਉਨ੍ਹਾਂ ਨੂੰ ਸਚਿਆਰੁ = ਸੱਚੇ ਪੁਰਖਾਂ ਦੀ ਸੰਗਤ ਦੇ ਮਿਲੈ = ਮਿਲਾਪ ਕਰਕੇ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ। ਕੂੜਿ = ਝੂਠਿਆਂ ਦੀ ਕੁਸੰਗਤ ਕਰਕੇ ਸੱਚ ਨ = ਨਹੀਂ ਪਾਈਐ = ਪਾਈਦਾ।

## ਸਚੇ ਸਿਉ ਚਿਤੁ ਲਾਇ; ਬਹੁੜਿ ਨ ਆਈਐ ॥੨॥

ਹੇ ਭਾਈ! ਜੇਕਰ ਸੱਚੇ ਵਾਹਿਗੁਰੂ ਦੇ ਸਿਉ = ਨਾਲ ਚਿਤੁ = ਹਿਰਦੇ ਦੀ ਬਿਰਤੀ ਨੂੰ ਲਾਇ = ਲਾਉਣਾ ਕਰੀਏ ਤਾਂ ਬਹੁੜਿ = ਫਿਰ ਮੁੜ ਕੇ ਚੌਰਾਸੀ ਲੱਖ ਜੂਨਾਂ ਵਿਚ ਨ = ਨਹੀਂ ਆਈਐ = ਆਈਦਾ, ਭਾਵ ਸੰਸਾਰ-ਸਮੁੰਦਰ ਤੋਂ ਮੁਕਤ ਹੋ ਜਾਈਦਾ ਹੈ ॥੨॥

## ਮੋਇਆ ਕਉ ਕਿਆ ਰੋਵਹੁ; ਰੋਇ ਨ ਜਾਣਹੂ ॥

ਹੇ ਭਾਈ! ਤੁਸੀਂ ਮੋਇਆ = ਮਰਿਆਂ ਕਉ = ਨੂੰ ਕਿਆ = ਕੀ ਰੋਵਹੁ = ਰੋਂਦੇ ਹੋ ? ਉਹ ਤਾਂ ਤੁਹਾਡੇ ਰੋਇ = ਰੋਣ ਨੂੰ ਜਾਣਹੂ = ਜਾਣਦੇ ਹੀ ਨ = ਨਹੀਂ ਹਨ ਭਾਵ ਉਹ ਕੀ ਪਤਾ ਕਰਮਾਂ ਦੇ ਮਾਰੇ ਕਿਸ ਜੂਨ ਨੂੰ ਪ੍ਰਾਪਤ ਹੋਏ ਹਨ **ਵਾ:** ਜਿਹੜੇ ਪ੍ਰਮਾਰਥ ਵੱਲੋਂ ਮੋਇਆ = ਮਰ ਗਏ ਹਨ, ਉਨ੍ਹਾਂ ਕਉ = ਨੂੰ ਕਿਆ = ਕੀ ਰੋਵਹੁ = ਰੋਂਦੇ ਹੋ, ਤੁਸੀਂ ਤਾਂ ਰੋਇ = ਰੋਣਾ ਹੀ ਨ = ਨਹੀਂ ਜਾਣਹੂ = ਜਾਣਦੇ ਹੋ **ਅਥਵਾ** ਜਿਹੜੇ ਅਗਿਆਨ ਵਿਚ ਮਰ ਗਏ ਹਨ, ਉਨ੍ਹਾਂ ਵਾਸਤੇ ਤੁਸੀਂ ਰੋ ਕੇ ਕੀ ਲੈਣਾ ਹੈ ? ਜੋ ਤੁਹਾਡੇ ਰੋਣੇ ਨੂੰ ਜਾਣਦੇ ਹੀ ਨਹੀਂ ਹਨ।

## ਰੋਵਹੁ ਸਚੁ ਸਲਾਹਿ; ਹੁਕਮੁ ਪਛਾਣਹੂ ॥੩॥

ਜੇ ਰੋਣਾ ਹੈ ਤਾਂ ਸੱਚ ਦੇ ਸੰਬੰਧ ਵਿਚ ਵੈਰਾਗ ਦਾ ਰੋਣਾ ਰੋਵੋ ਅਤੇ ਸੱਚੇ ਦੀ ਸਿਫ਼ਤ ਵਿਚ ਹੁਕਮੁ = ਆਗਿਆ ਨੂੰ ਪਛਾਣਹੂ = ਪਛਾਣਨਾ ਕਰੋ **ਵਾ:** ਜਦੋਂ ਭਾਣੇ ਵਿਚ ਚੱਲੋਗੇ, ਫੇਰ (ਪਛਾਣ+ਹੂ) ਹੂ = ਨਿਸਚੇ ਕਰਕੇ ਸੱਚੇ ਦੀ ਸਿਫ਼ਤ ਹੋਵੇਗੀ ਅਤੇ ਹੁਕਮ ਨੂੰ ਪਛਾਣਨਾ ਕਰੋਗੇ ॥੩॥

## ਹੁਕਮੀ ਵਜਹੁ ਲਿਖਾਇ; ਆਇਆ ਜਾਣੀਐ ॥

ਸੰਸਾਰ ਦੇ ਸਾਰੇ ਜੀਵ ਪਰਮੇਸ਼ਰ ਦੀ ਰਜ਼ਾ ਅਨੁਸਾਰ ਪਰਾਲਬਧ ਰੂਪੀ ਵਜਹੁ = ਰੋਜੀਨਾ (ਰੋਜ਼ ਦਾ ਖ਼ਰਚ) ਲਿਖਾਇ = ਲਿਖਾ ਕੇ ਆਇਆ = ਆਏ ਜਾਣੀਐ = ਜਾਣੀਦੇ ਹਨ ਕਿ ਕਿਤਨੀ ਉਮਰ ਭੋਗਣੀ ਹੈ, ਕਿਤਨਾ ਸੁੱਖ ਭੋਗਣਾ ਹੈ, ਕਿਤਨਾ ਦੁਨੀਆਂ ਵਿਚ ਜੱਸ ਪ੍ਰਾਪਤ ਹੋਣਾ ਹੈ, ਕਿਤਨਾ ਅਪਜੱਸ ਮਿਲਣਾ ਹੈ **ਵਾ:** ਉਹ ਜਾਣੀਐ = ਜਾਣਿਆ ਜਾਂਦਾ ਹੈ ਜੋ ਸਤਿਸੰਗਤ ਵਿਚ ਆਇਆ ਹੈ **ਵਾ:** ਜਿਹੜਾ ਪ੍ਰਮਾਰਥ ਦੇ ਰਸਤੇ ਵਿਚ ਆਇਆ ਹੈ **ਵਾ:** ਜਿਹੜਾ ਗੁਰਾਂ ਦੀ ਸ਼ਰਣ ਵਿਚ ਆਇਆ ਹੈ, ਉਸ ਦਾ ਆਉਣਾ ਮਨੁੱਖਾ ਜਨਮ ਵਿਚ ਧੰਨ ਜਾਣੀਐ = ਜਾਣੀਦਾ ਹੈ।

## ਲਾਹਾ ਪਲੈ ਪਾਇ; ਹੁਕਮੁ ਸਿਞਾਣੀਐ ॥੪॥

ਜਿਹੜਾ ਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਦਾ ਆਪਣੇ ਹਿਰਦੇ ਰੂਪੀ ਪਲੈ = ਪੱਲੇ (ਲੜ) ਵਿਚ ਲਾਹਾ = ਲਾਭ ਪਾਇ = ਪਾ ਲਵੇ, ਉਹ ਪਰਮੇਸ਼ਰ ਦੀ ਹੁਕਮੁ = ਰਜ਼ਾ ਨੂੰ ਸਿਞਾਣੀਐ = ਪਛਾਣਨ ਵਾਲਾ ਹੈ **ਵਾ:** ਹੁਕਮ ਦੁਆਰਾ ਹੁਕਮੀ ਨੂੰ ਸਿਞਾਣੀਐ = ਪਛਾਣੀਦਾ ਹੈ ॥੪॥

**[ਅੰਗ ੪੨੦]**

## ਹੁਕਮੀ ਪੈਧਾ ਜਾਇ; ਦਰਗਹ ਭਾਣੀਐ ॥

ਜਿੰਨ੍ਹਾਂ ਨੂੰ ਹੁਕਮੀ = ਪਰਮਾਤਮਾ ਦੇ ਹੁਕਮ ਮੰਨਣ ਕਰਕੇ ਜੱਸ, ਭਗਤੀ ਰੂਪੀ ਸਿਰੋਪਾਓ ਪੈਧਾ = ਪਹਿਨਾਇਆ ਜਾਇ = ਜਾਂਦਾ ਹੈ, ਉਹ ਦਰਗਹ = ਸੱਚਖੰਡ ਵਿਚ ਭਾਣੀਐ = ਭਾਅ ਜਾਂਦੇ ਹਨ **ਵਾ:** ਜੋ ਪਰਮੇਸ਼ਰ ਦੇ ਭਾਣੇ ਨੂੰ ਮੰਨਦੇ ਹਨ, ਉਹ ਤੁਰੀਆ ਪਦ ਰੂਪੀ ਜੋ (ਦਰ+ਗਹ) ਦਰ = ਅੰਦਰ, ਗਹ = ਜਗ੍ਹਾ ਹੈ, ਉਸ ਦੇ ਵਿਚ ਭਾਣੀਐ = ਭਾਅ ਗਏ ਹਨ।

## ਹੁਕਮੇ ਹੀ ਸਿਰਿ ਮਾਰ; ਬੰਦਿ ਰਬਾਣੀਐ ॥੫॥

(ਦੂਸਰਾ ਪਾਠ **ਬੰਦਿਰ ਬਾਣੀਐ**)

ਪਰਮੇਸ਼ਰ ਦੇ ਹੁਕਮ ਅਨੁਸਾਰ ਹੀ ਬੰਦਿ ਰਬਾਣੀਐ = ਰੱਬ ਦੇ ਬੰਦੇ ਜਮਦੂਤ ਮਨਮੁਖਾਂ ਦੇ ਸਿਰ 'ਤੇ ਮਾਰ ਪਾਉਂਦੇ ਹਨ **ਵਾ:** ਮਨਮੁਖ ਭੈੜੇ ਕਰਮ ਕਰਨੇ ਕਰਕੇ ਬੰਦਿ ਰਬਾਣੀਐ = ਰੱਬ ਦੇ ਬੰਦੀਖ਼ਾਨੇ ਵਿਚ ਪਾਏ ਜਾਂਦੇ ਹਨ ਭਾਵ ਜੇਲ੍ਹ ਵਿਚ ਪਾਏ ਜਾਂਦੇ ਹਨ ਅਤੇ ਹੁਕਮ ਦੁਆਰਾ ਹੀ ਉਨ੍ਹਾਂ ਦੇ ਔਗੁਣਾਂ ਕਰਕੇ ਸਿਰਾਂ 'ਤੇ ਮਾਰਾਂ ਪੈਂਦੀਆਂ ਹਨ **ਅਥਵਾ** (ਬੰਦਿਰ+ਬਾਣੀਐ) ਜਿੰਨ੍ਹਾਂ ਦੀ ਹਰ ਵਕਤ ਬਾਂਦਰਾਂ ਵਾਗੂੰ ਚੰਚਲਤਾਈ ਵਾਲੀ ਬਾਣੀਐ = ਬਾਣ ਭਾਵ ਆਦਤ ਹੈ, ਉਨ੍ਹਾਂ ਨੂੰ ਹੁਕਮ ਦੁਆਰਾ ਹੀ ਸਿਰ 'ਤੇ ਮਾਰ ਪੈਂਦੀ ਹੈ॥੫॥

## ਲਾਹਾ ਸਚੁ ਨਿਆਉ; ਮਨਿ ਵਸਾਈਐ ॥
## ਲਿਖਿਆ ਪਲੈ ਪਾਇ; ਗਰਬੁ ਵਵਾਈਐ ॥੬॥

ਹੇ ਭਾਈ! ਸੱਚੇ ਨਿਆਉ = ਨਿਆਂ ਕਰਨ ਵਾਲੇ ਪਰਮੇਸ਼ਰ ਦੇ ਨਾਮ ਨੂੰ ਮਨਿ = ਹਿਰਦੇ ਵਿਚ ਵਸਾਈਐ = ਵਸਾਉਣਾ ਕਰੀਏ ਤਾਂ ਹੀ ਲਾਹਾ = ਲਾਭ ਪ੍ਰਾਪਤ ਹੁੰਦਾ ਹੈ ਵਾ: ਮਨੁੱਖਾਂ ਜਨਮ ਦਾ ਇਹੋ ਹੀ ਲਾਹਾ = ਲਾਭ ਹੈ ਕਿ ਮੁੱਖ ਦੁਆਰਾ ਸੱਚ ਤੇ ਨਿਆਉ = ਇਨਸਾਫ਼ ਵਾਲੀ ਗੱਲ ਕਰੀਏ ਅਤੇ ਹਿਰਦੇ ਵਿਚ ਸੱਚੇ ਨਾਮ ਨੂੰ ਵਸਾਉਣਾ ਕਰੀਏ **ਵਾ:** ਸੱਤ ਅਸੱਤ ਦਾ ਨਿਰਨਾ ਕਰਕੇ ਸੱਚੇ ਨਾਮ ਨੂੰ ਹਿਰਦੇ ਵਿਚ ਵਸਾਉਣਾ ਕਰੀਏ, ਇਹੋ ਸੱਚੇ ਦੀ ਪ੍ਰਾਪਤੀ ਦਾ ਲਾਹਾ = ਲਾਭ ਪਾਈਦਾ ਹੈ। ਗੁਰੂ ਸਾਹਿਬ ਜੀ ਦੇ ਲਿਖਿਆ = ਲਿਖੇ ਹੋਏ ਉਪਦੇਸ਼ ਨੂੰ ਬੁੱਧੀ ਰੂਪੀ ਪੱਲੇ ਵਿਚ ਪਾਇ = ਪਾ ਲਈਏ ਅਤੇ ਹਿਰਦੇ ਵਿੱਚੋਂ ਗਰਬੁ = ਹੰਕਾਰ ਨੂੰ ਵਵਾਣੀਐ = ਗਵਾਉਣਾ ਕਰੀਏ **ਵਾ:** ਸਾਰਿਆਂ ਵੇਦਾਂ ਸ਼ਾਸਤਰਾਂ ਨੇ ਲਿਖਿਆ ਹੈ ਕਿ ਮਨੁੱਖਾ ਜਨਮ ਪਰਮੇਸ਼ਰ ਦੇ ਚਿੰਤਨ ਕਰਨ ਵਾਸਤੇ ਦਿੱਤਾ ਹੈ **ਵਾ:** ਜਿੰਨ੍ਹਾਂ ਨੇ ਗੁਰਾਂ ਦੇ ਉਪਦੇਸ਼ ਨੂੰ ਅੰਤਹਕਰਣ ਰੂਪੀ ਕਾਗ਼ਜ਼ ਦੇ ਉੱਤੇ ਲਿਖ ਲਿਆ ਹੈ, ਉਨ੍ਹਾਂ ਨੇ ਆਤਮਾਨੰਦ ਰੂਪੀ ਲਾਭ ਨੂੰ ਪੱਲੇ ਪਾਇ = ਪਾਉਣਾ ਕੀਤਾ ਹੈ। ਉਹ ਦੇਹ ਦਾ ਹੰਕਾਰ ਨਹੀਂ ਕਰਦੇ ਭਾਵ ਉਨ੍ਹਾਂ ਨੇ ਗਰਬੁ = ਹੰਕਾਰ ਨੂੰ ਵਵਾਈਐ = ਗਵਾ ਦਿੱਤਾ ਹੈ॥੬॥

## ਮਨਮੁਖੀਆ ਸਿਰਿ ਮਾਰ; ਵਾਦਿ ਖਪਾਈਐ ॥

ਮਨਮੁਖੀਆ = ਮਨਮੁਖ ਜੀਵ ਰੂਪ ਇਸਤਰੀ ਦੇ ਸਿਰ ਉੱਤੇ ਹਰ ਵਕਤ ਕਾਮ, ਕ੍ਰੋਧ, ਲੋਭ, ਮੋਹ ਆਦਿ ਦੀ ਮਾਰ ਪਈ ਰਹਿੰਦੀ ਹੈ **ਵਾ:** ਜਮਦੂਤਾਂ ਦੀ ਸਿਰ 'ਤੇ ਮਾਰ ਪੈਂਦੀ ਹੈ; ਰਾਜ ਦੰਡ, ਲੋਕ ਦੰਡ ਆਦਿ ਬਣੇ ਰਹਿੰਦੇ ਹਨ। ਜਿਸ ਕਰਕੇ ਜੀਵ ਰੂਪ ਇਸਤਰੀ ਆਪਣੇ ਮਨੁੱਖਾ ਜਨਮ ਨੂੰ ਵਾਦਿ = ਵਿਅਰਥ ਹੀ ਖਪਾਈਐ = ਖਪਾ ਭਾਵ ਨਾਸ਼ ਕਰਕੇ ਚਲੀ ਜਾਂਦੀ ਹੈ ਭਾਵ ਨਿਸਫਲ ਹੀ ਝਗੜਿਆਂ ਵਿਚ ਪੈ ਕੇ ਗਵਾ ਜਾਂਦੀ ਹੈ।

## ਠਗਿ ਮੁਠੀ ਕੂੜਿਆਰ; ਬੰਨਿ੍ ਚਲਾਈਐ ॥੭॥

ਕੂੜਿਆਰ = ਝੂਠ ਬੋਲਣ ਵਾਲੀ ਜੀਵ ਰੂਪ ਇਸਤਰੀ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਸ਼ਬਦ, ਸਪਰਸ਼ ਰੂਪ ਰਸ ਆਦਿ ਠਗਿ = ਠੱਗਾਂ ਨੇ ਠੱਗੀ ਮਾਰ ਕੇ ਮੁਠੀ = ਲੁੱਟ ਲਿਆ ਹੈ ਅਤੇ ਅੰਤ ਨੂੰ ਜਮਦੂਤ ਬੰਨਿ੍ = ਬੰਨ੍ਹ ਕੇ (ਕੈਦ ਕਰਕੇ) ਪ੍ਰਲੋਕ ਦੇ ਰਸਤੇ 'ਤੇ ਚਲਾਈਐ = ਚਲਾਉਣਾ ਭਾਵ ਤੋਰਨਾ ਕਰਦੇ ਹਨ **ਵਾ:** ਜੂਨਾਂ ਵਿਚ ਚਲਾਉਂਦੇ ਹਨ ॥੭॥

## ਸਾਹਿਬੁ ਰਿਦੈ ਵਸਾਇ; ਨ ਪਛੋਤਾਵਹੀ ॥

ਹੇ ਭਾਈ! ਜੇ ਉਸ ਸਾਹਿਬੁ = ਮਾਲਕ ਨੂੰ ਰਿਦੈ = ਹਿਰਦੇ ਵਿਚ ਵਸਾਇ = ਵਸਾਉਣਾ ਕਰੀਏ ਤਾਂ ਫੇਰ ਕਦੇ ਵੀ ਪਛੋਤਾਵਹੀ = ਪਸ਼ਚਾਤਾਪ ਨ = ਨਹੀਂ ਹੋਵੇਗਾ।

## ਗੁਨਹਾਂ ਬਖਸਣਹਾਰੁ; ਸਬਦੁ ਕਮਾਵਹੀ ॥੮॥

ਜਿਹੜੀ ਜੀਵ ਰੂਪ ਇਸਤਰੀ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਕਮਾਵਹੀ = ਕਮਾਉਂਦੀ ਹੈ, ਉਸ ਦੇ ਗੁਨਹਾਂ = ਪਾਪਾਂ ਨੂੰ ਪਰਮੇਸ਼ਰ ਬਖਸਣਹਾਰੁ = ਬਖ਼ਸ਼ਣ ਵਾਲਾ ਹੈ **ਵਾ:** ਉਸ ਦੇ ਗੁਨਾਹ ਬਖ਼ਸ਼ੇ ਜਾਣਗੇ ਜਿਹੜੀ ਔਗੁਣਾਂ ਨੂੰ ਛੱਡ ਕੇ ਗੁਰੂ ਸਾਹਿਬ ਜੀ ਦੇ ਸ਼ਬਦ ਦੀ ਕਮਾਈ ਕਰਦੀ ਹੈ ॥੮॥

## ਨਾਨਕੁ ਮੰਗੈ ਸਚੁ; ਗੁਰਮੁਖਿ ਘਾਲੀਐ ॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਮਹਾਰਾਜ! ਅਸੀਂ ਆਪ ਜੀ ਦੇ ਸੱਚੇ ਨਾਮ ਨੂੰ ਮੰਗੈ = ਮੰਗਦੇ ਹਾਂ, ਜਿਵੇਂ ਗੁਰਮੁਖ ਘਾਲੀਐ = ਕਮਾਈ ਕਰਦੇ ਹਨ, ਇਉਂ ਅਸੀਂ ਵੀ ਗੁਰਾਂ ਦੁਆਰਾ ਤੇਰੇ ਸੱਚੇ ਨਾਮ ਦੀ ਘਾਲੀਐ = ਕਮਾਈ ਕਰੀਏ।

## ਮੈ ਤੁਝ ਬਿਨੁ ਅਵਰੁ ਨ ਕੋਇ; ਨਦਰ ਨਿਹਾਲੀਐ ॥੯॥੧੬॥

ਹੇ ਮਹਾਰਾਜ! ਮੈ = ਮੈਨੂੰ ਤਾਂ ਤੁਝ = ਤੇਰੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕੋਇ = ਕੋਈ ਵੀ ਆਸਰਾ ਨ = ਨਹੀਂ ਹੈ, ਸਾਡੇ 'ਤੇ ਕਿਰਪਾ ਨਦਰਿ = ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿਓ **ਵਾ:** ਜਿਵੇਂ ਭਗਤਾਂ ਗੁਰਮੁਖਾਂ 'ਤੇ ਨਦਰ ਕਰਕੇ ਨਿਹਾਲ ਕਰਦੇ ਹੋ, ਇਵੇਂ ਦਿਬ ਦ੍ਰਿਸ਼ਟੀ ਵਾਲੀ ਨਦਰ ਕਰਕੇ ਸਾਡੇ ਵੱਲ ਵੀ ਨਿਹਾਲੀਐ = ਤੱਕਣਾ ਕਰੋ ॥੯॥੧੬॥

***ਪ੍ਰਸ਼ਨ :*** *ਜਗਿਆਸੂ ਨੇ ਕਿਹਾ ਕਿ ਹੇ ਮਹਾਰਾਜ ਕੀ ਪਰਮੇਸ਼ਰ ਦੀ ਪ੍ਰਾਪਤੀ ਜੰਗਲਾਂ ਵਿਚ ਵਾਸਾ ਕਰਨ 'ਤੇ ਹੁੰਦੀ ਹੋਵੇਗੀ ?*

***ਗੁਰ ਉੱਤਰ :***

## ਆਸਾ ਮਹਲਾ ੧ ॥

## ਕਿਆ ਜੰਗਲੁ ਢੂਢੀ ਜਾਇ; ਮੈ ਘਰਿ, ਬਨੁ ਹਰੀਆਵਲਾ ॥

ਹੇ ਭਾਈ! ਜੰਗਲ ਵਿਚ ਜਾਇ = ਜਾ ਕੇ ਕਿਆ = ਕੀ ਢੂਢੀ = ਖੋਜੀਏ **ਵਾ:** ਬੀਆਬਾਨ, ਮਧੂਬਨ, ਬ੍ਰਿਦਾਬਨ ਆਦਿਕਾਂ ਵਿਚ ਜਾਂ ਸੰਸਾਰ ਰੂਪ ਉਜਾੜ ਵਿਚ ਜਾਇ = ਜਾ ਕੇ ਕਿਆ = ਕੀ ਢੂਢੀ = ਭਾਲੀਏ ? ਮੈ = ਮੈਨੂੰ ਤਾਂ ਸਤਿਸੰਗਤ ਰੂਪੀ ਘਰਿ = ਗ੍ਰਿਹ ਦੇ ਅੰਦਰ ਹੀ ਸ਼ੁਭ ਗੁਣਾਂ ਦਾ ਬਨੁ = ਬਗ਼ੀਚਾ ਹਰੀਆਵਲਾ = ਹਰਿਆਵਲਤਾ ਸਹਿਤ ਪ੍ਰਾਪਤ ਹੋ ਰਿਹਾ ਹੈ **ਵਾ:** ਮਹਾਤਮਾ ਜਨ ਬੂਟਿਆਂ ਦੀ ਨਿਆਈਂ

ਹਰਿਆਵਲੇ ਹਨ, ਕੋਈ ਵੈਰਾਗ ਵਾਲੇ, ਕੋਈ ਬਿਬੇਕ ਵਾਲੇ, ਕੋਈ ਨਿਰਮੋਹਤਾ ਵਾਲੇ, ਕੋਈ ਪ੍ਰੇਮ ਵਾਲੇ ਬੂਟੇ ਹਨ, ਇਹ ਸੁੰਦਰ ਬਗ਼ੀਚਾ ਮਹਿਕ ਰਿਹਾ ਹੈ। ਇਹੋ ਹੀ ਸਾਡੇ ਸਰੀਰ ਰੂਪੀ **ਵਾ:** ਸਤਿਸੰਗਤ ਰੂਪੀ ਘਰ ਦੇ ਵਿਚ ਬਗ਼ੀਚਾ ਹਰਿਆਵਲਾ ਸਹਿਤ ਹੋ ਰਿਹਾ ਹੈ **ਅਥਵਾ** ਅਸੀਂ ਵੇਦ ਸ਼ਾਸਤ੍ਰਾਂ ਦੇ ਕਰਮ ਕਾਂਡ ਵਿਚ ਹੀ ਨਾਨਾ ਉਪਾਸ਼ਨਾ ਰੂਪੀ ਜੰਗਲ ਵਿਚ ਜਾਇ = ਜਾ ਕੇ ਕਿਆ = ਕੀ ਢੂਢੀ = ਖੋਜੀਏ ? ਮੈ = ਮੇਰੇ ਅੰਤਹਕਰਣ ਰੂਪੀ ਘਰ ਵਿਚ ਤਾਂ ਕਰੁਣਾ, ਮੁਦਤਾ, ਮੈਤ੍ਰੀ, ਅਪੇਖਿਆ ਆਦਿਕ ਸ਼ੁਭ ਗੁਣਾਂ ਦੀ ਹਰਿਆਲਤਾ ਸਹਿਤ ਬਨੁ = ਬਗ਼ੀਚਾ ਖਿੜਿਆ ਹੋਇਆ ਹੈ **ਵਾ:** ਜਿਹੜੇ ਸੰਸਾਰ ਦੇ ਭੇਦਵਾਦੀ ਬੀਆਬਾਨ ਜੰਗਲੁ = ਰੋਹੀ ਦੀ ਨਿਆਈਂ ਹਨ, ਉਨ੍ਹਾਂ ਦੀ ਸੰਗਤ ਵਿਚ ਜਾਇ = ਜਾ ਕੇ ਅਸੀਂ ਕਿਆ = ਕੀ ਢੂਢੀ = ਖੋਜੀਏ ? ਮੈ = ਮੇਰੇ ਅੰਤਹਕਰਣ ਰੂਪੀ ਘਰ ਵਿਚ ਤਾਂ ਸ਼ੁਭ ਗੁਣਾਂ ਦੇ ਬੂਟੇ ਲੱਗੇ ਹੋਏ ਹਨ, ਜਿਸ ਵਿਚ ਵੈਰਾਗ, ਬਿਬੇਕ, ਪ੍ਰੇਮ ਰੂਪੀ ਸੋਹਣੀ ਹਰਿਆਵਲਤਾ ਵਾਲਾ ਬਗ਼ੀਚਾ ਖਿੜਿਆ ਹੋਇਆ ਹੈ। ਅਸੀਂ ਭੇਦਵਾਦੀਆਂ ਦੇ ਕੋਲ ਜਾ ਕੇ ਕੀ ਲੈਣਾ ਹੈ ? ਜੈਸਾ ਕਿ :

**ਕਾਹੇ ਰੇ ਬਨ ਖੋਜਨ ਜਾਈ ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥**

*(ਧਨਾਸਰੀ ਮਹਲਾ ੯, ਅੰਗ ੬੮੪)*

## ਸਚਿ ਟਿਕੈ ਘਰਿ ਆਇ; ਸਬਦਿ ਉਤਾਵਲਾ ॥੧॥

ਇਸ ਕਰਕੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਉਤਾਵਲਾ = ਕਾਹਲੀ (ਛੇਤੀ) ਨਾਲ **ਵਾ:** ਕਾਹਲਾ ਬਣ ਕੇ ਸਤਿਸੰਗਤ ਵਿਚ ਕਮਾਈ ਕਰੇ, ਫੇਰ ਹੀ ਘਰਿ = ਹਿਰਦੇ ਦੇ ਅੰਦਰ ਸੱਚੇ ਨਾਮ ਵਿਚ ਆਇ = ਆ ਕੇ ਬਿਰਤੀ ਟਿਕੈ = ਇਸਥਿਤ ਹੁੰਦੀ ਹੈ **ਵਾ:** ਹੇ ਭਾਈ ! ਜਿਸ ਦਾ ਚਿੱਤ ਸੱਚੇ ਨਾਮ ਵਿਚ ਟਿਕੈ = ਇਸਥਿਤ ਹੋ ਜਾਏਗਾ, ਉਹ ਸਰੂਪ ਰੂਪੀ ਘਰ ਵਿਚ ਆਇ = ਆ ਜਾਵੇਗਾ ਭਾਵ ਉਸ ਦਾ ਚਿੱਤ ਅੰਤਰਮੁਖੀ ਹੋ ਜਾਵੇਗਾ **ਵਾ:** ਜਿਸ ਦਾ ਚਿੱਤ ਸਾਧ ਸੰਗਤ ਵਿਚ ਆ ਕੇ ਸੱਚ ਨਾਮ ਵਿਚ ਟਿਕ ਜਾਂਦਾ ਹੈ, ਉਸ ਦੇ ਘਰਿ = ਹਿਰਦੇ ਵਿਚ ਮੇਰਾ ਵਾਹਿਗੁਰੂ ਆਇ = ਆ ਕੇ ਪ੍ਰਗਟ ਹੋ ਜਾਂਦਾ ਹੈ **ਵਾ:** ਉਸ ਦੇ ਹਿਰਦੇ ਵਿਚ ਪਰਮੇਸ਼ਰ ਆ ਕੇ ਪ੍ਰਤੱਖ ਹੁੰਦਾ ਹੈ ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਉਤਾਵਲਾ = ਸ਼ੀਘਰ ਨਾਲ ਕਰਨ ਵਾਲੇ ਹਨ ॥੧॥

## ਜਹ ਦੇਖਾ ਤਹ ਸੋਇ; ਅਵਰੁ ਨ ਜਾਣੀਐ ॥

ਫਿਰ ਜਹ = ਜਿਥੇ ਦੇਖਾ = ਵੇਖੀਏ, ਤਹ = ਉਸ ਪਾਸੇ ਸੋਇ = ਉਹ ਪਰਮੇਸ਼ਰ ਆਪ ਹੀ ਪ੍ਰਗਟ ਰੂਪ ਨਜ਼ਰ ਆਉਂਦਾ ਹੈ। ਉਸ ਤੋਂ ਬਿਨਾਂ ਅਵਰ ਅਸਥਾਨ ਵਿਚ ਅਵਰੁ = ਹੋਰ ਕੋਈ ਦੂਸਰਾ ਜਾਣੀਐ = ਜਾਣਿਆ ਨ = ਨਹੀਂ ਜਾਂਦਾ।

## ਗੁਰ ਕੀ ਕਾਰ ਕਮਾਇ; ਮਹਲੁ ਪਛਾਣੀਐ ॥੧॥ਰਹਾਉ॥

ਗੁਰ = ਸਤਿਗੁਰਾਂ ਕੀ = ਦੀ ਦੱਸੀ ਹੋਈ ਭਗਤੀ ਰੂਪੀ ਕਾਰ ਨੂੰ ਕਮਾਇ = ਕਮਾ ਕੇ ਮਹਲੁ = ਸਰੂਪ **ਵਾ:** ਤੁਰੀਆ ਪਦ ਰੂਪੀ ਮਹੱਲ ਨੂੰ ਪਛਾਣੀਐ = ਪਛਾਣ ਲਈਦਾ ਹੈ ॥੧॥ਰਹਾਉ॥

## ਆਪਿ ਮਿਲਾਵੈ ਸਚੁ; ਤਾ ਮਨਿ ਭਾਵਈ ॥

ਜਦੋਂ ਗੁਰਾਂ ਦੁਆਰਾ ਆਪ ਹੀ ਸੱਚੇ ਪਾਤਸ਼ਾਹ ਸੱਚੇ ਨਾਮ ਨਾਲ ਮਿਲਾਵੈ = ਮਿਲਾਪ ਕਰਵਾ ਦਿੰਦਾ ਹੈ, ਤਾਂ ਮਨਿ = ਹਿਰਦੇ ਵਿਚ ਸੱਚੇ ਨਾਮ ਦੀ ਭਾਵਈ = ਭਾਵਨਾ ਹੁੰਦੀ ਹੈ **ਵਾ:** ਮਨ ਵਿਚ ਸੱਚਾ ਭਾਵਈ = ਭਾਅ ਜਾਂਦਾ ਹੈ **ਵਾ:** ਪਰਮੇਸ਼ਰ ਦੇ ਮਨ ਵਿਚ ਭਾਵਈ = ਚੰਗੇ ਲੱਗੀਦਾ ਹੈ।

## ਚਲੈ ਸਦਾ ਰਜਾਇ; ਅੰਕਿ ਸਮਾਵਈ ॥੨॥

ਪਰਮੇਸ਼ਰ ਦੀ ਰਜਾਇ = ਆਗਿਆ ਵਿਚ ਸਦਾ = ਹਮੇਸ਼ਾਂ ਚਲੈ = ਚੱਲਣਾ ਕਰੀਏ, ਭਾਣਾ ਮੰਨੀਏ ਤਾਂ ਉਸ ਦੇ ਅੰਕਿ = ਸਰੂਪ **ਵਾ:** ਪ੍ਰੇਮ ਵਿਚ ਸਮਾਵਈ = ਸਮਾ ਜਾਈਦਾ ਹੈ ॥੨॥

## ਸਚਾ ਸਾਹਿਬੁ ਮਨਿ ਵਸੈ; ਵਸਿਆ ਮਨਿ ਸੋਈ ॥

ਜਿੰਨ੍ਹਾਂ ਦੇ ਸਚਾ ਸਾਹਿਬੁ = ਮਾਲਕ ਪਰਮੇਸ਼ਰ ਮਨਿ = ਹਿਰਦੇ ਵਿਚ ਵਸੈ = ਵੱਸ ਜਾਂਦਾ ਹੈ, ਸੋਈ = ਉਸ ਦਾ ਮਨਿ = ਹਿਰਦਾ ਸ਼ੁਭ ਗੁਣਾਂ ਨਾਲ ਵੱਸਿਆ ਹੋਇਆ ਸਮਝੋ, ਬਾਕੀ ਸਾਰੇ ਉੱਜੜੇ ਹੀ ਫਿਰਦੇ ਹਨ ਭਾਵ ਬਾਕੀ ਵੱਸਦਿਆਂ ਦੀ ਗਿਣਤੀ ਵਿਚ ਨਹੀਂ ਹਨ **ਵਾ:** ਜਿੰਨ੍ਹਾਂ ਦਾ ਮਨ ਸਾਧ ਸੰਗਤ ਵਿਚ ਵੱਸਿਆ ਹੈ ਉਨ੍ਹਾਂ ਦੇ ਮਨ ਵਿਚ ਸੱਚਾ ਸਾਹਿਬੁ = ਮਾਲਕ ਆ ਕੇ ਵਸੈ = ਵੱਸਦਾ ਹੈ **ਵਾ:** ਸੋਈ = ਓਹੀ ਮਨ ਸ਼ੁਭ ਗੁਣਾਂ ਕਰ ਕੇ ਵੱਸਿਆ ਹੋਇਆ ਹੈ, ਬਾਕੀ ਸਾਰੇ ਕਾਮ, ਕ੍ਰੋਧ ਆਦਿ ਦੇ ਉਜਾੜੇ ਹੋਏ ਹਨ।

## ਆਪੇ ਦੇ ਵਡਿਆਈਆ; ਦੇ ਤੋਟਿ ਨ ਹੋਈ ॥੩॥

ਜਿੰਨ੍ਹਾਂ ਨੂੰ ਆਪ ਹੀ ਸੱਚੇ ਪਾਤਸ਼ਾਹ ਨਾਮ ਦੀਆਂ ਵਡਿਆਈਆਂ ਬਖ਼ਸ਼ ਦੇ = ਦਿੰਦਾ ਹੈ, ਦਾਤਾਂ ਦੇ = ਦਿੰਦਿਆਂ ਉਸ ਨੂੰ ਤੋਟਿ = ਘਾਟਾ ਨ = ਨਹੀਂ ਹੋਈ = ਹੁੰਦਾ **ਵਾ:** ਵਡਿਆਈਆਂ ਪਾ ਕੇ ਉਨ੍ਹਾਂ ਨੂੰ ਤੋਟਿ = ਘਾਟਾ ਨ = ਨਹੀਂ ਹੋਈ = ਹੁੰਦਾ, ਉਹ ਆਪ ਨਾਮ ਜਪਦੇ ਤੇ ਹੋਰਨਾਂ ਨੂੰ ਜਪਾਉਂਦੇ ਹਨ ॥੩॥ ਜੈਸਾ ਕਿ :

**ਤੋਟਿ ਨ ਆਵੈ ਵਧਦੋ ਜਾਈ ॥** *(ਅੰਗ ੧੮੬)*

## ਅਬੇ ਤਬੇ ਕੀ ਚਾਕਰੀ; ਕਿਉ ਦਰਗਹ ਪਾਵੈ ॥

(**ਅਬੇ ਤਬੇ** ਪੋਲਾ ਬੋਲੋ)

ਅਬੇ ਤਬੇ = ਐਰੇ ਗ਼ੈਰੇ, ਬੁਰੇ ਭਲੇ ਬਚਨ ਕਹਿਣ ਵਾਲੇ ਦੀ ਚਾਕਰੀ = ਨੌਕਰੀ ਕਰਨ ਵਾਲਾ ਪੁਰਖ ਸੱਚਖੰਡ ਰੂਪੀ ਦਰਗਹ = ਦਰਗਾਹ ਨੂੰ ਕਿਉ = ਕਿਵੇਂ ਪਾਵੈ = ਪਾ ਸਕੇਗਾ ? ਭਾਵ ਨਹੀਂ ਪਾ ਸਕੇਗਾ **ਅਥਵਾ** ਦੇਵੀ ਦੇਵਤਿਆਂ ਦੀ ਚਾਕਰੀ = ਨੌਕਰੀ ਕਰਨ ਵਾਲਾ ਪੁਰਖ (ਦਰ+ਗਹ) ਜੋ ਦਰ = ਅੰਦਰ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸਨੂੰ ਕਿਵੇਂ ਪਾਵੇਂਗਾ, ਭਾਵ ਨਹੀਂ ਪਾ ਸਕੇਗਾ।

## ਪਥਰ ਕੀ ਬੇੜੀ ਜੇ ਚੜੈ; ਭਰਨਾਲਿ ਬੁਡਾਵੈ ॥੪॥

(**ਭਰਨਾਲਿ** ਇਕੱਠਾ ਬੋਲੋ; ਦੂਸਰਾ ਪਾਠ **ਭਰ ਨਾਲਿ**)

ਜਿਹੜੇ ਪੱਥਰਾਂ ਦੀਆਂ ਮੂਰਤਾਂ ਦੀ ਪੂਜਾ ਕਰਦੇ ਹਨ, ਉਨ੍ਹਾਂ ਬਾਬਤ ਕਹਿੰਦੇ ਹਨ ਕਿ ਜੇ = ਜੇਕਰ ਕੋਈ ਪਥਰ = ਪਾਹਨ ਕੀ = ਦੀ ਬੇੜੀ = ਕਿਸ਼ਤੀ ਵਿਚ ਚੜੈ = ਚੜ੍ਹ ਜਾਵੇ ਤਾਂ ਕਿਸ਼ਤੀ ਉਥੇ ਭਰਨਾਲਿ = ਸਮੁੰਦਰ ਦੇ ਕਿਨਾਰੇ ਹੀ ਬੁਡਾਵੈ = ਡੁੱਬ ਜਾਂਦੀ ਹੈ, ਭਾਵ ਅੱਗੇ ਨਹੀਂ ਤੁਰਦੀ। ਇਸੇ ਪ੍ਰਕਾਰ ਪੱਥਰ ਦੀਆਂ ਮੂਰਤਾਂ ਦਾ ਪੂਜਨ ਕਰਨਾ ਇਹ ਪੱਥਰ ਦੀਆਂ ਬੇੜੀਆਂ ਦੀ ਨਿਆਈਂ ਹੈ। ਇਹਨਾਂ ਦੀ ਉਪਾਸ਼ਨਾ ਕਰਨ ਰੂਪ ਜੋ ਉੱਪਰ ਚੜ੍ਹੇਗਾ, ਉਹ ਸੰਸਾਰ ਰੂਪੀ ਸਮੁੰਦਰ ਦੇ ਕਿਨਾਰੇ ਨਾਲ ਹੀ ਡੁੱਬ ਜਾਵੇਗਾ। ਮੁਕਤ ਰੂਪੀ ਪਰਲੇ ਕਿਨਾਰੇ 'ਤੇ ਨਹੀਂ ਪਹੁੰਚ ਸਕੇਗਾ **ਵਾ:** ਜਿਹੜੀ ਪੱਥਰ ਦੀ ਨਿਆਈਂ ਉਪਾਸ਼ਨਾ ਕਰਨੀ ਹੈ ਇਹ ਬੇੜੀ 'ਤੇ ਚੜ੍ਹਨਾ ਹੈ, ਐਸੀ ਉਪਾਸ਼ਨਾ ਕਰਨ ਵਾਲੇ ਸੰਸਾਰ-ਸਮੁੰਦਰ ਦੇ ਨਾਲ ਹੀ ਡੁੱਬ ਜਾਣਗੇ, ਜਿਵੇਂ ਨਾਲ ਭਰ ਕੇ ਪਾਣੀ ਵਿਚ ਡੁੱਬ ਜਾਂਦੀ ਹੈ, ਇਉਂ ਉਨ੍ਹਾਂ ਦੀ ਬਿਰਤੀ ਪਦਾਰਥਾਂ ਰੂਪੀ ਪਾਣੀ ਨਾਲ ਭਰ ਕੇ, ਸੰਸਾਰ-ਸਮੁੰਦਰ ਵਿਚ ਹੀ ਡੁੱਬ ਜਾਵੇਗੀ **ਵਾ:** ਅੰਤਹਕਰਣ ਪਾਪਾਂ ਨਾਲ ਭਰਿਆ ਹੋਇਆ ਸੰਸਾਰ-ਸਮੁੰਦਰ ਵਿਚ ਹੀ ਡੁੱਬ ਜਾਵੇਗਾ ॥੪॥

## ਆਪਨੜਾ ਮਨੁ ਵੇਚੀਐ; ਸਿਰੁ ਦੀਜੈ ਨਾਲੇ ॥

ਗੁਰੂ ਸਾਹਿਬ ਸੱਚੇ ਪਾਤਸ਼ਾਹ ਨੂੰ ਆਪਣਾ ਮਨੁ = ਅੰਤਸ਼ਕਰਣ ਵੇਚੀਐ = ਵੇਚ ਦੇਈਏ ਅਤੇ ਨਾਲੇ = ਨਾਲ ਹੀ ਆਪਣਾ ਹੰਕਾਰ ਰੂਪੀ ਸਿਰ ਵੀ ਦੀਜੈ = ਦੇਣਾ ਕਰੀਏ **ਵਾ:** ਸਤਿਸੰਗਤ ਵਿਚ ਆਪਨੜਾ = ਆਪਣਾ ਮਨ ਵੇਚ ਦੇਈਏ, ਅਤੇ ਹੰਕਾਰ ਰੂਪੀ ਸਿਰ ਵੀ ਨਾਲੇ = ਸਾਥ ਹੀ ਦੀਜੈ = ਦੇਣਾ ਕਰੀਏ।

## ਗੁਰਮੁਖਿ ਵਸਤੁ ਪਛਾਣੀਐ; ਅਪਨਾ ਘਰੁ ਭਾਲੇ ॥੫॥

ਇਸ ਪ੍ਰਕਾਰ ਗੁਰਮੁਖ ਬਣ ਕੇ ਗੁਰਾਂ ਦੁਆਰਾ ਆਤਮਾਨੰਦ ਰੂਪੀ ਵਸਤੂ ਨੂੰ ਪਛਾਣੀਐ = ਪਹਿਚਾਣ ਲਈਏ ਅਤੇ ਅਪਨਾ = ਆਪਣੇ ਸਤਿ ਸਰੂਪ ਰੂਪੀ ਘਰ ਦੀ ਭਾਲੇ = ਖੋਜ ਕਰੀਏ ॥੫॥

## ਜੰਮਣ ਮਰਣਾ ਆਖੀਐ; ਤਿਨਿ ਕਰਤੈ ਕੀਆ ॥

ਹੇ ਭਾਈ! ਜੋ ਜੰਮਣ = ਜਨਮ ਲੈ ਕੇ ਆਉਣਾ ਤੇ ਮਰਣਾ = ਮਰ ਕੇ ਜਾਣਾ ਲੋਕਾਂ ਵਿਚ ਆਖੀਐ = ਕਹੀਦਾ ਹੈ, ਇਹ ਤਿਨਿ = ਉਸ ਕਰਤੈ = ਰਚਣਹਾਰ ਕਰਤਾਰ ਨੇ ਹੀ ਪੈਦਾ ਕੀਆ = ਕੀਤਾ ਹੈ।

## ਆਪੁ ਗਵਾਇਆ ਮਰਿ ਰਹੇ; ਫਿਰਿ ਮਰਣੁ ਨ ਥੀਆ ॥੬॥

ਜਿਹਨਾਂ ਨੇ ਪਹਿਲਾਂ ਆਪੁ = ਆਪਾ-ਭਾਵ (ਹੰਕਾਰ) ਗਵਾਇਆ = ਗਵਾ ਦਿੱਤਾ ਭਾਵ ਸਿਮਰਨ ਕਰਕੇ ਦੇਹ ਦੀ ਹੰਗਤਾ ਨਹੀਂ ਰੱਖੀ, ਉਹ ਜੀਵਤ-ਭਾਵ ਤੋਂ ਮਰ ਰਹੇ ਹਨ **ਵਾ:** ਉਹ ਤਾਂ ਮਰਿ ਰਹੇ = ਮਰਨ ਤੋਂ ਰਹਿਤ ਹੋ ਗਏ ਅਤੇ ਫਿਰਿ = ਮੁੜ ਕੇ (ਦੁਆਰਾ) ਉਨ੍ਹਾਂ ਦਾ ਮਰਨਾ ਨ = ਨਹੀਂ ਥੀਆ = ਹੋਵੇਗਾ, ਭਾਵ ਚੌਰਾਸੀ ਦੇ ਗੇੜੇ ਵਿਚ ਭਰਮਣਾ ਨਹੀਂ ਪਵੇਗਾ ॥੬॥

ਜਿਸ ਪ੍ਰਕਾਰ ਜਿਹੜੇ ਦਾਣੇ ਭੱਠੀ ਦੇ ਵਿਚ ਭੁੰਨ ਦੇਈਏ, ਉਨ੍ਹਾਂ ਨੂੰ ਕਿਤਨੀ ਵਾਰ ਖੇਤ ਵਿਚ ਬੀਜੀ ਜਾਈਏ ਹਰੇ ਨਹੀਂ ਹੁੰਦੇ, ਉਹ ਖਾਣ ਦਾ ਕੰਮ ਤਾਂ ਦਿੰਦੇ ਹਨ ਪਰ ਹਰੇ ਨਹੀਂ ਹੁੰਦੇ। ਇਸੇ ਪ੍ਰਕਾਰ ਜਿੰਨ੍ਹਾਂ ਨੇ ਗੁਰੂ ਸਾਹਿਬ ਜੀ ਦੀ ਕਿਰਪਾ ਕਰਕੇ ਹੰਗਤਾ ਛੱਡ ਦਿੱਤੀ, ਉਨ੍ਹਾਂ ਦਾ ਦੁਬਾਰਾ ਮਰਨਾ ਨਹੀਂ ਹੁੰਦਾ, ਉਹ ਉਸੇ ਦਿਨ ਜੀਵਤ-ਭਾਵ ਤੋਂ ਮਰ ਗਏ ਜਦੋਂ ਹੰਗਤਾ ਛੱਡ ਦਿੱਤੀ ਸੀ, ਉਨ੍ਹਾਂ ਦਾ ਜੋ ਸਰੀਰ ਹੈ ਉਹ ਭੁੱਜੇ ਦਾਣੇ ਖਾਣ ਦੀ ਤਰ੍ਹਾਂ ਜੀਵਾਂ ਨੂੰ ਜੀਅ ਦਾਨ ਦੇਣ ਦਾ ਕੰਮ ਤਾਂ ਕਰੀ ਜਾਂਦਾ ਹੈ **ਵਾ:** ਨਾਮ ਪਦਾਰਥ ਵਿਚ ਤ੍ਰਿਪਤ ਕਰੀ ਜਾਂਦਾ ਹੈ, ਉਹ ਜਨਮ ਨਹੀਂ ਧਾਰਦੇ, ਮੁੜ ਕੇ ਜੰਮਣ ਮਰਣ ਤੋਂ ਰਹਿਤ ਹਨ। ਇਸ ਪ੍ਰਕਾਰ ਉਨ੍ਹਾਂ ਦਾ ਮਰਨਾ ਨਹੀਂ ਹੁੰਦਾ।

ਜਿਸ ਪ੍ਰਕਾਰ ਚੁੱਲੇ ਵਿੱਚੋਂ ਅੱਗ ਬੁਝਾ ਦੇਈਏ ਤਾਂ ਅੱਗ ਦੇ ਬੁਝਣ ਤੋਂ ਬਾਅਦ ਕੁਝ ਚਿਰ ਚੁੱਲਾ ਗਰਮ ਜ਼ਰੂਰ ਰਹਿੰਦਾ ਹੈ, ਇਸੇ ਕਰਕੇ ਉਨ੍ਹਾਂ ਦਾ ਸਰੀਰ ਪ੍ਰਾਲਬਧ ਕਰਕੇ ਖੜਾ ਜ਼ਰੂਰ ਪ੍ਰਤੀਤ ਹੁੰਦਾ ਹੈ, ਉਸ ਦੇ ਅਨੁਸਾਰ ਉਹ ਕੰਮ ਕਰਦੇ ਹਨ ਪਰ ਮੁੜ ਕੇ ਮਰਨਾ ਨਹੀਂ ਹੁੰਦਾ, ਉਹ ਤਾਂ ਉਸੇ ਦਿਨ ਮਰ ਗਏ ਸਨ ਜਿਸ ਦਿਨ ਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਹਉਮੈ ਛੱਡ ਦਿੱਤੀ ਸੀ।

## ਸਾਈ ਕਾਰ ਕਮਾਵਣੀ; ਧੁਰ ਕੀ ਫੁਰਮਾਈ ॥

ਹੇ ਭਾਈ! ਆਪਾਂ ਨੂੰ ਸਾਈ = ਉਹੋ ਹੀ ਕਾਰ ਕਮਾਵਣੀ = ਕਮਾਉਣੀ ਚਾਹੀਦੀ ਹੈ, ਜਿਹੜੀ ਧੁਰ = ਮੁੱਢੋਂ ਮਹਾਰਾਜ ਨੇ ਭਗਤੀ, ਬੰਦਗੀ ਕਰਨ ਕੀ = ਦੀ ਫੁਰਮਾਈ = ਆਗਿਆ ਕੀਤੀ ਹੈ।

## ਜੇ ਮਨੁ ਸਤਿਗੁਰ ਦੇ ਮਿਲੈ; ਕਿਨਿ ਕੀਮਤਿ ਪਾਈ ॥੭॥

ਜੇ = ਜੇਕਰ ਇਹ ਜੀਵ ਸਤਿਗੁਰਾਂ ਨੂੰ ਮਨ ਦੇ ਕੇ ਮਿਲੈ = ਮਿਲ ਪਵੇ ਤਾਂ ਫੇਰ ਇਸ ਦੀ ਕੀਮਤ

ਕਿਨਿ = ਕਿਸ ਨੇ ਪਾਈ ਹੈ ਭਾਵ ਜੀਵਨ ਅਮੋਲਕ ਬਣਨੇ ਕਰਕੇ ਕਿਸੇ ਦੇ ਪਾਸੋਂ ਕੀਮਤ ਨਹੀਂ ਪਾਈ ਜਾਂਦੀ ਕਿਉਂਕਿ ਉਹ ਪਰਮੇਸ਼ਰ ਦਾ ਰੂਪ ਹੀ ਹੋ ਜਾਂਦੇ ਹਨ॥੭॥

## ਰਤਨਾ ਪਾਰਖੁ ਸੋ ਧਣੀ; ਤਿਨਿ ਕੀਮਤਿ ਪਾਈ ॥

ਸੋ = ਉਹ ਧਣੀ = ਮਾਲਕ ਪਰਮੇਸ਼ਰ ਆਪ ਮਨ ਰੂਪੀ ਰਤਨਾਂ ਦਾ ਪਾਰਖੁ = ਪਰਖ ਕਰਨ ਵਾਲਾ ਹੈ **ਵਾ:** ਸ਼ੁਭ ਗੁਣਾਂ ਰੂਪੀ ਰਤਨਾਂ ਦਾ ਪਾਰਖੂ ਹੈ, ਤਿਨਿ = ਉਸ ਪਰਮੇਸ਼ਰ ਨੇ ਮਨ ਵੇਚਣ ਵਾਲੇ ਜੀਵ ਦੀ ਕੀਮਤ ਪਾਈ = ਪਾ ਲਈ ਭਾਵ ਆਪਣੇ ਸਰੂਪ ਵਿਚ ਹੀ ਅਭੇਦ ਕਰ ਲਿਆ ਹੈ, ਜਿਸ ਕਰਕੇ ਉਹ ਮੁੜ ਕੇ ਜੂਨਾਂ ਵਿਚ ਨਹੀਂ ਆਉਂਦਾ **ਅਥਵਾ** ਜਿੰਨ੍ਹਾਂ ਦੇ ਅੰਦਰ ਵੈਰਾਗ, ਬਿਬੇਕ ਰੂਪੀ ਆਦਿ ਸ਼ੁਭ ਗੁਣ ਹਨ, ਉਨ੍ਹਾਂ ਦੀ ਸੋ = ਉਹ ਧਣੀ = ਮਾਲਕ ਪਰਮੇਸ਼ਰ ਪਾਰਖੁ = ਪਰਖ ਕਰਨ ਵਾਲਾ ਹੈ, ਤਿਨਿ = ਉਸ ਪਰਮੇਸ਼ਰ ਨੇ ਹੀ ਉਨ੍ਹਾਂ ਦੀ ਕੀਮਤ ਪਾਈ = ਪਾਉਣਾ ਕੀਤੀ ਹੈ।

ਜਿਵੇਂ ਨਦੀਆਂ ਨਾਲੇ ਸਮੁੰਦਰ ਨੂੰ ਦੇਖਣ ਗਏ ਉਲਟ ਕੇ ਸਮੁੰਦਰ ਦਾ ਰੂਪ ਹੀ ਬਣ ਜਾਂਦੇ ਹਨ, ਇਉਂ ਵਾਹਿਗੁਰੂ ਦੀ ਖੋਜ ਕਰਨ ਵਾਲੇ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦੇ ਹਨ, ਉਨ੍ਹਾਂ ਨੇ ਉਸ ਦੀ ਪ੍ਰਾਪਤੀ ਰੂਪ ਕੀਮਤ ਪਾ ਲਈ ਹੈ, ਜਿਹੜੇ ਉਸ ਦੇ ਵਿਚ ਅਭੇਦ ਹੋ ਗਏ।

## ਨਾਨਕ ਸਾਹਿਬੁ ਮਨਿ ਵਸੈ; ਸਚੀ ਵਡਿਆਈ ॥੮॥੧੭॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਜਿਨ੍ਹਾਂ ਦੇ ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਮਨ ਵਿਚ ਵਸੈ = ਵੱਸ ਜਾਂਦਾ ਹੈ ਉਨ੍ਹਾਂ ਨੂੰ ਸੱਚੇ ਪਾਤਸ਼ਾਹ ਸੱਚੀ ਵਡਿਆਈ = ਸ਼ੋਭਾ ਬਖ਼ਸ਼ ਦਿੰਦੇ ਹਨ॥੮॥੧੭॥

## ਆਸਾ ਮਹਲਾ ੧ ॥

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਮਹਾਰਾਜ ਸਾਹਿਬ ਜੀ ਸ੍ਰੀ ਕਰਤਾਰਪੁਰ ਸਾਹਿਬ ਰਾਵੀ ਦੇ ਕਿਨਾਰੇ ਬੈਠੇ ਸਨ; ਬੇਅੰਤ ਸਾਧੂ, ਸੰਗਤਾਂ, ਪੰਡਿਤ, ਵਿਦਵਾਨ ਆ ਕੇ ਦਰਸ਼ਨ ਕਰ ਰਹੇ ਸਨ। ਉਨ੍ਹਾਂ ਸਾਰਿਆਂ ਦੇ ਪ੍ਰਥਾਏ ਪਾਵਨ ਅੰਮ੍ਰਿਤਮਈ ਉਪਦੇਸ਼ ਉਚਾਰਦੇ ਹਨ।

## ਜਿਨੀ ਨਾਮੁ ਵਿਸਾਰਿਆ; ਦੂਜੈ ਭਰਮਿ ਭੁਲਾਈ ॥

ਹੇ ਭਾਈ ! ਜਿਨੀ = ਜਿੰਨ੍ਹਾਂ ਨੇ ਪਰਮੇਸ਼ਰ ਦੇ ਅੰਮ੍ਰਿਤ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ, ਉਹ ਦੂਜੈ = ਦ੍ਵੈਤ-ਭਾਵ ਕਰਕੇ ਦੇਵੀ ਦੇਵਤਿਆਂ ਦੇ ਭਰਮ ਵਿਚ ਭੁਲਾਈ = ਭੁੱਲ ਰਹੇ ਹਨ।

## ਮੂਲੁ ਛੋਡਿ ਡਾਲੀ ਲਗੇ; ਕਿਆ ਪਾਵਹਿ ਛਾਈ ॥੧॥

ਜਿਵੇਂ ਕੋਈ ਮੂਲੁ = ਮੁੱਢ ਨੂੰ ਛੋਡਿ = ਤਿਆਗ ਦੇਵੇ ਤੇ ਡਾਲੀ = ਟਾਹਣੀਆਂ ਨਾਲ ਲੱਗ ਜਾਵੇ **ਵਾ:** ਇਸੇ ਪ੍ਰਕਾਰ ਸਾਰਿਆਂ ਦਾ ਮੂਲੁ = ਮੁੱਢ ਰੂਪ ਅਧਿਸ਼ਠਾਨ ਸਰੂਪ ਪਰਮੇਸ਼ਰ ਹੈ, ਉਸ ਪਰਮੇਸ਼ਰ ਨੂੰ ਛੱਡ ਕੇ ਕਿਆ = ਕੀ ਕੋਈ ਛਾਈ = ਸੁਆਹ ਪਾਵਹਿ = ਪਾ ਲਵੇਗਾ ਭਾਵ ਦੇਵੀ ਦੇਵਤਿਆਂ ਦੀ ਉਪਾਸਨਾ ਕਰਕੇ ਕੁਝ ਵੀ ਪ੍ਰਾਪਤ ਨਹੀਂ ਹੋਣਾ **ਵਾ:** ਲਾਹਨਤਾਂ ਰੂਪੀ ਛਾਈ = ਸੁਆਹ ਹੀ ਪਾਵਹਿ = ਪਾਉਣਗੇ, ਭਾਵ ਉਨ੍ਹਾਂ ਦੀ ਸੰਗਤ ਕਰ ਕੇ ਆਤਮਿਕ ਸ਼ਾਂਤੀ ਤਾਂ ਪ੍ਰਾਪਤ ਹੋਣੀ ਨਹੀਂ॥੧॥

## ਬਿਨੁ ਨਾਵੈ ਕਿਉ ਛੂਟੀਐ; ਜੇ ਜਾਣੈ ਕੋਈ ॥

ਵਾਹਿਗੁਰੂ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕਿਉ = ਕਿਵੇਂ ਛੁਟੀਐ = ਛੁਟਕਾਰਾ ਪਾਵਾਂਗੇ, ਭਾਵ ਨਹੀਂ ਪਾ ਸਕਾਂਗੇ, ਜੇ = ਜੇਕਰ ਕੋਈ ਇਸ ਗੱਲ ਨੂੰ ਗੁਰਾਂ ਦੁਆਰਾ ਵਿਚਾਰ ਕੇ ਜਾਣੈ = ਸਮਝ ਲਵੇ।

## ਗੁਰਮੁਖਿ ਹੋਇ ਤ ਛੂਟੀਐ; ਮਨਮੁਖਿ ਪਤਿ ਖੋਈ ॥੧॥ਰਹਾਉ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਸ਼ੁਭ ਗੁਣ ਧਾਰਨ ਕਰਕੇ ਸ੍ਰੇਸ਼ਟ ਸੁਭਾਅ ਵਾਲਾ ਹੋਣਾ ਕਰੇ ਤ = ਤਦ ਜੰਮਣ ਮਰਣ ਤੋਂ ਛੂਟੀਐ = ਛੁਟਕਾਰਾ ਹੋਇ = ਹੁੰਦਾ ਹੈ। ਜਿਹੜੇ ਮਨਮੁਖਿ = ਮਨ ਦੇ ਆਖੇ ਲੱਗਣ ਵਾਲੇ ਹਨ, ਉਨ੍ਹਾਂ ਨੇ ਆਪਣੀ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਖੋਈ = ਗਵਾ ਲਈ ਹੈ ॥੧॥ਰਹਾਉ॥

## ਜਿਨੀ ਏਕੋ ਸੇਵਿਆ; ਪੂਰੀ ਮਤਿ ਭਾਈ ॥

ਹੇ ਭਾਈ ! ਜਿੰਨ੍ਹਾਂ ਨੇ ਉਸ ਏਕੋ = ਇਕ ਵਾਹਿਗੁਰੂ ਦੇ ਨਾਮ ਦਾ ਸੇਵਿਆ = ਪੂਜਨ ਕੀਤਾ ਹੈ, ਉਨ੍ਹਾਂ ਦੀ ਪੂਰੀ = ਪੂਰਨ ਮਤਿ = ਬੁੱਧੀ ਹੈ।

## ਆਦਿ ਜੁਗਾਦਿ ਨਿਰੰਜਨਾ; ਜਨ ਹਰਿ ਸਰਣਾਈ ॥੨॥

ਜੋ ਆਦਿ ਜੁਗਾਦਿ = ਆਦਿ ਕਾਲ ਤੋਂ (ਮੁੱਢ ਕਦੀਮਾਂ ਤੋਂ) ਨਿਰੰਜਨਾ = ਮਾਇਆ ਮਲ ਤੋਂ ਰਹਿਤ **ਵਾ:** ਸ਼ੁੱਧ ਸਰੂਪ ਪਰਮੇਸ਼ਰ ਹੈ, ਜਿਹੜੇ ਭਗਤ ਜਨ ਉਸ ਹਰਿ = ਹਰੀ ਵਾਹਿਗੁਰੂ ਦੀ ਸਰਣਾਈ = ਓਟ ਵਿਚ ਪਏ ਹਨ, ਭਾਵ ਜਿੰਨ੍ਹਾਂ ਨੇ ਉਸਦੀ ਸ਼ਰਨ ਗ੍ਰਹਿਣ ਕੀਤੀ ਹੈ ॥੨॥ ਉਹ ਕਹਿੰਦੇ ਹਨ :

## ਸਾਹਿਬੁ ਮੇਰਾ ਏਕੁ ਹੈ; ਅਵਰੁ ਨਹੀ ਭਾਈ ॥

ਮੇਰਾ = ਸਾਡਾ ਤਾਂ ਏਕੁ = ਇਕ ਸਾਹਿਬੁ = ਮਾਲਕ ਪਰਮੇਸ਼ਰ ਹੀ ਹੈ, ਹੇ ਭਾਈ = ਭਰਾਵੋ ! ਉਸ ਵਾਹਿਗੁਰੂ ਤੋਂ ਬਗ਼ੈਰ ਮੇਰੇ ਹਿਰਦੇ ਵਿਚ ਅਵਰੁ = ਹੋਰ ਕੋਈ ਨਹੀਂ ਹੈ।

## ਕਿਰਪਾ ਤੇ, ਸੁਖੁ ਪਾਇਆ; ਸਾਚੇ ਪਰਥਾਈ ॥੩॥

ਸਾਚੇ = ਸੱਚੇ ਪਰਮੇਸ਼ਰ ਦੀ ਪ੍ਰਾਪਤੀ ਦੇ ਪਰਥਾਈ = ਸਬੱਬ ਕਰਕੇ ਅਤੇ ਗੁਰਾਂ ਦੀ ਕਿਰਪਾ = ਮੇਹਰ ਤੇ = ਤੋਂ ਹੀ ਪ੍ਰਭੂ ਪ੍ਰਾਪਤੀ ਦਾ ਸੁੱਖ ਪਾਉਣਾ ਕੀਤਾ ਹੈ **ਵਾ:** ਸੱਚੇ ਗੁਰਾਂ ਦੀ ਕਿਰਪਾ = ਮੇਹਰ ਤੇ ਪਰਥਾਈ = ਸਬੱਬ ਕਰਕੇ ਜੋ ਸਾਰਿਆਂ ਤੋਂ ਪੂਰਾ ਰੂਪ ਬ੍ਰਹਮ ਹੈ ਉਸ ਦੇ ਸਰੂਪ ਰੂਪੀ ਥਾਂ ਨੂੰ ਪ੍ਰਾਪਤ ਕਰਕੇ ਆਤਮਿਕ ਸੁਖ ਪਾਉਣਾ ਕੀਤਾ ਹੈ **ਵਾ:** ਮਨਮੁਖ ਸਾਚੇ = ਸੱਚੇ ਤੋਂ ਬਗ਼ੈਰ ਹੋਰ ਪਰਥਾਈ = ਪਰਾਏ ਥਾਵਾਂ ਵਿਚ ਤੁਰੇ ਫਿਰਦੇ ਹਨ, ਭਾਵ ਦੇਵੀ ਦੇਵਤਿਆਂ ਦੇ ਦਰ ਉਤੇ ਧੱਕੇ ਖਾਂਦੇ ਫਿਰਦੇ ਹਨ ॥੩॥

## ਗੁਰ ਬਿਨੁ ਕਿਨੈ ਨ ਪਾਇਓ; ਕੇਤੀ ਕਹੈ ਕਹਾਏ ॥

ਪਰ ਗੁਰ = ਸਤਿਗੁਰੂ ਸਾਹਿਬ ਤੋਂ ਬਿਨੁ = ਬਗ਼ੈਰ ਸੱਚੇ ਦੀ ਪ੍ਰਾਪਤੀ ਨੂੰ ਕਿਨੈ = ਕਿਸੇ ਨੇ ਵੀ ਨ = ਨਹੀਂ ਪਾਇਓ = ਪਾਉਣਾ ਕੀਤਾ, ਕੇਤੀ = ਕਿਤਨੇ ਆਪ ਹੀ ਕਹੈ = ਕਹਿੰਦੇ ਹਨ ਕਿ ਅਸੀਂ 'ਅਹੰ ਬ੍ਰਹਮ ਅਸਮੀ' ਰੂਪ ਹਾਂ, ਚੇਲਿਆਂ ਨੂੰ ਸੀਤ-ਪ੍ਰਸਾਦ ਖੁਆ ਕੇ ਕਹਾਏ = ਕਹਾਉਂਦੇ ਹਨ ਕਿ ਸਾਡੇ ਸੰਤ ਬਿਦੇਹ ਮੁਕਤ ਹਨ। ਇਉਂ ਕਹਿਣ ਕਹਾਉਣ ਵਾਲੇ ਕੇਤੀ = ਕਿੰਨੇ ਹੀ ਹਨ, ਪਰ ਗੁਰਾਂ ਤੋਂ ਬਿਨਾਂ ਕਿਸੇ ਨੇ ਵੀ ਵਾਹਿਗੁਰੂ ਨੂੰ ਨਹੀਂ ਪਾਇਆ।

## ਆਪਿ ਦਿਖਾਵੈ ਵਾਟੜੀ; ਸਚੀ ਭਗਤਿ ਦ੍ਰਿੜਾਏ ॥੪॥

ਜਿੰਨ੍ਹਾਂ ਨੂੰ ਆਪ ਅਕਾਲ ਪੁਰਖ ਸਤਿਗੁਰਾਂ ਦੁਆਰਾ ਭਗਤੀ ਰੂਪ ਵਾਟੜੀ = ਰਸਤਾ ਦਿਖਾਵੈ = ਦਿਖਾਉਂਦਾ ਹੈ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਸਚੀ = ਸਚਿਆਈ ਵਾਲੀ ਭਗਤਿ = ਭਗਤੀ ਦ੍ਰਿੜਾਏ = ਪੱਕੀ ਕਰਾਉਂਦੇ ਹਨ ॥੪॥

## ਮਨਮੁਖੁ ਜੇ ਸਮਝਾਈਐ; ਭੀ ਉਝੜਿ ਜਾਏ ॥

ਜੇ = ਜੇਕਰ ਮਨਮੁਖ ਪੁਰਖਾਂ ਨੂੰ ਵੇਦਾਂ ਸ਼ਾਸਤਰਾਂ, ਮਹਾਂਵਾਕਾਂ ਦੁਆਰਾ ਸਮਝਾਈਐ = ਸਮਝਾਉਣਾ ਕਰੀਏ ਤਾਂ ਭੀ = ਵੀ ਉਹ ਸੰਸਾਰ ਰੂਪੀ ਉਝੜਿ = ਉਜਾੜ ਵੱਲ ਹੀ ਜਾਏ = ਜਾਂਦੇ ਹਨ **ਵਾ:** ਮਨਮੁਖ ਚੌਰਾਸੀ ਲੱਖ ਜੂਨਾਂ ਦੇ ਚੱਕਰ ਵਿਚ ਤੋਰੇ ਜਾਏ = ਜਾਂਦੇ ਹਨ, **ਵਾ:** ਉਝੜਿ = ਅਜੇਹੀ ਰੋਹੀ, ਜਿਸ ਵਿਚ ਰਸਤੇ ਦਾ ਕੋਈ ਥਹੁ-ਪਤਾ ਨਾ ਲੱਭੇ, ਆਵਾਗਵਣ ਵਿਚ ਭੇਜੇ ਜਾਂਦੇ ਹਨ।

## ਬਿਨੁ ਹਰਿ ਨਾਮ ਨ ਛੂਟਸੀ; ਮਰਿ ਨਰਕ ਸਮਾਏ ॥੫॥

ਹਰਿ = ਹਰਿ ਵਾਹਿਗੁਰੂ ਦੇ ਨਾਮ ਤੋਂ ਬਿਨੁ = ਬਗ਼ੈਰ ਨਾ ਕੋਈ ਪਿੱਛੇ ਛੂਟਸੀ = ਛੁੱਟਿਆ ਹੈ, ਨਾ ਹੀ ਹੁਣ ਕੋਈ ਛੁੱਟ ਸਕਦਾ ਹੈ, ਨਾ ਹੀ ਅੱਗੇ ਨੂੰ ਕੋਈ ਮੁਕਤ ਹੋ ਸਕੇਗਾ, ਐਸੇ ਮਨਮੁਖ ਪੁਰਖ ਮਰ ਕਰਕੇ ਕਰਮਾਂ ਦਾ ਫਲ ਭੋਗਣ ਲਈ ਨਰਕਾਂ ਵਿਚ ਸਮਾਏ = ਸਮਾਉਣਾ ਕਰਦੇ ਹਨ ॥੫॥

## ਜਨਮਿ ਮਰੈ ਭਰਮਾਈਐ; ਹਰਿ ਨਾਮੁ ਨ ਲੇਵੈ ॥

ਫੇਰ ਨਰਕਾਂ ਵਿੱਚੋਂ ਕੱਢ ਕੇ ਜਨਮਿ ਮਰੈ = ਜੰਮਣ ਮਰਣ ਭਾਵ ਜੂਨਾਂ ਵਿਚ ਭਰਮਾਈਐ = ਭਰਮਾਏ ਜਾਣਗੇ ਕਿਉਂਕਿ ਉਹ ਜੋ ਹਰਿ = ਵਾਹਿਗੁਰੂ ਦਾ ਅੰਮ੍ਰਿਤ ਨਾਮ ਨ = ਨਹੀਂ ਲੇਵੈ = ਲੈਂਦੇ **ਵਾ:** ਉਨ੍ਹਾਂ ਨੂੰ ਜੰਮਣ ਮਰਣ ਦੇ ਚੱਕਰਾਂ ਵਿਚ ਭਰਮਾਈਐ = ਭਰਮਾਇਆ ਜਾਂਦਾ ਹੈ। ਜਿਹੜੇ ਪਰਮੇਸ਼ਰ ਦਾ ਅੰਮ੍ਰਿਤ ਨਾਮ ਨਹੀਂ ਲੈਂਦੇ ਭਾਵ ਨਹੀਂ ਜਪਦੇ।

## ਤਾ ਕੀ ਕੀਮਤਿ ਨਾ ਪਵੈ; ਬਿਨੁ ਗੁਰ ਕੀ ਸੇਵੈ ॥੬॥

ਗੁਰ = ਸਤਿਗੁਰੂ ਸਾਹਿਬ ਕੀ = ਦੀ ਸੇਵੈ = ਟਹਿਲ ਕਰੇ ਤੋਂ ਬਿਨੁ = ਬਗ਼ੈਰ ਤਾ ਕੀ = ਉਸ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨਹੀਂ ਪਵੈ = ਪੈਂਦੀ **ਵਾ:** ਵਾਹਿਗੁਰੂ ਦਾ ਪ੍ਰਾਪਤੀ ਰੂਪ ਕੀਮਤਿ = ਮੁੱਲ ਕਿਸੇ ਪਾਸੋਂ ਨਹੀਂ ਪਵੈ = ਪੈ ਸਕਦਾ ॥੬॥

**[ਅੰਗ ੪੨੧]**

## ਜੇਹੀ ਸੇਵ ਕਰਾਈਐ; ਕਰਣੀ ਭੀ ਸਾਈ ॥

ਜਿਹੋ ਜਿਹੀ ਸੇਵ = ਟਹਿਲ ਕਿਸੇ ਤੋਂ ਕਰਮਾਂ ਅਨੁਸਾਰ ਕਰਾਈ ਹੈ, ਜੀਵਾਂ ਨੇ ਸਾਈ = ਉਹੋ ਜਿਹੀ ਭੀ = ਬਹੁੜੋ ਕਰਨੀ ਕੀਤੀ ਹੈ **ਵਾ:** ਜੇਹੀ = ਜਿਹੋ ਜਿਹੀ ਜੀਵਾਂ ਦੀ ਵਾਸ਼ਨਾ ਹੈ, ਉਹੋ ਜਿਹੀ ਗੁਰਾਂ ਦੀ ਸੇਵਾ ਕਰਾਈਐ = ਕਰਾਉਣਾ ਕੀਤੀ ਹੈ, ਸਾਈ = ਉਹੋ ਜਿਹੀ ਕਰਣੀ = ਕਮਾਈ ਭੀ = ਬਹੁੜੋ ਪ੍ਰਗਟ ਹੋਈ ਹੈ।

## ਆਪਿ ਕਰੇ ਕਿਸੁ ਆਖੀਐ; ਵੇਖੈ ਵਡਿਆਈ ॥੭॥

ਹੇ ਪਰਮੇਸ਼ਰ! ਤੂੰ ਆਪ ਹੀ ਜਗਤ ਦੀ ਪਾਲਣਾ, ਉਤਪਤੀ, ਲੈਅਤਾ ਕਰੇ = ਕਰਦਾ ਹੈਂ, ਕਿਸ ਨੂੰ ਜਾ ਕੇ ਆਖੀਐ = ਕਹਿਣਾ ਕਰੀਏ ਤੂੰ ਆਪਣੀ ਵਡਿਆਈ = ਇੱਛਾ ਅਨੁਸਾਰ ਜੀਵਾਂ ਦੇ ਕੀਤੇ ਹੋਏ ਕਰਮਾਂ ਨੂੰ ਵੇਖੈ = ਵੇਖ ਰਿਹਾ ਹੈਂ, **ਵਾ:** ਹੇ ਪਰਮੇਸ਼ਰ! ਜੀਵਾਂ ਦੀ ਕਰਣੀ ਅਨੁਸਾਰ ਉਨ੍ਹਾਂ ਨੂੰ ਵਡਿਆਈ ਦੇ ਕੇ ਬਖ਼ਸ਼ਦਾ ਹੈਂ ॥੭॥

## ਗੁਰ ਕੀ ਸੇਵਾ ਸੋ ਕਰੇ; ਜਿਸੁ ਆਪਿ ਕਰਾਏ ॥

ਸੋ = ਉਹ ਪੁਰਖ ਗੁਰ = ਸਤਿਗੁਰਾਂ ਕੀ = ਦੀ ਸੇਵਾ = ਟਹਿਲ ਕਰ ਸਕਦਾ ਹੈ, ਜਿਸ ਪਾਸੋਂ ਸਤਿਗੁਰੂ ਸਾਹਿਬ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਆਪ ਕਰਾਏ = ਕਰਾ ਲਵੇ।

## ਨਾਨਕ ਸਿਰੁ ਦੇ ਛੂਟੀਐ; ਦਰਗਹ ਪਤਿ ਪਾਏ ॥੮॥੧੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਅੱਗੇ ਹੰਕਾਰ ਰੂਪੀ ਸਿਰੁ = ਸੀਸ ਦੀ ਭੇਟਾ ਦੇ ਕੇ ਛੂਟੀਐ = ਛੁਟਕਾਰਾ ਪਾਈਦਾ ਹੈ ਅਤੇ ਉਸਦੀ ਦਰਗਹ = ਨਿਆਏਂ ਸਭਾ ਵਿਚ ਪਤਿ = ਇੱਜ਼ਤ ਪਾਏ = ਪਾਈਦੀ ਹੈ ॥੮॥੧੮॥

## ਆਸਾ ਮਹਲਾ ੧ ॥ ਰੂੜੋ ਠਾਕੁਰ ਮਾਹਰੋ; ਰੂੜੀ ਗੁਰਬਾਣੀ ॥

ਹੇ ਭਾਈ ! ਠਾਕੁਰ = ਪਰਮੇਸ਼ਰ ਉਤਪਤੀ, ਪਾਲਣਾ, ਲੈਅਤਾ ਕਰਨ ਵਾਲਾ ਸੱਤ-ਚਿੱਤ ਅਨੰਦ ਸਰੂਪ ਬੜਾ ਰੂੜੋ = ਸੁੰਦਰ ਹੈ ਅਤੇ ਸਾਰਿਆਂ ਦੇ ਹਿਰਦੇ ਦਾ ਮਾਹਰੋ = ਜਾਣੂ (ਭੇਤੀ) ਹੈ **ਵਾ:** ਮਾਹਰੋ = ਮੁਖੀ ਹੈ **ਵਾ:** ਰੂੜੋ = ਸੁੰਦਰ ਠਾਕੁਰ = ਸੁਆਮੀ ਪਰਮੇਸ਼ਰ (ਮਾਹ+ਰੋ) ਮਾਹ = ਚੰਦਰਮਾਂ ਦੀ ਨਿਆਈਂ ਰੋ = ਰੂਹਾਂ ਤਾਈਂ ਪ੍ਰਕਾਸ਼ਣ ਵਾਲਾ ਹੈ, ਅਤੇ ਉਸ ਦੀ ਪ੍ਰਾਪਤੀ ਕਰਾਉਣ ਵਾਲੀ ਸਤਿਨਾਮ ਰੂਪ ਗੁਰਬਾਣੀ = ਗੁਰਾਂ ਦੀ ਬਾਣੀ ਵੀ ਰੂੜੀ = ਸੁੰਦਰ ਹੈ **ਵਾ:** ਠਾਕੁਰ = ਪਰਮੇਸ਼ਰ, ਸਤਿਗੁਰਾਂ ਦੀ ਸੁੰਦਰ ਬਾਣੀ ਦੁਆਰਾ ਸਾਰੀਆਂ ਰੂਹਾਂ ਨੂੰ ਚੰਦਰਮਾਂ ਦੀ ਨਿਆਈਂ ਪ੍ਰਕਾਸ਼ਣ ਵਾਲਾ, ਸਾਰਿਆਂ ਦਾ ਮਹਿਰਮ ਹੈ।

## ਵਡੈ ਭਾਗਿ ਸਤਿਗੁਰੁ ਮਿਲੈ; ਪਾਈਐ ਪਦੁ ਨਿਰਬਾਣੀ ॥੧॥

ਜੇ ਵਡੈ = ਉੱਤਮ ਭਾਗਿ = ਕਰਮ ਹੋਣ ਤਾਂ ਪੂਰਨ ਸਤਿਗੁਰਾਂ ਦਾ ਮਿਲੈ = ਮਿਲਾਪ ਹੁੰਦਾ ਹੈ ਅਤੇ ਸਾਰਿਆਂ ਨਿਰਬਾਣੀ = ਬੰਧਨਾਂ ਤੋਂ ਰਹਿਤ ਪਦੁ = ਰੁਤਬੇ ਨੂੰ ਪਾਈਐ = ਪਾਈਦਾ ਹੈ ॥੧॥

## ਮੈ ਓਲ੍ਗੀਆ ਓਲ੍ਗੀ; ਹਮ ਛੋਰੂ ਥਾਰੇ ॥

(ਦੂਸਰਾ ਪਾਠ **ਮੈ ਓ ਲ੍ਗੀਆ**; **ਓ ਲ੍ਗੀ**)

ਹੇ ਸੱਚੇ ਪਾਤਸ਼ਾਹ ! ਮੈਂ ਤਾਂ ਆਪ ਜੀ ਦੇ ਓਲ੍ਗੀਆ = ਦਾਸਾਂ ਦਾ ਵੀ ਓਲ੍ਗੀ = ਦਾਸ ਹਾਂ **ਵਾ:** ਮੈਂ ਮਨ ਕਰਕੇ ਓਲ੍ਗੀਆ = ਦਾਸ, ਬਾਣੀ ਕਰਕੇ ਦਾਸ ਹਾਂ ਅਤੇ ਹਮ = ਅਸੀਂ ਸਰੀਰ ਕਰਕੇ ਵੀ ਥਾਰੇ = ਤੁਹਾਡੇ ਛੋਰੂ = ਛੋਟੇ ਬੱਚੇ ਭਾਵ ਸੇਵਕ ਹਾਂ, ਆਪ ਹੀ ਸਾਡੀ ਰੱਖਿਆ ਕਰੋ **ਅਥਵਾ** (ਮੈਂ ਓ ਲ੍ਗੀਆ ਓ ਲ੍ਗੀ) ਹੇ ਸੱਚੇ ਪਾਤਸ਼ਾਹ ! ਜੋ ਭਗਤਾਂ ਨੂੰ ਭਗਤੀ, ਪ੍ਰੇਮ ਦੀ ਲਗਨ ਲੱਗੀ ਹੈ, ਉਹੋ ਲਗਨ ਮੈ = ਮੈਨੂੰ ਵੀ ਲੱਗ ਜਾਵੇ, ਆਪ ਜੀ ਕਿਰਪਾ ਕਰੋ ਹਮ = ਅਸੀਂ ਥਾਰੇ = ਤੁਹਾਡੇ ਛੋਰੂ = ਛੋਟੇ ਬਾਲਕ ਹਾਂ, ਸਾਨੂੰ ਵੀ ਉਹ ਭਗਤਾਂ ਵਾਲੀ ਪ੍ਰੇਮ ਦੀ ਲਗਨ ਲੱਗ ਜਾਵੇ।

## ਜਿਉ ਤੂੰ ਰਾਖਹਿ ਤਿਉ ਰਹਾ; ਮੁਖਿ ਨਾਮੁ ਹਮਾਰੇ ॥੧॥ਰਹਾਉ॥

ਹੇ ਸੱਚੇ ਪਾਤਸ਼ਾਹ ! ਜਿਉ = ਜਿਵੇਂ ਤੂੰ = ਤੁਸੀਂ ਸਾਨੂੰ ਰਾਖਹਿ = ਰੱਖਣਾ ਕਰੋ, ਤਿਉ = ਤਿਵੇਂ ਅਸੀਂ ਤੁਹਾਡੇ ਭਾਣੇ ਵਿਚ ਰਹਾ = ਰਹਿਣਾ ਕਰੀਏ ਅਤੇ ਹਮਾਰੇ = ਸਾਡੇ ਪ੍ਰਤੱਖ ਮੁੱਖ **ਵਾ:** ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਅੰਮ੍ਰਿਤ ਨਾਮ ਦੀ ਬਖ਼ਸ਼ਿਸ਼ ਦੇਣਾ ਕਰੋ ॥੧॥ਰਹਾਉ॥

## ਦਰਸਨ ਕੀ ਪਿਆਸਾ ਘਣੀ; ਭਾਣੈ ਮਨਿ ਭਾਈਐ ॥

ਸਾਨੂੰ ਆਪ ਜੀ ਦੇ ਦਰਸਨ = ਦੀਦਾਰਾਂ ਕੀ = ਦੀ ਘਣੀ = ਬਹੁਤੀ ਪਿਆਸਾ = ਤ੍ਰੇਹ ਲੱਗੀ ਹੋਈ ਹੈ, ਤੁਹਾਡੇ ਭਾਣੈ = ਰਜ਼ਾ ਵਿਚ ਚੱਲੀਏ ਤਾਂ ਤੇਰੇ ਮਨ ਵਿਚ ਭਾਈਐ = ਚੰਗਾ ਲਗੀਦਾ ਹੈ, ਭਾਈਦਾ ਹੈ।

## ਮੇਰੇ ਠਾਕੁਰ ਹਾਥਿ ਵਡਿਆਈਆ; ਭਾਣੈ ਪਤਿ ਪਾਈਐ ॥੨॥

ਹੇ ਮੇਰੇ ਠਾਕੁਰ = ਮਾਲਕ, ਅਕਾਲ ਪੁਰਖ ਸਾਰੀਆਂ ਲੋਕ ਪ੍ਰਲੋਕ ਦੀਆਂ ਤੁਹਾਡੇ ਹਾਥਿ = ਹੱਥਾਂ ਵਿਚ ਹੀ ਵਡਿਆਈਆ = ਉਸਤਤਾਂ ਹਨ, ਹੇ ਪਤਿ = ਪਤੀ ਪਰਮੇਸ਼ਰ ! ਜੇ ਤੁਹਾਡਾ ਭਾਣੈ = ਹੁਕਮ ਮੰਨੀਏ **ਵਾ:**

ਤੈਨੂੰ ਭਾਣੈ = ਭਾਅ ਜਾਈਏ ਤਾਂ ਹੀ ਤੇਰੀ ਪ੍ਰਾਪਤੀ ਪਾਈਐ = ਪਾਈਦੀ ਹੈ **ਵਾ:** ਬ੍ਰਹਮ ਗਿਆਨੀਆਂ ਵਾਲੀ ਪ੍ਰਤਿਸ਼ਟਾ ਨੂੰ ਪਾਈਦਾ ਹੈ ॥੨॥

## ਸਾਚਉ ਦੂਰਿ ਨ ਜਾਣੀਐ; ਅੰਤਰਿ ਹੈ ਸੋਈ ॥

ਹੇ ਪਿਆਰਿਓ ! ਸਾਚਉ = ਸੱਚ ਸਰੂਪ ਵਾਹਿਗੁਰੂ ਨੂੰ ਦੂਰ ਨ = ਨਹੀਂ ਜਾਣੀਐ = ਜਾਨਣਾ ਚਾਹੀਦਾ। ਜੋ ਬਾਹਰ ਬ੍ਰਹਮੰਡ ਵਿਚ ਵਿਆਪਕ ਹੈ, ਸੋਈ = ਉਹੀ ਸਾਰਿਆਂ ਦੇ ਅੰਤਹਕਰਣ ਦਾ ਸਾਖੀ ਪ੍ਰਕਾਸ਼ ਰੂਪ ਅੰਤਰ ਹੈ।

## ਜਹ ਦੇਖਾ ਤਹ ਰਵਿ ਰਹੇ; ਕਿਨਿ ਕੀਮਤਿ ਹੋਈ ॥੩॥

ਜਹ = ਜਿਥੇ ਵੀ ਸੰਸਾਰ ਵਿਚ ਦੇਖਾ = ਵੇਖਦੇ ਹਾਂ, ਤਹ = ਉਥੇ ਹੀ ਵਾਹਿਗੁਰੂ ਰਵਿ = ਵਿਆਪਕ ਹੋ ਰਹੇ = ਰਿਹਾ ਹੈ, ਉਸ ਦੀ ਪ੍ਰਾਪਤੀ ਦਾ ਕੀਮਤਿ = ਮੁੱਲ ਕਿਨਿ = ਕਿਸ ਭੇਦਵਾਦੀ ਬੁੱਧੀ ਵਾਲੇ ਨੂੰ ਹੋਈ = ਹੋਣਾ ਸੀ ਭਾਵ ਕਿਸੇ ਪਾਸੋਂ ਵੀ ਉਸ ਦਾ ਮੁੱਲ ਪਾਇਆ ਨਹੀਂ ਜਾ ਸਕਦਾ ॥੩॥

## ਆਪਿ ਕਰੇ ਆਪੇ ਹਰੇ; ਵੇਖੈ ਵਡਿਆਈ ॥

ਪਰਮੇਸ਼ਰ ਆਪ ਹੀ ਸਾਰੇ ਜਗਤ ਨੂੰ ਪੈਦਾ ਕਰੇ = ਕਰਦਾ ਹੈ ਤੇ ਆਪੇ = ਆਪ ਹੀ ਪਾਲਣਾ ਕਰਕੇ ਹਰੇ ਭਰੇ ਕਰਨ ਵਾਲਾ ਹੈ, ਅਤੇ ਆਪ ਹੀ ਸਾਰਿਆਂ ਦੇ ਹਿਰਦਿਆਂ ਦੀਆਂ ਕਰਤੂਤਾਂ ਨੂੰ ਵੇਖੈ = ਵੇਖਣ ਵਾਲਾ ਹੈ ਅਤੇ ਆਪ ਹੀ ਆਪਣੀ ਵਡਿਆਈ = ਇੱਛਾ ਉੱਚਤਾ ਅਨੁਸਾਰ ਚੰਗੇ ਮੰਦੇ ਕਰਮਾਂ ਦੀ ਸਜ਼ਾ ਦੇਣ ਵਾਲਾ ਹੈ **ਅਥਵਾ** ਆਪ ਹੀ ਗੁਰੂ ਸਰੂਪ ਹੋ ਕੇ ਸਤਿਨਾਮ ਦਾ ਉਪਦੇਸ਼ ਕਰੇ = ਕਰਦਾ ਹੈ ਤੇ ਆਪ ਹੀ ਅਧਿਕਾਰੀ ਹੋ ਕੇ ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਵਾਹਿਗੁਰੂ ਦਾ ਨਾਮ ਜਪਣ ਰੂਪ ਅਭਿਆਸ ਕਰਦਾ ਹੈ ਤੇ ਆਪ ਹੀ ਆਪਣੇ ਸਰੂਪ ਨੂੰ ਤਤਬੇਤਾ ਹੋ ਕੇ ਵੇਖੈ = ਦੇਖ ਲੈਂਦਾ ਹੈ, ਅਤੇ ਵੇਖਣ ਵਾਲਿਆਂ ਨੂੰ ਸਰੂਪ ਦੀ ਵਡਿਆਈ = ਸ਼ੋਭਾ ਦੇਣਾ ਕਰਦਾ ਹੈ।

## ਗੁਰਮੁਖਿ ਹੋਇ ਨਿਹਾਲੀਐ; ਇਉ ਕੀਮਤਿ ਪਾਈ ॥੪॥

ਗੁਰਾਂ ਦੁਆਰਾ ਗੁਰਮੁਖ ਹੋਇ = ਹੋ ਕੇ ਸੱਚ ਸਰੂਪ ਨੂੰ ਨਿਹਾਲੀਐ = ਵੇਖਿਆ ਜਾਂਦਾ ਹੈ। ਇਉ = ਇਸ ਤਰੀਕੇ ਨਾਲ ਵਾਹਿਗੁਰੂ ਦੀ ਪ੍ਰਾਪਤੀ ਰੂਪ ਕੀਮਤ ਪਾਈ = ਪਾਈਦੀ ਹੈ **ਵਾ:** ਗਿਆਨ ਰੂਪੀ ਕੀਮਤ ਪਾਈਦੀ ਹੈ ॥੪॥

## ਜੀਵਦਿਆ ਲਾਹਾ ਮਿਲੈ; ਗੁਰ ਕਾਰ ਕਮਾਵੈ ॥

ਜੇ ਮਨੁੱਖਾ ਜਨਮ ਵਿਚ ਜੀਵਦਿਆ = ਜਿਉਂਦਿਆਂ ਜਿਉਂਦਿਆਂ ਅੰਮ੍ਰਿਤ ਨਾਮ ਦਾ ਲਾਹਾ = ਲਾਭ ਮਿਲੈ = ਪ੍ਰਾਪਤ ਹੋ ਜਾਵੇ ਅਤੇ ਗੁਰ = ਸਤਿਗੁਰਾਂ ਦੀ ਦੱਸੀ ਭਗਤੀ ਦੀ ਕਾਰ ਨੂੰ ਕਮਾਵੈ = ਕਮਾਈਏ।

## ਪੂਰਬਿ ਹੋਵੈ ਲਿਖਿਆ; ਤਾ ਸਤਿਗੁਰੁ ਪਾਵੈ ॥੫॥

ਪੂਰਬਿ = ਪਿਛਲੇ ਨਿਸ਼ਕਾਮ ਕਰਮਾਂ ਦੇ ਪ੍ਰੇਰੇ ਈਸ਼ਵਰ ਨੇ ਸਾਡੇ ਮੱਥੇ ਲੇਖ ਲਿਖਿਆ ਹੋਵੇ ਤਾਂ ਸਤਿਗੁਰੂ ਸੱਚੇ ਪਾਤਸ਼ਾਹ ਨੂੰ ਪਾਵੈ = ਪਾਇਆ ਜਾਂਦਾ ਹੈ ॥੫॥

## ਮਨਮੁਖ ਤੋਟਾ ਨਿਤ ਹੈ; ਭਰਮਹਿ ਭਰਮਾਏ ॥

ਮਨਮੁਖਾਂ ਨੂੰ ਨਿਤ = ਹਮੇਸ਼ਾਂ (ਹਰ ਵਕਤ) ਵਿਕਾਰਾਂ ਕਰਕੇ ਤੋਟਾ = ਘਾਟਾ ਹੀ ਬਣਿਆ ਰਹਿੰਦਾ ਹੈ ਅਤੇ ਉਹ ਭਰਮਹਿ = ਭੁਲੇਖਿਆਂ ਕਰਕੇ ਜੂਨਾਂ ਵਿਚ ਹੀ ਭਰਮਾਏ = ਭਰਮਦੇ ਰਹਿੰਦੇ ਹਨ।

## ਮਨਮੁਖੁ ਅੰਧੁ ਨ ਚੇਤਈ; ਕਿਉ ਦਰਸਨੁ ਪਾਏ ॥੬॥

ਮਨਮੁਖ ਲੋਕ ਅੰਧੁ = ਅੰਨ੍ਹੇ ਅਗਿਆਨੀ ਹਨ, ਵਾਹਿਗੁਰੂ ਨੂੰ ਚੇਤਈ = ਚੇਤੇ ਨ = ਨਹੀਂ ਕਰਦੇ, ਕਿਉ = ਕਿਸ ਪ੍ਰਕਾਰ ਹਿਰਦੇ 'ਚੋਂ ਜੋਤੀ ਸਰੂਪ ਦਾ ਦਰਸਨੁ = ਦੀਦਾਰ ਪਾਏ = ਪਾ ਸਕਣਗੇ, ਭਾਵ ਨਹੀਂ ਪਾ ਸਕਣਗੇ ॥੬॥

## ਤਾ ਜਗਿ ਆਇਆ ਜਾਣੀਐ; ਸਾਚੈ ਲਿਵ ਲਾਏ ॥

ਹੇ ਭਾਈ ! ਜਗਿ = ਸੰਸਾਰ ਵਿਚ ਮਨੁੱਖਾ ਜਨਮ ਧਾਰ ਕੇ ਆਇਆ, ਤਾ = ਤਦ ਹੀ ਸਫਲਾ ਜਾਣੀਐ = ਜਾਣੀਦਾ ਹੈ, ਜੇ ਸਾਚੈ = ਸੱਚੇ ਵਾਹਿਗੁਰੂ ਵਿਚ ਚਿੱਤ ਦੀ ਲਿਵ = ਬਿਰਤੀ ਨੂੰ ਲਾਏ = ਲਾਉਣਾ ਕਰੀਏ।

## ਗੁਰ ਭੇਟੇ ਪਾਰਸੁ ਭਏ; ਜੋਤੀ ਜੋਤਿ ਮਿਲਾਏ ॥੭॥

ਗੁਰ = ਸਤਿਗੁਰੂ ਸਾਹਿਬ ਜੀ ਨਾਲ ਭੇਟੇ = ਮਿਲ ਕੇ ਪਾਰਸ ਰੂਪ ਭਏ = ਹੋਏ ਹਨ, (ਜਿਵੇਂ ਗੁਰੂ ਨਾਨਕ ਸਾਹਿਬ ਜੀ ਨਾਲ ਮਿਲ ਕੇ ਗੁਰੂ ਅੰਗਦ ਦੇਵ ਜੀ ਪਾਰਸ ਰੂਪ ਹੋ ਕੇ ਲੱਖਾਂ ਜੀਵਾਂ ਦੀ ਕਲਿਆਣ ਕਰਨ ਵਾਲੇ ਹੋਏ) ਉਨ੍ਹਾਂ ਦੀ ਪ੍ਰਤਕ ਜੋਤ ਨੂੰ ਗੁਰਾਂ ਨੇ ਜੋਤੀ = ਪ੍ਰਕਾਸ਼ ਰੂਪ ਬ੍ਰਹਮ ਨਾਲ ਮਿਲਾਏ = ਮਿਲਾਉਣਾ ਕੀਤਾ ਹੈ ॥੭॥

## ਅਹਿਨਿਸਿ ਰਹੈ ਨਿਰਾਲਮੋ; ਕਾਰ ਧੁਰ ਕੀ ਕਰਣੀ ॥

ਗੁਰਮੁਖ ਜਨ ਸੰਸਾਰ ਤੋਂ ਅਹਿਨਿਸਿ = ਰਾਤ ਦਿਨ ਨਿਰਾਲਮੋ = ਅਸੰਗ ਰਹੈ = ਰਹਿੰਦੇ ਹਨ **ਵਾ:** ਨਿਰਾਲਮੋ = ਨਿਆਰੇ ਰਹਿੰਦੇ ਹਨ ਅਤੇ ਹਮੇਸ਼ਾ ਧੁਰ = ਆਦਿ ਰੂਪ ਪਰਮੇਸ਼ਰ ਕੀ = ਦੀ ਕਰਣੀ = ਕਰਨੇ ਯੋਗ ਭਗਤੀ ਰੂਪ ਕਾਰ ਨੂੰ ਕਰਦੇ ਰਹਿੰਦੇ ਹਨ।

## ਨਾਨਕ ਨਾਮਿ ਸੰਤੋਖੀਆ; ਰਾਤੇ ਹਰਿ ਚਰਣੀ ॥੮॥੧੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਹਰਿ = ਅਕਾਲ ਪੁਰਖ ਦੇ ਚਰਣੀ = ਚਰਨਾਂ ਕਮਲਾਂ ਵਿਚ ਰਾਤੇ = ਰੰਗੇ ਹਨ, ਉਹ ਗੁਰਾਂ ਦੁਆਰਾ ਅੰਮ੍ਰਿਤ ਨਾਮ ਜਪ ਕੇ ਸੰਤੋਖੀਆ = ਸੰਤੁਸ਼ਟ ਚਿੱਤ ਵਾਲੇ ਹੋ ਗਏ ਹਨ **ਵਾ:** ਹੇ ਹਰਿ = ਵਾਹਿਗੁਰੂ ਜੋ ਤੇਰੇ ਚਰਣੀ = ਚਰਨਾਂ ਵਿਚ ਰਾਤੇ = ਰੱਤੇ ਗਏ ਹਨ, ਨਾਮ ਜਪਣੇ ਕਰਕੇ ਉਨ੍ਹਾਂ ਦੀ ਬਿਰਤੀ ਨੂੰ ਸੰਤੋਖ ਆਇਆ ਹੈ ॥੮॥੧੯॥

## ਆਸਾ ਮਹਲਾ ੧ ॥
## ਕੇਤਾ ਆਖਣੁ ਆਖੀਐ; ਤਾ ਕੇ ਅੰਤ ਨ ਜਾਣਾ ॥

ਹੇ ਭਾਈ ! ਕੇਤਾ = ਕਿਤਨੇ ਹੀ ਪਰਮੇਸ਼ਰ ਨੂੰ ਅਠਾਰਾਂ ਪੁਰਾਣਾਂ, ੨੭ ਸਿੰਮ੍ਰਿਤੀਆਂ, ਚਾਰੇ ਵੇਦਾਂ ਆਦਿ ਆਖਣੁ = ਅਖਿਆਨਾਂ **ਵਾ:** ਪ੍ਰਸੰਗਾਂ ਦੁਆਰਾ ਆਖੀਐ = ਕਥਨ ਕਰੀ ਜਾਂਦੇ ਹਨ, ਪਰ ਤਾ ਕੇ = ਉਸ ਪਰਮੇਸ਼ਰ ਦੇ ਆਖਣ ਵਾਲਿਆਂ ਨੇ ਉਸ ਦਾ ਅੰਤ ਨਹੀਂ ਜਾਣਾ = ਜਾਣਿਆ।

## ਮੈ ਨਿਧਰਿਆ ਧਰ ਏਕ ਤੂੰ; ਮੈ ਤਾਣੁ ਸਤਾਣਾ ॥੧॥

ਹੇ ਸੱਚੇ ਪਾਤਸ਼ਾਹ ! ਮੈ = ਮੈਨੂੰ ਨਿਧਰਿਆ = ਨਿਆਸਰੇ ਨੂੰ ਏਕ = ਇਕ ਤੂੰ ਹੀ ਧਰ = ਓਟ ਰੂਪ ਹੈਂ, ਮੈਂ ਤਾਂ ਆਪ ਜੀ ਦੇ ਬਿਬੇਕ ਰੂਪੀ ਤਾਣੁ = ਬਲ ਕਰਕੇ ਸਤਾਣਾ (ਸ+ਤਾਣਾ) ਸ = ਸਹਿਤ ਤਾਣਾ = ਬਲ ਦੇ ਹੋ ਰਿਹਾ ਹਾਂ ॥੧॥

## ਨਾਨਕ ਕੀ ਅਰਦਾਸਿ ਹੈ; ਸਚ ਨਾਮਿ ਸੁਹੇਲਾ ॥

ਗੁਰੂ ਜੀ ਕਥਨ ਕਰਦੇ ਹਨ ਕਿ ਹੇ ਵਾਹਿਗੁਰੂ ਸਾਡੀ ਜਨਾਂ ਕੀ ਇਹੋ ਅਰਦਾਸਿ = ਬੇਨਤੀ ਹੈ ਕਿ ਤੇਰੇ ਸੱਚੇ ਨਾਮ ਨੂੰ ਜਪਣੇ ਕਰਕੇ ਹੀ ਜੀਵ ਸੁਹੇਲਾ = ਸੁਖੀ ਹੋ ਸਕਦਾ ਹੈ।

## ਆਪੁ ਗਇਆ ਸੋਝੀ ਪਈ; ਗੁਰ ਸਬਦੀ ਮੇਲਾ ॥੧॥ਰਹਾਉ॥

ਜਿੰਨ੍ਹਾਂ ਦਾ ਗੁਰ = ਸਤਿਗੁਰੂ ਸਬਦੀ = ਉਪਦੇਸ਼ ਦਾਤੇ ਨਾਲ ਮੇਲਾ = ਮਿਲਾਪ ਹੋਇਆ ਹੈ, ਉਨ੍ਹਾਂ ਦਾ ਆਪੁ = ਆਪਾ-ਭਾਵ ਚਲਿਆ ਗਿਆ ਅਤੇ ਉਨ੍ਹਾਂ ਨੂੰ ਸੱਚ ਸਰੂਪ ਦੀ ਸੋਝੀ = ਗਿਆਤ (ਸਮਝ) ਪਈ = ਪੈ ਗਈ ਹੈ **ਵਾ:** ਗੁਰੂ ਸਾਹਿਬ ਜੀ ਦੇ ਸ਼ਬਦ ਵਾਲਿਆਂ ਦੇ ਨਾਲ ਮਿਲ ਕੇ ਵਾਹਿਗੁਰੂ ਦਾ ਮਿਲਾਪ ਹੋਇਆ ਹੈ ॥੧॥ਰਹਾਉ॥

## ਹਉਮੈ ਗਰਬੁ ਗਵਾਈਐ; ਪਾਈਐ ਵੀਚਾਰੁ ॥

ਹੇ ਭਾਈ ! ਦੇਹ ਦੀ ਹਉਮੈ = ਹੰਗਤਾ ਮਮਤਾ ਅਤੇ ਗੁਣਾਂ ਦਾ, ਵਿਦਿਆ ਦਾ, ਧਨ ਦਾ ਗਰਬੁ = ਹੰਕਾਰ ਅੰਦਰੋਂ ਗਵਾਈਐ = ਗਵਾ ਦੇਈਏ ਅਤੇ ਨਿਮਰਤਾ ਧਾਰਨ ਕਰੀਏ, ਇਉਂ ਹੰਕਾਰ ਤੋਂ ਰਹਿਤ ਹੋ ਕੇ ਸੱਚ ਸਰੂਪ ਦਾ ਵੀਚਾਰੁ = ਨਿਰਣਾ ਪਾਈਐ = ਪਾਈਦਾ ਹੈ।

## ਸਾਹਿਬ ਸਿਉ ਮਨੁ ਮਾਨਿਆ; ਦੇ ਸਾਚੁ ਅਧਾਰੁ ॥੨॥

ਜਦੋਂ ਸਾਹਿਬ = ਮਾਲਕ ਪਰਮੇਸ਼ਰ ਸਿਉ = ਨਾਲ ਜੀਵ ਦਾ ਮਨ = ਚਿੱਤ ਮਾਨਿਆ = ਮੰਨ ਗਿਆ ਤਾਂ ਸਾਚੁ = ਸੱਚਾ ਪਰਮੇਸ਼ਰ ਉਸ ਜੀਵ ਨੂੰ ਨਾਮ ਦਾ ਅਧਾਰੁ = ਆਸਰਾ ਬਖ਼ਸ਼ ਦੇਵੇਗਾ **ਵਾ:** ਸੱਚੇ ਆਸਰੇ ਵਾਲਾ ਬਣਾ ਦਿੰਦਾ ਹੈ **ਵਾ:** ਜਦੋਂ ਗੁਰਾਂ ਨੇ ਸੱਚੇ ਨਾਮ ਦਾ ਆਸਰਾ ਦਿੱਤਾ, ਤਦੋਂ ਸਾਹਿਬ = ਮਾਲਕ ਪਰਮੇਸ਼ਰ ਦਾ ਮਨ ਆਪਣੇ ਸੇਵਕ ਉਤੇ ਮੰਨ ਗਿਆ ॥੨॥

## ਅਹਿਨਿਸਿ ਨਾਮਿ ਸੰਤੋਖੀਆ; ਸੇਵਾ ਸਚੁ ਸਾਈ ॥

ਜਿਸ ਦੇ ਚਿੱਤ ਦੀ ਬਿਰਤੀ ਅਹਿਨਿਸਿ = ਰਾਤ ਦਿਨ ਨਾਮ ਜਪਣੇ ਕਰਕੇ ਸੰਤੋਖੀਆ = ਸੰਤੁਸ਼ਟ ਹੋ ਗਈ ਹੈ, ਇਹੋ ਹੀ ਸਾਈ = ਉਸ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਸੱਚੀ ਸੇਵਾ = ਟਹਿਲ ਹੈ **ਵਾ:** ਇਹੋ ਹੀ ਸੇਵਾ ਹੈ ਜੋ ਚਿੱਤ ਨੂੰ ਸੱਚੇ ਨਾਮ ਦੁਆਰਾ ਸੰਤੋਖ ਦੇ ਸਹਿਤ ਕਰਨਾ ਹੈ।

## ਤਾ ਕਉ ਬਿਘਨੁ ਨ ਲਾਗਈ; ਚਾਲੈ ਹੁਕਮਿ ਰਜਾਈ ॥੩॥

ਜਿਹੜੇ ਹੁਕਮਿ = ਹੁਕਮੀ ਪਰਮੇਸ਼ਰ ਦੀ ਰਜਾਈ = ਆਗਿਆ ਵਿਚ ਚਲੈ = ਚੱਲਦੇ ਹਨ, ਤਾ ਕਉ = ਉਨ੍ਹਾਂ ਪੁਰਖਾਂ ਨੂੰ ਕੋਈ ਵੀ ਬਿਘਨੁ = ਰੁਕਾਵਟ ਨ ਲਾਗਈ = ਨਹੀਂ ਲੱਗਦੀ ॥੩॥

## ਹੁਕਮਿ ਰਜਾਈ ਜੋ ਚਲੈ; ਸੋ ਪਵੈ ਖਜਾਨੈ ॥

ਜੋ = ਜਿਹੜੇ ਹੁਕਮਿ = ਹੁਕਮੀ ਪਰਮੇਸ਼ਰ ਦੀ ਰਜਾਈ = ਰਜ਼ਾ ਭਾਵ ਆਗਿਆ ਵਿਚ ਚਲੈ = ਚੱਲਦੇ ਹਨ, ਸੋ = ਉਹ ਸਰੂਪ ਰੂਪੀ ਖਜਾਨੈ = ਭੰਡਾਰੇ ਵਿਚ ਪਵੈ = ਪੈਂਦੇ ਹਨ।

## ਖੋਟੇ ਠਵਰ ਨ ਪਾਇਨੀ; ਰਲੇ ਜੂਠਾਨੈ ॥੪॥

ਜਿਵੇਂ ਖੋਟੇ ਰੁਪਏ ਖ਼ਜ਼ਾਨੇ ਵਿਚ ਥਾਂ ਨਹੀਂ ਪਾਉਂਦੇ, ਖ਼ਜ਼ਾਨੇ ਵਿੱਚੋਂ ਭੰਨ ਤੋੜ ਕੇ ਬਾਹਰ ਸੁੱਟੇ ਜਾਂਦੇ

ਹਨ, ਇਸੇ ਤਰ੍ਹਾਂ ਖੋਟੇ = ਧਰਮ ਤੋਂ ਹੀਣੇ ਮਨਮੁਖ ਸਰੂਪ ਰੂਪੀ ਠਵਰ = ਥਾਂ ਨੂੰ ਨ = ਨਹੀਂ ਪਾਇਨੀ = ਪਾਉਂਦੇ, ਉਹ ਜੂਠਾਨੈ = ਜੂਠੀਆਂ ਜੂਨਾਂ **ਵਾ:** ਝੂਠ ਕੂਠ ਖਾਣ ਵਾਲੇ ਕੁੱਤੇ ਪਸ਼ੂ ਆਦਿਕ ਜੂਨਾਂ ਵਿਚ ਰਲੇ = ਰਲ ਜਾਂਦੇ ਹਨ ਭਾਵ ਮਿਲ ਜਾਂਦੇ ਹਨ **ਵਾ:** ਅਵਿਦਿਆ ਰੂਪੀ ਝੂਠ ਵਿਚ ਰਲੇ = ਮਿਲ ਕਰਕੇ ਟੇਢੀਆਂ ਜੂਨਾਂ ਨੂੰ ਪ੍ਰਾਪਤ ਹੁੰਦੇ ਹਨ ॥੪॥

## ਨਿਤ ਨਿਤ ਖਰਾ ਸਮਾਲੀਐ; ਸਚੁ ਸਉਦਾ ਪਾਈਐ ॥

ਨਿਤ ਨਿਤ = ਨਿਤਾਪ੍ਰਤੀ ਰਹਿਣ ਵਾਲੇ ਖਰਾ = ਸੱਚੇ ਪਰਮੇਸ਼ਰ ਦੇ ਨਾਮ ਧਰਮ ਨੂੰ ਸਮਾਲੀਐ = ਸੰਭਾਲਣਾ ਕਰੀਏ, ਅਤੇ ਗੁਰਾਂ ਨੂੰ ਤਨ, ਮਨ, ਧਨ ਦੇ ਕੇ ਸੱਚੇ ਨਾਮ ਰੂਪੀ ਸਉਦਾ = ਸੌਦੇ ਨੂੰ ਪਾਈਐ = ਪਾਉਣਾ ਕਰੀਏ **ਵਾ:** ਨਾਮ ਰੂਪ ਸਉਦਾ ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਕੇ ਪਾਈਦਾ ਹੈ।

## ਖੋਟੇ ਨਦਰਿ ਨ ਆਵਨੀ; ਲੇ ਅਗਨਿ ਜਲਾਈਐ ॥੫॥

ਖੋਟੇ = ਭੈੜੀ ਨੀਅਤ ਵਾਲੇ ਪੁਰਖ ਸਤਿਗੁਰਾਂ ਦੀ ਨਦਰਿ = ਦ੍ਰਿਸ਼ਟੀ ਵਿਚ ਨ = ਨਹੀਂ ਆਵਨੀ = ਆਉਂਦੇ **ਵਾ:** ਧਰਮ ਤੋਂ ਹੀਣਿਆਂ ਨੂੰ ਗਿਆਨ ਵਾਲੀ ਦ੍ਰਿਸ਼ਟੀ ਨਜ਼ਰ ਨਹੀਂ ਆਉਂਦੀ **ਵਾ:** ਵਾਹਿਗੁਰੂ ਉਨ੍ਹਾਂ ਦੀ ਨਿਗ੍ਹਾ ਵਿਚ ਨਹੀਂ ਆਉਂਦਾ, ਐਸੇ ਖੋਟੇ ਪੁਰਖਾਂ ਨੂੰ ਜਮਦੂਤ ਲੈ ਕੇ ਨਰਕ ਦੀ ਅਗਨਿ = ਅੱਗ ਵਿਚ ਜਲਾਈਐ = ਸਾੜਦੇ ਹਨ ॥੫॥

## ਜਿਨੀ ਆਤਮੁ ਚੀਨਿਆ; ਪਰਮਾਤਮੁ ਸੋਈ ॥

ਜਿਨੀ = ਜਿੰਨ੍ਹਾਂ ਨੇ ਆਤਮੁ = ਬ੍ਰਹਮ ਨੂੰ ਚੀਨਿਆ = ਜਾਣ ਲਿਆ ਹੈ, ਸੋਈ = ਉਹ ਪਰਮਾਤਮੁ = ਪਰਮਾਤਮਾ ਦਾ ਰੂਪ ਹੀ ਹੋ ਗਏ ਹਨ **ਵਾ:** ਜਿਸ ਪ੍ਰਕਾਰ ਸ਼ੀਸ਼ੇ ਵਿਚ ਮੂੰਹ ਦੇਖੀਦਾ ਹੈ, ਉਦੋਂ ਪ੍ਰਤੀਬਿੰਬਪੁਣੇ ਨੂੰ ਛੱਡ ਦੇਈਦਾ ਹੈ, ਆਪਣਾ ਬਿੰਬੀ ਰੂਪ ਦੇਖੀਦਾ ਹੈ, ਇਉਂ ਜਿੰਨ੍ਹਾਂ ਨੇ ਪਰਮਾਤਮਾ ਨੂੰ ਆਤਮਾ ਦੇ ਅੰਦਰ ਪ੍ਰਤੀਬਿੰਬ ਦਾ ਬਾਧ ਕਰਕੇ ਬਿੰਬੀ ਰੂਪ ਕਰਕੇ ਚੀਨਿਆ = ਵੇਖਿਆ ਹੈ, ਸੋਈ = ਉਹ ਪਰਮਾਤਮਾ ਦਾ ਰੂਪ ਹੀ ਹੋ ਗਏ ਹਨ।

## ਏਕੋ ਅੰਮ੍ਰਿਤ ਬਿਰਖੁ ਹੈ; ਫਲੁ ਅੰਮ੍ਰਿਤੁ ਹੋਈ ॥੬॥

ਏਕੋ = ਇਕ ਗੁਰੂ ਸਾਹਿਬ ਜੀ ਹੀ ਅੰਮ੍ਰਿਤ = ਮ੍ਰਿਤੂ ਰਹਿਤ ਕਰਨ ਵਾਲੇ ਬਿਰਖੁ = ਬ੍ਰਿਛ ਹੈ = ਹਨ, ਤਿਨ੍ਹਾ ਨੂੰ ਮੁਕਤ ਰੂਪੀ, ਅੰਮ੍ਰਿਤ = ਅਮਰ ਫਲ ਲੱਗਾ ਹੋਈ = ਹੋਇਆ ਹੈ **ਵਾ:** ਗਿਆਨ ਰੂਪੀ ਅੰਮ੍ਰਿਤ ਫਲ ਲੱਗਾ ਹੋਇਆ ਹੈ **ਵਾ:** ਏਕੋ = ਇਕ ਪਰਮੇਸ਼ਰ ਨਾਮ ਅੰਮ੍ਰਿਤ ਦਾ ਬਿਰਖੁ = ਬ੍ਰਿਛ ਹੈ ਅਤੇ ਤਤਬੇਤੇ ਅੰਮ੍ਰਿਤ ਰੂਪ ਫਲ ਹੁੰਦੇ ਹਨ **ਅਥਵਾ** ਗੁਰੂ ਸਾਹਿਬ ਜੀ ਸੰਸਾਰ ਦੇ ਕਲਿਆਣ ਕਰਨ ਵਾਸਤੇ ਇਕ ਅੰਮ੍ਰਿਤ ਦੇ ਬ੍ਰਿਛ ਹਨ। ਜੋ ਅਧਿਕਾਰੀ ਗੁਰਾਂ ਨਾਲ ਮਿਲਦੇ ਹਨ, ਉਹ ਤਤਬੇਤੇ ਬਣਦੇ ਹਨ, ਉਨ੍ਹਾਂ ਦੀ ਸੰਗਤ ਕਰਨ ਵਾਲਿਆਂ ਨੂੰ ਮੁਕਤ ਰੂਪੀ ਫਲ ਪ੍ਰਾਪਤ ਹੁੰਦਾ ਹੈ ॥੬॥

## ਅੰਮ੍ਰਿਤ ਫਲੁ ਜਿਨੀ ਚਾਖਿਆ; ਸਚਿ ਰਹੇ ਅਘਾਈ ॥

ਜਿਨੀ = ਜਿੰਨ੍ਹਾਂ ਨੇ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਨ ਵਾਲਾ ਨਾਮ ਰੂਪੀ, ਗਿਆਨ ਰੂਪੀ, ਮੁਕਤ ਰੂਪੀ ਫਲ ਚਾਖਿਆ = ਚੱਖਿਆ, ਧਾਰਨ ਕੀਤਾ ਹੈ, ਉਹ ਸੱਚੇ ਨਾਮ ਨੂੰ ਜਪਣੇ ਕਰਕੇ ਅਘਾਈ = ਤ੍ਰਿਪਤ ਹੋ ਰਹੇ ਹਨ, ਉਨ੍ਹਾਂ ਨੂੰ ਸੰਸਾਰ ਦੇ ਪਦਾਰਥਾਂ ਦੀ ਕੋਈ ਭੁੱਖ ਨਹੀਂ ਰਹਿੰਦੀ।

## ਤਿੰਨਾ ਭਰਮੁ ਨ ਭੇਦੁ ਹੈ; ਹਰਿ ਰਸਨ ਰਸਾਈ ॥੭॥

ਤਿੰਨਾ = ਉਨ੍ਹਾਂ ਗਿਆਨਵਾਨਾਂ ਦੇ ਅੰਦਰ ਨਾ ਪੰਜ ਪ੍ਰਕਾਰ ਦਾ ਭਰਮੁ = ਭੁਲੇਖਾ ਤੇ ਨਾ ਹੀ ਜੀਵ ਈਸ ਦਾ ਭੇਦੁ = ਅੰਤਰਾ ਹੈ, ਉਨ੍ਹਾਂ ਨੇ ਤਾਂ ਹਰਿ = ਵਾਹਿਗੁਰੂ ਦੇ ਨਾਮ ਨਾਲ ਰਸਨ = ਜੀਭਾ ਨੂੰ ਰਸਾਈ = ਰਸਾ ਛੱਡਿਆ ਹੈ **ਵਾ:** ਹਰਿ = ਵਾਹਿਗੁਰੂ ਦੇ ਨਾਮ ਰਸ ਵਿਚ ਪ੍ਰੀਤ ਰੂਪੀ ਰਸਨਾ ਨੂੰ ਰਸਾਈ = ਰਸਾਉਣਾ ਕੀਤਾ ਹੈ। ਉਹ ਤਾਂ ਕੇਵਲ ਵਾਹਿਗੁਰੂ ਦੇ ਰਸ ਵਿਚ ਰਸੇ ਹੋਏ ਹਨ, ਹੋਰਨਾਂ ਰਸਾਂ ਦੇ ਰਸ ਵਿਚ ਰਸਨਾ ਨੂੰ ਨਹੀਂ ਰਸਾਇਆ ॥੭॥

## ਹੁਕਮਿ ਸੰਜੋਗੀ ਆਇਆ; ਚਲੁ ਸਦਾ ਰਜਾਈ ॥

ਇਹ ਜੀਵ ਪਰਮੇਸ਼ਰ ਦੇ ਹੁਕਮਿ = ਭਾਣੇ ਅਨੁਸਾਰ ਪ੍ਰਾਲਬਧ ਬਣੀ ਤੋਂ ਸੰਜੋਗੀ = ਸੰਜੋਗ ਵੱਸ ਭਾਵ ਕਰਮਾਂ ਦੇ ਸੰਬੰਧ ਕਰਕੇ ਮਨੁੱਖਾ ਜਨਮ ਵਿਚ ਆਇਆ ਹੈ, ਹੁਣ ਆਪਣੀ ਮੱਤ ਛੱਡ ਕੇ ਇਸ ਨੂੰ ਸਦਾ = ਹਮੇਸ਼ਾ ਵਾਹਿਗੁਰੂ ਦੀ ਰਜਾਈ = ਆਗਿਆ ਵਿਚ ਚਲੁ = ਚੱਲਣਾ ਚਾਹੀਦਾ ਹੈ।

## ਅਉਗਣਿਆਰੇ ਕਉ ਗੁਣੁ ਨਾਨਕੈ; ਸਚੁ ਮਿਲੈ ਵਡਾਈ ॥੮॥੨੦॥

ਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਪਰਮੇਸ਼ਰ ! ਸਾਨੂੰ ਅਉਗਣਿਆਰੇ = ਔਗੁਣਾਂ ਵਾਲੇ ਜੀਵਾਂ ਕਉ = ਨੂੰ ਬਖ਼ਸ਼ ਕੇ ਗੁਣ ਦੇਣਾ ਕਰੋ ਜਿਸ ਕਰਕੇ ਸਾਨੂੰ ਤੇਰੇ ਨਾਮ ਦੀ ਪ੍ਰਾਪਤੀ ਰੂਪ ਵਡਾਈ = ਸ਼ੋਭਾ ਮਿਲੈ = ਮਿਲ ਜਾਵੇ ॥੮॥੨੦॥

## ਆਸਾ ਮਹਲਾ ੧ ॥

## ਮਨੁ ਰਾਤਉ ਹਰਿ ਨਾਇ; ਸਚੁ ਵਖਾਣਿਆ ॥

ਹੇ ਹਰੀ ! ਜਿੰਨ੍ਹਾਂ ਨੇ ਤੇਰੇ ਸੱਚੇ ਨਾਮ ਦਾ ਵਖਾਣਿਆ = ਕਥਨ ਕੀਤਾ ਹੈ, ਉਨ੍ਹਾਂ ਦਾ ਮਨੁ = ਹਿਰਦਾ ਤੇਰੇ ਨਾਇ = ਨਾਮ ਵਿਚ ਰਾਤਉ = ਰੰਗਿਆ ਜਾਂਦਾ ਹੈ।

## ਲੋਕਾ ਦਾ ਕਿਆ ਜਾਇ; ਜਾ ਤੁਧੁ ਭਾਣਿਆ ॥੧॥

ਹੇ ਹਰੀ ! ਜਾ = ਜਦੋਂ ਤੁਧੁ = ਤੁਹਾਨੂੰ ਭਾਣਿਆ = ਭਾਅ ਗਏ ਤਾਂ ਕੋਈ ਭਾਵੇਂ ਬੁਰਾ ਕਹੀ ਜਾਏ ਭਾਵੇਂ ਭਲਾ ਕਹੀ ਜਾਏ, ਲੋਕਾ = ਲੋਕਾਂ ਦਾ ਵਿਗਾੜਿਆ ਕਿਆ = ਕੀ ਵਿਗੜ ਜਾਇ = ਜਾਂਦਾ ਹੈ **ਵਾ:** ਲੋਕਾਂ ਦੀ ਕਿਆ = ਕੀ ਜਾਇ = ਜਗ੍ਹਾ ਹੈ ਭਾਵ ਕੀ ਮਜ਼ਾਲ ਹੈ ਕਿ ਉਹ ਤੇਰੇ ਪਿਆਰੇ ਨੂੰ ਕੋਈ ਨੁਕਸਾਨ ਪਹੁੰਚਾ ਸਕਣ ॥੧॥

[ਅੰਗ ੪੨੨]

## ਜਉ ਲਗੁ ਜੀਉ ਪਰਾਣ; ਸਚੁ ਧਿਆਈਐ ॥

ਹੇ ਪਰਮੇਸ਼ਰ ! ਜਉ = ਜਦੋਂ ਲਗੁ = ਤਕ ਸਾਡੀ ਜਿਉ = ਜਿੰਦ ਅਤੇ ਸਰੀਰ ਅੰਦਰ ਪਰਾਣ = ਸੁਆਸ ਚੱਲਦੇ ਹਨ, ਤਦ ਤੱਕ ਤੇਰੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ।

## ਲਾਹਾ ਹਰਿ ਗੁਣ ਗਾਇ; ਮਿਲੈ ਸੁਖੁ ਪਾਈਐ ॥੧॥ਰਹਾਉ॥

ਹੇ ਹਰਿ = ਹਰੀ ! ਸਾਨੂੰ ਆਪ ਦੇ ਗੁਣਾਂ ਦੇ ਗਾਉਣ ਦਾ ਲਾਹਾ = ਲਾਭ ਮਿਲੈ = ਪ੍ਰਾਪਤ ਹੋਵੇ ਜਿਸ ਕਰਕੇ ਆਤਮਿਕ ਸੁਖੁ = ਅਨੰਦ ਨੂੰ ਪਾਈਐ = ਪਾਉਣਾ ਕਰੀਏ ॥੧॥ਰਹਾਉ॥

## ਸਚੀ ਤੇਰੀ ਕਾਰ; ਦੇਹਿ ਦਇਆਲ ਤੂੰ ॥

ਹੇ ਪਰਮੇਸ਼ਰ ! ਤੇਰੀ = ਤੁਹਾਡੀ ਭਗਤੀ ਰੂਪੀ ਕਾਰ ਸੱਚੀ ਹੈ, ਇਸ ਕਰਕੇ ਤੇ ਦਇਆਲ = ਦਇਆ ਦੇ ਘਰ ਪ੍ਰਭੂ ! ਤੂੰ = ਤੁਸੀਂ ਆਪਣੀ ਭਗਤੀ ਕਰਨ ਦੀ ਦਾਤ ਸਾਨੂੰ ਦੇਹਿ = ਦੇਣਾ ਕਰੋ।

## ਹਉ ਜੀਵਾ ਤੁਧੁ ਸਾਲਾਹਿ; ਮੈ ਟੇਕ ਅਧਾਰੁ ਤੂੰ ॥੨॥

ਹੇ ਸੱਚੇ ਪਾਤਸ਼ਾਹ ! ਹਉ = ਅਸੀਂ ਤਾਂ ਤੁਧੁ = ਤੁਹਾਡੀ ਸਾਲਾਹਿ = ਸਿਫ਼ਤ ਕਰਕੇ ਹੀ ਜੀਵਾ = ਜਿਉਂਦੇ ਹਾਂ, ਤੂੰ = ਤੁਸੀਂ ਹੀ ਮੈ = ਮੇਰੇ ਮਨ ਦੀ ਟੇਕ = ਓਟ ਅਤੇ ਤਨ ਦਾ ਅਧਾਰੁ = ਆਸਰਾ ਰੂਪ ਹੋ **ਵਾ:** ਤੁਸੀਂ ਆਪ ਹੀ ਇਸ ਲੋਕ ਦੀ ਟੇਕ = ਓਟ ਅਤੇ ਪ੍ਰਲੋਕ ਦਾ ਅਧਾਰੁ = ਆਸਰਾ ਹੋ ॥੨॥

## ਦਰਿ ਸੇਵਕੁ ਦਰਵਾਨੁ; ਦਰਦੁ ਤੂੰ ਜਾਣਹੀ ॥

ਹੇ ਸੱਚੇ ਪਾਤਸ਼ਾਹ ਜੋ ਤੇਰੇ ਦਰਿ = ਦਰਬਾਰ ਦੇ ਸੇਵਕੁ = ਦਾਸ ਅਤੇ ਦਰਵਾਨੁ = ਡਿਉਢੀ ਬਰਦਾਰ ਬਣੇ ਹਨ, ਉਨ੍ਹਾਂ ਦੀ ਦਰਦੁ = ਪੀੜਾ ਨੂੰ ਤੁਸੀਂ ਆਪ ਹੀ ਜਾਣਹੀ = ਜਾਣਦੇ ਹੋ **ਅਥਵਾ** ਜਿਵੇਂ ਦੁਨਿਆਵੀ ਪਾਤਸ਼ਾਹ ਦੇ ਪਹਿਰੇਦਾਰ ਕਿਸੇ ਅਣਜਾਣ ਵਿਅਕਤੀ ਨੂੰ ਰਾਜ ਦਰਬਾਰ ਵਿਚ ਜਾਣ ਤੋਂ ਰੋਕ ਲੈਂਦੇ ਹਨ ਇਉਂ ਜਿਹੜੇ ਤੇਰੇ ਦਰਵਾਨੁ = ਦਰਵਾਨਚੀ (ਡਿਉਢੀ ਬਰਦਾਰ) ਰੂਪ ਸੰਤਾਂ ਦੀ ਸੰਗਤ ਕਰਕੇ ਸੇਵਕੁ = ਦਾਸ ਬਣੇ ਹਨ ਉਹ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਨੂੰ ਹਿਰਦੇ ਅੰਦਰ ਪ੍ਰਵੇਸ਼ ਹੋਣ ਤੋਂ ਰੋਕ ਲੈਂਦੇ ਹਨ **ਵਾ:** ਗਿਆਨ ਰੂਪੀ ਦਰਿ = ਦਰਵਾਜ਼ੇ ਵਿਚ ਇਸਥਿਤ ਹੋ ਕੇ ਰਾਗ ਦ੍ਵੈਖ ਆਦਿਕ ਸੰਕਲਪਾਂ ਨੂੰ ਰੋਕ ਲੈਂਦੇ ਹਨ। ਉਨ੍ਹਾਂ ਦੀ ਪ੍ਰੇਮ ਰੂਪੀ ਦਰਦੁ = ਪੀੜਾ ਨੂੰ ਤੂੰ = ਤੁਸੀਂ ਆਪ ਹੀ ਜਾਣਦੇ ਹੋ।

## ਭਗਤਿ ਤੇਰੀ ਹੈਰਾਨੁ; ਦਰਦੁ ਗਵਾਵਹੀ ॥੩॥

ਹੇ ਪਰਮੇਸ਼ਰ ! ਤੇਰੀ = ਤੁਹਾਡੀ ਭਗਤਿ = ਭਗਤੀ ਬੜੀ ਹੈਰਾਨੁ = ਅਸਚਰਜ ਰੂਪ ਹੈ, ਜੋ ਤੇਰੇ ਸੇਵਕਾਂ ਦੀ ਜੰਮਣ ਮਰਣ ਰੂਪ ਦਰਦੁ = ਪੀੜਾ ਨੂੰ ਗਵਾਵਹੀ = ਗਵਾ ਦਿੰਦੀ ਹੈ ॥੩॥

## ਦਰਗਹ ਨਾਮੁ ਹਦੂਰਿ; ਗੁਰਮੁਖਿ ਜਾਣਸੀ ॥

ਹੇ ਪਰਮੇਸ਼ਰ ! ਜਿਹੜੇ ਤੇਰੇ ਸਤਸੰਗ ਰੂਪੀ ਦਰਗਹ = ਦਰਬਾਰ ਵਿਚ ਨਾਮ ਜਪਦੇ ਹਨ, ਉਨ੍ਹਾਂ ਨੂੰ ਹਦੂਰਿ = ਨਿਕਟਵਰਤੀ ਕੀਤਾ ਜਾਂਦਾ ਹੈ। ਇਸ ਗੱਲ ਨੂੰ ਗੁਰਮੁਖ ਜਨ ਜਾਣਸੀ = ਜਾਣਦੇ ਹਨ **ਵਾ:** ਗੁਰਮੁਖਿ = ਮੁਖੀ ਗੁਰਾਂ ਦੁਆਰਾ ਤੇਰੇ ਨਾਮ ਨੂੰ ਸੇਵਕ ਜਨ ਜਾਣਸੀ = ਜਾਣਦੇ ਹਨ, ਇਸੇ ਕਰਕੇ ਉਹ ਤੇਰੀ ਦਰਗਹ ਦੇ ਨੇੜੇ ਰਹਿੰਦੇ ਹਨ।

## ਵੇਲਾ ਸਚੁ ਪਰਵਾਣੁ; ਸਬਦੁ ਪਛਾਣਸੀ ॥੪॥

ਜਿਸ ਵਕਤ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਪਛਾਣਸੀ = ਪਛਾਣੀਦਾ ਹੈ, ਉਹ ਵੇਲਾ = ਸਮਾਂ ਸਚੁ = ਸੱਚਾ ਤੇ ਪਰਵਾਣੁ = ਪ੍ਰਮਾਨੀਕ ਹੈ **ਵਾ:** ਉਨ੍ਹਾਂ ਦਾ ਮੁਨੱਖਾ ਜਨਮ ਸੱਚ ਦੀ ਪ੍ਰਾਪਤੀ ਵਾਸਤੇ ਪ੍ਰਮਾਣਨੀਕ ਹੈ ਜੋ ਸਬਦੁ = ਬ੍ਰਹਮ ਨੂੰ ਪਛਾਣਸੀ = ਪਛਾਣਦੇ ਹਨ ॥੪॥

## ਸਤੁ ਸੰਤੋਖੁ ਕਰਿ ਭਾਉ; ਤੋਸਾ ਹਰਿ ਨਾਮੁ ਸੇਇ ॥

ਜੋ ਸਤ ਸੰਤੋਖ ਆਦਿ ਸ਼ੁਭ ਗੁਣਾਂ ਵਿਚ ਭਾਉ = ਪ੍ਰੇਮ ਕਰਿ = ਕਰਦਾ ਹੈ, ਹੇ ਹਰਿ = ਪਰਮੇਸ਼ਰ ਸੇਇ = ਉਸ ਨੂੰ ਪ੍ਰਲੋਕ ਰੂਪੀ ਰਸਤੇ ਲਈ ਤੇਰਾ ਨਾਮ ਰੂਪੀ ਤੋਸਾ = ਖ਼ਰਚ ਪ੍ਰਾਪਤ ਹੁੰਦਾ ਹੈ।

ਜਿਵੇਂ ਮਾਈਆਂ ਖੰਡ, ਘਿਉ, ਮੈਦਾ ਤਿੰਨੇ ਇੱਕੋ ਜਿਹਾ ਮਿਲਾ ਕੇ ਪ੍ਰਸ਼ਾਦਾ ਪਕਾਉਂਦੀਆਂ ਹਨ, ਉਸ

ਨੂੰ ਤੋਸਾ ਕਹਿੰਦੇ ਹਨ, ਇਸੇ ਪ੍ਰਕਾਰ ਜਿਸ ਵਿਚ ਭਗਤੀ ਰੂਪੀ ਖੰਡ, ਗਿਆਨ ਰੂਪੀ ਮੈਦਾ, ਪ੍ਰੇਮ ਰੂਪੀ ਘਿਉ ਪਿਆ ਹੋਵੇ, ਐਸੇ ਹਰੀ ਨਾਮ ਰੂਪੀ ਤੋਸੇ ਨੂੰ ਆਪਣੇ ਹਿਰਦੇ ਰੂਪੀ ਪੱਲੇ ਵਿਚ ਬੰਨ੍ਹਣਾ ਕਰੋ।

## ਮਨਹੁ ਛੋਡਿ ਵਿਕਾਰ; ਸਚਾ ਸਚੁ ਦੇਇ ॥੫॥

ਜੋ ਮਨਹੁ = ਹਿਰਦੇ ਵਿੱਚੋਂ ਵਿਕਾਰ = ਕਾਮ, ਕ੍ਰੋਧ ਆਦਿਕਾਂ ਨੂੰ ਛੋਡਿ = ਤਿਆਗ ਦਿੰਦਾ ਹੈ ਉਸ ਨੂੰ ਹੇ ਸਚੁ = ਸੱਚੇ ਪਰਮੇਸ਼ਰ ! ਤੂੰ ਸਚੁ = ਸੱਚਾ ਆਤਮਿਕ ਸੁੱਖ ਦਿੰਦਾ ਹੈਂ **ਵਾ:** ਸੱਚਾ ਵਾਹਿਗੁਰੂ ਸਚੁ ਸਰੂਪ ਬਖ਼ਸ਼ ਦੇਇ = ਦਿੰਦਾ ਹੈ ॥੫॥

## ਸਚੇ ਸਚਾ ਨੇਹੁ; ਸਚੈ ਲਾਇਆ ॥

ਹੇ ਸਚੈ = ਸੱਚੇ ਪਰਮੇਸ਼ਰ ! ਜਿਸ ਦੇ ਹਿਰਦੇ ਵਿਚ ਤੂੰ ਆਪਣੇ ਸਚੇ = ਸੱਤਯ ਸਰੂਪ ਦਾ ਸੱਚਾ ਨੇਹੁ = ਪ੍ਰੇਮ ਲਾਇਆ = ਲਾਉਣਾ ਕੀਤਾ ਹੈ।

## ਆਪੇ ਕਰੇ ਨਿਆਉ; ਜੋ ਤਿਸੁ ਭਾਇਆ ॥੬॥

ਜੋ ਕੁਝ ਤਿਸ ਭਾਵੇ ਤੈਨੂੰ ਭਾਇਆ = ਚੰਗਾ ਲੱਗਦਾ ਹੈ, ਉਸੇ ਅਨੁਸਾਰ ਤੂੰ ਆਪੇ = ਆਪ ਹੀ ਨਿਆਉ = ਇਨਸਾਫ਼ ਕਰਦਾ ਹੈਂ **ਵਾ:** ਨਿਰਣਾ ਕਰਕੇ, ਅਗਿਆਨ ਆਦਿ ਆਸੁਰੀ ਸੰਪਦਾ ਨੂੰ ਨਵਿਰਤ ਕਰਕੇ ਹਿਰਦੇ ਵਿਚ ਦੈਵੀ ਸੰਪਦਾ ਰੂਪ ਸ਼ੁਭ ਗੁਣਾਂ ਨੂੰ ਵਸਾ ਦਿੰਦਾ ਹੈਂ ॥੬॥

## ਸਚੇ ਸਚੀ ਦਾਤਿ; ਦੇਹਿ ਦਇਆਲੁ ਹੈ ॥

ਹੇ ਸੱਚੇ ਪਰਮੇਸ਼ਰ ! ਤੇਰੀ ਭਾਉ ਭਗਤੀ, ਨਾਮ ਦੀ ਸੱਚੀ ਦਾਤ ਹੈ ਤੂੰ ਦਇਆਲੁ = ਦਿਆਲੂ ਹੋ ਕੇ ਗੁਰਮੁਖ ਜਨਾਂ ਨੂੰ ਇਹ ਦਾਤ ਦੇਹਿ = ਦੇਣਾ ਕਰਦਾ ਹੈਂ।

## ਤਿਸੁ ਸੇਵੀ ਦਿਨੁ ਰਾਤਿ; ਨਾਮੁ ਅਮੋਲੁ ਹੈ ॥੭॥

ਜੋ ਤੇਰੀ ਨਾਮ ਰੂਪੀ ਅਮੋਲੁ = ਅਮੋਲਕ ਦਾਤ ਹੈ, ਮੈਂ ਤਿਸੁ = ਉਸ ਸੱਚੇ ਪਰਮੇਸ਼ਰ ਦੀ ਦਿਨੁ ਰਾਤਿ = ਰਾਤ ਦਿਨ ਸੇਵੀ = ਸੇਵਨਾ ਕਰਦਾ ਹਾਂ ॥੭॥

## ਤੂੰ ਉਤਮੁ ਹਉ ਨੀਚੁ; ਸੇਵਕੁ ਕਾਂਢੀਆ ॥

ਹੇ ਮਹਾਰਾਜ ! ਤੂੰ ਸਾਰਿਆਂ ਤੋਂ ਉਤਮੁ = ਸ੍ਰੇਸ਼ਟ, **ਵਾ:** ਉੱਤਮ ਤੋਂ ਉੱਤਮ ਹੈਂ ਅਤੇ ਹਉ = ਅਸੀਂ ਔਗੁਣਾਂ ਕਰਕੇ ਨੀਚੁ = ਨੀਵੇਂ ਹਾਂ, ਫੇਰ ਵੀ ਤੇਰੇ ਸੇਵਕੁ = ਦਾਸ ਕਾਂਢੀਆ = ਕਹੀਦੇ ਹਾਂ;

## ਨਾਨਕ ਨਦਰਿ ਕਰੇਹੁ; ਮਿਲੈ ਸਚੁ ਵਾਂਢੀਆ ॥੮॥੨੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਉਂ ਬੇਨਤੀ ਕਰੀਏ ਕਿ ਹੇ ਹਰੀ ਵਾਹਿਗੁਰੂ ! ਸਾਡੇ 'ਤੇ ਕਿਰਪਾ ਨਦਰਿ = ਦ੍ਰਿਸ਼ਟੀ ਕਰੋ ਕਿ ਸਾਨੂੰ ਵਾਂਢੀਆ = ਵਿਛੜੀਆਂ ਹੋਈਆਂ ਜੀਵ ਰੂਪ ਇਸਤਰੀਆਂ ਨੂੰ ਵੀ ਤੇਰਾ ਸੱਚਾ ਨਾਮ ਮਿਲੈ = ਮਿਲ ਜਾਵੇ **ਵਾ:** ਅਸੀਂ ਵਿਛੜੇ ਹੋਏ ਆਪ ਜੀ ਦੇ ਸੱਚ ਸਰੂਪ ਵਿਚ ਮਿਲ ਜਾਈਏ ॥੮॥੨੧॥
ਜੀਵ ਵੱਲੋਂ ਬੇਨਤੀ :

## ਆਸਾ ਮਹਲਾ ੧ ॥

ਸਤਿਗੁਰੂ ਜੀ ਜਗਿਆਸੂ ਵੱਲੋਂ ਕੀਤੇ ਪ੍ਰਸ਼ਨਾਂ ਨੂੰ ਕਥਨ ਕਰਕੇ ਫੇਰ ਉੱਤਰ ਦੇਣਗੇ।

## ਆਵਣ ਜਾਣਾ ਕਿਉ ਰਹੈ; ਕਿਉ ਮੇਲਾ ਹੋਈ ॥

***੧. ਪ੍ਰਸ਼ਨ :*** *(ਆਵਣ ਜਾਣਾ ਕਿਉ ਰਹੈ) ਹੇ ਮਹਾਰਾਜ ! ਆਵਣ ਜਾਣਾ = ਆਉਣ ਜਾਣ ਭਾਵ ਜੰਮਣ ਮਰਣ ਤੋਂ ਕਿਉ = ਕਿਵੇਂ ਰਹੈ = ਰਹਿਤ ਹੋਈਦਾ ਹੈ ?*
***੨. ਪ੍ਰਸ਼ਨ :*** *(ਕਿਉ ਮੇਲਾ ਹੋਈ ॥) ਵਾਹਿਗੁਰੂ ਦਾ ਮੇਲਾ = ਮਿਲਾਪ ਕਿਉ = ਕਿਵੇਂ ਹੋਈ = ਹੋਵੇ ?*

## ਜਨਮ ਮਰਣ ਕਾ ਦੂਖੁ ਘਣੋ; ਨਿਤ ਸਹਸਾ ਦੋਈ ॥੧॥

ਜੰਮਣ ਮਰਣ ਕਾ = ਦਾ ਘਣੋ = ਬਹੁਤਾ ਦੂਖੁ = ਕਸ਼ਟ ਹੈ। ਨਿਤ = ਨਿਤਾਪ੍ਰਤੀ ਇਹ ਦੋਈ = ਦੋ ਸੰਸੇ ਬਣੇ ਰਹਿੰਦੇ ਹਨ ? ਭਾਵ ਵਾਹਿਗੁਰੂ ਦਾ ਮਿਲਾਪ ਕਿਵੇਂ ਹੋਵੇ ਤੇ ਦੂਸਰਾ ਜੰਮਣ ਮਰਣ ਦਾ ਦੁੱਖ ਕਿਵੇਂ ਨਵਿਰਤ ਹੋਵੇ **ਵਾ:** ਨਿਤਾਪ੍ਰਤੀ ਪ੍ਰਮਾਣਗਤ, ਪ੍ਰਮੇਯ ਗਤ ਸੰਸੇ ਬਣੇ ਰਹਿੰਦੇ ਹਨ **ਵਾ:** ਅੰਸ ਭਾਵਨਾ ਤੇ ਬਿਪਰੀਤ ਭਾਵਨਾ ਦੋ ਸੰਸੇ ਬਣੇ ਰਹਿੰਦੇ ਹਨ **ਅਥਵਾ** ਨਿਤ = ਨਿਤਾਪ੍ਰਤੀ ਸੰਸਾ ਹੋਣ ਕਰਕੇ ਦੋਈ = ਦੋ ਭਾਵ ਜੀਵ ਤੇ ਈਸ ਦਾ ਭੇਦ ਗਿਆਨ ਬਣਿਆ ਰਹਿੰਦਾ ਹੈ **ਵਾ:** ਦੋਈ = ਜੁਦਾਇਗੀ ਬਣੀ ਰਹਿੰਦੀ ਹੈ **ਵਾ:** ਸੰਸੇ ਤੇ ਦੋਈ = ਦਵੈਤ ਕਰਕੇ ਜੰਮਣ ਮਰਣ ਦਾ ਘਣੋ = ਬਹੁਤ ਦੁਖੁ = ਕਸ਼ਟ ਹੋ ਰਿਹਾ ਹੈ ॥੧॥
***ਉੱਤਰ :*** ਸਤਿਗੁਰੂ ਜੀ ਰਹਾਉ ਵਾਲੀਆਂ ਤੁਕਾਂ ਅੰਦਰ ਸਮਾਨ ਰੂਪ ਵਿਚ ਉੱਤਰ ਦਿੰਦੇ ਹਨ :

## ਬਿਨੁ ਨਾਵੈ ਕਿਆ ਜੀਵਨਾ; ਫਿਟੁ ਧ੍ਰਿਗੁ ਚਤੁਰਾਈ ॥

ਹੇ ਜੀਵ ! ਪੁਰਖ ਦਾ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੀਵਨਾ = ਜਿਉਣਾ ਕਿਆ = ਕੀ ਹੈ ਭਾਵ ਨਿਸਫਲ ਹੈ, ਜਿਹੜੀਆਂ ਵਾਕਾਂ ਨਾਲ ਚਤੁਰਾਈ = ਸਿਆਣਪ ਦੀਆਂ ਗੱਲਾਂ ਸਿੱਖ ਲੈਣੀਆਂ ਹਨ ਇਹ ਫਿਟੁ = ਫਿਟਕਾਰ ਤੇ ਧ੍ਰਿਗ = ਧ੍ਰਿਕਾਰ ਯੋਗ ਹਨ।

## ਸਤਿਗੁਰ ਸਾਧੁ ਨ ਸੇਵਿਆ; ਹਰਿ ਭਗਤਿ ਨ ਭਾਈ ॥੧॥ਰਹਾਉ॥

ਕਿਉਂਕਿ ਉਸ ਨੇ ਮਨੁੱਖਾ ਜਨਮ ਵਿਚ ਸਤਿਗੁਰ = ਸੱਚੇ ਗੁਰਾਂ ਨੂੰ ਸਾਧੁ = ਸ੍ਰੇਸ਼ਟ ਜਾਣ ਕੇ **ਵਾ:** ਸੱਚੇ ਗੁਰਾਂ ਦੇ ਸ੍ਰੇਸ਼ਟ ਉਪਦੇਸ਼ ਦੁਆਰਾ ਪ੍ਰਭੂ ਨਾਮ ਦਾ ਸੇਵਿਆ = ਪੂਜਨ ਨਹੀਂ ਕੀਤਾ ਅਤੇ ਨਾ ਹੀ ਉਸ ਨੂੰ ਪਰਮੇਸ਼ਰ ਦੀ ਭਗਤੀ ਕਰਨੀ ਭਾਈ = ਚੰਗੀ ਲੱਗਦੀ ਹੈ ॥੧॥ਰਹਾਉ॥

ਅਰਥਾਤ ਗੁਰੂ ਜੀ ਨੇ ਆਪਣਾ ਅਭਿਪ੍ਰਾਯ ਕਾਵਯ ਦੀ ਇਕ ਸੁੰਦਰ ਰੀਤੀ ਵਿਚ ਗੁੰਥਨ ਕੀਤਾ ਹੈ, ਜੋ ਰੀਤੀ ਪ੍ਰਸ਼ਨ ਮਈ ਹੋ ਕੇ ਚੱਲਦੀ ਹੈ। ਜੋ ਪਹਿਲਾ ਪ੍ਰਸ਼ਨ ਹੈ ਕਿ ਆਉਣਾ ਜਾਣਾ ਕਿਵੇਂ ਮਿਟੇ ? ਉਸਦਾ ਉੱਤਰ ਗੁਰੂ ਜੀ ਨੇ ਏਥੇ ਪ੍ਰਸ਼ਨ ਰੂਪ ਵਿਚ ਹੀ ਵਰਣਨ ਕਰਕੇ ਸੂਖਮ ਰੂਪ ਵਿਚ ਕਥਨ ਕਰ ਦਿੱਤਾ ਹੈ ਕਿ ਨਾਮ ਤੋਂ ਬਿਨਾਂ ਕੀ ਜੀਵਣਾ ਹੈ ? ਭਾਵ ਆਉਣਾ ਜਾਣਾ ਨਾਮ ਜਪਣ ਕਰਕੇ ਹੀ ਮਿਟ ਸਕਦਾ ਹੈ।

ਹੁਣ ਦੂਸਰਾ ਪ੍ਰਸ਼ਨ ਹੈ ਕਿ ਪਰਮੇਸ਼ਰ ਨਾਲ ਮਿਲਾਪ ਕਿਵੇਂ ਹੋਵੇ ? ਉਸਦਾ ਵੀ ਉੱਤਰ ਇਥੇ ਦਿੱਤਾ ਹੈ ਕਿ ਉਹ ਨਾਮ ਗੁਰੂ ਤੋਂ ਪ੍ਰਾਪਤ ਹੋਣਾ ਹੈ, ਪਰ ਜਿਸ ਮਨੁੱਖ ਨੇ ਸ੍ਰੇਸ਼ਟ ਗੁਰੂ ਨੂੰ ਸੇਵਨਾ ਹੀ ਨਹੀਂ ਕੀਤਾ, ਉਸਨੂੰ ਨਾਮ ਪ੍ਰਾਪਤ ਨਹੀਂ ਹੋ ਸਕਦਾ। ਨਾਮ ਦੀ ਪ੍ਰਾਪਤੀ ਨਾ ਹੋਣ ਕਰਕੇ ਉਸਨੂੰ ਪਰਮੇਸ਼ਰ ਦੀ ਭਗਤੀ ਵੀ ਚੰਗੀ ਨਹੀਂ ਲੱਗਦੀ। ਭਗਤੀ ਚੰਗੀ ਨਾ ਲੱਗਣ ਕਰਕੇ ਪਰਮੇਸ਼ਰ ਨਾਲ ਮਿਲਾਪ ਨਹੀਂ ਹੁੰਦਾ।

ਅੱਗੇ ਸਤਿਗੁਰੂ ਜੀ ਪਹਿਲੇ ਪ੍ਰਸ਼ਨ ਦੇ ਦੁਆਰਾ ਵਿਸ਼ੇਸ਼ ਕਰਕੇ ਉੱਤਰ ਦਿੰਦੇ ਹਨ।

## ਆਵਣੁ ਜਾਵਣੁ ਤਉ ਰਹੈ; ਪਾਈਐ ਗੁਰੁ ਪੂਰਾ ॥

ਜਦੋਂ ਪੂਰਾ = ਪੂਰਨ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਾਈਐ = ਪ੍ਰਾਪਤ ਹੋ ਜਾਣ, ਤਉ = ਤਦ ਆਵਣੁ ਜਾਵਣੁ = ਆਉਣ ਜਾਣ ਭਾਵ ਜੰਮਣ ਮਰਣ ਤੋਂ ਰਹੈ = ਰਹਿਤ ਹੋ ਜਾਈਦਾ ਹੈ। ਕਿਉਂਕਿ

## ਰਾਮ ਨਾਮੁ ਧਨੁ ਰਾਸਿ ਦੇਇ; ਬਿਨਸੈ ਭ੍ਰਮੁ ਕੂਰਾ ॥੨॥

ਸਤਿਗੁਰੂ ਜੀ ਰਾਮ = ਪਰਮੇਸ਼ਰ ਦੇ ਨਾਮ ਦੀ ਰਾਸਿ = ਪੂੰਜੀ ਦੇਈ = ਦੇ ਦਿੰਦੇ ਹਨ ਅਤੇ ਹਿਰਦੇ 'ਚੋਂ ਪੰਜ ਪ੍ਰਕਾਰ ਦਾ ਭ੍ਰਮੁ = ਭੁਲੇਖਾ ਅਤੇ ਕੂਰਾ = ਝੂਠਾ ਸੁਭਾਵ ਵੀ ਬਿਨਸੈ = ਨਾਸ਼ ਕਰ ਦਿੰਦੇ ਹਨ **ਵਾ:** ਭਰਮ ਕਰਕੇ ਜੋ ਕੂਰਾ = ਝੂਠਾ ਸੰਸਾਰ ਸੱਤ ਪ੍ਰਤੀਤ ਹੁੰਦਾ ਹੈ ਇਹ ਭਰਮ ਵੀ ਨਾਸ਼ ਕਰ ਦਿੰਦੇ ਹਨ ॥੨॥

ਜਿਵੇਂ ਰੱਸੀ ਦੇ ਅਗਿਆਨ ਕਰਕੇ ਸੱਪ ਦੀ ਪ੍ਰਤੀਤੀ ਹੋਣ ਲੱਗ ਜਾਂਦੀ ਹੈ, ਰੱਸੀ ਦੇ ਗਿਆਨ ਕਰਕੇ ਸੱਪ ਦੇ ਭ੍ਰਮ ਦੀ ਨਵਿਰਤੀ ਹੋ ਜਾਂਦੀ ਹੈ, ਇਸੇ ਪ੍ਰਕਾਰ ਜਿਹੜਾ ਸੰਸਾਰ ਮਿਥਿਆ ਪ੍ਰਤੀਤ ਹੁੰਦਾ ਹੈ, ਇਸ ਦੀ ਝੱਟ ਹੀ ਨਵਿਰਤੀ ਹੋ ਜਾਂਦੀ ਹੈ।

ਇਥੇ ਦੂਸਰੇ ਪ੍ਰਸ਼ਨ ਦਾ ਗੁਰੂ ਜੀ ਵਿਸ਼ੇਸ਼ ਕਰਕੇ ਅਗਲੀਆਂ ਦੋ ਪੰਗਤੀਆਂ ਵਿਚ ਉੱਤਰ ਦਿੰਦੇ ਹਨ :

## ਸੰਤ ਜਨਾ ਕਉ ਮਿਲਿ ਰਹੈ; ਧਨੁ ਧਨੁ ਜਸੁ ਗਾਏ ॥

ਇਉਂ ਨਾਮ ਦੀ ਕਮਾਈ ਕਰਨ ਵਾਲੇ ਸੰਤ ਜਨਾ = ਮਹਾਤਮਾ ਜਨਾਂ, ਪਿਆਰਿਆਂ ਦੀ ਜਮਾਤ ਕਉ = ਤਾਈਂ ਮਿਲਿ = ਮਿਲਿਆ ਰਹੈ = ਰਹੇ ਅਤੇ ਇਸ ਪ੍ਰਕਾਰ ਜਸੁ = ਕੀਰਤਨ ਨੂੰ ਗਾਏ = ਗਾਉਣਾ ਕਰੇ ਕਿ ਨਾਮ ਜਪਣੇ ਵਾਲੇ ਮਹਾਂਪੁਰਖ ਧਨੁ = ਧੰਨਤਾ ਯੋਗ ਹਨ ਅਤੇ ਮੇਰਾ ਵਾਹਿਗੁਰੂ ਵੀ ਧਨੁ = ਧੰਨਤਾ ਯੋਗ ਹੈ।

## ਆਦਿ ਪੁਰਖੁ ਅਪਰੰਪਰਾ; ਗੁਰਮੁਖਿ ਹਰਿ ਪਾਏ ॥੩॥

ਐਸੇ ਗੁਰਮੁਖ ਆਦਿ = ਆਦੀ, (ਮੁੱਢ ਰੂਪ) ਪੁਰਖੁ = ਪੂਰਨ ਅਪਰੰਪਰਾ = ਪ੍ਰਕਿਰਤੀ ਤੋਂ ਪਰ੍ਹੇ ਜੋ ਹਰਿ = ਹਰੀ ਵਾਹਿਗੁਰੂ ਹੈ ਉਸ ਨੂੰ ਪਾਏ = ਪਾ ਲੈਂਦੇ ਹਨ। ਇਉਂ ਉਸ ਪਰਮੇਸ਼ਰ ਨਾਲ ਮੇਲਾ ਹੋ ਜਾਂਦਾ ਹੈ ॥੩॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਹ ਸੰਸਾਰ ਕਿਹੋ ਜਿਹਾ ਹੈ ?*

***ਉੱਤਰ :*** ਸਤਿਗੁਰੂ ਜੀ ਸੰਸਾਰ ਦੇ ਮਿਥਿਆਪਨ ਵਿਚ ਦ੍ਰਿਸ਼ਟਾਂਤ ਦਿੰਦੇ ਹਨ :

## ਨਟੂਐ ਸਾਂਗੁ ਬਣਾਇਆ; ਬਾਜੀ ਸੰਸਾਰਾ ॥

ਜਿਵੇਂ ਨਟੂਐ = ਬਾਜ਼ੀਗਰ (ਮਦਾਰੀ) ਨੇ ਸਾਂਗੁ = ਭੇਖ ਬਣਾਇਆ ਹੁੰਦਾ ਹੈ, ਉਸ ਦੀ ਬਾਜੀ = ਖੇਲ ਨੂੰ ਸੰਸਾਰਾ = ਜਗਤ ਦੇ ਲੋਕ ਸਮਝ ਨਹੀਂ ਸਕਦੇ। ਇਸੇ ਪ੍ਰਕਾਰ ਈਸ਼ਰ ਰੂਪੀ ਨਟੂਐ = ਮਦਾਰੀ ਨੇ ਮੈਂ ਇਕ ਤੋਂ ਬਹੁਤੇ ਰੂਪ ਹੋਣ ਦਾ ਸਾਂਗੁ = ਭੇਖ ਬਣਾਇਆ ਹੋਇਆ ਹੈ ਅਤੇ ਸਾਰੇ ਸੰਸਾਰਾ = ਜਗਤ ਦੀ ਆਪ ਹੀ ਬਾਜ਼ੀ ਪਾਈ ਹੋਈ ਹੈ, ਈਸ਼ਵਰ ਦੇ ਸੰਸਾਰ ਰੂਪੀ ਖੇਲ ਨੂੰ ਅਸੀਂ ਕਿਵੇਂ ਸਮਝ ਸਕਦੇ ਹਾਂ ?

## ਖਿਨੁ ਪਲੁ ਬਾਜੀ ਦੇਖੀਐ; ਉਝਰਤ ਨਹੀ ਬਾਰਾ ॥੪॥

ਬਾਜੀ ਖਿਨੁ = ਛਿਨ ਜਿੰਨਾ ਚਿਰ ਜਾ ਪਲੁ = ਪਲਕ ਜਿੰਨਾ ਚਿਰ ਦੇਖੀਐ = ਦੇਖੀਦੀ ਹੈ, ਜਦੋਂ ਤਮਾਸ਼ਾ ਕਰਨ ਵਾਲਾ ਬਾਜ਼ੀਗਰ ਬਾਜ਼ੀ ਨੂੰ ਉਝਰਤ = ਉਜਾੜ ਦੇਵੇ ਤੇ ਫੇਰ ਬਾਰਾ = ਦੇਰ ਨਹੀਂ ਲੱਗਦੀ, ਭਾਵ ਜੋ ਤਮਾਸ਼ੇ ਵਿਚ ਚੀਜ਼ਾਂ ਵਿਖਾਉਂਦਾ ਹੈ ਸਭ ਖ਼ਤਮ ਹੋ ਜਾਂਦੀਆਂ ਹਨ ॥੪॥

ਇਸੇ ਪ੍ਰਕਾਰ ਜਦੋਂ ਅੰਤਰਜਾਮੀ ਪਰਮੇਸ਼ਰ ਪਰਲੋਂ ਰੂਪੀ ਉਝਰਤ = ਉਜਾੜ ਲਿਆ ਦਿੰਦਾ ਹੈ, ਉਦੋਂ ਸੰਸਾਰ ਨੂੰ ਨਾਸ਼ ਹੁੰਦਿਆਂ ਬਾਰਾ = ਦੇਰੀ ਨਹੀਂ ਲੱਗਣੀ। ਜੈਸਾ ਕਿ :

**ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥** *(ਅੰਗ ੧੪੪)*

ਇਉਂ ਇਕ ਪਰਮਾਤਮਾ ਹੀ ਅਚੱਲ ਰਹੇਗਾ।

## ਹਉਮੈ ਚਉਪੜਿ[1] ਖੇਲਣਾ; ਝੂਠੇ ਅਹੰਕਾਰਾ ॥

ਹੇ ਭਾਈ ! ਇਹ ਸੰਸਾਰ ਚਉਪੜਿ ਦੀ ਬਾਜ਼ੀ ਦਾ ਖੇਲਣਾ = ਖੇਲ ਹੈ, **ਵਾ:** ਚਾਰੇ ਜੁਗਾਂ ਰੂਪੀ ਚਉਪੜਿ ਹੈ, ਚਾਰੇ ਅੰਤਹਕਰਣ (ਮਨ, ਬੁੱਧ, ਚਿੱਤ, ਹੰਕਾਰ) ਉੱਤਮ, ਮੱਧਮ, ਕਨਿਸ਼ਟ ਅਤੇ ਅੱਧਮ, ਅਤੇ ਖੱਤਰੀ, ਬ੍ਰਾਹਮਣ, ਸੂਦ, ਵੈਸ਼, ਗ੍ਰਿਹਸਥੀ, ਬਾਨਪ੍ਰਸਤੀ, ਸੰਨਿਆਸੀ ਤੇ ਬ੍ਰਹਮਚਾਰੀ, ਇਹ ਸੋਲ੍ਹਾਂ ਨਰਦਾਂ ਹਨ, ਜਿਹੜੀ ਦੇਹ ਵਿਚ ਇਨ੍ਹਾਂ ਦੀ ਹਉਮੈ = ਹੰਗਤਾ ਕਰਨੀ ਹੈ ਇਹ ਚਉਪੜਿ ਖੇਲਣਾ = ਖੇਡਣਾ ਹੈ **ਵਾ:** ਝੂਠੇ ਅਹੰਕਾਰਾ = ਝੂਠੇ ਤੇ ਹੰਕਾਰੀ ਪੁਰਸ਼ ਹਉਮੈ = ਹੰਗਤਾ ਦੇ ਸਹਿਤ ਕਰਮਾਂ ਨੂੰ ਕਰਨ ਰੂਪ ਚਉਪੜ ਖੇਡ ਖੇਡਦੇ ਹਨ **ਵਾ:** ਮੈਂ ਗ੍ਰਿਹਸਥੀ ਹਾਂ, ਮੈਂ ਬਾਣਪ੍ਰਸਤੀ ਹਾਂ, ਮੈਂ ਬ੍ਰਹਮਚਾਰੀ ਹਾਂ ਐਵੇਂ ਝੂਠਾ ਹੀ ਹੰਕਾਰ ਕਰਦੇ ਰਹਿੰਦੇ ਹਨ।

## ਸਭੁ ਜਗੁ ਹਾਰੈ ਸੋ ਜਿਣੈ; ਗੁਰ ਸਬਦੁ ਵੀਚਾਰਾ ॥੫॥

ਜਿਵੇਂ ਚਉਪੜ ਦੀ ਖੇਡ ਵਿਚ ਤਿੰਨ ਡਾਲਣੇ (ਛੇ ਕੋਣਾ **ਵਾ:** ਅੱਠ ਕੋਣਾ ਲੱਕੜ ਜਾਂ ਧਾਤੂ ਦਾ ਟੁੱਕੜਾ) ਸੁੱਟਣ ਤੋਂ ਦੋ ਡਾਲਣੇ ਛੇ ਛੇ ਚਿੰਨ੍ਹ ਵਾਲੇ, ਤੀਜਾ ਇਕ ਚਿੰਨ੍ਹ ਵਾਲਾ ਪਵੇ, ਤਾਂ ਪੱਕੇ ਪੌਂਬਾਰਾਂ, ਜੇ ਇਕ ਡਾਲਣੇ ਦੇ ਛੇ, ਦੂਜੇ ਦੇ ਪੰਜ ਅਤੇ ਤੀਜੇ ਦਾ ਇਕ ਚਿੰਨ੍ਹ ਆਵੇ, ਤਾਂ ਕੱਚੇ ਪੌਂਬਾਰਾਂ ਹੁੰਦੇ ਹਨ, ਪੱਕੇ ਪੌਂਬਾਰਾਂ ਪੈਣੇ ਬਾਜ਼ੀ ਦੀ ਜਿੱਤ ਹੁੰਦੀ ਹੈ ਅਤੇ ਕੱਚੇ ਪੌਂਬਾਰਾਂ ਪੈਣੇ ਬਾਜ਼ੀ ਦੀ ਹਾਰ ਹੁੰਦੀ ਹੈ। ਇਸੇ ਤਰ੍ਹਾਂ ਸਭੁ = ਸਾਰਾ ਜਗੁ = ਸੰਸਾਰ, ਕਾਮ, ਕ੍ਰੋਧ, ਲੋਭ, ਮੋਹ, ਸ਼ਬਦ, ਸਪਰਸ਼ ਆਦਿ ਵਿਚ ਹਾਰੈ = ਹਾਰ ਜਾਂਦਾ ਹੈ, ਜਿਹੜਾ ਪੰਜੇ ਗਿਆਨ ਇੰਦਰੇ, ਪੰਜੇ ਕਰਮ ਇੰਦਰੇ ਮਨ ਅਤੇ ਬੁੱਧ ਨੂੰ ਪੱਕੇ ਪੌਂਬਾਰਾਂ ਪੈਣ ਦੀ ਨਿਆਈਂ ਜਿੱਤ ਲਵੇ, ਸੋ = ਉਹ ਸੰਸਾਰ ਰੂਪੀ ਬਾਜ਼ੀ ਨੂੰ ਜਿਣੈ = ਜਿੱਤ ਜਾਂਦਾ ਹੈ **ਅਥਵਾ** ਜੋ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰਦਾ ਹੈ, ਉਹ ਸੰਸਾਰ ਰੂਪੀ ਬਾਜ਼ੀ ਨੂੰ ਜਿੱਤ ਜਾਂਦਾ ਹੈ ॥੫॥

## ਜਿਉ ਅੰਧੁਲੈ ਹਥਿ ਟੋਹਣੀ; ਹਰਿ ਨਾਮੁ ਹਮਾਰੈ ॥

ਜਿਉ = ਜਿਵੇਂ ਅੰਧੁਲੈ = ਅੰਨੇ ਪੁਰਖ ਦੇ ਹਥਿ = ਹਸਤਾਂ ਵਿਚ ਟੋਹਣੀ = ਸੋਟੀ (ਲਾਠੀ) ਆਸਰਾ ਰੂਪ ਹੁੰਦੀ ਹੈ, ਭਾਵ ਉਸ ਨੂੰ ਦਿੱਸਦਾ ਕੁਝ ਵੀ ਨਹੀਂ ਹੁੰਦਾ, ਸੋਟੀ ਨਾਲ ਟੋਹ ਟੋਹ ਕੇ ਰਸਤਾ ਲੱਭ ਲੈਂਦਾ ਹੈ। ਇਸੇ ਪ੍ਰਕਾਰ ਹਮਾਰੈ = ਸਾਡੇ ਅੰਤਸ਼ਕਰਣ ਰੂਪੀ ਹੱਥ ਵਿਚ ਹਰਿ = ਹਰੀ ਨਾਮ ਰੂਪੀ ਸੋਟੀ ਹੈ ਅਤੇ ਨਾਮ ਸ਼ਬਦ ਦਾ ਆਸਰਾ ਲੈ ਕੇ ਅਸੀਂ ਭਗਤੀ ਮਾਰਗ 'ਤੇ ਚੱਲਦੇ ਹਾਂ।

## ਰਾਮ ਨਾਮੁ ਹਰਿ ਟੇਕ ਹੈ; ਨਿਸਿ ਦਉਤ ਸਵਾਰੈ ॥੬॥

ਜਿਵੇਂ ਕੋਈ ਜੇਕਰ ਅੰਨ੍ਹੇ ਪੁਰਖ ਨੂੰ ਛੇੜੇ ਤਾਂ ਸੋਟੀ ਵੀ ਮਾਰ ਦਿੰਦਾ ਹੈ, ਇਉਂ ਜੇਕਰ ਭਗਤ ਜਨਾਂ ਨੂੰ ਮਾਇਆ ਤੰਗ ਵੀ ਕਰੇ ਤਾਂ ਨਾਮ ਰੂਪੀ ਸੋਟੀ ਨਾਲ ਉਸ ਦੀ ਨਵਿਰਤੀ ਕਰ ਲੈਂਦੇ ਹਨ। ਇਉਂ ਰਾਮ = ਰਮੇ ਹੋਏ ਹਰਿ = ਹਰੀ ਵਾਹਿਗੁਰੂ ਦਾ ਨਾਮ ਹੀ ਸਾਡੀ ਲੋਕ ਪ੍ਰਲੋਕ ਵਿਚ ਟੇਕ = ਓਟ ਹੈ। ਇਸ ਲਈ ਅਸੀਂ ਨਿਸਿ = ਰਾਤ, ਦਉਤ = ਦਿਨ ਨੂੰ ਵਾਹਿਗੁਰੂ ਨਾਮ ਨੂੰ ਸਵਾਰੈ = ਸੰਵਾਰਨਾ ਭਾਵ ਸਿਮਰਨਾ ਕਰਦੇ ਹਾਂ ॥੬॥ ਇਉਂ ਬੇਨਤੀ ਕਰੇ :

## ਜਿਉ ਤੂੰ ਰਾਖਹਿ ਤਿਉ ਰਹਾ; ਹਰਿ ਨਾਮ ਅਧਾਰਾ ॥

ਹੇ ਪਰਮੇਸ਼ਰ ! ਜਿਉ = ਜਿਵੇਂ ਤੂੰ = ਤੁਸੀਂ ਸਾਨੂੰ ਪਿੱਛੇ ਰਾਖਹਿ = ਰੱਖਦੇ ਸੀ, ਤਿਉ = ਉਵੇਂ ਅਸੀਂ

---

੧. ਇਕ ਖੇਡ ਜੋ ਚਾਰ ਪੱਲਿਆਂ ਵਾਲੇ ਕਪੜੇ ਉਪਰ ਖ਼ਾਨੇ ਬਣਾ ਕੇ ਖੇਡੀ ਜਾਂਦੀ ਹੈ।

ਰਹਾ = ਰਹਿੰਦੇ ਸੀ; ਜਿਵੇਂ ਹੁਣ ਰੱਖਦੇ ਹੋ, ਉਸੇ ਪ੍ਰਕਾਰ ਸਾਡਾ ਰਹਿਣਾ ਹੁੰਦਾ ਹੈ, ਹੇ ਹਰਿ = ਪਰਮੇਸ਼ਰ ! ਸਾਨੂੰ ਤਾਂ ਕੇਵਲ ਤੁਹਾਡੇ ਨਾਮ ਦਾ ਹੀ ਅਧਾਰਾ = ਆਸਰਾ ਹੈ।

## ਅੰਤਿ ਸਖਾਈ ਪਾਇਆ; ਜਨ ਮੁਕਤਿ ਦੁਆਰਾ ॥੭॥

ਹੇ ਪਰਮੇਸ਼ਰ ! ਗੁਰਮੁਖ ਜਨਾਂ ਨੇ ਤੇਰਾ ਨਾਮ ਜਪ ਕੇ ਅੰਤਿ = ਅਖ਼ੀਰ ਨੂੰ ਸਖਾਈ = ਸਹਾਇਤਾ ਕਰਨ ਵਾਲਾ ਮੁਕਤਿ = ਮੁਕਤੀ ਦਾ ਦੁਆਰਾ = ਦਰਵਾਜ਼ਾ ਗਿਆਨ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਨਾਮ ਜਪ ਕੇ ਦੁਆਰਾ = ਨੌਂ ਗੋਲਕਾਂ ਵਾਲੀ ਦੇਹ ਤੋਂ ਮੁਕਤ ਹੋ ਗਏ ਹਨ ॥੭॥

## ਜਨਮ ਮਰਣ ਦੂਖ ਮੇਟਿਆ; ਜਪਿ ਨਾਮੁ ਮੁਰਾਰੇ ॥

ਇਸ ਪ੍ਰਕਾਰ ਹੇ ਮੁਰਾਰੇ = ਮੁਰਾਰੀ ਪਰਮੇਸ਼ਰ ! ਗੁਰਮੁਖ ਜਨਾਂ ਨੇ ਤੇਰਾ ਨਾਮ ਜਪਿ = ਸਿਮਰ ਕੇ ਜੰਮਣ ਮਰਣ ਦਾ ਦੁਖ = ਕਸ਼ਟ ਮੇਟਿਆ = ਨਾਸ਼ ਕਰ ਲਿਆ ਹੈ।

## ਨਾਨਕ ਨਾਮੁ ਨ ਵੀਸਰੈ; ਪੂਰਾ ਗੁਰੁ ਤਾਰੇ ॥੮॥੨੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਰਮੇਸ਼ਰ ! ਸਾਨੂੰ ਆਪ ਜੀ ਦਾ ਅੰਮ੍ਰਿਤ ਨਾਮ ਕਦੇ ਵੀ ਨਾ ਵੀਸਰੈ = ਭੁੱਲੇ। ਇਹ ਸੰਸਾਰ ਸਮੁੰਦਰ ਤੋਂ ਤਾਰੇ = ਤਰਨ ਦਾ ਉਪਦੇਸ਼ ਸਾਨੂੰ ਪੂਰਾ = ਪੂਰਨ ਸਤਿਗੁਰਾਂ ਨੇ ਦਿੱਤਾ ਹੈ **ਵਾ:** ਜਿੰਨ੍ਹਾਂ ਨੂੰ ਵਾਹਿਗੁਰੂ ਨਾਮ ਕਦੇ ਵੀ ਵੀਸਰੈ = ਭੁੱਲਦਾ ਨਹੀਂ, ਉਨ੍ਹਾਂ ਨੂੰ ਪੂਰਾ = ਪੂਰਨ ਗੁਰੂ = ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਦਾ ਰੂਪ ਅੰਮ੍ਰਿਤ ਬਾਣੀ ਤਾਰੇ = ਤਾਰ ਦਿੰਦੀ ਹੈ ॥੮॥੨੨॥

## ਆਸਾ ਮਹਲਾ ੩ ਅਸਟਪਦੀਆ ਘਰੁ ੨

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਪਾਸ ਗੋਇੰਦਵਾਲ ਸਾਹਿਬ ਆ ਕੇ ਅਕਬਰ ਨੇ ਬੇਨਤੀ ਕੀਤੀ ਕਿ, ਆਪ ਜੀ ਤੀਰਥਾਂ 'ਤੇ ਜਾ ਕੇ ਸਿੱਖੀ ਦਾ ਪ੍ਰਚਾਰ ਕਰੋ ਅਤੇ ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਰਸਤੇ ਪਾਉ। ਇਥੇ ਕਰਮ ਕਾਂਡੀ ਲੋਕ ਆਪ ਜੀ ਦੇ ਨਾਲ ਈਰਖਾ ਕਰਦੇ ਹਨ ਅਤੇ ਮੇਰੇ ਕੋਲ ਤੁਹਾਡੀਆਂ ਝੂਠੀਆਂ ਸ਼ਿਕਾਇਤਾਂ ਕਰਦੇ ਹਨ। ਮੈਂ ਤੁਹਾਡੇ ਕੋਲੋਂ ਤੀਰਥਾਂ 'ਤੇ ਜਾਣ ਦਾ ਜਜ਼ੀਆ (ਟੈਕਸ) ਨਹੀਂ ਲਵਾਂਗਾ।

ਸਤਿਗੁਰਾਂ ਨੇ ਜੀਵਾਂ ਦੇ ਉਧਾਰ ਵਾਸਤੇ ਤੀਰਥਾਂ 'ਤੇ ਜਾਣ ਦਾ ਉੱਦਮ ਕੀਤਾ, ਗੁਰੂ ਸਾਹਿਬ ਜੀ ਕੁਰੂਕਸ਼ੇਤਰ, ਜਮਨਾ ਤੋਂ ਹੁੰਦਿਆਂ ਹਰਦੁਆਰ ਤੋਂ ਦੋ ਮੀਲ ਪੱਛਮ ਵੱਲ ਗੰਗਾ ਕਿਨਾਰੇ ਕਨਖਲ ਸ਼ਹਿਰ ਪਹੁੰਚੇ, (ਜਿਥੇ ਅੱਜ-ਕੱਲ੍ਹ ਗੁਰੂ ਸਾਹਿਬ ਜੀ ਦੇ ਨਾਂ 'ਤੇ ਗੁਰਦੁਆਰਾ ਸਤੀਘਾਟ ਸ਼ਸ਼ੋਭਿਤ ਹੈ) ਸਤਿਗੁਰਾਂ ਦੇ ਦਰਸ਼ਨ ਕਰ ਕੇ ਖਟ ਦਰਸ਼ਨੀਏ ਨਿਹਾਲ ਹੋਏ, ਅਤੇ ਪਰਮਪਦ ਨੂੰ ਪ੍ਰਾਪਤ ਕੀਤਾ। ਜਿਹੋ ਜਿਹੀ ਕਿਸੇ ਦੀ ਭਾਵਨਾ ਸੀ, ਉਸੇ ਤਰ੍ਹਾਂ ਦੇ ਦਰਸ਼ਨ ਕਰਕੇ ਨਿਹਾਲ ਹੋ ਰਿਹਾ ਸੀ। ਵਿਸ਼ਨੂੰ ਉਪਾਸ਼ਕਾਂ ਨੂੰ ਵਿਸ਼ਨੂੰ ਰੂਪ ਕਰਕੇ, ਰਾਮ ਚੰਦਰ ਦੇ ਉਪਾਸ਼ਕਾਂ ਨੂੰ ਰਾਮ ਚੰਦਰ ਰੂਪ ਕਰਕੇ, ਕ੍ਰਿਸ਼ਨ ਉਪਾਸ਼ਕਾਂ ਨੂੰ ਕ੍ਰਿਸ਼ਨ ਰੂਪ ਕਰਕੇ, ਇਸੇ ਪ੍ਰਕਾਰ ਸਾਰੇ ਸਤਿਗੁਰਾਂ ਦੇ ਦਰਸ਼ਨ ਕਰਕੇ ਮੋਹਿਤ ਹੋ ਰਹੇ ਸਨ ਉਥੇ ਬੈਠਿਆਂ ਸਤਿਗੁਰਾਂ ਨੇ ਸੰਗਤ ਦੀ ਇਕੱਤਰਤਾ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦਿਆਂ ਇਹ ਪਾਵਨ ਪਵਿੱਤਰ ਸ਼ਬਦ ਉਚਾਰਨ ਕੀਤਾ।

ਆਸਾ ਮਹਲਾ ੩ = ਆਸਾ ਰਾਗ ਵਿਚ ਤੀਸਰੇ ਸਰੂਪ ਗੁਰੂ ਅਮਰਦਾਸ ਸਾਹਿਬ ਜੀ, ਅਸਟਪਦੀਆ = ਅੱਠਾਂ ਪਦਾਂ ਵਾਲੇ ਸ਼ਬਦ, ਘਰੁ ੨ = ਰਾਗ ਦੇ ਦੂਸਰੇ ਸੁਰਤਾਲ ਵਿਚ ਉਚਾਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ; ਸੁਰਸਰੀ ਚਰਣ ਸਮਾਣੀ ॥

***ਪਹਿਲਾ ਅਰਥ :*** ਹੇ ਪਰਮੇਸ਼ਰ! ਛੇ ਸਾਸਤੁ = ਸ਼ਾਸਤਰ, ਚਾਰ ਵੇਦ, ਸਤਾਈ ਸਿੰਮ੍ਰਿਤੀਆਂ ਇਹ ਤੇਰਾ = ਤੁਹਾਡਾ ਵਿਚਾਰ ਦਾ ਸਰੁ = ਸਮੁੰਦਰ ਬਣਿਆ ਹੋਇਆ ਹੈ ਅਤੇ ਸੁਰਸਰੀ = ਦੇਵਤਿਆਂ ਦੀ ਨਦੀ ਗੰਗਾ ਵੀ ਤੁਹਾਡੇ ਚਰਨਾਂ ਵਿਚ ਸਮਾਣੀ = ਸਮਾ ਰਹੀ ਹੈ।

ਜਿਸ ਵਕਤ ਵਿਸ਼ਨੂੰ ਜੀ ਬਾਵਨ ਰੂਪ ਧਾਰ ਕੇ ਬ੍ਰਹਮ ਲੋਕ ਵਿਚ ਗਏ ਸੀ, ਉਸ ਵਕਤ ਬ੍ਰਹਮਾ ਨੇ ਚਰਨ ਧੋ ਕੇ ਚਰਨਾਂ ਦਾ ਪਾਣੀ ਕਮੰਡਲ ਵਿਚ ਪਾ ਲਿਆ ਸੀ।

ਜਿਸ ਵੇਲੇ ਸਗਰ ਦੀ ਕੁੱਲ ਵਿੱਚੋਂ ਸੱਤਵੇਂ ਥਾਂ ਭਗੀਰਥ ਨੇ ਆਪਣੇ ਪਿੱਤਰਾਂ ਦੇ ਉਧਾਰ ਲਈ, ਹਿਮਾਲਯ ਦੇ ਗੋਕਰਣ ਅਸਥਾਨ 'ਤੇ ਘੋਰ ਤਪ ਕਰਕੇ ਬ੍ਰਹਮਾ ਨੂੰ ਪ੍ਰਸੰਨ ਕੀਤਾ, ਬ੍ਰਹਮਾ ਨੇ ਗੰਗਾ ਦੇਣ ਦਾ ਵਾਇਦਾ ਕੀਤਾ, ਪਰ ਕਠਨਾਈ ਦੱਸੀ ਕਿ ਆਕਾਸ਼ ਤੋਂ ਆਈ ਗੰਗਾ ਨੂੰ ਸ਼ਿਵਜੀ ਤੋਂ ਬਿਨਾਂ ਕੋਈ ਝੱਲ ਨਹੀਂ ਸਕਦਾ, ਇਸ ਲਈ ਪਹਿਲਾਂ ਸ਼ਿਵਜੀ ਨੂੰ ਖ਼ੁਸ਼ ਕਰੋ, ਭਗੀਰਥ ਨੇ ਤਪ ਕਰਕੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਗੰਗਾ ਨੂੰ ਧਾਰਨ ਕਰਨ ਦੀ ਗੱਲ ਮੰਨਵਾਈ। ਜਦ ਬ੍ਰਹਮਾ ਨੇ ਗੰਗਾ ਆਕਾਸ਼ ਤੋਂ ਭੇਜੀ, ਤਦ ਸ਼ਿਵਜੀ ਨੇ ਆਪਣੇ ਜਟਾਜੂਟ ਇਤਨਾ ਫੈਲਾਅ ਲਏ ਕਿ ਹਜ਼ਾਰ ਵਰ੍ਹੇ ਗੰਗਾ ਨੂੰ ਨਿਕਲਣ ਦਾ ਰਾਹ ਨਾ ਲੱਭਿਆ, ਅੰਤ ਨੂੰ ਭਗੀਰਥ ਦੀ ਪ੍ਰਾਰਥਨਾ ਮੰਨ ਕੇ ਸ਼ਿਵਜੀ ਨੇ ਜਟਾਂ ਵਿੱਚੋਂ ਗੰਗਾ ਕੱਢੀ, ਜਿਸ ਦੇ ਸੱਤ ਪ੍ਰਵਾਹ ਹੋਏ। ਹ੍ਰਾਦਿਨੀ, ਪਾਵਿਨੀ, ਨਲਿਨੀ ਨਾਮਕ ਤਿੰਨ ਪ੍ਰਵਾਹ ਪੂਰਵ ਦੀ ਤਰਫ਼ ਵਹੇ; ਵੰਸ਼, ਸੀਤਾ ਅਤੇ ਸਿੰਧ ਨਾਮਕ ਤਿੰਨ ਪ੍ਰਵਾਹ ਪੱਛਮ ਵੱਲ ਵਹੇ; ਇਕ ਪ੍ਰਵਾਹ ਭਗੀਰਥ ਦੇ ਰਥ ਪਿੱਛੇ ਤੁਰਿਆ, ਜਿਥੋਂ ਦੀ ਭਗੀਰਥ ਦਾ ਰਥ ਗਿਆ, ਪਿੱਛੇ ਹੀ ਗੰਗਾ ਦਾ ਪ੍ਰਵਾਹ ਵਹਿਣ ਲੱਗਾ ਇਉਂ ਉਸ ਨੇ ਆਪਣੇ ਪਿੱਤਰਾਂ ਦਾ ਉਧਾਰ ਕੀਤਾ।

ਇਸੇ ਪ੍ਰਕਾਰ ਗੰਗਾ ਤੁਹਾਡੇ ਚਰਨਾਂ ਦੀ ਭਾਵ ਨਹੁੰਆਂ ਦਾ ਪਸੀਨਾ ਹੈ। ਜੈਸਾ ਕਿ :

**ਨਖ ਪ੍ਰਸੇਵ ਜਾਂਚੈ ਸੁਰਸਰੀ ॥** *(ਅੰਗ ੧੨੯੨)*

ਇਉਂ ਮਹਾਰਾਜ ਗੰਗਾ ਮਾਤ ਲੋਕ ਵਿੱਚੋਂ ਆਈ ਹੋਈ ਵੀ ਸਾਧਸੰਗਤ ਦੀ ਚਰਨ ਧੂੜੀ ਚਾਹੁੰਦੀ ਹੈ। ਇਸ ਕਰਕੇ ਗੰਗਾ ਵੀ ਆਪ ਜੀ ਦੇ ਚਰਨਾਂ ਵਿਚ ਲੀਨ ਹੋਈ ਹੈ।

***ਦੂਸਰਾ ਅਰਥ :*** ਸਾਸਤੁ (ਸਾ+ਸਤੁ) ਜੋ ਸਤਿ ਸਰੂਪ ਹੈ ਸੋ = ਉਸ ਨੂੰ ਸਾਸਤ ਕਹੀਦਾ ਹੈ, ਜੋ ਵੇਦ ਦੀ ਆਗਿਆ ਨੂੰ ਕਥਨ ਕਰੇ, ਜੋ ਸਿਮਰਤੀ ਨੂੰ ਵੇਦ ਦੇ ਅਰਥਾਂ ਦੁਆਰਾ ਚੇਤੇ ਕਰਵਾਏ, ਉਹ ਸਿਮਰਤੀ ਹੈ।

**ਅਥਵਾ** ਜੋ (ਸਾ+ਸਤੁ) ਸਤਿ ਸਰੂਪ ਪਰਮੇਸ਼ਰ ਹੈ, ਸਾ = ਉਸ ਦੇ ਬੇਦੁ = ਗਿਆਨ ਨੂੰ ਪ੍ਰਾਪਤ ਕਰਕੇ ਸਿੰਮ੍ਰਿਤਿ = ਨਿਮਰਤਾ ਕਰ, ਜਿਹੜੀ ਸਤਿਸੰਗਤ ਹੈ ਇਹ ਪਰਮੇਸ਼ਰ ਤੇਰਾ = ਤੁਹਾਡਾ ਇਕ ਪਰਮਾਰਥ ਦਾ ਸਰੁ = ਸਮੁੰਦਰ ਹੈ। ਜਿਹੜੀ ਸਤਿਸੰਗਤ ਵਿਚ ਮਿਲ ਕਰਕੇ ਭਗਤੀ ਕਰਨੀ ਹੈ ਅਤੇ ਆਪ ਜੀ ਦੇ ਚਰਨਾਂ ਵਿਚ ਬਿਰਤੀ ਸਮਾਉਣੀ, ਇਹੋ ਹੀ ਗੰਗਾ ਹੈ।

***ਤੀਸਰਾ ਅਰਥ :*** ਹੇ ਪਰਮੇਸ਼ਰ! ਤੇਰੇ ਜਿਸ ਸਰੂਪ ਨੂੰ ਛੇ ਸਾਸਤੁ = ਸ਼ਾਸਤਰ ਨੇਤ ਨੇਤ ਕਰਕੇ ਕਥਨ ਕਰਦੇ ਹਨ, ਚਾਰੇ ਵੇਦ ਨੇਤ ਨੇਤ ਕਰਕੇ ਕਹਿੰਦੇ ਹਨ, ਸਿੰਮ੍ਰਿਤੀਆਂ ਵੀ ਬੇਅੰਤ ਬੇਅੰਤ ਕਹਿੰਦੀਆਂ ਹਨ, ਉਹ ਜੋ ਤੇਰਾ ਸਮੁੰਦਰ ਰੂਪ ਸਰੂਪ ਹੈ, ਜਿੰਨ੍ਹਾਂ ਨੇ ਸੁਰਸਰੀ = ਦੇਵਤਿਆਂ ਦੀ ਗੰਗਾ ਦੀ ਨਿਆਈਂ ਬਿਰਤੀ ਬਣਾਉਣਾ ਕੀਤੀ ਹੈ, ਉਨ੍ਹਾਂ ਦੀ ਬਿਰਤੀ ਹੇ ਸਮੁੰਦਰ ਰੂਪ ਪਰਮੇਸ਼ਰ! ਆਪ ਜੀ ਦੇ ਚਰਨਾਂ ਵਿਚ ਭਾਵ ਅਧਿਸ਼ਠਾਨ ਸਰੂਪ ਵਿਚ ਸਮਾਣੀ = ਲੀਨ ਹੋਈ ਹੈ।

## ਸਾਖਾ ਤੀਨਿ ਮੂਲੁ ਮਤਿ ਰਾਵੈ; ਤੂੰ ਤਾਂ ਸਰਬ ਵਿਡਾਣੀ ॥੧॥

ਵੇਦਾਂ ਵਿਚ ਤੀਨਿ = ਤਿੰਨ ਸਾਖਾ = ਸ਼ਾਖ਼ਾਵਾਂ ਕਰਮ, ਉਪਾਸਨਾ ਤੇ ਗਿਆਨ ਹਨ **ਵਾ:** ਜੋ ਤਿੰਨ ਸ਼ਾਖ਼ਾਵਾਂ ਵਾਲੇ ਵੇਦ ਹਨ, ਉਹ ਵੀ ਮੂਲੁ = ਮੁੱਢ ਰੂਪ ਪਰਮੇਸ਼ਰ ਨੂੰ ਮਤਿ = ਬੁੱਧੀ ਕਰਕੇ ਰਾਵੈ = ਉਚਾਰਨ

ਕਰਨ ਦਾ ਉਪਦੇਸ਼ ਦਿੰਦੇ ਹਨ **ਵਾ:** ਜੋ ਤਿੰਨ ਸ਼ਾਖਾਵਾਂ ਰਜੋ, ਤਮੋ, ਸਤੋ ਗੁਣਾਂ ਦਾ ਮੂਲੁ = ਮੁੱਢ ਰੂਪ ਬ੍ਰਹਮ ਹੈ, ਉਸ ਨੂੰ ਮਹਾਤਮਾ ਜਨ ਮਤਿ = ਬੁੱਧੀ ਕਰਕੇ ਰਾਵੈ = ਉਚਾਰਦੇ ਹਨ **ਅਥਵਾ** ਵੇਦ ਤੀਨਿ = ਤਿੰਨ ਭਾਵ ਕਰਮ, ਉਪਾਸ਼ਨਾ, ਗਿਆਨ ਦੀਆਂ ਸਾਖਾ = ਉਗਾਹੀਆਂ ਦਿੰਦੇ ਹਨ ਤਾਮਸੀ ਪੁਰਖ ਕਰਮ ਕਰਦੇ ਹਨ, ਰਾਜਸੀ ਪੁਰਖ ਉਪਾਸ਼ਨਾ ਕਰਦੇ ਹਨ, ਸਾਂਤਕੀ ਪੁਰਖ ਗਿਆਨ ਦਾ ਕਥਨ ਕਰਦੇ ਹਨ, ਹੇ ਮੂਲੁ = ਮੁੱਢ ਰੂਪ ਪਰਮੇਸ਼ਰ ਸਾਡੀ ਮਤਿ = ਬੁੱਧੀ ਤਾਂ ਤੁਹਾਡੇ ਅੰਮ੍ਰਿਤ ਨਾਮ ਨੂੰ ਰਾਵੈ = ਉਚਾਰਨ ਵਿਚ ਲੱਗੀ ਹੋਈ ਹੈ **ਅਥਵਾ** ਜੋ ਤਿੰਨ ਸ਼ਾਖ਼ਾ ਉੱਤਮ, ਮੱਧਮ, ਕਨਿਸ਼ਟ ਹਨ **ਵਾ:** ਤਿੰਨ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਵੀ ਸਾਖਾ = ਉਗਾਹੀ ਦਿੰਦੇ ਹਨ ਕਿ ਸਾਨੂੰ ਵੀ ਪੈਦਾ ਕਰਨ ਵਾਲਾ ਮੂਲੁ = ਮੁੱਢ ਰੂਪ ਪਰਮੇਸ਼ਰ ਹੀ ਹੈ **ਵਾ:** ਜਿਸ ਨੇ ਤਿੰਨੇ ਦੇਵਤੇ ਸਾਖਾ = ਟਾਹਣੀਆਂ ਦੀ ਨਿਆਈਂ ਪੈਦਾ ਕੀਤੇ ਹਨ, ਅਸੀਂ ਉਸ ਮੂਲੁ = ਮੁੱਢ ਰੂਪ ਪਰਮੇਸ਼ਰ ਨੂੰ ਗੁਰਾਂ ਦੀ ਮਤਿ = ਸਿੱਖਿਆ ਦੁਆਰਾ ਰਾਵੈ = ਉਚਾਰਨ ਕਰਦੇ ਹਾਂ। ਜੈਸਾ ਕਿ :

**ਬ੍ਰਹਮੁ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ ॥** *(ਅੰਗ ੪੭੯)*

ਇਉਂ ਬੇਨਤੀ ਕਰਦੇ ਹਾਂ ਕਿ ਹੇ ਪਰਮੇਸ਼ਰ ! ਤੂੰ ਹੀ ਸਰਬ = ਸਾਰਿਆਂ ਤੋਂ ਵਿਡਾਣੀ = ਅਸਚਰਜ ਰੂਪ ਹੈਂ, ਭਾਵ ਸਾਰੇ ਵਿਆਪਕ ਹੈਂ ॥੧॥

## ਤਾ ਕੇ ਚਰਣ ਜਪੈ ਜਨੁ ਨਾਨਕੁ; ਬੋਲੇ ਅੰਮ੍ਰਿਤ ਬਾਣੀ ॥੧॥ਰਹਾਉ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਜਨ ਤਾਂ ਤਾ ਕੇ = ਉਸ ਦੇ ਚਰਨਾਂ ਦਾ ਹੀ ਜਪੈ = ਜਾਪ ਕਰਦੇ ਹਾਂ ਅਤੇ ਉਸ ਦੀ ਧੁਰ ਕੀ ਬਾਣੀ ਦੇ ਅੰਮ੍ਰਿਤ = ਅਮਰ ਕਰਨ ਵਾਲੇ ਸਤਿਨਾਮ ਰੂਪ ਬੋਲੇ = ਬਚਨਾਂ ਨੂੰ ਉਚਾਰਦੇ ਹਾਂ ॥੧॥ਰਹਾਉ॥

**[ਅੰਗ ੪੨੩]**

## ਤੇਤੀਸ ਕਰੋੜੀ ਦਾਸ ਤੁਮ੍ਾਰੇ; ਰਿਧਿ ਸਿਧਿ ਪ੍ਰਾਣ ਅਧਾਰੀ ॥

ਹੇ ਪਰਮੇਸ਼ਰ ! ਜਿਹੜੇ ਬ੍ਰਹਮਾ ਦੇ ਸੰਕਲਪ ਨਾਲ ਪੈਦਾ ਹੋਏ ਅਧਾਨ ਸੰਗਯਾ ਵਾਲੇ ਤੇਤੀਸ ਕਰੋੜੀ = ਤੇਤੀ ਕਰੋੜ ਦੇਵੀ ਦੇਵਤੇ ਹਨ, ਉਹ ਸਾਰੇ ਤੁਮ੍ਾਰੇ = ਤੁਹਾਡੇ ਹੀ ਦਾਸ = ਸੇਵਕ ਹਨ। ਅਤੇ ਰਿਧਿ = ਰਿਧੀਆਂ ਦੀ ਇੱਛਾ ਕਰਨ ਵਾਲੇ ਪੁਰਖ, ਸਿਧਿ = ਸਿੱਧੀਆਂ ਦੀ ਇੱਛਾ ਕਰਨ ਵਾਲੇ ਸਿੱਧ ਪੁਰਖ, ਸਾਰਿਆਂ ਦੇ ਪ੍ਰਾਣ = ਸੁਆਸਾਂ ਦਾ ਅਧਾਰੀ = ਆਸਰਾ ਰੂਪ ਤੂੰ ਆਪ ਹੀ ਹੈਂ **ਵਾ:** ਕਈਆਂ ਨੇ ਰਿਧੀਆਂ ਨੂੰ ਅਤੇ ਕਈਆਂ ਨੇ ਸਿੱਧੀਆਂ ਨੂੰ ਆਪਣੇ ਪ੍ਰਾਣਾਂ ਦਾ ਅਧਾਰੀ = ਆਸਰਾ ਮੰਨਿਆ ਹੈ, ਪਰ ਸਭ ਦਾ ਆਸਰਾ ਰੂਪ ਤੂੰ ਹੀ ਹੈਂ।

## ਤਾ ਕੇ ਰੂਪ ਨ ਜਾਹੀ ਲਖਣੇ; ਕਿਆ ਕਰਿ ਆਖਿ ਵੀਚਾਰੀ ॥੨॥

ਹੇ ਪਰਮੇਸ਼ਰ ! ਤਾ = ਤਿਸ ਭਾਵ ਆਪ ਜੀ ਕੇ = ਦੇ ਰੂਪ = ਸਰੂਪ ਨੂੰ ਤੇਤੀ ਕਰੋੜ ਦੇਵਤੇ ਤੇ ਰਿਧੀਆਂ ਸਿਧੀਆਂ ਵਾਲੇ ਪੁਰਖ ਲਖਣੇ = ਲਖਣਾ ਨ = ਨਹੀਂ ਜਾਹੀ = ਜਾਣਦੇ **ਵਾ:** ਚੌਰਾਸੀ ਲੱਖ ਜੂਨ ਦੇ ਰੂਪ = ਅਕਾਰ ਲਖਣੇ = ਜਾਣੇ ਨਹੀਂ ਜਾਹੀ = ਜਾਂਦੇ, ਅਸੀਂ ਮੁਖ ਦੁਆਰਾ ਆਖਿ = ਕਹਿ ਕਰਿ = ਕਰਕੇ ਕਿਆ = ਕੀ ਵੀਚਾਰੀ = ਵਿਚਾਰ ਦੱਸੀਏ **ਵਾ:** ਹੇ ਪਰਮੇਸ਼ਰ ! ਉਨ੍ਹਾਂ ਦੀ ਆਖਿ = ਅਖਿਆਣਾਂ ਦੁਆਰਾ ਕਿਆ = ਕੀ ਵੀਚਾਰ ਕਰਿ = ਕਰਕੇ ਆਖੀਏ, ਜੋ ਮਾਇਆ ਦੇ ਮੋਹ ਵਿਚ ਹੀ ਪੈ ਗਏ ਹਨ ॥੨॥

## ਤੀਨਿ ਗੁਣਾ ਤੇਰੇ ਜੁਗ ਹੀ ਅੰਤਰਿ; ਚਾਰੇ ਤੇਰੀਆ ਖਾਣੀ ॥

ਹੇ ਪਰਮੇਸ਼ਰ ! ਤੇਰੇ = ਤੁਹਾਡੇ ਬਣਾਏ ਹੋਏ ਤੀਨਿ ਗੁਣਾ = ਤਿੰਨੇ ਗੁਣ (ਰਾਜਸੀ, ਤਾਮਸੀ, ਸਾਂਤਕੀ) ਸਾਰੇ ਜੁਗ = ਜੁਗਾਂ ਦੇ ਅੰਤਰਿ = ਵਿਚ ਹੀ ਵਰਤ ਰਹੇ ਹਨ ਅਤੇ ਚਾਰੇ ਖਾਣੀ = ਖਾਣੀਆਂ (ਅੰਡਜ, ਜੇਰਜ,

ਸੇਤਜ, ਉਤਭੁਜ) ਵੀ ਤੇਰੀਆ = ਤੁਹਾਡੀਆਂ ਹੀ ਬਣਾਈਆਂ ਹੋਈਆ ਹਨ। ੧. ਅੰਡਜ: ਅੰਡਿਆਂ ਵਿੱਚੋਂ ਪੈਦਾ ਹੋਣ ਵਾਲੀ ਅੰਡਜ ਖਾਣੀ ੨. ਜੇਰਜ : ਜੇਰ ਦੁਆਰਾ ਪੈਦਾ ਹੋਣ ਵਾਲੀ ਜੇਰਜ ਖਾਣੀ ੩. ਸੇਤਜ: ਪਸੀਨੇ ਤੋਂ ਉਤਪਤ ਹੋਣ ਵਾਲੀ ਸੇਤਜ ਖਾਣੀ ੪. ਉਤਭੁਜ : ਜੋ ਬਨਸਪਤੀ ਤੋਂ ਉਤਪਤੀ ਹੋਣ ਵਾਲੀ ਉਤਭੁਜ ਖਾਣੀ ਹੁੰਦੀ ਹੈ। ਇਕ ਦਿਬਿਓ ਪ੍ਰਾਤ ਖਾਣੀ ਹੁੰਦੀ ਹੈ, ਜਿਸ ਵਿਚ ਸਤੋਗੁਣ ਕਰਕੇ ਅੰਞਾਣ ਸੰਗਿਆ ਵਾਲੇ ਦੇਵਤੇ, ਰਜੋਗੁਣ ਕਰਕੇ ਜੱਛ, ਕਿੰਨਰ ਆਦਿ, ਤਮੋਗੁਣ ਕਰਕੇ ਭੂਤ ਪ੍ਰੇਤ ਆਦਿ ਪੈਦਾ ਹੁੰਦੇ ਹਨ **ਅਥਵਾ** ਸਤੋਗੁਣ ਵਿਚ ਵਰਤਣ ਵਾਲੇ ਬ੍ਰਾਹਮਣ ਕਹਾਉਂਦੇ ਹਨ। ਸਤੋ ਤੇ ਰਜੋ ਵਿਚ ਵਰਤਣ ਵਾਲੇ ਛੱਤਰੀ ਕਹਾਉਂਦੇ ਹਨ, ਰਜੋ ਗੁਣ ਵਿਚ ਵਰਤਣ ਵਾਲੇ ਵੈਸ਼ ਕਹਾਉਂਦੇ ਹਨ, ਰਜੋ ਤੇ ਤਮੋ ਵਿਚ ਵਰਤਣ ਵਾਲੇ ਸ਼ੂਦਰ ਕਹਾਉਂਦੇ ਹਨ, ਇਕੱਲੇ ਤਮੋਗੁਣ ਵਿਚ ਵਰਤਣ ਵਾਲੇ ਚੰਡਾਲ ਕਹਾਉਂਦੇ ਹਨ। ਇਉਂ ਹੇ ਪਰਮੇਸ਼ਰ ! ਚਾਰੇ ਜੁਗਾਂ ਵਿਚ ਤੇਰੇ ਤਿੰਨ ਗੁਣ ਸਾਰੇ ਜੀਵਾਂ ਅੰਦਰ ਵਰਤ ਰਹੇ ਹਨ **ਅਥਵਾ** ਸਾਰਿਆਂ ਜੀਵਾਂ ਦੇ ਅੰਦਰ ਤੇਰੇ = ਤੁਹਾਡੇ ਬਣਾਏ ਚਾਰੇ ਜੁਗ ਤੇ ਤਿੰਨ ਗੁਣ ਵਰਤਦੇ ਹਨ। ਜਦੋਂ ਜੀਵ ਸਤੋਗੁਣ ਦੇ ਸਹਿਤ ਹੋਣ, ਉਦੋਂ ਬ੍ਰਾਹਮਣਾਂ ਦਾ ਰਾਜ ਅਤੇ ਸਤਿਜੁਗ ਹੁੰਦਾ ਹੈ, ਜਦੋਂ ਜੀਵ ਰਜੋ ਅਤੇ ਸਤੋਗੁਣ ਦੇ ਸਹਿਤ ਹੋਣ, ਉਦੋਂ ਛੱਤਰੀਆਂ ਦਾ ਰਾਜ ਅਤੇ ਤ੍ਰੇਤਾ ਯੁੱਗ ਹੁੰਦਾ ਹੈ। ਜਦੋਂ ਜੀਵ ਰਜੋਗੁਣ ਦੇ ਸਹਿਤ ਹੋਣ, ਉਦੋਂ ਵੈਸ਼ਾਂ ਦਾ ਰਾਜ ਅਤੇ ਦੁਆਪਰ ਯੁੱਗ ਹੁੰਦਾ ਹੈ। ਜਦੋਂ ਜੀਵ ਤਮੋ ਤੇ ਰਜੋਗੁਣ ਦੇ ਸਹਿਤ ਹੋਣ, ਉਦੋਂ ਸ਼ੂਦਰਾਂ ਦਾ ਰਾਜ ਅਤੇ ਕਲਿਜੁਗ ਹੁੰਦਾ ਹੈ।

## ਕਰਮੁ ਹੋਵੈ ਤਾ ਪਰਮ ਪਦੁ ਪਾਈਐ; ਕਥੇ ਅਕਥ ਕਹਾਣੀ ॥੩॥

ਹੇ ਪਰਮੇਸ਼ਰ ! ਜੇਕਰ ਜੀਵ ਦੇ ਚੰਗੇ ਕਰਮੁ = ਕੰਮ **ਵਾ:** ਨਿਸ਼ਕਾਮ ਕਰਮ ਕੀਤੇ ਹੋਵੈ = ਹੋਣ ਤਾਂ ਪਰਮ ਪਦੁ = ਕੈਵਲ ਮੋਖ ਨੂੰ ਪਾਈਐ = ਪ੍ਰਾਪਤ ਕਰ ਲੈਂਦਾ ਹੈ ਅਤੇ ਉਹ ਸਤਿਗੁਰੂ ਸਾਹਿਬ ਜੀ ਦੇ ਅਕਥ = ਕਥਨ ਤੋ ਰਹਿਤ ਸਰੂਪ ਦੀ ਕਹਾਣੀ = ਕਥਾ ਨੂੰ ਕਥੇ = ਕਥਨ ਕਰ ਲੈਂਦਾ ਹੈ **ਵਾ:** ਜੋ ਸ਼ਕਤੀ ਬਿਰਤੀ ਕਰਕੇ ਅਕੱਥ ਹੈ, ਉਸ ਕਹਾਣੀ = ਕਥਾ ਦੇ ਤਾਈਂ ਲੱਖਣਾ ਬਿਰਤੀ ਕਰਕੇ ਕਥੇ = ਕਥਨ ਕਰ ਲੈਂਦਾ ਹੈ ॥੩॥

## ਤੂੰ ਕਰਤਾ ਕੀਆ ਸਭੁ ਤੇਰਾ; ਕਿਆ ਕੋ ਕਰੇ ਪਰਾਣੀ ॥

ਹੇ ਪਰਮੇਸ਼ਰ ! ਤੂੰ ਹੀ ਕਰਤਾ = ਰਚਨਹਾਰ ਹੈਂ ਅਤੇ ਸਭੁ = ਸਾਰਾ ਸੰਸਾਰ ਤੇਰਾ ਹੀ ਪੈਦਾ ਕੀਆ = ਕੀਤਾ ਹੋਇਆ ਹੈ। ਕੋ = ਕੋਈ ਪਰਾਣੀ = ਪ੍ਰਾਣਾਧਾਰੀ ਜੀਵ ਕਿਆ = ਕੀ ਤੇਰੀ ਰਚਨਾ ਨੂੰ ਜਾਣ ਸਕਦਾ ਹੈ।

## ਜਾ ਕਉ ਨਦਰਿ ਕਰਹਿ ਤੂੰ ਅਪਣੀ; ਸਾਈ ਸਚਿ ਸਮਾਣੀ ॥੪॥

ਜਾ ਕਉ = ਜਿੰਨ੍ਹਾਂ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਪ੍ਰੇਰਿਆ ਹੋਇਆ ਤੂੰ ਆਪਣੀ ਕਿਰਪਾ ਦੀ ਨਦਰਿ = ਦ੍ਰਿਸ਼ਟੀ ਕਰਹਿ = ਕਰ ਦੇਵੇਂ, ਸਾਈ = ਉਨ੍ਹਾਂ ਦੀ ਗੁਰਾਂ ਦੁਆਰਾ ਤੇਰੇ ਸਚਿ = ਸੱਤਯ ਸਰੂਪ ਵਿਚ ਬਿਰਤੀ ਸਮਾਣੀ = ਸਮਾਅ ਭਾਵ ਅਭੇਦ ਹੋ ਜਾਂਦੀ ਹੈ ॥੪॥

## ਨਾਮੁ ਤੇਰਾ ਸਭੁ ਕੋਈ ਲੇਤੁ ਹੈ; ਜੇਤੀ ਆਵਣ ਜਾਣੀ ॥

ਇਹ ਜੇਤੀ = ਜਿਤਨੀ ਆਵਣ ਜਾਣੀ = ਆਉਣ ਜਾਣ ਵਾਲੀ ਸ੍ਰਿਸ਼ਟੀ ਵਿਚ ਜੀਵ ਹਨ, ਉਹ ਸਭੁ = ਸਾਰੇ ਕੋਈ ਤੇਰਾ ਹੀ ਨਾਮ ਲੇਤੁ = ਲੈਂਦੇ ਹੈ = ਹਨ।

## ਜਾ ਤੁਧੁ ਭਾਵੈ ਤਾ ਗੁਰਮੁਖਿ ਬੂਝੈ; ਹੋਰ ਮਨਮੁਖਿ ਫਿਰੈ ਇਆਣੀ ॥੫॥

ਜਾ = ਜਦੋਂ ਤੁਧੁ = ਤੁਹਾਨੂੰ ਭਾਵੈ = ਭਾਅ ਜਾਵੇ ਤਾਂ ਹੀ ਜੀਵ ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਕਰਕੇ ਭਾਵ ਗੁਰਮੁਖ ਬਣ ਕੇ ਤੇਰੇ ਨਾਮ ਨੂੰ ਬੂਝੈ = ਸਮਝਦਾ ਹੈ ਅਤੇ ਹੋਰ ਮਨਮੁਖਾਂ ਦੀ ਸ੍ਰਿਸ਼ਟੀ ਇਆਣੀ = ਅਗਿਆਤ ਭਾਵ ਗਿਆਨ ਤੋਂ ਰਹਿਤ ਹੀ ਫਿਰੈ = ਫਿਰਦੀ ਹੈ ॥੫॥

## ਚਾਰੇ ਵੇਦ ਬ੍ਰਹਮੇ ਕਉ ਦੀਏ; ਪੜਿ ਪੜਿ ਕਰੇ ਵੀਚਾਰੀ ॥

ਈਸ਼ਵਰ ਨੇ ਚਾਰੇ ਵੇਦ ਜੋ ਜੀਵਾਂ ਨੂੰ ਕਰਮ ਧਰਮ ਕਰਾਉਣ ਵਾਸਤੇ ਬ੍ਰਹਮਾ ਜੀ ਨੂੰ ਸਫੁਰਨ ਕਰਾ ਦੀਏ = ਦਿੱਤੇ ਹਨ ਭਾਵ ਸਫੁਰਨ ਕਰਾਉਣਾ ਕੀਤੇ ਹਨ, ਉਨ੍ਹਾਂ ਨੂੰ ਪੜਿ ਪੜਿ = ਉਚਾਰ ਉਚਾਰ ਕੇ ਬ੍ਰਹਮਾ ਵੀਚਾਰੀ = ਨਿਰਣਾ ਕਰਦਾ ਹੈ **ਵਾ:** ਵਿਦਵਾਨ ਲੋਕ ਵੇਦਾਂ ਨੂੰ ਪੜ੍ਹ ਪੜ੍ਹ ਕੇ ਵੀਚਾਰੀ = ਨਿਰਨਾ ਕਰਕੇ ਦੱਸਦੇ ਹਨ।

## ਤਾ ਕਾ ਹੁਕਮੁ ਨ ਬੂਝੈ ਬਪੁੜਾ; ਨਰਕਿ ਸੁਰਗਿ ਅਵਤਾਰੀ ॥੬॥

ਤਾ ਕਾ = ਉਸ ਪਰਮੇਸ਼ਰ ਦਾ ਹੁਕਮੁ = ਭਾਣਾ ਉਹ ਬਪੁੜਾ = ਤੁੱਛ (ਵਿਚਾਰਾ) ਬੂਝੈ = ਸਮਝ ਨਾ ਸਕਿਆ, ਜਿਸ ਕਰਕੇ **ਵਾ:** ਵਾਹਿਗੁਰੂ ਪਰਮੇਸ਼ਰ ਦਾ ਹੁਕਮ ਬੁੱਝੇ ਤੋਂ ਬਿਨਾਂ ਬ੍ਰਹਮਾ ਵੀ ਨਰਕ = ਦੁੱਖ ਸਵਰਗ = ਸੁੱਖ ਵਿਚ ਜਨਮ ਧਾਰ ਕੇ ਅਵਤਾਰੀ = ਆਉਣ ਜਾਣ ਵਾਲਾ ਹੈ।

ਜਦੋਂ ਬ੍ਰਹਮਾ ਦੀ ਕਮਲ ਨਾਲੀ ਤੋਂ ਉਤਪਤੀ ਹੋਈ ਤਾਂ ਆਲੇ-ਦੁਆਲੇ ਕੋਈ ਵੀ ਨਜ਼ਰ ਨਾ ਆਉਣ ਕਰਕੇ ਬ੍ਰਹਮਾ ਨੂੰ ਹੰਕਾਰ ਹੋ ਗਿਆ ਤਾਂ ਪਰਮੇਸ਼ਰ ਨੇ ਹੁਕਮ ਦਿੱਤਾ ਕਿ ਤੇਰੀ ਉਤਪਤੀ ਦਾ ਕਾਰਨ ਕਮਲ ਦੀ ਨਾਲੀ ਹੈ, ਬ੍ਰਹਮਾ ਨੇ ਹੰਕਾਰ ਵੱਸ ਹੋ ਕੇ ਮੰਨਿਆ ਨਹੀਂ, ਸਗੋਂ ਕਹਿਣ ਲੱਗਾ ਕਿ ਇਹ ਤੁੱਛ ਨਾਲੀ ਮੇਰੀ ਪੈਦਾਇਸ਼ ਦਾ ਕਾਰਨ ਕਿਵੇਂ ਹੋ ਸਕਦੀ ਹੈ ? ਝੱਟ ਉਸ ਨੂੰ ਲੱਤ ਮਾਰੀ, ਜਦੋਂ ਬ੍ਰਹਮਾ ਨੇ ਲੱਤ ਮਾਰੀ ਤਾਂ ਕਮਲ ਦੀ ਨਾਲੀ ਵਿਚ ਗਿਰ ਗਿਆ ਅਤੇ ਅਠਾਰਾਂ ਜੁਗ ਥੱਲੇ ਨੂੰ ਧੱਸਦਾ ਗਿਆ, ਜਦੋਂ ਥੱਲੇ ਨੂੰ ਗਿਆ ਨਰਕ ਹੋ ਗਿਆ, ਜਦੋਂ ਫਿਰ ਇਸ ਨੂੰ ਅਠਾਰਾਂ ਜੁਗ ਉਪਰ ਵੱਲ ਨੂੰ ਕੱਢਿਆ, ਉਹ ਸਵਰਗ ਹੋ ਗਿਆ। ਇਉਂ ਬ੍ਰਹਮਾ ਨਰਕ ਸੁਰਗ ਦਾ ਅਵਤਾਰੀ ਬਣਿਆ, ਪਰਮੇਸ਼ਰ ਦਾ ਹੁਕਮ ਸਮਝੇ ਤੋਂ ਬਿਨਾਂ ਨਾਲੀ ਦਾ ਅੰਤ ਨਹੀ ਪਾ ਸਕਿਆ।

ਇਸੇ ਪ੍ਰਕਾਰ ਬ੍ਰਹਮਾ ਜੀ ਨੇ ਬਿਆਸ ਰਿਸ਼ੀ, ਬ੍ਰਹਸਪਤਿ, ਬਾਲਮੀਕ, ਕਾਲੀਦਾਸ ਕਵੀ ਆਦਿ ਅਵਤਾਰ ਧਾਰਨ ਕੀਤੇ, ਇਉਂ ਬ੍ਰਹਮਾ ਜੀ ਨੇ ਮਾਤਾ ਦੇ ਗਰਭ ਵਿਚ ਪੈਣਾ, ਫੇਰ ਕਦੇ ਸਵਰਗ ਵਿਚ ਜਾ ਰਹਿਣਾ, ਇਉਂ ਨਰਕ ਸੁਰਗ ਦੇ ਜਨਮ ਧਾਰਨ ਵਾਲਾ ਹੈ ॥੬॥

## ਜੁਗਹ ਜੁਗਹ ਕੇ ਰਾਜੇ ਕੀਏ; ਗਾਵਹਿ ਕਰਿ ਅਵਤਾਰੀ ॥

ਜੁਗਹ ਜੁਗਹ = ਜੁਗਾਂ ਜੁਗਾਂ ਕੇ = ਦੇ ਜੋ ਰਾਜੇ ਬਣਾਉਣਾ ਕੀਏ = ਕੀਤੇ ਹਨ, (ਬਾਵਨ ਤੇ ਨਰ ਸਿੰਘ ਸਤਿਜੁਗ ਦੇ ਰਾਜੇ, ਤ੍ਰੇਤੇ ਦੇ ਅੰਦਰ ਰਾਮ ਚੰਦਰ ਜੀ, ਦੁਆਪਰ ਦੇ ਵਿਚ ਸ਼੍ਰੀ ਕ੍ਰਿਸ਼ਨ ਜੀ ਹੋਏ ਹਨ, ਕਲਿਜੁਗ ਵਿਚ ਕਲਕੀ ਅਵਤਾਰ ਹੋਵੇਗਾ), ਇਹਨਾਂ ਨੂੰ ਵਿਸ਼ਨੂੰ ਦੇ ਅਵਤਾਰੀ = ਅਵਤਾਰ ਜਾਣ ਕਰਿ = ਕਰਕੇ ਲੋਕ ਗਾਵਹਿ = ਗਾਉਂਦੇ ਹਨ।

## ਤਿਨ ਭੀ ਅੰਤੁ ਨ ਪਾਇਆ ਤਾ ਕਾ; ਕਿਆ ਕਰਿ ਆਖਿ ਵੀਚਾਰੀ ॥੭॥

ਤਿਨ = ਉਨ੍ਹਾਂ ਅਵਤਾਰਾਂ ਨੇ ਭੀ = ਵੀ ਤਾਕਾ = ਉਸ ਵਾਹਿਗੁਰੂ ਦਾ ਅੰਤੁ = ਓੜਕ ਨ = ਨਹੀਂ ਪਾਇਆ = ਪਾਉਣਾ ਕੀਤਾ।[1]

ਹੋਰ ਕੋਈ ਕਿਆ = ਕੀ ਮੁਖ ਦੁਆਰਾ ਵੀਚਾਰੀ = ਵਿਚਾਰ ਕਰਿ = ਕਰਕੇ ਆਖਿ = ਕਹਿ ਸਕਦਾ ਹੈ **ਵਾ:** ਆਖਿ = ਅਖਿਆਣਾਂ ਦੁਆਰਾ ਪਰਮੇਸ਼ਰ ਦਾ ਵੀਚਾਰੀ = ਨਿਰਣਾ ਕੋਈ ਕਿਆ = ਕੀ ਕਰ ਸਕਦਾ ਹੈ ॥੭॥

---

੧. ਜੈਸਾ ਕਿ : **ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥** *(ਅੰਗ ੮੯੪)*

## ਤੂੰ ਸਚਾ ਤੇਰਾ ਕੀਆ ਸਭੁ ਸਾਚਾ; ਦੇਹਿ ਤ ਸਾਚੁ ਵਖਾਣੀ ॥

ਹੇ ਪਰਮੇਸ਼ਰ ! ਤੂੰ ਆਪ ਸਚਾ = ਸੱਚ ਸਰੂਪ ਹੈਂ, ਸਾਰਿਆਂ ਅੰਦਰ ਜੋ ਤੇਰਾ ਵਿਵਰਤ[1] ਰੂਪ ਹੈ, ਉਹ ਵੀ ਸੱਚਾ ਹੀ ਹੈ। ਜਿਵੇਂ, ਸੋਨੇ ਦਾ ਗਹਿਣਾ ਸੋਨਾ ਹੀ ਰਹਿੰਦਾ ਹੈ, ਇਵੇਂ ਹੇ ਪਰਮੇਸ਼ਰ ! ਆਪ ਹੀ ਸਭੁ = ਸਾਰਿਆਂ ਅੰਦਰ ਸਾਖੀ ਰੂਪ ਹੋ ਕੇ ਤੂੰ ਸੱਚਾ ਹੀ ਹੈਂ। ਜੇ ਪਰਮੇਸ਼ਰ ਤੁਸੀਂ ਕਿਰਪਾ ਕਰਕੇ ਔਗੁਣਾਂ ਨੂੰ ਬਖ਼ਸ਼ ਦੇਹਿ = ਦੇਵੋਂ ਤਾਂ ਅਸੀਂ ਤੇਰੇ ਸਾਚੁ = ਸੱਚੇ ਨਾਮ ਦਾ ਵਖਾਣੀ = ਵਖਿਆਣ ਕਰੀਏ।

## ਜਾ ਕਉ ਸਚੁ ਬੁਝਾਵਹਿ ਅਪਣਾ; ਸਹਜੇ ਨਾਮਿ ਸਮਾਣੀ ॥੮॥੧॥੨੩॥

ਜਾ ਕਉ = ਜਿਸ ਨੂੰ ਕਿਰਪਾ ਕਰਕੇ ਗੁਰਾਂ ਦੁਆਰਾ ਆਪਣਾ ਸਚੁ = ਸਤਿ-ਚਿੱਤ ਅਨੰਦ ਸਰੂਪ ਬੁਝਾਵਹਿ = ਸਮਝਾ ਦੇਵੇਂ, ਉਸ ਦੀ ਬਿਰਤੀ ਸਹਜੇ = ਸੁਤੇ-ਸਿੱਧ ਹੀ ਤੇਰੇ ਨਾਮਿ = ਨਾਮੀ ਸਰੂਪ ਦੇ ਵਿਚ ਸਮਾਣੀ = ਸਮਾਅ ਜਾਂਦੀ ਹੈ, ਅਭੇਦ ਹੋ ਜਾਂਦੀ ਹੈ ॥੮॥੧॥੨੩॥

## ਆਸਾ ਮਹਲਾ ੩ ॥

**ਉਥਾਨਕਾ :** ਸਤਿਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਸਿੱਖਾਂ ਨੇ ਕਈ ਪ੍ਰਸ਼ਨ ਕੀਤੇ, ਜਿੰਨ੍ਹਾਂ ਦਾ ਉੱਤਰ ਸਤਿਗੁਰੂ ਜੀ ਨੇ ਪਾਵਨ ਸ਼ਬਦ ਉਚਾਰ ਕੇ ਦੇਣਾ ਕੀਤਾ :

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਭਰਮ ਕਿਵੇਂ ਗਵਾਇਆ ਜਾਂਦਾ ਹੈ ?*

***ਗੁਰ ਉੱਤਰ :***

## ਸਤਿਗੁਰ; ਹਮਰਾ ਭਰਮੁ ਗਵਾਇਆ ॥

ਹੇ ਭਾਈ ! ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਗੁਰੂ ਅੰਗਦ ਦੇਵ ਜੀ ਨੇ ਹਮਰਾ = ਸਾਡਾ ਭਰਮ = ਭੁਲੇਖਾ ਗਵਾਇਆ = ਗਵਾਉਣਾ ਕੀਤਾ ਹੈ **ਵਾ:** ਹਮਰਾ = ਤਮਾਮ ਜਗਿਆਸੂਆਂ ਦਾ ਭਰਮ ਸਤਿਗੁਰੂ ਜੀ ਹੀ ਗਵਾਉਣ ਵਾਲੇ ਹਨ।

***ਪ੍ਰਸ਼ਨ :*** *ਮਨ ਵਿਚ ਕਿਸ ਨੂੰ ਵਸਾਉਣਾ ਕਰੀਏ ?*

***ਗੁਰ ਉੱਤਰ :***

## ਹਰਿ ਨਾਮੁ ਨਿਰੰਜਨੁ; ਮੰਨਿ ਵਸਾਇਆ ॥

ਹਰਿ = ਹਰੀ ਪਰਮੇਸ਼ਰ ਨਿਰੰਜਨੁ = ਸ਼ੁੱਧ ਸਰੂਪ ਦਾ ਅੰਮ੍ਰਿਤ ਨਾਮ ਮੰਨਿ = ਮਨ ਵਿਚ ਵਸਾਇਆ = ਵਸਾਉਣਾ ਕਰੀਏ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸਦਾ ਸੁਖ ਕਿਵੇਂ ਪ੍ਰਾਪਤ ਹੁੰਦਾ ਹੈ ?*

***ਗੁਰ ਉੱਤਰ :***

## ਸਬਦੁ ਚੀਨਿ੍; ਸਦਾ ਸੁਖੁ ਪਾਇਆ ॥੧॥

ਸਬਦੁ = ਬ੍ਰਹਮ ਨੂੰ **ਵਾ:** ਗੁਰ ਸ਼ਬਦ ਨੂੰ ਚੀਨਿ੍ = ਜਾਨਣੇ ਕਰਕੇ ਸਦਾ = ਨਿੱਤ ਰਹਿਣ ਵਾਲਾ ਆਤਮਿਕ ਸੁਖ ਪਾਇਆ = ਪ੍ਰਾਪਤ ਹੁੰਦਾ ਹੈ ॥੧॥

---

੧. ਵਿਵਰਤ = ਕਾਰਨ ਦੁਆਰਾ ਦੂਸਰੇ ਸਰੂਪ ਵਿਚ ਉਪਜਿਆ ਕਾਰਯ, ਆਪਣੇ ਸ੍ਵਰੂਪ ਨੂੰ ਨਾ ਛੱਡਣਾ, ਦੂਸਰੀ ਸ਼ਕਲ ਦਾ ਭਾਸਣਾ ਜਿਵੇਂ ਸਿੱਪੀ ਤੋਂ ਚਾਂਦੀ, ਰੱਸੀ ਤੋਂ ਸੱਪ, ਬ੍ਰਹਮ ਤੋਂ ਜਗਤ।

***ਪ੍ਰਸ਼ਨ :*** *ਕਿਸ ਗਿਆਨ ਨੂੰ ਸੁਣਨਾ ਕਰੀਏ ?*
***ਗੁਰ ਉੱਤਰ :*** ਸਤਿਗੁਰੂ ਜੀ ਮਨ ਨੂੰ ਸੰਬੋਧਨ ਕਰਕੇ ਉੱਤਰ ਦਿੰਦੇ ਹਨ :

## ਸੁਣਿ ਮਨ ਮੇਰੇ; ਤਤੁ ਗਿਆਨੁ ॥

ਹੇ ਮੇਰੇ ਮਨਾਂ ! ਤਤੁ = ਸਾਰ ਰੂਪ ਪਰਮੇਸ਼ਰ ਦੇ ਗਿਆਨ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸ੍ਰਵਨ ਕਰ।

***ਪ੍ਰਸ਼ਨ :*** *ਪਰਮੇਸ਼ਰ ਦੇ ਨਾਮ ਦਾ ਖ਼ਜ਼ਾਨਾ ਕਿਸ ਦੁਆਰਾ ਪਾਈਦਾ ਹੈ ?*
***ਗੁਰ ਉੱਤਰ :***

## ਦੇਵਣ ਵਾਲਾ ਸਭ ਬਿਧਿ ਜਾਣੈ; ਗੁਰਮੁਖਿ ਪਾਈਐ ਨਾਮੁ ਨਿਧਾਨੁ ॥੧॥ਰਹਾਉ॥

ਜੋ ਦਾਤਾਂ ਦੇਵਣ = ਦੇਣ ਵਾਲਾ ਅਤੇ ਸਭ = ਸਾਰੀਆਂ ਬਿਧਿ = ਬਿਧੀਆਂ ਨੂੰ ਜਾਣੈ = ਜਾਨਣ ਵਾਲਾ ਪਰਮੇਸ਼ਰ ਹੈ, ਉਸ ਦਾ ਨਾਮ ਰੂਪੀ ਨਿਧਾਨੁ = ਖ਼ਜ਼ਾਨਾ ਗੁਰਮੁਖਿ (ਗੁਰ+ਮੁਖਿ) ਮੁਖੀ ਗੁਰਾਂ ਦੁਆਰਾ ਹੀ ਪਾਈਐ = ਪ੍ਰਾਪਤ ਕਰੀਦਾ ਹੈ ॥੧॥ਰਹਾਉ॥

***ਪ੍ਰਸ਼ਨ :*** *ਸਭ ਤੋਂ ਵੱਡੀ ਵਡਿਆਈ ਕਿਵੇਂ ਪ੍ਰਾਪਤ ਹੁੰਦੀ ਹੈ ਤੇ ਮਮਤਾ, ਤ੍ਰਿਸ਼ਨਾਂ ਦੀ ਅੱਗ ਕਿਵੇਂ ਨਵਿਰਤ ਹੁੰਦੀ ਹੈ ?*
***ਗੁਰ ਉੱਤਰ :***

## ਸਤਿਗੁਰ ਭੇਟੇ ਕੀ; ਵਡਿਆਈ ॥

ਸਤਿਗੁਰੂ ਸਾਹਿਬ ਜੀ ਦੇ ਸਰੂਪ ਵਿਚ ਭੇਟੇ = ਮਿਲਣ ਕੀ = ਦੀ ਹੀ ਵਡਿਆਈ = ਉਪਮਾ ਸਭ ਤੋਂ ਵੱਡੀ ਹੈ।

## ਜਿਨਿ ਮਮਤਾ; ਅਗਨਿ ਤ੍ਰਿਸਨਾ ਬੁਝਾਈ ॥

ਜਿਨਿ = ਜਿਸ ਸਤਿਗੁਰ ਜੀ ਨੇ ਮਮਤਾ = ਪਦਾਰਥਾਂ ਦੀ ਮੇਰ ਤੇ ਤ੍ਰਿਸ਼ਨਾ ਰੂਪੀ ਅਗਨਿ = ਅਗਨੀ ਨੂੰ ਉਪਦੇਸ਼ ਰੂਪੀ ਜਲ ਦੁਆਰਾ ਬੁਝਾਈ = ਮੇਟ ਦਿੱਤਾ ਹੈ।

***ਪ੍ਰਸ਼ਨ :*** *ਹਰੀ ਦੇ ਗੁਣ ਕਿਵੇਂ ਗਾਏ ਜਾਂਦੇ ਹਨ ?*
***ਗੁਰ ਉੱਤਰ :***

## ਸਹਜੇ ਮਾਤਾ; ਹਰਿ ਗੁਣ ਗਾਈ ॥੨॥

ਸਹਜੇ = ਸੁਤੇ-ਸਿੱਧ ਸੁਭਾਵਿਕ ਮਾਤਾ = ਮਸਤਾਨੇ ਹੋ ਕੇ ਹਰਿ = ਹਰੀ ਵਾਹਿਗੁਰੂ ਦੀਆਂ ਗੁਣ = ਸਿਫ਼ਤਾਂ ਨੂੰ ਗਾਈ = ਗਾਈਦਾ ਹੈ ॥੨॥

***ਪ੍ਰਸ਼ਨ :*** *ਪਰਮੇਸ਼ਰ ਨੂੰ ਕੌਣ ਜਾਣ ਸਕਦਾ ਹੈ ?*
***ਉੱਤਰ :***

## ਵਿਣੁ ਗੁਰ ਪੂਰੇ; ਕੋਇ ਨ ਜਾਣੀ ॥

ਪਰਮੇਸ਼ਰ ਨੂੰ ਪੂਰੇ = ਪੂਰਨ ਗੁਰ = ਸਤਿਗੁਰਾਂ ਤੋਂ ਵਿਣੁ = ਬਗ਼ੈਰ ਹੋਰ ਕੋਇ = ਕੋਈ ਵੀ ਜਾਣੀ = ਜਾਣ ਨ = ਨਹੀਂ ਸਕਦਾ। ਭਾਵ ਗੁਰਾਂ ਦੁਆਰਾ ਹੀ ਪਰਮੇਸ਼ਰ ਜਾਣਿਆ ਜਾ ਸਕਦਾ ਹੈ।

***ਪ੍ਰਸ਼ਨ :*** *ਦ੍ਵੈਤ ਵਿਚ ਕੌਣ ਲੁਭਾਏਮਾਨ ਹੋਇਆ ਹੈ ?*
***ਗੁਰ ਉੱਤਰ :***

## ਮਾਇਆ ਮੋਹਿ; ਦੂਜੈ ਲੋਭਾਣੀ ॥

ਜੋ ਮਾਇਆ ਇਕੱਠੀ ਕਰਨ ਦੇ ਮੋਹਿ = ਮੋਹ ਵਿਚ ਲੱਗਿਆ ਹੋਇਆ ਹੈ, ਉਹ ਦੂਜੈ = ਦਵੈਤ ਭਾਵ ਵਿਚ ਲੋਭਾਣੀ = ਲੁਭਾਇਮਾਨ ਹੋ ਰਿਹਾ ਹੈ।

***ਪ੍ਰਸ਼ਨ :*** *ਪਰਮੇਸ਼ਰ ਦਾ ਨਾਮ ਦੱਸਣ ਵਾਲੀ ਬਾਣੀ ਕਿਥੋਂ ਪ੍ਰਾਪਤ ਹੁੰਦੀ ਹੈ ?*
***ਗੁਰ ਉੱਤਰ :***

## ਗੁਰਮੁਖਿ; ਨਾਮੁ ਮਿਲੈ ਹਰਿ ਬਾਣੀ ॥੩॥

ਗੁਰਮੁਖਿ = ਮੁਖੀ ਗੁਰਾਂ ਦੀ ਸੰਗਤ ਵਿੱਚੋਂ ਹਰਿ = ਹਰੀ ਵਾਹਿਗੁਰੂ ਦਾ ਅਮੋਲਕ ਨਾਮ ਦੱਸਣ ਵਾਲੀ ਬਾਣੀ ਮਿਲੈ = ਮਿਲਦੀ ਭਾਵ ਪ੍ਰਾਪਤ ਹੁੰਦੀ ਹੈ **ਵਾ:** ਜੋ ਪਰਮੇਸ਼ਰ ਦਾ ਨਾਮ ਪ੍ਰਸਿੱਧ ਹੈ, ਉਸ ਨਾਮ ਨੂੰ ਜਪਣ ਵਾਲੇ ਗੁਰਮੁਖਾਂ ਦੁਆਰਾ ਹਰੀ ਦੀ ਬਾਣੀ ਪ੍ਰਾਪਤ ਹੁੰਦੀ ਹੈ ॥੩॥

***ਪ੍ਰਸ਼ਨ :*** *ਸਾਰਿਆਂ ਤਪਾਂ 'ਚੋਂ ਸ਼ਿਰੋਮਣੀ ਤਪ ਕਿਹੜਾ ਹੈ ?*
***ਗੁਰ ਉੱਤਰ :***

## ਗੁਰ ਸੇਵਾ; ਤਪਾਂ ਸਿਰਿ ਤਪੁ ਸਾਰੁ ॥

ਜਿਹੜੀ ਗੁਰ = ਸਤਿਗੁਰੂ ਸਾਹਿਬ ਜੀ ਦੀ ਸੇਵਾ = ਟਹਿਲ ਕਰਨੀ ਹੈ, ਇਹ ਸਾਰਿਆਂ ਤਪਾਂ = ਤਪੱਸਿਆਵਾਂ ਤੋਂ ਸਿਰਿ = ਸ਼ਿਰੋਮਣੀ ਤੇ ਸਾਰੁ = ਸ੍ਰੇਸ਼ਟ ਤਪੁ = ਤਪੱਸਿਆ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸਾਰੇ ਦੁੱਖਾਂ ਦੀ ਨਵਿਰਤੀ ਕਿਵੇਂ ਹੁੰਦੀ ਹੈ ?*
***ਗੁਰ ਉੱਤਰ :***

## ਹਰਿ ਜੀਉ ਮਨਿ ਵਸੈ; ਸਭ ਦੂਖ ਵਿਸਾਰਣਹਾਰੁ ॥

ਹੇ ਭਾਈ ! ਜੇਕਰ ਹਰਿ = ਪਰਮੇਸ਼ਰ ਜੀਉ = ਜੀ ਦਾ ਨਾਮ ਮਨਿ = ਹਿਰਦੇ ਵਿਚ ਵਸੈ = ਵੱਸ ਜਾਵੇ ਤਾਂ ਉਹ ਨਾਮ ਸਭ = ਸਾਰਿਆਂ ਦੂਖ = ਕਸ਼ਟਾਂ ਨੂੰ ਵਿਸਾਰਣਹਾਰੁ = ਵਿਦਾ ਕਰਨ ਵਾਲਾ ਭਾਵ ਨਾਸ਼ ਕਰਨ ਵਾਲਾ ਹੈ।

***ਪ੍ਰਸ਼ਨ :*** *ਸੱਚੇ ਦੇ ਦਰ ਵਿਚ ਸਚਿਆਰ ਕੌਣ ਦਿੱਸਦੇ ਹਨ ?*
***ਗੁਰ ਉੱਤਰ :***

## ਦਰਿ ਸਾਚੈ; ਦੀਸੈ ਸਚਿਆਰੁ ॥੪॥

ਜਿਹੜੇ ਸਤਿਸੰਗਤ ਰੂਪੀ ਸਾਚੈ = ਸੱਚੇ ਦਰਿ = ਦਰਬਾਰ ਵਿਚ ਪਹੁੰਚੇ ਹਨ **ਵਾ:** ਗਿਆਨ ਰੂਪੀ ਸੱਚੇ ਦਰ ਵਿਚ ਟਿਕੇ ਹੋਏ ਹਨ ਵਾ: ਜਿਨ੍ਹਾਂ ਦੇ ਹਿਰਦੇ ਰੂਪੀ ਦਰ ਅੰਦਰ ਤੁਰੀਆ ਪਦ ਦੀ ਪ੍ਰਾਪਤੀ ਹੈ, ਉਹ ਸਚਿਆਰੁ = ਸੱਚ ਦੀ ਪ੍ਰਾਪਤੀ ਵਾਲੇ ਦੀਸੈ = ਦਿੱਸਦੇ ਹਨ ॥੪॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਤਿੰਨੇ ਭਵਨਾਂ ਦੀ ਸਮਝ ਕਿਵੇਂ ਹੁੰਦੀ ਹੈ ?*
***ਗੁਰ ਉੱਤਰ :***

## ਗੁਰ ਸੇਵਾ ਤੇ; ਤ੍ਰਿਭਵਣ ਸੋਝੀ ਹੋਇ ॥

ਪੂਰੇ ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਤੇ = ਤੋਂ ਹੀ ਤ੍ਰਿਭਵਣ = ਤਿੰਨੇ ਲੋਕਾਂ ਦੀ ਸੋਝੀ = ਸਮਝ

ਹੋਇ = ਹੁੰਦੀ ਹੈ **ਵਾ:** ਜਿਹੜੇ ਗੁਰਾਂ ਦੀ ਸੇਵਾ = ਟਹਿਲ ਮਨ ਨੀਵਾਂ ਕਰਕੇ ਕਰਦੇ ਹਨ, ਉਨ੍ਹਾਂ ਨੂੰ ਤਿੰਨੇ ਭਵਨਾਂ ਵਿਚ ਭਾਉਣ ਵਾਲੇ ਮਨ ਦੀ ਸੋਝੀ = ਗਿਆਤ ਹੋਇ = ਹੋ ਜਾਂਦੀ ਹੈ **ਵਾ:** ਜਿਹੜਾ ਜਾਗ੍ਰਤ, ਸੁਪਨ, ਸੁਖੋਪਤ ਦਾ ਸਾਖੀ ਹੈ, ਉਸ ਦੀ ਸੋਝੀ = ਸਮਝ ਹੋਇ = ਹੋ ਜਾਂਦੀ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਸਾਹਿਬ ਜੀ! ਪਰਮੇਸ਼ਰ ਨੂੰ ਕੌਣ ਪਾਉਂਦਾ ਹੈ?*

***ਗੁਰ ਉੱਤਰ :***

## ਆਪੁ ਪਛਾਣਿ; ਹਰਿ ਪਾਵੈ ਸੋਇ ॥

ਜੋ ਸੇਵਾ ਕਰਕੇ ਨਾਮ ਜਪ ਕੇ ਆਪੁ = ਆਪਣੀ ਆਤਮਾ ਦੀ ਪਛਾਣਿ = ਪਹਿਚਾਣ ਕਰਦਾ ਹੈ, ਸੋਇ = ਉਹ ਪੁਰਖ ਹਰਿ = ਵਾਹਿਗੁਰੂ ਪਰਮੇਸ਼ਰ ਨੂੰ ਪਾਵੈ = ਪਾਉਣਾ ਕਰਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਉਸ ਦੇ ਤੁਰੀਆ ਪਦ ਸਰੂਪ ਨੂੰ ਕਿਵੇਂ ਪ੍ਰਾਪਤ ਹੋਈਦਾ ਹੈ?*

***ਗੁਰ ਉੱਤਰ :***

## ਸਾਚੀ ਬਾਣੀ; ਮਹਲੁ ਪਰਾਪਤਿ ਹੋਇ ॥੫॥

ਸਾਚੀ = ਸੱਚੀ ਸਤਿਗੁਰਾਂ ਦੀ ਬਾਣੀ ਦੁਆਰਾ ਸਚਖੰਡ **ਵਾ:** ਤੁਰੀਆ ਪਦ ਰੂਪੀ ਮਹਲੁ = ਸਰੂਪ ਦੀ ਪਰਾਪਤਿ = ਪ੍ਰਾਪਤੀ ਹੋਇ = ਹੁੰਦੀ ਹੈ ॥੫॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਕੁਲਾਂ ਦਾ ਉੱਧਾਰ ਕਿਵੇਂ ਹੁੰਦਾ ਹੈ?*

***ਗੁਰ ਉੱਤਰ :***

## ਗੁਰ ਸੇਵਾ ਤੇ; ਸਭ ਕੁਲ ਉਧਾਰੇ ॥

ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਜੀਵ ਆਪਣੀਆਂ ਸਭ = ਸਾਰੀਆਂ ਕੁਲ = ਵੰਸ਼ਾਂ ਨੂੰ ਉਧਾਰੇ = ਉਧਾਰ ਕਰ ਲੈਂਦਾ ਹੈ ਭਾਵ ਤਾਰ ਲੈਂਦਾ ਹੈ।

***ਪ੍ਰਸਨ :*** *ਹੇ ਸਤਿਗੁਰੂ ਜੀ! ਹਿਰਦਾ ਕਿਸ ਪ੍ਰਕਾਰ ਉੱਜਲ ਹੁੰਦਾ ਹੈ?*

***ਗੁਰ ਉੱਤਰ :***

## ਨਿਰਮਲ ਨਾਮੁ; ਰਖੈ ਉਰਿ ਧਾਰੇ ॥

ਸਾਰੀਆਂ ਮੈਲਾਂ ਤੋਂ ਨਿਰਮਲ = ਉੱਜਲਾ ਕਰਨ ਵਾਲਾ ਪਰਮੇਸ਼ਰ ਦਾ ਨਾਮ ਹੈ, ਇਸ ਨੂੰ ਉਰਿ = ਹਿਰਦੇ ਵਿਚ ਧਾਰੇ = ਧਾਰਨ ਕਰਕੇ ਰਖੈ = ਰੱਖੀਏ ਤਾਂ ਫੇਰ ਮਲ, ਬਿਖੇਪ, ਆਵਰਨ ਆਦਿਕ ਮੈਲਾਂ ਤੋਂ ਹਿਰਦਾ ਉੱਜਲ ਹੋ ਜਾਂਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਸੱਚੀ ਵਡਿਆਈ ਕਿਸ ਨੂੰ ਪ੍ਰਾਪਤ ਹੁੰਦੀ ਹੈ?*

***ਗੁਰ ਉੱਤਰ :***

## ਸਾਚੀ ਸੋਭਾ; ਸਾਚਿ ਦੁਆਰੇ ॥੬॥

ਜਿਹੜੇ ਸਾਧਸੰਗਤ, ਗਿਆਨ ਰੂਪੀ ਸਾਚਿ = ਸੱਚੇ ਦੁਆਰੇ = ਦਰਵਾਜ਼ੇ ਵਿਚ ਇਸਥਿਤ ਹੋਏ ਹਨ, ਉਨ੍ਹਾਂ ਮਹਾਂਪੁਰਖਾਂ ਨੂੰ ਸਾਚੀ = ਸੱਚੀ ਸੋਭਾ = ਵਡਿਆਈ ਦੀ ਪ੍ਰਾਪਤੀ ਹੁੰਦੀ ਹੈ **ਵਾ:** ਇਸ ਲੋਕ ਵਿਚ ਸਾਚੀ = ਸੱਚੀ ਸੋਭਾ = ਵਡਿਆਈ ਅਤੇ ਪ੍ਰਲੋਕ ਰੂਪੀ ਦੁਆਰੇ = ਬੂਹੇ 'ਤੇ ਵੀ ਉਹ ਸਾਚਿ = ਸੱਚੇ ਹਨ ॥੬॥

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਵੱਡਭਾਗੀ ਕੌਣ ਹੁੰਦੇ ਹਨ?*

***ਗੁਰ ਉੱਤਰ :***

## ਸੇ ਵਡਭਾਗੀ; ਜਿ ਗੁਰਿ ਸੇਵਾ ਲਾਏ ॥

ਜਿ = ਜਿਹੜੇ ਗੁਰਿ = ਸਤਿਗੁਰਾਂ ਨੇ ਆਪਣੀ ਸੇਵਾ = ਟਹਿਲ ਵਿਚ ਲਾਏ = ਲਾਉਣਾ ਕੀਤੇ ਹਨ, ਸੇ = ਉਹ ਵਡਭਾਗੀ = ਉੱਤਮ ਭਾਗਾਂ ਵਾਲੇ ਪੁਰਖ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਗੁਰੂ ਸਾਹਿਬ ਜੀ ਕਿਸ ਨੂੰ ਨਾਮ ਦ੍ਰਿੜ੍ਹ ਕਰਾਉਂਦੇ ਹਨ ?*
***ਗੁਰ ਉੱਤਰ :***

## ਅਨਦਿਨੁ ਭਗਤਿ; ਸਚੁ ਨਾਮੁ ਦ੍ਰਿੜਾਏ ॥

ਗੁਰੂ ਸਾਹਿਬ ਜੀ ਅਨਦਿਨੁ = ਰਾਤ ਦਿਨ ਭਗਤਿ = ਭਗਤੀ ਕਰਨ ਵਾਲਿਆਂ ਨੂੰ ਸੱਚਾ ਨਾਮ ਦ੍ਰਿੜਾਏ = ਦ੍ਰਿੜ੍ਹ ਪ੍ਰਪੱਕ ਕਰਾਉਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਨਾਮ ਜਪਣ ਕਰਕੇ ਕੌਣ ਤਰਦਾ ਹੈ ?*
***ਗੁਰ ਉੱਤਰ :***

## ਨਾਮੇ ਉਧਰੇ; ਕੁਲ ਸਬਾਏ ॥੭॥

ਹੇ ਭਾਈ ! ਜਿੰਨ੍ਹਾਂ ਨੇ ਪਰਮੇਸ਼ਰ ਦਾ ਨਾਮ ਜਪਿਆ ਹੈ, ਉਨ੍ਹਾਂ ਨੇ ਨਾਮ ਦੀ ਸੰਗਤ ਕਰ ਕੇ ਆਪਣੀਆਂ ਸਬਾਏ = ਸਾਰੀਆਂ ਕੁਲ = ਵੰਸ਼ਾਂ ਨੂੰ ਉਧਾਰੇ = ਤਾਰ ਲਿਆ ਹੈ ॥੭॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਸੱਚੀ ਵੀਚਾਰ ਕਿਹੜੀ ਹੈ ?*
***ਗੁਰ ਉੱਤਰ :***

## ਨਾਨਕੁ; ਸਾਚੁ ਕਹੈ ਵੀਚਾਰੁ ॥ ਹਰਿ ਕਾ ਨਾਮੁ, ਰਖਹੁ ਉਰਿ ਧਾਰਿ ॥

ਸਤਿਗੁਰੂ ਜੀ ਕਹੈ = ਕਥਨ ਕਰਦੇ ਹਨ ਕਿ ਇਹੋ ਸਾਚੁ = ਸੱਚਾ ਵੀਚਾਰ = ਨਿਰਣਾ ਹੈ ਕਿ ਹਰਿ = ਹਰੀ ਵਾਹਿਗੁਰੂ ਕਾ = ਦਾ ਅੰਮ੍ਰਿਤ ਨਾਮ ਉਰਿ = ਹਿਰਦੇ ਵਿਚ ਧਾਰਿ = ਧਾਰਨ ਕਰਕੇ ਰਖਹੁ = ਰੱਖਣਾ ਕਰੋ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੁਕਤੀ ਦਾ ਦਰਵਾਜ਼ਾ ਕਿਵੇਂ ਪ੍ਰਾਪਤ ਹੁੰਦਾ ਹੈ ?*
***ਗੁਰ ਉੱਤਰ :***

## ਹਰਿ ਭਗਤੀ ਰਾਤੇ; ਮੋਖ ਦੁਆਰੁ ॥੮॥੨॥੨੪॥

ਜਿਹੜੇ ਪੁਰਖ ਹਰਿ = ਵਾਹਿਗੁਰੂ ਦੀ ਭਗਤੀ ਵਿਚ ਰਾਤੇ = ਰੰਗੇ ਹੋਏ ਹਨ, ਉਹ ਸੰਸਾਰ ਰੂਪੀ ਦੁਆਰੁ ਤੋਂ ਮੋਖ = ਮੁਕਤ ਹੋ ਗਏ **ਵਾ:** ਉਨ੍ਹਾਂ ਨੂੰ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਗਿਆਨ ਪ੍ਰਾਪਤ ਹੋ ਜਾਂਦਾ ਹੈ **ਵਾ**: ਉਹ ਦੁਆਰਿਆਂ ਵਾਲੇ ਸਰੀਰ ਤੋਂ ਵੀ ਮੁਕਤ ਹੋ ਜਾਂਦੇ ਹਨ ॥੮॥੨॥੨੪॥

## ਆਸਾ ਮਹਲਾ ੩ ॥ ਆਸਾ ਆਸ ਕਰੇ; ਸਭੁ ਕੋਈ ॥

ਸਭੁ ਕੋਈ ਆਸਾ = ਉਮੀਦਾਂ ਹੀ ਉਮੀਦਾਂ ਕਰੇ = ਕਰਦਾ ਰਹਿੰਦਾ ਹੈ **ਵਾ:** ਆਸਾ ਵਾਲਿਆਂ ਦੀ ਆਸ ਸਾਰੇ ਲੋਕ ਕਰਦੇ ਰਹਿੰਦੇ ਹਨ **ਵਾ:** ਦੇਵੀ ਦੇਵਤੇ ਵੀ ਆਸ ਵਾਲੇ ਹਨ ਕਿ ਕੋਈ ਸਾਡੀ ਪੂਜਾ ਕਰੇ, ਭਾਵ ਬਲੀਆਂ ਲੈਣ ਤੇ ਪੂਜਾ ਕਰਾਉਣ ਵਿਚ ਹੀ ਉਲਝੇ ਹੋਏ ਹਨ, ਇਉਂ ਸਭ ਕੋਈ ਆਸਾ ਵਾਲੇ ਦੇਵੀ ਦੇਵਤਿਆਂ ਦੀ ਆਸ ਕਰਦੇ ਹਨ।

## ਹੁਕਮੈ ਬੂਝੈ; ਨਿਰਾਸਾ ਹੋਈ ॥

ਜੋ ਗੁਰਾਂ ਦੀ ਹੁਕਮੈ = ਆਗਿਆ ਨੂੰ ਬੂਝੈ = ਸਮਝ ਲਵੇ, ਉਹ ਦੇਵੀ ਦੇਵਤਿਆਂ ਆਦਿ ਦੀ ਉਪਾਸ਼ਨਾ

ਵੱਲੋਂ, ਪਦਾਰਥਾਂ ਦੀ ਨਿਰਾਸਾ = ਆਸਾ ਤੋਂ ਰਹਿਤ ਹੋਈ = ਹੁੰਦਾ ਹੈ। ਭਾਵ ਕੇਵਲ ਪਰਮੇਸ਼ਰ ਦੇ ਹੀ ਪਰਾਇਣ (ਆਸਰੇ) ਹੋ ਜਾਂਦਾ ਹੈ।

**ਆਸਾ ਵਿਚਿ ਸੁਤੇ; ਕਈ ਲੋਈ ॥ ਸੋ ਜਾਗੈ; ਜਾਗਾਵੈ ਸੋਈ ॥੧॥**

ਇਸ ਸੰਸਾਰ ਦੀ ਆਸਾ = ਉਮੀਦ ਵਿਚ ਕਈ = ਕਿਤਨੇ ਲੋਈ = ਲੋਕ ਪਰਮਾਦਤਾਈ ਅਵਿੱਦਿਆ ਦੀ ਨੀਂਦ ਵਿਚ ਸੁੱਤੇ ਹੋਏ ਹਨ। ਜਿੰਨ੍ਹਾਂ ਨੂੰ ਸੋਈ = ਉਸ ਅਕਾਲ ਪੁਰਖ ਦਾ ਰੂਪ ਸਤਿਗੁਰੂ ਜੀ ਜਾਗਾਵੈ = ਜਗਾਉਂਦੇ ਹਨ, ਸੋ = ਉਹੋ ਹੀ ਅਵਿਦਿਆ ਦੀ ਨੀਂਦ 'ਚੋਂ ਗਿਆਨ ਅਵਸਥਾ ਵਿਚ ਜਾਗੈ = ਜਾਗਦੇ ਹਨ ॥੧॥

**ਸਤਿਗੁਰਿ ਨਾਮੁ ਬੁਝਾਇਆ; ਵਿਣੁ ਨਾਵੈ ਭੁਖ ਨ ਜਾਈ ॥**

ਪਰ ਨਾਮੈ = ਨਾਮ ਜਪੇ ਤੋਂ ਵਿਣੁ = ਬਗ਼ੈਰ ਕਿਸੇ ਦੀ ਪਦਾਰਥਾਂ ਆਦਿ ਭੁੱਖ = ਛੁਧਾ ਨ = ਨਹੀਂ ਜਾਈ = ਜਾਂਦੀ, ਇਹ ਗੱਲ ਸਤਿਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤ ਨਾਮ ਦੁਆਰਾ ਬੁਝਾਇਆ = ਸਮਝਾਉਣਾ ਕੀਤੀ ਹੈ।

**[ਅੰਗ ੪੨੪]**

**ਨਾਮੇ ਤ੍ਰਿਸਨਾ ਅਗਨਿ ਬੁਝੈ; ਨਾਮੁ ਮਿਲੈ ਤਿਸੈ ਰਜਾਈ ॥੧॥ਰਹਾਉ॥**

ਪਰਮੇਸ਼ਰ ਦੇ ਨਾਮੇ = ਨਾਮ ਕਰਕੇ ਹੀ ਮਾਇਆ ਦੇ ਤ੍ਰਿਸਨਾ = ਲਾਲਚ ਦੀ **ਵਾ:** ਕਾਲ ਦੀ, ਰਸਾਂ ਕਸਾਂ, ਤੇ ਤ੍ਰਿਸ਼ਨਾ ਰੂਪੀ ਅਗਨਿ = ਅੱਗ ਬੁਝੈ = ਬੁਝਦੀ, ਨਵਿਰਤ ਹੁੰਦੀ ਹੈ, ਪਰ ਨਾਮ ਤਿਸੈ = ਉਸ ਪਰਮੇਸ਼ਰ ਦੀ ਰਜਾਈ = ਆਗਿਆ ਵਿਚ ਚੱਲਣੇ ਕਰਕੇ ਹੀ ਮਿਲੈ = ਮਿਲਦਾ ਹੈ **ਵਾ:** ਜਿਹੜੇ ਭਾਣਾ ਮੰਨਦੇ ਹਨ, ਉਨ੍ਹਾਂ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ ॥੧॥ਰਹਾਉ॥

**ਕਲਿ ਕੀਰਤਿ; ਸਬਦੁ ਪਛਾਨੁ ॥ ਏਹਾ ਭਗਤਿ; ਚੂਕੈ ਅਭਿਮਾਨੁ ॥**

ਕਲਿ = ਕਲਿਜੁਗ ਵਿਚ ਪਰਮੇਸ਼ਰ ਦਾ ਕੀਰਤਿ = ਜੱਸ ਕਰਨਾ, ਸਬਦੁ = ਬ੍ਰਹਮ ਸਰੂਪ ਦੀ ਪਛਾਨੁ = ਪਛਾਣ ਕਰਨ ਵਾਸਤੇ ਹੈ ਏਹਾ = ਇਹੋ ਹੀ ਭਗਤਿ = ਭਗਤੀ ਹੈ, ਇਸ ਕਰਕੇ ਅਭਿਮਾਨੁ = ਹੰਕਾਰ ਚੂਕੈ = ਚੁੱਕਿਆ ਭਾਵ ਨਵਿਰਤ ਹੁੰਦਾ ਹੈ, **ਵਾ:** ਏਹਾ = ਇਹੋ ਭਗਤਿ = ਭਗਤੀ ਕਰਨੀ ਹੈ ਜਿਹੜਾ ਚਿੱਤ ਵਿੱਚੋਂ ਅਭਿਮਾਨੁ = ਹੰਕਾਰ ਚੁੱਕਿਆ ਜਾਣਾ ਹੈ।

**ਸਤਿਗੁਰੁ ਸੇਵਿਐ; ਹੋਵੈ ਪਰਵਾਨੁ ॥ ਜਿਨਿ ਆਸਾ ਕੀਤੀ; ਤਿਸ ਨੋ ਜਾਨੁ ॥੨॥**

ਜੇਕਰ ਸਤਿਗੁਰੂ ਸਾਹਿਬ ਜੀ ਦੀ ਸੇਵਿਐ = ਟਹਿਲ ਕਰੀਏ, ਤਾਂ ਪਰਮੇਸ਼ਰ ਦੇ ਦਰ ਵਿਚ ਪਰਵਾਨੁ = ਪ੍ਰਮਾਣਨੀਕ ਹੋਵੈ = ਹੋਈਦਾ ਹੈ। ਜਿਨਿ = ਜਿਸ ਵਾਹਿਗੁਰੂ ਨੇ ਗੁਰ ਆਸਾ = ਪ੍ਰਾਪਤੀ ਦੀ ਇੱਛਾ ਪੈਦਾ ਕੀਤੀ ਹੈ, ਤਿਸ ਨੋ = ਉਸ ਗਿਆਨ ਸਰੂਪ ਪਰਮੇਸ਼ਰ ਨੂੰ ਜਾਨੁ = ਜਾਨਣਾ ਕਰੋ ॥੨॥

**ਤਿਸੁ ਕਿਆ ਦੀਜੈ; ਜਿ ਸਬਦੁ ਸੁਣਾਏ ॥ ਕਰਿ ਕਿਰਪਾ; ਨਾਮੁ ਮੰਨਿ ਵਸਾਏ ॥**

ਜਿ = ਜਿਹੜਾ ਸਤਿਗੁਰਾਂ ਦਾ ਸਬਦੁ = ਉਪਦੇਸ਼ ਸੁਣਾਏ = ਸੁਣਾਵੇ, ਤਿਸੁ = ਉਸ ਨੂੰ ਕਿਆ = ਕੀ ਭੇਟਾ ਦੀਜੈ = ਦੇਣੀ ਕਰੀਏ। ਜੋ ਕਿਰਪਾ = ਮੇਹਰ ਦੀ ਦ੍ਰਿਸ਼ਟੀ ਕਰਕੇ ਨਾਮ ਦਾ ਸ੍ਰਵਨ ਕਰਾ ਕੇ, ਫੇਰ ਮੰਨਣ ਕਰਾ ਕੇ ਅਤੇ ਫੇਰ ਨਿਧਿਆਸਣ ਕਰਾ ਕੇ ਮੰਨਿ = ਹਿਰਦੇ ਵਿਚ ਵਸਾਏ = ਵਸਾ ਦੇਵੇ।

***ਅੰਨਵੈ ਅਨੁਸਾਰ ਅਰਥ : ਅਥਵਾ*** ਜਿ = ਜਿਹੜੇ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਸੁਣਾਏ = ਸੁਣਾ ਕੇ ਅਧਿਕਾਰੀ ਦੇ ਮੰਨਿ = ਹਿਰਦੇ ਵਿਚ ਕਿਰਪਾ = ਮੇਹਰ ਦੀ ਦ੍ਰਿਸ਼ਟੀ ਨਾਲ ਨਾਮ ਵਸਾਏ = ਵਸਾ ਦਿੰਦੇ ਹਨ, (ਤਿਸੁ ਕਿਆ ਦੀਜੈ) ਉਨ੍ਹਾਂ ਨੂੰ ਕੀ ਭੇਟਾ ਦੇਈਏ ?

## ਇਹੁ ਸਿਰੁ ਦੀਜੈ; ਆਪੁ ਗਵਾਏ ॥ ਹੁਕਮੈ ਬੂਝੇ; ਸਦਾ ਸੁਖੁ ਪਾਏ ॥੩॥

ਉਨ੍ਹਾਂ ਦੇ ਤਾਈਂ ਆਪੁ = ਆਪ-ਭਾਵ (ਹੰਕਾਰ) ਗਵਾਏ = ਗੁਆ ਕੇ ਇਹੁ = ਆਹ ਭਾਵ ਆਪਣਾ ਸਿਰੁ = ਸੀਸ ਦੀਜੈ = ਦੇਣਾ ਕਰੀਏ। ਅਤੇ ਗੁਰਾਂ ਦੇ ਹੁਕਮੈ = ਭਾਣੇ ਵਿਚ ਚੱਲ ਕਰਕੇ **ਵਾ:** ਗੁਰਾਂ ਦੁਆਰਾ ਹੁਕਮੈ = ਹੁਕਮੀ ਪਰਮੇਸ਼ਰ ਨੂੰ ਬੁਝੈ = ਸਮਝੇ ਤਾਂ ਸਦਾ = ਹਮੇਸ਼ਾ ਰਹਿਣ ਵਾਲੇ ਆਤਮਿਕ ਸੁਖੁ = ਅਨੰਦ ਨੂੰ ਪਾਏ = ਪਾਉਣਾ ਕਰੀਦਾ ਹੈ ॥੩॥

## ਆਪਿ ਕਰੇ; ਤੈ ਆਪਿ ਕਰਾਏ ॥ ਆਪੇ; ਗੁਰਮੁਖਿ ਨਾਮੁ ਵਸਾਏ ॥

ਉਹ ਪ੍ਰਭੂ ਆਪ ਹੀ ਜਗਤ ਨੂੰ ਪੈਦਾ ਕਰੇ = ਕਰਦਾ ਹੈ ਤੈ = ਅਤੇ ਆਪ ਹੀ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਪਾਸੋਂ ਉਤਪਤ, ਪਾਲਣਾ, ਲੈਅਤਾ ਕਰਾਏ = ਕਰਾ ਰਿਹਾ ਹੈ **ਵਾ:** ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਕਰੇ = ਕਰਦਾ ਹੈ ਤੈ = ਅਤੇ ਆਪ ਹੀ ਸਿੱਖ ਦੇ ਪਾਸੋਂ ਅਭਿਆਸ ਕਰਾਏ = ਕਰਾਉਂਦਾ ਹੈ। ਆਪੇ = ਆਪ ਹੀ ਗੁਰਮੁਖਾਂ ਦੇ ਹਿਰਦਿਆਂ ਵਿਚ ਮੰਨਣ ਕਰਾ ਕੇ, ਨਾਮ ਨੂੰ ਵਸਾਏ = ਵਸਾ ਦਿੰਦਾ ਹੈ।

## ਆਪਿ ਭੁਲਾਵੈ; ਆਪਿ ਮਾਰਗਿ ਪਾਏ ॥ ਸਚੈ ਸਬਦਿ; ਸਚਿ ਸਮਾਏ ॥੪॥

ਆਪ ਹੀ ਅਗਿਆਨ ਵੱਸ ਹੋਇਆ ਜੀਵਾਂ ਨੂੰ ਸੰਸਾਰ ਦੀ ਭੁਲਾਵੈ = ਭੁੱਲ ਵਿਚ ਪਾ ਦਿੰਦਾ ਹੈ ਅਤੇ ਆਪ ਹੀ ਗਿਆਨਵਾਨਾਂ ਨੂੰ ਜੀਵਨ ਮੁਕਤੀ ਦੇ ਮਾਰਗਿ = ਰਸਤੇ ਪਾਏ = ਪਾ ਦਿੰਦਾ ਹੈ **ਵਾ:** ਆਪ ਹੀ ਮਨਮੁਖਾਂ ਦੇ ਤਾਈਂ ਨਾਮ ਨੂੰ ਭੁਲਾਵੈ = ਭੁਲਾ ਦਿੰਦਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਭਗਤੀ ਦੇ ਮਾਰਗਿ = ਰਸਤੇ ਤੇ ਪਾਏ = ਪਾ ਦਿੰਦਾ ਹੈ **ਵਾ:** ਆਪ ਹੀ ਕੁਸੰਗਤ ਵਾਲਿਆਂ ਨੂੰ ਕਰਮਾਂ ਅਨੁਸਾਰ ਭੁਲਾਵੈ = ਭੁਲਾ ਦਿੰਦਾ ਹੈ ਅਤੇ ਆਪ ਹੀ ਸਤਸੰਗੀਆਂ ਨੂੰ ਗਿਆਨ ਰੂਪੀ ਮਾਰਗਿ = ਰਸਤੇ ਵਿਚ ਪੂਰਬਲੇ ਨਿਸ਼ਕਾਮ ਕਰਮਾਂ ਕਰਕੇ ਪਾਏ = ਪਾ ਦਿੰਦਾ ਹੈ। ਜਿਹੜੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਜੁੜੇ ਹਨ, ਉਹ ਸਚਿ = ਸੱਤਯ (ਸੱਚ) ਸਰੂਪ ਵਿਚ ਸਮਾਏ = ਸਮਾਅ ਜਾਂਦੇ ਹਨ, ਅਭੇਦ ਹੋ ਜਾਂਦੇ ਹਨ ॥੪॥

## ਸਚਾ ਸਬਦੁ; ਸਚੀ ਹੈ ਬਾਣੀ ॥ ਗੁਰਮੁਖਿ ਜੁਗਿ ਜੁਗਿ; ਆਖਿ ਵਖਾਣੀ ॥

ਗੁਰੂ ਸਾਹਿਬ ਜੀ ਦਾ ਸਬਦੁ = ਉਪਦੇਸ਼ ਸੱਚਾ ਹੈ ਤੇ ਸਤਿਨਾਮ ਰੂਪੀ ਬਾਣੀ ਵੀ ਸੱਚੀ ਹੈ, **ਵਾ:** ਵੇਦ ਰੂਪੀ ਬਾਣੀ ਵੀ ਸੱਚੀ ਹੈ **ਵਾ:** ਸੱਚਾ ਸਬਦੁ = ਬ੍ਰਹਮ ਹੈ ਤੇ ਇਸ ਦੀ ਸੰਸਾਰ ਰੂਪੀ ਬਾਣੀ = ਬਣਾਵਟ ਵੀ ਸੱਚੀ ਹੈ **ਵਾ:** ਸੱਚਾ ਜੋ ਸਬਦੁ = ਬ੍ਰਹਮ ਹੈ, ਉਸ ਦੀ ਸਤਿਨਾਮ ਰੂਪ ਧੁਰ ਕੀ ਬਾਣੀ ਲਾਲਸ ਲਿਪਸਾ ਤੋਂ ਰਹਿਤ ਸੱਚ ਨੂੰ ਪ੍ਰਗਟ ਕਰਨ ਵਾਲੀ ਹੈ। ਗੁਰਮੁਖ ਪਿਆਰਿਆਂ ਨੇ ਸਤਿਨਾਮ ਰੂਪੀ ਬਾਣੀ ਜੁਗਾਂ ਜੁਗਾਂ ਵਿਚ ਆਖਿ = ਅਖਿਆਣਾਂ ਦੁਆਰਾ (ਮੁਖ ਦੁਆਰਾ), ਵਖਾਣੀ = ਕਥਨ ਕੀਤੀ ਹੈ।

## ਮਨਮੁਖਿ; ਮੋਹਿ ਭਰਮਿ ਭੋਲਾਣੀ ॥ ਬਿਨੁ ਨਾਵੈ; ਸਭ ਫਿਰੈ ਬਉਰਾਣੀ ॥੫॥

ਮਨਮੁਖ ਦੀ ਬਿਰਤੀ ਮਾਇਆ ਦੇ ਮੋਹਿ = ਮੋਹ ਤੇ ਪੰਜ ਪ੍ਰਕਾਰ ਦੇ ਭਰਮਿ = ਭੁਲੇਖਿਆਂ ਵਿਚ ਭੋਲਾਣੀ = ਭੁੱਲਣ ਵਿਚ ਆ ਰਹੀ ਹੈ **ਵਾ:** ਸਾਰੀ ਸ੍ਰਿਸ਼ਟੀ ਮਾਇਆ ਦੇ ਮੋਹ ਕਰਕੇ ਭਰਮ ਵਿਚ ਭੋਲਾਣੀ = ਭੁੱਲ ਰਹੀ ਹੈ। ਵਾਹਿਗੁਰੂ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਭ = ਸਾਰੀ ਸ੍ਰਿਸ਼ਟੀ ਬਉਰਾਣੀ = ਕਮਲੀ ਹੋਈ ਫਿਰੈ = ਫਿਰਦੀ ਹੈ, ਭਾਵ ਸਾਰੀ ਸ੍ਰਿਸ਼ਟੀ ਨੂੰ ਹਉਮੈ ਦਾ ਸ਼ੁਦਾਅ (ਪਾਗਲਪਨ) ਚੜ੍ਹਿਆ ਹੋਇਆ ਹੈ ॥੫॥

**ਤੀਨਿ ਭਵਨ ਮਹਿ; ਏਕਾ ਮਾਇਆ ॥ ਮੂਰਖਿ ਪੜਿ ਪੜਿ; ਦੂਜਾ ਭਾਉ ਦ੍ਰਿੜਾਇਆ ॥**

ਏਕਾ = ਇਕ ਮਾਇਆ ਹੀ ਤੀਨਿ ਭਵਨ = ਤਿੰਨਾਂ ਲੋਕਾਂ ਮਹਿ = ਵਿਚ ਰਾਜਸੀ, ਤਾਮਸੀ, ਸਾਂਤਕੀ ਰੂਪ ਹੋ ਕੇ ਚਿੰਬੜੀ ਹੋਈ ਹੈ। ਮੂਰਖਿ = ਬੇਸਮਝ ਲੋਕਾਂ ਨੇ ਸ਼ਾਸਤ੍ਰਾਂ, ਸਿੰਮ੍ਰਿਤੀਆਂ ਆਦਿ ਦੀਆਂ ਪੜ੍ਹਾਈਆਂ ਪੜ੍ਹ ਪੜ੍ਹ ਕੇ ਦੂਜਾ ਭਾਉ = ਦਵੈਤ-ਭਾਵ ਨੂੰ ਹੀ ਦ੍ਰਿੜਾਇਆ = ਦ੍ਰਿੜ੍ਹ ਕਰਾਇਆ ਹੈ **ਵਾ:** ਸਾਰਿਆਂ ਨੂੰ ਦੂਜਾ ਭਾਉ = ਦਵੈਤ-ਭਾਵ ਕਰਕੇ ਅਨੰਤ ਉਪਾਸ਼ਨਾ ਕਰਨ ਵਿਚ ਦ੍ਰਿੜਾਇਆ = ਪ੍ਰੱਪਕ ਕਰ ਦਿੱਤਾ ਹੈ। ਅਤੇ

**ਬਹੁ ਕਰਮ ਕਮਾਵੈ; ਦੁਖੁ ਸਬਾਇਆ ॥ ਸਤਿਗੁਰੁ ਸੇਵਿ; ਸਦਾ ਸੁਖੁ ਪਾਇਆ ॥੬॥**

ਮਨਮੁਖ ਆਪ ਹੀ ਬਹੁ = ਬਹੁਤਿਆਂ ਕਰਮਾਂ ਕਾਂਡਾਂ ਨੂੰ ਕਮਾਵੈ = ਕਮਾਉਣੇ ਕਰਕੇ ਜੰਮਣ ਮਰਣ ਆਦਿ ਦਾ ਸਬਾਇਆ = ਬਹੁਤਾ ਦੁਖੁ = ਕਸ਼ਟ ਪਾਉਂਦਾ ਹੈ। ਪਰ ਜਿਨ੍ਹਾਂ ਨੇ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਸੇਵਿ = ਟਹਿਲ ਕੀਤੀ ਹੈ, ਉਨ੍ਹਾਂ ਨੇ ਸਦਾ = ਨਿਤ ਰਹਿਣ ਵਾਲੇ ਆਤਮਿਕ ਸੁਖੁ = ਆਦਿ ਨੂੰ ਪਾਇਆ = ਪਾਉਣਾ ਕੀਤਾ ਹੈ ॥੬॥

**ਅੰਮ੍ਰਿਤੁ ਮੀਠਾ; ਸਬਦੁ ਵੀਚਾਰਿ ॥ ਅਨਦਿਨੁ ਭੋਗੇ; ਹਉਮੈ ਮਾਰਿ ॥**

ਹੇ ਭਾਈ ! ਗੁਰਾਂ ਦੇ ਸਬਦੁ = ਉਪਦੇਸ਼ ਦੀ ਵਿਚਾਰ ਦੁਆਰਾ ਮੀਠਾ = ਮਿੱਠਾ, ਪਿਆਰਾ ਨਾਮ ਅੰਮ੍ਰਿਤ ਪ੍ਰਾਪਤ ਹੁੰਦਾ ਹੈ **ਵਾ:** ਗੁਰੂ ਸ਼ਬਦ ਦਾ ਵਿਚਾਰ ਅੰਮ੍ਰਿਤ ਨਾਲੋਂ ਵੀ ਮਿੱਠਾ ਹੈ। ਜਿਹੜੀ ਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦੀ ਵੀਚਾਰ ਕਰਨੀ ਹੈ ਇਹ ਅੰਮ੍ਰਿਤ ਤੋਂ ਵੀ ਮੀਠਾ = ਮਿੱਠੀ ਪਿਆਰੀ ਹੈ। ਜਿਹੜੇ ਸ਼ਬਦ ਦੀ ਕਮਾਈ ਕਰਕੇ ਦੇਹ ਦੀ ਹਉਮੈ = ਹੰਗਤਾ ਨੂੰ ਮਾਰਿ = ਨਾਸ਼ ਕਰ ਲੈਂਦੇ ਹਨ, ਉਹ ਅਨਦਿਨੁ = ਰਾਤ ਦਿਨ ਹੀ ਬ੍ਰਹਮਾਨੰਦ ਦੇ ਰਸ ਨੂੰ ਭੋਗੇ = ਮਾਣਦੇ ਹਨ।

**ਸਹਜਿ ਅਨੰਦਿ; ਕਿਰਪਾ ਧਾਰਿ ॥ ਨਾਮਿ ਰਤੇ; ਸਦਾ ਸਚਿ ਪਿਆਰਿ ॥੭॥**

ਜਿਨ੍ਹਾਂ 'ਤੇ ਗੁਰਾਂ ਨੇ ਸਹਜਿ = ਸੁਤੇ-ਸਿੱਧ ਕਿਰਪਾ = ਦਇਆ ਦ੍ਰਿਸ਼ਟੀ ਧਾਰਿ = ਧਾਰੀ ਹੈ, ਉਨ੍ਹਾਂ ਨੂੰ ਸਦਾ ਹੀ ਅਨੰਦਿ = ਖੇੜਾ ਬਣਿਆ ਰਹਿੰਦਾ ਹੈ। ਜੋ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਦਾ ਸਦਾ = ਹਮੇਸ਼ਾ ਹੀ ਸੱਚ ਸਰੂਪ ਵਿਚ ਪਿਆਰਿ = ਸਨੇਹ ਹੈ ਅਤੇ ਸੱਚ ਸਰੂਪ ਦਾ ਉਨ੍ਹਾਂ ਵਿਚ ਸਨੇਹ ਹੈ ॥੭॥

**ਹਰਿ ਜਪਿ ਪੜੀਐ; ਗੁਰ ਸਬਦੁ ਵੀਚਾਰਿ ॥**
**ਹਰਿ ਜਪਿ ਪੜੀਐ; ਹਉਮੈ ਮਾਰਿ ॥**

ਗੁਰ = ਸਤਿਗੁਰੂ ਸਾਹਿਬ ਜੀ ਦੇ ਸਬਦੁ = ਉਪਦੇਸ਼ ਦਾ ਵੀਚਾਰਿ = ਨਿਰਣਾ ਕਰਕੇ ਹਰਿ = ਹਰੀ ਦੇ ਨਾਮ ਦੀ ਪੜ੍ਹਾਈ ਨੂੰ ਪੜੀਐ = ਪੜ੍ਹਨਾ ਕਰੀਏ। ਅਤੇ ਹਰਿ = ਵਾਹਿਗੁਰੂ ਦੇ ਜਪਿ = ਜਾਪ ਨੂੰ ਪੜੀਐ = ਪੜ੍ਹ ਕੇ ਦੇਹ ਦੀ ਹਉਮੈ = ਹੰਗਤਾ ਨੂੰ ਮਾਰਿ = ਮਾਰਨਾ ਕਰੀਏ।

**ਹਰਿ ਜਪੀਐ; ਭਇ ਸਚਿ ਪਿਆਰਿ ॥**
**ਨਾਨਕ ਨਾਮੁ; ਗੁਰਮਤਿ ਉਰ ਧਾਰਿ ॥੮॥੩॥੨੫॥**

ਸਚਿ = ਸੱਚੇ ਹਰਿ = ਅਕਾਲ ਪੁਰਖ ਦੇ ਨਾਮ ਨੂੰ ਭਇ = ਡਰ ਅਤੇ ਪਿਆਰਿ = ਪ੍ਰੇਮ ਦੇ ਨਾਲ ਮਨ ਲਾ ਕੇ ਜਪੀਐ = ਅਰਾਧਨਾ ਕਰੀਏ। ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਗੁਰਮਤਿ = ਗੁਰੂ ਜੀ ਦੀ ਸਿੱਖਿਆ ਦੁਆਰਾ ਅੰਮ੍ਰਿਤ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਨ ਕਰੋ ॥੮॥੩॥੨੫॥

# ੧ਓ ਸਤਿਗੁਰ ਪ੍ਰਸਾਦਿ ॥
# ਰਾਗੁ ਆਸਾ ਮਹਲਾ ੩ ਅਸਟਪਦੀਆ ਘਰੁ ੮ ਕਾਫੀ ॥

੧ = ਅਦ੍ਵੈਤ ਸਰੂਪ ਪਰਮੇਸ਼ਰ ਓ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਆਸਾ ਰਾਗ ਵਿਚ ਅੱਠ ਅੱਠ ਪਦਾਂ ਵਾਲੇ ਅੱਠਵੇਂ ਘਰੁ = ਸੁਰਤਾਲ ਦੇ ਅੰਦਰ ਕਾਫ਼ੀ ਛੰਦ ਵਿਚ ਇਹ ਸ਼ਬਦ ਉਚਾਰਣ ਕਰਦੇ ਹਨ।

## ਗੁਰ ਤੇ ਸਾਂਤਿ ਊਪਜੈ; ਜਿਨਿ ਤ੍ਰਿਸਨਾ ਅਗਨਿ ਬੁਝਾਈ ॥

ਗੁਰ = ਸਤਿਗੁਰੂ ਸਾਹਿਬ ਜੀ ਦੀ ਸੇਵਾ ਕਰਨ ਤੇ = ਤੋਂ ਹੀ ਹਿਰਦੇ ਵਿਚ ਸਾਂਤਿ = ਸ਼ਾਂਤੀ ਉਪਜੈ = ਪੈਦਾ ਹੁੰਦੀ ਹੈ ਜਿਨਿ = ਜਿਸ ਸ਼ਾਤੀ **ਵਾ:** ਗੁਰਾਂ ਨੇ ਮਾਇਆ ਦੇ ਤ੍ਰਿਸਨਾ = ਲਾਲਚ ਦੀ, ਪਦਾਰਥਾਂ ਦੀ ਇੱਛਾ ਰੂਪ ਅਗਨਿ = ਅਗਨੀ ਬੁਝਾਈ = ਬੁਝਾ ਦਿੱਤੀ ਹੈ।

## ਗੁਰ ਤੇ ਨਾਮੁ ਪਾਈਐ; ਵਡੀ ਵਡਿਆਈ ॥੧॥

ਜਿਨ੍ਹਾਂ ਨੂੰ ਗੁਰ = ਸਤਿਗੁਰੂ ਤੇ = ਤੋਂ ਅੰਮ੍ਰਿਤ ਨਾਮ ਦੀ ਦਾਤ ਪਾਈਐ = ਪ੍ਰਾਪਤ ਕਰੀਦੀ ਹੈ, ਜਿਸ ਕਰਕੇ ਲੋਕ ਪ੍ਰਲੋਕ ਵਿਚ ਜਸ ਰੂਪ ਵਡੀ = ਉੱਚੀ ਵਡਿਆਈ = ਸ਼ੋਭਾ ਹੁੰਦੀ ਹੈ ॥੧॥

## ਏਕੋ ਨਾਮੁ ਚੇਤਿ; ਮੇਰੇ ਭਾਈ ॥

ਹੇ ਮੇਰੇ ਭਾਈ = ਭਰਾਵੋ ! ਏਕੋ = ਇਕ ਪਰਮੇਸ਼ਰ ਦੇ ਨਾਮ ਦਾ ਹੀ ਚੇਤਿ = ਚਿੰਤਨ ਕਰਿਆ ਕਰੋ।

## ਜਗਤੁ ਜਲੰਦਾ ਦੇਖਿ ਕੈ; ਭਜਿ ਪਏ ਸਰਣਾਈ ॥੧॥ਰਹਾਉ॥

ਸਾਰਾ ਜਗਤੁ = ਸੰਸਾਰ ਤ੍ਰਿਸ਼ਨਾ ਦੀ, ਕਾਲ ਦੀ, ਈਰਖਾ ਦੀ ਅੱਗ ਵਿਚ ਜਲੰਦਾ = ਸੜਦਾ ਦੇਖਿ = ਵੇਖ ਕੈ = ਕਰਕੇ ਅਸੀਂ ਤਾਂ ਭਜਿ = ਦੌੜ ਕੇ ਗੁਰਾਂ ਦੀ ਸਰਣਾਈ = ਓਟ ਵਿਚ ਪਏ ਹਾਂ ॥੧॥ਰਹਾਉ॥

## ਗੁਰ ਤੇ ਗਿਆਨੁ ਊਪਜੈ; ਮਹਾ ਤਤੁ ਬੀਚਾਰਾ ॥

ਗੁਰ = ਸਤਿਗੁਰਾਂ ਤੇ = ਤੋਂ ਹੀ ਸਰੂਪ ਦਾ ਗਿਆਨ ਊਪਜੈ = ਪੈਦਾ ਹੁੰਦਾ ਹੈ, ਪ੍ਰਗਟ ਹੁੰਦਾ ਹੈ ਅਤੇ ਮਹਾ = ਵੱਡੇ ਤਤੁ = ਸਾਰ ਸਰੂਪ ਪਰਮੇਸ਼ਰ ਦਾ ਬੀਚਾਰਾ = ਵਿਚਾਰ ਪ੍ਰਾਪਤ ਹੁੰਦਾ ਹੈ **ਵਾ:** ਪਰਮਾਰਥ ਦੀ ਮਹਾ = ਭਾਰੀ ਵੀਚਾਰ ਪ੍ਰਾਪਤ ਹੁੰਦੀ ਹੈ।

## ਗੁਰ ਤੇ ਘਰੁ ਦਰੁ ਪਾਇਆ; ਭਗਤੀ ਭਰੇ ਭੰਡਾਰਾ ॥੨॥

ਗੁਰ = ਸਤਿਗੁਰਾਂ ਤੇ = ਤੋਂ ਹੀ ਘਰੁ = ਸਰੀਰ ਦੇ ਅੰਦਰ ਗਿਆਨ ਰੂਪੀ ਦਰੁ = ਦਰਵਾਜ਼ਾ ਪਾਇਆ = ਪਾਉਣਾ ਕੀਤਾ ਹੈ **ਵਾ:** ਗੁਰਾਂ ਦੁਆਰਾ ਹੀ ਸਤਿਸੰਗਤ, ਗਿਆਨ ਰੂਪੀ ਦਰੁ = ਦਰਵਾਜ਼ਾ ਤੇ ਸਰੂਪ ਰੂਪੀ ਘਰੁ = ਨਿਵਾਸ ਦਾ ਥਾਂ ਪਾਇਆ = ਪਾਉਣਾ ਕੀਤਾ ਹੈ **ਵਾ:** ਗੁਰਾਂ ਦੁਆਰਾ ਹੀ ਗਿਆਨ ਰੂਪ ਦਰੁ = ਦਰਵਾਜ਼ਾ ਅਤੇ ਤੁਰੀਆ ਪਦ, ਸਰੂਪ ਰੂਪੀ ਘਰ ਪਾਇਆ = ਪਾਉਣਾ ਕੀਤਾ ਹੈ ਕਿਉਂਕਿ ਸਤਿਗੁਰੂ ਸਾਹਿਬ ਜੀ ਦਾ ਹਿਰਦਾ ਭਗਤੀ ਰੂਪ ਭੰਡਾਰਾ = ਖ਼ਜ਼ਾਨੇ ਨਾਲ ਭਰੇ = ਭਰਿਆ ਹੋਇਆ ਹੈ ॥੨॥

## ਗੁਰਮੁਖਿ ਨਾਮੁ ਧਿਆਈਐ; ਬੂਝੈ ਵੀਚਾਰਾ ॥

ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਨਾਮ ਨੂੰ ਧਿਆਈਐ = ਧਿਆਉਣਾ ਕਰੀਏ ਤਾਂ ਸਰੂਪ ਦੀ ਵੀਚਾਰਾ = ਵਿਚਾਰ ਨੂੰ ਬੂਝੈ = ਸਮਝ ਸਕੀਦਾ ਹੈ **ਵਾ:** ਗੁਰਾਂ ਤੋਂ ਸੱਤ, ਅਸੱਤ ਦੀ ਵੀਚਾਰ ਨੂੰ ਬੂਝੈ = ਸਮਝ ਕੇ ਨਾਮ ਨੂੰ ਧਿਆਉਣਾ ਕਰੀਦਾ ਹੈ।

## ਗੁਰਮੁਖਿ ਭਗਤਿ ਸਲਾਹ ਹੈ; ਅੰਤਰਿ ਸਬਦੁ ਅਪਾਰਾ ॥੩॥

ਗੁਰਮੁਖਿ = ਮੁਖੀ ਗੁਰਾਂ ਦੁਆਰਾ ਪਰਮੇਸ਼ਰ ਦੀ ਸਲਾਹ = ਸਿਫ਼ਤ ਕਰਨੀ ਭਗਤਿ = ਭਗਤੀ ਹੈ, ਇਸ ਨਾਲ ਅਪਾਰਾ = ਪਾਰਾਵਾਰ ਤੋਂ ਰਹਿਤ ਸਬਦੁ = ਬ੍ਰਹਮ ਤੇਰੇ ਹਿਰਦੇ ਅੰਤਰਿ = ਅੰਦਰ ਸਾਖਿਆਤ ਹੋ ਜਾਵੇਗਾ ॥੩॥

## ਗੁਰਮੁਖਿ ਸੂਖੁ ਊਪਜੈ; ਦੂਖੁ ਕਦੇ ਨ ਹੋਈ ॥

ਗੁਰਮੁਖਾਂ ਦੇ ਤਾਈਂ ਗੁਰਾਂ ਦੁਆਰਾ ਸਰੂਪ ਦਾ ਸੂਖੁ = ਅਨੰਦ ਊਪਜੈ = ਉਤਪੰਨ ਹੁੰਦਾ ਹੈ, ਅਤੇ ਕਦੇ = ਕਦਾਚਿਤ ਵੀ ਦੁਖੁ = ਕਸ਼ਟ ਨ = ਨਹੀਂ ਹੋਈ = ਹੁੰਦਾ।

## ਗੁਰਮੁਖਿ ਹਉਮੈ ਮਾਰੀਐ; ਮਨੁ ਨਿਰਮਲੁ ਹੋਈ ॥੪॥

ਗੁਰਮੁਖਾਂ ਨੇ ਦੇਹ ਦੀ ਹਉਮੈ = ਹੰਗਤਾ ਮਾਰੀਐ = ਨਾਸ਼ ਕਰ ਲਈ ਹੈ, ਇਸ ਕਰਕੇ ਉਨ੍ਹਾਂ ਦੇ ਮਨੁ = ਚਿੱਤ ਦੀ ਬਿਰਤੀ ਨਿਰਮਲੁ = ਉੱਜਲ ਹੋਈ = ਹੋ ਜਾਂਦੀ ਹੈ ॥੪॥

## ਸਤਿਗੁਰਿ ਮਿਲਿਐ ਆਪੁ ਗਇਆ; ਤ੍ਰਿਭਵਣ ਸੋਝੀ ਪਾਈ ॥

ਜਿੰਨ੍ਹਾਂ ਦਾ ਸਤਿਗੁਰਾਂ ਦੇ ਮਿਲਿਐ = ਮਿਲਾਪ ਕਰਕੇ ਆਪੁ = ਆਪਾ-ਭਾਵ (ਹੰਕਾਰ) ਮਿਟ ਗਇਆ = ਗਿਆ ਹੈ, ਉਨ੍ਹਾਂ ਨੇ ਤ੍ਰਿਭਵਣ = ਤਿੰਨ ਲੋਕਾਂ ਜਾਗ੍ਰਤ, ਸੁਪਨ, ਸੁਖੋਪਤ ਦਾ ਜੋ ਸਾਖੀ ਹੈ, ਉਸ ਦੀ ਸੋਝੀ = ਗਿਆਤ ਪਾਇ = ਪਾਉਣਾ ਕੀਤੀ ਹੈ।

## ਨਿਰਮਲ ਜੋਤਿ ਪਸਰਿ ਰਹੀ; ਜੋਤੀ ਜੋਤਿ ਮਿਲਾਈ ॥੫॥

ਪਰਮੇਸ਼ਰ ਦੀ ਨਿਰਮਲ = ਉੱਜਲ ਜੋਤ ਜੋ ਚੰਦ, ਸੂਰਜ ਆਦਿ ਸਾਰਿਆਂ ਨੂੰ ਪ੍ਰਕਾਸ਼ਣ ਵਾਲੀ ਹੈ, ਉਹ ਚੇਤਨ ਸੱਤਾ ਸਾਰੇ ਪਸਰਿ = ਫੈਲ ਰਹੀ ਹੈ, ਉਸ ਜੋਤੀ = ਪ੍ਰਕਾਸ਼ ਰੂਪ ਪਰਮੇਸ਼ਰ ਨੇ ਗੁਰਮੁਖਾਂ ਦੀ ਪ੍ਰਤੱਖ ਜੋਤ ਆਪਣੇ ਵਿਚ ਮਿਲਾਈ = ਮਿਲਾ ਲਿਆ ਹੈ ॥੫॥

## ਪੂਰੈ ਗੁਰਿ ਸਮਝਾਇਆ; ਮਤਿ ਊਤਮ ਹੋਈ ॥

ਜਿੰਨ੍ਹਾਂ ਨੂੰ ਪੂਰੈ = ਪੂਰਨ ਸਤਿਗੁਰਾਂ ਨੇ ਉਪਦੇਸ਼ ਦੁਆਰਾ ਆਪਣੇ ਆਤਮਿਕ ਸਰੂਪ ਨੂੰ ਸਮਝਾਇਆ = ਜਵਾਉਣਾ ਕੀਤਾ ਹੈ, ਉਨ੍ਹਾਂ ਦੀ ਵਿਸ਼ੇ ਵਿਸ਼ੈਣੀ ਮਤਿ = ਬੁੱਧੀ ਛੁੱਟ ਕੇ ਊਤਮ = ਸ੍ਰੇਸ਼ਟ ਸਰੂਪ ਦੀ ਸਾਖਿਆਤਤਾ ਵਾਲੀ ਹੋਈ = ਹੋ ਗਈ ਹੈ।

## ਅੰਤਰੁ ਸੀਤਲੁ ਸਾਂਤਿ ਹੋਇ; ਨਾਮੇ ਸੁਖੁ ਹੋਈ ॥੬॥

ਉਨ੍ਹਾਂ ਦਾ ਅੰਤਰੁ = ਹਿਰਦਾ ਸੀਤਲੁ = ਸ਼ਾਂਤ ਰੂਪ ਨਾਮ ਕਰਕੇ ਸ਼ਾਂਤਿ = ਸ਼ਾਂਤੀ ਦੇ ਸਹਿਤ ਹੋਇ = ਹੋ ਗਿਆ ਹੈ ਅਤੇ ਵਾਹਿਗੁਰੂ ਨਾਮ ਕਰਕੇ ਹੀ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੋ ਗਈ ਹੈ ॥੬॥

## ਪੂਰਾ ਸਤਿਗੁਰੁ ਤਾਂ ਮਿਲੈ; ਜਾਂ ਨਦਰਿ ਕਰੇਈ ॥

ਪੂਰਾ = ਪੂਰਨ ਸਤਿਗੁਰੂ ਜੀ ਜੀਵ ਨੂੰ ਤਾਂ ਮਿਲੈ = ਮਿਲਦੇ ਹਨ, ਜਾਂ = ਜਦੋਂ ਈਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ **ਵਾ:** ਨਿਸ਼ਕਾਮ ਕਰਮਾਂ ਕਰਕੇ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇਈ = ਕਰ ਦੇਵੇ।

## ਕਿਲਵਿਖ ਪਾਪ ਸਭ ਕਟੀਅਹਿ; ਫਿਰਿ ਦੁਖੁ ਬਿਘਨੁ ਨ ਹੋਈ ॥੭॥

ਐਸੇ ਗੁਰਾਂ ਨਾਲ ਮਿਲਣੇ ਕਰਕੇ ਸਭ = ਸਾਰੇ ਕਿਲਵਿਖ = ਦੋਸ਼ ਅਤੇ ਪਾਪ = ਗੁਨਾਹ ਕਟੀਅਹਿ = ਕੱਟੇ ਜਾਂਦੇ ਹਨ **ਵਾ:** ਪੂਰਬ ਜਨਮ ਦੇ ਕਿਲਵਿਖ = ਪਾਪ ਅਤੇ ਇਸ ਜਨਮ ਦੇ ਪਾਪ = ਗੁਨਾਹ ਆਦਿ ਸਾਰੇ ਕਟੀਅਹਿ = ਕੱਟੇ ਜਾਂਦੇ ਹਨ। ਜਿਸ ਕਰਕੇ ਫਿਰਿ = ਮੁੜ ਕੇ ਜੰਮਣ ਮਰਣ ਦਾ ਦੁਖੁ = ਕਸ਼ਟ, ਰਾਗ ਦ੍ਵੈਖ ਆਦਿ ਦੀ ਕੋਈ ਵੀ ਬਿਘਨੁ = ਰੁਕਾਵਟ ਨ = ਨਹੀਂ ਹੋਈ = ਹੁੰਦੀ ॥੭॥

**[ਅੰਗ ੪੨੫]**

## ਆਪਣੈ ਹਥਿ ਵਡਿਆਈਆ; ਦੇ ਨਾਮੇ ਲਾਏ ॥

ਸਾਰੀਆਂ ਵਡਿਆਈਆਂ ਵਾਹਿਗੁਰੂ ਨੇ ਆਪਣੇ ਹਥਿ = ਹੱਥਾਂ ਵਿਚ ਰੱਖੀਆਂ ਹੋਈਆਂ ਹਨ, ਜਿੰਨ੍ਹਾਂ ਦਾ ਚਿੱਤ ਨਾਮੇ = ਨਾਮ ਵਿਚ ਲਾਏ = ਲਾ ਦੇ = ਦੇਵੇ, ਉਨ੍ਹਾਂ ਨੂੰ ਵਡਿਆਈਆ ਬਖ਼ਸ਼ ਦਿੰਦਾ ਹੈ।

## ਨਾਨਕ ਨਾਮੁ ਨਿਧਾਨੁ ਮਨਿ ਵਸਿਆ; ਵਡਿਆਈ ਪਾਏ ॥੮॥੪॥੨੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਦੇ ਮਨਿ = ਹਿਰਦੇ ਵਿਚ ਵਾਹਿਗੁਰੂ ਨਾਮ ਦਾ ਨਿਧਾਨੁ = ਖ਼ਜ਼ਾਨਾ ਵਸਿਆ = ਵੱਸ ਗਿਆ ਹੈ, ਉਹ ਬ੍ਰਹਮ ਗਿਆਨ ਰੂਪ **ਵਾ:** ਲੋਕ ਪ੍ਰਲੋਕ ਦੀ ਵਡਿਆਈ = ਸ਼ੋਭਾ ਨੂੰ ਪਾਏ = ਪਾ ਲੈਂਦੇ ਹਨ ॥੮॥੪॥੨੬॥

***ਨੋਟ :*** ਇਹ ਅਸਟਪਦੀਆਂ ਰਾਗ ਆਸਾ ਅਤੇ ਰਾਗ ਕਾਫੀ ਦੋਨੋਂ ਮਿਲਵੇਂ ਰਾਗਾਂ ਵਿਚ ਗਾਉਣੀਆਂ ਹਨ।

## ਆਸਾ ਮਹਲਾ ੩ ॥

## ਸੁਣਿ ਮਨ ਮੰਨਿ ਵਸਾਇ ਤੂੰ; ਆਪੇ ਆਇ ਮਿਲੈ ਮੇਰੇ ਭਾਈ ॥

ਹੇ ਮੇਰੇ ਭਾਈ! ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣਿ = ਸ੍ਰਵਨ ਕਰ, ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਮਨ = ਹਿਰਦੇ ਵਿਚ ਮੰਨਣ ਕਰ ਅਤੇ ਫੇਰ ਤੂੰ ਉਸ ਪਰਮੇਸ਼ਰ ਨੂੰ ਸੁਜਾਤੀ ਬਿਰਤੀ ਦਾ ਪ੍ਰਵਾਹ ਕਰਕੇ, ਤੇ ਬਿਜਾਤੀ ਬਿਰਤੀ ਦਾ ਤ੍ਰਿਸਕਾਰ ਕਰਕੇ ਨਿਧਿਆਸਣ ਦੁਆਰਾ ਮੰਨਿ = ਚਿੱਤ ਵਿਚ ਵਸਾਇ = ਵਸਾਉਣਾ ਕਰ **ਵਾ:** ਪਰਮੇਸ਼ਰ ਦੇ ਨਾਮ ਨੂੰ ਕੰਨਾਂ ਦੁਆਰਾ ਸੁਣਿਆ ਕਰ, ਮਨ ਵਿਚ ਮੰਨਣ ਕਰਿਆ ਕਰ ਅਤੇ ਫੇਰ ਤੂੰ ਨਿਧਿਆਸਣ ਦੁਆਰਾ ਮਨ ਵਿਚ ਵਸਾਇਆ ਕਰ **ਵਾ:** ਜੇਕਰ ਤੂੰ ਸੁਣਿ = ਸ੍ਰਵਨ ਪੱਕਾ ਕਰ ਲਵੇਂਗਾ, ਤਾਂ ਮੰਨਣ ਪੱਕਾ ਹੋ ਜਾਵੇਗਾ, ਫੇਰ ਨਿਧਿਆਸਣ ਪੱਕਾ ਹੋ ਜਾਵੇਗਾ, ਫੇਰ ਤੇਰੇ ਤਾਈਂ ਤੱਤ ਤੂੰ ਦਾ ਸੰਸ਼ੋਧਨ ਕਰਕੇ ਪਰਮੇਸ਼ਰ ਆਪੇ = ਆਪ ਹੀ ਆਇ = ਆ ਕੇ ਮਿਲੈ = ਮਿਲੇਗਾ, ਭਾਵ ਸਾਖਿਆਤ ਹੋਵੇਗਾ।

## ਅਨਦਿਨੁ ਸਚੀ ਭਗਤਿ ਕਰਿ; ਸਚੈ ਚਿਤੁ ਲਾਈ ॥੧॥

ਹੇ ਭਾਈ! ਸਚੈ = ਸੱਚੇ ਪਰਮੇਸ਼ਰ ਦੇ ਨਾਮ ਵਿਚ ਚਿਤੁ = ਹਿਰਦੇ ਦੀ ਬਿਰਤੀ ਲਾਈ = ਲਾ ਕੇ ਅਨਦਿਨੁ = ਰਾਤ ਦਿਨ ਹੀ ਪਰਮੇਸ਼ਰ ਦੀ ਸੱਚੀ ਭਗਤਿ = ਭਗਤੀ ਕਰ, ਭਾਵ ਜਿਹੜਾ ਸੱਚੇ ਵਿਚ ਹਿਰਦਾ ਲਾਉਣਾ ਹੈ, ਇਹੋ ਹੀ ਸੱਚੀ ਭਗਤੀ ਹੈ ॥੧॥

## ਏਕੋ ਨਾਮੁ ਧਿਆਇ ਤੂੰ; ਸੁਖੁ ਪਾਵਹਿ ਮੇਰੇ ਭਾਈ ॥

ਹੇ ਮੇਰੇ ਭਾਈ ! ਏਕੋ = ਇੱਕੋ ਅਕਾਲ ਪੁਰਖ ਦੇ ਨਾਮ ਨੂੰ ਹੀ ਧਿਆਇ = ਧਿਆਇਆ ਕਰ, ਜਿਸ ਕਰਕੇ ਤੂੰ ਆਤਮਿਕ ਸੁਖੁ = ਅਨੰਦ ਨੂੰ ਪਾਵਹਿ = ਪਾ ਲਵੇਂਗਾ।

## ਹਉਮੈ ਦੂਜਾ ਦੂਰਿ ਕਰਿ; ਵਡੀ ਵਡਿਆਈ ॥੧॥ਰਹਾਉ॥

ਆਪਣੀ ਦੇਹ ਦੀ ਹਉਮੈ = ਹੰਗਤਾ ਅਤੇ ਦੂਜਾ = ਦ੍ਵੈਤ-ਭਾਵ ਨੂੰ ਦੂਰ ਕਰ, ਜਿਸ ਕਰ ਕੇ ਤੈਨੂੰ ਵਡੀ = ਸ਼ਿਰੋਮਣੀ ਵਡਿਆਈ = ਸ਼ੋਭਾ ਪ੍ਰਾਪਤ ਹੋਵੇਗੀ **ਵਾ:** ਬ੍ਰਹਮ ਗਿਆਨ ਰੂਪ ਉੱਚੀ ਵਡਿਆਈ ਪ੍ਰਾਪਤ ਹੋਵੇਗੀ ॥੧॥ਰਹਾਉ॥

## ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ; ਵਿਣੁ ਸਤਿਗੁਰ ਪਾਈ ਨ ਜਾਇ ॥

ਇਸ ਭਗਤੀ ਨੋ = ਨੂੰ ਸੁਰਿ = ਦੇਵਤੇ, ਨਰ = ਮਨੁੱਖ ਮੁਨਿ ਜਨ = ਮੁਨੀ ਜਨ ਸਾਰੇ ਹੀ ਲੋਚਦੇ = ਚਾਹੁੰਦੇ ਹਨ, ਪਰ ਸੱਚੇ ਸਤਿਗੁਰਾਂ ਦੀ ਕਿਰਪਾ ਤੋਂ ਵਿਣੁ = ਬਗ਼ੈਰ ਕਿਸੇ ਪਾਸੋਂ ਪਾਈ ਨ = ਨਹੀਂ ਜਾਇ = ਜਾਂਦੀ।

## ਪੰਡਿਤ ਪੜਦੇ ਜੋਤਿਕੀ; ਤਿਨ ਬੂਝ ਨ ਪਾਇ ॥੨॥

ਪੰਡਿਤ = ਵਿਦਵਾਨ ਲੋਕ ਸ਼ਾਸਤਰਾਂ ਨੂੰ ਪੜ੍ਹਦੇ ਰਹਿੰਦੇ ਹਨ, ਜੋਤਿਕੀ = ਜੋਤਸ਼ੀ, ਜੋਤਿਸ਼ ਦੇ ਗ੍ਰੰਥ ਪੜ੍ਹਦੇ ਰਹਿੰਦੇ ਹਨ **ਵਾ:** ਕਾਲ ਦੇ ਗਿਆਤੇ ਜੋਤਿਕੀ = ਜੋਤਿਸ਼ੀ, ਜੋਤਿਸ਼ ਨੂੰ ਸੋਧਦੇ ਰਹਿੰਦੇ ਹਨ, ਪਰੰਤੂ ਤਿਨ = ਉਨ੍ਹਾਂ ਨੇ ਵੀ ਸੱਚ ਸਰੂਪ ਦੀ ਬੂਝ = ਸਮਝ ਨ = ਨਹੀਂ ਪਾਇ = ਪਾਉਣਾ ਕੀਤੀ ॥੨॥

## ਆਪੈ ਥੈ ਸਭੁ ਰਖਿਓਨੁ; ਕਿਛੁ ਕਹਣੁ ਨ ਜਾਈ ॥

ਪਰਮੇਸ਼ਰ ਨੇ ਆਪੇ = ਆਪ ਹੀ ਸਭੁ = ਸਾਰਿਆਂ ਨੂੰ ਥੈ = ਟਿਕਾਣੇ ਸਿਰ ਭਾਵ ਆਪਣੇ ਹੱਥ ਵਿਚ ਰਖਿਓਨੁ = ਰੱਖਿਆ ਹੋਇਆ ਹੈ, ਜਿਸ ਬਾਰੇ ਕਿਛੁ = ਕੁਝ ਵੀ ਕਹਣੁ = ਕਹਿਆ ਨ = ਨਹੀਂ ਜਾਈ = ਜਾਂਦਾ।

## ਆਪੇ ਦੇਇ ਸੁ ਪਾਈਐ; ਗੁਰਿ ਬੂਝ ਬੁਝਾਈ ॥੩॥

ਜਿੰਨ੍ਹਾਂ ਨੂੰ ਆਪੇ = ਆਪ ਪਰਮੇਸ਼ਰ ਗੁਰਾਂ ਦੁਆਰਾ ਬਖ਼ਸ਼ ਦੇਇ = ਦਿੰਦਾ ਹੈ, ਸੋ = ਉਹ ਪੁਰਖ ਸੱਚ ਸਰੂਪ ਨੂੰ ਪਾਈਐ = ਪਾਉਂਦੇ ਹਨ, ਇਹ ਸੱਚੇ ਗੁਰਿ = ਸਤਿਗੁਰਾਂ ਨੇ ਬੂਝ = ਸੋਝੀ, ਗਿਆਨ ਦੀ ਸਿੱਖਿਆ ਬੁਝਾਈ = ਸਮਝਾਉਣਾ ਕੀਤੀ ਹੈ ॥੩॥

## ਜੀਅ ਜੰਤ ਸਭਿ ਤਿਸ ਦੇ; ਸਭਨਾ ਕਾ ਸੋਈ ॥

ਸੰਸਾਰ ਦੇ ਛੋਟੇ ਵੱਡੇ (ਸੂਖ਼ਮ, ਸਥੂਲ) ਜੀਵ ਜੰਤ ਬ੍ਰਹਮਾ ਤੋਂ ਲੈ ਕੇ ਮੱਛਰ ਤਕ ਸਭਿ = ਸਾਰੇ ਤਿਸ = ਉਸ ਦੇ ਹੀ ਪੈਦਾ ਕੀਤੇ ਹੋਏ ਹਨ, ਸੋਈ = ਉਹ ਅਕਾਲ ਪੁਰਖ ਆਪ ਹੀ ਸਭਨਾ = ਸਾਰਿਆਂ ਕਾ = ਦਾ ਆਸਰਾ ਰੂਪ ਹੈ।

## ਮੰਦਾ ਕਿਸ ਨੋ ਆਖੀਐ; ਜੇ ਦੂਜਾ ਹੋਈ ॥੪॥

ਮੰਦਾ = ਬੁਰਾ ਕਿਸ ਨੋ = ਨੂੰ ਕੀ ਆਖੀਐ = ਕਹੀਏ ? ਜੇ ਕੋਈ ਦੂਜਾ = ਦੂਸਰਾ ਹੋਈ = ਹੋਵੇ ਤਾਂ ਮੰਦਾ ਕਹੀਏ, ਕਿਉਂਕਿ ਸਾਰਿਆਂ ਵਿਚ ਜੋਤੀ ਰੂਪ ਆਪ ਹੀ ਵਰਤਦਾ ਹੈ ॥੪॥

## ਇਕੋ ਹੁਕਮੁ ਵਰਤਦਾ; ਏਕਾ ਸਿਰਿ ਕਾਰਾ ॥

ਇਕੋ = ਇਕ ਪਰਮੇਸ਼ਰ ਦਾ ਹੁਕਮ ਹੀ ਸਾਰਿਆਂ ਵਿਚ ਵਰਤਦਾ = ਵਰਤ ਰਿਹਾ ਹੈ ਅਤੇ ਇੱਕੋ ਦੀ ਸਾਰਿਆਂ ਦੇ ਸਿਰ 'ਤੇ ਹੁਕਮ ਰੂਪੀ ਕਾਰ ਹੈ।

## ਆਪਿ ਭਵਾਲੀ ਦਿਤੀਅਨੁ; ਅੰਤਰਿ ਲੋਭੁ ਵਿਕਾਰਾ ॥੫॥

ਜਿੰਨ੍ਹਾਂ ਦੇ ਹਿਰਦੇ ਅੰਤਰਿ = ਅੰਦਰ ਲੋਭੁ = ਲਾਲਚ ਤੇ ਵਿਕਾਰਾ = ਕਾਮ, ਕ੍ਰੋਧ ਆਦਿ ਵਿਸ਼ੇ ਹਨ, ਉਨ੍ਹਾਂ ਨੂੰ ਪਰਮੇਸ਼ਰ ਨੇ ਆਪਿ = ਆਪ ਹੀ ਆਪਣੇ ਸਰੂਪ ਵੱਲੋਂ ਭਵਾਲੀ = ਭੁਆਂਟਣੀ ਦੇ ਦਿਤੀਅਨੁ = ਦਿੱਤੀ ਹੈ ਭਾਵ ਉਹ ਚੌਰਾਸੀ ਦੇ ਚੱਕਰਾਂ ਵਿਚ ਭਰਮਾਏ ਜਾਂਦੇ ਹਨ **ਵਾ:** ਵਾਸ਼ਨਾ ਦੇ ਬੱਧੇ ਹੋਏ ਜਾਣ ਕੇ ਜੂਨਾਂ ਰੂਪ ਭਵਾਲੀ = ਭੁਆਟਣੀ ਦੇ ਦਿੱਤੀ ਹੈ ॥੫॥

## ਇਕ ਆਪੇ ਗੁਰਮੁਖਿ ਕੀਤਿਅਨੁ; ਬੂਝਨਿ ਵੀਚਾਰਾ ॥

ਇਕ = ਇਕਨਾਂ ਨੂੰ ਆਪੇ = ਆਪ ਹੀ ਗੁਰਾਂ ਦੁਆਰਾ ਗੁਰਮੁਖ ਬਣਾਉਣਾ ਕੀਤਿਅਨੁ = ਕੀਤਾ ਹੈ ਜੋ ਸਰੂਪ ਦੀ ਵੀਚਾਰਾ = ਵੀਚਾਰ ਨੂੰ ਬੂਝਨਿ = ਬੁੱਝਦੇ ਹਨ। ਅਤੇ

## ਭਗਤਿ ਭੀ ਓਨਾ ਨੋ ਬਖਸੀਅਨੁ; ਅੰਤਰਿ ਭੰਡਾਰਾ ॥੬॥

ਓਨਾ = ਅਧਿਕਾਰੀ ਜਨਾਂ ਨੋ = ਨੂੰ ਆਪਣੀ ਭਾਉ ਭਗਤਿ = ਪ੍ਰੇਮਾ-ਭਗਤੀ ਬਖਸੀਅਨੁ = ਬਖ਼ਸ਼ ਦਿੱਤੀ ਹੈ ਅਤੇ ਹਿਰਦੇ ਅੰਤਰਿ = ਵਿਚ ਸ਼ੁਭ ਗੁਣਾਂ ਦਾ ਭੰਡਾਰਾ = ਖ਼ਜ਼ਾਨਾ ਭਰ ਦਿੱਤਾ ਹੈ ॥੬॥

## ਗਿਆਨੀਆ ਨੋ ਸਭੁ ਸਚੁ ਹੈ; ਸਚੁ ਸੋਝੀ ਹੋਈ ॥

ਗਿਆਨੀਆ = ਗਿਆਨਵਾਨਾਂ **ਵਾ:** ਬ੍ਰਹਮ ਗਿਆਨੀਆਂ ਨੋ = ਨੂੰ ਸਭੁ = ਸਾਰਿਆਂ ਵਿਚ ਸਚੁ = ਸੱਚਾ ਹੀ ਪ੍ਰਤੀਤ ਹੁੰਦਾ ਹੈ, ਕਿਉਂਕਿ ਉਨ੍ਹਾਂ ਨੂੰ ਸਚੁ = ਸੱਤਯ ਸਰੂਪ ਦੀ ਸੋਝੀ = ਗਿਆਤ ਪ੍ਰਾਪਤ ਹੋਈ = ਹੋ ਗਈ ਹੈ।

## ਓਇ ਭੁਲਾਏ ਕਿਸੈ ਦੇ ਨ ਭੁਲਨੀ; ਸਚੁ ਜਾਣਨਿ ਸੋਈ ॥੭॥

ਜੇਕਰ ਕੋਈ ਪ੍ਰਮਾਦੀ ਪੁਰਖ ਆਪਣੇ ਪਦਾਰਥਾਂ ਦਾ ਲਾਲਚ ਦੇ ਕੇ, ਕਰਾਮਾਤ ਦੇ ਹਰੇ ਬਾਗ਼ ਦਿਖਾ ਕੇ ਉਨ੍ਹਾਂ ਨੂੰ ਭੁਲਾਏ = ਭੁਲਾਉਣਾ ਚਾਹੁਣ ਤਾਂ ਵੀ ਓਇ = ਉਹ ਕਿਸੇ ਦੇ ਭੁਲਾਏ ਹੋਏ ਭੁਲਨੀ = ਭੁੱਲਦੇ ਨਹੀਂ, ਕਿਉਂਕਿ ਸੋਈ = ਉਹ ਸੱਚ ਸਰੂਪ ਨੂੰ ਹੀ ਜਾਣਨਿ = ਜਾਣਦੇ ਹਨ ॥੭॥

## ਘਰ ਮਹਿ ਪੰਚ ਵਰਤਦੇ; ਪੰਚੇ ਵੀਚਾਰੀ ॥

ਸਾਰਿਆਂ ਦੇ ਸਰੀਰ ਰੂਪੀ ਘਰ = ਗ੍ਰਿਹ ਮਹਿ = ਵਿਚ ਪੰਚ = ਪੰਜੇ ਗਿਆਨ ਇੰਦ੍ਰੇ ਵਰਤਦੇ ਹਨ, ਪਰ ਗੁਰਮੁਖ ਜਨਾਂ ਦੇ ਹਿਰਦੇ ਵਿਚ ਇਹ ਪੰਚੇ = ਪੰਜੇ ਗਿਆਨ ਇੰਦ੍ਰੀਏ ਵੀਚਾਰੀ = ਵੀਚਾਰਵਾਨ ਹੋ ਵੱਸਦੇ ਹਨ **ਵਾ:** ਪਰ ਗੁਰਮੁਖਾਂ ਦੇ ਪੰਚ = ਪੰਜੇ ਗਿਆਨ ਇੰਦ੍ਰੇ ਸਾਧਸੰਗਤ ਰੂਪੀ ਘਰ ਵਿਚ ਵਰਤਦੇ ਹਨ, ਕਿਉਂਕਿ ਉਨ੍ਹਾਂ ਨੇ ਪੰਚੇ = ਪੰਜੇ ਗਿਆਨ ਇੰਦ੍ਰੀਆਂ ਨੂੰ (ਸਤ, ਸੰਤੋਖ, ਦਇਆ, ਧਰਮ, ਧੀਰਜ) ਦੀ ਵੀਚਾਰ ਵਾਲੇ ਬਣਾ ਲਿਆ ਹੈ, ਭਾਵ ਉਹ ਆਪਣੀਆਂ ਇੰਦ੍ਰੀਆਂ ਨੂੰ ਔਗੁਣਾਂ ਵਿਚ ਪੈਣ ਨਹੀਂ ਦਿੰਦੇ। ਉਨ੍ਹਾਂ ਨੇ ਤਾਂ ਪੰਜਾਂ ਨੂੰ ਪਰਮੇਸ਼ਰ ਦੇ ਚਿੰਤਨ ਰੂਪ ਵਿਚਾਰ ਵਿਚ ਹੀ ਲਾਇਆ ਹੋਇਆ ਹੈ **ਅਥਵਾ** ਜੋ ਪੰਚ = ਸੰਤ ਜਨ ਸਰੂਪ ਰੂਪੀ ਘਰ ਮਹਿ = ਵਿਚ ਵਰਤਦੇ ਹਨ, ਉਨ੍ਹਾਂ ਦੇ ਪੰਜੇ ਗਿਆਨ ਇੰਦ੍ਰੇ ਵੀ ਵਿਚਾਰ ਵਿਚ ਹੀ ਲਾਏ ਹੋਏ ਹਨ **ਵਾ:** ਘਰ = ਹਿਰਦੇ ਦੇ ਮਹਿ = ਵਿਚ ਪੰਚ = ਪੰਜਾਂ ਤੱਤਾਂ ਦੀ ਧਾਰਨਾ ਸਹਿਤ ਵਰਤਦੇ ਹਨ, ਪਾਣੀ

ਦੀ ਨਿਆਈਂ ਪਵਿੱਤਰ, ਪੌਣ ਦੀ ਨਿਆਈਂ ਨਿਰਲੇਪ, ਆਕਾਸ਼ ਦੀ ਨਿਆਈਂ ਨਿਰਖੋਭ, ਅੱਗ ਦੀ ਨਿਆਈਂ ਪ੍ਰਕਾਸ਼ਮਯ ਅਤੇ ਧਰਤੀ ਦੀ ਨਿਆਈਂ ਖਿਮਾ ਵਾਲੇ ਰਹਿੰਦੇ ਹਨ, ਇਉਂ ਪੰਜੇ ਵਿਚਾਰ ਵਿਚ ਜੁੜੇ ਹੋਏ ਹਨ।

## ਨਾਨਕ ਬਿਨੁ ਸਤਿਗੁਰ ਵਸਿ ਨ ਆਵਨੑੀ; ਨਾਮਿ ਹਉਮੈ ਮਾਰੀ ॥੮॥੫॥੨੭॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਪੰਜੇ ਗਿਆਨ ਇੰਦ੍ਰੀਏ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨੁ = ਬਗ਼ੈਰ ਕਿਸੇ ਤੋਂ ਵੀ ਵਸਿ = ਕਾਬੂ ਨ = ਨਹੀਂ ਆਵਨੑੀ = ਆਉਂਦੇ, ਜਿਹੜੇ ਨਾਮ ਜਪਦੇ ਹਨ ਉਨ੍ਹਾਂ ਦੀ ਸਤਿਗੁਰੂ ਸਾਹਿਬ ਜੀ ਨੇ ਦੇਹ ਦੀ ਹਉਮੈ = ਹੰਗਤਾ ਮਾਰੀ = ਮਾਰਨਾ ਕੀਤੀ ਹੈ ਅਤੇ ਉਨ੍ਹਾਂ ਨੇ ਪੰਜਾਂ ਨੂੰ ਆਪਣੇ ਵੱਸ ਕੀਤਾ ਹੈ ॥੮॥੫॥੨੭॥

## ਆਸਾ ਮਹਲਾ ੩ ॥
## ਘਰੈ ਅੰਦਰਿ ਸਭੁ ਵਥੁ ਹੈ; ਬਾਹਰਿ ਕਿਛੁ ਨਾਹੀ ॥

ਹੇ ਭਾਈ ! ਹਿਰਦੇ ਰੂਪੀ ਘਰ ਸਾਧਸੰਗਤ ਰੂਪੀ ਘਰ ਦੇ ਅੰਦਰਿ = ਵਿਚ ਹੀ ਸਭੁ = ਸਾਰੀਆਂ ਸ਼ੁੱਭ ਗੁਣਾਂ ਰੂਪੀ ਵਥੁ = ਵਸਤੂਆਂ ਹੈ = ਹਨ, ਕਿਸੇ ਨੂੰ ਬਾਹਰਿ = ਬਾਹਰੋਂ ਕਿਛੁ = ਕੁਝ ਵੀ ਪ੍ਰਾਪਤ ਨਾਹੀ = ਨਹੀਂ ਹੋ ਸਕਦਾ।

## ਗੁਰ ਪਰਸਾਦੀ ਪਾਈਐ; ਅੰਤਰਿ ਕਪਟ ਖੁਲਾਹੀ ॥੧॥

ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਹਿਰਦੇ 'ਚੋਂ ਨਾਮ ਦੀ ਦਾਤ ਪਾਈਐ = ਪਾਈਦੀ ਹੈ, ਜਿਸ ਕਰਕੇ ਅੰਤਰਿ = ਅੰਦਰੋਂ ਪੰਜਾਂ ਕੋਸ਼ਾਂ ਰੂਪ, ਆਸਾ ਅੰਦੇਸਾ ਰੂਪੀ ਕਪਟ = ਤਖ਼ਤੇ ਖੁਲਾਹੀ = ਖੁੱਲ ਜਾਂਦੇ ਹਨ **ਵਾ:** ਅੰਦਰੋਂ ਕਪਟ ਰੂਪੀ ਕਪਾਟ ਖੁਲਾਹੀ = ਖੁੱਲ ਜਾਂਦੇ ਹਨ ॥੧॥

## ਸਤਿਗੁਰ ਤੇ ਹਰਿ ਪਾਈਐ; ਭਾਈ ॥

ਹੇ ਭਾਈ = ਭਰਾਵੋ ! ਸਤਿਗੁਰਾਂ ਦੀ ਕਿਰਪਾ ਤੇ = ਤੋਂ ਹੀ ਹਰਿ = ਅਕਾਲ ਪੁਰਖ ਨੂੰ ਪਾਈਐ = ਪ੍ਰਾਪਤ ਕਰੀਦਾ ਹੈ।

## ਅੰਤਰਿ ਨਾਮੁ ਨਿਧਾਨੁ ਹੈ; ਪੂਰੈ ਸਤਿਗੁਰਿ ਦੀਆ ਦਿਖਾਈ ॥੧॥ਰਹਾਉ॥

ਹਰ ਇਕ ਜੀਵ ਦੇ ਹਿਰਦੇ ਅੰਤਰਿ = ਅੰਦਰ ਪਰਮੇਸ਼ਰ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਪਰ ਪੂਰੈ = ਪੂਰਨ ਸਤਿਗੁਰਾਂ ਨੇ ਹੀ ਇਹ ਹਿਰਦੇ ਵਿੱਚੋਂ ਪ੍ਰਗਟ ਕਰਕੇ ਦਿਖਾਈ = ਦਿਖਾ ਦੀਆ = ਦਿੱਤਾ ਹੈ ॥੧॥ਰਹਾਉ॥

## ਹਰਿ ਕਾ ਗਾਹਕੁ ਹੋਵੈ ਸੋ ਲਏ; ਪਾਏ ਰਤਨੁ ਵੀਚਾਰਾ ॥

ਜੋ ਹਰਿ = ਹਰੀ ਦੇ ਨਾਮ ਕਾ = ਦਾ ਗਾਹਕੁ = ਖ਼ਰੀਦਦਾਰ ਹੋਵੈ = ਹੁੰਦਾ ਹੈ, ਸੋ = ਉਹ ਨਾਮ ਰੂਪੀ ਸੌਦੇ ਨੂੰ ਲਏ = ਲੈਂਦਾ ਹੈ, ਅਤੇ ਗੁਰਾਂ ਦੇ ਸ਼ਬਦ ਦੁਆਰਾ ਵੀਚਾਰ ਰੂਪੀ ਰਤਨਾਂ ਨੂੰ ਪਾਏ = ਪਾਉਂਦਾ ਹੈ **ਵਾ:** ਵੈਰਾਗ, ਬਿਬੇਕ, ਵਿਚਾਰ ਰੂਪੀ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਰਤਨੁ = ਵਡਮੁੱਲੀ ਵਸਤੂ ਨੂੰ ਪਾਏ = ਪਾ ਲੈਂਦਾ ਹੈ।

## ਅੰਦਰੁ ਖੋਲੈ ਦਿਬ ਦਿਸਟਿ; ਦੇਖੈ ਮੁਕਤਿ ਭੰਡਾਰਾ ॥੨॥

ਜਦੋਂ ਗੁਰੂ ਸਾਹਿਬ ਇਸ ਦੇ ਅੰਦਰੁ = ਹਿਰਦੇ 'ਚੋਂ ਹਉਮੈ ਦੇ ਪਰਦੇ ਖੋਲੈ = ਖੋਲ੍ਹ ਦਿੰਦੇ ਹਨ, ਉਦੋਂ ਫੇਰ ਦਿਬ ਦਿਸਟਿ = ਜਗਤ ਤੋਂ ਪਾਰ ਉੱਠਣ ਵਾਲੀ ਦ੍ਰਿਸ਼ਟੀ **ਵਾ:** ਵੱਡੀ ਦ੍ਰਿਸ਼ਟੀ ਜਾਗ ਪੈਂਦੀ ਹੈ ਅਤੇ ਉਹ

ਮੁਕਤੀ ਦਾ ਭੰਡਾਰਾ = ਖ਼ਜ਼ਾਨਾ ਕੈਵਲ ਮੋਖ ਦੇਖੈ = ਵੇਖ ਲੈਂਦਾ ਹੈ ਅਰਥਾਤ ਜਦੋਂ ਸਤਿਗੁਰੂ ਜੀ ਅੰਦਰੋਂ ਦਸਵਾਂ ਦੁਆਰ ਖੋਲ੍ਹ ਦਿੰਦੇ ਹਨ, ਸਾਰੇ ਬ੍ਰਹਮੰਡ ਦੀਆਂ ਚੀਜ਼ਾਂ ਹਿਰਦੇ ਅੰਦਰ ਖੁੱਲ੍ਹ ਜਾਂਦੀਆਂ ਹਨ, ਜਦੋਂ ਇੜਾ, ਪਿੰਗਲਾ ਤੇ ਸੁਖਮਨਾ ਤਿੰਨਾਂ 'ਚੋਂ ਤ੍ਰਿਪਤੀ ਖੁੱਲ੍ਹ ਜਾਂਦੀ ਹੈ, ਉਦੋਂ ਦਸਵੇਂ ਦੁਆਰ ਵਿਚ ਦਿਬ-ਦ੍ਰਿਸ਼ਟੀ ਜਾਗ ਪੈਂਦੀ ਹੈ, ਉਨ੍ਹਾਂ ਨੂੰ ਸਮਾਧੀ ਦੇ ਅੰਦਰ ਜੋ ਦੁਨੀਆਂ ਵਿਚ ਵਰਤਦਾ ਹੈ, ਉਹ ਸਾਰਾ ਦਿੱਸਣ ਲੱਗ ਜਾਂਦਾ ਹੈ ॥੨॥

## ਅੰਦਰਿ ਮਹਲ ਅਨੇਕ ਹਹਿ; ਜੀਉ ਕਰੇ ਵਸੇਰਾ ॥

ਬ੍ਰਹਮ ਰੂਪੀ ਮਹੱਲ ਅੰਦਰਿ = ਵਿਚ ਅਨੇਕਾਂ ਜੀਵ ਜੰਤ, ਬ੍ਰਹਮੰਡ, ਖੰਡ ਹਹਿ = ਹਨ, ਉਸ ਬ੍ਰਹਮ ਵਿਚ ਜੋ ਜੀਉ = ਜੀਵ ਵਸੇਰਾ = ਵਾਸਾ ਕਰੇ = ਕਰਦਾ ਹੈ **ਵਾ:** ਅਨੇਕਾਂ ਸਰੀਰ ਰੂਪੀ ਮਹਲ = ਮਹਿਲਾਂ ਦੇ ਅੰਦਰ ਇਕ ਬ੍ਰਹਮ ਹੀ ਪਰੀਪੂਰਨ ਹੋ ਰਿਹਾ ਹਹਿ = ਹੈ, ਉਸ ਬ੍ਰਹਮ ਵਿਚ ਜੋ ਜੀਉ = ਜੀਵ ਵਸੇਰਾ = ਵੱਸਣਾ ਕਰੇ = ਕਰਦਾ ਹੈ।

## ਮਨ ਚਿੰਦਿਆ ਫਲੁ ਪਾਇਸੀ; ਫਿਰਿ ਹੋਇ ਨ ਫੇਰਾ ॥੩॥

ਉਹ ਜੋ ਮਨ = ਹਿਰਦੇ ਵਿਚ ਚਿੰਦਿਆ = ਚਿਤਵਣੀ ਕਰਦਾ ਹੈ, ਉਹੋ ਹੀ ਫਲੁ = ਲਾਭ ਪਾਇਸੀ = ਪਾਉਂਦਾ ਹੈ ਅਤੇ ਫਿਰਿ = ਮੁੜ ਕੇ ਉਸਦਾ ਚੌਰਾਸੀ ਲੱਖ ਜੂਨਾਂ ਵਿਚ ਫੇਰਾ = ਗੇੜਾ ਨ = ਨਹੀਂ ਹੋਈ = ਹੁੰਦਾ ॥੩॥

## ਪਾਰਖੀਆ ਵਥੁ ਸਮਾਲਿ ਲਈ; ਗੁਰ ਸੋਝੀ ਹੋਈ ॥

ਪਾਰਖੀਆ = ਪਰਖਣ ਵਾਲੇ ਭਾਵ ਸੂਝਵਾਨ ਤਤਬੇਤਿਆਂ ਨੇ ਆਤਮਾਨੰਦ ਰੂਪੀ, ਬ੍ਰਹਮ ਵਿਦਿਆ ਰੂਪੀ, ਭਗਤੀ ਰੂਪੀ ਵਥੁ = ਵਸਤੂ ਸਤਿਗੁਰਾਂ ਦੇ ਪਾਸੋਂ ਸਮਾਲਿ = ਸੰਭਾਲ ਲਈ ਹੈ, ਕਿਉਂਕਿ ਉਨ੍ਹਾਂ ਨੂੰ ਗੁਰ = ਸਤਿਗੁਰਾਂ ਦੁਆਰਾ ਸੋਝੀ = ਸਮਝ ਹੋਈ = ਹੋ ਗਈ ਕਿ ਇਹ ਵਸਤੂ ਸਾਡੇ ਗ੍ਰਹਿਣ ਕਰਨੇ ਜੋਗ ਹੈ।

## ਨਾਮੁ ਪਦਾਰਥੁ ਅਮੁਲੁ ਸਾ; ਗੁਰਮੁਖਿ ਪਾਵੈ ਕੋਈ ॥੪॥

ਇਹ ਨਾਮ ਰੂਪੀ ਪਦਾਰਥ = ਵਸਤੂ ਅਮੁਲੁ = ਅਨਮੋਲ ਸਾ = ਸੀ, ਭਾਵ ਕਿਤੋਂ ਵੀ ਮੁੱਲ ਨਹੀਂ ਮਿਲਦੀ, ਪਰ ਇਸ ਨੂੰ ਕੋਈ ਕ੍ਰੋੜਾਂ 'ਚੋਂ ਵਿਰਲਾ ਜਨ ਗੁਰਮੁਖਾਂ ਦੀ ਸੰਗਤ ਕਰਕੇ ਪਾਵੈ = ਪਾਉਣਾ ਕਰਦਾ ਹੈ। ਬਾਕੀ ਸ੍ਰਿਸ਼ਟੀ ਤਾਂ ਸੰਸਾਰਕ ਪਦਾਰਥਾਂ ਵਿਚ ਹੀ ਫਸੀ ਰਹਿੰਦੀ ਹੈ ॥੪॥

## ਬਾਹਰੁ ਭਾਲੇ ਸੁ ਕਿਆ ਲਹੈ; ਵਥੁ ਘਰੈ ਅੰਦਰਿ ਭਾਈ ॥

ਹੇ ਭਾਈ = ਭਰਾਵੋ ! ਜਿਹੜਾ ਮਨੁੱਖ ਸੰਸਾਰ ਵਿਚ ਬਾਹਰੁ = ਬਾਹਰਮੁਖ ਹੋ ਕੇ ਭਾਲੇ = ਖੋਜਦਾ ਹੈ, ਸੁ = ਉਸ ਨੇ ਬਾਹਰੋਂ ਸੰਸਾਰ ਰੂਪੀ ਜੰਗਲ ਵਿਚ ਕਿਆ = ਕੀ ਲਹੈ = ਲੈਣਾ ਹੈ ਭਾਵ ਕੁਝ ਵੀ ਨਹੀਂ ਮਿਲਦਾ, ਕਿਉਂਕਿ ਪਰਮੇਸ਼ਰ ਨੇ ਸਾਰੀਆਂ ਵਥੁ = ਵਸਤੂਆਂ ਘਰੈ = ਹਿਰਦੇ ਦੇ ਅੰਦਰਿ = ਵਿਚ ਹੀ ਰੱਖੀਆਂ ਹੋਈਆਂ ਹਨ **ਵਾ:** ਆਤਮਨੰਦ ਰੂਪੀ ਵਸਤੂ ਸਾਧਸੰਗਤ ਰੂਪੀ ਘਰ ਵਿਚ ਰੱਖੀ ਹੋਈ ਹੈ।

## ਭਰਮੇ ਭੂਲਾ ਸਭੁ ਜਗੁ ਫਿਰੈ; ਮਨਮੁਖਿ ਪਤਿ ਗਵਾਈ ॥੫॥

ਸਭੁ = ਸਾਰਾ ਜਗੁ = ਸੰਸਾਰ ਭਰਮੇ = ਭਰਮ ਵਿਚ ਭੂਲਾ = ਭੁੱਲਿਆ ਹੋਇਆ ਚੌਰਾਸੀ ਦੇ ਫਿਰੈ = ਚੱਕਰ ਵਿਚ ਤੁਰਿਆ ਫਿਰਦਾ ਹੈ, ਇਸ ਕਰਕੇ ਮਨਮੁਖ ਨੇ ਆਪਣੀ ਪਤਿ = ਇੱਜ਼ਤ ਹੀ ਗਵਾਈ = ਗਵਾ ਲਈ ਹੈ ॥੫॥

## ਘਰੁ ਦਰੁ ਛੋਡੇ ਆਪਣਾ; ਪਰ ਘਰਿ ਝੂਠਾ ਜਾਈ ॥

ਉਹ ਆਪਣਾ ਸਰੂਪ ਰੂਪੀ ਘਰੁ = ਗ੍ਰਿਹ ਤੇ ਗਿਆਨ ਰੂਪੀ ਦਰੁ = ਦੁਆਰੇ ਨੂੰ ਛੋਡੇ = ਤਿਆਗ ਦਿੰਦਾ ਹੈ ਅਤੇ ਉਹ ਝੂਠਾ ਪੁਰਖ ਪਰ = ਪਰਾਏ ਘਰਿ = ਘਰਾਂ ਭਾਵ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਲਈ ਜਾਈ = ਜਾਂਦਾ ਹੈ, ਭਾਵ ਸਰੀਰ ਅੰਤਰ ਬ੍ਰਹਮ ਨੂੰ ਨਾ ਜਾਣ ਕੇ ਝੂਠਾ ਪੁਰਸ਼ ਪਰਾਏ ਘਰਾਂ ਨੂੰ ਜਾਈ = ਜਾਂਦਾ ਹੈ।

## ਚੋਰੈ ਵਾਂਗੂ ਪਕੜੀਐ; ਬਿਨੁ ਨਾਵੈ ਚੋਟਾ ਖਾਈ ॥੬॥

ਫੇਰ ਅੱਗੇ ਪ੍ਰਲੋਕ ਵਿਚ ਚੋਰੇ = ਚੋਰਾਂ ਦੀ ਵਾਂਗੂ = ਤਰ੍ਹਾਂ ਪਕੜੀਐ = ਫੜਿਆ ਜਾਂਦਾ ਹੈ ਅਤੇ ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜਮਾਂ ਦੀਆਂ ਚੋਟਾ = ਸੱਟਾਂ ਖਾਈ = ਖਾਂਦਾ ਹੈ ॥੬॥

## ਜਿਨੀ ਘਰੁ ਜਾਤਾ ਆਪਣਾ; ਸੇ ਸੁਖੀਏ ਭਾਈ ॥

ਹੇ ਭਾਈ = ਭਰਾਵੋ ! ਜਿਨੀ = ਜਿੰਨ੍ਹਾਂ ਨੇ ਆਪਣੇ ਸੱਤ ਸਰੂਪ ਰੂਪੀ ਘਰੁ = ਗ੍ਰਿਹ ਨੂੰ ਜਾਤਾ = ਜਾਣਿਆ ਹੈ, ਸੇ = ਉਹ ਤਿੰਨਾਂ ਲੋਕਾਂ ਵਿਚ ਸੁਖੀਏ = ਸੁਖੀ ਹਨ। ਕਿਸ ਤਰ੍ਹਾਂ ਜਾਣਿਆ ਹੈ ?

## ਅੰਤਰਿ ਬ੍ਰਹਮੁ ਪਛਾਣਿਆ; ਗੁਰ ਕੀ ਵਡਿਆਈ ॥੭॥

ਪੂਰੇ ਗੁਰ = ਸਤਿਗੁਰਾਂ ਕੀ = ਦੀ ਵਡਿਆਈ = ਮਹਿਮਾ ਕਰਕੇ ਉਨ੍ਹਾਂ ਨੇ ਆਪਣੇ ਹਿਰਦੇ ਦੇ ਅੰਤਰਿ = ਅੰਦਰ ਹੀ ਬ੍ਰਹਮੁ = ਵਿਆਪਕ ਪਰਮੇਸ਼ਰ ਨੂੰ ਪਛਾਣਿਆ = ਪਹਿਚਾਣ ਲਿਆ ਹੈ ॥੭॥

## ਆਪੇ ਦਾਨੁ ਕਰੇ ਕਿਸੁ ਆਖੀਐ; ਆਪੇ ਦੇਇ ਬੁਝਾਈ ॥

ਗੁਰੂ ਪਰਮੇਸ਼ਰ ਆਪੇ = ਆਪ ਹੀ ਨਾਮ ਦਾ ਦਾਨ ਦੇਣਾ ਕਰੇ = ਕਰਦਾ ਹੈ, ਹੋਰ ਕਿਸ ਨੂੰ ਜਾ ਕੇ ਆਖੀਐ = ਕਹੀਏ ? ਅਤੇ ਆਪੇ = ਆਪ ਹੀ ਸਤਿਗੁਰਾਂ ਦੁਆਰਾ ਭਗਤੀ ਦੀ ਸਿੱਖਿਆ ਬੁਝਾਈ = ਸਮਝਾ ਦੇਇ = ਦਿੰਦਾ ਹੈ।

## ਨਾਨਕ ਨਾਮੁ ਧਿਆਇ ਤੂੰ; ਦਰਿ ਸਚੈ ਸੋਭਾ ਪਾਈ ॥੮॥੬॥੨੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸੇ ਕਰਕੇ ਹੇ ਭਾਈ ! ਤੂੰ = ਤੁਸੀਂ ਵੀ ਅੰਮ੍ਰਿਤ ਨਾਮ ਨੂੰ ਧਿਆਇ = ਧਿਆਉਣਾ ਕਰੋ, ਜਿਸ ਕਰਕੇ ਤੁਹਾਨੂੰ ਸਚੈ = ਸੱਚੀ ਦਰਿ = ਦਰਗਹ ਵਿਚ ਸੋਭਾ = ਵਡਿਆਈ ਪਾਈ = ਪ੍ਰਾਪਤ ਹੋਵੇਗੀ ॥੮॥੬॥੨੮॥

**[ਅੰਗ ੪੨੬]**

## ਆਸਾ ਮਹਲਾ ੩ ॥ ਆਪੈ ਆਪੁ ਪਛਾਣਿਆ; ਸਾਦੁ ਮੀਠਾ ਭਾਈ ॥

ਹੇ ਭਾਈ = ਭਰਾਵੋ ! ਜਿੰਨ੍ਹਾਂ ਨੇ ਆਪੈ = ਆਪਣੇ ਅੰਤਹਕਰਣ ਵਿੱਚੋਂ ਆਪੁ = ਆਪਣੇ ਸਰੂਪ ਦੇ ਗਿਆਨ ਕਰਕੇ ਤ੍ਵੰ ਪਦ ਦੇ ਲਖ ਅਰਥ ਬ੍ਰਹਮ ਨੂੰ ਪਛਾਣਿਆ = ਪਹਿਚਾਣਿਆ ਹੈ, ਉਨ੍ਹਾਂ ਨੂੰ ਆਤਮਾਨੰਦ ਦਾ ਬੜਾ ਮੀਠਾ = ਪਿਆਰਾ ਸਾਦੁ = ਰਸ ਆਇਆ ਹੈ, ਜਿਸ ਵਰਗਾ ਹੋਰ ਕੋਈ ਵੀ ਰਸ ਮਿੱਠਾ ਨਹੀਂ ਹੈ।

## ਹਰਿ ਰਸਿ ਚਾਖਿਐ ਮੁਕਤੁ ਭਏ; ਜਿਨ੍ਹਾ ਸਾਚੋ ਭਾਈ ॥੧॥

ਜਿੰਨ੍ਹਾਂ ਨੂੰ ਸਾਚੋ = ਸੱਚਾ ਗੁਰਾਂ ਦਾ ਉਪਦੇਸ਼ ਭਾਈ = ਭਾਅ ਗਿਆ ਹੈ, ਉਨ੍ਹਾਂ ਨੇ ਹਰਿ = ਵਾਹਿਗੁਰੂ ਦੇ ਆਤਮਿਕ ਰਸਿ = ਅਨੰਦ ਨੂੰ ਚਾਖਿਐ = ਚੱਖਿਆ, ਧਾਰਨ ਕੀਤਾ ਹੈ ਅਤੇ ਉਹ ਪੁਰਖ ਸੰਸਾਰਕ ਬੰਧਨਾਂ ਤੋਂ ਰਹਿਤ ਹੋ ਕੇ ਮੁਕਤੁ ਭਏ = ਹੋ ਗਏ ਹਨ ॥੧॥

## ਹਰਿ ਜੀਉ ਨਿਰਮਲ ਨਿਰਮਲਾ; ਨਿਰਮਲ ਮਨਿ ਵਾਸਾ ॥

ਹੇ ਭਾਈ ! ਹਰਿ = ਹਰੀ ਅਕਾਲ ਪੁਰਖ ਜੀਉ = ਜੀ ਦਾ ਨਾਮ ਨਿਰਮਲ ਨਿਰਮਲਾ = ਉੱਜਲ ਤੋਂ ਉੱਜਲਾ ਹੈ, ਜਿੰਨ੍ਹਾਂ ਦਾ ਮਨਿ = ਹਿਰਦਾ ਨਿਰਮਲ = ਪਵਿੱਤਰ ਹੈ, ਉਨ੍ਹਾਂ ਦੇ ਮਨ ਵਿਚ ਪਰਮੇਸ਼ਰ ਦੇ ਨਾਮ ਦਾ ਵਾਸਾ = ਨਿਵਾਸ ਹੁੰਦਾ ਹੈ।

## ਗੁਰਮਤੀ ਸਾਲਾਹੀਐ; ਬਿਖਿਆ ਮਾਹਿ ਉਦਾਸਾ ॥੧॥ਰਹਾਉ॥

ਇਸੇ ਕਰਕੇ ਹੇ ਭਾਈ ! ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਪਰਮੇਸ਼ਰ ਦੀ ਸਾਲਾਹੀਐ = ਸਿਫ਼ਤ ਕਰੀਏ ਅਤੇ ਬਿਖਿਆ = ਜ਼ਹਿਰ ਰੂਪ ਮਾਇਆ ਮਾਹਿ = ਵਿਚ ਰਹਿੰਦੇ ਹੋਏ ਉਦਾਸਾ = ਉਪਰਾਮ ਰਹੀਏ ॥੧॥ਰਹਾਉ॥

## ਬਿਨੁ ਸਬਦੈ ਆਪੁ ਨ ਜਾਪਈ; ਸਭ ਅੰਧੀ ਭਾਈ ॥

ਹੇ ਭਾਈ ! ਗੁਰੂ ਸਾਹਿਬ ਜੀ ਦੇ ਸਬਦੈ = ਉਪਦੇਸ਼ ਤੋਂ ਬਿਨੁ = ਬਗ਼ੈਰ ਆਪੁ = ਆਪਣਾ ਸਰੂਪ ਜੋ ਤੁਰੀਆ ਪਦ ਰੂਪ ਹੈ ਉਹ ਜਾਪਈ = ਜਾਣੀਦਾ ਨਹੀਂ। ਇਉਂ ਵੈਰਾਗ ਬਿਬੇਕ ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰਾਂ ਤੋਂ ਬਿਨਾਂ ਸਭ = ਸਾਰੀ ਸ੍ਰਿਸ਼ਟੀ ਅੰਧੀ = ਅੰਨ੍ਹੀ ਹੋ ਰਹੀ ਹੈ।

## ਗੁਰਮਤੀ ਘਟਿ ਚਾਨਣਾ; ਨਾਮੁ ਅੰਤਿ ਸਖਾਈ ॥੨॥

ਜਿੰਨ੍ਹਾਂ ਨੇ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਗਿਆਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਵੈਰਾਗ ਤੇ ਬਿਬੇਕ ਰੂਪੀ ਦੋਵੇਂ ਨੇਤਰ ਖੁੱਲ੍ਹ ਗਏ **ਵਾ:** ਪ੍ਰੋਖ ਅਪ੍ਰੋਖ ਗਿਆਨ ਰੂਪੀ ਨੇਤਰ ਖੁੱਲ੍ਹ ਗਏ ਹਨ, ਉਨ੍ਹਾਂ ਦੇ ਘਟਿ = ਹਿਰਦੇ ਵਿਚ ਗਿਆਨ ਦਾ ਚਾਨਣਾ = ਪ੍ਰਕਾਸ਼ ਹੋਇਆ ਹੈ ਅਤੇ ਅੰਤਿ = ਅਖ਼ੀਰ ਨੂੰ ਨਾਮ ਹੀ ਸਖਾਈ = ਮਿਤ੍ਰ ਦੀ ਨਿਆਈਂ ਉਨ੍ਹਾਂ ਦੀ ਪ੍ਰਲੋਕ ਵਿਚ ਸਹਾਇਤਾ ਕਰਨ ਵਾਲਾ ਹੈ ॥੨॥

## ਨਾਮੇ ਹੀ ਨਾਮਿ ਵਰਤਦੇ; ਨਾਮੇ ਵਰਤਾਰਾ ॥

ਇਸੇ ਕਰਕੇ ਗੁਰਮੁਖ ਜਨ ਬਾਣੀ ਕਰਕੇ ਵੀ ਨਾਮੇ = ਨਾਮ ਹੀ ਉਚਾਰਦੇ ਹਨ ਤੇ ਨਾਮ ਵਿਚ ਹੀ ਮਨ ਕਰਕੇ ਵਰਤਦੇ ਹਨ **ਵਾ:** ਹੀ = ਨਿਸਚੇ ਕਰਕੇ ਜੋ ਪਰਮੇਸ਼ਰ ਦਾ ਨਾਮੇ = ਨਾਮ ਪ੍ਰਸਿੱਧ ਹੈ, ਇਸ ਨਾਮਿ = ਨਾਮੀ ਪਰਮੇਸ਼ਰ ਦੇ ਨਾਮ ਵਿਚ ਵਰਤਦੇ ਹਨ, ਅਤੇ ਨਾਮ ਦਾ ਜਪਣ ਜਪਾਉਣ ਰੂਪ ਵਰਤਾਰਾ ਲੋਕਾਂ ਵਿਚ ਵਰਤਾਉਂਦੇ ਹਨ।

## ਅੰਤਰਿ ਨਾਮੁ ਮੁਖਿ ਨਾਮੁ ਹੈ; ਨਾਮੇ ਸਬਦਿ ਵੀਚਾਰਾ ॥੩॥

ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਵੀ ਅੰਮ੍ਰਿਤ ਨਾਮ ਵੱਸਿਆ ਹੋਇਆ ਹੈ ਅਤੇ ਬਾਹਰ ਮੁਖਿ = ਮੂੰਹ ਵਿਚ ਵੀ ਨਾਮ ਹੀ ਹੈ ਅਤੇ ਨਾਮੇ = ਨਾਮ ਦੁਆਰਾ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰਾ = ਵੀਚਾਰ ਕਰਦੇ ਹਨ ॥੩॥

## ਨਾਮੁ ਸੁਣੀਐ ਨਾਮੁ ਮੰਨੀਐ; ਨਾਮੇ ਵਡਿਆਈ ॥

ਹਰ ਵਕਤ ਪਰਮੇਸ਼ਰ ਦੇ ਨਾਮ ਦਾ ਹੀ ਸੁਣੀਐ = ਸ੍ਰਵਨ ਕਰਦੇ ਹਨ ਤੇ ਭੇਦ ਦੀਆਂ ਬਾਧਕ ਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਨਾਮ ਦਾ ਹੀ ਮੰਨੀਐ = ਮੰਨਣ ਕਰਦੇ ਹਨ, ਉਨ੍ਹਾਂ ਨੂੰ ਨਾਮੇ = ਨਾਮ ਕਰਕੇ ਹੀ ਬ੍ਰਹਮ ਗਿਆਨ ਰੂਪ ਵਡਿਆਈ = ਸ਼ੋਭਾ ਪ੍ਰਾਪਤ ਹੁੰਦੀ ਹੈ।

## ਨਾਮੁ ਸਲਾਹੇ ਸਦਾ ਸਦਾ; ਨਾਮੇ ਮਹਲੁ ਪਾਈ ॥੪॥

ਜੋ ਸਦਾ = ਹਮੇਸ਼ਾਂ ਸਦਾ = ਹਰ ਵਕਤ ਪਰਮੇਸ਼ਰ ਦੇ ਅੰਮ੍ਰਿਤ ਨਾਮ ਦੀ ਕੀਰਤਨ ਭਗਤੀ ਦੁਆਰਾ ਸਲਾਹੇ = ਸਿਫ਼ਤ ਕਰਦੇ ਹਨ, ਉਹ ਨਾਮੇ = ਨਾਮ ਕਰਕੇ ਤੁਰੀਆ ਪਦ ਰੂਪੀ ਮਹਲੁ = ਸਰੂਪ ਨੂੰ ਪਾਈ = ਪ੍ਰਾਪਤ ਕਰ ਲੈਂਦੇ ਹਨ ॥੪॥

## ਨਾਮੇ ਹੀ ਘਟਿ ਚਾਨਣਾ; ਨਾਮੇ ਸੋਭਾ ਪਾਈ ॥

ਨਾਮ ਦੇ ਜਾਪ ਕਰਕੇ ਹੀ ਕਰੋੜਾਂ ਸੂਰਜਾਂ ਵਰਗਾ ਹਿਰਦੇ ਵਿਚ ਗਿਆਨ ਦਾ ਚਾਨਣਾ = ਪ੍ਰਕਾਸ਼ ਹੋ ਜਾਂਦਾ ਹੈ ਅਤੇ ਨਾਮੇ = ਨਾਮ ਕਰਕੇ ਹੀ ਲੋਕ ਪ੍ਰਲੋਕ ਵਿਚ ਸੋਭਾ = ਵਡਿਆਈ ਪਾਈ = ਪਾਈਦੀ ਹੈ।

## ਨਾਮੇ ਹੀ ਸੁਖੁ ਊਪਜੈ; ਨਾਮੇ ਸਰਣਾਈ ॥੫॥

ਪਰਮੇਸ਼ਰ ਦੇ ਨਾਮ ਕਰਕੇ ਹੀ ਆਤਮਿਕ ਸੁਖੁ = ਅਨੰਦ ਊਪਜੈ = ਪੈਦਾ ਹੁੰਦਾ ਹੈ, ਇਸ ਕਰਕੇ ਪਰਮੇਸ਼ਰ ਦੇ ਨਾਮ ਦੀ ਹੀ ਸਰਣਾਈ = ਓਟ ਪਏ ਰਹੀਏ ॥੫॥

## ਬਿਨੁ ਨਾਵੈ ਕੋਇ ਨ ਮੰਨੀਐ; ਮਨਮੁਖਿ ਪਤਿ ਗਵਾਈ ॥

ਪਰਮੇਸ਼ਰ ਦੇ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਦਰਗਹ ਵਿਚ ਸਤਿਕਾਰਯੋਗ ਨ = ਨਹੀਂ ਮੰਨੀਐ = ਮੰਨੀਦਾ, ਜਿੰਨ੍ਹਾਂ ਨੇ ਆਪਣੇ (ਮਨ+ਮੁਖਿ) ਮਨ ਨੂੰ ਮੁਖਿ = ਮੁਖੀ ਬਣਾਇਆ ਹੋਇਆ ਹੈ, ਉਨ੍ਹਾਂ ਨੇ ਆਪਣੀ ਪਤਿ = ਇੱਜ਼ਤ ਕਾਮ, ਕ੍ਰੋਧ, ਲੋਭ ਆਦਿ ਵਿਚ ਹੀ ਗਵਾਈ = ਗਵਾ ਲਈ ਹੈ। ਅਤੇ

## ਜਮ ਪੁਰਿ ਬਾਧੇ ਮਾਰੀਅਹਿ; ਬਿਰਥਾ ਜਨਮੁ ਗਵਾਈ ॥੬॥

ਉਹ ਜਮ ਪੁਰਿ = ਜਮਾਂ ਦੀ ਪੁਰੀ ਵਿਚ ਔਗੁਣਾਂ ਰੂਪੀ ਬੰਧਨਾਂ ਕਰਕੇ ਬਾਧੇ = ਬੱਝੇ ਹੋਏ ਮਾਰੀਅਹਿ = ਮਾਰੇ ਜਾਂਦੇ ਹਨ, ਕਿਉਂਕਿ ਉਹ ਇਸ ਲੋਕ ਵਿਚ ਆਪਣਾ ਮਨੁੱਖਾ ਜਨਮ ਨਾਮ ਜਪਣੇ ਤੋਂ ਬਿਨਾਂ ਬਿਰਥਾ = ਬੇਅਰਥ ਹੀ ਗਵਾਈ = ਗਵਾ ਗਏ ਹਨ ॥੬॥

## ਨਾਮੈ ਕੀ ਸਭ ਸੇਵਾ ਕਰੈ; ਗੁਰਮੁਖਿ ਨਾਮੁ ਬੁਝਾਈ ॥

ਸਭ = ਸਾਰੇ ਰਿਸ਼ੀ, ਮੁਨੀ, ਸੰਤ, ਭਗਤ ਆਦਿ ਨਾਮੈ = ਨਾਮ ਕੀ = ਦੀ ਹੀ ਜਪਣ ਜਪਾਉਣ ਰੂਪ ਸੇਵਾ = ਟਹਿਲ ਕਰੈ = ਕਰਦੇ ਹਨ, ਇਸ ਕਰਕੇ ਗੁਰਮੁਖ ਜਨ ਗੁਰਾਂ ਪਾਸੋਂ ਨਾਮ ਬੁਝਾਈ = ਬੁੱਝਦੇ ਹਨ, ਭਾਵ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਜਪਣਾ ਸਮਝਦੇ ਹਨ।

## ਨਾਮਹੁ ਹੀ ਨਾਮੁ ਮੰਨੀਐ; ਨਾਮੇ ਵਡਿਆਈ ॥੭॥

ਪਰਮੇਸ਼ਰ ਦਾ ਨਾਮਹੁ = ਨਾਮ ਜਪਣੇ ਕਰਕੇ ਹੀ ਉਨ੍ਹਾਂ ਮਹਾਤਮਾ ਜਨਾਂ ਦਾ ਨਾਮ ਮੰਨੀਐ = ਮੰਨੀਦਾ ਹੈ ਅਤੇ ਨਾਮੇ = ਨਾਮ ਕਰਕੇ ਹੀ ਬ੍ਰਹਮ ਗਿਆਨ ਰੂਪ ਵਡਿਆਈ = ਸ਼ੋਭਾ ਮਿਲਦੀ ਹੈ ॥੭॥

## ਜਿਸ ਨੋ ਦੇਵੈ ਤਿਸੁ ਮਿਲੈ; ਗੁਰਮਤੀ ਨਾਮੁ ਬੁਝਾਈ ॥

ਜਿਸ ਨੋ = ਨੂੰ ਪਰਮੇਸ਼ਰ ਪੂਰਬਲੇ ਪੁੰਨਾਂ ਦਾ ਪ੍ਰੇਰਿਆ ਹੋਇਆ ਨਾਮ ਦੇਵੈ = ਦਿੰਦਾ ਹੈ, ਤਿਸੁ = ਉਸ ਨੂੰ ਮਿਲੈ = ਮਿਲਦਾ ਭਾਵ ਪ੍ਰਾਪਤ ਹੁੰਦਾ ਹੈ, ਪਰ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਹੀ ਨਾਮ ਦੀ ਬੁਝਾਈ = ਸਮਝ ਆਉਂਦੀ ਹੈ।

## ਨਾਨਕ ਸਭ ਕਿਛੁ ਨਾਵੈ ਕੈ ਵਸਿ ਹੈ; ਪੂਰੈ ਭਾਗਿ ਕੋ ਪਾਈ ॥੮॥੭॥੨੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨੇ ਵੀ ਧਰਮ, ਅਰਥ ਕਾਮ ਮੋਖ ਪਦਾਰਥ ਆਦਿ ਹਨ, ਇਹ ਸਭ = ਸਾਰਾ ਕਿਛੁ = ਕੁਝ ਨਾਵੈ = ਨਾਮ ਕੈ = ਦੇ ਵਸਿ = ਅਧੀਨ ਰੱਖਿਆ ਹੋਇਆ ਹੈ, ਪਰੰਤੂ ਕੋ = ਕੋਈ ਪੂਰੈ = ਪੂਰਨ ਭਾਗਿ = ਕਰਮਾਂ ਵਾਲਾ ਹੀ ਇਸ ਨਾਮ ਨੂੰ ਪਾਈ = ਪਾਉਣਾ ਕਰਦਾ ਹੈ ॥੮॥੭॥੨੯॥

## ਆਸਾ ਮਹਲਾ ੩ ॥

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਗੁਰਮੁਖਾਂ ਨੂੰ ਸੋਹਾਗਣ ਇਸਤਰੀ ਦੀ ਨਿਆਈਂ ਤੇ ਮਨਮੁਖਾਂ ਨੂੰ ਦੋਹਾਗਣ ਇਸਤਰੀ ਦੀ ਨਿਆਈਂ ਰੂਪਕ ਅਲੰਕਾਰ ਦੁਆਰਾ ਕਥਨ ਕਰਦੇ ਹਨ, ਭਾਵ ਗੁਰਮੁਖਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਅਤੇ ਮਨਮੁਖਾਂ ਨੂੰ ਪਰਮੇਸ਼ਰ ਦੀ ਅਪ੍ਰਾਪਤੀ ਦੇ ਰੂਪਕ ਅਲੰਕਾਰ ਬਣਾ ਕੇ ਪਰਮ ਪਵਿੱਤਰ ਉਪਦੇਸ਼ ਦਿੰਦੇ ਹਨ।

## ਦੋਹਾਗਣੀ ਮਹਲੁ ਨ ਪਾਇਨੀ; ਨ ਜਾਣਨਿ ਪਿਰ ਕਾ ਸੁਆਉ ॥

ਦੋਹਾਗਣੀ = ਛੁੱਟੜ ਇਸਤਰੀ ਮਹਲੁ = ਮਕਾਨ (ਘਰ) ਵਿਚ ਰਹਿੰਦਿਆਂ ਵੀ ਪਤੀ ਦੀ ਪ੍ਰਸੰਨਤਾ ਤੋਂ ਬਗ਼ੈਰ ਸੁਖ ਨ = ਨਹੀਂ ਪਾਇਨੀ = ਪਾ ਸਕਦੀ ਅਤੇ ਨਾ ਹੀ ਪਤੀਬਰਤਾ ਇਸਤਰੀ ਦੀ ਨਿਆਈਂ ਪਿਰ = ਪਤੀ ਦੀ ਸੇਵਾ ਕਾ = ਦਾ ਸੁਆਉ = ਸੁਆਦ (ਲਾਭ) ਜਾਣਨਿ = ਜਾਣਦੀ ਹੈ।

## ਫਿਕਾ ਬੋਲਹਿ ਨਾ ਨਿਵਹਿ; ਦੂਜਾ ਭਾਉ ਸੁਆਉ ॥੧॥

ਉਸ ਦੀ ਐਸੀ ਹਾਲਤ ਹੈ ਕਿ ਹਰ ਵਕਤ ਫਿਕਾ = ਬੇਰਸੀ ਵਾਲੀਆਂ ਗੱਲਾਂ ਹੀ ਬੋਲਹਿ = ਬੋਲਦੀ ਹੈ ਅਤੇ ਆਪਣੇ ਪਤੀ ਦੀ ਸੇਵਾ ਦਾ ਸੁਖ ਮਾਨਣ ਵਾਸਤੇ ਨਿਮਰਤਾ ਵਿਚ ਨਿਵਹਿ = ਨਿਉਂਦੀ, ਨਿਵਦੀ ਨਾ = ਨਹੀਂ ਹੈ ਸਗੋਂ ਦੂਜਾ = ਦੂਸਰੇ ਪੁਰਖਾਂ ਨਾਲ ਭਾਉ = ਪ੍ਰੇਮ ਦਾ ਸੁਆਉ = ਸੁਆਦ ਮਾਣਦੀ ਹੈ ॥੧॥

### ਦੂਸਰਾ ਅਰਥ

### ਦੋਹਾਗਣੀ ਮਹਲੁ ਨ ਪਾਇਨੀ; ਨ ਜਾਣਨਿ ਪਿਰ ਕਾ ਸੁਆਉ ॥

ਦੋਹਾਗਣੀ = ਛੁੱਟੜ ਇਸਤਰੀ ਦੀ ਨਿਆਈਂ ਮਨਮੁਖ ਰੂਪ ਇਸਤਰੀ ਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਕਮਾਉਂਦਾ ਨਹੀਂ, ਜਿਸ ਕਰਕੇ ਪਰਮੇਸ਼ਰ ਦੇ ਮਹਲੁ = ਸਰੂਪ ਰੂਪੀ ਤੁਰੀਆ ਪਦ ਨੂੰ ਨ = ਨਹੀਂ ਪਾਇਨੀ = ਪਾ ਸਕਦੀ ਅਤੇ ਨਾ ਹੀ ਉਹ ਪਿਰੁ = ਪਤੀ ਅਕਾਲ ਪੁਰਖ ਕਾ = ਦਾ ਆਤਮਾਨੰਦ ਰੂਪੀ ਸੁਆਉ = ਸੁਆਦ ਜਾਣਨਿ = ਜਾਣ ਸਕਦੀ ਹੈ।

### ਫਿਕਾ ਬੋਲਹਿ ਨਾ ਨਿਵਹਿ; ਦੂਜਾ ਭਾਉ ਸੁਆਉ ॥੧॥

ਉਹ ਫਿਕਾ = ਬੇਰਸੀ ਦੇ ਬਚਨ ਬੋਲਹਿ = ਬੋਲਦੀ ਹੈ, ਨਾ ਹੀ ਨਿਵਹਿ = ਨਿਵ ਕੇ ਭਾਵ ਨਿਮਰਤਾ ਧਾਰ ਕੇ ਸਤਿਗੁਰਾਂ ਦੀ ਰਜ਼ਾ ਵਿਚ ਚੱਲਦੀ ਹੈ ਅਤੇ ਦੂਜਾ = ਦੂਸਰੇ ਦੇਵੀ ਦੇਵਤਿਆਂ ਦੇ ਭਾਉ = ਪ੍ਰੇਮ ਦੇ ਸੁਆਉ = ਸੁਆਦ ਵਾਲੀ ਹੋ ਰਹੀ ਹੈ ॥੧॥

## ਇਹੁ ਮਨੂਆ; ਕਿਉ ਕਰਿ ਵਸਿ ਆਵੈ ॥

***ਪ੍ਰਸ਼ਨ :*** *ਹੇ ਸਤਿਗੁਰੂ ! ਕਿਰਪਾ ਕਰਕੇ ਦੱਸੋ ਕਿ ਇਹੁ = ਇਹ ਮਨੂਆ = ਮਨ ਛੁੱਟੜ ਇਸਤਰੀ ਦੀ ਨਿਆਈਂ*

*ਅਨੇਕਾਂ ਮਨੌਤਾਂ ਵਿਚ ਪਿਆ ਹੋਇਆ ਹੈ, ਕਿਉ = ਕਿਵੇਂ ਕਰਿ = ਕਰਕੇ ਵਸਿ = ਅਧੀਨਗੀ ਵਿਚ ਆਵੈ = ਆਵੇ ?*

***ਉੱਤਰ :***

## ਗੁਰ ਪਰਸਾਦੀ ਠਾਕੀਐ; ਗਿਆਨ ਮਤੀ ਘਰਿ ਆਵੈ ॥੧॥ਰਹਾਉ॥

ਹੇ ਭਾਈ! ਸੱਚੇ ਗੁਰ = ਸਤਿਗੁਰਾਂ ਦੀ ਪਰਸਾਦੀ = ਕਿਰਪਾ ਦੁਆਰਾ ਮਨ ਨੂੰ ਵਿਕਾਰਾਂ ਵੱਲੋਂ ਠਾਕੀਐ = ਰੋਕੀਏ ਅਤੇ ਗੁਰਾਂ ਤੋਂ ਗਿਆਨ = ਰੱਬੀ ਬੋਧ (ਗਿਆਨ) ਵਾਲੀ ਮਤੀ = ਸਿੱਖਿਆ ਧਾਰਨ ਕਰੀਏ ਭਾਵ ਆਤਮ ਵਿਸ਼ੈਣੀ ਬੁੱਧ ਹੋਵੇਗੀ ਤਾਂ ਫਿਰ ਮਨ ਸਰੂਪ ਰੂਪੀ ਘਰ ਵਿਚ ਆਵੈ = ਆਉਂਦਾ ਹੈ, ਭਾਵ ਅੰਤਹਕਰਣ ਵਿਚ ਅੰਤਰਮੁਖ ਹੋ ਕੇ ਟਿਕਦਾ ਹੈ **ਵਾ:** ਸਾਧਸੰਗਤ ਦੁਆਰਾ ਤੁਰੀਆ ਪਦ ਰੂਪੀ ਘਰ ਵਿਚ ਆਵੈ = ਆਉਂਦਾ ਹੈ ॥੧॥ਰਹਾਉ॥

## ਸੋਹਾਗਣੀ ਆਪਿ ਸਵਾਰੀਓਨੁ; ਲਾਇ ਪ੍ਰੇਮ ਪਿਆਰੁ ॥

ਜੋ ਵਾਹਿਗੁਰੂ ਦੇ ਅਨੰਦ ਵਾਲੀਆਂ ਸੋਹਾਗਣੀ = ਸੋਹਾਗ ਵਾਲੀਆਂ ਮਹਾਤਮਾ ਰੂਪ ਸਖੀਆਂ ਬ੍ਰਹਮ ਗਿਆਨਣਾਂ ਹਨ, ਉਨ੍ਹਾਂ ਨੂੰ ਆਪ ਹੀ ਮਹਾਰਾਜ ਸਾਹਿਬ ਸ਼ੁਭ ਗੁਣਾਂ ਦੇ ਸ਼ਿੰਗਾਰਾਂ ਸਹਿਤ ਸਵਾਰੀਓਨੁ = ਸਵਾਰਨਾ ਕਰਦੇ ਹਨ ਅਤੇ ਉਨ੍ਹਾਂ ਦਾ ਵਾਹਿਗੁਰੂ ਦੇ ਨਾਲ ਮਨ ਕਰਕੇ ਵੀ ਪ੍ਰੇਮ = ਸਨੇਹ ਲਾ ਦਿੱਤਾ ਤੇ ਬਾਣੀ ਕਰਕੇ ਵੀ ਪਿਆਰ ਲਾਇ = ਲਾ ਦਿੱਤਾ ਹੈ।

## ਸਤਿਗੁਰ ਕੈ ਭਾਣੈ ਚਲਦੀਆ; ਨਾਮੇ ਸਹਜਿ ਸੀਗਾਰੁ ॥੨॥

ਉਹ ਮਹਾਤਮਾ ਰੂਪ ਸਖੀਆਂ ਸਤਿਗੁਰਾਂ ਕੈ = ਦੇ ਭਾਣੈ = ਹੁਕਮ ਵਿਚ ਚੱਲਦੀਆਂ ਹਨ ਅਤੇ ਸਹਜਿ = ਸ਼ਾਂਤੀ ਧਾਰ ਕੇ ਨਾਮੇ = ਨਾਮ ਦਾ ਹੀ ਸੀਗਾਰੁ = ਸ਼ਿੰਗਾਰ ਧਾਰਦੀਆਂ ਹਨ ॥੨॥

## ਸਦਾ ਰਾਵਹਿ ਪਿਰੁ ਆਪਣਾ; ਸਚੀ ਸੇਜ ਸੁਭਾਇ ॥

ਮਹਾਰਾਜ ਦੀ ਸੱਚੀ ਸ਼ਰਧਾ ਰੂਪੀ ਸੇਜ = ਸਿਹਜਾ ਉੱਤੇ ਸੁਭਾਇ = ਸੁਭਾਵਿਕ **ਵਾ:** ਸ੍ਰੇਸ਼ਟ ਭਗਤੀ ਰੂਪ ਸੁੰਦਰ ਸੇਜਾ ਉੱਤੇ ਸਦਾ = ਹਮੇਸ਼ਾਂ ਹੀ ਉਹ ਮਹਾਤਮਾ ਰੂਪ ਸਖੀਆਂ ਆਪਣੇ ਪਿਰੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਰਾਵਹਿ = ਮਾਣਦੀਆਂ ਹਨ।

## ਪਿਰ ਕੈ ਪ੍ਰੇਮਿ ਮੋਹੀਆ; ਮਿਲਿ ਪ੍ਰੀਤਮ ਸੁਖੁ ਪਾਇ ॥੩॥

ਉਨ੍ਹਾਂ ਦੀਆਂ ਬਿਰਤੀਆਂ ਪਿਰ = ਪਤੀ ਅਕਾਲ ਪੁਰਖ ਕੈ = ਦੇ ਪ੍ਰੇਮਿ = ਸਨੇਹ ਵਿਚ ਮੋਹੀਆ = ਮੋਹਿਤ ਹੋ ਗਈਆਂ ਹਨ ਅਤੇ ਸਤਿਗੁਰੂ ਪ੍ਰੀਤਮ = ਪਿਆਰੇ ਨਾਲ ਮਿਲਿ = ਮਿਲਾਪ ਕਰਕੇ ਉਨ੍ਹਾਂ ਨੇ ਆਤਮਿਕ ਸੁਖੁ = ਅਨੰਦ ਨੂੰ ਪਾਇ = ਪਾਉਣਾ ਕੀਤਾ ਹੈ ॥੩॥

## ਗਿਆਨ ਅਪਾਰੁ ਸੀਗਾਰੁ ਹੈ; ਸੋਭਾਵੰਤੀ ਨਾਰਿ ॥

ਅਪਾਰ = ਪਾਰਾਵਾਰ ਤੋਂ ਰਹਿਤ ਸਰੂਪ ਦੇ ਗਿਆਨ ਰੂਪ ਸ਼ਿੰਗਾਰ ਨੂੰ ਜੋ ਮਹਾਤਮਾ ਰੂਪ ਇਸਤਰੀ ਪਹਿਨਦੀ ਹੈ, ਉਹ ਮਹਾਤਮਾ ਰੂਪ ਨਾਰਿ = ਇਸਤਰੀ (ਸਖੀ) ਲੋਕ ਪ੍ਰਲੋਕ ਵਿਚ ਭਗਤੀ ਰੂਪ ਸੋਭਾਵੰਤੀ = ਸ਼ੋਭਾ ਵਾਲੀ ਹੈ। ਅਤੇ;

## ਸਾ ਸਭਰਾਈ ਸੁੰਦਰੀ; ਪਿਰ ਕੈ ਹੇਤਿ ਪਿਆਰਿ ॥੪॥

ਸਾ = ਉਹ ਸਭ-ਰਾਈ = ਸਾਰਿਆਂ ਵਿੱਚੋਂ ਰਾਣੀ ਪਟਰਾਣੀ ਰੂਪ ਹੈ, ਜਿਸ ਦੇ ਬ੍ਰਹਮ ਗਿਆਨ ਰੂਪੀ

ਸੁੰਦਰੀ = ਸੁੰਦਰ ਪੁੱਤਰ ਪੈਦਾ ਹੋ ਗਿਆ ਹੈ **ਵਾ:** ਸਾ = ਉਹ ਸ੍ਰਵਣ, ਮੰਨਣ, ਨਿਧਿਆਸਣ ਰੂਪ (ਸ+ਭਰਾਈ) ਭਰਾਈ = ਭਰਾਵਾਂ ਦੇ ਸਾ = ਸਹਿਤ ਸੁੰਦਰੀ = ਸੋਹਣੀ ਹੈ **ਅਥਵਾ** ਉਹ (ਸਭ+ਰਾਈ) ਸਭ = ਸਾਰਿਆਂ ਕਾਲਾਂ ਵਿਚ ਨਿਮਰਤਾ ਧਾਰ ਕੇ ਸੁੰਦਰ ਭਗਤੀ ਵਾਲੀ ਪਰਮੇਸ਼ਰ ਦੇ ਰੰਗ ਨੂੰ ਰਾਈ = ਮਾਣਦੀ ਹੈ, ਜਿਸ ਦਾ ਪਿਰ = ਪਤੀ ਅਕਾਲ ਪੁਰਖ ਕੈ = ਦੇ ਹੇਤਿ = ਪ੍ਰੇਮ ਵਿਚ ਪਿਆਰਿ = ਸਨੇਹ ਹੈ ॥੪॥

## ਸੋਹਾਗਣੀ ਵਿਚਿ ਰੰਗੁ ਰਖਿਓਨੁ; ਸਚੈ ਅਲਖਿ ਅਪਾਰਿ ॥

ਜੋ ਸਚੈ = ਸੱਚਾ ਅਸ਼ੁੱਧ ਮਨ ਕਰਕੇ ਅਲਖਿ = ਲੱਖਣ ਤੋਂ ਰਹਿਤ, ਅਪਾਰਿ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ, ਉਸ ਸੱਚੇ ਪਰਮੇਸ਼ਰ ਨੇ ਸੋਹਾਗਣੀ = ਸੁਹਾਗਵੰਤੀਆਂ ਮਹਾਤਮਾ ਰੂਪ ਸਖੀਆਂ ਵਿਚ ਆਪਣਾ ਰੰਗੁ = ਅਨੰਦ ਸਾਖਿਆਤ ਕਰਕੇ ਰਖਿਓਨੁ = ਰੱਖਿਆ ਹੈ।

## ਸਤਿਗੁਰੁ ਸੇਵਨਿ ਆਪਣਾ; ਸਚੈ ਭਾਇ ਪਿਆਰਿ ॥੫॥

ਉਹ ਮਹਾਤਮਾ ਰੂਪ ਸਖੀਆਂ ਸਤਿਗੁਰਾਂ ਨੂੰ ਆਪਣਾ ਜਾਣ ਕੇ ਸੇਵਨਿ = ਪੂਜਨ ਕਰਦੀਆਂ ਹਨ, ਕਿਉਂਕਿ ਉਨ੍ਹਾਂ ਦਾ ਸਚੈ = ਸੱਚੇ ਪਰਮੇਸ਼ਰ ਦੇ ਭਾਇ = ਪ੍ਰੇਮ ਵਿਚ ਪਿਆਰਿ = ਸਨੇਹ ਹੈ **ਵਾ:** ਜਿੰਨ੍ਹਾਂ ਦੇ ਅੰਦਰ ਪਿਆਰ ਹੈ, ਉਹ ਸੱਚ ਨੂੰ ਭਾਇ = ਭਾਅ ਗਈਆਂ ਹਨ ॥੫॥

## ਸੋਹਾਗਣੀ ਸੀਗਾਰੁ ਬਣਾਇਆ; ਗੁਣ ਕਾ ਗਲਿ ਹਾਰੁ ॥

ਸੋਹਾਗਣੀ = ਸੁਹਾਗਵੰਤੀਆਂ ਮਹਾਤਮਾ ਰੂਪ ਸਖੀਆਂ ਨੇ ਜਪ ਤਪ ਰੂਪੀ ਸ਼ਿੰਗਾਰ ਬਣਾਇਆ = ਬਣਾਉਣਾ ਕੀਤਾ ਹੈ ਅਤੇ ਹਿਰਦੇ ਵਿਚ ਸਤ, ਸੰਤੋਖ, ਦਇਆ, ਧਰਮ ਆਦਿ ਸ਼ੁਭ ਗੁਣਾਂ ਕਾ = ਦਾ ਗਲਿ = ਕੰਠ ਵਿਚ ਹਾਰ ਪਾਇਆ ਹੋਇਆ ਹੈ।

## ਪ੍ਰੇਮ ਪਿਰਮਲੁ ਤਨਿ ਲਾਵਣਾ; ਅੰਤਰਿ ਰਤਨੁ ਵੀਚਾਰੁ ॥੬॥

ਉਨ੍ਹਾਂ ਨੇ ਤਨਿ = ਸਰੀਰ, ਸੂਖਮ ਮਨ ਤੇ ਰੋਮ ਰੋਮ ਵਿਚ ਪ੍ਰੇਮ ਰੂਪੀ ਪਿਰਮਲੁ = ਚੰਦਨ ਲਾਵਣਾ = ਲਾਉਣਾ ਕੀਤਾ ਹੈ ਅਤੇ ਅੰਤਰਿ = ਹਿਰਦੇ ਵਿਚ ਵੀਚਾਰ ਰੂਪ ਰਤਨ, ਭਾਵ ਵੀਚਾਰਮਈ, ਚੂੜਾਮਣੀ ਭੂਖਣ ਪਹਿਨਿਆ ਹੋਇਆ ਹੈ **ਵਾ:** ਹਿਰਦੇ ਵਿਚ ਰਤਨ ਦੀ ਨਿਆਈਂ ਵੈਰਾਗ ਤੇ ਵੀਚਾਰ ਰੂਪ ਗਿਆਨ ਹੈ ॥੬॥

## ਭਗਤਿ ਰਤੇ ਸੇ ਊਤਮਾ; ਜਤਿ ਪਤਿ ਸਬਦੇ ਹੋਇ ॥

ਜੋ ਪੁਰਖ ਪ੍ਰੇਮਾ ਭਗਤਿ = ਭਗਤੀ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਤਿੰਨਾਂ ਲੋਕਾਂ ਵਿਚ ਸਾਰਿਆਂ ਤੋਂ ਊਤਮਾ = ਸ੍ਰੇਸ਼ਟ ਹਨ ਅਤੇ ਉਨ੍ਹਾਂ ਦੀ ਉਤਮ ਜਤਿ = ਜਾਤ, ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਸਬਦੇ = ਸ਼ਬਦ ਦੀ ਕਮਾਈ ਕਰਕੇ ਹੀ ਹੋਇ = ਹੋ ਰਹੀ ਹੈ।

## ਬਿਨੁ ਨਾਵੈ ਸਭ ਨੀਚ ਜਾਤਿ ਹੈ; ਬਿਸਟਾ ਕਾ ਕੀੜਾ ਹੋਇ ॥੭॥

ਵਾਹਿਗੁਰੂ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਭ = ਸਾਰੇ ਨੀਚ = ਨੀਵੀਂ ਜਾਤਿ = ਜਾਤੀ ਵਾਲੇ ਹੈ = ਹਨ, ਭਾਵੇਂ ਕਿਤਨੀ ਵੱਡੀ ਕੁਲ ਵਾਲੇ ਹੋਣ, ਉਹ ਪੁਰਖ ਤਾਂ ਇਥੇ ਸੰਸਾਰ ਵਿਚ ਵਿਸ਼ਿਆਂ ਰੂਪੀ ਬਿਸਟਾ = ਗੰਦਗੀ ਕਾ = ਦਾ ਕੀੜਾ = ਕੀਟ ਹੋਇ = ਹੋ ਰਿਹਾ ਹੈ **ਵਾ:** ਅੱਗੇ ਨੂੰ ਨਰਕ ਰੂਪੀ ਬਿਸਟਾ ਦਾ ਕੀੜਾ ਹੋਵੇਗਾ ॥੭॥

## ਹਉ ਹਉ ਕਰਦੀ ਸਭ ਫਿਰੈ; ਬਿਨੁ ਸਬਦੈ ਹਉ ਨ ਜਾਇ ॥

ਸਭ = ਸਾਰੀ ਸ੍ਰਿਸ਼ਟੀ ਦੇਹ ਦੀ ਹਉ = ਹੰਗਤਾ ਦੇ ਸਹਿਤ ਕਰਮਾਂ ਧਰਮਾਂ ਦੀ ਹਉ = ਹੰਗਤਾ ਕਰਦੀ ਹੋਈ ਤੁਰੀ ਫਿਰੈ = ਫਿਰਦੀ ਹੈ। ਸਬਦੈ = ਸ਼ਬਦ ਦੀ ਕਮਾਈ ਕਰੇ ਤੋਂ ਬਿਨੁ = ਬਗ਼ੈਰ ਦੇਹ ਦੀ, ਜਾਤ ਪਾਤ ਦੀ, ਪ੍ਰਤਾਪ ਆਦਿ ਦੀ ਹਉ = ਹੰਗਤਾ ਨ = ਨਹੀਂ ਜਾਇ = ਜਾਂਦੀ।

## ਨਾਨਕ ਨਾਮਿ ਰਤੇ ਤਿਨ ਹਉਮੈ ਗਈ; ਸਚੈ ਰਹੇ ਸਮਾਇ ॥੮॥੮॥੩੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਸੱਚੇ ਨਾਮ ਵਿਚ ਰਤੇ = ਰੰਗੇ ਗਏ ਹਨ ਤਿਨ = ਉਨ੍ਹਾਂ ਦੀ ਦੇਹ ਦੀ ਹਉਮੈ = ਹੰਗਤਾ ਮਿਟ ਗਈ ਹੈ ਅਤੇ ਉਹ ਸਚੈ = ਸੱਚੇ ਪਾਤਸ਼ਾਹ ਵਿਚ ਸਮਾਇ = ਸਮਾਅ ਰਹੇ ਹਨ ਭਾਵ ਅਭੇਦ ਹੋ ਗਏ ਹਨ ॥੮॥੮॥੩੦॥

## ਆਸਾ ਮਹਲਾ ੩ ॥
## ਸਚੇ ਰਤੇ ਸੇ ਨਿਰਮਲੇ; ਸਦਾ ਸਚੀ ਸੋਇ ॥

ਜੋ ਪੁਰਖ ਸਚੇ = ਸਤ ਸਰੂਪ ਪਰਮੇਸ਼ਰ ਦੇ ਨਾਮ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਮਨ, ਬਾਣੀ, ਸਰੀਰ ਕਰਕੇ ਨਿਰਮਲੇ = ਉੱਜਲੇ ਹਨ, ਉਨ੍ਹਾਂ ਦੀ ਸਦਾ = ਹਮੇਸ਼ਾਂ ਹੀ ਸੱਚੀ ਸੋਈ = ਸ਼ੋਭਾ ਹੁੰਦੀ ਹੈ।

## ਐਥੈ ਘਰਿ ਘਰਿ ਜਾਪਦੇ; ਆਗੈ ਜੁਗਿ ਜੁਗਿ ਪਰਗਟੁ ਹੋਇ ॥੧॥

ਐਥੈ = ਇਸ ਲੋਕ ਵਿਚ ਸਾਰਿਆਂ ਘਰਿ ਘਰਿ = ਘਰਾਂ ਘਰਾਂ ਭਾਵ ਦੇਹਾਂ ਦੇਹਾਂ ਦੇ ਅੰਦਰ ਜਾਪਦੇ = ਜਾਣੇ ਜਾਂਦੇ ਹਨ, ਅਤੇ ਉਨ੍ਹਾਂ ਦੀ ਆਗੈ = ਅੱਗੇ ਜੁਗਿ ਜੁਗਿ = ਯੁੱਗਾਂ ਯੁੱਗਾਂ ਵਿਚ ਸ਼ੋਭਾ ਪ੍ਰਗਟ ਹੋਈ = ਹੁੰਦੀ ਹੈ **ਅਥਵਾ** ਆਗੈ = ਅੱਗੇ ਵਾਸਤੇ ਜਿੰਨ੍ਹਾਂ ਨੇ ਜੁਗਿ = ਦੋ ਭਾਵ ਜੀਵ ਤੇ ਈਸ ਦੀ ਏਕਤਾ ਕੀਤੀ ਹੈ। ਜੁਗਿ = ਦੋ ਭਾਵ ਪੁਰਖ ਤੇ ਪ੍ਰਕਿਰਤੀ ਦੀ ਏਕਤਾ ਕੀਤੀ ਹੈ। ਅਰਥਾਤ ਜਿੰਨ੍ਹਾਂ ਨੇ ਪਰਮੇਸ਼ਰ ਦੇ ਸ਼ਬਦ ਨਾਲ ਮਨ ਨੂੰ ਜੋੜਿਆ ਹੈ ਅਤੇ ਜਿਹੜੇ ਸ਼ਬਦ ਸੁਰਤ ਵਿਚ ਜੁਗਿ = ਜੁੜੇ ਹੋਏ ਹਨ, ਉਹ ਜੁੱਗਾਂ ਜੁੱਗਾਂ ਵਿਚ ਆਗੇ = ਅੱਗੇ ਨੂੰ ਪ੍ਰਗਟ ਹੋਣਗੇ ॥੧॥

### [ਅੰਗ ੪੨੭]

## ਏ ਮਨ ਰੂੜੇ ਰੰਗੁਲੇ; ਤੂੰ ਸਚਾ ਰੰਗੁ ਚੜਾਇ ॥

ਏ = ਹੇ ਮੇਰੇ ਪਿਆਰੇ ਮਨਾਂ ! ਤੂੰ ਵਿਸ਼ੇ ਰੰਗ ਦੇ ਰੰਗੁਲੇ = ਅਨੰਦ ਵਿਚ ਰੂੜੇ = ਅਪਵਿੱਤਰ ਹੋ ਰਿਹਾ ਹੈਂ **ਵਾ:** ਆਪਣੇ ਆਪ ਨੂੰ ਰੂੜੇ = ਸੁੰਦਰ ਮੰਨਣ ਵਾਲੇ ਹੇ ਮਨਾਂ ! ਤੂੰ ਵਿਸ਼ਿਆਂ ਦੇ ਅਪਵਿੱਤਰੀ ਰੰਗ ਵਿਚ ਰੰਗਿਆ ਹੋਇਆ ਹੈਂ **ਵਾ:** ਹੇ ਮਨਾਂ ! ਅਪਵਿੱਤਰ ਕਾਮ, ਕ੍ਰੋਧ ਆਦਿਕਾਂ ਦੇ ਰੰਗ ਵਿਚ ਰੰਗੁਲੇ = ਅਨੰਦੀ ਬਣੇ ਹੋਏ, ਤੂੰ ਪਰਮੇਸ਼ਰ ਦੇ ਸੱਚੇ ਨਾਮ ਦਾ ਰੰਗ ਚੜਾਇ = ਚੜ੍ਹਾਉਣਾ ਕਰ।

## ਰੂੜੀ ਬਾਣੀ ਜੇ ਰਪੈ; ਨਾ ਇਹੁ ਰੰਗੁ ਲਹੈ ਨ ਜਾਇ ॥੧॥ਰਹਾਉ॥

ਜੇ = ਜੇਕਰ ਤੂੰ ਰੂੜੀ = ਸੁੰਦਰ ਨਾਮ ਰੂਪ ਸਤਿਗੁਰਾਂ ਦੀ ਬਾਣੀ, ਧੁਰ ਕੀ ਬਾਣੀ ਵਿਚ ਰਪੈ = ਰੰਗਿਆ ਜਾਵੇਂ, ਤਾਂ ਇਹੁ = ਇਸ ਤਰ੍ਹਾਂ ਦਾ ਐਸਾ ਰੰਗ ਹੈ ਕਿ ਕਦੇ ਵੀ ਲਹੈ = ਲਹਿੰਦਾ ਨਾ = ਨਹੀਂ ਅਤੇ ਨਾ ਹੀ ਕਿਤੇ ਜਾਇ = ਜਾਂਦਾ ਹੈ। ਜਿਵੇਂ ਕਸੁੰਭੇ ਦਾ ਰੰਗ ਪਾਣੀ ਪਾਇਆਂ ਲਹਿ ਜਾਂਦਾ ਹੈ, ਇਉਂ ਇਹ ਮਾਇਕੀ ਰੰਗ ਨਹੀਂ ਕਿ ਲਹਿ ਜਾਵੇਗਾ ਤੇ ਨਾ ਹੀ ਇਹ ਕਿਤੇ ਜਾਵੇਗਾ ॥੧॥ਰਹਾਉ॥

## ਹਮ ਨੀਚ ਮੈਲੇ ਅਤਿ ਅਭਿਮਾਨੀ; ਦੂਜੈ ਭਾਇ ਵਿਕਾਰ ॥

ਹਮ = ਤਮਾਮ ਭਾਵ ਸਾਰੇ ਜੀਵਾਂ ਦੇ ਹੰਗਤਾ ਮਮਤਾ ਦੇ ਸਹਿਤ, ਨੀਚ ਕਰਮ ਹੋਣੇ ਕਰਕੇ ਅੰਤਹਕਰਣ ਮੈਲੇ = ਗੰਦੇ ਹੋ ਰਹੇ ਹਨ, ਔਗੁਣਾਂ ਦੇ ਸਹਿਤ ਹੋ ਕੇ ਅਤਿ = ਅਤਿਅੰਤ ਹੀ ਅਭਿਮਾਨੀ = ਹੰਕਾਰੀ ਹੋ ਰਹੇ ਹਾਂ, ਦੂਜੈ = ਦ੍ਵੈਤ ਭਾਇ = ਭਾਅ ਵਿਚ ਕਾਮ, ਕ੍ਰੋਧ, ਲੋਭ ਆਦਿਕ ਵਿਕਾਰਾਂ ਵਿਚ ਲੱਗੇ ਹੋਏ ਹਨ **ਵਾ:** ਹਮ = ਅਸੀਂ ਨੀਚ ਕਰਮਾਂ ਕਰਕੇ ਔਗੁਣਾਂ ਵਾਲੇ ਸੀ, ਬਾਨੀ ਕਰਕੇ ਮੈਲੇ = ਗੰਦੇ ਭਾਵ ਭੈੜੇ ਬਚਨਾਂ ਨੂੰ ਬੋਲਦੇ ਸੀ ਅਤੇ ਮਨ ਕਰਕੇ ਅਤਿ = ਅਤਿਅੰਤ ਅਭਿਮਾਨੀ = ਹੰਕਾਰੀ ਸੀ। ਦ੍ਵੈਤ-ਭਾਵ ਕਰਕੇ ਵਿਕਾਰਾਂ ਵਿਚ ਲੱਗੇ ਹੋਏ ਸੀ।

## ਗੁਰਿ ਪਾਰਸਿ ਮਿਲਿਐ ਕੰਚਨੁ ਹੋਏ; ਨਿਰਮਲ ਜੋਤਿ ਅਪਾਰ ॥੨॥

ਪਰ ਜਦੋਂ ਗੁਰਿ = ਸਤਿਗੁਰੂ ਰੂਪ ਪਾਰਸ ਦਾ ਮਿਲਿਐ = ਮਿਲਾਪ ਹੋਇਆ ਤਾਂ ਕੰਚਨੁ = ਸੋਨੇ ਦੀ ਨਿਆਈਂ ਸ਼ੁਧ ਬ੍ਰਹਮ ਰੂਪ ਹੀ ਹੋਏ = ਹੋ ਗਏ, ਜਿਸ ਕਰਕੇ ਅਪਾਰ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੀ ਨਿਰਮਲ = ਉੱਜਲ ਜੋਤ ਦੀ ਪ੍ਰਾਪਤੀ ਹੋ ਗਈ ਹੈ ॥੨॥

## ਬਿਨੁ ਗੁਰ ਕੋਇ ਨ ਰੰਗੀਐ; ਗੁਰਿ ਮਿਲਿਐ ਰੰਗੁ ਚੜਾਉ ॥

ਸੱਚੇ ਗੁਰ = ਸਤਿਗੁਰਾਂ ਤੋਂ ਬਿਨੁ = ਬਗ਼ੈਰ ਕੋਇ = ਕੋਈ ਵੀ ਆਪਣੇ ਮਨ ਨੂੰ ਪ੍ਰੇਮ ਰੰਗ ਵਿਚ ਰੰਗੀਐ = ਰੰਗ ਨ = ਨਹੀਂ ਸਕਦਾ, ਸੱਚੇ ਗੁਰਿ = ਸਤਿਗੁਰਾਂ ਦੇ ਮਿਲਿਐ = ਮਿਲਾਪ ਕਰਕੇ ਹੀ ਤੁਰੀਆ ਪਦ ਰੂਪ ਦਾ ਰੰਗੁ = ਅਨੰਦ ਚੜਾਉ = ਚੜ੍ਹਦਾ ਹੈ।

## ਗੁਰ ਕੈ ਭੈ ਭਾਇ ਜੋ ਰਤੇ; ਸਿਫਤੀ ਸਚਿ ਸਮਾਉ ॥੩॥

ਜੋ = ਜਿਹੜੇ ਸਰੀਰ ਕਰਕੇ ਗੁਰ = ਸਤਿਗੁਰਾਂ ਕੈ = ਦੇ ਭੈ = ਡਰ ਤੇ ਮਨ ਕਰਕੇ ਭਾਇ = ਪ੍ਰੇਮ ਦੇ ਰੰਗ ਵਿਚ ਰਤੇ = ਰੰਗੇ ਹੋਏ ਹਨ ਅਤੇ ਬਾਨੀ ਕਰਕੇ ਸਿਫਤੀ = ਉਸਤਤ ਕਰਦੇ ਹਨ ਉਹ ਸੱਚ ਸਰੂਪ ਵਿਚ ਸਮਾਉ = ਸਮਾਅ, ਅਭੇਦ ਹੋ ਗਏ ਹਨ ॥੩॥

## ਭੈ ਬਿਨੁ ਲਾਗਿ ਨ ਲਗਈ; ਨਾ ਮਨੁ ਨਿਰਮਲੁ ਹੋਇ ॥

ਗੁਰਾਂ ਦੇ ਭੈ = ਡਰ ਤੋਂ ਬਗ਼ੈਰ ਪਰਮੇਸ਼ਰ ਦੇ ਪ੍ਰੇਮ ਦੀ ਲਾਗਿ = ਲਗਨ ਨ = ਨਹੀਂ ਲਗਈ = ਲੱਗਦੀ ਅਤੇ ਨਾ ਹੀ ਮਨੁ = ਹਿਰਦਾ ਨਿਰਮਲੁ = ਸ਼ੁੱਧ ਹੋਇ = ਹੋ ਸਕਦਾ ਹੈ।

## ਬਿਨੁ ਭੈ ਕਰਮ ਕਮਾਵਣੇ; ਝੂਠੇ ਠਾਉ ਨ ਕੋਇ ॥੪॥

ਜੋ ਗੁਰਾਂ ਦੇ ਭੈ = ਡਰ ਧਾਰੇ ਤੋਂ ਬਿਨੁ = ਬਗ਼ੈਰ ਕਰਮਾਂ ਨੂੰ ਕਮਾਵਣੇ = ਕਮਾਉਂਦੇ ਹਨ, ਉਹ ਝੂਠੇ ਪੁਰਖ ਹਨ, ਉਨ੍ਹਾਂ ਨੂੰ ਲੋਕ ਪ੍ਰਲੋਕ ਵਿਚ ਕੋਇ = ਕੋਈ ਵੀ ਠਾਉ = ਟਿਕਾਣਾ ਨ = ਨਹੀਂ ਮਿਲਦਾ ॥੪॥

## ਜਿਸਨੋ ਆਪੇ ਰੰਗੇ ਸੁ ਰਪਸੀ; ਸਤਸੰਗਤਿ ਮਿਲਾਇ ॥

ਸਤਿਸੰਗਤ ਦੇ ਨਾਲ ਮਿਲਾਇ = ਮਿਲਾ ਕੇ ਜਿਸਨੋ = ਜਿਸ ਨੂੰ ਪਰਮੇਸ਼ਰ ਆਪੇ = ਆਪ ਰੰਗੇ = ਰੰਗਦਾ ਹੈ, ਸੁ = ਉਹ ਪ੍ਰੇਮ ਰੰਗ ਵਿਚ ਰਪਸੀ = ਰੰਗਿਆ ਜਾਂਦਾ ਹੈ **ਵਾ:** ਸੁ = ਉਹ ਪਿੱਛੇ ਰੰਗੇ ਗਏ ਸੀ, ਹੁਣ ਰੰਗੇ ਹਨ, ਅੱਗੇ ਨੂੰ ਹੋਰਨਾਂ ਤਾਈਂ ਵੀ ਰਪਸੀ = ਰੰਗਣਗੇ।

## ਪੂਰੇ ਗੁਰ ਤੇ ਸਤਸੰਗਤਿ ਊਪਜੈ; ਸਹਜੇ ਸਚਿ ਸੁਭਾਇ ॥੫॥

ਪੂਰੇ = ਪੂਰਿਆਂ ਗੁਰ = ਸਤਿਗੁਰਾਂ ਤੇ = ਤੋਂ ਹੀ ਵਾਹਿਗੁਰੂ ਦੇ ਗੁਣ ਗਾਉਣ ਰੂਪ ਸਤਸੰਗਤਿ ਊਪਜੈ = ਪੈਦਾ ਹੁੰਦੀ ਹੈ ਤੇ ਸੱਚੇ ਵਿਚ ਸਹਜੇ = ਸੁਤੇ-ਸਿੱਧ ਹੀ ਮਨ (ਸੁ+ਭਾਇ) ਭਾਇ = ਪ੍ਰੇਮ ਦੇ ਸ = ਸਹਿਤ ਹੋ ਜਾਂਦਾ ਹੈ **ਵਾ:** ਸਹਜੇ ਹੀ ਸਤ ਸਰੂਪ ਵਿਚ ਮਨ ਪ੍ਰਕਾਸ਼ ਸਹਿਤ ਹੋ ਜਾਂਦਾ ਹੈ, ਸ਼ੋਭਾ ਦੇ ਸਹਿਤ ਹੋ ਜਾਂਦਾ ਹੈ **ਅਥਵਾ** ਪੂਰਿਆਂ ਗੁਰਾਂ ਦੇ ਸਤਿਸੰਗਤ ਕਰਨ ਤੋਂ ਸੁਤੇ-ਸਿੱਧ ਹੀ ਸਤਿ ਸਰੂਪ ਪਰਮੇਸ਼ਰ ਦੀ ਸਖਿਆਤਤਾ ਹੁੰਦੀ ਹੈ ॥੫॥

## ਬਿਨੁ ਸੰਗਤੀ ਸਭਿ ਐਸੇ ਰਹਹਿ; ਜੈਸੇ ਪਸੁ ਢੋਰ ॥

ਸਤਿਗੁਰਾਂ ਦੀ ਸੰਗਤੀ = ਸਤਿਸੰਗਤ ਤੋਂ ਬਿਨੁ = ਬਗ਼ੈਰ ਸਭਿ = ਸਾਰੇ ਜੀਵ ਐਸੇ = ਇਹੋ ਜਿਹੇ ਰਹਹਿ = ਰਹਿੰਦੇ ਹਨ, ਜੈਸੇ = ਜਿਸ ਪ੍ਰਕਾਰ ਪਸੁ = ਪਸ਼ੂਆਂ ਵਿੱਚੋਂ ਢੋਰ = ਜੋਤਣ ਲਾਇਕ ਡੰਗਰ ਹੁੰਦੇ ਹਨ, ਭਾਵ ਉਹ ਪੁਰਖ ਮੁਰਦਾਰ ਪਸ਼ੂਆਂ ਦੀ ਨਿਆਈਂ ਹਨ, ਜਿਵੇਂ ਕੋਤਲ ਪਸ਼ੂਆਂ ਦਾ ਚਾਰਾ ਢੋਣ ਵਾਲੇ ਖੋਤੇ ਅਤੇ ਖੱਚਰਾਂ ਹੁੰਦੀਆਂ ਹਨ, ਇਸੇ ਪ੍ਰਕਾਰ ਮਨਮੁਖ ਜੀਵ ਦੇ ਕੋਤਲ ਪਸ਼ੂ ਪੁੱਤਰ ਤੇ ਇਸਤਰੀਆਂ ਹਨ, ਇਨ੍ਹਾਂ ਦੀ ਟਹਿਲ ਕਰਨ ਰੂਪ ਭਾਵ ਚਾਰਾ ਢੋਣ ਵਾਲੇ ਖੋਤੇ ਤੇ ਖੱਚਰਾਂ ਦੀ ਨਿਆਈਂ ਬਣੇ ਹੋਏ ਹਨ।

## ਜਿਨਿ੍ ਕੀਤੇ ਤਿਸੈ ਨ ਜਾਣਨੀ੍; ਬਿਨੁ ਨਾਵੈ ਸਭਿ ਚੋਰ ॥੬॥

ਜਿਨਿ੍ = ਜਿਸ ਵਾਹਿਗੁਰੂ ਨੇ ਪੈਦਾ ਕੀਤੇ ਹਨ, ਜਿਹੜੇ ਤਿਸੈ = ਉਸ ਨੂੰ ਉੱਕਾ ਹੀ ਨ = ਨਹੀਂ ਜਾਣਨੀ੍ = ਜਾਣਦੇ, ਉਹ ਸਭਿ = ਸਾਰੇ ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਚੋਰ ਹਨ, ਭਾਵ ਪਰਮੇਸ਼ਰ ਵੱਲੋਂ ਚਿੱਤ ਨੂੰ ਚੁਰਾਉਣ ਵਾਲੇ ਹਨ ॥੬॥ ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ ੧੩੨੮)*

## ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ; ਗੁਰ ਕੈ ਸਹਜਿ ਸੁਭਾਇ ॥

ਇਕ ਮਹਾਤਮਾ ਜਨ ਗੁਰਾਂ ਦੇ ਪਾਸੋਂ ਤਨ, ਮਨ, ਧਨ ਦੇ ਕੇ ਸਭ ਗੁਣਾਂ ਨੂੰ ਵਿਹਾਝਹਿ = ਖ਼ਰੀਦਦੇ ਹਨ ਤੇ ਅਉਗਣ = ਗੁਨਾਹਾਂ ਨੂੰ ਤਿਆਗਣ ਰੂਪ ਵਿਕਣਹਿ = ਵਿਕਰੀ ਕਰਦੇ ਹਨ ਅਤੇ ਗੁਰ = ਸਤਿਗੁਰਾਂ ਕੈ = ਦੇ ਉਪਦੇਸ਼ ਦੁਆਰਾ ਸਹਜਿ ਸੁਭਾਇ = ਸ਼ਾਂਤੀ ਸੁਭਾਅ ਨੂੰ ਧਾਰਨ ਕਰਦੇ ਹਨ।

## ਗੁਰ ਸੇਵਾ ਤੇ ਨਾਉ ਪਾਇਆ; ਵੁਠਾ ਅੰਦਰਿ ਆਇ ॥੭॥

ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਕਰਨ ਤੇ = ਤੋਂ ਹੀ ਪਰਮੇਸ਼ਰ ਦੇ ਨਾਮ ਨੂੰ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ ਅਤੇ ਗੁਰ ਸੇਵਾ ਕਰਕੇ ਹੀ ਅੰਦਰਿ = ਹਿਰਦੇ ਵਿਚ ਪਰਮੇਸ਼ਰ ਦਾ ਨਾਮ ਆਇ = ਆ ਕੇ ਵੁਠਾ = ਵੱਸਦਾ ਹੈ ॥੭॥

## ਸਭਨਾ ਕਾ ਦਾਤਾ ਏਕੁ ਹੈ; ਸਿਰਿ ਧੰਧੈ ਲਾਇ ॥

ਸਭਨਾ = ਸਾਰਿਆਂ ਕਾ = ਦਾ ਦਾਤਾ ਏਕ = ਇਕ ਵਾਹਿਗੁਰੂ ਆਪ ਹੀ ਹੈ, ਜਿਹੋ ਜਿਹੀ ਕਿਸੇ ਦੀ ਵਾਸ਼ਨਾ ਹੈ, ਉਸੇ ਅਨੁਸਾਰ ਸਾਰੇ ਜੀਵ ਸਿਰਿ = ਸਿਰ-ਬ-ਸਿਰ ਭਾਵ ਵੱਖਰੇ ਵੱਖਰੇ ਧੰਧੈ = ਧੰਧਿਆਂ ਵਿਚ ਲਾਇ = ਲਾਏ ਹੋਏ ਹਨ।

## ਨਾਨਕ ਨਾਮੇ ਲਾਇ ਸਵਾਰਿਅਨੁ; ਸਬਦੇ ਲਏ ਮਿਲਾਇ ॥੮॥੯॥੩੧॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਨੂੰ ਨਾਮੇ = ਨਾਮ ਦੇ ਨਾਲ ਲਾਇ = ਲਾਇਆ ਹੈ, ਉਨ੍ਹਾਂ ਦੇ ਜੀਵਨ ਨੂੰ ਸਵਾਰਿਅਨੁ = ਸਵਾਰ ਦਿੱਤਾ ਹੈ, ਉਹ ਗੁਰਾਂ ਦੇ ਸਬਦੇ = ਉਪਦੇਸ਼ ਦੁਆਰਾ ਵਾਹਿਗੁਰੂ ਨੇ ਆਪਣੇ ਵਿਚ ਮਿਲਾਇ = ਮੇਲ ਲਏ ਹਨ ॥੮॥੯॥੩੧॥

## ਆਸਾ ਮਹਲਾ ੩ ॥

## ਸਭ ਨਾਵੈ ਨੋ ਲੋਚਦੀ; ਜਿਸੁ ਕ੍ਰਿਪਾ ਕਰੇ ਸੋ ਪਾਏ ॥

ਸਭ = ਸਾਰੀ ਸ੍ਰਿਸ਼ਟੀ ਪਰਮੇਸ਼ਰ ਦੇ ਅੰਮ੍ਰਿਤ ਨਾਵੈ = ਨਾਮ ਨੋ = ਨੂੰ ਲੋਚਦੀ = ਚਾਹੁੰਦੀ ਹੈ, ਪਰ ਜਿਸ ਉੱਤੇ ਮੇਰਾ ਵਾਹਿਗੁਰੂ ਕ੍ਰਿਪਾ = ਮੇਹਰ ਕਰੇ = ਕਰਦਾ ਹੈ, ਸੋ = ਉਹੋ ਹੀ ਨਾਮ ਨੂੰ ਪਾਏ = ਪਾਉਂਦਾ ਹੈ।

## ਬਿਨੁ ਨਾਵੈ ਸਭੁ ਦੁਖੁ ਹੈ; ਸੁਖੁ ਤਿਸੁ ਜਿਸੁ ਮੰਨਿ ਵਸਾਏ ॥੧॥

ਨਾਵੈ = ਨਾਮ ਤੋਂ ਬਿਨੁ = ਬਗ਼ੈਰ ਸਭੁ = ਸਭਨਾਂ ਨੂੰ ਦੁਖੁ = ਕਸ਼ਟ ਹੀ ਕਸ਼ਟ ਹੈ, ਤਿਸੁ = ਉਸ ਨੂੰ ਸੁਖ ਹੁੰਦਾ ਹੈ ਜਿਸ ਦੇ ਮੰਨਿ = ਹਿਰਦੇ ਵਿਚ ਸਤਿਗੁਰੂ ਜੀ ਨੇ ਨਾਮ ਵਸਾਏ = ਵਸਾ ਦਿੱਤਾ ਹੈ ॥੧॥

## ਤੂੰ ਬੇਅੰਤੁ ਦਇਆਲੁ ਹੈ; ਤੇਰੀ ਸਰਣਾਈ ॥

ਹੇ ਪਰਮੇਸ਼ਰ ! ਤੂੰ = ਤੁਸੀਂ ਬੇਅੰਤ = ਅੰਤ ਤੋਂ ਰਹਿਤ ਦਇਆਲੁ = ਦਇਆ ਦੇ ਘਰ ਹੋ, ਇਸ ਕਰਕੇ ਮੈਂ ਤੇਰੀ = ਤੁਹਾਡੀ ਸਰਣਾਈ = ਓਟ ਲਈ ਹੈ।

## ਗੁਰ ਪੂਰੇ ਤੇ ਪਾਈਐ; ਨਾਮੇ ਵਡਿਆਈ ॥੧॥ਰਹਾਉ॥

ਤੁਹਾਡੇ ਨਾਮੇ = ਨਾਮ ਦੀ ਵਡਿਆਈ = ਮਹਿਮਾ ਪੂਰੇ = ਪੂਰਿਆਂ ਗੁਰ = ਸਤਿਗੁਰਾਂ ਤੇ = ਤੋਂ ਹੀ ਪਾਈਐ = ਪਾਈਦੀ ਹੈ ॥੧॥ਰਹਾਉ॥

## ਅੰਤਰਿ ਬਾਹਰਿ ਏਕੁ ਹੈ; ਬਹੁ ਬਿਧਿ ਸ੍ਰਿਸਟਿ ਉਪਾਈ ॥

ਸਾਰਿਆਂ ਦੇ ਹਿਰਦਿਆਂ ਅੰਤਰਿ = ਵਿਚ ਅਤੇ ਬਾਹਰ ਸੰਸਾਰ ਵਿਚ ਏਕੁ = ਇੱਕੋ ਤੂੰ ਹੀ ਅਦ੍ਵੈਤ ਰੂਪ ਹੈਂ, ਤੂੰ ਆਪ ਹੀ ਅੰਡਜ, ਜੇਰਜ, ਸੇਤਜ, ਉਤਭਜ ਖਾਣੀਆਂ ਵਾਲੀ ਉੱਤਮ, ਮੱਧਮ, ਕਨਿਸ਼ਟ ਭਾਵ ਬਹੁ = ਬਹੁਤ ਬਿਧਿ = ਪ੍ਰਕਾਰ ਦੀ ਸ੍ਰਿਸਟਿ = ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ।

## ਹੁਕਮੇ ਕਾਰ ਕਰਾਇਦਾ; ਦੂਜਾ ਕਿਸੁ ਕਹੀਐ ਭਾਈ ॥੨॥

ਪਰਮੇਸ਼ਰ ਆਪਣੇ ਹੁਕਮੇ = ਹੁਕਮ ਦੁਆਰਾ ਜਿਹੋ ਜਿਹੀ ਕਿਸੇ ਦੀ ਵਾਸ਼ਨਾ ਹੈ, ਉਸ ਅਨੁਸਾਰ ਸਾਰਿਆਂ ਤੋਂ ਕਾਰ = ਕੰਮ ਕਰਾਇਦਾ = ਕਰਾਉਂਦਾ ਹੈ, ਹੇ ਭਾਈ = ਭਰਾਵੋ ! ਦੂਜਾ = ਦੂਸਰੇ ਹੋਰ ਕਿਸ ਦੇ ਅੱਗੇ ਜਾ ਕੇ ਕਹੀਐ = ਕਹੀਏ ? **ਅਥਵਾ** ਹੇ ਸੰਤਾਂ ਦੇ ਭਾਈ = ਭਾਉਣੇ ਵਾਲੇ ਪਰਮੇਸ਼ਰ ! ਤੁਹਾਡੇ ਬਿਨਾਂ ਦੂਜਾ ਕੌਣ ਹੈ, ਇਹ ਗੱਲ ਹੋਰ ਕਿਸ ਨੂੰ ਕਹੀਏ ਭਾਵ ਹੇ ਪਰਮੇਸ਼ਰ ਅਧਿਕਾਰੀ ਦੁਰਲੱਭ ਹੈ ॥੨॥

## ਬੁਝਣਾ ਅਬੁਝਣਾ ਤੁਧੁ ਕੀਆ; ਇਹ ਤੇਰੀ ਸਿਰਿ ਕਾਰ ॥

ਹੋਰ ਬੁਝਣਾ = ਗਿਆਨਵਾਨ ਹੋਣਾ, ਅਬੁਝਣਾ = ਅਗਿਆਨ ਦੇ ਸਹਿਤ ਹੋਣਾ, ਇਹ ਵੀ ਤੁਧੁ = ਤੁਹਾਡਾ ਹੀ ਪੈਦਾ ਕੀਆ = ਕੀਤਾ ਹੋਇਆ ਹੈ **ਵਾ:** ਬੁਝਣਾ = ਸਮਝਣ ਵਾਲੇ ਗੁਰਮੁਖ ਵੀ ਤੂੰ ਹੀ

ਬਣਾਏ ਹਨ ਤੇ ਅਬੁਝਣਾ = ਬੇਸਮਝੀ ਵਾਲੇ ਭਾਵ ਅਗਿਆਨੀ ਮਨਮੁਖ ਵੀ ਤੁਧੁ = ਤੁਹਾਡੇ ਹੀ ਪੈਦਾ ਕੀਆ = ਕੀਤੇ ਹੋਏ ਹਨ, ਇਹ = ਇਨ੍ਹਾਂ ਸਾਰਿਆਂ ਦੇ ਸਿਰਿ ਕਾਰ = ਸਿਰ ਉੱਤੇ ਤੇਰੀ ਹੁਕਮ ਰੂਪੀ ਕਾਰ ਹੈ **ਵਾ:** ਇਹ ਸਾਰੀ ਸ੍ਰਿਸ਼ਟੀ ਤੇਰੀ ਸਿਰਿ ਕਾਰ = ਰਈਅਤ ਹੈ।

## ਇਕਨਾ ਬਖਸਿਹਿ ਮੇਲਿ ਲੈਹਿ; ਇਕਿ ਦਰਗਹ ਮਾਰਿ ਕਢੇ ਕੂੜਿਆਰ ॥੩॥

ਇਕਨਾਂ ਦੇ ਔਗੁਣਾਂ ਨੂੰ ਬਖਸਿਹਿ = ਮੁਆਫ਼ ਕਰ ਕੇ ਆਪਣੇ ਸਰੂਪ ਨਾਲ ਮੇਲ ਲੈਹਿ = ਲੈਂਦਾ ਹੈਂ ਤੇ ਇਕਿ = ਇਕ ਜਿਹੜੇ ਕੂੜਿਆਰ = ਝੂਠੇ ਮਨਮੁਖ ਪੁਰਖ ਹਨ, ਉਨ੍ਹਾਂ ਨੂੰ ਦਰਗਹ = ਦਰਬਾਰ ਵਿੱਚੋਂ ਮਾਰ ਕੇ ਬਾਹਰ ਕਢੇ = ਕੱਢ ਦਿੰਦਾ ਹੈਂ, ਭਾਵ ਜੂਨਾਂ ਵਿਚ ਪਾਉਣਾ ਕਰਦਾ ਹੈਂ ॥੩॥

## ਇਕਿ ਧੁਰਿ ਪਵਿਤ ਪਾਵਨ ਹਹਿ; ਤੁਧੁ ਨਾਮੇ ਲਾਏ ॥

ਇਕ ਧੁਰਿ = ਮੁੱਢ ਤੋਂ ਹੀ ਤੇਰੇ ਪਵਿਤ = ਪਵਿੱਤਰ ਨਾਮ ਨੂੰ ਜਪਣੇ ਕਰਕੇ ਮਨ, ਬਾਣੀ, ਸਰੀਰ ਕਰਕੇ ਪਾਵਨ = ਪਵਿੱਤਰ ਹਹਿ = ਹਨ, ਜਿਹੜੇ ਤੁਧੁ = ਤੁਸੀਂ ਨਾਮੇ = ਨਾਮ ਵਿਚ ਲਾਏ = ਲਾਉਣਾ ਕੀਤੇ ਹਨ।

## ਗੁਰ ਸੇਵਾ ਤੇ ਸੁਖੁ ਊਪਜੈ; ਸਚੈ ਸਬਦਿ ਬੁਝਾਏ ॥੪॥

ਹੇ ਪ੍ਰਭੂ ! ਗੁਰ = ਸਤਿਗੁਰਾਂ ਦੀ ਸੇਵਾ = ਟਹਿਲ ਤੇ = ਤੋਂ ਹੀ ਆਤਮਨੰਦ ਰੂਪੀ ਸੁਖ ਊਪਜੈ = ਪੈਦਾ ਹੁੰਦਾ ਹੈ ਅਤੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਤੂੰ ਆਪਣੇ ਸਰੂਪ ਨੂੰ ਬੁਝਾਏ = ਸਮਝਾ ਦਿੰਦਾ ਹੈਂ ॥੪॥

## ਇਕਿ ਕੁਚਲ ਕੁਚੀਲ ਵਿਖਲੀ ਪਤੇ; ਨਾਵਹੁ ਆਪਿ ਖੁਆਏ ॥

(**ਵਿਖ ਲੀਪਤੇ** ਦੂਸਰਾ ਪਾਠ)

ਇਕ ਮਨਮੁਖ ਪੁਰਸ਼ ਸਰੀਰ ਕਰਕੇ ਕੁਚਲ = ਖੋਟੀ ਚਾਲ ਵਾਲੇ ਬਦਚਲਨ, ਇੰਦਰੀਆਂ ਕਰਕੇ ਕੁਚੀਲ = ਅਪਵਿੱਤਰ ਹਨ ਅਤੇ ਵਿਖਲੀ ਪਤੇ = ਵੇਸਵਾ ਦੇ ਪਤੀ ਦੀ ਨਿਆਈਂ ਹਨ **ਵਾ:** (ਵਿਖ ਲੀਪਤੇ) ਹਰ ਵਕਤ ਉਹ ਵਿਖ = ਵਿਸ਼ਿਆਂ ਵਿਚ ਲੀਪਤੇ = ਲੁਪਾਇਮਾਨ ਰਹਿੰਦੇ ਹਨ, ਜਿੰਨ੍ਹਾਂ ਦੇ ਮਨਾਂ ਨੂੰ ਆਪ ਪਰਮੇਸ਼ਰ ਨੇ ਨਾਵਹੁ = ਨਾਮ ਵੱਲੋਂ ਖੁਆਏ = ਭੁਲਾਇਆ ਹੈ।

## ਨਾ ਓਨ ਸਿਧਿ ਨ ਬੁਧਿ ਹੈ, ਨ ਸੰਜਮੀ; ਫਿਰਹਿ ਉਤਵਤਾਏ ॥੫॥

(**ਉਤ-ਵਤਾਏ** ਬੋਲੋ)

ਨਾ ਹੀ ਓਨ = ਉਨ੍ਹਾਂ ਕੋਲ ਰਿਧੀਆਂ ਸਿਧੀਆਂ ਅਣਮਾ, ਮਹਿਮਾ ਆਦਿ ਹਨ, ਨ = ਨਾ ਹੀ ਸ਼ਾਸਤ੍ਰ ਗਿਆਨ ਦੀ ਬੁਧਿ = ਬੁੱਧੀ ਹੈ, ਨਾ ਹੀ ਸੰਜਮੀ = ਇੰਦਰੀਆਂ ਦਾ ਦਮਨ ਰੂਪ ਸਾਧਨ ਕਰਨ ਵਾਲੇ ਹਨ। ਉਹ ਤਾਂ ਉਤਵਤਾਏ = ਅਵੈੜਤਾਈਆਂ ਵਿਚ ਤੁਰੇ ਫਿਰਹਿ = ਫਿਰਦੇ ਹਨ **ਵਾ:** ਉਤਵਤਾਏ = ਉਖੜੇ ਹੋਏ ਵਿਅਰਥ ਘੁੰਮਦੇ ਫਿਰਦੇ ਹਨ **ਵਾ:** ਉਤਵਤਾਏ = ਅਵਿਹਿਤ ਕਰਮ ਭਾਵ ਸ਼ਾਸਤ੍ਰ ਤੋਂ ਉਲਟ ਨਖਿੱਧ ਕਰਮ ਕਰਦੇ ਤੁਰੇ ਫਿਰਹਿ = ਫਿਰਦੇ ਹਨ ॥੫॥

## ਨਦਰਿ ਕਰੇ ਜਿਸੁ ਆਪਣੀ; ਤਿਸ ਨੋ ਭਾਵਨੀ ਲਾਏ ॥

ਹੇ ਮਹਾਰਾਜ ! ਜਿਸ ਉੱਤੇ ਤੁਸੀਂ ਆਪਣੀ ਕਿਰਪਾ ਨਦਰਿ = ਦ੍ਰਿਸ਼ਟੀ ਕਰੇ = ਕਰ ਦਿੰਦੇ ਹੋ, ਤਿਸ = ਉਸ ਨੋ = ਨੂੰ ਆਪ ਸਾਧ ਸੰਗਤ ਦੇ ਨਾਲ ਭਾਵਨੀ = ਸ਼ਰਧਾ ਲਾਏ = ਲਾ ਦਿੰਦੇ ਹੋ।

## ਸਤੁ ਸੰਤੋਖੁ ਇਹ ਸੰਜਮੀ; ਮਨੁ ਨਿਰਮਲੁ ਸਬਦੁ ਸੁਣਾਏ ॥੬॥

ਅਤੇ ਜਿਸ ਨੂੰ ਗੁਰਾਂ ਦਾ ਸਬਦੁ = ਉਪਦੇਸ਼ ਸੁਣਾਏ = ਸੁਣਾਉਂਦੇ ਹੋ ਉਸਦਾ ਮਨੁ = ਹਿਰਦਾ ਨਿਰਮਲ = ਉੱਜਲ ਹੋ ਜਾਂਦਾ ਹੈ ਅਤੇ ਉਸ ਨੂੰ ਸਤੁ, ਸੰਤੋਖੁ ਸੰਜਮੀ = ਇੰਦਰੀਆਂ ਦਾ ਦਮਨ ਆਦਿ ਇਹ ਸਾਰੇ ਗੁਣ ਪ੍ਰਾਪਤ ਹੋ ਜਾਂਦੇ ਹਨ ॥੬॥

## ਲੇਖਾ ਪੜਿ ਨ ਪਹੂਚੀਐ; ਕਥਿ ਕਹਣੈ ਅੰਤੁ ਨ ਪਾਇ ॥

ਵੇਦਾਂਤ ਸ਼ਾਸਤ੍ਰ ਦੇ ਅੰਤਰੰਗ[1] ਸਾਧਨ ਰੂਪ ਤੇ ਜੋਗ ਦੇ ਬਹਰੰਗ[2] ਸਾਧਨਾ ਰੂਪ ਲੇਖਾ = ਹਿਸਾਬ ਕਿਤਾਬ ਪੜ੍ਹ ਕੇ **ਵਾ:** ਵੇਦਾਂ ਦੁਆਰਾ ਨਿੱਤ ਨਮਿੱਤ ਆਦਿ ਕਰਮਾਂ ਰੂਪ ਲੇਖਾ ਪੜ੍ਹ ਕੇ ਸਰੂਪ ਰੂਪੀ ਜਗ੍ਹਾ ਵਿਚ ਨਹੀਂ ਪਹੂਚੀਐ = ਪਹੁੰਚ ਸਕੀਦਾ, ਕਥਿ = ਕਥਨੀਆਂ ਦੇ ਤਾਈਂ ਕਹਣੈ = ਕਹਿਣ ਵਾਲੇ ਹੋ ਕੇ ਵੀ ਉਸ ਪਰਮੇਸ਼ਰ ਦਾ ਅੰਤ ਨ = ਨਹੀਂ ਪਾਇ = ਪਾਇਆ ਜਾਂਦਾ।

## ਗੁਰ ਤੇ ਕੀਮਤਿ ਪਾਈਐ; ਸਚਿ ਸਬਦਿ ਸੋਝੀ ਪਾਇ ॥੭॥

ਗੁਰ = ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਤੇ = ਤੋਂ ਹੀ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਈਐ = ਪਾਈਦਾ ਹੈ, ਅਤੇ ਸੱਚੇ ਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਹੀ ਆਤਮਿਕ ਸਰੂਪ ਦੀ ਸੋਝੀ = ਸਮਝ ਪਾਇ = ਪਾਈ ਜਾਂਦੀ ਹੈ ॥੭॥

## ਇਹੁ ਮਨੁ ਦੇਹੀ ਸੋਧਿ ਤੂੰ; ਗੁਰ ਸਬਦਿ ਵੀਚਾਰਿ ॥

ਸੱਚੇ ਗੁਰ = ਸਤਿਗੁਰਾਂ ਦੇ ਸਬਦਿ = ਉਪਦੇਸ਼ ਨੂੰ ਵਿਚਾਰ ਕੇ ਤੂੰ ਇਹੁ = ਇਸ ਮਨੁ = ਹਿਰਦੇ ਅਤੇ ਦੇਹੀ = ਸਰੀਰ ਨੂੰ ਵਿਸ਼ਿਆਂ ਵੱਲੋਂ ਸੋਧਿ = ਸਾਫ਼ ਕਰ ਭਾਵ ਸੋਧਣਾ ਕਰ, ਭਾਵ ਵਿਸ਼ਿਆਂ ਤੋਂ ਰਹਿਤ ਕਰ।

## ਨਾਨਕ ਇਸੁ ਦੇਹੀ ਵਿਚਿ ਨਾਮੁ ਨਿਧਾਨੁ ਹੈ; ਪਾਈਐ ਗੁਰ ਕੈ ਹੇਤਿ ਅਪਾਰਿ ॥੮॥੧੦॥੩੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਦੇਹੀ = ਸਰੀਰ ਦੇ **ਵਾ:** ਬੁੱਧੀ ਦੇ ਵਿਚਿ = ਅੰਦਰ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ, ਜੇ ਗੁਰ = ਸਤਿਗੁਰਾਂ ਕੈ = ਦੇ ਨਾਲ ਅਪਾਰਿ = ਪਾਰਾਵਾਰ ਤੋਂ ਰਹਿਤ ਹੇਤਿ = ਪਿਆਰ ਕਰੀਏ ਤਾਂ ਇਹ ਦਾਤ ਪਾਈਐ = ਪਾਈਦੀ ਹੈ ॥੮॥੧੦॥੩੨॥

## ਆਸਾ ਮਹਲਾ ੩ ॥

## ਸਚਿ ਰਤੀਆ ਸੋਹਾਗਣੀ; ਜਿਨਾ ਗੁਰ ਕੈ ਸਬਦਿ ਸੀਗਾਰਿ ॥

ਜਿੰਨ੍ਹਾਂ ਨੇ ਗੁਰ = ਸਤਿਗੁਰਾਂ ਕੈ = ਦੇ ਸਬਦਿ = ਉਪਦੇਸ਼ ਨੂੰ ਸੀਗਾਰਿ = ਸ਼ਿੰਗਾਰ ਬਣਾਇਆ ਹੈ **ਵਾ:** ਗੁਰ ਸ਼ਬਦ ਦੁਆਰਾ ਜਪ ਤਪ ਰੂਪੀ ਸ਼ਿੰਗਾਰ ਬਣਾਇਆ ਹੈ ਅਤੇ ਸਚਿ = ਸੱਚੇ ਨਾਮ ਵਿਚ ਰਤੀਆ = ਰੰਗੀਆਂ ਹੋਈਆਂ ਹਨ, ਉਹ ਮਹਾਤਮਾ ਰੂਪ ਸਖੀਆਂ ਸੋਹਾਗਣੀ = ਸੁਹਾਗਵੰਤੀਆਂ ਹਨ।

---

੧. **ਅਤਰੰਗ ਸਾਧਨ :** ਬਿਬੇਕ, ਵੈਰਾਗ, ਖਟ ਸੰਪਤੀ, ਮੋਖ, ਇੱਛਾ, ਸਰਵਣ, ਮੰਨਣ, ਨਿਧਿਆਸਣ, ਤਤ ਤੂੰ ਪਦ ਦਾ ਸੰਸ਼ੋਧਨ।
੨. **ਬਹੁਰੰਗ ਸਾਧਨ :** ਯਮ, ਨੇਮ, ਆਸਣ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਨਾ, ਧਿਆਨ, ਸਮਾਧੀ।

**[ਅੰਗ ੪੨੮]**

## ਘਰ ਹੀ ਸੋ ਪਿਰੁ ਪਾਇਆ; ਸਚੈ ਸਬਦਿ ਵੀਚਾਰਿ ॥੧॥

ਜਿੰਨ੍ਹਾਂ ਮਹਾਤਮਾ ਰੂਪ ਸਖੀਆਂ ਨੇ ਸਚੈ = ਸੱਚੇ ਗੁਰਾਂ ਦੇ ਸਬਦਿ = ਉਪਦੇਸ਼ ਦੀ ਵਿਚਾਰ ਕੀਤੀ ਹੈ, ਉਨ੍ਹਾਂ ਨੇ ਹਿਰਦੇ **ਵਾ:** ਸਾਧਸੰਗਤ, ਮਨੁੱਖਾ ਜਨਮ ਰੂਪੀ ਘਰ ਦੇ ਵਿੱਚੋਂ ਹੀ ਸੋ = ਉਸ ਪਿਰੁ = ਪਤੀ ਅਕਾਲ ਪੁਰਖ ਨੂੰ ਪਾਇਆ = ਪਾ ਲਿਆ ਹੈ ॥੧॥

## ਅਵਗਣ ਗੁਣੀ ਬਖਸਾਇਆ; ਹਰਿ ਸਿਉ ਲਿਵ ਲਾਈ ॥

ਜਿਨ੍ਹਾਂ ਨੇ ਗੁਰਾਂ ਦੁਆਰਾ ਗੁਣੀ ਪੁਰਖਾਂ ਨਾਲ ਮਿਲ ਕੇ ਅਵਗਣ = ਔਗੁਣਾਂ ਨੂੰ ਬਖਸਾਇਆ = ਮਾਫ਼ ਕਰਾ ਲਿਆ ਹੈ, ਭਾਵ ਔਗੁਣਾਂ ਨੂੰ ਛੱਡ ਕੇ ਸਤਿ, ਸੰਤੋਖ ਆਦਿ ਸ਼ੁਭ ਗੁਣ ਧਾਰਨ ਕਰ ਲਏ, ਉਨ੍ਹਾਂ ਨੇ ਹਰਿ = ਅਕਾਲ ਪੁਰਖ ਸਿਉ = ਨਾਲ ਲਿਵ = ਬਿਰਤੀ ਲਾਈ = ਲਗਾਉਣਾ ਕੀਤੀ ਹੈ।

## ਹਰਿ ਵਰੁ ਪਾਇਆ ਕਾਮਣੀ; ਗੁਰਿ ਮੇਲਿ ਮਿਲਾਈ ॥੧॥ਰਹਾਉ॥

ਜਿਨ੍ਹਾਂ ਨੂੰ ਗੁਰਿ = ਸਤਿਗੁਰੂ ਜੀ ਨੇ ਨਾਮ ਦੇ ਮੇਲਿ = ਮਿਲਾਪ ਵਿਚ ਮਿਲਾਈ = ਮਿਲਾਇਆ ਹੈ **ਵਾ:** ਜਿਨ੍ਹਾਂ ਨੂੰ ਪਰਮੇਸ਼ਰ ਨੇ ਪੂਰਬਲੇ ਕਰਮਾਂ ਦੇ ਪ੍ਰੇਰੇ ਹੋਏ ਨੇ ਗੁਰਾਂ ਦੇ ਮੇਲ ਵਿਚ ਮਿਲਾਇਆ ਹੈ, ਉਨ੍ਹਾਂ ਮਹਾਤਮਾ ਰੂਪ ਕਾਮਣੀ = ਇਸਤਰੀਆਂ, ਸਖੀਆਂ ਨੇ ਵਰੁ = ਪਤੀ ਹਰਿ = ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ **ਵਾ:** ਅਭਾਸ ਬਿਰਤੀ ਵਾਲੀਆਂ ਸਖੀਆਂ ਨੇ ਸਾਖੀ ਚੇਤਨ ਨੂੰ ਪਾ ਲਿਆ ਹੈ ॥੧॥ਰਹਾਉ॥

## ਇਕਿ ਪਿਰੁ ਹਦੂਰਿ ਨ ਜਾਣਨੀ; ਦੂਜੈ ਭਰਮਿ ਭੁਲਾਇ ॥

ਇਕ ਮਨਮੁਖ ਇਸਤਰੀਆਂ ਪਿਰੁ = ਪਤੀ ਅਕਾਲ ਪੁਰਖ ਨੂੰ ਹਦੂਰਿ = ਹਾਜ਼ਰ ਨਾਜ਼ਰ ਨ = ਨਹੀਂ ਜਾਣਨੀ = ਜਾਣਦੀਆਂ, ਉਨ੍ਹਾਂ ਨੇ ਦੂਜੈ = ਦ੍ਵੈਤ-ਭਾਵ ਅਰਥਾਤ ਦੇਵੀ ਦੇਵਤਿਆਂ ਦੇ ਭਰਮ ਵਿਚ ਆਪਣੀ ਬੁੱਧੀ ਭੁਲਾਇ = ਭੁਲਾਈ ਹੋਈ ਹੈ।

## ਕਿਉ ਪਾਇਨਿ ਡੋਹਾਗਣੀ; ਦੂਖੀ ਰੈਣਿ ਵਿਹਾਇ ॥੨॥

ਇਸ ਲਈ ਉਹ ਡੋਹਾਗਣੀ = ਛੁੱਟੜ ਮਨਮੁਖ ਰੂਪ ਇਸਤਰੀਆਂ ਕਿਉ = ਕਿਵੇਂ ਪਤੀ ਪਰਮੇਸ਼ਰ ਨੂੰ ਪਾਇਨਿ = ਪਾ ਸਕਦੀਆਂ ਹਨ, ਕਿਉਂਕਿ ਉਨ੍ਹਾਂ ਦੀ ਅਵਸਥਾ ਰੂਪੀ ਰੈਣਿ = ਰਾਤ ਤਾਂ ਦੂਖੀ = ਦੁੱਖਾਂ ਵਿਚ ਹੀ ਵਿਹਾਇ = ਲੰਘਦੀ ਹੈ ਭਾਵ ਬਤੀਤ ਹੁੰਦੀ ਹੈ ॥੨॥

## ਜਿਨ ਕੈ ਮਨਿ ਸਚੁ ਵਸਿਆ; ਸਚੀ ਕਾਰ ਕਮਾਇ ॥

ਜਿਨ = ਜਿਨ੍ਹਾਂ ਕੈ = ਦੇ ਮਨਿ = ਹਿਰਦੇ ਵਿਚ ਸਚੁ = ਸੱਚਾ ਵਾਹਿਗੁਰੂ ਵਸਿਆ = ਵੱਸ ਗਿਆ ਹੈ, ਉਹ ਸੁਹਾਗਵੰਤੀਆਂ ਸੱਚੀ ਭਗਤੀ ਰੂਪ ਕਾਰ = ਸੇਵਾ ਨੂੰ ਕਮਾਇ = ਕਮਾਉਂਦੀਆਂ ਹਨ। ਅਤੇ;

## ਅਨਦਿਨੁ ਸੇਵਹਿ ਸਹਜ ਸਿਉ; ਸਚੇ ਮਾਹਿ ਸਮਾਇ ॥੩॥

ਅਨਦਿਨੁ = ਰਾਤ ਦਿਨ ਹੀ ਸਹਜ = ਸੁਤੇ-ਸਿੱਧ, ਨਿਰਯਤਨ ਸ਼ਾਂਤੀ ਦੇ ਸਿਉ = ਸਹਿਤ ਪਰਮੇਸ਼ਰ ਦਾ ਸੇਵਹਿ = ਚਿੰਤਨ (ਸਿਮਰਨ) ਕਰਕੇ ਸੱਚੇ ਦੇ ਮਾਹਿ = ਵਿਚ ਸਮਾਇ = ਸਮਾਅ ਜਾਂਦੀਆਂ ਹਨ, ਅਭੇਦ ਹੋ ਜਾਂਦੀਆਂ ਹਨ ॥੩॥

## ਦੋਹਾਗਣੀ ਭਰਮਿ ਭੁਲਾਈਆ; ਕੂੜੁ ਬੋਲਿ ਬਿਖੁ ਖਾਹਿ ॥

ਦੋਹਾਗਣੀ = ਛੁੱਟੜ ਮਨਮੁਖ ਰੂਪ ਇਸਤਰੀਆਂ ਪੰਜ ਪ੍ਰਕਾਰ ਦੇ ਭਰਮਿ = ਭੁਲੇਖਿਆਂ ਵਿਚ ਭੁਲਾਈਆਂ ਹੋਈਆਂ ਹਨ ਭਾਵ ਭੁੱਲਣ ਵਿਚ ਆ ਗਈਆਂ ਹਨ ਤੇ ਕੂੜੁ = ਝੂਠੇ ਪਦਾਰਥਾਂ ਵਾਸਤੇ ਝੂਠੇ ਬੋਲਿ = ਬਚਨ ਬੋਲਣ ਰੂਪ **ਵਾ:** ਵਿਸ਼ਿਆਂ ਰੂਪ ਬਿਖੁ = ਜ਼ਹਿਰ ਨੂੰ ਹੀ ਖਾਹਿ = ਖਾਂਦੀਆਂ ਹਨ।

## ਪਿਰੁ ਨ ਜਾਣਨਿ ਆਪਣਾ; ਸੁੰਞੀ ਸੇਜ ਦੁਖੁ ਪਾਹਿ ॥੪॥

ਆਪਣੇ ਪਿਰੁ = ਪਤੀ ਪਰਮੇਸ਼ਰ (ਸਰਬ ਕੇ ਆਤਮਾ ਰੂਪ ਬ੍ਰਹਮ) ਨੂੰ ਨ = ਨਹੀਂ ਜਾਣਨਿ = ਜਾਣਦੀਆਂ, ਉਨ੍ਹਾਂ ਦੀ ਅੰਤਹਕਰਣ ਰੂਪ ਸੇਜਾ ਪਤੀ ਪਰਮੇਸ਼ਰ ਦੇ ਸਾਖਿਆਤ ਹੋਣ ਤੋਂ ਬਿਨ੍ਹਾਂ ਸੁੰਞੀ = ਖਾਲੀ ਹੈ ਜਿਸ ਕਰਕੇ ਉਹ ਜੰਮਣ ਮਰਣ ਦਾ ਦੁਖੁ = ਕਸ਼ਟ ਪਾਹਿ = ਪਾਉਂਦੀਆਂ ਹਨ ॥੪॥

## ਸਚਾ ਸਾਹਿਬੁ ਏਕੁ ਹੈ; ਮਤੁ ਮਨ ਭਰਮਿ ਭੁਲਾਹਿ ॥

ਜਿਨ੍ਹਾਂ ਨੇ ਏਕੁ = ਇੱਕੋ ਸੱਚੇ ਸਾਹਿਬੁ = ਮਾਲਕ ਨੂੰ ਜਾਣਿਆ ਹੈ, ਉਹ ਆਪਣੇ ਮਨ ਨੂੰ ਸਿੱਖਿਆ ਦਿੰਦੀਆਂ ਹਨ ਕਿ ਮਤੁ = ਮਤਾਂ ਭਰਮਿ = ਭੁਲੇਖਿਆਂ ਵਿਚ ਭੁਲਾਹਿ = ਭੁੱਲ, ਸਾਰਿਆਂ ਦਾ ਇੱਕੋ ਪਤੀ ਪਰਮੇਸ਼ਰ ਹੀ ਹੈ।

## ਗੁਰ ਪੂਛਿ ਸੇਵਾ ਕਰਹਿ; ਸਚੁ ਨਿਰਮਲੁ ਮੰਨਿ ਵਸਾਹਿ ॥੫॥

ਜੇਕਰ ਗੁਰ = ਸਤਿਗੁਰਾਂ ਤੋਂ ਪੂਛਿ = ਪੁੱਛ ਕੇ ਪਤੀ ਪਰਮੇਸ਼ਰ ਦੀ ਸੇਵਾ = ਟਹਿਲ ਭਗਤੀ ਕਰਹਿ = ਕਰੀਏ ਤਾਂ ਫੇਰ ਨਿਰਮਲੁ = ਮਲ ਮਾਇਆ ਤੋਂ ਰਹਿਤ ਉੱਜਲ ਸਚੁ = ਸੱਚ ਸਰੂਪ ਪਤੀ ਪਰਮੇਸ਼ਰ ਆ ਕੇ ਮੰਨਿ = ਹਿਰਦੇ ਵਿਚ ਵਸਾਹਿ = ਵੱਸ ਜਾਂਦਾ ਹੈ ॥੫॥

## ਸੋਹਾਗਣੀ ਸਦਾ ਪਿਰੁ ਪਾਇਆ; ਹਉਮੈ ਆਪੁ ਗਵਾਇ ॥

ਸੋਹਾਗਣੀ = ਸੁਹਾਗਵੰਤੀਆਂ ਨੇ ਦੇਹ ਦੀ ਹਉਮੈ = ਹੰਗਤਾ ਤੇ ਆਪਣੇ ਗੁਣਾਂ ਦੇ ਆਪੁ = ਆਪਾ-ਭਾਵ (ਹੰਕਾਰ) ਨੂੰ ਗਵਾਇ = ਗੁਆ ਕੇ ਸਦਾ = ਹਮੇਸ਼ਾਂ ਹੀ ਪਿਰੁ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਪਾਇਆ = ਪਾਉਣਾ ਕੀਤਾ ਹੈ।

## ਪਿਰ ਸੇਤੀ ਅਨਦਿਨੁ ਗਹਿ ਰਹੀ; ਸਚੀ ਸੇਜ ਸੁਖੁ ਪਾਇ ॥੬॥

ਉਹ ਅਨਦਿਨੁ = ਰਾਤ ਦਿਨ ਹੀ ਪਿਰ = ਪਤੀ ਅਕਾਲ ਦੇ ਸੇਤੀ = ਨਾਲ ਚਿੱਤ ਨੂੰ ਵਿਕਾਰਾਂ ਵੱਲੋਂ ਗਹਿ = ਪਕੜ ਕੇ ਉਸ ਵਿਚ ਇਸਥਿਤ ਹੋ ਰਹੀਆਂ ਹਨ **ਵਾ:** ਗਹਿ = ਗਹਿਗੱਚ ਹੋ ਕੇ ਅਭੇਦ ਹੋ ਰਹੀਆਂ ਹਨ, ਉਹ ਸੱਚੀ ਅੰਤਹਕਰਣ **ਵਾ:** ਸ਼ਰਧਾ ਰੂਪੀ ਸੇਜਾ ਦੇ ਸੁਖ = ਅਨੰਦ ਨੂੰ ਪਾਇ = ਪਾਉਂਦੀਆਂ ਹਨ ॥੬॥

## ਮੇਰੀ ਮੇਰੀ ਕਰਿ ਗਏ; ਪਲੈ ਕਿਛੁ ਨ ਪਾਇ ॥

ਜਿਹੜੇ ਦੁਹਾਗਣ ਇਸਤਰੀ ਦੀ ਨਿਆਈਂ ਮਨਮੁਖ ਲੋਕ ਹਨ ਉਹ ਮੇਰੀ ਜਰ, ਮੇਰੀ ਜੋਰੂ ਭਾਵ ਮੇਰੀ ਮੇਰੀ ਕਰਿ = ਕਰਦੇ ਸੰਸਾਰ ਤੋਂ ਚਲੇ ਗਏ ਹਨ, ਉਨ੍ਹਾਂ ਦੇ ਹਿਰਦੇ ਰੂਪੀ ਪਲੈ = ਲੜ ਵਿਚ ਕਿਛੁ = ਕੁਝ ਵੀ ਨ = ਨਹੀਂ ਪਾਇ = ਪੈਂਦਾ।

## ਮਹਲੁ ਨਾਹੀ ਡੋਹਾਗਣੀ; ਅੰਤਿ ਗਈ ਪਛੁਤਾਇ ॥੭॥

ਡੋਹਾਗਣੀ = ਖੋਟੇ ਕਰਮਾਂ ਵਾਲੀਆਂ ਮਨਮੁਖ ਰੂਪ ਇਸਤਰੀਆਂ ਨੂੰ ਸੱਚ ਮਹਲੁ = ਸਰੂਪ ਦੀ ਪ੍ਰਾਪਤੀ

ਨਾਹੀ = ਨਹੀਂ ਹੁੰਦੀ, ਜਿਸ ਕਰਕੇ ਉਹ ਅੰਤਿ = ਅਖ਼ੀਰ ਭਾਵ ਪ੍ਰਲੋਕ ਨੂੰ ਪਛੁਤਾਇ = ਪਸ਼ਚਾਤਾਪ ਕਰਦੀਆਂ ਚਲੀਆਂ ਜਾਂਦੀਆਂ ਹਨ ॥੭॥

## ਸੋ ਪਿਰੁ ਮੇਰਾ ਏਕੁ ਹੈ; ਏਕਸੁ ਸਿਉ ਲਿਵ ਲਾਇ ॥

ਜੋ ਤੱਤ ਤੂੰ ਦਾ ਲਖ ਅਰਥ ਰੂਪ, ਪ੍ਰੇਖ ਹੋ ਕੇ ਸਾਰਿਆਂ ਦੀ ਪਾਲਣਾ ਕਰਨ ਵਾਲਾ ਤੇ ਵੇਦ ਸ਼ਾਸਤ੍ਰਾਂ ਕਰਕੇ ਪ੍ਰਤਿਪਾਲਕ ਹੈ, ਸੋ = ਉਹ ਮੇਰਾ ਏਕੁ = ਇਕ ਅਦ੍ਵੈਤ ਰੂਪ ਪਿਰੁ = ਪਤੀ ਪਰਮੇਸ਼ਰ ਹੀ ਹੈ, ਇਸ ਕਰਕੇ ਹੇ ਸਖੀ ! ਉਸ ਏਕਸੁ = ਇਕ ਪਰਮੇਸ਼ਰ ਦੇ ਸਿਉ = ਨਾਲ ਹੀ ਲਿਵ = ਬਿਰਤੀ ਨੂੰ ਲਾਇ = ਲਾਉਣਾ ਕਰ।

## ਨਾਨਕ ਜੇ ਸੁਖੁ ਲੋੜਹਿ ਕਾਮਣੀ; ਹਰਿ ਕਾ ਨਾਮੁ ਮੰਨਿ ਵਸਾਇ ॥੮॥੧੧॥੩੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਚਾਹਵਾਨ ਜਗਿਆਸੂ ਰੂਪ ਕਾਮਣੀ = ਇਸਤਰੀਏ (ਸਖੀਏ) ਜੇ = ਜੇਕਰ ਤੂੰ ਆਤਮਿਕ ਸੁਖੁ = ਅਨੰਦ ਨੂੰ ਲੋੜਹਿ = ਚਾਹੁੰਦੀ ਹੈਂ ਤਾਂ ਹਰਿ = ਅਕਾਲ ਪੁਰਖ ਕਾ = ਦਾ ਅੰਮ੍ਰਿਤ ਨਾਮ ਮੰਨਿ = ਹਿਰਦੇ ਵਿਚ ਵਸਾਏ = ਵਸਾਉਣਾ ਕਰ ॥੮॥੧੧॥੩੩॥

## ਆਸਾ ਮਹਲਾ ੩ ॥

## ਅੰਮ੍ਰਿਤੁ ਜਿਨ੍ਾ ਚਖਾਇਓਨੁ; ਰਸੁ ਆਇਆ ਸਹਜਿ ਸੁਭਾਇ ॥

ਜਿੰਨ੍ਹਾਂ ਨੂੰ ਸਤਿਗੁਰਾਂ ਨੇ ਅੰਮ੍ਰਿਤ ਨਾਮ ਚਖਾਇਓਨੁ = ਚਖਾਇਆ ਭਾਵ ਧਾਰਨ ਕਰਾਇਆ ਹੈ, ਉਨ੍ਹਾਂ ਨੂੰ ਅੰਮ੍ਰਿਤ ਨਾਮ ਦਾ ਰਸੁ = ਸੁਆਦ ਆਇਆ ਹੈ ਅਤੇ ਸਹਜਿ ਸੁਭਾਇ = ਸ਼ਾਂਤੀ ਸੁਭਾਅ ਦੀ ਪ੍ਰਾਪਤੀ ਹੋਈ ਹੈ।

## ਸਚਾ ਵੇਪਰਵਾਹੁ ਹੈ; ਤਿਸ ਨੋ ਤਿਲੁ ਨ ਤਮਾਇ ॥੧॥

ਉਹ ਸੱਚਾ ਪਰਮੇਸ਼ਰ ਵੇਪਰਵਾਹੁ = (ਵੇ+ਪਰਵਾਹੁ) ਪਰਵਾਹੁ = ਇੱਛਾ ਤੋਂ ਵੇ = ਰਹਿਤ ਹੈ, ਭਾਵ ਉਸ ਨੂੰ ਤਿਸ = ਉਸ ਪਰਮੇਸ਼ਰ ਨੋ = ਨੂੰ ਤਾਂ ਤਿਲੁ = ਰੰਚਕ ਭਾਵ ਤਿਲ ਮਾਤਰ ਵੀ ਕਿਸੇ ਪਦਾਰਥ ਦੀ ਤਮਾਇ = ਤਮਾ, ਇੱਛਾ ਨ = ਨਹੀਂ ਹੈ **ਅਥਵਾ** ਉਸ ਨੂੰ ਤਿਲ ਜਿੰਨਾ ਵੀ ਤਮਾਇ = ਤਮੋਗੁਣ ਨਹੀਂ ਹੈ, **ਵਾ:** ਤਿਲ ਜਿੰਨਾ ਅਗਿਆਨ ਦਾ ਅੰਧੇਰਾ ਨਹੀਂ ਹੈ ॥੧॥

## ਅੰਮ੍ਰਿਤੁ ਸਚਾ ਵਰਸਦਾ; ਗੁਰਮੁਖਾ ਮੁਖਿ ਪਾਇ ॥

ਗੁਰੂ ਰੂਪ ਬੱਦਲ ਦੁਆਰਾ ਹੀ ਪਰਮੇਸ਼ਰ ਦੇ ਸੱਚੇ ਅੰਮ੍ਰਿਤ ਨਾਮ ਦਾ ਮੀਹ ਵਰਸਦਾ = ਪੈਂਦਾ ਹੈ **ਵਾ:** ਸੱਚਾ ਗੁਰੂ ਅੰਮ੍ਰਿਤ ਰੂਪ ਉਪਦੇਸ਼ ਨੂੰ ਵਰਸਾਉਂਦਾ ਹੈ ਅਤੇ ਗੁਰਮੁਖਾਂ ਦੇ ਅੰਤਹਕਰਣ ਰੂਪੀ ਮੁਖਿ = ਮੂੰਹ ਵਿਚ ਪਾਇ = ਪਾਉਂਦਾ ਹੈ।

## ਮਨੁ ਸਦਾ ਹਰੀਆਵਲਾ; ਸਹਜੇ ਹਰਿ ਗੁਣ ਗਾਇ ॥੧॥ਰਹਾਉ॥

ਜਿਹੜੇ ਗੁਰਮੁਖ ਜਨ ਸਹਜੇ = ਸੁਤੇ-ਸਿੱਧ ਹਰਿ = ਅਕਾਲ ਪੁਰਖ ਦੀਆਂ ਗੁਣ = ਸਿਫ਼ਤਾਂ ਨੂੰ ਗਾਇ = ਗਾਉਂਦੇ ਹਨ, ਉਨ੍ਹਾਂ ਦਾ ਮਨ = ਹਿਰਦਾ ਸਦਾ = ਹਮੇਸ਼ਾਂ ਹੀ ਸ਼ੁਭ ਗੁਣਾਂ ਦੀ ਹਰੀਆਵਲਾ = ਹਰਿਆਵਲਤਾ ਦੇ ਸਹਿਤ ਰਹਿੰਦਾ ਹੈ ॥੧॥ਰਹਾਉ॥

## ਮਨਮੁਖਿ ਸਦਾ ਦੋਹਾਗਣੀ; ਦਰਿ ਖੜੀਆ ਬਿਲਲਾਹਿ ॥

ਮਨਮੁਖ ਇਸਤਰੀਆਂ ਸਦਾ = ਹਮੇਸ਼ਾਂ ਹੀ ਦੋਹਾਗਣੀ = ਛੁੱਟੜ ਇਸਤਰੀਆਂ ਦੀ ਨਿਆਈਂ ਸੰਸਾਰ ਰੂਪੀ

ਦਰਿ = ਦਰਵਾਜ਼ੇ 'ਤੇ ਖੜੀਆ = ਖੜੋਤੀਆਂ ਬਿਲਲਾਹਿ = ਵਿਰਲਾਪ ਕਰਦੀਆਂ ਹਨ **ਵਾ:** ਜਮਾਂ ਦੇ ਦਰ, ਜੂਨਾਂ ਰੂਪੀ ਦਰਵਾਜ਼ਿਆਂ ਵਿਚ, ਦੇਵੀ ਦੇਵਤਿਆਂ ਦੇ ਬੂਹਿਆਂ ਅੱਗੇ ਖੜੀਆਂ ਵਿਰਲਾਪ ਕਰਦੀਆਂ ਹਨ।

## ਜਿਨ੍ਾ ਪਿਰ ਕਾ ਸੁਆਦੁ ਨ ਆਇਓ; ਜੋ ਧੁਰਿ ਲਿਖਿਆ ਸੁੋ ਕਮਾਹਿ ॥੨॥

ਜਿਨ੍ਹਾਂ ਨੂੰ ਪਿਰ = ਪਤੀ ਅਕਾਲ ਪੁਰਖ ਦੇ ਮਿਲਾਪ ਕਾ = ਦਾ ਸੁਆਦੁ = ਰਸ ਨ = ਨਹੀਂ ਆਇਓ = ਆਇਆ, ਉਨ੍ਹਾਂ ਦੇ ਜੋ ਧੁਰਿ = ਮੁੱਢ ਤੋਂ ਕਰਮਾਂ ਅਨੁਸਾਰ ਮੱਥੇ ਤੇ ਲੇਖ ਲਿਖਿਆ ਹੋਇਆ ਹੈ ਸੋ = ਉਸ ਅਨੁਸਾਰ ਹੀ ਕਰਮ ਕਮਾਹਿ = ਕਮਾਉਂਦੇ ਹਨ ॥੨॥

## ਗੁਰਮੁਖਿ ਬੀਜੇ ਸਚੁ ਜਮੈ; ਸਚੁ ਨਾਮੁ ਵਾਪਾਰੁ ॥

ਗੁਰਮੁਖ ਜਨ ਸ਼ਰਧਾ ਕਰਕੇ ਗੁਰਾਂ ਤੋਂ ਸੱਚੇ ਨਾਮ ਨੂੰ ਹਿਰਦੇ ਰੂਪੀ ਧਰਤੀ ਵਿਚ ਸ੍ਵਨ ਕਰਨ ਰੂਪ ਬੀਜ ਬੀਜੇ = ਬੀਜਦੇ ਹਨ, ਫੇਰ ਸੱਚੇ ਨਾਮ ਦਾ ਮੰਨਣ ਕਰਨ ਰੂਪ ਅੰਕੁਰ ਜਮੈ = ਜੰਮਦਾ ਹੈ **ਵਾ:** ਸੱਚ ਦੀ ਪ੍ਰਾਪਤੀ ਰੂਪ ਫਲ ਜੰਮਦਾ ਹੈ, ਫੇਰ ਉਹ ਗੁਰਮੁਖ ਜਨ ਆਪ ਸੱਚੇ ਨਾਮ ਨੂੰ ਜਪਦੇ ਹਨ ਅਤੇ ਹੋਰਨਾਂ ਨੂੰ ਜਪਾਉਣ ਰੂਪ ਵਾਪਾਰੁ = ਵਣਜ ਕਰਦੇ ਹਨ।

## ਜੋ ਇਤੁ ਲਾਹੈ ਲਾਇਅਨੁ; ਭਗਤੀ ਦੇਇ ਭੰਡਾਰ ॥੩॥

ਜੋ = ਜਿਹੜੇ ਮਹਾਰਾਜ ਨੇ ਇਤੁ = ਇਸ ਲਾਹੈ = ਲਾਭ ਵਿਚ ਲਾਇਅਨੁ = ਲਾਉਣਾ ਕੀਤੇ ਹਨ, ਉਨ੍ਹਾਂ ਨੂੰ ਭਗਤੀ ਦੇ ਭੰਡਾਰ = ਖ਼ਜ਼ਾਨੇ ਬਖ਼ਸ਼ ਦੇਇ = ਦਿੱਤੇ ਹਨ ॥੩॥

## ਗੁਰਮੁਖਿ ਸਦਾ ਸੋਹਾਗਣੀ; ਭੈ ਭਗਤਿ ਸੀਗਾਰਿ ॥

ਗੁਰਮੁਖ ਰੂਪ ਸੋਹਾਗਣੀ = ਸੁਹਾਗਣ ਇਸਤਰੀ ਸਦਾ = ਹਮੇਸ਼ਾ ਹੀ ਭੈ = ਡਰ ਦੇ ਸੰਯੁਕਤ ਹੋ ਕੇ ਪ੍ਰੇਮਾ ਭਗਤਿ = ਭਗਤੀ ਰੂਪ ਸੀਗਾਰੀ = ਸ਼ਿੰਗਾਰ ਕਰਦੀ ਹੈ। ਅਤੇ;

## ਅਨਦਿਨੁ ਰਾਵਹਿ ਪਿਰੁ ਆਪਣਾ; ਸਚੁ ਰਖਹਿ ਉਰ ਧਾਰਿ ॥੪॥

ਅਨਦਿਨੁ = ਰਾਤ ਦਿਨ ਹੀ ਆਪਣੇ ਪਿਰੁ = ਪਤੀ ਅਕਾਲ ਦੇ ਅਨੰਦ ਨੂੰ ਰਾਵਹਿ = ਮਾਣਦੀ ਹੈ ਅਤੇ ਸੱਚੇ ਨਾਮ ਨੂੰ ਉਰ = ਹਿਰਦੇ ਵਿਚ ਧਾਰਿ = ਧਾਰਣ ਕਰਕੇ ਭਾਵ ਵਸਾ ਕੇ ਰਖਹਿ = ਰੱਖਦੀ ਹੈ ॥੪॥

## ਜਿਨ੍ਾ ਪਿਰੁ ਰਾਵਿਆ ਆਪਣਾ; ਤਿਨ੍ਾ ਵਿਟਹੁ ਬਲਿ ਜਾਉ ॥

ਜਿਨ੍ਹਾਂ ਨੇ ਆਪਣੇ ਪਿਰੁ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ, ਭਾਵ ਹਰ ਵਕਤ ਸਰੂਪ ਦਾ ਅਨੰਦ ਬਣਿਆ ਰਹਿੰਦਾ ਹੈ, ਤਿਨ੍ਾ = ਉਨ੍ਹਾਂ ਦੇ ਵਿਟਹੁ = ਉਪਰੋਂ ਬਲਿ = ਬਲਿਹਾਰ ਜਾਉ = ਜਾਈਏ।

## ਸਦਾ ਪਿਰ ਕੈ ਸੰਗਿ ਰਹਹਿ; ਵਿਚਹੁ ਆਪੁ ਗਵਾਇ ॥੫॥

ਕਿਉਂਕਿ ਉਹ ਗੁਰਮੁਖ ਰੂਪ ਸੁਹਾਗਣ ਇਸਤਰੀ ਆਪਣੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗਵਾ ਕੇ ਸਦਾ = ਹਮੇਸ਼ਾਂ ਹੀ ਪਿਰ = ਪਤੀ ਅਕਾਲ ਪੁਰਖ ਕੈ = ਦੇ ਸੰਗਿ = ਨਾਲ ਬਿਰਤੀ ਜੋੜ ਕੇ ਰਹਹਿ = ਰਹਿੰਦੀ ਹੈ ॥੫॥

## ਤਨੁ ਮਨੁ ਸੀਤਲੁ ਮੁਖ ਉਜਲੇ; ਪਿਰ ਕੈ ਭਾਇ ਪਿਆਰਿ ॥

ਉਸ ਤਨੁ = ਸਰੀਰ ਤੇ ਮਨੁ = ਹਿਰਦਾ ਸੀਤਲੁ = ਠੰਢਾ ਹੋ ਗਿਆ ਹੈ ਅਤੇ ਮੁਖ = ਮੁਖੜਾ ਵੀ ਲੋਕ ਪ੍ਰਲੋਕ ਵਿਚ ਜਸ ਰੂਪ ਉਜਲੇ = ਉਜਾਲੇ ਵਾਲਾ ਹੋਇਆ ਹੈ, ਜੋ ਪਿਰ = ਪਤੀ ਕੈ = ਦੇ ਭਾਇ = ਪ੍ਰੇਮ ਤੇ ਪਿਆਰ ਵਿਚ ਰੰਗੀ ਹੋਈ ਹੈ **ਵਾ:** ਪਤੀ ਪਰਮੇਸ਼ਰ ਦੇ ਭਾਇ = ਅਨੁਸਾਰ ਪ੍ਰੇਮ ਰੰਗ ਵਿਚ ਰੰਗੀ ਹੋਈ ਹੈ।

## ਸੇਜ ਸੁਖਾਲੀ ਪਿਰੁ ਰਵੈ; ਹਉਮੈ ਤ੍ਰਿਸਨਾ ਮਾਰਿ ॥੬॥

ਉਹ ਦੇਹ ਦੀ ਹਉਮੈ = ਹੰਗਤਾ, ਰਸਾਂ ਕਸਾਂ ਦੀ ਤ੍ਰਿਸ਼ਨਾ ਅਤੇ ਕਾਮ, ਕ੍ਰੋਧ ਆਦਿ ਵਿਕਾਰਾਂ ਨੂੰ ਮਾਰ ਕੇ ਭਾਵ ਨਵਿਰਤ ਕਰ ਕੇ ਅੰਤਹਕਰਣ ਰੂਪ ਸੁਖਾਲੀ = ਸੁੱਖਾਂ ਵਾਲੀ ਸੇਜਾ ਉੱਤੇ ਪਿਰ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਰਵੈ = ਮਾਣਦੀ ਹੈ ॥੬॥

## ਕਰਿ ਕਿਰਪਾ ਘਰਿ ਆਇਆ; ਗੁਰ ਕੈ ਹੇਤਿ ਅਪਾਰਿ ॥

ਜਿਸ ਨੇ ਗੁਰ = ਸਤਿਗੁਰੂ ਸਾਹਿਬ ਕੈ = ਦੇ ਨਾਲ ਅਪਾਰਿ = ਬਹੁਤ ਭਾਵ ਪਾਰਾਵਾਰ ਤੋਂ ਰਹਿਤ ਹੇਤਿ = ਪ੍ਰੇਮ ਕੀਤਾ ਹੈ, ਉਸ 'ਤੇ ਕਿਰਪਾ ਦ੍ਰਿਸ਼ਟੀ ਕਰਿ = ਕਰ ਕੇ ਘਰਿ = ਹਿਰਦੇ ਵਿਚ ਆਇਆ = ਆ ਕੇ ਪਤੀ ਪਰਮੇਸ਼ਰ ਸਖਿਆਤਕਾਰ ਹੋਇਆ ਹੈ।

## ਵਰੁ ਪਾਇਆ ਸੋਹਾਗਣੀ; ਕੇਵਲ ਏਕੁ ਮੁਰਾਰਿ ॥੭॥

ਉਸ ਗੁਰਮੁਖ ਰੂਪ ਸੋਹਾਗਣੀ = ਸੁਹਾਗਣ ਇਸਤਰੀ ਨੇ ਵਰੁ = ਪਤੀ ਅਕਾਲ ਪੁਰਖ ਦੇ ਅਨੰਦ ਨੂੰ ਪਾਇਆ = ਪਾ ਲਿਆ ਹੈ, ਜੋ ਕੇਵਲ = ਸਿਰਫ਼ ਏਕੁ = ਇੱਕੋ ਇਕ ਹੀ ਮੁਰਾਰਿ (ਮੁਰ+ਆਰਿ) ਮੁਰ ਦੈਂਤ ਦਾ ਆਰਿ = ਦੁਸ਼ਮਣ ਪਰਮੇਸ਼ਰ ਹੈ **ਵਾ:** ਜੋ ਚੇਤਨ ਬਿਰਤੀ ਅਰੂਢ ਹੋ ਕੇ ਮੋਹ, ਹੰਕਾਰ ਆਦਿਕਾਂ ਦਾ ਵੈਰੀ ਹੈ ॥੭॥

## ਸਭੇ ਗੁਨਹ ਬਖਸਾਇ ਲਇਓਨੁ; ਮੇਲੇ ਮੇਲਣਹਾਰਿ ॥

ਉਸ ਨੇ ਆਪਣੇ ਸਭੇ = ਸਾਰੇ ਗੁਨਹ = ਪਾਪ ਨਾਮ ਜਪ ਕੇ ਪਤੀ ਪਰਮੇਸ਼ਰ ਤੋਂ ਬਖਸਾਇ = ਮਾਫ਼ ਕਰਾ ਲਇਓਨੁ = ਲਏ ਹਨ ਅਤੇ ਮੇਲਣਹਾਰ ਗੁਰਾਂ ਨੇ ਉਸ ਨੂੰ ਸੱਚ ਸਰੂਪ ਵਿਚ ਮੇਲੇ = ਮੇਲ ਦਿੱਤਾ ਹੈ।

## ਨਾਨਕ ਆਖਣੁ ਆਖੀਐ; ਜੇ ਸੁਣਿ ਧਰੇ ਪਿਆਰੁ ॥੮॥੧੨॥੩੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਐਸੀ ਆਖਣੁ = ਕਥਨ ਕਰਨ ਵਾਲੀ ਗੁਰਮੁਖ ਰੂਪ ਇਸਤਰੀ ਨਾਲ ਮਿਲ ਕੇ ਪਤੀ ਪਰਮੇਸ਼ਰ ਦੇ ਜੱਸ ਨੂੰ ਆਖੀਐ = ਕਹੀਏ **ਵਾ:** ਅਖਾਣਾਂ ਦੁਆਰਾ, ਮੁਖ ਦੁਆਰਾ ਪਰਮੇਸ਼ਰ ਦੇ ਜੱਸ ਨੂੰ ਆਖੀਐ = ਕਹੀਏ, ਐਸੀ ਬੇਨਤੀ ਕਰੀਏ ਜੇ = ਜੋ ਸੁਣ ਕੇ ਪਰਮੇਸ਼ਰ ਸਾਡੇ ਨਾਲ ਪਿਆਰੁ = ਪ੍ਰੇਮ ਧਰੇ = ਧਾਰ ਲਵੇ ॥੮॥੧੨॥੩੪॥

## ਆਸਾ ਮਹਲਾ ੩ ॥

## ਸਤਿਗੁਰ ਤੇ ਗੁਣ ਊਪਜੈ; ਜਾ ਪ੍ਰਭੁ ਮੇਲੈ ਸੋਇ ॥

ਜਾ = ਜਦੋਂ ਸੋਇ = ਉਹ ਪ੍ਰਭੁ = ਪਰਮੇਸ਼ਰ ਜੀਵ ਦਾ ਸਤਿਗੁਰਾਂ ਨਾਲ ਮੇਲੈ = ਮਿਲਾਪ ਕਰਾਉਂਦਾ ਹੈ, ਤਦ ਸਤਿਗੁਰਾਂ ਤੇ = ਤੋਂ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿ ਸ਼ੁਭ ਗੁਣ ਊਪਜੈ = ਪੈਦਾ ਹੁੰਦੇ ਹਨ।

[ਅੰਗ ੪੨੯]

## ਸਹਜੇ ਨਾਮੁ ਧਿਆਈਐ; ਗਿਆਨੁ ਪਰਗਟੁ ਹੋਇ ॥੧॥

ਜੇਕਰ ਸਹਜੇ = ਸੁਤੇ-ਸਿੱਧ ਨਾਮ ਨੂੰ ਧਿਆਈਏ ਤਾਂ ਫੇਰ ਹਿਰਦੇ ਵਿਚ ਗਿਆਨ ਸਰੂਪ **ਵਾ:** ਵਿਆਪਕ ਸਰੂਪ ਪਰਮੇਸ਼ਰ ਪਰਗਟੁ = ਪ੍ਰੱਤਖ ਹੋਇ = ਹੋ ਜਾਂਦਾ ਹੈ ॥੧॥

## ਏ ਮਨ ਮਤ ਜਾਣਹਿ ਹਰਿ ਦੂਰਿ ਹੈ; ਸਦਾ ਵੇਖੁ ਹਦੂਰਿ ॥

ਏ = ਹੇ ਮਨਾਂ ! ਮਤ = ਮਤਾਂ ਜਾਣਹਿ = ਜਾਣ ਕਿ ਹਰਿ = ਵਾਹਿਗੁਰੂ ਦੂਰਿ = ਫ਼ਾਸਲੇ ਪੁਰ ਭਾਵ ਵਿਥ 'ਤੇ ਹੈ, ਉਸ ਨੂੰ ਸਦਾ = ਹਮੇਸ਼ਾਂ ਹੀ ਆਪਣੇ ਹਦੂਰਿ = ਨਿਕਟ (ਰੂਬਰੂ) ਵੇਖੁ = ਵੇਖਣਾ ਕਰ।

## ਸਦ ਸੁਣਦਾ ਸਦ ਵੇਖਦਾ; ਸਬਦਿ ਰਹਿਆ ਭਰਪੂਰਿ ॥੧॥ਰਹਾਉ॥

ਜੀਵਾਂ ਦੀਆਂ ਗੁਪਤ ਗੱਲਾਂ ਨੂੰ ਸਦ = ਹਮੇਸ਼ਾਂ ਹੀ ਸੁਣਦਾ ਹੈ ਅਤੇ ਸੰਸਾਰ ਤੋਂ ਲੁਕ ਕੇ ਕੀਤੇ ਕੰਮਾਂ ਨੂੰ ਸਦ = ਹਮੇਸ਼ਾਂ ਹੀ ਵੇਖਦਾ = ਦੇਖਦਾ ਹੈ, ਕਿਉਂਕਿ ਉਹ ਸਬਦਿ = ਬ੍ਰਹਮ ਸਾਰੇ ਭਰਪੂਰਿ = ਪਰੀਪੂਰਨ ਹੋ ਰਹਿਆ = ਰਿਹਾ ਹੈ **ਵਾ:** ਜਦੋਂ ਗੁਰਾਂ ਦੇ ਸ਼ਬਦ ਦੁਆਰਾ ਕਮਾਈ ਕਰੇਂਗਾ, ਫੇਰ ਤੈਨੂੰ ਸਾਖਿਅਤਾ ਹੋ ਜਾਵੇਗੀ ਕਿ ਪਰਮੇਸ਼ਰ ਸਾਰੇ ਭਰਪੂਰਿ = ਵਿਆਪਕ ਹੋ ਰਹਿਆ = ਰਿਹਾ ਹੈ ॥੧॥ਰਹਾਉ॥

## ਗੁਰਮੁਖਿ ਆਪੁ ਪਛਾਣਿਆ; ਤਿਨੀ ਇਕ ਮਨਿ ਧਿਆਇਆ ॥

ਜਿਨ੍ਹਾਂ ਗੁਰਮੁਖਾਂ ਨੇ ਇਕ ਮਨਿ = ਇਕਾਗਰ ਚਿੱਤ ਹੋ ਕੇ ਵਾਹਿਗੁਰੂ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ, ਤਿਨੀ = ਉਨ੍ਹਾਂ ਨੇ ਆਪੁ = ਆਪਣੇ ਸ੍ਰੂਪ ਨੂੰ ਆਪ ਪਛਾਣਿਆ = ਪਹਿਚਾਣਿਆ ਹੈ। ਅਤੇ;

## ਸਦਾ ਰਵਹਿ ਪਿਰੁ ਆਪਣਾ; ਸਚੈ ਨਾਮਿ ਸੁਖੁ ਪਾਇਆ ॥੨॥

ਉਹ ਆਪਣੇ ਪਿਰੁ = ਪਤੀ ਅਕਾਲ ਪੁਰਖ ਦਾ ਸਦਾ = ਹਮੇਸ਼ਾਂ ਅਨੰਦ ਰਵਹਿ = ਮਾਣਦੇ ਹਨ, ਕਿਉਂਕਿ ਉਨ੍ਹਾਂ ਸਚੈ = ਸੱਚੇ ਸਰੂਪ ਲਖਣ ਵਾਲੇ ਨਾਮ ਕਰਕੇ ਆਤਮਿਕ ਸੁਖ ਨੂੰ ਪਾਇਆ = ਪਾ ਲਿਆ ਹੈ ॥੨॥

## ਏ ਮਨ ਤੇਰਾ ਕੋ ਨਹੀ; ਕਰਿ ਵੇਖੁ ਸਬਦਿ ਵੀਚਾਰੁ ॥

ਏ = ਹੇ ਮਨ = ਮਨਾਂ ! ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ ਵੀਚਾਰੁ = ਨਿਰਨਾ ਕਰਿ = ਕਰਕੇ ਵੇਖ = ਦੇਖ, ਵਾਹਿਗੁਰੂ ਦੇ ਨਾਮ ਤੋਂ ਬਿਨਾਂ ਦੁਨੀਆਂ, ਪ੍ਰਲੋਕ ਵਿਚ ਤੇਰਾ ਕੋ = ਕੋਈ ਸਹਾਇਕ ਨਹੀਂ ਹੈ।

## ਹਰਿ ਸਰਣਾਈ ਭਜਿ ਪਉ; ਪਾਇਹਿ ਮੋਖ ਦੁਆਰੁ ॥੩॥

(ਦੂਸਰਾ ਪਾਠ **ਮੋਖੁਦੁਆਰੁ** ਇੱਕਠਾ ਹੈ)

ਇਸ ਕਰਕੇ ਹਰਿ = ਹਰੀ ਵਾਹਿਗੁਰੂ ਦੀ ਸਰਣਾਈ = ਓਟ ਵਿਚ ਭਜਿ = ਦੌੜ ਕੇ ਪਉ = ਪੈਣਾ ਕਰ ਤਾਂ ਸੰਸਾਰ ਰੂਪੀ ਦੁਆਰੁ = ਦੁਆਰੇ ਤੋਂ ਮੋਖ = ਮੁਕਤੀ ਪਾਇਹਿ = ਪਾ ਲਵੇਂਗਾ **ਵਾ:** ਦੁਆਰਿਆਂ ਵਾਲੇ ਸਰੀਰ ਤੋਂ ਮੁਕਤ ਹੋ ਜਾਵੇਂਗਾ **ਵਾ:** ਮੋਖ ਦੁਆਰ = ਮੁਕਤੀ ਦੇ ਦੁਆਰ ਗਿਆਨ ਨੂੰ ਪਾਇਹਿ = ਪਾ ਲਵੇਂਗਾ ॥੩॥

## ਸਬਦਿ ਸੁਣੀਐ ਸਬਦਿ ਬੁਝੀਐ; ਸਚਿ ਰਹੈ ਲਿਵ ਲਾਇ ॥

ਗੁਰੂ ਸਾਹਿਬ ਜੀ ਦੇ ਸਬਦਿ = ਉਪਦੇਸ਼ ਨੂੰ ਸੁਣੀਐ = ਸ੍ਰਵਨ ਕਰਿਆ ਕਰ, ਗੁਰ ਸਬਦਿ = ਉਪਦੇਸ਼ ਨੂੰ ਸਤਿਸੰਗਤ ਵਿਚ ਬੁਝੀਐ = ਸਮਝਿਆ ਕਰ ਅਤੇ ਸਚਿ = ਸੱਚ ਸਰੂਪ ਵਿਚ ਹਰ ਵਕਤ ਲਿਵ = ਬਿਰਤੀ ਲਾਇ = ਲਗਾ ਕੇ ਰਹੈ = ਰਹਿਣਾ ਕਰ।

## ਸਬਦੇ ਹਉਮੈ ਮਾਰੀਐ; ਸਚੈ ਮਹਲਿ ਸੁਖੁ ਪਾਇ ॥੪॥

ਗੁਰ ਸ਼ਬਦ ਦੀ ਕਮਾਈ ਕਰਕੇ ਦੇਹ ਦੀ ਹਉਮੈ = ਹੰਗਤਾ ਮਾਰੀਐ = ਮਾਰਨਾ ਕਰ, ਤਾਂ ਤੁਰੀਆ ਪਦ ਰੂਪੀ ਸੱਚੇ ਮਹਲਿ = ਸਰੂਪ ਦੇ ਸੁਖੁ = ਅਨੰਦ ਨੂੰ ਪਾਇ = ਪਾ ਲਵੇਂਗਾ ॥੪॥

## ਇਸੁ ਜੁਗ ਮਹਿ ਸੋਭਾ ਨਾਮ ਕੀ; ਬਿਨੁ ਨਾਵੈ ਸੋਭ ਨ ਹੋਇ ॥

ਇਸ ਜੁਗ = ਕਲਿਜੁਗ ਮਹਿ = ਵਿਚ ਨਾਮ ਕੀ = ਦੀ ਸੋਭਾ = ਵਡਿਆਈ ਹੈ, (ਸਤਿਜੁਗ ਵਿਚ ਯੋਗ ਦੀ, ਤ੍ਰੇਤੇ ਵਿਚ ਯੱਗਾਂ ਦੀ, ਦੁਆਪਰ ਵਿਚ ਪੂਜਾ ਦੀ ਤੇ ਕਲਿਜੁਗ ਵਿਚ ਨਾਮ ਦੀ ਵਡਿਆਈ ਹੈ) ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਕਿਸੇ ਦੀ ਸੋਭ = ਵਡਿਆਈ ਨ = ਨਹੀਂ ਹੋਇ = ਹੋ ਸਕਦੀ।

## ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ; ਜਾਦੀ ਬਿਲਮੁ ਨ ਹੋਇ ॥੫॥

ਇਹ = ਇਸ ਮਾਇਆ = ਧਨ ਕੀ = ਦੀ ਸੋਭਾ = ਵਡਿਆਈ ਚਾਰਿ ਕੁ ਦਿਹਾੜੇ = ਦਿਨਾਂ ਦੀ ਭਾਵ ਥੋੜੇ ਕੁ ਦਿਨਾਂ ਦੀ ਹੈ, ਇਸ ਦੇ ਜਾਦੀ = ਜਾਂਦਿਆਂ ਬਿਲਮੁ = ਦੇਰੀ ਨ = ਨਹੀਂ ਹੋਇ = ਹੁੰਦੀ। (ਹਫ਼ਤੇ ਵਿਚ ਸੱਤ ਦਿਨ ਹੁੰਦੇ ਹਨ, ਇਕ ਮਰਨ ਦਾ, ਇਕ ਜੰਮਣ ਦਾ, ਇਕ ਅੱਜ ਦਾ ਦਿਨ ਕੱਢ ਕੇ ਬਾਕੀ ਚਾਰ ਹੀ ਦਿਨ ਰਹਿ ਜਾਂਦੇ ਹਨ ॥੫॥) ਜੈਸਾ ਕਿ :

**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ ॥** *(ਅੰਗ ੧੨੫੧)*

## ਜਿਨੀ ਨਾਮੁ ਵਿਸਾਰਿਆ; ਸੇ ਮੁਏ ਮਰਿ ਜਾਹਿ ॥

ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਆ = ਭੁਲਾਇਆ ਹੈ, ਸੇ = ਉਹ ਪਰਮੇਸ਼ਰ ਵੱਲੋਂ ਮੁਏ = ਮਰ ਗਏ ਹਨ, ਜੂਨਾਂ ਦੇ ਵਿਚ ਜੰਮ ਕੇ ਫੇਰ ਮਰਿ ਜਾਹਿ = ਜਾਂਦੇ ਹਨ **ਵਾ:** ਮਰ ਮਰ ਕੇ ਜੂਨਾਂ ਵਿਚ ਜਾਹਿ = ਜਾਂਦੇ ਹਨ।

## ਹਰਿ ਰਸ ਸਾਦੁ ਨ ਆਇਓ; ਬਿਸਟਾ ਮਾਹਿ ਸਮਾਹਿ ॥੬॥

ਜਿਨ੍ਹਾਂ ਮਨਮੁਖਾਂ ਨੂੰ ਹਰਿ = ਵਾਹਿਗੁਰੂ ਦੇ ਨਾਮ ਰਸ ਦਾ ਸਾਦੁ = ਸੁਆਦ ਨ = ਨਹੀਂ ਆਇਓ = ਆਇਆ, ਉਹ ਮਾਤਾ ਦੇ ਗਰਭ ਰੂਪੀ **ਵਾ:** ਵਿਸ਼ਿਆਂ ਰੂਪੀ **ਵਾ:** ਨਰਕ ਰੂਪੀ ਬਿਸਟਾ = ਗੰਦਗੀ ਮਾਹਿ = ਵਿਚ ਸਮਾਹਿ = ਸਮਾਉਂਦੇ ਹਨ ॥੬॥

## ਇਕਿ ਆਪੇ ਬਖਸਿ ਮਿਲਾਇਅਨੁ; ਅਨਦਿਨੁ ਨਾਮੇ ਲਾਇ ॥

ਇਕਿ = ਇਕਨਾਂ ਦੇ ਔਗੁਣਾਂ ਨੂੰ ਆਪੇ = ਆਪ ਗੁਰਾਂ ਨੇ ਬਖ਼ਸ਼ ਕੇ ਅਨਦਿਨੁ = ਰਾਤ ਦਿਨ ਨਾਮੇ = ਨਾਮ ਵਿਚ ਲਾਇ = ਲਾ ਕੇ ਪਰਮੇਸ਼ਰ ਨਾਲ ਮਿਲਾਇਅਨੁ = ਮੇਲ ਦਿੱਤਾ ਹੈ।

## ਸਚੁ ਕਮਾਵਹਿ ਸਚਿ ਰਹਹਿ; ਸਚੇ ਸਚਿ ਸਮਾਹਿ ॥੭॥

ਜੋ ਪੁਰਖ ਸਚੁ = ਸੱਚੇ ਨਾਮ ਨੂੰ ਮਨ ਕਰਕੇ ਕਮਾਵਹਿ = ਕਮਾਉਂਦੇ ਹਨ, ਸਚਿ = ਸੱਤਯ ਵਿਚ ਤਨ ਕਰਕੇ ਇਸਥਿਤ ਰਹਹਿ = ਰਹਿੰਦੇ ਹਨ, ਉਹ ਸੱਚੇ ਨਾਮ ਨੂੰ ਜਪ ਕਰਕੇ ਸਚਿ = ਸੱਚ ਸਰੂਪ ਪਰਮੇਸ਼ਰ ਵਿਚ ਸਮਾਹਿ = ਸਮਾਅ ਭਾਵ ਅਭੇਦ ਹੋ ਜਾਂਦੇ ਹਨ ॥੭॥

## ਬਿਨੁ ਸਬਦੈ ਸੁਣੀਐ ਨ ਦੇਖੀਐ; ਜਗੁ ਬੋਲਾ ਅੰਨ੍ਾ ਭਰਮਾਇ ॥

ਗੁਰਾਂ ਦੇ ਸਬਦੈ = ਉਪਦੇਸ਼ ਦੀ ਕਮਾਈ ਕਰੇ ਤੋਂ ਬਿਨੁ = ਬਗ਼ੈਰ ਨਾ ਪਰਮੇਸ਼ਰ ਦਾ ਜੱਸ ਸੁਣੀਐ = ਸ੍ਰਵਨ ਹੁੰਦਾ ਹੈ, ਨਾ ਹੀ ਦਰਸ਼ਨਾਂ ਨੂੰ ਦੇਖੀਐ = ਦੇਖੀਦਾ ਹੈ, ਸਾਰਾ ਜਗੁ = ਸੰਸਾਰ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਤੋਂ ਬਿਨਾਂ ਹੋਣੇ ਕਰਕੇ ਬੋਲਾ = ਬਹਿਰਾ ਹੋ ਰਿਹਾ ਹੈ ਤੇ ਵੈਰਾਗ ਬਿਬੇਕ ਰੂਪੀ ਨੇਤਰਾਂ ਤੋਂ ਬਿਨਾਂ ਹੋਣੇ ਕਰਕੇ ਅੰਨ੍ਾ = ਅੰਧਾ ਹੋਇਆ ਚੌਰਾਸੀ ਦੇ ਚੱਕਰਾਂ ਵਿਚ ਭਰਮਾਇ = ਭਰਮਦਾ ਫਿਰਦਾ ਹੈ।

## ਬਿਨੁ ਨਾਵੈ ਦੁਖੁ ਪਾਇਸੀ; ਨਾਮੁ ਮਿਲੈ ਤਿਸੈ ਰਜਾਇ ॥੮॥

ਵਾਹਿਗੁਰੂ ਨਾਵੈ = ਨਾਮ ਤੋਂ ਬਿਨੁ = ਬਗ਼ੈਰ ਜੰਮਣ ਮਰਣ ਰੂਪ ਦੁਖੁ = ਤਕਲੀਫ਼ ਪਾਇਸੀ = ਪਾਇਦੀ ਹੈ, ਪਰੰਤੂ ਤਿਸੈ = ਉਸ ਪਰਮੇਸ਼ਰ ਦੀ ਰਜਾਇ = ਆਗਿਆ ਮੰਨਣ ਕਰਕੇ ਨਾਮ ਮਿਲੈ = ਪ੍ਰਾਪਤ ਹੁੰਦਾ ਹੈ ॥੮॥

## ਜਿਨ ਬਾਣੀ ਸਿਉ ਚਿਤੁ ਲਾਇਆ; ਸੇ ਜਨ ਨਿਰਮਲ ਪਰਵਾਣੁ ॥

ਜਿਨ = ਜਿੰਨ੍ਹਾਂ ਗੁਰਮੁਖਾਂ ਨੇ ਸੱਚੀ ਗੁਰਬਾਣੀ ਸਿਉ = ਨਾਲ ਚਿਤੁ = ਹਿਰਦੇ ਨੂੰ ਲਾਇਆ = ਲਾਉਣਾ ਕੀਤਾ ਹੈ, ਸੇ = ਉਹ ਜਨ = ਪੁਰਖ ਨਿਰਮਲ = ਸ਼ੁਧ ਮਨ ਹੋਣੇ ਕਰਕੇ ਪਰਵਾਣੁ = ਪ੍ਰਮਾਣਨੀਕ ਹਨ।

## ਨਾਨਕ ਨਾਮੁ ਤਿਨਾ ਕਦੇ ਨ ਵੀਸਰੈ; ਸੇ ਦਰਿ ਸਚੇ ਜਾਣ ॥੯॥੧੩॥੩੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਤਿਨਾ = ਉਨ੍ਹਾਂ ਨੂੰ ਕਦੇ = ਕਦੀ ਵੀ ਪਰਮੇਸ਼ਰ ਦਾ ਨਾਮ ਵੀਸਰੈ = ਭੁੱਲਦਾ ਨ = ਨਹੀਂ, ਇਸ ਲਈ ਸੇ = ਉਹ ਦਰਿ = ਸੱਚਖੰਡ ਵਿਚ ਸਚੇ = ਸਚਾਈ ਵਾਲੇ ਜਾਣ = ਜਾਣੇ ਜਾਂਦੇ ਹਨ **ਵਾ:** ਸਤਿਸੰਗਤ ਗਿਆਨ ਰੂਪੀ ਦਰ ਵਿਚ ਵੀ ਸੱਚ ਦੀ ਪ੍ਰਾਪਤੀ ਵਾਲੇ ਜਾਣ = ਜਾਣੇ ਜਾਂਦੇ ਹਨ ॥੯॥੧੩॥੩੫॥

## ਆਸਾ ਮਹਲਾ ੩ ॥

## ਸਬਦੌ ਹੀ ਭਗਤ ਜਾਪਦੇ; ਜਿਨ੍ ਕੀ ਬਾਣੀ ਸਚੀ ਹੋਇ ॥

ਗੁਰਾਂ ਦੇ ਸਬਦੌ = ਉਪਦੇਸ਼ ਦੀ ਕਮਾਈ ਕਰਕੇ ਹੀ ਭਗਤ ਜਨ ਲੋਕ ਪ੍ਰਲੋਕ ਵਿਚ ਜਾਪਦੇ = ਜਾਣੇ ਜਾਂਦੇ ਹਨ, ਜਿਨ੍ = ਜਿਨ੍ਹਾਂ, ਕੀ = ਦੀ ਕਥਨ ਕੀਤੀ ਬਾਣੀ ਸਚੀ ਹੋਇ = ਹੁੰਦੀ ਹੈ।

**ਸਾਖੀ—ਭਾਈ ਰਾਮਕੁੱਵਰ ਜੀ ਦੀ :** ਇਕ ਵਾਰੀ ਭਾਈ ਰਾਮਕੁੱਵਰ ਜੀ ਨੂੰ ਕਿਸੇ ਸ਼ਰਧਾਲੂ ਨੇ ਆਪਣੇ ਪਿਤਾ ਦੀ ਬਰਸੀ ਵਾਲੇ ਦਿਨ ਚੰਗਾ ਭੋਜਨ ਖੀਰ ਆਦਿ ਲਿਆ ਕੇ ਖੁਆਉਣਾ ਕੀਤਾ। ਭਾਈ ਸਾਹਿਬ ਜੀ ਨੇ ਭੋਜਨ ਛਕ ਕੇ ਪੁੱਛਿਆ ਕਿ ਅਰਦਾਸ ਕਿਸ ਦੇ ਨਾਮ ਦੀ ਕਰਨੀ ਹੈ। ਭੋਜਨ ਛਕਾਉਣ ਵਾਲਾ ਕਹਿਣ ਲੱਗਾ ਕਿ ਮਹਾਤਮਾ ਜੀ, ਮੇਰੇ ਪਿਤਾ ਦੇ ਖਿਆਹ[1] ਦਾ ਦਿਨ ਹੈ। ਭਾਈ ਸਾਹਿਬ ਜੀ ਕਹਿਣ ਲੱਗੇ ਕਿ ਚੰਗਾ ਭਾਈ! ਖਿਆਹ ਹਰ ਰੋਜ਼ ਹੀ ਹੁੰਦੇ ਰਹਿਣ, ਇਉ ਸੁਤੇ ਸਿਧ ਹੀ ਬਚਨ ਨਿਕਲ ਗਿਆ, ਜੈਸਾ ਕਿ ਗੁਰਬਾਣੀ ਵਿਚ ਫ਼ੁਰਮਾਨ ਹੈ :

**ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥** *(ਅੰਗ ੩੦੬)*

ਜੋ ਰੱਬ ਦੇ ਪਿਆਰੇ ਬਚਨ ਬੋਲਦੇ ਹਨ ਉਹ ਸੱਚ ਹੋ ਜਾਂਦੇ ਹਨ, ਰਮਦਾਸ ਛੋਟਾ ਜਿਹਾ ਕਸਬਾ ਸੀ, ਜਿਥੇ ਭਾਈ ਰਾਮਕੁੱਵਰ ਜੀ ਰਹਿੰਦੇ ਹਨ, ਹਰ ਰੋਜ਼ ਨਗਰ ਵਿਚ ਲੋਕ ਮਰਨ ਲੱਗ ਪਏ, ਲੋਕ ਇਕੱਠੇ ਹੋ ਕੇ ਕਹਿਣ ਲੱਗੇ ਕਿ ਕੀ ਗੱਲ ਹੋ ਗਈ ਹੈ ? ਕਿਸੇ ਨੇ ਸਾਧੂ ਮਹਾਤਮਾ ਦਾ ਨਿਰਾਦਰ ਜਾਂ ਪਾਪ ਕਰਮ ਕੀਤਾ

੧. ਉਹ ਸ਼ਰਾਧ, ਜੋ ਕਿਸੇ ਦੇ ਮਰਨ ਵਾਲੇ ਦਿਨ 'ਤੇ ਕੀਤਾ ਜਾਵੇ।

ਹੈ ਜਿਸ ਦੀ ਸਜ਼ਾ ਸਾਰੇ ਨਗਰ ਨੂੰ ਭੁਗਤਣੀ ਪੈ ਰਹੀ ਹੈ। ਤਾਂ ਜੋ ਪ੍ਰੇਮੀ ਭਾਈ ਰਾਮ ਕੁੱਵਰ ਜੀ ਨੂੰ ਭੋਜਨ ਛਕਾਉਣ ਲਈ ਲੈ ਕੇ ਗਿਆ ਸੀ ਕਹਿਣ ਲੱਗਾ ਕਿ ਇਕ ਦਿਨ ਮੈਂ ਆਪਣੇ ਪਿਤਾ ਦੇ ਖਿਆਹ ਵਾਲੇ ਦਿਨ ਭਾਈ ਰਾਮਕੁੱਵਰ ਜੀ ਨੂੰ ਭੋਜਨ ਛਕਾਇਆ ਸੀ, ਉਨ੍ਹਾਂ ਨੇ ਸੁਭਾਵਿਕ ਬਚਨ ਕਰ ਦਿੱਤੇ ਕਿ ਅਜਿਹਾ ਭੋਜਨ ਹਰ ਰੋਜ਼ ਹੀ ਬਣਦਾ ਰਹੇ। ਇਸੇ ਕਰਕੇ ਨਗਰ ਵਿਚ ਮੌਤਾਂ ਹੋ ਰਹੀਆਂ ਹਨ, ਨਗਰ ਦੇ ਕੁਝ ਪਤਵੰਤੇ ਸੱਜਣ ਕਹਿਣ ਲੱਗੇ ਕਿ ਚੱਲ ਕੇ ਸਾਰੇ ਨਗਰ ਨੂੰ ਬਖ਼ਸ਼ਾਓ, ਚੰਗੇ ਪਦਾਰਥ ਬਣਾ ਕੇ ਵਿਆਹ ਦਾ ਦਿਨ ਨੀਯਤ ਕਰਕੇ ਭਾਈ ਰਾਮਕੁੱਵਰ ਜੀ ਕੋਲ ਗਏ, ਭੋਜਨ ਛਕ ਕੇ ਭਾਈ ਸਾਹਿਬ ਜੀ ਕਹਿਣ ਲੱਗੇ ਕਿ ਅਰਦਾਸ ਕਿਸ ਦੇ ਨਾਮ ਦੀ ਕਰੀਏ ? ਤੁਸੀਂ ਬੜਾ ਵਧੀਆ ਭੋਜਨ ਬਣਾਇਆ ਹੈ ਪ੍ਰੇਮੀ ਜਨ ਕਹਿਣ ਲੱਗੇ ਕਿ ਨਗਰ ਵਿਚ ਵਿਆਹ ਸੀ, ਤਾਂ ਬਚਨ ਕੀਤਾ ਕਿ ਭਾਈ, ਵਿਆਹ ਹੁੰਦੇ ਰਹਿਣ ਨਗਰ ਵੱਸਦਾ ਰਹੇ। ਇਉਂ ਫੇਰ ਰਮਦਾਸ ਨਗਰ ਵਿਚ ਵਿਆਹ ਹੋਣ ਲੱਗੇ ਤੇ ਨਗਰ ਦੀ ਵੱਸੋਂ ਵੱਧ ਗਈ ਇਸੇ ਪ੍ਰਕਾਰ ਜਿਹੜੇ ਪਰਮੇਸ਼ਰ ਦੀ ਬੰਦਗੀ ਕਰਨ ਵਾਲੇ ਹੁੰਦੇ ਹਨ, ਜੋ ਸੁਤੇ ਸਿਧ ਹੀ ਉਨ੍ਹਾਂ ਦੇ ਮੁੱਖੋਂ ਬਚਨ ਨਿਕਲ ਜਾਂਦੇ ਹਨ, ਉਹ ਪੂਰੇ ਹੋ ਜਾਂਦੇ ਹਨ, ਭਾਵ ਉਨ੍ਹਾਂ ਦੀ ਬਾਣੀ ਸੱਚੀ ਹੋ ਜਾਂਦੀ ਹੈ। ਜੈਸਾ ਕਿ :

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥** *(ਅੰਗ ੩੨੦)*

## ਵਿਚਹੁ ਆਪੁ ਗਇਆ ਨਾਉ ਮੰਨਿਆ; ਸਚਿ ਮਿਲਾਵਾ ਹੋਇ ॥੧॥

ਜਿਨ੍ਹਾਂ ਨੇ ਪਰਮੇਸ਼ਰ ਦੇ ਨਾਉ = ਨਾਮ ਦਾ ਮੰਨਿਆ = ਮੰਨਣ ਕੀਤਾ ਹੈ, ਉਨ੍ਹਾਂ ਦੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਚਲਿਆ ਗਇਆ = ਗਿਆ ਹੈ ਅਤੇ ਉਨ੍ਹਾਂ ਦਾ ਸੱਚ ਸਰੂਪ ਵਿਚ ਮਿਲਾਵਾ = ਮਿਲਾਪ ਹੋਇ = ਹੋ ਜਾਂਦਾ ਹੈ **ਵਾ:** ਉਨ੍ਹਾਂ ਦੀ ਸੰਗਤ ਕਰਕੇ ਸੱਚ ਸਰੂਪ ਦਾ ਮਿਲਾਪ ਹੋ ਜਾਂਦਾ ਹੈ ॥੧॥

## ਹਰਿ ਹਰਿ ਨਾਮੁ; ਜਨ ਕੀ ਪਤਿ ਹੋਇ ॥

ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦਾ ਜੋ ਅੰਮ੍ਰਿਤ ਨਾਮ ਜਪਦੇ ਹਨ, ਉਨ੍ਹਾਂ ਜਨ = ਪੁਰਖਾਂ ਕੀ = ਦੀ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਹੋਇ = ਹੁੰਦੀ ਹੈ।

## ਸਫਲੁ ਤਿਨਾ ਕਾ ਜਨਮੁ ਹੈ; ਤਿਨ੍ ਮਾਨੈ ਸਭੁ ਕੋਇ ॥੧॥ਰਹਾਉ॥

ਤਿਨ੍ਾ = ਉਨ੍ਹਾਂ ਪਿਆਰਿਆਂ ਕਾ = ਦਾ ਮਨੁੱਖਾ ਜਨਮ ਧਾਰਿਆ ਹੋਇਆ ਸਫਲੁ = ਸਹਿਤ ਗਿਆਨ ਫਲ ਦੇ ਹੈ ਭਾਵ ਸਫਲਾ ਹੈ, ਤਿਨ੍ = ਉਨ੍ਹਾਂ ਨੂੰ ਮਨੁੱਖ, ਦੇਵੀ, ਦੇਵਤੇ ਆਦਿ ਸਭੁ = ਸਾਰੇ ਕੋਇ = ਕੋਈ ਮਾਨੈ = ਮੰਨਦੇ ਹਨ ਅਰਥਾਤ ਪੂਜਦੇ ਹਨ ॥੧॥ਰਹਾਉ॥

## ਹਉਮੈ ਮੇਰਾ ਜਾਤਿ ਹੈ; ਅਤਿ ਕ੍ਰੋਧੁ ਅਭਿਮਾਨੁ ॥

ਜੀਵ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮੇਰਾ = ਮੇਰ (ਅਪਣੱਤ) ਇਹਨਾਂ ਕਰਕੇ ਜਾਤਿ = ਜਾਤੀ ਦੇ ਅਭਿਮਾਨ ਵਿਚ ਫਸਿਆ ਹੋਇਆ ਹੈ, ਅਤਿ = ਅਤਿਅੰਤ (ਬਹੁਤ) ਕ੍ਰੋਧ = ਗ਼ੁੱਸੇ ਤੇ ਅਭਿਮਾਨੁ = ਹੰਕਾਰ ਦੇ ਸਹਿਤ ਹੋ ਰਿਹਾ ਹੈ **ਵਾ:** ਹਉਮੈ = ਹੰਗਤਾ, ਮੇਰਾ = ਮਮਤਾ, ਅਤਿ ਕ੍ਰੋਧ = ਬਹੁਤ ਗ਼ੁੱਸੇ ਤੇ ਅਭਿਮਾਨ ਦੇ ਸਹਿਤ ਹੋਣ ਕਰਕੇ ਜਾਤਿ = ਪੈਦਾ ਹੁੰਦਾ ਰਹਿੰਦਾ ਹੈ ਭਾਵ ਜੰਮਦਾ ਮਰਦਾ ਰਹਿੰਦਾ ਹੈ।

## ਸਬਦਿ ਮਰੈ ਤਾ ਜਾਤਿ ਜਾਇ; ਜੋਤੀ ਜੋਤਿ ਮਿਲੈ ਭਗਵਾਨੁ ॥੨॥

ਜੇਕਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰੈ = ਮਰ ਜਾਵੇ ਤਾਂ (ਬ੍ਰਾਹਮਣ-ਪੁਣਾ, ਜੱਟ-ਪੁਣਾ, ਸ਼ੂਦਰ-ਪੁਣਾ ਆਦਿ) ਸਾਰਾ ਜਾਤਿ = ਜਾਤੀ ਅਭਿਮਾਨ ਚਲਿਆ ਜਾਇ = ਜਾਂਦਾ ਹੈ, ਤਦ

ਜੋਤੀ = ਦੇਹ ਨੂੰ ਪ੍ਰਕਾਸ਼ ਕਰਨ ਵਾਲੇ ਭਗਵਾਨੁ = ਪਰਮੇਸ਼ਰ ਦੀ ਜੋਤਿ ਵਿਚ ਜਗਿਆਸੂ ਜਨ ਦੀ ਪ੍ਰਤਕ ਜੋਤ ਮਿਲੈ = ਮਿਲ ਜਾਂਦੀ ਹੈ ਭਾਵ ਅਭੇਦ ਹੋ ਜਾਂਦੀ ਹੈ ॥੨॥

## ਪੂਰਾ ਸਤਿਗੁਰੁ ਭੇਟਿਆ; ਸਫਲ ਜਨਮੁ ਹਮਾਰਾ ॥

ਇਉ ਪੂਰਾ = ਪੂਰਨ ਸਤਿਗੁਰਾਂ ਦੇ ਭੇਟਿਆ = ਮਿਲਣੇ ਕਰਕੇ, ਹਮਾਰਾ = ਸਾਡਾ ਮਨੁੱਖਾਂ ਜਨਮੁ = ਜੀਵਨ ਸਫਲਾ ਹੋਇਆ ਹੈ **ਵਾ:** ਹਮਾਰਾ = ਤਮਾਮ ਅਧਿਕਾਰੀਆਂ ਦਾ ਮਨੁੱਖਾ ਜਨਮ ਸਫਲ = ਸਹਿਤ ਗਿਆਨ ਫਲ ਦੇ ਹੋਇਆ ਹੈ।

## ਨਾਮੁ ਨਵੈ ਨਿਧਿ ਪਾਇਆ; ਭਰੇ ਅਖੁਟ ਭੰਡਾਰਾ ॥੩॥

ਜਿਨ੍ਹਾਂ ਨੇ ਨਵੈ = ਨੌਂ ਨਿਧਿ = ਨਿਧੀਆਂ ਦੇ ਦੇਣ ਵਾਲੇ ਅੰਮ੍ਰਿਤ ਨਾਮ ਨੂੰ ਪਾਇਆ = ਪਾ ਲਿਆ ਹੈ, ਉਨ੍ਹਾਂ ਦੇ ਅੰਤਹਕਰਣ ਰੂਪੀ ਬਰਤਨ ਅਖੁਟ = ਮੁੱਕਣ ਤੋਂ ਰਹਿਤ ਭੰਡਾਰਾ = ਖ਼ਜ਼ਾਨੇ ਨਾਲ ਭਰੇ = ਭਰ ਦਿੱਤੇ ਹਨ ॥੩॥

## ਆਵਹਿ ਇਸੁ ਰਾਸੀ ਕੇ ਵਾਪਾਰੀਏ; ਜਿਨਾ ਨਾਮੁ ਪਿਆਰਾ ॥

ਉਹ ਪੁਰਖ ਇਸ ਨਾਮ ਰੂਪੀ ਰਾਸੀ = ਪੂੰਜੀ ਕੇ = ਦੇ ਵਾਪਾਰੀਏ = ਵਣਜ ਕਰਨ ਲਈ ਆਵਹਿ = ਆਉਂਦੇ ਹਨ, ਜਿੰਨ੍ਹਾਂ ਨੂੰ ਪਰਮੇਸ਼ਰ ਦਾ ਨਾਮ ਪਿਆਰਾ = ਮਿੱਠਾ ਲੱਗਦਾ ਹੈ।

## ਗੁਰਮੁਖਿ ਹੋਵੈ ਸੋ ਧਨੁ ਪਾਏ; ਤਿਨਾ ਅੰਤਰਿ ਸਬਦੁ ਵੀਚਾਰਾ ॥੪॥

ਜਿਹੜੇ ਗੁਰਮੁਖਿ ਹੋਵੈ = ਹੁੰਦੇ ਹਨ, ਸੋ = ਉਹ ਗੁਰਾਂ ਦੁਆਰਾ ਨਾਮ ਰੂਪੀ ਧਨੁ = ਦੌਲਤ (ਰੋਕੜੀ) ਨੂੰ ਪਾਏ = ਪਾਉਂਦੇ ਹਨ, ਕਿਉਂਕਿ ਤਿਨਾ = ਉਨ੍ਹਾਂ ਦੇ ਅੰਤਰਿ = ਹਿਰਦੇ ਵਿਚ ਸਬਦੁ = ਬ੍ਰਹਮ ਦੀ ਵੀਚਾਰ ਵੱਸੀ ਹੋਈ ਹੈ ॥੪॥

## ਭਗਤੀ ਸਾਰ ਨ ਜਾਣਨੀ; ਮਨਮੁਖ ਅਹੰਕਾਰੀ ॥

ਜੋ ਮਨਮੁਖ = ਮਨ ਦੇ ਪਿੱਛੇ ਲੱਗਣ ਵਾਲੇ ਅਹੰਕਾਰੀ = ਅਭਿਮਾਨੀ ਪੁਰਖ ਹਨ, ਉਹ ਭਾਉ-ਭਗਤੀ ਦੀ ਸਾਰ = ਕਦਰ (ਖ਼ਬਰ) ਨ = ਨਹੀਂ ਜਾਣਨੀ = ਜਾਣਦੇ।

## ਧੁਰਹੁ ਆਪਿ ਖੁਆਇਅਨੁ; ਜੂਐ ਬਾਜੀ ਹਾਰੀ ॥੫॥

ਉਹ ਆਪ ਪਰਮੇਸ਼ਰ ਨੇ ਧੁਰਹੁ = ਮੁੱਢ ਤੋਂ ਆਪਣੇ ਵੱਲੋਂ ਖੁਆਇਅਨੁ = ਭੁਲਾਏ ਹਨ, ਇਸ ਲਈ ਉਨ੍ਹਾਂ ਨੇ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਸਾਹਾਂ ਰੂਪੀ ਬਾਜ਼ੀ ਹਾਰੀ = ਹਾਰ ਦਿੱਤੀ ਹੈ **ਵਾ:** ਸੰਸਾਰ ਰੂਪੀ ਜੂਏ ਵਿਚ ਮਨੁੱਖਾ ਜਨਮ ਰੂਪ ਬਾਜ਼ੀ ਹਾਰ ਦਿੱਤੀ ਹੈ ॥੫॥

## ਬਿਨੁ ਪਿਆਰੈ ਭਗਤਿ ਨ ਹੋਵਈ; ਨਾ ਸੁਖੁ ਹੋਇ ਸਰੀਰਿ ॥

ਪਿਆਰੈ = ਪ੍ਰੇਮ ਤੋਂ ਬਿਨੁ = ਬਗ਼ੈਰ ਵਾਹਿਗੁਰੂ ਦੀ ਭਗਤਿ = ਭਗਤੀ ਨ = ਨਹੀਂ ਹੋਵਈ = ਹੁੰਦੀ **ਵਾ:** ਪਿਆਰੈ = ਪਿਆਰੇ ਸਤਿਗੁਰਾਂ ਤੋਂ ਬਗ਼ੈਰ ਭਗਤੀ ਨਹੀਂ ਹੁੰਦੀ ਅਤੇ ਨਾ ਹੀ ਸਰੀਰਿ = ਦੇਹ ਨੂੰ ਜੰਮਣ ਮਰਣ ਵੱਲੋਂ ਅਖੰਡ ਚੇਤਨ ਦਾ ਸੁਖੁ ਪ੍ਰਾਪਤ ਹੋਇ = ਹੁੰਦਾ ਹੈ।

## ਪ੍ਰੇਮ ਪਦਾਰਥੁ ਪਾਈਐ; ਗੁਰ ਭਗਤੀ ਮਨ ਧੀਰਿ ॥੬॥

ਜੇਕਰ ਗੁਰੂ ਸਾਹਿਬ ਜੀ ਦੀ ਭਗਤੀ ਕਰਕੇ ਮਨ = ਹਿਰਦਾ ਧੀਰਿ = ਧੀਰਜ ਵਾਲਾ ਹੋਵੇ, ਫੇਰ ਪ੍ਰੇਮ ਰੂਪੀ ਪਦਾਰਥੁ = ਵਸਤੂ ਨੂੰ ਪਾਈਐ = ਪਾਈਦਾ ਹੈ ॥੬॥

## ਜਿਸ ਨੋ ਭਗਤਿ ਕਰਾਏ ਸੋ ਕਰੇ; ਗੁਰ ਸਬਦ ਵੀਚਾਰਿ ॥

ਜਿਸ ਨੋ = ਤਾਈਂ ਵਾਹਿਗੁਰੂ ਭਗਤਿ = ਭਗਤੀ ਕਰਾਏ = ਕਰਾਉਂਦਾ ਹੈ, ਸੋ = ਉਹੀ ਪੁਰਖ ਗੁਰ = ਸਤਿਗੁਰਾਂ ਦੇ ਸਬਦ = ਉਪਦੇਸ਼ ਦੀ ਵੀਚਾਰ ਦੁਆਰਾ ਭਗਤੀ ਕਰੇ = ਕਰਦਾ ਹੈ। ਅਤੇ;

## ਹਿਰਦੈ ਏਕੋ ਨਾਮੁ ਵਸੈ; ਹਉਮੈ ਦੁਬਿਧਾ ਮਾਰਿ ॥੭॥

ਉਸ ਦੇ ਹਿਰਦੈ = ਚਿੱਤ ਵਿਚ ਏਕੋ = ਇੱਕੋ ਵਾਹਿਗੁਰੂ ਦਾ ਨਾਮ ਹੀ ਵਸੈ = ਵੱਸ ਜਾਂਦਾ ਹੈ ਅਤੇ ਉਸ ਨੇ ਦੇਹ ਦੀ ਹਉਮੈ = ਹੰਗਤਾ, ਦੁਬਿਧਾ = ਦ੍ਵੈਤ ਨੂੰ ਮਾਰਿ = ਮਾਰ ਦਿੱਤਾ ਹੈ ॥੭॥

## ਭਗਤਾ ਕੀ ਜਤਿ ਪਤਿ ਏਕੋੁ ਨਾਮੁ ਹੈ; ਆਪੇ ਲਏ ਸਵਾਰਿ ॥

ਭਗਤਾ ਕੀ = ਦੀ ਜਤਿ = ਜਾਤ, ਪਤਿ = ਪੰਗਤੀ (ਸ਼੍ਰੇਣੀ) ਅਰਥਾਤ ਜਤਿ = ਜਾਤੀ ਦੇ ਪਤਿ = ਇੱਜ਼ਤ ਏਕੋੁ = ਇਕ ਵਾਹਿਗੁਰੂ ਨਾਮ ਹੀ ਹੈ **ਵਾ:** ਭਗਤਾ = ਭਗਤੀ ਕਰਨ ਵਾਲਿਆਂ ਨੇ ਜਤਿ = ਜਾਣਿਆ ਹੈ ਕਿ ਪਤਿ = ਪਤੀ ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਸਤੇ ਏਕੋੁ = ਇਕ ਨਾਮ ਹੀ ਹੈ ਕਿਉਂਕਿ ਭਗਤਾਂ ਦੀ ਜਾਤ ਤੇ ਪ੍ਰਤਿਸ਼ਟਾ (ਇੱਜ਼ਤ) ਨੂੰ ਪਰਮੇਸ਼ਰ ਆਪ ਹੀ ਸਵਾਰਿ = ਠੀਕ ਭਾਵ ਸਵਾਰ ਲਏ = ਲੈਂਦਾ ਹੈ।

## ਸਦਾ ਸਰਣਾਈ ਤਿਸ ਕੀ; ਜਿਉ ਭਾਵੈ ਤਿਉ ਕਾਰਜੁ ਸਾਰਿ ॥੮॥

ਇਸ ਕਰਕੇ ਤਿਸ = ਉਸ ਵਾਹਿਗੁਰੂ ਕੀ = ਦੀ ਸਦਾ = ਹਮੇਸ਼ਾਂ ਸਰਣਾਈ = ਓਟ ਲੈ ਕੇ ਇਉਂ ਬੇਨਤੀ ਕਰੀਏ ਕਿ ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਸਾਡਾ ਮੁਕਤੀ ਰੂਪ ਕਾਰਜੁ = ਕੰਮ ਅਰਥਾਤ ਬ੍ਰਹਮ ਗਿਆਨ ਰੂਪੀ ਕਾਰਜ ਨੂੰ ਸਾਰਿ = ਸੰਭਾਲਣਾ ਕਰ ਭਾਵ ਪੂਰਾ ਕਰ ॥੮॥

**[ਅੰਗ ੪੩੦]**

## ਭਗਤਿ ਨਿਰਾਲੀ ਅਲਾਹ ਦੀ; ਜਾਪੈ ਗੁਰ ਵੀਚਾਰਿ ॥

ਜੋ ਅਲਾਹ = ਪਾਕ ਰੂਪ ਪਵਿੱਤਰ ਪਰਮੇਸ਼ਰ ਦੀ ਭਗਤੀ ਦੁਨੀਆਂ ਤੋਂ ਨਿਰਾਲੀ = ਨਿਰਲੇਪ ਕਰਨ ਵਾਲੀ ਹੈ **ਵਾ:** ਵਾਹਿਗੁਰੂ ਦੀ ਭਗਤੀ ਦੇਵੀ ਦੇਵਤਿਆਂ ਦੀ ਭਗਤੀ ਤੋਂ ਨਿਰਾਲੀ = ਨਿਆਰੀ (ਅਨੋਖੀ) ਹੈ ਇਹ ਗੱਲ ਪੂਰਿਆਂ ਗੁਰ = ਸਤਿਗੁਰਾਂ ਦੀ ਵਿਚਾਰ ਦੁਆਰਾ ਜਾਪੈ = ਜਾਣੀ ਜਾਂਦੀ ਹੈ, ਆਪੋ ਨਹੀਂ ਜਾਣੀਦੀ।

## ਨਾਨਕ ਨਾਮੁ ਹਿਰਦੈ ਵਸੈ; ਭੈ ਭਗਤੀ ਨਾਮਿ ਸਵਾਰਿ ॥੯॥੧੪॥੩੬॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੇਕਰ ਗੁਰਾਂ ਦੁਆਰਾ ਨਾਮ ਹਿਰਦੈ = ਮਨ ਵਿਚ ਵਸੈ = ਵਸ ਜਾਵੇ ਅਤੇ ਪਰਮੇਸ਼ਰ ਦਾ ਭੈ = ਡਰ ਭਗਤੀ ਦੇ ਸਹਿਤ ਹੋਵੇ ਤਾਂ ਨਾਮਿ = ਨਾਮੀ ਪਰਮੇਸ਼ਰ ਸਾਰੇ ਕਾਰਜਾਂ ਨੂੰ ਸਵਾਰਿ = ਸੰਵਾਰ ਦਿੰਦਾ ਹੈ **ਅਥਵਾ** ਭੈ = ਡਰ ਅਤੇ ਸਹਿਤ ਭਗਤੀ ਦੇ ਸਹਿਤ ਨਾਮੁ ਹਿਰਦੈ = ਮਨ ਵਿਚ ਵਸੈ = ਵੱਸ ਜਾਵੇ, ਤਾਂ ਨਾਮਿ = ਨਾਮੀ ਪਰਮੇਸ਼ਰ ਇਸ ਜੀਵ ਦੇ ਸਭ ਕਾਰਜਾਂ ਨੂੰ ਸਵਾਰਿ = ਸੁਆਰ ਦਿੰਦਾ ਹੈ ॥੯॥੧੪॥੩੬॥

## ਆਸਾ ਮਹਲਾ ੩ ॥

## ਅਨ ਰਸ ਮਹਿ ਭੋਲਾਇਆ; ਬਿਨੁ ਨਾਮੈ ਦੁਖ ਪਾਇ ॥

ਹੇ ਮਨਾਂ! ਤੂੰ ਅਨ = ਹੋਰ ਭਾਵ ਦ੍ਵੈਤ ਦੇ ਰਸ = ਰਸਾਂ (ਸੁਆਦਾਂ) (ਸ਼ਬਦ, ਸਪਰਸ਼, ਰੂਪ ਰਸ, ਗੰਧ)

ਮਹਿ = ਵਿਚ ਆਪਣੇ ਜੀਵਨ ਨੂੰ ਭੋਲਾਇਆ = ਭੁਲਾ ਛੱਡਿਆ ਹੈ, ਜਿਸ ਕਰਕੇ ਤੂੰ ਨਾਮੈ = ਨਾਮ ਤੋਂ ਬਿਨੁ = ਬਗ਼ੈਰ ਜੰਮਣ ਮਰਣ ਰੂਪ ਦੁਖ = ਕਸ਼ਟ ਹੀ ਪਾਇ = ਪਾਵੇਂਗਾ।

## ਸਤਿਗੁਰੁ ਪੁਰਖੁ ਨ ਭੇਟਿਓ; ਜਿ ਸਚੀ ਬੂਝ ਬੁਝਾਇ ॥੧॥

ਕਿਉਂਕਿ ਤੂੰ ਪੁਰਖੁ = ਪੂਰਨ ਸਤਿਗੁਰਾਂ ਨੂੰ ਭੇਟਿਓ = ਮਿਲਿਆ ਨ = ਨਹੀਂ, ਜਿ = ਜਿਹੜੇ ਤੈਨੂੰ ਸੱਚੀ ਪ੍ਰੇਮਾ-ਭਗਤੀ ਦੀ ਬੂਝ = ਸਮਝ ਭਾਵ ਸਿੱਖਿਆ ਬੁਝਾਇ = ਸਮਝਾ ਦਿੰਦੇ ॥੧॥

## ਏ ਮਨ ਮੇਰੇ ਬਾਵਲੇ; ਹਰਿ ਰਸੁ ਚਖਿ ਸਾਦੁ ਪਾਇ ॥

ਏ = ਹੇ ਮੇਰੇ ਬਾਵਲੇ = ਕਮਲੇ (ਪਾਗਲ) ਮਨਾਂ ! ਹਰਿ = ਵਾਹਿਗੁਰੂ ਦੇ ਨਾਮ ਰਸ ਨੂੰ ਚਖਿ = ਰਸ ਮਾਣ ਕੇ, ਭਾਵ ਧਾਰਨ ਕਰਕੇ ਤੂੰ ਸਾਦੁ = ਰਸ ਦਾਇਕ ਆਤਮਿਕ ਅਨੰਦ ਨੂੰ ਪਾਇ = ਪਾ ਲਵੇਂਗਾ।

## ਅਨ ਰਸਿ ਲਾਗਾ ਤੂੰ ਫਿਰਹਿ; ਬਿਰਥਾ ਜਨਮੁ ਗਵਾਇ ॥੧॥ਰਹਾਉ॥

ਆਤਮ ਅਨੰਦ ਨੂੰ ਛੱਡ ਕੇ ਅਨ = ਹੋਰ ਭਾਵ ਦ੍ਵੈਤ ਦੇ ਰਸਾਂ, ਵਿਸ਼ਿਆਂ ਦੇ ਰਸਾਂ ਵਿਚ ਲਾਗਾ = ਲੱਗਾ ਹੋਇਆ ਤੂੰ ਚੌਰਾਸੀ ਲੱਖ ਜੂਨਾਂ ਵਿਚ ਤੁਰਿਆ ਫਿਰਹਿ = ਫਿਰਦਾ ਹੈਂ, ਅਤੇ ਮਨੁੱਖਾ ਜਨਮ ਨੂੰ ਬਿਰਥਾ = ਬੇਅਰਥ ਹੀ ਗਵਾਇ = ਗਵਾ ਰਿਹਾ ਹੈਂ ॥੧॥ਰਹਾਉ॥

## ਇਸੁ ਜੁਗ ਮਹਿ ਗੁਰਮੁਖ ਨਿਰਮਲੇ; ਸਚਿ ਨਾਮਿ ਰਹਹਿ ਲਿਵ ਲਾਇ ॥

ਇਸ ਜੁਗ = ਕਲਿਜੁਗ ਦੇ ਸਮੇਂ ਮਹਿ = ਵਿਚ ਉਹ ਗੁਰਮੁਖ ਨਿਰਮਲੇ = ਉੱਜਲੇ ਹਨ, ਜੋ ਹਰ ਵਕਤ ਸੱਚੇ ਨਾਮ ਵਿਚ ਲਿਵ = ਬਿਰਤੀ ਲਾਇ = ਲਾ ਕੇ ਰਹਹਿ = ਰਹਿੰਦੇ ਹਨ। ਜਿਵੇਂ ਰਾਤ ਭਾਵੇਂ ਕਿੰਨੀ ਕਾਲੀ ਹੋਵੇ ਤਾਂ ਵੀ ਦੁੱਧ ਆਦਿ ਚਿੱਟੀਆਂ ਚੀਜ਼ਾਂ, ਚਿੱਟੀਆਂ ਹੀ ਰਹਿੰਦੀਆਂ ਹਨ, ਇਸੇ ਪ੍ਰਕਾਰ ਭਾਵੇਂ ਕਲਿਜੁਗ ਕਿੰਨੀ ਕਾਲੀ ਬੋਲ਼ੀ ਰਾਤ ਵਾਲਾ ਹੋਵੇ, ਗੁਰਮੁਖ ਉੱਜਲੇ ਹੀ ਰਹਿੰਦੇ ਹਨ।

## ਵਿਣੁ ਕਰਮਾ ਕਿਛੁ ਪਾਈਐ ਨਹੀ; ਕਿਆ ਕਰਿ ਕਹਿਆ ਜਾਇ ॥੨॥

ਗੁਰੂ ਸਾਹਿਬ ਜੀ ਦੀ ਕਿਰਪਾ ਤੋਂ ਬਿਨਾਂ **ਵਾ:** ਨਿਸ਼ਕਾਮ ਕਰਮਾਂ ਤੋਂ ਵਿਣੁ = ਬਗ਼ੈਰ ਕਿਛੁ = ਕੁਝ ਨਹੀਂ ਪਾਈਐ = ਪਾਈਦਾ, ਕਿਆ = ਕੀ ਕਰਿ = ਕਰਕੇ ਕਹਿਆ = ਕਿਹਾ ਜਾਇ = ਜਾਵੇ ਕਿ ਕਰਮਾਂ ਤੋਂ ਬਿਨਾਂ ਵੀ ਕੁਝ ਪਾਇਆ ਜਾਂਦਾ ਹੈ ॥੨॥

## ਆਪੁ ਪਛਾਣਹਿ ਸਬਦਿ ਮਰਹਿ; ਮਨਹੁ ਤਜਿ ਵਿਕਾਰ ॥

ਮਨਹੁ = ਹਿਰਦੇ 'ਚੋਂ ਵਿਕਾਰ = ਕਾਮ ਕ੍ਰੋਧ, ਲੋਭ, ਮੋਹ ਆਦਿ ਵਿਸ਼ਿਆਂ ਨੂੰ ਤਜਿ = ਛੱਡ ਦੇਵੇ ਅਤੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੀ ਕਮਾਈ ਕਰਕੇ ਜੀਵਤ-ਭਾਵ ਤੋਂ ਮਰਹਿ = ਮਰ ਜਾਵੇ ਤਾਂ ਆਪੁ = ਆਪਣੇ ਸਰੂਪ ਨੂੰ ਪਛਾਣਹਿ = ਪਛਾਣ ਸਕਦਾ ਹੈ।

ਜਿਵੇਂ ਦਰਿਆ ਦੇ ਹੜ੍ਹ ਚੜ੍ਹੇ ਵਿੱਚੋਂ ਪੁਰਖ ਭੱਜ ਕੇ ਨਿਕਲ ਜਾਵੇ, ਅੱਗ ਵਿੱਚੋਂ ਭੱਜ ਕੇ ਨਿਕਲ ਜਾਵੇ, ਕਿਸੇ ਬਿਪਤਾ ਵਿੱਚੋਂ ਨਿਕਲ ਕੇ ਭੱਜ ਜਾਵੇ। ਇਸੇ ਤਰ੍ਹਾਂ ਜੇ ਜੀਵ;

## ਗੁਰ ਸਰਣਾਈ ਭਜਿ ਪਏ; ਬਖਸੇ ਬਖਸਣਹਾਰ ॥੩॥

ਸੰਸਾਰ ਨੂੰ ਦੁਖ ਰੂਪ ਜਾਣ ਕੇ ਭਜਿ = ਦੌੜ ਕੇ ਗੁਰ = ਸਤਿਗੁਰਾਂ ਦੀ ਸਰਣਾਈ = ਓਟ ਵਿਚ ਪਏ = ਪੈ ਜਾਵੇ ਤਾਂ ਬਖਸਣਹਾਰ = ਬਖ਼ਸ਼ਣ ਵਾਲੇ ਗੁਰੂ ਸਾਹਿਬ ਜੀ ਔਗੁਣਾਂ ਨੂੰ ਬਖਸੇ = ਬਖ਼ਸ਼ ਲੈਂਦੇ ਹਨ ॥੩॥

## ਬਿਨੁ ਨਾਵੈ ਸੁਖੁ ਨ ਪਾਈਐ; ਨਾ ਦੁਖੁ ਵਿਚਹੁ ਜਾਇ ॥

ਨਾਵੈ = ਨਾਮ ਜਪੇ ਤੋਂ ਬਿਨੁ = ਬਗ਼ੈਰ ਆਤਮਿਕ ਸੁਖੁ = ਅਨੰਦ ਨ = ਨਹੀਂ ਪਾਈਐ = ਪਾਈਦਾ ਅਤੇ ਨਾ ਹੀ ਹਿਰਦੇ ਵਿਚਹੁ = ਅੰਦਰੋਂ ਅਗਿਆਨ ਦਾ, ਜੰਮਣ ਮਰਣ ਦਾ ਦੁਖੁ = ਕਸ਼ਟ ਜਾਇ = ਜਾਂਦਾ ਹੈ।

## ਇਹੁ ਜਗੁ ਮਾਇਆ ਮੋਹਿ ਵਿਆਪਿਆ; ਦੂਜੈ ਭਰਮਿ ਭੁਲਾਇ ॥੪॥

ਇਹ ਸਾਰਾ ਜਗੁ = ਸੰਸਾਰ ਮਾਇਆ = ਧਨ ਦੇ ਮੋਹਿ = ਸਨੇਹ ਵਿਚ ਵਿਆਪਿਆ = ਫਸਿਆ ਹੋਇਆ, ਦੂਜੈ = ਦ੍ਵੈਤ ਭਾਵ ਕਰਕੇ ਭਰਮਿ = ਭੁਲੇਖਿਆਂ ਦੇ ਭੁਲਾਇ = ਭੁੱਲਣ ਵਿਚ ਆ ਰਿਹਾ ਹੈ ॥੪॥

## ਦੋਹਾਗਣੀ ਪਿਰ ਕੀ ਸਾਰ ਨ ਜਾਣਹੀ; ਕਿਆ ਕਰਿ ਕਰਹਿ ਸੀਗਾਰੁ ॥

ਦੋਹਾਗਣੀ = ਖੋਟੇ ਕਰਮਾਂ ਵਾਲੀਆਂ ਮਨਮੁਖ ਰੂਪ ਇਸਤਰੀਆਂ ਪਿਰ = ਪਤੀ ਅਕਾਲ ਕੀ = ਦੀ ਸਾਰ = ਖ਼ਬਰ ਤਾਂ ਜਾਣਹੀ = ਜਾਣਦੀਆਂ ਨ = ਨਹੀਂ, ਜਪ ਤਪ ਆਦਿ ਸਾਧਨਾਂ ਰੂਪੀ ਸ਼ਿੰਗਾਰ ਕਰਿ = ਕਰਕੇ ਕਿਆ = ਕੀ ਕਰਹਿ = ਕਰਨਗੀਆਂ।

## ਅਨਦਿਨੁ ਸਦਾ ਜਲਦੀਆ ਫਿਰਹਿ; ਸੇਜੈ ਰਵੈ ਨ ਭਤਾਰੁ ॥੫॥

ਉਹ ਅਨਦਿਨੁ = ਰਾਤ ਦਿਨ ਵਿਛੋੜੇ ਰੂਪ **ਵਾ:** ਰਸਾਂ ਕਸਾਂ ਦੀ ਅਗਨੀ ਵਿਚ ਸਦਾ = ਹਮੇਸ਼ਾਂ ਹੀ ਜਲਦੀਆ = ਸੜਦੀਆਂ ਫਿਰਹਿ = ਫਿਰਦੀਆਂ ਹਨ, ਉਹ ਅੰਤਸ਼ਕਰਣ ਰੂਪੀ ਸੇਜੈ = ਸੇਜਾ ਉਤੇ ਭਤਾਰੁ = ਪਤੀ ਪਰਮੇਸ਼ਰ ਦੇ ਅਨੰਦ ਨੂੰ ਨ = ਨਹੀਂ ਰਵੈ = ਮਾਣ ਸਕਦੀਆਂ **ਵਾ:** ਪਤੀ ਦੇ ਅਨੰਦ ਨੂੰ ਰਵੈ = ਉਚਾਰਨ ਨਹੀਂ ਕਰ ਸਕਦੀਆਂ ਕਿਉਂਕਿ ਉਨ੍ਹਾਂ ਦੇ ਪਰਮੇਸ਼ਰ ਅਸਾਖਿਆਤ ਹੋ ਰਿਹਾ ਹੈ, ਭਾਵ ਗੁਪਤ ਹੋ ਰਿਹਾ ਹੈ ॥੫॥

## ਸੋਹਾਗਣੀ ਮਹਲੁ ਪਾਇਆ; ਵਿਚਹੁ ਆਪੁ ਗਵਾਇ ॥

ਸੋਹਾਗਣੀ = ਸੁਹਾਗਣਾਂ ਭਾਵ ਮਹਾਤਮਾ ਰੂਪ ਸਖੀਆਂ ਨੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਗਵਾਇ = ਗੁਆ ਕੇ ਪਤੀ ਪਰਮੇਸ਼ਰ ਦੇ ਮਹਲੁ = ਸਰੂਪ ਨੂੰ ਪਾਇਆ = ਪਾ ਲਿਆ ਹੈ। ਅਤੇ;

## ਗੁਰ ਸਬਦੀ ਸੀਗਾਰੀਆ; ਅਪਣੇ ਸਹਿ ਲਈਆ ਮਿਲਾਇ ॥੬॥

ਜੋ ਗੁਰ = ਸਤਿਗੁਰੂ ਜੀ ਦੇ ਸਬਦੀ = ਉਪਦੇਸ਼ ਦੀ ਕਮਾਈ ਕਰਨ ਰੂਪ ਸ਼ਿੰਗਾਰ ਨਾਲ ਸੀਗਾਰੀਆ = ਸ਼ਿੰਗਾਰੀਆਂ ਹੋਈਆਂ ਹਨ, ਉਹ ਸਹਿ = ਪਤੀ ਪਰਮੇਸ਼ਰ ਨੇ ਆਪਣੇ ਨਾਲ ਮਿਲਾਇ = ਮਿਲਾ ਲਈਆਂ ਹਨ, ਅਭੇਦ ਕਰ ਲਈਆਂ ਹਨ ॥੬॥

## ਮਰਣਾ ਮਨਹੁ ਵਿਸਾਰਿਆ; ਮਾਇਆ ਮੋਹੁ ਗੁਬਾਰੁ ॥

ਮਨਮੁਖ ਰੂਪੀ ਦੁਹਾਗਣਾਂ ਨੇ ਮਾਇਆ = ਧਨ ਸੰਪਦੀ ਦੇ ਮੋਹੁ = ਸਨੇਹ ਰੂਪ ਬਹੁਤੇ ਗੁਬਾਰੁ = ਹਨੇਰੇ ਕਰਕੇ ਮਨਹੁ = ਚਿੱਤ 'ਚੋਂ ਮਰਣਾ = ਮੌਤ ਨੂੰ ਉੱਕਾ ਹੀ ਵਿਸਾਰਿਆ = ਭੁਲਾ ਛੱਡਿਆ ਹੈ।

## ਮਨਮੁਖ ਮਰਿ ਮਰਿ ਜੰਮਹਿ ਭੀ ਮਰਹਿ; ਜਮ ਦਰਿ ਹੋਹਿ ਖੁਆਰੁ ॥੭॥

ਮਨਮੁਖ ਪਰਮੇਸ਼ਰ ਵੱਲੋਂ ਮਰਿ = ਮਰੇ ਹਨ, ਫੇਰ ਮੌਤ ਦੇ ਮਾਰੇ ਵੀ ਮਰਿ = ਮਰਦੇ ਹਨ ਅਤੇ ਵਾਸ਼ਨਾ ਦੇ ਬੱਧੇ ਜੰਮਹਿ = ਜੰਮਦੇ ਹਨ ਭੀ = ਬਹੁੜੋ ਫੇਰ ਮਰਹਿ = ਮਰਦੇ ਹਨ ਭਾਵ ਜੰਮਣ ਮਰਣ ਦੇ ਗੇੜ ਵਿਚ ਪਏ ਰਹਿੰਦੇ ਹਨ ਅਤੇ ਮਰ ਕੇ ਜਮਾਂ ਦੇ ਦਰਿ = ਦੁਆਰੇ ਤੇ ਵੀ ਖੁਆਰੁ = ਖ਼ਰਾਬ ਹੋਹਿ = ਹੁੰਦੇ ਹਨ ॥੭॥

## ਆਪਿ ਮਿਲਾਇਅਨੁ ਸੇ ਮਿਲੇ; ਗੁਰ ਸਬਦਿ ਵੀਚਾਰਿ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਦੀ ਵੀਚਾਰਿ = ਵਿਚਾਰ ਕਰਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਆਪਿ = ਆਪਣੇ ਸਰੂਪ ਨਾਲ ਮਿਲਾਇਅਨੁ = ਮੇਲਿਆ ਹੈ, ਫੇਰ ਸੇ = ਉਹ ਪਰਮੇਸ਼ਰ ਨਾਲ ਮਿਲੇ = ਅਭੇਦ ਹੋ ਜਾਂਦੇ ਹਨ।

## ਨਾਨਕ ਨਾਮਿ ਸਮਾਣੇ ਮੁਖ ਉਜਲੇ; ਤਿਤੁ ਸਚੈ ਦਰਬਾਰਿ ॥੮॥੨੨॥੧੫॥੩੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਪਰਮੇਸ਼ਰ ਦੇ ਅੰਮ੍ਰਿਤ ਨਾਮ ਵਿਚ ਸਮਾਣੇ = ਸਮਾਏ ਹਨ, ਉਹ ਲੋਕ ਪ੍ਰਲੋਕ ਵਿਚ ਉਜਲੇ = ਪਵਿੱਤਰ ਮੁਖ = ਮੁਖੜੇ ਵਾਲੇ ਹਨ ਅਤੇ ਤਿਤੁ = ਉਸ ਸਚੈ = ਸੱਚੇ ਨਾਮੀ ਦੇ ਸੱਚਖੰਡ, ਸਾਧਸੰਗਤ ਰੂਪੀ ਸੱਚੇ ਦਰਬਾਰ ਵਿਚ ਵੀ ਉੱਜਲੇ ਮੁਖ ਵਾਲੇ ਹਨ ॥੮॥੨੨॥੧੫॥੩੭॥ (ਇਥੇ ਤੀਸਰੇ ਪਾਤਸ਼ਾਹ ਦੀਆਂ ਅਸਟਪਦੀਆਂ ਸਮਾਪਤ ਹਨ)।

**ਅੰਕਾਂ ਦਾ ਵੇਰਵਾ :** ਅਸਟਪਦੀਆਂ ਮਹਲੇ ੧ — ੨੨
ਅਸਟਪਦੀਆਂ ਮਹਲੇ ੩ — ੧੫
ਕੁੱਲ ਜੋੜ — ੩੭

## ਆਸਾ ਮਹਲਾ ੫ ਅਸਟਪਦੀਆ ਘਰੁ ੨

ਜਿਸ ਵਕਤ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਵਸਾਇਆ ਸੀ, ਸਤਿਗੁਰਾਂ ਤੋਂ ਬਾਅਦ ੧੬੩੮ ਬਿ: ਭਾਦਰੋਂ ਸੁਦੀ ਦੂਜ, ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਤਾ ਗੱਦੀ 'ਤੇ ਬਿਰਾਜਮਾਨ ਹੋ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਨੂੰ ਬਹੁਤ ਆਬਾਦ ਕੀਤਾ, ਉਸ ਵੇਲੇ ਬਹੁਤੀ ਆਬਾਦੀ ਨੂੰ ਰਚ ਕਰਕੇ ਅਤੇ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਵੱਸਣ ਦੀ ਖ਼ੁਸ਼ੀ ਵਿਚ ਇਹ ਸ਼ਬਦ ਉਚਾਰਨ ਕੀਤਾ।

ਆਸਾ ਰਾਗ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਘਰੁ ੨ = ਦੂਸਰੇ ਸੁਰਤਾਲ ਵਿਚ ਅਸਟਪਦੀਆਂ ਦੀ ਬਾਣੀ ਦਰਜ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥

ਜੋ ਸਤਸੰਗੀ ਪੰਚ = ਮਹਾਤਮਾ ਜਨ ਸ੍ਰੇਸ਼ਟ ਪੁਰਖ ਸਨ, ਉਨ੍ਹਾਂ ਨੂੰ ਤਾਂ ਮਨਾਏ = ਮਨਾਉਣਾ ਕੀਤਾ ਹੈ, ਜੋ ਆਪਣੇ ਆਪ ਨੂੰ ਪੰਚ = ਚੌਧਰੀ ਭਾਵ ਮੁਖੀ ਬਣੇ ਹੋਏ ਸਨ, ਉਨ੍ਹਾਂ ਨੂੰ ਰੁਸਾਏ = ਰੁਸਾਉਣਾ ਕੀਤਾ ਹੈ। ਜੋ ਸਤਸੰਗੀ ਪੰਚ = ਮੁਖੀ ਸਨ, ਉਨ੍ਹਾਂ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਵਸਾਏ = ਵਸਾਉਣਾ ਕੀਤਾ, ਜੋ ਪ੍ਰਿਥੀਏ ਵਰਗੇ ਪੰਚ = ਮੁਖੀ ਬਣੇ ਫਿਰਦੇ ਸੀ, ਉਹ ਅੰਮ੍ਰਿਤਸਰ ਨੂੰ ਗਵਾਏ = ਗਵਾ ਕੇ ਹੇਰੀਂ ਜਾ ਅਬਾਦ ਹੋਏ **ਵਾ:** ਜੋ ਕੁਸੰਗੀ ਆਦਮੀ ਪੰਚ = ਚੌਧਰੀ ਬਣੇ ਹੋਏ ਸਨ। ਉਨ੍ਹਾਂ ਨੂੰ ਅੰਮ੍ਰਿਤਸਰ ਸਾਹਿਬ 'ਚੋਂ ਗਵਾਏ = ਗਵਾ ਭਾਵ ਉਠਾ ਦਿੱਤਾ ॥੧॥

## ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥

ਹੇ ਮੇਰੇ ਭਾਈ = ਭਰਾਵੋ ! ਇਨ੍ = ਇਸ ਬਿਧਿ = ਤਰੀਕੇ ਨਾਲ ਸ੍ਰੀ ਅੰਮ੍ਰਿਤਸਰ ਸਾਹਿਬ ਨਗਰ = ਸ਼ਹਿਰ ਵੁਠਾ = ਵੱਸਿਆ ਹੈ।

### ਦੂਸਰਾ ਅਰਥ

***ਪ੍ਰਸ਼ਨ :*** *ਸਤਿਸੰਗਤ ਰੂਪੀ ਨਗਰ ਕਿਵੇਂ ਵੱਸਿਆ ਹੈ ?*
***ਉੱਤਰ :***

**ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥**

ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਧੀਰਜ ਨੂੰ ਮਨਾਏ = ਮਨਾਉਣਾ ਕੀਤਾ ਹੈ, ਭਾਵ ਸਤਿਸੰਗਤ ਨੇ ਇਨ੍ਹਾਂ ਨੂੰ ਮਨ ਦੇ ਵਿਚ ਲਿਆਉਣਾ ਕੀਤਾ।

(ਪੰਚ ਰੁਸਾਏ) ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੁਸਾਏ = ਰੁਸਾ ਦਿੱਤੇ ਹਨ, ਭਾਵ ਸਤਿਸੰਗਤ ਨੇ ਇਨ੍ਹਾਂ ਦੀ ਅੰਦਰੋਂ ਨਿਰਾਦਰੀ ਕਰ ਦਿੱਤੀ।

ਪੰਚ = ਪੰਚ ਜੋ ਸਤ ਸੰਤੋਖਾਦਿ ਮਨਾਏ ਸਨ ਉਨ੍ਹਾਂ ਨੂੰ ਵਸਾਏ = ਵਸਾਉਣਾ ਕੀਤਾ ਹੈ, ਜੋ ਪੰਚ = ਪੰਜੇ ਕਾਮ, ਕ੍ਰੋਧ ਰੁਸਾਏ ਸਨ, ਉਨ੍ਹਾਂ ਨੂੰ ਗਵਾਏ = ਗੁਆ ਦਿੱਤਾ ਹੈ ॥੧॥

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ ਭਾਈ = ਭਰਾਵੋ ! ਇਨ੍ = ਇਸ ਬਿਧਿ = ਪ੍ਰਕਾਰ ਇਹ ਸਤਿਸੰਗਤ ਰੂਪੀ ਨਗਰ ਵੁਠਾ = ਵੱਸਿਆ ਹੈ।

### ਤੀਸਰਾ ਅਰਥ

***ਪ੍ਰਸ਼ਨ :*** *ਅੰਤਹਕਰਣ ਰੂਪੀ ਨਗਰ ਕਿਵੇਂ ਵੱਸਿਆ ਹੈ ?*
***ਉੱਤਰ :***

**ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥**

ਪੰਚ = ਪੰਜ ਸਤ, ਸੰਤੋਖ, ਦਇਆ, ਧਰਮ, ਧੀਰਜਤਾ ਨੂੰ ਮਨਾਏ = ਮਨਾਉਣਾ ਕੀਤਾ, ਪੰਚ = ਪੰਜੇ ਸ਼ਬਦ, ਸਪਰਸ਼ ਰੂਪ ਰਸ ਗੰਧ ਨੂੰ ਅੰਦਰੋਂ ਰੁਸਾਏ = ਰੁਸਾ ਦਿੱਤਾ, (ਪੰਚ ਵਸਾਏ) ਪੰਚ = ਪੰਜਾਂ ਤੱਤਾਂ ਦੀ ਧਾਰਨਾ, ਧਰਤੀ ਵਿੱਚੋਂ ਖਿਮਾ, ਅਗਨੀ ਵਿੱਚੋਂ ਪ੍ਰਕਾਸ਼, ਪਾਣੀ ਵਿੱਚੋਂ ਨਿਰਮਲਤਾ, ਪੌਣ ਵਿੱਚੋਂ ਨਿਰਲੇਪਤਾ, ਅਕਾਸ਼ ਵਿੱਚੋਂ ਨਿਰਖੋਭਤਾ, ਦੇ ਜੋ ਗੁਣ ਹਨ, ਇਨ੍ਹਾਂ ਨੂੰ ਵਸਾਏ = ਵਸਾਉਣਾ ਕੀਤਾ ਹੈ, (ਪੰਚ ਗਵਾਏ) ਪੰਚ = ਪੰਜੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਅੰਦਰੋਂ ਗਵਾਏ = ਗਵਾ ਦਿੱਤਾ ਹੈ ॥੧॥

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ ਭਾਈ = ਭਰਾਵੋ ! ਇਨ੍ = ਇਸ ਬਿਧਿ = ਤਰੀਕੇ ਨਾਲ ਅੰਤਹਕਰਣ ਰੂਪੀ ਨਗਰ ਸ਼ੁਭ ਗੁਣਾਂ ਦੇ ਸਹਿਤ, ਦੈਵੀ ਸੰਪਦਾ ਨਾਲ ਵੁਠਾ = ਵੱਸਿਆ ਹੈ।

### ਚੌਥਾ ਅਰਥ

ਜੋਗ ਮਤ ਅਨੁਸਾਰ :

**ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥**

ਜੋਗੀ ਪੁਰਖਾਂ ਨੇ ਪੰਚ = ਪੰਜਾਂ ਨੂੰ ਮਨਾਉਣਾ ਕੀਤਾ ਹੈ ਭਾਵ ਪ੍ਰਾਣ, ਅਪਾਨ, ਸਮਾਨ, ਵਿਆਨ ਤੇ ਉਦਾਨ ਦੀਆਂ ਪੌਣਾਂ ਨੂੰ ਮਨ ਦੇ ਵਿਚ ਲਿਆਂਦਾ, ਧਾਰਨ ਕੀਤਾ ਹੈ ਅਤੇ (ਪੰਚ ਰੁਸਾਏ) ਪੰਚ = ਪੰਜੇ ਪ੍ਰਮਾਣ, ਵਿਪਰਜੈ, ਨਿੰਦਰਾ, ਸਿਮਰਤੀ, ਵਿਕਲਪ ਆਦਿ ਬਿਰਤੀਆਂ ਨਾਲ ਰੁਸਾਏ = ਰੋਸ ਕਰਕੇ ਵਿਸਾਰ ਦਿੱਤਾ ਹੈ।

**ਯੋਗਸਚਿੱਤ ਵਿਰਤੀ ਨਿਰੋਧਾ ॥** *(ਜੋਗ ਸ਼ਾਸਤਰ)*

(ਪੰਜਾਂ ਤੱਤਾਂ ਦੀ ਧਾਰਨਾ ਕਿ ਗੋਡਿਆਂ ਤਕ ਧਰਤੀ ਦਾ ਧਿਆਨ ਧਰੇ ਤਾਂ ਧਰਤੀ ਵਿਚ ਗੱਡਿਆ ਨਹੀਂ ਰਹਿੰਦਾ, ਲੱਕ ਤਕ ਪਾਣੀ ਦਾ ਧਿਆਨ ਧਰੇ ਤਾਂ ਪਾਣੀ ਡੋਬ ਨਹੀਂ ਸਕਦਾ, ਜੋਗੀ ਨੂੰ ਨਾਭੀ ਤਕ ਅਗਨੀ ਦਾ ਧਿਆਨ ਧਰਨ ਨਾਲ ਅੱਗ ਸਾੜ ਨਹੀਂ ਸਕਦੀ, ਕੰਠ ਤਕ ਪੌਣ ਦਾ ਧਿਆਨ ਧਰ ਕੇ ਹਵਾ ਵਿਚ ਉਡਾਰੀਆਂ ਮਾਰ ਸਕਦਾ ਹੈ ਅਤੇ ਦਸਵੇਂ ਦੁਆਰ ਤਾਲੂ ਸਥਾਨ ਤਕ ਭਾਵ ਗਲ ਤੋਂ ਲੈ ਕੇ ਅਕਾਸ਼ ਦਾ ਧਿਆਨ ਧਰ ਕੇ ਅਕਾਸ਼ ਦੀਆਂ ਸਾਰੀਆਂ ਗੱਲਾਂ ਨੂੰ ਸੁਣ ਲੈਂਦਾ ਹੈ, ਇਸ ਪ੍ਰਕਾਰ ਜੋਗੀਆਂ ਦੀ ਇਹ ਪੰਜਾਂ ਤੱਤਾਂ ਦੀ ਧਾਰਨਾ ਮੰਨੀ ਹੈ।)

(ਪੰਚ ਵਸਾਏ) ਇਨ੍ਹਾਂ ਪੰਜਾਂ ਤੱਤਾਂ ਦੀ ਧਾਰਨਾ ਨੂੰ ਵਸਾਏ = ਵਸਾ ਲਿਆ ਹੈ ਅਤੇ ਪੰਚ ਗਵਾਏ = ਪੰਚ = ਪੰਜ ਕਲੇਸ਼ ਅਵਿਦਿਆ, ਅਸੰਮਤਾ, ਅਭਿਨਿਵੇਸ਼, ਰਾਗ, ਦ੍ਵੈਸ਼ ਨੂੰ ਗਵਾਏ = ਗਵਾ ਦਿੱਤਾ ਹੈ (ਅਵਿਦਿਆ = ਅਸਲੀਅਤ ਨਾ ਸਮਝੀ, ਅਸੰਮਤਾ = ਦੇਹ, ਧਨ, ਸਬੰਧੀ ਆਦਿਕਾਂ ਵਿਚ ਘੁਮੰਡ ਭਾਵ ਹਉਮੈ ਕਰਨੀ, ਅਭਿਨਿਵੇਸ਼ = ਨਾ ਕਰਨ ਯੋਗਯ ਕਰਮਾਂ ਨੂੰ ਜਾਣ ਕੇ ਹੱਠ ਨਾਲ ਉਨ੍ਹਾਂ ਵਿਚ ਮਨ ਲਾਉਣਾ ਅਤੇ ਮੌਤ ਤੋਂ ਡਰਨਾ, ਰਾਗ = ਪ੍ਰੇਮ ਪਦਾਰਥਾਂ ਵਿਚ, ਦ੍ਵੈਸ਼ = ਵੈਰ, ਵਿਰੋਧ ॥੧॥)

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ ਭਾਈ = ਭਰਾਵੋ ! ਇਨ੍ = ਇਸ ਬਿਧਿ = ਪ੍ਰਕਾਰ ਜੋਗੀਆਂ ਦਾ ਦਸਵਾਂ ਦੁਆਰ ਰੂਪੀ ਨਗਰ ਦੈਵੀ ਗੁਣਾਂ ਦੇ ਸਹਿਤ ਵੁਠਾ = ਵੱਸ ਗਿਆ ਹੈ।

## ਪੰਜਵਾਂ ਅਰਥ

**ਪੰਚ ਮਨਾਏ; ਪੰਚ ਰੁਸਾਏ ॥ ਪੰਚ ਵਸਾਏ; ਪੰਚ ਗਵਾਏ ॥੧॥**

(ਪੰਚ ਮਨਾਏ) ਪੰਚ = ਪੰਜੇ ਸੱਤ, ਚੇਤਨ, ਆਨੰਦ, ਪ੍ਰੋਖ ਤੇ ਅਪ੍ਰੋਖ ਗਿਆਨ ਮਨਾਏ = ਮਨਾ ਲਏ ਹਨ ਤੇ ਪੰਚ ਰੁਸਾਏ = ਪੰਜੇ ਅਸੱਤ, ਜੜ੍ਹ, ਦੁੱਖ, ਨਾਮ ਤੇ ਰੂਪ ਨੂੰ ਰੁਸਾਏ = ਰੁਸਾ ਦਿੱਤਾ ਹੈ। ਪੰਚ ਵਸਾਏ = ਪੰਜੇ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ ਤੇ ਗਿਆਨ ਦੀ ਸਾਖਿਆਤਤਾ ਨੂੰ ਵਸਾਏ = ਵਸਾ ਲਿਆ ਹੈ। (ਪੰਚ ਗਵਾਏ) ਤਿੰਨੇ ਗੁਣ (ਰਜੋ, ਤਮੋ, ਸਤੋ) ਰਾਗ ਤੇ ਦ੍ਵੈਖ ਇਨ੍ਹਾਂ ਪੰਜਾਂ ਨੂੰ ਗਵਾਏ = ਗਵਾ ਦਿੱਤਾ ॥੧॥

**ਇਨ੍ ਬਿਧਿ; ਨਗਰੁ ਵੁਠਾ ਮੇਰੇ ਭਾਈ ॥**

ਹੇ ਮੇਰੇ ਭਾਈ = ਭਰਾਵੋ ! ਇਨ੍ = ਇਸ ਬਿਧਿ = ਤਰੀਕੇ ਨਾਲ ਬ੍ਰਹਮ ਗਿਆਨੀਆਂ ਦਾ ਅੰਤਹਕਰਣ ਰੂਪੀ ਨਗਰ ਸ਼ੁਭ ਗੁਣਾਂ (ਗਿਆਨ) ਦੇ ਸਹਿਤ ਵੁਠਾ = ਵੱਸ ਗਿਆ ਹੈ।

## ਦੁਰਤੁ ਗਇਆ; ਗੁਰਿ ਗਿਆਨੁ ਦ੍ਰਿੜਾਈ ॥੧॥ਰਹਾਉ॥

ਗੁਰਿ = ਸਤਿਗੁਰੂ ਸਾਹਿਬ ਜੀ ਨੇ ਐਸਾ ਗਿਆਨ ਦ੍ਰਿੜਾਈ = ਪੱਕਾ ਕਰਾਇਆ, ਜਿਸ ਕਰਕੇ ਸਾਰੇ ਦੁਰਤੁ = ਪਾਪ ਚਲੇ ਗਇਆ = ਗਏ ਭਾਵ ਨਵਿਰਤ ਹੋ ਗਏ ਹਨ **ਵਾ:** ਜਦੋਂ ਗੁਰਿ = ਸਤਿਗੁਰਾਂ ਨੇ ਹਿਰਦੇ

ਵਿਚ ਅਪ੍ਰੋਖ ਗਿਆਨ ਦ੍ਰਿੜਾਈ = ਪੱਕਾ ਕਰਵਾ ਦਿੱਤਾ ਤਾਂ (ਦੁ+ਰਤੁ) ਦੁ = ਦਵੈਤ ਵਿਚ ਰਤੁ = ਪ੍ਰੀਤੀ ਕਰਨ ਵਾਲਾ ਸੁਭਾਅ ਚਲਿਆ ਗਇਆ ॥੧॥ਰਹਾਉ॥

ਜਿਵੇਂ ਨਗਰਾਂ ਦੇ ਆਲੇ-ਦੁਆਲੇ ਭਾਵ ਖੇਤਾਂ ਦੇ ਆਲੇ-ਦੁਆਲੇ ਫ਼ਸਲ ਦੀ ਰੱਖਿਆ ਲਈ ਵਾੜ ਹੁੰਦੀ ਹੈ, ਇਸੇ ਪ੍ਰਕਾਰ ਹਿਰਦੇ ਰੂਪੀ ਨਗਰ ਦੇ ਆਲੇ-ਦੁਆਲੇ;

## ਸਾਚ ਧਰਮ ਕੀ; ਕਰਿ ਦੀਨੀ ਵਾਰਿ ॥

ਸਥੂਲ, ਕਾਰਨ, ਸੂਖਮ ਦੇਹ ਦਾ ਅਭਿਮਾਨ ਛੱਡਣਾ, ਸਾਬਤ ਸੂਰਤ ਰੱਖਣੀ, ਅੰਮ੍ਰਿਤ ਵੇਲੇ ਨਾਮ, ਦਾਨ ਇਸ਼ਨਾਨ ਦੇ ਸਹਿਤ ਹੋਣਾ, ਇਹ ਸਾਚ = ਸੱਚਾ ਧਰਮ ਧਾਰਨ ਕਰਨ ਕੀ = ਦੀ ਹਿਰਦੇ ਰੂਪੀ ਨਗਰ ਨੂੰ ਵਾਰਿ = ਵਾੜ ਕਰ ਦੀਨੀ = ਦਿੱਤੀ ਹੈ।

ਜਿਵੇਂ ਵਾੜ ਵਿਚ ਫੜ੍ਹੇ (ਫਾਟਕ) ਹੁੰਦੇ ਹਨ, ਫਾਟਕਾਂ ਨੂੰ ਬੰਦ ਕਰਨ ਲਈ ਕੁੰਡਾ ਹੁੰਦਾ ਹੈ ਕਿ ਕੋਈ ਪਸ਼ੂ ਆਦਿ ਨਾ ਵੜੇ, ਇਸੇ ਪ੍ਰਕਾਰ;

## ਫਰਹੇ ਮੁਹਕਮ; ਗੁਰ ਗਿਆਨੁ ਬੀਚਾਰਿ ॥੨॥

ਗੁਰੂ ਸਾਹਿਬ ਜੀ ਨੇ ਹਿਰਦੇ ਨੂੰ ਮੋਹ ਰੂਪੀ ਪਸ਼ੂ ਤੋਂ ਬਚਾਉਣ ਲਈ ਮੁਹਕਮ = ਮਜ਼ਬੂਤ ਫਰਹੇ = ਫਾਟਕ (ਫੜ੍ਹੇ) ਲਾਏ ਹਨ ਅਤੇ ਗੁਰੂ ਸਾਹਿਬ ਜੀ ਦਾ ਗਿਆਨ ਵਿਚਾਰਨ ਰੂਪ ਕੁੰਡਾ ਲੱਗਾ ਹੋਇਆ ਹੈ **ਵਾ:** ਗੁਰੂ ਸਾਹਿਬ ਜੀ ਦੇ ਪ੍ਰੋਖ ਅਪ੍ਰੋਖ ਗਿਆਨ ਦੀ ਵੀਚਾਰ ਕਰਨ ਰੂਪ ਮੁਹਕਮ = ਮਜ਼ਬੂਤ ਫਰਹੇ = ਫੜ੍ਹਾ (ਫਾਟਕ) ਲੱਗਾ ਹੋਇਆ ਹੈ ਕਿ ਕੋਈ ਭੇਦਵਾਦੀ ਪਸ਼ੂ ਆ ਕੇ ਸ਼ੁਭ ਗੁਣਾਂ ਦੀ ਖੇਤੀ ਨੂੰ ਚਰ ਨਾ ਜਾਵੇ ॥੨॥

## ਨਾਮੁ ਖੇਤੀ ਬੀਜਹੁ; ਭਾਈ ਮੀਤ ॥ ਸਉਦਾ ਕਰਹੁ; ਗੁਰੁ ਸੇਵਹੁ ਨੀਤ ॥੩॥

ਹੇ ਮੀਤ = ਸੱਜਣੋਂ ਦੈਵੀ ਸੰਪਦਾ ਦੇ ਸਹਿਤ ਮਨ, ਬਾਣੀ, ਸਰੀਰ ਤੇ ਚੇਤਨ ਦੀ ਅੰਸ਼ ਹੋਣੇ ਕਰਕੇ ਭਾਈ = ਭਰਾਵੋ ! ਇਸ ਸਰੀਰ ਰੂਪੀ ਨਗਰ ਵਿਚ ਨਾਮ ਰੂਪੀ ਖੇਤੀ ਬੀਜਹੁ = ਬੀਜਣਾ ਕਰੋ **ਵਾ:** ਪਰਮੇਸ਼ਰ ਦਾ ਨਾਮ ਸ੍ਰਵਣ ਕਰਨਾ ਖੇਤੀ = ਪੈਲੀ ਦੀ ਨਿਆਈਂ ਹੈ, ਬੀਜਹੁ = ਬੀਜਣਾ ਮੰਨਣ ਦੀ ਨਿਆਈਂ ਹੈ। ਇਸ ਕਰਕੇ ਨੀਤ = ਨਿਤਾ ਗੁਰੂ = ਸਤਿਗੁਰਾਂ ਦੀ ਮਨੁੱਖਾ ਜਨਮ ਵਿਚ ਸੇਵਹੁ = ਟਹਿਲ ਕਰਕੇ ਨਾਮ ਰੂਪੀ ਸਉਦਾ = ਸੌਦਾ ਖਰੀਦਣਾ ਕਰਹੁ = ਕਰੋ ਭਾਵ ਨਾਮ ਜਪਣ ਜਪਾਉਣ ਰੂਪ ਵਾਪਾਰ ਕਰੋ ॥੩॥

## ਸਾਂਤਿ ਸਹਜ; ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ; ਏਕੈ ਥਾਟ ॥੪॥

ਸਤਿਸੰਗਤ ਕਰਨ ਵਾਲੇ ਸਤਸੰਗੀਆਂ ਦੇ ਹਿਰਦੇ, ਇੰਦਰੀਆਂ ਨੂੰ ਵਿਸ਼ਿਆਂ ਵੱਲੋਂ ਹਟਾ ਕਰਕੇ, ਜੋ ਅੰਤਹਕਰਣ ਵਿਚ ਸ਼ੁਭ ਗੁਣ ਧਾਰਨ ਕਰਨੇ ਹਨ, ਇਹ ਸਭਿ = ਸਾਰੇ ਸਹਜ = ਸੁਤੇ-ਸਿੱਧ ਹੀ ਸਾਂਤਿ = ਸ਼ਾਂਤੀ ਤੇ ਆਤਮਿਕ ਸੁਖ = ਅਨੰਦ ਕੇ = ਦੇ ਹਾਟ = ਹੱਟ ਬਣੇ ਹੋਏ ਹਨ। ਇਥੇ ਸਾਹ = ਸ਼ਾਹੂਕਾਰ ਰੂਪ ਸਤਿਗੁਰੂ ਤੇ ਵਾਪਾਰੀ = ਵਣਜ ਕਰਨ ਵਾਲੇ ਸਿੱਖ ਦਾ ਏਕੈ = ਇੱਕੋ ਹੀ ਥਾਟ = ਥਾਂ ਹੈ **ਵਾ:** ਸ਼ਾਹੂਕਾਰ ਰੂਪ ਗੁਰੂ ਸਾਹਿਬ ਜੀ ਵਾਪਾਰੀ ਰੂਪ ਸਿੱਖ ਨੂੰ ਸਤ-ਚਿੱਤ-ਅਨੰਦ ਦਾ ਬੋਧ ਕਰਾ ਦਿੰਦੇ ਹਨ, ਉਸ ਬੋਧ ਨੂੰ ਪਾ ਕੇ ਸਿੱਖ ਸੁਚੇਤਤਾ ਪਾਉਂਦਾ ਹੈ, ਇਉਂ ਤੁਰੀਆ ਪਦ ਰੂਪੀ ਥਾਟ = ਥਾਂ ਵਿਚ ਸਿੱਖ ਤੇ ਗੁਰੂ ਦੀ ਏਕੈ = ਏਕਤਾ ਹੈ ॥੪॥

ਜਿਸ ਪ੍ਰਕਾਰ ਪਿਛਲੇ ਸਮਿਆਂ ਵਿਚ ਸ਼ਹਿਰਾਂ, ਨਗਰਾਂ ਵਿਚ ਮੁਸਲਮਾਨਾਂ ਦਾ ਜਜ਼ੀਆ (ਟੈਕਸ) ਲੱਗਦਾ ਸੀ, ਜਿਹੜਾ ਹਿੰਦੂ ਬੋਦੀ ਰੱਖਦਾ ਸੀ ਉਸ ਨੂੰ ਟੈਕਸ ਲੱਗਦਾ ਸੀ ਅਤੇ ਜਿਹੜਾ ਤੀਰਥਾਂ ਦੇ ਉੱਤੇ ਜਾਵੇ, ਉਸ ਤੋਂ ਡੰਨ ਲੈਂਦੇ ਸਨ, ਭਾਵ ਇਕ ਮੂਰਤੀ ਰੱਖਣ ਵਾਲਾ ਸਾਲ ਦੇ ਪੰਜ ਰੁਪਏ ਦੇਵੇ, ਦੋ ਰੱਖਣ ਵਾਲਾ ਸਾਲ ਦੇ ਦਸ ਰੁਪਏ ਦੇਵੇ, ਇਹ ਡੰਨ ਹੁੰਦਾ ਸੀ ਤੇ ਮਾਲ ਦੇ ਉੱਤੇ ਮਸੂਲ ਲੱਗਦੀ ਸੀ। ਪਰ ਜੇਕਰ ਬਾਦਸ਼ਾਹ

ਦਾ ਮਾਲ ਹੋਵੇ ਜਾਂ ਬਾਦਸ਼ਾਹ ਕਿਸੇ ਨੂੰ ਮੁਆਫ਼ੀ ਪਟਾ ਲਿਖ ਦੇਵੇ ਤਾਂ ਫੇਰ ਨਾ ਜਜ਼ੀਆ, ਨਾ ਹੀ ਡੰਨ ਅਤੇ ਨਾ ਹੀ ਕੋਈ ਮਸੂਲ ਲੈਂਦਾ ਸੀ। ਇਸੇ ਪ੍ਰਕਾਰ :

## ਜੇਜੀਆ ਡੰਨੁ; ਕੋ ਲਏ ਨ ਜਗਾਤਿ ॥
## ਸਤਿਗੁਰਿ ਕਰਿ ਦੀਨੀ; ਧੁਰ ਕੀ ਛਾਪ ॥੫॥

ਉਨ੍ਹਾਂ ਨੂੰ ਨਾ ਕੋ = ਕੋਈ ਕਾਮ, ਕ੍ਰੋਧ ਆਦਿਕਾਂ ਦਾ ਜੇਜੀਆ = ਟੈਕਸ ਨਾ ਹੀ ਲੋਕ ਦੰਡ, ਪਿਤਰ ਦੰਡ, ਦੇਵ ਡੰਨੁ = ਦੰਡ ਲੱਗਦਾ ਹੈ ਤੇ ਨਾ ਹੀ ਜਮਦੂਤ ਉਨ੍ਹਾਂ ਤੋਂ ਕੋਈ ਕਰਮਾਂ ਧਰਮਾਂ ਦਾ ਜਗਾਤਿ = ਮਸੂਲ ਲੈਂਦਾ ਹੈ। ਜਿਨ੍ਹਾਂ ਦੇ ਹਿਰਦਿਆਂ ਵਿਚ ਸਤਿਗੁਰੂ ਜੀ ਨੇ ਕਿਰਪਾ ਕਰਿ = ਕਰ ਦਿੱਤੀ, ਧੁਰ = ਆਦਿ (ਮੁੱਢ) ਤੋਂ ਭਗਤੀ ਕੀ = ਦੀ ਛਾਪ = ਮੋਹਰ ਲਾ ਦੀਨੀ = ਦਿੱਤੀ ਹੈ, ਭਾਵ ਜਿਨ੍ਹਾਂ ਨੂੰ ਵਾਹਿਗੁਰੂ ਦੀ ਭਗਤੀ ਰੂਪ ਮੋਹਰ ਲੱਗ ਗਈ ਹੈ, ਉਹ ਪਾਤਿਸ਼ਾਹੀ ਮਾਲ ਬਣ ਗਏ ਹਨ ॥੫॥

## ਵਖਰੁ ਨਾਮੁ; ਲਦਿ ਖੇਪ ਚਲਾਵਹੁ ॥
## ਲੈ ਲਾਹਾ; ਗੁਰਮੁਖਿ ਘਰਿ ਆਵਹੁ ॥੬॥

ਹੇ ਗੁਰਸਿੱਖੋ! ਲਾਭਦਾਇਕ ਵਖੁਰ = ਸੌਦਾ ਪਰਮੇਸ਼ਰ ਦਾ ਨਾਮ ਹੈ, ਇਸ ਨਾਮ ਦੀ ਖੇਪ = ਪੂੰਜੀ ਨੂੰ ਆਪਣੇ ਅੰਤਹਕਰਣ ਰੂਪੀ ਗੱਡੇ 'ਤੇ ਲਦਿ = ਲੱਦ ਕੇ ਪਰਮੇਸ਼ਰ ਦੀ ਪ੍ਰਾਪਤੀ ਵਾਲੇ ਰਸਤੇ ਵੱਲ ਨੂੰ ਚਲਾਵਹੁ = ਚਲਾਉਣਾ ਕਰੋ। ਇਉਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਬ੍ਰਹਮਾਨੰਦ ਦਾ ਲਾਹਾ = ਲਾਭ ਲੈ ਕੇ ਆਪਣੇ ਸਰੂਪ ਰੂਪੀ ਘਰਿ = ਗ੍ਰਿਹ ਵਿਚ ਆਵਹੁ = ਆਉਣਾ ਕਰੋ **ਵਾ:** ਸੱਚਖੰਡ ਰੂਪੀ, ਅੰਤਰਮੁਖ ਤੁਰੀਆ ਪਦ ਰੂਪੀ ਘਰ ਵਿਚ ਆਵਹੁ = ਆਉਣਾ ਕਰੋ ॥੬॥

## ਸਤਿਗੁਰੁ ਸਾਹੁ; ਸਿਖ ਵਣਜਾਰੇ ॥
## ਪੂੰਜੀ ਨਾਮੁ; ਲੇਖਾ ਸਾਚੁ ਸਮ੍ਾਰੇ ॥੭॥

ਸਤਿਗੁਰੂ ਜੀ ਨਾਮ ਰੂਪੀ ਸੱਚੀ ਪੂੰਜੀ ਦੇ ਸੱਚੇ ਸਾਹੁ = ਸ਼ਾਹੂਕਾਰ ਹਨ ਤੇ ਸਿਖ = ਗੁਰਸਿਖ ਨਾਮ ਦੇ ਵਣਜਾਰੇ = ਵਾਪਾਰੀ ਹਨ। ਨਾਮ ਰੂਪੀ ਪੂੰਜੀ = ਰਾਸ ਸ਼ਰਧਾ ਕਰਕੇ ਪ੍ਰਾਪਤ ਹੁੰਦੀ ਹੈ ਅਤੇ ਹਿਰਦੇ ਵਿਚ ਸਾਚ = ਸੱਚ ਨਾਮ ਨੂੰ ਸਮ੍ਾਰੇ = ਸੰਭਾਲਣਾ ਇਹ ਲੇਖਾ = ਹਿਸਾਬ ਕਿਤਾਬ ਹੈ **ਵਾ:** ਗਿਆਨ ਰੂਪ ਸੌਦੇ ਦੀ ਨਾਮ ਪੂੰਜੀ = ਰਾਸ ਭਾਵ ਸਰਮਾਇਆ ਹੈ ਅਤੇ ਸਾਚ = ਸੱਚੇ ਨੂੰ ਸਮ੍ਾਰੇ = ਯਾਦ ਕਰਨਾ, ਇਹੋ ਹੀ ਲੇਖਾ = ਹਿਸਾਬ ਕਿਤਾਬ ਹੈ ॥੭॥

## ਸੋ ਵਸੈ ਇਤੁ ਘਰਿ; ਜਿਸੁ ਗੁਰੁ ਪੂਰਾ ਸੇਵ ॥
## ਅਬਿਚਲ ਨਗਰੀ, ਨਾਨਕ ਦੇਵ ॥੮॥੧॥

ਸੋ = ਉਹ ਇਤੁ = ਇਸ ਸਰੂਪ ਰੂਪੀ ਘਰਿ = ਗ੍ਰਿਹ ਵਿਚ ਵਸੈ = ਵੱਸਦਾ ਹੈ, ਜਿਸ ਨੇ ਪੂਰਾ = ਪੂਰਨ ਗੁਰੁ = ਸਤਿਗੁਰੂ ਜੀ ਦੇ ਦਰ ਘਰ ਦੀ ਸੇਵ = ਟਹਿਲ ਕੀਤੀ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹ ਅੰਮ੍ਰਿਤਸਰ ਸਾਹਿਬ ਦੀ ਅਬਿਚਲ = ਅੱਚਲ ਨਗਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੀ ਹੈ **ਵਾ:** ਦੇਵ = ਪ੍ਰਕਾਸ਼ ਸਰੂਪ ਬ੍ਰਹਮ ਦੀ ਅਬਿਚਲ = ਅਚੱਲ ਸਰੂਪ ਰੂਪੀ ਨਗਰੀ ਹੈ **ਵਾ:** ਅਬਿਚਲ ਨਗਰੀ = ਸਤਸੰਗ ਨਗਰੀ ਦੇਵ = ਪਰਮੇਸ਼ਰ ਦੀ ਪ੍ਰਾਪਤੀ ਵਾਲੀ ਹੈ **ਵਾ:** ਮਨੁੱਖਾ ਦੇਹ ਰੂਪੀ ਨਗਰੀ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਹੈ ॥੮॥੧॥

[ਅੰਗ ੪੩੧]

# ਆਸਾਵਰੀ ਮਹਲਾ ੫ ਘਰੁ ੩

(**ਆਸਾਵ-ਰੀ** ਬੋਲੋ)

ਆਸਾਵਰੀ ਰਾਗਣੀ ਵਿਚ ਮਹਲਾ ੫ = ਪੰਜਵੇਂ ਸਰੂਪ ਵਿਚ ਘਰੁ ੩ = ਤੀਸਰੇ ਸੁਰਤਾਲ ਵਿਚ ਅਸਟਪਦੀ ਉਚਾਰਦੇ ਹਨ।

## ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਮੇਰੇ ਮਨ; ਹਰਿ ਸਿਉ ਲਾਗੀ ਪ੍ਰੀਤਿ ॥

ਹੇ ਭਾਈ! ਮੇਰੇ ਮਨ ਦੀ ਹਰਿ = ਅਕਾਲ ਪੁਰਖ ਸਿਉ = ਨਾਲ ਪ੍ਰੀਤੀ ਲਾਗੀ = ਲੱਗੀ ਹੋਈ ਹੈ।

## ਸਾਧਸੰਗਿ ਹਰਿ ਹਰਿ ਜਪਤ; ਨਿਰਮਲ ਸਾਚੀ ਰੀਤਿ ॥੧॥ਰਹਾਉ॥

ਜਿਹੜੇ ਸਾਧਸੰਗਿ = ਸਤਿਸੰਗਤ ਨਾਲ ਮਿਲ ਕੇ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਹਰਿ = ਪਰਮੇਸ਼ਰ ਦੇ ਨਾਮ ਨੂੰ ਜਪਤ = ਜਪਦੇ ਹਨ, ਉਨ੍ਹਾਂ ਕੋਲ ਸੰਸਾਰ ਦੀ ਕਲਿਆਣ ਵਾਲੀ ਨਿਰਮਲ = ਉੱਜਲ ਸਾਚੀ = ਸੱਚੀ ਰੀਤਿ = ਮਰਯਾਦਾ ਹੈ ॥੧॥ਰਹਾਉ॥

## ਦਰਸਨ ਕੀ ਪਿਆਸ ਘਣੀ; ਚਿਤਵਤ ਅਨਿਕ ਪ੍ਰਕਾਰ ॥

ਹੇ ਪਰਮੇਸ਼ਰ! ਸਾਨੂੰ ਆਪ ਜੀ ਦੇ ਦਰਸਨ = ਦੀਦਾਰ ਕੀ = ਦੀ ਘਣੀ = ਬਹੁਤੀ ਪਿਆਸ = ਚਾਹਣਾ ਭਾਵ ਇੱਛਾ ਲੱਗੀ ਹੋਈ ਹੈ, ਇਸ ਕਰਕੇ ਅਨਿਕ = ਅਨੇਕ ਪ੍ਰਕਾਰ = ਤਰ੍ਹਾਂ ਨਾਲ ਚਿਤਵਤ = ਚਿਤਵਦੇ ਰਹਿੰਦੇ ਹਾਂ।

## ਕਰਹੁ ਅਨੁਗ੍ਰਹੁ ਪਾਰਬ੍ਰਹਮ; ਹਰਿ ਕਿਰਪਾ ਧਾਰਿ ਮੁਰਾਰਿ ॥੧॥

ਹੇ ਪਾਰਬ੍ਰਹਮ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਪਰਮੇਸ਼ਰ! ਮੇਰੇ ਉੱਪਰ ਅਨੁਗ੍ਰਹੁ = ਕਿਰਪਾ ਦ੍ਰਿਸ਼ਟੀ ਕਰਹੁ = ਕਰੋ, ਜਿਵੇਂ ਹੇ ਮੁਰਾਰਿ = ਮੁਰ ਦੈਂਤ ਦੇ ਆਰੀ ਹਰਿ = ਹਰੀ! ਤੂੰ ਹੋਰਨਾਂ ਭਗਤਾਂ 'ਤੇ ਕਿਰਪਾ = ਮੇਹਰ ਦੀ ਦ੍ਰਿਸ਼ਟੀ ਧਾਰਿ = ਧਾਰਦੇ ਹੋ ॥੧॥

## ਮਨੁ ਪਰਦੇਸੀ ਆਇਆ; ਮਿਲਿਓ ਸਾਧ ਕੈ ਸੰਗਿ ॥

ਸਾਡਾ ਇਹ ਮਨੁ = ਜੀਵ ਪਰਦੇਸੀ = ਮੁਸਾਫ਼ਰ ਦੀ ਨਿਆਈਂ ਚੌਰਾਸੀ ਲੱਖ ਜੂਨਾਂ ਵਿਚ ਭਰਮਦਾ ਹੁਣ ਮਨੁੱਖਾ ਸਰੀਰ ਵਿਚ ਆਇਆ ਹੈ ਅਤੇ ਮਨੁੱਖਾ ਜਨਮ ਵਿਚ ਲਾਭ ਲੈਣ ਲਈ ਸਾਧ = ਸਾਧੂ ਕੈ = ਦੇ ਸੰਗਿ = ਨਾਲ ਮਿਲਿਓ = ਮਿਲਿਆ ਹੈ ਭਾਵ ਸਤਿਸੰਗਤ ਨਾਲ ਮਿਲਿਆ ਹੈ।

## ਜਿਸੁ ਵਖਰ ਕਉ ਚਾਹਤਾ; ਸੋ ਪਾਇਓ ਨਾਮਹਿ ਰੰਗਿ ॥੨॥

ਜਿਸ ਲਾਭਦਾਇਕ ਵਖਰ = ਸੌਦੇ ਕਉ = ਨੂੰ ਚਾਹਤਾ = ਚਾਹੁੰਦਾ ਸੀ, ਸੋ = ਉਹ ਆਤਮਾਨੰਦ ਰੂਪੀ ਵਸਤੂ ਨਾਮਹਿ = ਨਾਮ ਵਿਚ ਰੰਗਿ = ਪ੍ਰੇਮ ਕਰਕੇ ਪਾਇਓ = ਪਾਉਣਾ ਕੀਤੀ ਹੈ ॥੨॥

## ਜੇਤੇ ਮਾਇਆ ਰੰਗ ਰਸ; ਬਿਨਸਿ ਜਾਹਿ ਖਿਨ ਮਾਹਿ ॥

ਜੇਤੇ = ਜਿਤਨੇ ਮਾਇਆ ਦੇ ਰੰਗ = ਕੌਤਕ ਕੇ ਰਸ = ਰਸਦਾਇਕ ਪਦਾਰਥ ਹਨ, ਇਹ ਖਿਨ = ਬਹੁਤ ਥੋੜੇ ਸਮੇਂ ਮਾਹਿ = ਵਿਚ ਹੀ ਬਿਨਸਿ = ਨਾਸ਼ ਹੋ ਜਾਹਿ = ਜਾਣੇ ਹਨ। ਇਸ ਲਈ :

## ਭਗਤ ਰਤੇ ਤੇਰੇ ਨਾਮ ਸਿਉ; ਸੁਖੁ ਭੁੰਚਹਿ ਸਭ ਠਾਇ ॥੩॥

ਹੇ ਵਾਹਿਗੁਰੂ ! ਭਗਤ ਜਨ ਤੇਰੇ = ਤੁਹਾਡੇ ਨਾਮ ਸਿਉ = ਨਾਲ ਰਤੇ = ਰੰਗੇ ਹੋਏ ਹਨ, ਜਿਸ ਕਰਕੇ ਉਹ ਸਭ = ਸਾਰੀਆਂ ਠਾਇ = ਥਾਵਾਂ ਭਾਵ ਲੋਕ ਪ੍ਰਲੋਕ ਵਿਚ ਸੁੱਖਾਂ ਨੂੰ ਭੁੰਚਹਿ = ਭੋਗਦੇ ਹਨ ॥੩॥

## ਸਭੁ ਜਗੁ ਚਲਤਉ ਪੇਖੀਐ; ਨਿਹਚਲੁ ਹਰਿ ਕੋ ਨਾਉ ॥

ਇਹ ਸਭੁ = ਸਾਰਾ ਜਗੁ = ਸੰਸਾਰ ਪੈਦਾ ਹੋਣ ਵਾਲਾ ਤੇ ਨਾਸ਼ ਹੋਣ ਵਾਲਾ ਚਲਤਉ = ਚੱਲਦਾ ਪੇਖੀਐ = ਦੇਖੀਦਾ ਹੈ ਭਾਵ ਨਾਸ਼ਵੰਤ ਦਿਖਾਈ ਦਿੰਦਾ ਹੈ, ਨਿਹਚਲੁ = ਅਚੱਲ ਰਹਿਣ ਵਾਲਾ ਇਕ ਪਰਮੇਸ਼ਰ ਕੋ = ਦਾ ਅੰਮ੍ਰਿਤ ਨਾਉ = ਨਾਮ ਹੀ ਹੈ।

## ਕਰਿ ਮਿਤ੍ਰਾਈ ਸਾਧ ਸਿਉ; ਨਿਹਚਲੁ ਪਾਵਹਿ ਠਾਉ ॥੪॥

ਇਸ ਲਈ ਹੇ ਜੀਵ ! ਤੂੰ ਸਾਧ = ਸੰਤਾਂ ਸਿਉ = ਨਾਲ ਮਿਤ੍ਰਾਈ = ਮਿੱਤਰਤਾ ਕਰ **ਵਾ:** ਜੇ ਤੂੰ ਨਾਮ ਦੇ ਨਾਲ ਪ੍ਰੇਮ ਪਾਉਣਾ ਹੈ ਤਾਂ ਸਾਧ ਸੰਗਤ ਦੇ ਨਾਲ ਮਿੱਤਰਤਾ ਕਰ, ਜਿਸ ਕਰਕੇ ਤੂੰ ਨਿਹਚਲੁ = ਅਚੱਲ ਤੁਰੀਆ ਪਦ ਰੂਪੀ ਠਾਉ = ਥਾਂ ਨੂੰ ਪਾਵਹਿ = ਪਾ ਲਵੇਂਗਾ ॥੪॥

## ਮੀਤ ਸਾਜਨ ਸੁਤ ਬੰਧਪਾ; ਕੋਊ ਹੋਤ ਨ ਸਾਥ ॥

ਮੀਤ = ਮਿੱਤਰ ਸਾਜਨ = ਸੱਜਨ ਸੁਤ = ਪੁੱਤਰ ਤੇ ਬੰਧਪਾ = ਸੰਬੰਧੀ ਆਦਿ ਇਨ੍ਹਾਂ ਵਿੱਚੋਂ ਕੋਊ = ਕੋਈ ਵੀ ਜੀਵ ਦਾ ਪ੍ਰਲੋਕ ਵਿਚ ਸਾਥ = ਸਾਥੀ ਨ = ਨਹੀਂ ਹੁੰਦਾ।

## ਏਕੁ ਨਿਵਾਹੂ ਰਾਮ ਨਾਮ; ਦੀਨਾ ਕਾ ਪ੍ਰਭੁ ਨਾਥ ॥੫॥

ਏਕੁ = ਇਕ ਰਾਮ = ਪਰਮੇਸ਼ਰ ਦਾ ਨਾਮ ਹੀ ਜੀਵ ਦੇ ਨਾਲ ਸਿਰ ਤੋੜ ਤਕ ਨਿਵਾਹੂ = ਨਿਭਾਉਣ ਵਾਲਾ ਹੈ, ਜੋ ਪ੍ਰਭੁ = ਪਰਮੇਸ਼ਰ ਦੀਨਾ = ਗ਼ਰੀਬਾਂ ਕਾ = ਦਾ ਨਾਥ = ਸੁਆਮੀ ਹੈ ॥੫॥

## ਚਰਨ ਕਮਲ ਬੋਹਿਥ ਭਏ; ਲਗਿ ਸਾਗਰੁ ਤਰਿਓ ਤੇਹ ॥

ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਦੇ ਚਰਨ ਕਮਲ ਬੋਹਿਥ = ਜਹਾਜ਼ ਦੀ ਨਿਆਈਂ ਪ੍ਰਾਪਤ ਭਏ = ਹੋਏ ਹਨ, ਉਹ ਤੇਹ = ਤਿਸ ਚਰਨਾਂ ਨਾਲ ਲਗਿ = ਲੱਗ ਕੇ ਸੰਸਾਰ ਸਾਗਰੁ = ਸਮੁੰਦਰ ਤੋਂ ਤਰਿਓ = ਤਰ ਗਏ ਹਨ, **ਵਾ:** ਜਿਨ੍ਹਾਂ ਨੂੰ ਤੇਹ = ਸਨੇਹ ਕਰਕੇ ਲਗਿ = ਲਗਨ ਨਾਲ ਬੋਹਿਥ = ਜਹਾਜ਼ ਰੂਪ ਸਤਿਗੁਰਾਂ ਦੇ ਚਰਨ ਕਮਲ ਪ੍ਰਾਪਤ ਭਏ = ਹੋਏ ਹਨ, ਉਹ ਸੰਸਾਰ-ਸਮੁੰਦਰ ਤੋਂ ਤਰਿਓ = ਤਰ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਗਏ ਹਨ।

## ਭੇਟਿਓ ਪੂਰਾ ਸਤਿਗੁਰੂ; ਸਾਚਾ ਪ੍ਰਭ ਸਿਉ ਨੇਹ ॥੬॥

ਜਿਨ੍ਹਾਂ ਨੂੰ ਪੂਰਾ = ਪੂਰਨ ਸਤਿਗੁਰੂ ਜੀ ਭੇਟਿਓ = ਮਿਲੇ ਹਨ, ਉਨ੍ਹਾਂ ਦਾ ਪ੍ਰਭ = ਵਾਹਿਗੁਰੂ ਸਿਉ = ਨਾਲ ਸਾਚਾ = ਸੱਚਾ ਨੇਹ = ਪ੍ਰੇਮ ਲੱਗ ਗਿਆ ਹੈ ॥੬॥

## ਸਾਧ ਤੇਰੇ ਕੀ ਜਾਚਨਾ; ਵਿਸਰੁ ਨ ਸਾਸਿ ਗਿਰਾਸਿ ॥

ਹੇ ਸੁਆਮੀ ਪਰਮੇਸ਼ਰ ! ਤੇਰੇ = ਤੁਹਾਡੇ ਸਾਧ = ਸਾਧੂਆਂ ਕੀ = ਦੀ ਇਹੋ ਹੀ ਜਾਚਨਾ = ਮੰਗ ਹੈ ਕਿ ਸਾਸਿ = ਸੁਆਸ ਲੈਂਦਿਆਂ ਤੇ ਗਿਰਾਸਿ = ਗਰਾਹੀ ਕਰਦਿਆਂ ਭਾਵ ਭੋਜਨ ਖਾਂਦਿਆਂ ਵੀ ਅੰਤਰਜਾਮੀ ਤੁਸੀਂ ਵਿਸਰੁ = ਭੁੱਲੋ ਨਾ।

## ਜੋ ਤੁਧੁ ਭਾਵੈ ਸੋ ਭਲਾ; ਤੇਰੈ ਭਾਣੈ ਕਾਰਜ ਰਾਸਿ ॥੭॥

ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਸੋ = ਉਹੀ ਭਲਾ = ਚੰਗਾ ਹੈ, ਕਿਉਂਕਿ ਤੇਰੈ = ਤੁਹਾਡੇ ਭਾਣੈ = ਹੁਕਮ ਵਿਚ ਚੱਲਣ ਕਰਕੇ ਭਗਤਾਂ ਦੇ ਪਰਮਾਰਥ ਤੇ, ਸੰਸਾਰ ਦੇ ਸਾਰੇ ਕਾਰਜ ਰਾਸਿ = ਠੀਕ ਹੋ ਜਾਂਦੇ ਹਨ **ਵਾ:** ਰਾਸਿ = ਸਚਿਆਈ ਵਾਲੇ ਹੁੰਦੇ ਹਨ ॥੭॥

## ਸੁਖ ਸਾਗਰ ਪ੍ਰੀਤਮ ਮਿਲੇ; ਉਪਜੇ ਮਹਾ ਅਨੰਦ ॥

ਜਿਨ੍ਹਾਂ ਨੂੰ ਸੁਖ = ਸੁੱਖਾਂ ਦੇ ਸਾਗਰ = ਸਮੁੰਦਰ ਪ੍ਰੀਤਮ = ਪਰਮੇਸ਼ਰ ਮਿਲੇ ਹਨ, ਉਨ੍ਹਾਂ ਦੇ ਹਿਰਦੇ ਵਿਚ ਮਹਾ = ਵੱਡਾ ਭਾਰੀ ਅਨੰਦ ਭਾਵ ਬ੍ਰਹਮਾਨੰਦ ਉਪਜੇ = ਉਤਪੰਨ ਹੋਇਆ ਹੈ।

## ਕਹੁ ਨਾਨਕ ਸਭ ਦੂਖ ਮਿਟੇ; ਪ੍ਰਭ ਭੇਟੇ ਪਰਮਾਨੰਦ ॥੮॥੧॥੨॥੩੯॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਗੁਰਾਂ ਦੀ ਕਿਰਪਾ ਨਾਲ ਪਰਮਾਨੰਦ = ਪਰਮ ਅਨੰਦ ਭਾਵ ਵੱਡੇ ਅਨੰਦ ਦੇ ਸਰੂਪ ਪ੍ਰਭ = ਪਰਮੇਸ਼ਰ ਭੇਟੇ = ਮਿਲੇ ਤਾਂ ਸਭ = ਸਾਰੇ ਜੰਮਣ ਮਰਣ ਆਦਿ ਦੂਖ = ਕਸ਼ਟ ਮਿਟੇ = ਮਿਟ ਗਏ ਭਾਵ ਨਵਿਰਤ ਹੋ ਗਏ ਹਨ ॥੮॥੧॥੨॥੩੯॥

## ਆਸਾ ਮਹਲਾ ੫ ਬਿਰਹੜੇ ਘਰੁ ੪ ਛੰਤਾ ਕੀ ਜਤਿ

(**ਜੱਤਿ** ਬੋਲੋ)

ਬਿਰਹੜੇ = ਪੰਜਾਬੀ ਵਿਚ ਬਿਰਹਾ (ਪ੍ਰੇਮ), ਭਾਵ ਉਨ੍ਹਾਂ ਗੀਤਾਂ ਨੂੰ ਬਿਰਹੜਾ ਕਹਿੰਦੇ ਹਨ, ਜਿਨ੍ਹਾਂ ਵਿਚ ਵਿਛੋੜੇ ਦੇ ਦੁੱਖ ਵਰਨਣ ਹੋਣ, ਜਤਿ = ਛੰਦ ਪਾਠ ਵਿਚ ਜ਼ਬਾਨ ਦੇ ਰੁਕਣ ਦਾ ਅਸਥਾਨ, ਪਾਠ ਦਾ ਠਹਿਰਾਉ, ਜਿਸ ਪ੍ਰਕਾਰ ਦੋਹਾਂ ਛੰਦ ਦੀ ਪਹਿਲੀ ਜਤਿ ਤੇਰਾਂ ਮਾਤ੍ਰਾਂ ਪੁਰ ਹੈ ਅਤੇ ਅਨੰਗਸ਼ੇਖਰ[੧] ਦੀ ਯਤਿ ਅੱਠ ਅੱਠ ਅੱਖਰਾਂ 'ਤੇ ਹੈ। ਐਸੇ ਹੀ ਹੋਰ ਛੰਦਾਂ ਦੇ ਵਿਸ਼ਰਾਮ ਜਾਣ ਲੈਣੇ, ਜਤਿ ਦਾ ਹਿਸਾਬ ਰੱਖਣ ਤੋਂ ਛੰਦ ਦੀ ਚਾਲ ਸੁੰਦਰ ਅਤੇ ਉੱਤਰ ਅਰਥਾਂ ਦਾ ਬੋਧ ਹੁੰਦਾ ਹੈ।

ਜਤਿ ਦਾ ਅਰਥ (ਜਾਤਿ) ਜਾਤੀ ਵੀ ਹੈ, ਜੈਸਾ ਕਿ :

**ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮੁ ॥** *(ਅੰਗ ੭੪੨)*

ਸੰਗੀਤ ਅਨੁਸਾਰ ਗਿਆਨ ਦੀ ਧਾਰਨਾ ਦਾ ਨਾਉ ਜਤਿ (ਯਤਿ) ਹੈ ਅਤੇ ਸੰਗੀਤ ਸ਼ਾਸਤ੍ਰ ਅਨੁਸਾਰ ਤਿੰਨ ਭੇਦ ਜੋੜੀ ਦੇ ਮੰਨੇ ਹਨ : ੧. ਜਤਿ, ੨. ਗਤਿ, ੩. ਸਾਥ।

੧. **ਜਤਿ**—ਜਿਸ ਵੇਲੇ ਹੱਥ ਗਤ ਦਾ ਕੰਮ ਕਰਦਾ ਹੈ ਤੇ ਉਂਗਲੀਆਂ ਜੋੜੀ ਦੇ ਕਿਨਾਰੇ ਅਤੇ ਵਿਚਕਾਰ ਕੰਮ ਕਰਦੀਆਂ ਹਨ ਤੇ ਖੱਬਾ ਹੱਥ ਖ਼ੁਲਾਸਾ ਵਜਾਏ, ਉਸ ਨੂੰ 'ਜਤਿ' ਆਖਦੇ ਹਨ।

੨. **ਗਤਿ**—ਜਿਸ ਵੇਲੇ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਰਫ਼ਾਂ (ਕਿਨਾਰਿਆਂ) ਨੂੰ ਕੱਢਦੀਆਂ ਹਨ ਤੇ ਅਵਾਜ਼ ਵੀ ਨਰਮ ਨਰਮ ਨਿਕਲਦੀ ਹੈ, ਉਸ ਨੂੰ 'ਗਤਿ' ਕਹਿੰਦੇ ਹਨ।

---

੧. ਇਕ ਵਰਣਿਕ ਛੰਦ ਇਸ ਦਾ ਨਾਉਂ "ਮਹਾਨਰਾਚ" ਭੀ ਹੈ, ਲੱਛਣ-ਚਾਰ ਚਰਣ, ਪ੍ਰਤਿ ਚਰਣ ਲਘੁ ਗੁਰੂ ਦੇ ਕ੍ਰਮ ਨਾਲ ੩੨ ਅੱਖਰ ਅਤੇ ਅੱਠ ਅੱਠ ਅੱਖਰਾਂ 'ਤੇ ਚਾਰ ਵਿਸ਼ਰਾਮ।

੩. ਸਾਥ—ਜਿਸ ਵੇਲੇ ਦੋਵੇਂ ਹਾਥ ਖੁੱਲ੍ਹੇ ਕੰਮ ਕਰਨ ਅਤੇ ਅਵਾਜ਼ ਵੀ ਖੁੱਲ੍ਹੀ ਨਿਕਲੇ, ਉਸ ਨੂੰ 'ਸਾਥ' ਆਖਦੇ ਹਨ।

ਆਸਾ ਮਹਲਾ ੫ = ਰਾਗ ਆਸਾ ਵਿਚ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਛੰਤਾ = ਛੰਦਾਂ ਕੀ = ਦੀ ਜਤਿ = ਜਾਤ ਦੇ ਬਿਰਹੜੇ = ਪ੍ਰੇਮ ਵਾਲੇ ਘਰੁ ੪ = ਚੌਥੇ ਸੁਰਤਾਲ ਵਿਚ **ਵਾ:** ਜਿਸ ਵਿਚ ਪਰਮੇਸ਼ਰ ਦੇ ਛੰਤਾ = ਜੱਸ ਨੂੰ ਜਤਿ = ਜਾਤ ਭਾਵ ਜਾਣਿਆ ਜਾਵੇ। ਐਸੇ ਪ੍ਰੇਮ-ਮਈ ਸ਼ਬਦ ਉਚਾਰਨ ਕਰਦੇ ਹਨ **ਅਥਵਾ** ਸਤਿਗੁਰਾਂ ਨੇ ਇਸ ਸ਼ਬਦ ਨੂੰ 'ਜਤਿ' ਚਾਲ ਵਿਚ ਗਾਉਣ ਲਈ ਕਿਹਾ ਹੈ ਅਤੇ ਪਰਮੇਸ਼ਰ ਦੀ ਪ੍ਰਾਪਤੀ ਦਾ ਉਪਦੇਸ਼ ਦਿੰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਸਰੂਪ ਪਰਮੇਸ਼ਰ ੴ = ਸਾਰਿਆਂ ਦਾ ਪ੍ਰਕਾਸ਼ਕ, ਜੋ ਸਤਿਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਪਾਰਬ੍ਰਹਮੁ ਪ੍ਰਭੁ ਸਿਮਰੀਐ ਪਿਆਰੇ; ਦਰਸਨ ਕਉ ਬਲਿ ਜਾਉ ॥੧॥

ਹੇ ਮੇਰੇ ਪਿਆਰੇ ! ਪਾਰਬ੍ਰਹਮੁ = ਜੋ ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਸਰੂਪ ਪ੍ਰਭੁ = ਪਰਮੇਸ਼ਰ ਹੈ ਉਸ ਨੂੰ ਸਿਮਰੀਐ = ਸਿਮਰੀਏ ਭਾਵ ਯਾਦ ਕਰੀਏ ਅਤੇ ਸੱਚੇ ਗੁਰਾਂ ਦੇ ਦਰਸਨ = ਦੀਦਾਰ ਕਉ = ਤਾਈਂ ਬਲਿ = ਬਲਿਹਾਰ, ਕੁਰਬਾਨ ਜਾਉ = ਜਾਈਏ ॥੧॥

## ਜਿਸੁ ਸਿਮਰਤ ਦੁਖ ਬੀਸਰਹਿ ਪਿਆਰੇ; ਸੋ ਕਿਉ ਤਜਣਾ ਜਾਇ ॥੨॥

ਹੇ ਪਿਆਰੇ ! ਜਿਸ ਵਾਹਿਗੁਰੂ ਦੇ ਸਿਮਰਤ = ਸਿਮਰਨੇ ਕਰਕੇ ਸਾਰੇ ਦੁਖ = ਕਸ਼ਟ ਬੀਸਰਹਿ = ਵਿਸਰਜਨ ਹੋ ਜਾਂਦੇ ਹਨ ਭਾਵ ਭੁੱਲ ਜਾਂਦੇ ਹਨ, ਫੇਰ ਸੋ = ਉਸ ਪਰਮੇਸ਼ਰ ਦੇ ਨਾਮ ਨੂੰ ਕਿਉ = ਕਿਵੇਂ ਤਜਣਾ = ਤਿਆਗਿਆ ਜਾਇ = ਜਾ ਸਕਦਾ ਹੈ, ਭਾਵ ਨਹੀਂ ਛੱਡਿਆ ਜਾ ਸਕਦਾ ॥੨॥

## ਇਹੁ ਤਨੁ ਵੇਚੀ ਸੰਤ ਪਹਿ ਪਿਆਰੇ; ਪ੍ਰੀਤਮੁ ਦੇਇ ਮਿਲਾਇ ॥੩॥

ਹੇ ਪਿਆਰੇ ! ਇਹੁ = ਇਸ ਤਨੁ = ਸਰੀਰ ਨੂੰ ਸੰਤ = ਸ਼ਾਂਤ ਆਤਮਾ ਵਾਲੇ ਗੁਰੂ ਦੇ ਪਹਿ = ਪਾਸ ਵੇਚੀ = ਵੇਚ ਦੇਈਏ, ਜੋ ਪ੍ਰੀਤਮੁ = ਪਰਮੇਸ਼ਰ ਨਾਲ ਮਿਲਾਇ = ਮਿਲਾ ਦੇਇ = ਦਿੰਦੇ ਹਨ ॥੩॥

## ਸੁਖ ਸੀਗਾਰ ਬਿਖਿਆ ਕੇ ਫੀਕੇ; ਤਜਿ ਛੋਡੇ ਮੇਰੀ ਮਾਇ ॥੪॥

ਬਿਖਿਆ = ਵਿਸ਼ਿਆਂ ਕੇ = ਦੇ ਸੁੱਖ ਤੇ ਸਾਧਨਾ ਦੇ ਸ਼ਿੰਗਾਰ ਸਾਰੇ ਫੀਕੇ = ਬੇਰਸੀ ਕਰਨ ਵਾਲੇ ਹਨ **ਵਾ:** ਜੋ ਵਿਸ਼ਿਆਂ ਦੇ ਸੁੱਖ ਵਾਸਤੇ ਸ਼ਿੰਗਾਰ ਕਰਨੇ ਹਨ ਉਹ ਫੀਕੇ = ਬੇਰਸੀ ਕਰਨ ਵਾਲੇ ਹਨ। ਇਸੇ ਕਰਕੇ ਹੇ ਮੇਰੀ ਮਾਇ = ਮਾਤਾ ਦੀ ਨਿਆਈਂ ਸੰਤੋ। ਅਸੀਂ ਇਹ ਤਜਿ = ਤਿਆਗਣੇ ਯੋਗ ਕਰਕੇ ਛੋਡੇ = ਛੱਡੇ ਹਨ ॥੪॥

## ਕਾਮੁ ਕ੍ਰੋਧੁ ਲੋਭੁ ਤਜਿ ਗਏ ਪਿਆਰੇ; ਸਤਿਗੁਰ ਚਰਨੀ ਪਾਇ ॥੫॥

ਹੇ ਪਿਆਰੇ ! ਜਿਨ੍ਹਾਂ ਨੇ ਆਪਣੇ ਆਪ ਨੂੰ ਸਤਿਗੁਰਾਂ ਦੇ ਚਰਨੀ = ਪੈਰੀਂ ਪਾਇ = ਪਾਇਆ ਹੈ, ਉਨ੍ਹਾਂ ਨੂੰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਪੇ ਤਜਿ = ਛੱਡ ਕੇ ਚਲੇ ਗਏ ਹਨ ॥੫॥

## ਜੋ ਜਨ ਰਾਤੇ ਰਾਮ ਸਿਉ ਪਿਆਰੇ; ਅਨਤ ਨ ਕਾਹੂ ਜਾਇ ॥੬॥

ਹੇ ਪਿਆਰੇ ! ਜੋ = ਜਿਹੜੇ ਜਨ = ਪੁਰਖ ਰਮੰਤੀ ਰਾਮ = ਪਰਮੇਸ਼ਰ ਦੇ ਨਾਮ ਸਿਉ = ਨਾਲ ਰਾਤੇ = ਰੰਗੇ ਹੋਏ ਹਨ, ਉਨ੍ਹਾਂ ਦਾ ਮਨ ਕਾਹੂ = ਕਿਸੇ ਅਨਤ = ਹੋਰ ਥਾਂ ਨ = ਨਹੀਂ ਜਾਇ = ਜਾਂਦਾ ॥੬॥

## ਹਰਿ ਰਸੁ ਜਿਨੀ ਚਾਖਿਆ ਪਿਆਰੇ; ਤ੍ਰਿਪਤਿ ਰਹੇ ਆਘਾਇ ॥੭॥

ਹੇ ਪਿਆਰੇ ! ਜਿਨੀ = ਜਿਨ੍ਹਾਂ ਨੇ ਹਰਿ = ਹਰੀ ਦੇ ਆਤਮਿਕ ਰਸੁ = ਅਨੰਦ ਨੂੰ ਚਾਖਿਆ = ਚੱਖਣਾ ਭਾਵ ਧਾਰਨ ਕੀਤਾ ਹੈ, ਉਹ ਇਸ ਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤਿ = ਰੱਜ ਗਏ ਅਤੇ ਪ੍ਰਲੋਕ ਦੇ ਪਦਾਰਥਾਂ ਭਾਵ ਸਵਰਗ ਦੇ ਸੁੱਖਾਂ ਵੱਲੋਂ ਵੀ ਆਘਾਇ = ਰੱਜ ਰਹੇ ਹਨ ॥੭॥

## ਅੰਚਲੁ ਗਹਿਆ ਸਾਧ ਕਾ ਨਾਨਕ; ਭੈ ਸਾਗਰੁ ਪਾਰਿ ਪਰਾਇ ॥੮॥੧॥੩॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿੰਨ੍ਹਾਂ ਨੇ ਸਾਧ = ਮਹਾਤਮਾ ਕਾ = ਦਾ **ਵਾ:** ਸ੍ਰੇਸ਼ਟ ਗੁਰਾਂ ਦਾ ਅੰਚਲੁ = ਪੱਲਾ ਗਹਿਆ = ਪਕੜਿਆ ਹੈ, ਉਨ੍ਹਾਂ ਨੂੰ ਮਹਾਤਮਾ, ਸ੍ਰੇਸ਼ਟ ਗੁਰਾਂ ਨੇ ਭੈ = ਡਰਦਾਇਕ ਸੰਸਾਰ ਸਾਗਰੁ = ਸਮੁੰਦਰ ਤੋਂ ਮੁਕਤੀ ਰੂਪ ਪਾਰਿ = ਪਰਲੇ ਕਿਨਾਰੇ 'ਤੇ ਪਰਾਇ = ਪਾਰ ਕਰਾ ਦਿੱਤਾ ਹੈ ॥੮॥੧॥੩॥

## ਜਨਮ ਮਰਣ ਦੁਖੁ ਕਟੀਐ ਪਿਆਰੇ; ਜਬ ਭੇਟੈ ਹਰਿ ਰਾਇ ॥੧॥

ਹੇ ਪਿਆਰੇ ! ਉਦੋਂ ਹੀ ਜੰਮਣ ਮਰਣ ਦੇ ਦੁਖ = ਕਸ਼ਟ ਕਟੀਐ = ਕੱਟੀਦੇ ਹਨ, ਜਬ = ਜਦੋਂ ਰਾਇ = ਰਾਜਾ ਰੂਪ ਹਰਿ = ਪਰਮੇਸ਼ਰ ਆ ਕੇ ਭੇਟੈ = ਮਿਲਦਾ ਹੈ ॥੧॥

## ਸੁੰਦਰੁ ਸੁਘਰੁ ਸੁਜਾਣੁ ਪ੍ਰਭੁ ਮੇਰਾ; ਜੀਵਨੁ ਦਰਸੁ ਦਿਖਾਇ ॥੨॥

ਮੇਰਾ ਪ੍ਰਭੁ = ਪਰਮੇਸ਼ਰ ਸੁੰਦਰੁ = ਸੋਹਣਾ ਸੁਘਰੁ = ਸ੍ਰੇਸਟ ਗੁਣਾਂ ਦੀ ਘਾੜਤ ਨੂੰ ਘੜਨ ਵਾਲਾ ਸੁਜਾਣੁ = ਅੰਤਰਜਾਮੀ ਹੈ, ਮੇਰਾ ਜੀਵਨੁ = ਜਿਉਣਾ ਤਾਂ ਹੀ ਹੈ ਜੇ ਉਹ ਦਰਸੁ = ਦਰਸ਼ਨ ਦਿਖਾਇ = ਦਿਖਾ ਦੇਵੇ **ਵਾ:** ਉੱਚੇ ਜੀਵਨ ਵਾਲਿਆਂ ਨੂੰ ਆਪਣਾ ਦਰਸੁ = ਦਰਸ਼ਨ ਦਿਖਾਇ = ਦਿਖਾਉਂਦਾ ਹੈ ॥੨॥

## ਜੋ ਜੀਅ ਤੁਝ ਤੇ ਬੀਛੁਰੇ ਪਿਆਰੇ; ਜਨਮਿ ਮਰਹਿ ਬਿਖੁ ਖਾਇ ॥੩॥

ਹੇ ਪਿਆਰੇ ! ਜੋ = ਜਿਹੜੇ ਜੀਅ = ਜੀਵ ਸਿਮਰਨ ਵੱਲੋਂ ਤੁਝ = ਤੁਹਾਡੇ ਤੇ = ਤੋਂ ਬੀਛੁਰੇ = ਵਿਛੜੇ ਹੋਏ ਹਨ, ਉਹ ਵਿਸ਼ਿਆਂ ਰੂਪੀ ਬਿਖੁ = ਜ਼ਹਿਰ ਨੂੰ ਖਾਇ = ਖਾ ਕੇ ਭਾਵ ਭੋਗ ਕੇ ਜਨਮਿ = ਜੰਮਦੇ ਮਰਹਿ = ਮਰਦੇ ਰਹਿੰਦੇ ਹਨ ॥੩॥

## ਜਿਸੁ ਤੂੰ ਮੇਲਹਿ ਸੋ ਮਿਲੈ ਪਿਆਰੇ; ਤਿਸ ਕੈ ਲਾਗਉ ਪਾਇ ॥੪॥

ਹੇ ਮੇਰੇ ਪਿਆਰੇ ਅਕਾਲ ਪੁਰਖ ! ਜਿਸ ਨੂੰ ਤੂੰ ਸਤਿਸੰਗਤ ਦੁਆਰਾ ਮੇਲਹਿ = ਮੇਲਦਾ ਹੈਂ, ਸੋ = ਉਹ ਤੇਰੇ ਸਰੂਪ ਵਿਚ ਮਿਲੈ = ਮਿਲਦਾ ਭਾਵ ਅਭੇਦ ਹੁੰਦਾ ਹੈ, ਮੈਂ ਤਿਸ = ਉਸ ਕੈ = ਦੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ ॥੪॥

## ਜੋ ਸੁਖੁ ਦਰਸਨੁ ਪੇਖਤੇ ਪਿਆਰੇ; ਮੁਖ ਤੇ ਕਹਣੁ ਨ ਜਾਇ ॥੫॥

ਹੇ ਮੇਰੇ ਪਿਆਰੇ ਵਾਹਿਗੁਰੂ ! ਜੋ ਆਪ ਜੀ ਦਾ ਦਰਸਨੁ = ਦੀਦਾਰ ਪੇਖਤੇ = ਦੇਖਦਿਆਂ ਸੁਖੁ = ਅਨੰਦ ਪ੍ਰਾਪਤ ਹੁੰਦਾ ਹੈ, ਉਹ ਮੁਖ = ਮੂੰਹ ਤੇ = ਤੋਂ ਬਿਆਨ ਕਰ ਕੇ ਕਹਣੁ = ਕਿਹਾ ਨ = ਨਹੀਂ ਜਾਇ = ਜਾ ਸਕਦਾ ॥੫॥

[ਅੰਗ ੪੩੨]

## ਸਾਚੀ ਪ੍ਰੀਤਿ ਨ ਤੁਟਈ ਪਿਆਰੇ; ਜੁਗੁ ਜੁਗੁ ਰਹੀ ਸਮਾਇ ॥੬॥

ਹੇ ਪਿਆਰੇ ਵਾਹਿਗੁਰੂ! ਜਿਨ੍ਹਾਂ ਦੀ ਤੇਰੇ ਨਾਲ ਸਾਚੀ = ਸੱਚੀ ਪ੍ਰੀਤਿ = ਪ੍ਰੀਤੀ ਲੱਗੀ ਹੈ, ਉਨ੍ਹਾਂ ਦੀ ਪ੍ਰੀਤੀ ਕਦੇ ਵੀ ਤੁਟਈ = ਟੁੱਟਦੀ ਨ = ਨਹੀਂ ਹੈ ਉਨ੍ਹਾਂ ਦੀ ਜੁਗੁ ਜੁਗੁ = ਜੁਗਾਂ ਜੁਗਾਂ ਤੋਂ ਬਿਰਤੀ ਤੇਰੇ ਸਰੂਪ ਵਿਚ ਸਮਾਇ = ਸਮਾਅ ਰਹੀ ਹੈ ਭਾਵ ਬ੍ਰਹਮਾਕਾਰ ਹੋ ਕੇ ਤੇਰੇ ਵਿਚ ਅਭੇਦ ਹੋ ਰਹੀ ਹੈ **ਵਾ:** ਜੁਗਾਂ ਜੁਗਾਂ ਵਿਚ ਭਾਵ ਕਿਤਨੇ ਜੁਗ ਬੀਤ ਜਾਣ, ਉਨ੍ਹਾਂ ਦੀ ਬਿਰਤੀ ਤੇਰੇ ਵਿਚ ਲੀਨ ਰਹੀ = ਰਹਿੰਦੀ ਹੈ ॥੬॥

## ਜੋ ਤੁਧੁ ਭਾਵੈ ਸੋ ਭਲਾ ਪਿਆਰੇ; ਤੇਰੀ ਅਮਰੁ ਰਜਾਇ ॥੭॥

ਹੇ ਪਿਆਰੇ ਪਰਮੇਸ਼ਰ! ਜੋ ਤੁਧੁ = ਤੈਨੂੰ ਭਾਵੈ = ਭਾਉਂਦਾ ਹੈ, ਸੋ = ਉਹ ਭਲਾ = ਚੰਗਾ ਹੈ, ਤੇਰੀ ਰਜਾਇ = ਆਗਿਆ ਜੀਵ ਨੂੰ ਅਮਰੁ = ਮਰਨ ਤੋਂ ਰਹਿਤ ਕਰਨ ਵਾਲੀ ਹੈ ॥੭॥

## ਨਾਨਕ ਰੰਗਿ ਰਤੇ ਨਾਰਾਇਣੈ ਪਿਆਰੇ; ਮਾਤੇ ਸਹਜਿ ਸੁਭਾਇ ॥੮॥੨॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਪਿਆਰੇ ਨਾਰਾਇਣੈ = ਪਰਮੇਸ਼ਰ! ਜੋ ਤੇਰੇ ਰੰਗਿ = ਪ੍ਰੇਮ ਵਿਚ ਰਤੇ = ਰੰਗੇ ਹੋਏ ਹਨ, ਉਹ ਸਹਜਿ = ਸ਼ਾਂਤੀ ਸੁਭਾਇ = ਸੁਭਾਅ ਵਿਚ ਮਾਤੇ = ਮਸਤ ਰਹਿੰਦੇ ਹਨ ॥੮॥੨॥੪॥

## ਸਭ ਬਿਧਿ ਤੁਮ ਹੀ ਜਾਨਤੇ ਪਿਆਰੇ; ਕਿਸੁ ਪਹਿ ਕਹਉ ਸੁਨਾਇ ॥੧॥

ਹੇ ਪਿਆਰੇ ਪ੍ਰਭੂ! ਸਭ = ਸਾਰੇ ਜੀਵਾਂ ਦੀਆਂ ਬਿਧਿ = ਵਿਧੀਆਂ ਨੂੰ ਤੁਮ = ਤੂੰ ਹੀ ਜਾਨਤੇ = ਜਾਣਦਾ ਹੈਂ, ਤੁਹਾਡੇ ਤੋਂ ਬਿਨਾਂ ਅਸੀਂ ਆਪਣੀ ਵਿਥਿਆ ਕਿਸ ਦੇ ਪਹਿ = ਕੋਲ ਕਹਉ = ਕਹਿ ਕੇ ਸੁਨਾਇ = ਸੁਨਾਉਣਾ ਕਰੀਏ ॥੧॥

## ਤੂੰ ਦਾਤਾ ਜੀਆ ਸਭਨਾ ਕਾ; ਤੇਰਾ ਦਿਤਾ ਪਹਿਰਹਿ ਖਾਇ ॥੨॥

ਤੂੰ ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਦਾਤਾ ਹੈਂ, ਤੇਰਾ ਦਿੱਤਾ ਹੋਇਆ ਅਸੀਂ ਬਸਤ੍ਰ ਪਹਿਰਹਿ = ਪਹਿਨਦੇ ਤੇ ਭੋਜਨ ਖਾਇ = ਖਾਂਦੇ ਹਾਂ ॥੨॥

## ਸੁਖੁ ਦੂਖੁ ਤੇਰੀ ਆਗਿਆ ਪਿਆਰੇ; ਦੂਜੀ ਨਾਹੀ ਜਾਇ ॥੩॥

ਹੇ ਪਿਆਰੇ ਪਰਮੇਸ਼ਰ! ਤੇਰੀ ਆਗਿਆ = ਰਜ਼ਾ ਵਿਚ ਹੀ ਜੀਵਾਂ ਨੂੰ ਪੁੰਨ ਕਰਮਾਂ ਅਨੁਸਾਰ ਸੁੱਖ ਤੇ ਪਾਪ ਕਰਮ ਅਨੁਸਾਰ ਦੁੱਖ ਮਿਲਦੇ ਹਨ, ਤੇਰੇ ਬਿਨਾਂ ਦੂਜੀ = ਦੂਸਰੀ ਹੋਰ ਕੋਈ ਜਾਇ = ਜਗ੍ਹਾ ਨਹੀਂ, ਜਿਸ ਦੇ ਕੋਲ ਜਾ ਕੇ ਔਗੁਣ ਬਖਸ਼ਾ ਲਈਏ ॥੩॥

## ਜੋ ਤੂੰ ਕਰਾਵਹਿ ਸੋ ਕਰੀ ਪਿਆਰੇ; ਅਵਰੁ ਕਿਛੁ ਕਰਣੁ ਨ ਜਾਇ ॥੪॥

ਹੇ ਪਿਆਰੇ ਪ੍ਰਭੂ! ਤੇਰੀ ਰਜ਼ਾ ਵਿਚ ਚੱਲਣਾ ਜਾਣਦੇ ਹਾਂ, ਜੋ ਤੂੰ ਕਰਾਵਹਿ = ਕਰਾਉਂਦਾ ਹੈਂ, ਸੋ = ਉਹੋ ਅਸੀਂ ਤੇਰੀ ਭਾਉ-ਭਗਤੀ ਨੂੰ ਕਰੀ = ਕਰਦੇ ਹਾਂ, ਅਵਰੁ = ਹੋਰ ਕਿਛੁ = ਕੁਝ ਵੀ ਹੰਗਤਾ ਸਹਿਤ ਕਰਣੁ = ਕੰਮ ਨ = ਨਹੀਂ ਕੀਤਾ ਜਾਇ = ਜਾਂਦਾ ॥੪॥

## ਦਿਨੁ ਰੈਣਿ ਸਭ ਸੁਹਾਵਣੇ ਪਿਆਰੇ; ਜਿਤੁ ਜਪੀਐ ਹਰਿ ਨਾਉ ॥੫॥

ਹੇ ਪਿਆਰੇ ਹਰਿ = ਪਰਮੇਸ਼ਰ! ਉਹ ਰੈਣਿ = ਰਾਤ ਤੇ ਦਿਨ ਸਭ = ਸਾਰੇ ਸੁਹਾਵਣੇ = ਸ਼ੋਭਨੀਕ ਹਨ, ਜਿਤੁ = ਜਿਸ ਵਿਚ ਤੇਰਾ ਨਾਉ = ਨਾਮ ਜਪੀਐ = ਜਪੀਦਾ ਹੈ ॥੫॥

## ਸਾਈ ਕਾਰ ਕਮਾਵਣੀ ਪਿਆਰੇ; ਧੁਰਿ ਮਸਤਕਿ ਲੇਖੁ ਲਿਖਾਇ ॥੬॥

ਹੇ ਪਿਆਰੇ ਪਰਮੇਸ਼ਰ ! ਅਸੀਂ ਸਾਈ = ਉਹੀ ਭਗਤੀ ਰੂਪ ਕਾਰ ਕਮਾਵਣੀ = ਕਮਾਉਣੀ ਕਰਦੇ ਹਾਂ, ਜੋ ਧੁਰਿ = ਮੁੱਢ ਤੋਂ ਮਸਤਕਿ = ਮੱਥੇ 'ਤੇ ਲੇਖ = ਲਿਖਤ ਲਿਖਾਇ = ਲਿਖਾ ਕੇ ਆਏ ਹਾਂ ॥੬॥

## ਏਕੋ ਆਪਿ ਵਰਤਦਾ ਪਿਆਰੇ; ਘਟਿ ਘਟਿ ਰਹਿਆ ਸਮਾਇ ॥੭॥

ਹੇ ਪਿਆਰੇ ਪ੍ਰਭੂ ! ਸਾਰੀਆਂ ਥਾਵਾਂ ਵਿਚ ਏਕੋ = ਅਦ੍ਵੈਤ ਸਰੂਪ ਤੂੰ ਆਪ ਹੀ ਵਰਤਦਾ = ਵਰਤ ਰਿਹਾ ਹੈਂ ਤੇ ਸਾਰਿਆਂ ਘਟਿ ਘਟਿ = ਸਰੀਰਾਂ **ਵਾ:** ਘਟਾਂ ਘਟਾਂ ਵਿਚ ਇਕ-ਰਸ ਸਮਾਇ = ਅਭੇਦ ਹੋ ਰਹਿਆ = ਰਿਹਾ ਹੈਂ ॥੭॥

## ਸੰਸਾਰ ਕੂਪ ਤੇ ਉਧਰਿ ਲੈ ਪਿਆਰੇ;
## ਨਾਨਕ ਹਰਿ ਸਰਣਾਇ ॥੮॥੩॥੨੨॥੧੫॥੨॥੪੨॥

ਹੇ ਪਿਆਰੇ ਪਰਮੇਸ਼ਰ ! ਸੰਸਾਰ = ਜਗਤ ਦੇ ਅਗਿਆਨ ਰੂਪੀ ਕੂਪ = ਖੂਹ ਤੇ = ਤੋਂ ਉਧਰਿ ਲੈ = ਉੱਧਾਰ ਲੈ (ਬਚਾ ਲੈ) ਭਾਵ ਕੱਢ ਲੈ ਅਰਥਾਤ ਜੰਮਣ ਮਰਣ ਤੋਂ ਰਹਿਤ ਕਰ ਸਤਿਗੁਰੂ ਜੀ ਕਥਨ ਕਰਦੇ ਹਨ, ਕਿ ਹੇ ਹਰਿ = ਵਾਹਿਗੁਰੂ ! ਮੈਂ ਆਪ ਜੀ ਦੀ ਸਰਣਾਇ = ਸ਼ਰਨ, ਓਟ ਵਿਚ ਆਇਆ ਹਾਂ ॥੮॥੩॥੨੨॥੧੫॥੨॥੪੨॥

| | | |
|---|---|---|
| **ਅੰਕਾਂ ਦਾ ਵੇਰਵਾ :** ਬਿਰਹੜੇ ਛੰਤ ਦੀਆਂ ਅਸਟਪਦੀਆਂ | — | ੩ |
| ਅਸਟਪਦੀਆਂ ਪਹਿਲੇ ਪਾਤਸ਼ਾਹ ਜੀ ਦੀਆਂ | — | ੨੨ |
| ਅਸਟਪਦੀਆਂ ਤੀਸਰੇ ਪਾਤਸ਼ਾਹ ਜੀ ਦੀਆਂ | — | ੧੫ |
| ਅਸਟਪਦੀਆਂ ਪੰਜਵੇਂ ਪਾਤਸ਼ਾਹ ਜੀ ਦੀਆਂ | — | ੨ |
| ਕੁੱਲ ਜੋੜ | — | ੪੨ |

## ਰਾਗੁ ਆਸਾ ਮਹਲਾ ੧ ਪਟੀ ਲਿਖੀ ੴ ਸਤਿਗੁਰ ਪ੍ਰਸਾਦਿ ॥

(**ਪੱਟੀ** ਅੱਧਕ ਸਹਿਤ ਬੋਲੋ)

**ਉਥਾਨਕਾ :** ਇਸ ਪੱਟੀ ਨਾਮੇ ਬਾਣੀ ਦੀ ਉਥਾਨਕਾ ਦੋ ਰੂਪਾਂ ਵਿਚ ਮਿਲਦੀ ਹੈ। ਇਕ *ਜਨਮ ਸਾਖੀ ਭਾਈ ਬਾਲੇ ਵਾਲੀ* ਤੇ ਦੂਸਰਾ *ਸ੍ਰੀ ਗੁਰ ਨਾਨਕ ਪ੍ਰਕਾਸ਼* ਕ੍ਰਿਤ ਭਾਈ ਸੰਤੋਖ ਸਿੰਘ ਜੀ। ਇਨ੍ਹਾਂ 'ਚ ਭਾਵੇਂ ਬਹੁਤਾ ਫ਼ਰਕ ਤਾਂ ਨਹੀਂ ਹੈ, ਪਰ ਕਿਤੇ ਕਿਤੇ ਕੁਝ ਗੱਲਾਂ ਦਾ ਫ਼ਰਕ ਹੈ, ਜਿਸ ਵੇਲੇ ਗੁਰੂ ਨਾਨਕ ਦੇਵ ਜੀ ਦੀ ਉਮਰ ਪੰਜ ਵਰ੍ਹੇ ਦੀ ਹੋਈ ਤਾਂ ਬਾਬਾ ਕਲਿਆਣ ਚੰਦ ਜੀ ਨੇ ਆਪਣੇ ਪਿਤਾ ਵਾਲਾ ਫ਼ਰਜ਼ ਨਿਭਾਉਂਦਿਆਂ ਆਪਣੇ ਪੁੱਤਰ ਨੂੰ ਵਿੱਦਿਆ ਪੜ੍ਹਾਉਣ ਲਈ ਸੋਚਣ ਲੱਗੇ, ਜੈਸਾ ਕਿ ਕਥਨ ਹੈ :

**ਬਹੁ ਗੁਨੀ ਅਲਾਵਹਿਂ ਸੁਤ ਨ ਪਢਾਵਹਿ ਸੋ ਸ਼ਤ੍ਰੂ ਸਮ ਤਾਤ।**
**ਸ਼ੋਭਾ ਨਹਿਂ ਪਾਵਹਿਂ ਮਤਿ ਨਹਿਂ ਆਵਹਿ ਜਗ ਮੈਂ ਇਹ ਬਖਜਾਤ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੬)*

ਸਤਿਗੁਰੂ ਜੀ ਦੇ ਜਨਮ ਅਸਥਾਨ ਦੇ ਨੇੜੇ ਹੀ ਪੱਟੀ ਸਾਹਿਬ ਗੁਰਦੁਆਰਾ ਹੈ ਤੇ ਇਹ ਗੋਪਾਲ ਪਾਂਧੇ ਦਾ ਘਰ ਸੀ, ਇਸ ਦੇ ਦੂਸਰੇ ਭਰਾ ਦਾ ਨਾਮ ਬਿਰਜਨਾਥ ਸੀ ਤੇ ਛੋਟਾ ਨਾਮ ਬੀਰਾ ਸੀ। ਇਹ ਦੋਵੇਂ ਬੱਚਿਆਂ ਨੂੰ ਵਿਦਿਆ ਪੜ੍ਹਾਇਆ ਕਰਦੇ ਸੀ। ਮਹਿਤਾ ਕਲਿਆਣ ਚੰਦ ਜੀ ਨੇ ਸ਼ੱਕਰ ਦਾ ਥਾਲ ਭਰਿਆ ਤੇ ਪੰਜ ਰੁਪਏ ਚਾਂਦੀ ਦੇ ਨਾਲ ਰੱਖੇ। *ਸ੍ਰੀ ਗੁਰ ਨਾਨਕ ਪ੍ਰਕਾਸ਼* ਦੇ ਅਨੁਸਾਰ ਚਾਵਲਾਂ ਦਾ ਥਾਲ ਸੀ। ਭਾਵੇਂ ਚਾਵਲ

ਜਾਂ ਸ਼ੱਕਰ ਕੁਝ ਵੀ ਸੀ, ਬਾਤ ਭੇਟਾ ਦੇਣ ਦੀ ਹੈ। ਬਾਬਾ ਕਲਿਆਣ ਚੰਦ ਜੀ ਨੇ ਆਪਣੇ ਪੁੱਤਰ ਨੂੰ ਦੁਨਿਆਵੀ ਪੁੱਤਰਾਂ ਦੀ ਤਰ੍ਹਾਂ ਸਮਝ ਕੇ ਗੋਪਾਲ ਪਾਂਧੇ ਦੀ ਪਾਠਸ਼ਾਲਾ ਵਿਚ ਲੈ ਆਂਦਾ। ਗੋਪਾਲ ਪਾਂਧਾ ਜੀ ਭੇਟਾ ਦੇਖ ਕੇ ਬਹੁਤ ਪ੍ਰਸੰਨ ਹੋਏ। ਗੁਰੂ ਨਾਨਕ ਦੇਵ ਜੀ ਦੇ ਚਿਹਰੇ ਨੂੰ ਤੱਕ ਕੇ ਪਾਠਸ਼ਾਲਾ ਦੇ ਬੱਚੇ ਵੀ ਇਉਂ ਖਿੜ ਗਏ, ਜਿਵੇਂ ਸੂਰਜ ਨੂੰ ਦੇਖ ਕੇ ਕਮਲ ਖਿੜਦਾ ਹੈ ਅਤੇ ਬਾਬਾ ਕਲਿਆਣ ਚੰਦ ਜੀ ਨੇ ਪਾਂਧਾ ਜੀ ਨੂੰ ਬੇਨਤੀ ਕੀਤੀ ਕਿ ਮੇਰੇ ਪੁੱਤਰ ਨੂੰ ਚੰਗੀ ਤਰ੍ਹਾਂ ਪੜ੍ਹਾਉਣਾ। ਪਾਂਧਾ ਜੀ ਨੇ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਦਿਵਾਉਂਦਿਆਂ ਕਿਹਾ ਕਿ ਮਹਿਤਾ ਜੀ, ਤੁਸੀਂ ਚਿੰਤਾ ਨਾ ਕਰੋ, ਮੈਂ ਇਹਨਾਂ ਨੂੰ ਚੰਗੀ ਤਰ੍ਹਾਂ ਪੜ੍ਹਾਵਾਂਗਾ। ਗੁਰੂ ਜੀ ਨੂੰ ਪਾਂਧੇ ਕੋਲ ਛੱਡ ਕੇ ਮਹਿਤਾ ਜੀ ਵਾਪਸ ਘਰ ਪਰਤੇ। ਪਹਿਲੇ ਦਿਨ ਜੈਸਾ ਪਾਂਧੇ ਨੇ ਸਵਾਲ ਦਿੱਤਾ ਪਹਾੜੇ ਆਦਿ ਪੜ੍ਹਨ ਦਾ, ਉਸ ਦਾ ਮਾਣ ਰੱਖਣ ਵਾਸਤੇ ਪੜ੍ਹਨ ਦਾ ਪ੍ਰਭਾਵ ਦਿੱਤਾ। ਪਾਂਧਾ ਬਹੁਤ ਪ੍ਰਸੰਨ ਹੋਇਆ ਕਿ ਮਹਿਤਾ ਜੀ ਦਾ ਪੁੱਤਰ ਬਹੁਤ ਜਲਦੀ ਪੜ੍ਹ ਜਾਵੇਗਾ। ਸ਼ਾਮ ਨੂੰ ਸਾਰੇ ਬੱਚਿਆਂ ਦੀ ਤਰ੍ਹਾਂ ਘਰ ਪਰਤੇ। ਮਾਤਾ ਜੀ ਨੇ ਬਹੁਤ ਸਨੇਹ ਕੀਤਾ। ਖਾਨ ਪਾਨ ਵਿਸ਼ਰਾਮ ਕਰ ਕੇ ਅਗਲੇ ਦਿਨ ਫਿਰ ਪਾਠਸ਼ਾਲਾ ਵਿਚ ਪਹੁੰਚੇ ਤਾਂ ਪੰਡਤ ਜੀ ਸਬਕ ਦੇਣ ਲੱਗੇ। ਅਜੇ ਇਤਨਾ ਹੀ ਕਿਹਾ ਕਿ ਉਚਾਰਨ ਕਰੋ (ਨਮੋ ਸ਼ਾਰਦਾ ਸਵਸਥ) ਤਾਂ ਗੁਰੂ ਜੀ ਚੁੱਪ ਰਹੇ। ਪਾਂਧੇ ਨੇ ਇਤਰਾਜ਼ ਕਰਦਿਆਂ ਕਿਹਾ ਕਿ ਕੱਲ੍ਹ ਤਾਂ ਬੜਾ ਸੋਹਣਾ ਪੜ੍ਹ ਰਹੇ ਸੀ, ਅੱਜ ਕੀ ਹੋ ਗਿਆ ? ਇਹ ਸਰੁਸਤੀ ਦਾ ਮੰਗਲ ਹੈ, ਉਸ ਨੂੰ ਨਮਸਕਾਰ ਕਰਨ ਨਾਲ ਵਿੱਦਿਆ ਪ੍ਰਾਪਤ ਹੁੰਦੀ ਹੈ। ਗੁਰੂ ਜੀ ਨੇ ਆਪਣਾ ਵਿਸ਼ਵਾਸ ਅਤੇ ਸਿੱਖ ਧਰਮ ਦੀ ਨੀਂਹ ਜੋ ਅਕਾਲ ਪੁਰਖ ਦੇ ਵਿਸ਼ਵਾਸ 'ਤੇ ਰੱਖੀ ਹੋਈ ਹੈ, ਕਿਸੇ ਦੇਵੀ ਦੇਵਤੇ ਦਾ ਪੂਜਨ ਨਹੀਂ ਕਰਨਾ, ਕੇਵਲ ਕਰਤਾਰ ਦੀ ਹੀ ਪੂਜਾ ਕਰਨੀ ਹੈ। ਇਸ ਲਈ ਕਿਹਾ ਕਿ ਮੈਂ ਕਿਸੇ ਦੇਵੀ ਦੇਵਤੇ ਦੇ ਤਰਲੇ ਲੈ ਕੇ ਵਿੱਦਿਆ ਆਰੰਭ ਨਹੀਂ ਕਰਨਾ ਚਾਹੁੰਦਾ। ਰਹੀ ਗੱਲ 'ਓਮ' ਸ਼ਬਦ ਦੀ, ਕਿਹਾ ਕਿ ਤੁਹਾਨੂੰ ਇਹਨਾਂ ਅੱਖਰਾਂ ਦਾ ਜੋ ਹਿੰਦੀ ਦੀ ਵਰਣਮਾਲਾ ਹੈ, ਕਿਹੜੇ ਅੱਖਰ ਦਾ ਕੀ ਭਾਵ ਹੈ, ਪਾਂਧਾ ਜੀ ਮੇਹਰਬਾਨੀ ਕਰਕੇ ਦੱਸੋਗੇ ? ਪਾਂਧਾ ਸੁਣ ਕੇ ਬੜਾ ਅਸਚਰਜ ਹੋਇਆ ਅਤੇ ਪੁੱਛਣ ਲੱਗਾ ਕਿ ਤੁਹਾਨੂੰ ਅੱਖਰਾਂ ਦੇ ਅਰਥਾਂ ਦਾ ਗਿਆਨ ਹੈ ? ਤਾਂ ਗੁਰੂ ਜੀ ਕਹਿਣ ਲੱਗੇ ਕਿ ਹਾਂ ਗਿਆਨ ਹੈ, ਤਾਂ ਸਤਿਗੁਰੂ ਜੀ ਨੇ ਆਪਣੀ ਗੁਰਮੁਖੀ ਲਿਪੀ ਵਰਣਮਾਲਾ ਉਚਾਰਨ ਕੀਤੀ ਅਤੇ ਇਕ ਇਕ ਅੱਖਰ ਦੁਆਰਾ ਉਪਦੇਸ਼ ਦਿੱਤਾ, ਉਹ ਭਾਸ਼ਾ ਤਿਆਰ ਕੀਤੀ ਜਿਸ ਵਿਚ ਅਗੰਮੀ ਬਾਣੀ ਦਾ ਪ੍ਰਚਾਰ ਕਰਨਾ ਸੀ। ਉਸ ਵੇਲੇ ਪੰਜ ਸਾਲ[੧] ਦੀ ਉਮਰ ਵਿਚ ਗੁਰੂ ਜੀ ਨੇ ਗੁਰਮੁਖੀ ਦੇ ਪੈਂਤੀ ਅੱਖਰ ਰਚਨਾ ਕੀਤੇ, (ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪੈਂਤੀ ਅੱਖਰਾਂ ਨੂੰ ਤਰਤੀਬ ਵਾਰ ਕਰਕੇ ਪ੍ਰਚਾਰ ਕੀਤਾ, ਪਰ ਗੁਰਮੁਖੀ ਦੇ ਅੱਖਰ ਬਣਾਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਨ, ਇਸ ਗੱਲ ਦੀ ਉਗਾਹੀ ਇਹ ਪੱਟੀ ਨਾਮੇ ਬਾਣੀ ਹੈ।)

ਰਾਗ ਆਸਾ ਵਿਚ ਮਹਲਾ ੧ = ਪਹਿਲੇ ਸਰੂਪ (ਸ੍ਰੀ ਗੁਰੂ ਨਾਨਕ ਦੇਵ ਜੀ) ਪਾਂਧੇ ਤੇ ਉਸ ਦੇ ਭਰਾ ਪ੍ਰਥਾਏ ਉਪਦੇਸ਼ ਬਖ਼ਸ਼ਦੇ ਹਨ, ਜਿਵੇਂ ਬੱਚੇ ਲੱਕੜ ਦੀ ਫੱਟੀ ਜਾਂ ਤਖ਼ਤੀ ਉੱਪਰ ਲਿਖਣਾ ਸਿੱਖਦੇ ਹਨ, ਇਉਂ ਹੇ ਪਾਂਧਾ ਜੀ ਇਸ ਉਪਦੇਸ਼ ਨੂੰ ਅੰਤਹਕਰਣ **ਵਾ:** ਸ਼ਰਧਾ ਰੂਪੀ ਪੱਟੀ = ਫੱਟੀ ਤਖਤੀ 'ਤੇ ਪ੍ਰੇਮ ਰੂਪੀ ਕਲਮ ਦੁਆਰਾ ਲਿਖਣਾ ਕਰ।

੧ = ਅਦ੍ਵੈਤ ਸਰੂਪ ਪਰਮੇਸ਼ਰ ਓੰ = ਸਾਰਿਆਂ ਦਾ ਪ੍ਰਕਾਸ਼ਕ ਜੋ ਸਤਿਗੁਰ = ਸਤਿਗੁਰਾਂ ਦੀ ਪ੍ਰਸਾਦਿ = ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

---

੧. ***ਨੋਟ :*** ਜਨਮ ਸਾਖੀ ਭਾਈ ਬਾਲੇ ਵਾਲੀ ਅਤੇ ਤਵਾਰੀਖ ਗੁਰੂ ਖ਼ਾਲਸਾ ਕ੍ਰਿਤ ਗਿਆਨੀ ਗਿਆਨ ਸਿੰਘ ਵਿਚ ਉਮਰ ਸੱਤ ਸਾਲ ਦੀ ਲਿਖੀ ਹੋਈ ਹੈ, ਪਰ ਸੰਤ ਗਿ: ਗੁਰਬਚਨ ਸਿੰਘ ਜੀ ਨੇ ਕਥਾ ਵਿਚ ਪੰਜ ਸਾਲ ਦੀ ਉਮਰ ਦੱਸੀ ਹੈ। ਜੋ ਕਿ ਪਿਛਲੇ ਸਮੇਂ ਵਿਚ ਬੱਚਿਆ ਦੀ ਪੜ੍ਹਨ ਦੀ ਉਮਰ ਪੰਜ ਸਾਲ ਸਿੱਧ ਹੈ ਜਿਵੇਂ ਭਗਤ ਪ੍ਰਹਿਲਾਦ ਪੰਜ ਸਾਲ ਦੀ ਉਮਰ ਵਿਚ ਪੜ੍ਹਨੇ ਪਾਇਆ ਗਿਆ ਸੀ ਉਸ ਪਰੰਪਰਾ ਅਨੁਸਾਰ ਪੰਜ ਸਾਲ ਉਮਰ ਹੀ ਠੀਕ ਹੈ।

## ਸਸੈ, ਸੋਇ ਸ੍ਰਿਸਟਿ ਜਿਨਿ ਸਾਜੀ; ਸਭਨਾ ਸਾਹਿਬੁ ਏਕੁ ਭਇਆ ॥

ਸਸੈ = ਸੱਸੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਸ੍ਰਿਸਟਿ = ਸ੍ਰਿਸ਼ਟੀ ਸਾਜੀ = ਰਚੀ ਹੈ, ਸੋਇ = ਓਹੀ ਸਭਨਾ = ਸਾਰਿਆਂ ਦਾ ਏਕੁ = ਇਕ ਸਾਹਿਬੁ = ਮਾਲਕ ਭਇਆ = ਹੋਇਆ ਹੈ।

## ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ; ਆਇਆ ਤਿਨ੍ ਕਾ ਸਫਲੁ ਭਇਆ ॥੧॥

ਜਿਨ੍ = ਜਿੰਨ੍ਹਾਂ ਕਾ = ਦਾ ਚਿਤੁ = ਹਿਰਦਾ ਪਰਮੇਸ਼ਰ ਦੇ ਨਾਮ ਸੇਵਤ = ਸੇਵਨ ਵਿਚ ਲਾਗਾ = ਲੱਗਿਆ ਰਹੇ = ਰਹਿੰਦਾ ਹੈ, ਤਿਨ੍ = ਉਨ੍ਹਾਂ ਕਾ = ਦਾ ਮਨੁੱਖਾ ਜਨਮ ਵਿਚ ਆਇਆ ਸਫਲੁ = ਸਫਲਾ ਭਇਆ = ਹੋਇਆ ਹੈ ॥੧॥ ਗੁਰੂ ਜੀ ਨੂੰ ਪਾਂਧੇ ਦਾ ਬਿਰਜਨਾਥ (ਬੀਰਾ) ਨਾਮੇ ਭਾਈ ਕਹਿਣ ਲੱਗਾ—ਤੁਸੀਂ ਪੜ੍ਹਦੇ ਕਿਉਂ ਨਹੀਂ ?

## ਮਨ ਕਾਹੇ ਭੂਲੇ; ਮੂੜ ਮਨਾ ॥ ਜਬ ਲੇਖਾ ਦੇਵਹਿ ਬੀਰਾ; ਤਉ ਪੜਿਆ ॥੧॥ਰਹਾਉ॥

(**ਪੜਿਆ** ਭਾਰਾ ਬੋਲੋ)

ਹੇ ਮੂੜ = ਮੂਰਖਤਾਈ ਵਾਲੇ ਮਨਾਂ ! ਮਨ = ਸ਼ਿਰੋਮਣੀ ਪਰਮੇਸ਼ਰ ਦੇ ਨਾਮ ਨੂੰ ਕਾਹੇ = ਕਿਸ ਵਾਸਤੇ ਭੂਲੇ = ਭੁੱਲ ਰਿਹਾ ਹੈਂ। ਹੇ ਬੀਰਾ ਭਾਵ ਬਿਰਜਨਾਥ ਨਾਮੀ ਪੰਡਤ ! ਜਬ = ਜਦੋਂ ਦਰਗਾਹ ਵਿਚ ਲੇਖਾ = ਹਿਸਾਬ ਕਿਤਾਬ ਦੇਵਹਿ = ਦੇਵੇਂਗਾ, ਉਦੋਂ ਤਉ = ਤੇਰਾ ਪੜ੍ਹਿਆ ਕਿਸ ਕੰਮ ਆਵੇਗਾ ? **ਅਥਵਾ** ਹੇ ਬੀਰਾ = ਭਾਈ ! ਜਬ = ਜਦੋਂ ਲੇਖਾ = ਹਿਸਾਬ ਕਿਤਾਬ ਦੇਵਹਿ = ਦੇਣਾ ਪਿਆ, ਉਦੋਂ ਤਉ = ਤੇਰਾ ਪੜ੍ਹਿਆ ਕਿਸ ਕੰਮ ਆਵੇਗਾ ? ਭਾਵ ਕਿਸੇ ਕੰਮ ਨਹੀਂ ਆਵੇਗਾ ॥੧॥ਰਹਾਉ॥

## ਈਵੜੀ, ਆਦਿ ਪੁਰਖੁ ਹੈ ਦਾਤਾ; ਆਪੇ ਸਚਾ ਸੋਈ ॥

ਈਵੜੀ = ਈੜੀ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਜੋ ਆਦਿ = ਮੁੱਢ ਰੂਪ ਪੁਰਖੁ = ਸਾਰਿਆਂ ਥਾਵਾਂ ਵਿਚ ਪੂਰਨ ਤੇ ਸਭਨਾਂ ਨੂੰ ਦਾਤਾਂ ਦੇਣ ਵਾਲਾ ਦਾਤਾ ਪਰਮੇਸ਼ਰ ਹੈ, ਸੋਈ = ਉਹ ਆਪੇ = ਆਪ ਹੀ ਸੱਚਾ ਤ੍ਰੈਕਾਲ ਅਬਾਧ ਰੂਪ ਹੈ।

## ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ; ਤਿਸੁ ਸਿਰਿ ਲੇਖੁ ਨ ਹੋਈ ॥੨॥

ਏਨਾ = ਇਹਨਾਂ ਅੱਖਰਾਂ ਮਹਿ = ਵਿਚ ਉਪਦੇਸ਼ ਦੇ ਰਹੇ ਹਾਂ **ਵਾ:** ਖਰਨ ਤੋਂ ਰਹਿਤ ਗਿਆਨ ਦੇ ਅੱਖਰਾਂ ਮਹਿ = ਵਿਚ ਜੋ ਉਪਦੇਸ਼ ਦੇ ਰਹੇ ਹਾਂ, ਜੋ = ਜਿਹੜਾ ਗੁਰਮੁਖ ਬੂਝੈ = ਸਮਝੇਗਾ **ਵਾ:** ਇਨ੍ਹਾਂ ਅੱਖਰਾਂ ਵਿੱਚੋਂ ਜੋ ਗੁਰਮੁਖਿ = ਮੁਖੀ ਗੁਰਾਂ ਦੁਆਰਾ ਸਿਧਾਂਤ ਨੂੰ ਬੂਝੈ = ਬੁੱਝਦਾ ਹੈ ਕਿ ਤਿਸੁ = ਉਸ ਪਰਮੇਸ਼ਰ ਦੇ ਸਿਰ ਉੱਤੇ ਕੋਈ ਲੇਖ ਨਹੀਂ ਹੁੰਦਾ **ਅਥਵਾ** ਫੇਰ ਤਿਸੁ = ਉਸ ਦੇ ਸਿਰਿ = ਸੀਸ ਉੱਤੇ ਜੰਮਣ ਮਰਣ ਦੀ ਲੇਖੁ = ਲੀਕ ਨ = ਨਹੀਂ ਹੋਈ = ਹੋਵੇਗੀ, ਭਾਵ ਉਹ ਮੁਕਤ ਹੋ ਜਾਵੇਗਾ ॥੨॥

## ਊੜੈ, ਉਪਮਾ ਤਾ ਕੀ ਕੀਜੈ; ਜਾ ਕਾ ਅੰਤੁ ਨ ਪਾਇਆ ॥

ਊੜੈ = ਊੜੇ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਤਾ ਕੀ = ਉਸ ਪਰਮੇਸ਼ਰ ਦੀ ਉਪਮਾ = ਵਡਿਆਈ ਕੀਜੈ = ਕਰੀਏ, ਜਾ ਕਾ = ਜਿਸ ਵਾਹਿਗੁਰੂ ਦਾ ਕਿਸੇ ਨੇ ਲੋਕ ਪ੍ਰਲੋਕ ਕਰਕੇ ਅੰਤੁ = ਅਖ਼ੀਰ ਨ = ਨਹੀਂ ਪਾਇਆ।

## ਸੇਵਾ ਕਰਹਿ ਸੇਈ ਫਲੁ ਪਾਵਹਿ; ਜਿਨੀ ਸਚੁ ਕਮਾਇਆ ॥੩॥

ਜਿਨੀ = ਜਿੰਨ੍ਹਾਂ ਨੇ ਮਨ, ਬਾਣੀ, ਸਰੀਰ ਕਰਕੇ ਸੱਚ ਨੂੰ ਕਮਾਇਆ = ਕਮਾਉਣਾ ਕੀਤਾ ਹੈ, ਅਤੇ ਜੋ ਗੁਰਾਂ ਦੀ ਸੇਵਾ = ਟਹਿਲ ਕਰਹਿ = ਕਰਦੇ ਹਨ, ਸੇਈ = ਉਹੀ ਬ੍ਰਹਮਾਨੰਦ **ਵਾ:** ਬ੍ਰਹਮ ਗਿਆਨ ਰੂਪੀ ਫਲ ਨੂੰ ਪਾਵਹਿ = ਪਾਉਂਦੇ ਹਨ ॥੩॥

## ਙੰਙੈ, ਙਿਆਨੁ ਬੂਝੈ ਜੇ ਕੋਈ; ਪੜਿਆ ਪੰਡਿਤੁ ਸੋਈ ॥

ਙੰਙੈ = ਙੰਙੇ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਜੇ = ਜੇਕਰ ਕੋਈ ਪੁਰਖ ਗੁਰਾਂ ਕੋਲੋਂ ਪਰਮੇਸ਼ਰ ਦਾ ਙਿਆਨੁ = ਗਿਆਨ ਬੂਝੈ = ਸਮਝ ਲਵੇ, ਸੋਈ = ਉਹੀ ਪੰਡਿਤੁ = ਵਿਦਵਾਨ **ਵਾ:** ਵਿਦਿਆਰਥੀ ਪੜ੍ਹਿਆ ਹੋਇਆ ਹੈ।

## ਸਰਬ ਜੀਆ ਮਹਿ ਏਕੋ ਜਾਣੈ; ਤਾ ਹਉਮੈ ਕਹੈ ਨ ਕੋਈ ॥੪॥

ਜੋ ਸਰਬ = ਸਾਰਿਆਂ ਜੀਆ = ਜੀਵਾਂ ਖੱਤ੍ਰੀਆਂ, ਬ੍ਰਾਹਮਣਾਂ, ਸ਼ੂਦਰਾਂ, ਵੈਸ਼ਾਂ ਮਹਿ = ਵਿਚ ਏਕੋ = ਇਕ ਪਰਮੇਸ਼ਰ ਨੂੰ ਜਾਣੈ = ਜਾਣਦਾ ਹੈ ਫੇਰ ਉਹ ਕੋਈ ਵੀ ਹਉਮੈ = ਹੰਗਤਾ ਮਮਤਾ ਵਾਲੇ ਬਚਨ ਨ = ਨਹੀਂ ਕਹੈ = ਕਹਿੰਦਾ ॥੪॥

## ਕਕੈ, ਕੇਸ ਪੁੰਡਰ ਜਬ ਹੂਏ; ਵਿਣੁ ਸਾਬੂਣੈ ਉਜਲਿਆ ॥

ਕਕੈ = ਕੱਕੇ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਜਬ = ਜਿਸ ਵੇਲੇ ਕੇਸ = ਵਾਲ ਪੁੰਡਰ = ਚਿੱਟੇ ਕੰਵਲ ਵਰਗੇ ਹੂਏ = ਹੋ ਜਾਂਦੇ ਹਨ ਤਦੋਂ ਸਾਬੂਣੈ = ਸਾਬਣ ਲਾਉਣ ਤੋਂ ਵਿਣੁ = ਬਗ਼ੈਰ ਹੀ ਉਜਲਿਆ = ਉੱਜਲ ਧੋਤੇ ਹੋ ਜਾਣਗੇ ਭਾਵ ਬੁਢੇਪਾ ਆ ਜਾਵੇਗਾ।

## ਜਮ ਰਾਜੇ ਕੇ ਹੇਰੂ ਆਏ; ਮਾਇਆ ਕੈ ਸੰਗਲਿ ਬੰਧਿ ਲਇਆ ॥੫॥

ਇਹ ਜਮ ਰਾਜੇ = ਧਰਮ ਰਾਜੇ ਕੇ = ਦੇ ਭੇਜੇ ਹੋਏ ਹੇਰੂ = ਸੇਲੂ ਭਾਵ ਮੌਤ ਦੀ ਖ਼ਬਰ ਦੇਣ ਵਾਲੇ ਆਇ = ਆਏ ਹਨ, (ਜਿਵੇਂ ਪੁਲਿਸ ਦੇ ਖ਼ੁਫ਼ੀਆ ਆਦਮੀ ਹੁੰਦੇ ਹਨ ਇਉਂ ਜੋ ਧੌਲੇ ਭੇਜੇ ਹਨ, ਇਹ ਧਰਮ ਰਾਜੇ ਨੇ ਮੌਤ ਦਾ ਸੁਨੇਹਾ ਭੇਜਿਆ ਹੈ) ਅਤੇ ਜੀਵ ਨੇ ਆਪਣੇ ਆਪ ਨੂੰ ਮਾਇਆ ਕੈ = ਦੇ ਮੋਹ ਰੂਪੀ ਸੰਗਲਾਂ ਦੇ ਨਾਲ ਬੰਧਿ = ਬੰਨ ਲਿਆ ਹੈ ਭਾਵ ਜਿਉਂ ਜਿਉਂ ਉਮਰ ਵੱਧਦੀ ਜਾਂਦੀ ਤਿਉਂ ਤਿਉਂ ਮਾਇਆ ਦਾ ਮੋਹ ਵੱਧਦਾ ਜਾਂਦਾ ਹੈ **ਵਾ:** ਜਮਰਾਜੇ ਦੇ ਹੇਰੁ-ਦੂਤ ਆਏ = ਆ ਗਏ ਹਨ ਜਿਨ੍ਹਾਂ ਨੇ ਜੀਵ ਨੂੰ ਮਾਇਆ ਦੇ ਭਾਵ ਮਾਇਕੀ ਸੰਗਲਾਂ ਦੇ ਨਾਲ ਬੰਨ੍ਹ ਲੈਣਾ ਹੈ, ਜੋ ਦੂਸਰਿਆਂ ਨੂੰ ਨਹੀਂ ਦਿੱਸਣਗੇ ਕੇਵਲ ਰੂਹ ਨੂੰ ਹੀ ਦਿੱਸਣਗੇ ॥੫॥

## ਖਖੈ, ਖੁੰਦਕਾਰੁ ਸਾਹ ਆਲਮੁ; ਕਰਿ ਖਰੀਦਿ ਜਿਨਿ ਖਰਚੁ ਦੀਆ ॥

ਖਖੈ = ਖੱਖੇ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਜੋ ਆਲਮ = ਸੰਸਾਰ ਦਾ ਤੇ ਖੁੰਦਕਾਰੁ = ਸੱਤਾਂ ਵਲੈਤਾਂ ਦਾ, ਸੱਤਾਂ ਲੋਕਾਂ ਦਾ ਵੀ ਸਾਹ = ਪਾਤਸ਼ਾਹ ਪ੍ਰਭੂ ਹੈ **ਅਥਵਾ** ਜਿਵੇਂ ਖੁੰਦਕਾਰੁ = ਧੋਬੀ ਦੇ ਪਟੜੇ ਦਾ ਆਸਰਾ ਕਿੱਲਾ ਹੁੰਦਾ ਹੈ, ਤਿਵੇਂ ਸਾਹ = ਸ਼ਾਹੂਕਾਰ ਰੂਪ ਪਰਮੇਸ਼ਰ ਦਾ ਨਾਮ ਆਲਮ = ਸੰਸਾਰ ਦਾ ਆਸਰਾ ਰੂਪ ਹੈ।

ਜਿਨਿ = ਜਿਸ ਪਰਮੇਸ਼ਰ ਨੇ ਪ੍ਰਾਲੱਬਧ ਦੀ ਪੂੰਜੀ ਕਰਿ = ਕਰਕੇ ਸਾਰੇ ਸੰਸਾਰ ਨੂੰ ਉਤਪੰਨ ਕਰਨ ਰੂਪ ਖਰੀਦਿ = ਖ਼ਰੀਦਿਆ ਹੈ ਅਤੇ ਰੋਜ਼ੀ ਰੂਪ ਖ਼ਰਚ ਦੇਣਾ ਕੀਤਾ ਹੈ ਅਰਥਾਤ ਸੰਸਾਰ ਨੂੰ ਰਚ ਕੇ ਫੇਰ ਖਾਣ-ਪੀਣ ਪਹਿਨਣ ਰੂਪ ਖ਼ਰਚ ਦੇਣਾ ਕੀਤਾ ਹੈ।

***ਨੋਟ:*** ਫ਼ਾਰਸੀ ਵਿਚ ਸੱਤਾਂ ਵਲੈਤਾਂ ਦੇ ਬਾਦਸ਼ਾਹ ਨੂੰ ਖੁੰਦਕਾਰ ਕਹਿੰਦੇ ਹਨ।

## ਬੰਧਨਿ ਜਾ ਕੈ ਸਭੁ ਜਗੁ ਬਾਧਿਆ; ਅਵਰੀ ਕਾ ਨਹੀ ਹੁਕਮੁ ਪਇਆ ॥੬॥

ਜਾ ਕੈ = ਜਿਸ ਪਰਮੇਸ਼ਰ ਦੇ ਹੁਕਮ ਰੂਪੀ ਬੰਧਨਿ = ਬੰਧਾਨ ਵਿਚ ਸਭੁ = ਸਾਰਾ ਜਗੁ = ਸੰਸਾਰ ਬਾਧਿਆ = ਬੱਝਾ ਹੋਇਆ ਹੈ, ਉਸ ਪਰਮੇਸ਼ਰ ਤੋਂ ਬਿਨਾਂ ਅਵਰੀ = ਹੋਰ ਕਿਸੇ ਦਾ ਹੁਕਮੁ = ਆਦੇਸ਼ ਨਹੀਂ ਪਇਆ = ਪਿਆ, **ਵਾ:** ਪਰਮੇਸ਼ਰ ਦੇ ਉੱਤੇ ਅਵਰੀ = ਹੋਰ ਕਿਸੇ ਕਾ = ਦਾ ਹੁਕਮ ਨਹੀਂ ਪੈਂਦਾ ॥੬॥

## ਗਗੈ, ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ ਗਰਬਿ ਭਇਆ ॥

ਗਗੈ = ਗੱਗੇ ਅੱਖਰ ਦੁਆਰਾ ਪੰਡਤ ਨੂੰ ਸਿੱਖਿਆ ਦਿੰਦੇ ਹਨ ਕਿ ਜਿਨਿ = ਜਿਸ ਪੁਰਖ ਨੇ ਗੋਬਿਦ = ਪਰਮੇਸ਼ਰ ਦੀ ਗੋਇ = ਬਾਣੀ ਗਾਈ = ਗਾਉਣੀ ਛੋਡੀ = ਤਿਆਗ ਦਿੱਤੀ ਹੈ ਅਤੇ ਬਹੁਤੀਆਂ ਗਲੀ = ਬਾਤਾਂ (ਗੱਲਾਂ) ਸਿੱਖ ਕੇ ਗਰਬਿ = ਹੰਕਾਰੀ ਭਇਆ = ਹੋ ਗਿਆ ਹੈ **ਵਾ:** ਉਹ ਗੱਲਾਂ ਦੇ ਵਿਚ ਗੋਬਿੰਦ ਬਣੇ ਬੈਠੇ ਹਨ, ਇਤਨਾ ਗਰਬਿ = ਹੰਕਾਰ ਭਇਆ = ਹੋਇਆ ਹੈ ਕਿ ਅਸੀਂ ਹੀ ਬ੍ਰਹਮ ਹਾਂ।

## ਘੜਿ ਭਾਂਡੇ ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥

ਜਿਨਿ = ਜਿਸ ਵਾਹਿਗੁਰੂ ਨੇ ਸੰਸਾਰ ਦੇ ਸਰੀਰ ਰੂਪੀ ਭਾਂਡੇ = ਬਰਤਨ ਘੜਿ = ਘੜ ਕੇ ਮਾਤਾ ਦੇ ਗਰਭ ਰੂਪੀ ਆਵੀ = ਭੱਠੀ ਵਿਚ ਸਾਜੀ = ਸਾਜੇ ਹਨ, ਉਸ ਪਰਮੇਸ਼ਰ ਨੇ ਹੀ ਚਾੜਣ = ਚੜ੍ਹਾਈ ਕਰਾਉਣ ਵਾਲਾ ਕਾਲ ਵਾਹੈ = ਉਨ੍ਹਾਂ ਦੇ ਸਿਰ 'ਤੇ ਤਈ = ਤਈਨਾਤ, ਮੁਕੱਰਰ ਕੀਆ = ਕੀਤਾ ਹੈ, ਭਾਵ ਜੰਮਣ ਮਰਣ ਵਾਲਾ ਕੀਤਾ ਹੈ ॥੭॥

### ਦੂਸਰਾ ਅਰਥ

**ਗਗੈ, ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ ਗਰਬਿ ਭਇਆ ॥**

ਗਗੈ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਨ੍ਹਾਂ ਨੇ ਗੋਇ = ਬਾਣੀ ਨੂੰ ਗਾਇ = ਗਾਇਆ ਹੈ ਅਤੇ ਬਾਣੀ ਗਾ ਕੇ ਜਿਨਿ = ਜਿਸ ਨੇ ਦੇਹ ਦੀ ਹਉਮੈ = ਹੰਗਤਾ ਛੋਡੀ = ਤਿਆਗ ਦਿੱਤੀ ਹੈ, ਉਹ ਗੋਬਿਦੁ = ਪਰਮੇਸ਼ਰ ਦੀਆਂ ਗਲੀ = ਗੱਲਾਂ ਸ੍ਰਵਨ ਕਰਕੇ ਸਗਰਬਿਤ ਭਾਵ ਸੁਧ ਹੰਕਾਰ ਦੇ ਸਹਿਤ ਚਿੱਤ ਭਇਆ = ਹੋ ਗਿਆ।

**ਘੜਿ ਭਾਂਡੇ ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥**

ਜਿਨਿ = ਜਿਸ ਪਰਮੇਸ਼ਰ ਨੇ ਸਰੀਰ ਰੂਪੀ ਭਾਂਡੇ = ਭਾਂਡਿਆਂ ਨੂੰ ਘੜਿ = ਘੜਨ ਵਾਲਾ ਬ੍ਰਹਮਾ, ਪਾਲਣ ਪੋਸ਼ਣ ਕਰਨ ਰੂਪੀ ਆਵੀ = ਭੱਠੀ ਸਾਜੀ = ਸਾਜਣ ਵਾਲਾ ਵਿਸ਼ਨੂੰ, ਚਾੜਣ ਵਾਹੈ = ਮ੍ਰਿਤੂ ਕਰਾਉਣ ਵਾਲਾ ਸ਼ਿਵ ਜੀ ਤਈ = ਮੁਕੱਰਰ ਕੀਆ = ਕੀਤਾ ਹੈ ॥੭॥

### ਤੀਸਰਾ ਅਰਥ

**ਗਗੈ ਗੋਇ ਗਾਇ ਜਿਨਿ ਛੋਡੀ; ਗਲੀ ਗੋਬਿਦੁ ਗਰਬਿ ਭਇਆ ॥**

ਗਗੈ = ਗੱਗੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਨਿ = ਜਿਸ ਨੇ ਗੋਇ = ਬਾਣੀ ਨੂੰ ਗਾਇ = ਗਾ ਕਰਕੇ ਅਵਿੱਦਿਆ ਛੋਡੀ = ਤਿਆਗ ਦਿੱਤੀ ਹੈ ਅਤੇ ਉਹ ਗੁਰਾਂ ਦੁਆਰਾ ਗੋਬਿੰਦੁ = ਪਰਮੇਸ਼ਰ ਦੇ ਗਲੀ = ਬਚਨ ਸ੍ਰਵਨ ਕਰਕੇ ਸਗਰਬਿਤ ਚਿੱਤ ਭਇਆ = ਹੋ ਗਿਆ ਹੈ।

**ਘੜਿ ਭਾਂਡੇ ਜਿਨਿ ਆਵੀ ਸਾਜੀ; ਚਾੜਣ ਵਾਹੈ ਤਈ ਕੀਆ ॥੭॥**

ਜਿਨਿ = ਜਿਸ ਨੇ ਸ੍ਰਵਨ, ਮੰਨਣ, ਨਿਧਿਆਸਣ ਦੁਆਰਾ ਗਿਆਨ ਰੂਪੀ ਭਾਂਡੇ ਤੇ ਬ੍ਰਹਮ ਵਿੱਦਿਆ ਦੀ ਆਵੀ ਸਾਜੀ = ਸਜਾਈ ਹੈ, ਵਾਹੈ = ਉਸ ਨੂੰ ਚਾੜ੍ਹਣ ਵਾਲੇ ਪਰਮੇਸ਼ਰ ਤੁਰੀਆ ਪਦ 'ਤੇ ਚੜ੍ਹਾ ਕੇ ਆਪਣਾ ਸਰੂਪ ਹੀ ਕਰਨਾ ਕੀਆ = ਕੀਤਾ ਹੈ ॥੭॥

## ਘਘੈ, ਘਾਲ ਸੇਵਕੁ ਜੇ ਘਾਲੈ; ਸਬਦਿ ਗੁਰੂ ਕੈ ਲਾਗਿ ਰਹੈ ॥

ਘਘੈ = ਘੱਘੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਜੇ = ਜੇਕਰ ਸੇਵਕੁ = ਦਾਸ ਬਣ ਕੇ ਘਾਲ = ਸੇਵਾ ਦੀ ਘਾਲੈ = ਘਾਲਣਾ ਭਾਵ ਕਮਾਈ ਕਰੇ ਅਤੇ ਹਰ ਵਕਤ ਗੁਰੂ = ਸਤਿਗੁਰੂ ਸਾਹਿਬ ਜੀ ਕੈ = ਦੇ ਸਬਦਿ = ਉਪਦੇਸ਼ ਦੀ ਵੀਚਾਰ ਵਿਚ ਲਾਗਿ = ਲੱਗਿਆ ਰਹੈ = ਰਹੇ।

## ਬੁਰਾ ਭਲਾ ਜੇ ਸਮ ਕਰਿ ਜਾਣੈ; ਇਨ ਬਿਧਿ ਸਾਹਿਬੁ ਰਮਤੁ ਰਹੈ ॥੮॥

ਭਾਵੇਂ ਕੋਈ ਬੁਰਾ = ਭੈੜਾ ਕਹੀ ਜਾਵੇ, ਭਾਵੇਂ ਭਲਾ = ਚੰਗਾ ਕਹੀ ਜਾਵੇ, ਜੇ = ਜੋ ਦੋਹਾਂ ਨੂੰ ਸਮ = ਬਰਾਬਰ ਕਰਿ = ਕਰਕੇ ਜਾਣੈ = ਜਾਣੇ ਭਾਵ ਇੱਕੋ ਜਿਹੀ ਬਿਰਤੀ ਰੱਖੇ, ਇਨ = ਇਸ ਬਿਧਿ = ਤਰੀਕੇ ਨਾਲ ਸਾਹਿਬੁ = ਮਾਲਕ ਪਰਮੇਸ਼ਰ ਨੂੰ ਰਮਤੁ = ਉਚਾਰਦਾ ਰਹੈ = ਰਹੇ **ਵਾ:** ਇਸ ਬਿਧਿ = ਪ੍ਰਕਾਰ ਸਾਹਿਬੁ = ਮਾਲਕ ਪਰਮੇਸ਼ਰ ਵਿਚ ਰਮਤੁ = ਰਮਿਆ ਰਹੇ ਤਾਂ ਮੁਕਤ ਹੋ ਜਾਵੇਗਾ ॥੮॥

## ਚਚੈ, ਚਾਰਿ ਵੇਦ ਜਿਨਿ ਸਾਜੇ; ਚਾਰੇ ਖਾਣੀ ਚਾਰਿ ਜੁਗਾ ॥

ਚਚੈ = ਚੱਚੇ ਅੱਖਰ ਦੁਅਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਬ੍ਰਹਮਾ ਜੀ ਨੂੰ ਚਾਰ ਵੇਦ (ਰਿਗ, ਯਜੁਰ, ਸਾਮ, ਅਥਰਬਣ) ਸਫੁਰਨ ਕਰਾ ਕੇ ਸਾਜੇ = ਬਣਾਏ ਹਨ ਅਤੇ ਚਾਰੇ = ਚਾਰ ਖਾਣੀ = ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਚਾਰਿ ਜੁਗਾ = ਚਾਰ ਜੁੱਗ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਸਥਾਪਨ ਕੀਤੇ ਹਨ।

## ਜੁਗੁ ਜੁਗੁ ਜੋਗੀ ਖਾਣੀ ਭੋਗੀ; ਪੜਿਆ ਪੰਡਿਤੁ ਆਪਿ ਥੀਆ ॥੯॥

ਜੋ ਪਰਮੇਸ਼ਰ ਜੁਗੁ ਜੁਗੁ = ਜੁਗਾਂ ਜੁਗਾਂ ਵਿਚ ਜੋਗੀ = ਜੁੜਿਆ ਹੋਇਆ ਹੈ **ਵਾ:** ਜੁਗੁ = ਦੋ ਭਾਵ ਜੀਵ ਤੇ ਈਸ਼ਰ ਲੋਕ ਤੇ ਜੁਗੁ = ਦੋ ਭਾਵ ਪੁਰਖ ਤੇ ਪ੍ਰਕਿਰਤੀ ਆਦਿ ਸਾਰਿਆਂ ਦੀ ਆਤਮਾ ਵਿਚ ਜੋਗੀ = ਜੁੜਿਆ ਹੋਇਆ ਹੈ, ਚਾਰ ਖਾਣੀ = ਖਾਣੀਆਂ ਦੇ ਤਾਈਂ ਪੈਦਾ ਕਰਨ ਵਾਲਾ ਤੇ ਚਾਰ ਖਾਣੀਆਂ ਦੇ ਭੋਗੀ = ਭੋਗਾਂ ਨੂੰ ਭੋਗਣ ਵਾਲਾ ਵੀ ਆਪ ਹੀ ਹੈ, ਭਾਵ ਸਾਰਿਆਂ ਦਾ ਭੋਗ ਪਾਉਣ ਵਾਲਾ, ਪਰਲੋ ਕਰਨ ਵਾਲਾ ਹੈ, ਉਹ ਪਰਮੇਸ਼ਰ ਆਪ ਹੀ ਪੜ੍ਹਿਆ ਹੋਇਆ ਪੰਡਿਤੁ = ਵਿਦਵਾਨ ਥੀਆ = ਹੋ ਰਿਹਾ ਹੈ **ਵਾ:** ਸਾਰੇ ਸੰਸਾਰ ਦੀ ਅੰਤਰਯਾਮਤਾ ਦੀ ਪੜ੍ਹਾਈ ਨੂੰ ਪੜ੍ਹਿਆ ਹੋਇਆ ਪੰਡਿਤੁ = ਵਿਦਵਾਨ ਵੀ ਆਪ ਹੀ ਹੈ **ਵਾ:** ਆਪ ਹੀ ਵਿਦਿਆਰਥੀ ਦੀ ਨਿਆਈਂ ਪੜ੍ਹਾਈ ਨੂੰ ਪੜਿਆ = ਪੜ੍ਹਾਉਣ ਵਾਲਾ ਪੰਡਿਤੁ = ਵਿਦਵਾਨ ਥੀਆ = ਹੋ ਰਿਹਾ ਹੈ ॥੯॥

**[ਅੰਗ ੪੩੩]**

## ਛਛੈ, ਛਾਇਆ ਵਰਤੀ ਸਭ ਅੰਤਰਿ; ਤੇਰਾ ਕੀਆ ਭਰਮੁ ਹੋਆ ॥

ਛਛੈ = ਛੱਛੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਸਭ = ਸਾਰੇ ਸੰਸਾਰ ਅੰਤਰਿ = ਵਿਚ ਬ੍ਰਹਮ ਚੇਤਨ ਅਧਿਸ਼ਠਾਨ ਸਰੂਪ ਦੀ ਜੋਤ ਛਾਇਆ = ਪ੍ਰਤੀਬਿੰਬ ਰੂਪ ਹੋ ਕੇ ਵਰਤੀ = ਵਰਤ ਰਹੀ ਹੈ **ਵਾ:**

ਸਾਰੇ ਜਗਤ ਵਿਚ ਪਰਮੇਸ਼ਰ ਦੀ ਮਾਇਆ ਰੂਪ ਛਾਇਆ = ਛਾ ਪੈ ਰਹੀ ਹੈ **ਵਾ:** ਸਭ = ਸਾਰਿਆਂ ਅੰਦਰ ਛਾਇਆ = ਅਵਿੱਦਿਆ ਵਰਤੀ = ਵਰਤ ਰਹੀ ਹੈ।

ਜੋ ਰਾਜਸੀ, ਤਾਮਸੀ, ਸਾਤਕੀ ਮਾਇਆ ਜੜ੍ਹ ਸੀ, ਬ੍ਰਹਮ ਚੇਤਨ ਦੇ ਪ੍ਰਤੀਬਿੰਬ ਕਰਕੇ ਰਾਜਸੀ, ਤਾਮਸੀ, ਸਾਤਕੀ ਸੁਭਾਅ ਨੂੰ ਪ੍ਰਾਪਤ ਹੋ ਗਈ, ਜਿਸ ਵਿਚ ਬ੍ਰਹਮ ਚੇਤਨ ਦੀ ਛਾਇਆ ਪੈਣ ਕਰਕੇ, ਸ਼ੁੱਧ ਸਤੋਗੁਣ ਰਿਹਾ, ਉਹ ਈਸ਼ਰ ਕਹਾਇਆ ਹੈ, ਜਿਸ ਵਿਚ ਮਲਣ ਸਤੋ ਤੇ ਤਮੋ ਦੀ ਪ੍ਰਧਾਨਤਾ ਹੈ, ਉਹ ਜੀਵ ਕਹਾਇਆ, ਇਸ ਪ੍ਰਕਾਰ ਜੋ ਪ੍ਰਤੀਬਿੰਬ ਅਵਿੱਦਿਆ ਵਿਚ ਪਿਆ ਹੈ, ਉਹ ਅੰਤਹਕਰਣ ਦਾ ਅਭਿਮਾਨੀ ਜੀਵ ਹੈ ਅਤੇ ਮਾਇਆ ਦੀ ਉਪਾਧੀ ਵਾਲਾ ਚੇਤਨ ਈਸ਼ਰ ਰੂਪ ਹੈ।

(ਤੇਰਾ ਕੀਆ ਭਰਮੁ ਹੋਆ ॥) ਹੇ ਪਰਮੇਸ਼ਰ ! ਸਾਰੇ ਜੀਵਾਂ ਨੂੰ ਤੇਰਾ ਹੀ ਕੀਆ = ਕੀਤਾ ਹੋਆ = ਹੋਇਆ ਭਰਮ ਹੋ ਰਿਹਾ ਹੈ **ਵਾ:** ਸਾਰਾ ਸੰਸਾਰ ਤੇਰਾ = ਤੁਹਾਡਾ ਆਪਣਾ ਹੀ ਸਰੂਪ ਕੀਆ = ਕੀਤਾ ਹੋਆ = ਹੋਇਆ ਹੈ, ਪਰ ਜੀਵਾਂ ਨੂੰ ਭਰਮ ਕਰਕੇ ਦੂਜਾ ਪ੍ਰਤੀਤ ਹੋਣ ਲੱਗ ਪਿਆ ਹੈ।

ਇਸ ਪ੍ਰਕਾਰ ਦਾ ਭਰਮ ਪੈਦਾ ਹੋ ਗਿਆ, ਯਥਾਰਥ ਵਸਤੂ ਦਾ ਪੂਰਾ ਗਿਆਨ ਨਾ ਹੋਵੇ, ਜਿਵੇਂ ਕਿ ਨਿਸਚਾ ਹੋਵੇ ਕਿ ਮ੍ਰਿਗ ਤ੍ਰਿਸ਼ਨਾ ਦਾ ਪਾਣੀ ਹੈ ਇਹ ਭਰਮ ਹੈ, ਭਾਵ ਜਿਵੇਂ ਸੂਰਜ ਦੀਆਂ ਕਿਰਨਾਂ ਕਰਕੇ ਰੇਤੇ ਚਮਕਦੇ ਨੂੰ ਪਾਣੀ ਸਮਝਣਾ, ਇਸੇ ਤਰ੍ਹਾਂ ਜਿਵੇਂ ਸਿੱਪੀ ਨੂੰ ਚਮਕਦੀ ਵੇਖ ਕੇ ਕੋਈ ਚਾਂਦੀ ਸਮਝ ਕੇ ਚੁੱਕ ਲਵੇ, ਪਰ ਉਹ ਚਾਂਦੀ ਨਹੀਂ ਹੁੰਦੀ ਇਹ ਭਰਮ ਹੈ, ਇਸੇ ਪ੍ਰਕਾਰ ਜਿਵੇਂ ਰੱਸੀ ਹਨੇਰੇ ਵਿਚ ਪਈ ਹੋਵੇ, ਰੱਸੀ ਦਾ ਅਕਾਰ ਤਾਂ ਹਨੇਰੇ ਵਿਚ ਪ੍ਰਤੀਤ ਹੁੰਦਾ ਹੈ, ਪਰ ਰੱਸੀ ਦਾ ਗਿਆਨ ਨਹੀਂ ਹੁੰਦਾ, ਇਤਨਾ ਹਨੇਰਾ ਨਹੀਂ ਜਿਸ ਵਿਚ ਰੱਸੀ ਉੱਕਾ ਹੀ ਪ੍ਰਤੀਤ ਨਾ ਹੋਵੇ, ਰੱਸੀ ਦੀ ਪ੍ਰਤੀਤੀ ਹੈ, ਜਿਥੇ ਯਥਾਰਥ ਵਸਤੂ ਦਾ ਸਮਾਨ ਗਿਆਨ ਤੇ ਅਯਥਾਰਥ ਵਸਤੂ ਦਾ ਵਿਸ਼ੇਸ਼ ਗਿਆਨ ਹੋਵੇ ਉਥੇ ਭਰਮ ਪੈਦਾ ਹੁੰਦਾ ਹੈ, ਉਸ ਰੱਸੀ ਵਿਚ ਅਯਥਾਰਥ ਵਸਤੂ ਦਾ ਸੱਪ ਹੈ ਨਹੀਂ, ਇਹ ਸੱਪ ਦਾ ਵਿਸ਼ੇਸ਼ ਗਿਆਨ ਹੈ ਤੇ ਰੱਸੀ ਵਿਚ ਸੱਪ ਦੀ ਪ੍ਰਤੀਤੀ ਹੋਣੀ, ਰੱਸੀ ਦਾ ਸਮਾਨ ਗਿਆਨ ਹੈ।

## ਭਰਮੁ ਉਪਾਇ ਭੁਲਾਈਅਨੁ ਆਪੇ; ਤੇਰਾ ਕਰਮੁ ਹੋਆ ਤਿਨ੍ ਗੁਰੂ ਮਿਲਿਆ ॥੧੦॥

ਮਾਇਆ ਨੇ ਭਰਮੁ = ਭੁਲੇਖਾ ਉਪਾਇ = ਪੈਦਾ ਕਰਕੇ ਸਾਰੀ ਸ੍ਰਿਸ਼ਟੀ ਨੂੰ ਵਿਸ਼ਿਆਂ ਵਿਚ **ਵਾ:** ਅਗਿਆਨ ਦੇ ਵਿਚ ਆਪੇ = ਆਪ ਹੀ ਭੁਲਾਈਅਨੁ = ਭੁਲਾ ਦਿੱਤਾ ਹੈ **ਵਾ:** ਜੀਵਾਂ ਦੇ ਅੰਤਹਕਰਣ ਵਿਚ ਭਰਮ ਉਪਾਇ = ਪੈਦਾ ਕਰਕੇ ਆਪ ਹੀ ਆਪਣੇ ਸਰੂਪ ਨੂੰ ਭੁਲਾਈਅਨੁ = ਭੁਲਾ ਦਿੱਤਾ ਹੈ, ਜਿਨ੍ਹਾਂ ਉੱਤੇ ਤੇਰਾ = ਤੁਹਾਡਾ ਕਰਮੁ = ਬਖ਼ਸ਼ਿਸ਼ ਰੂਪੀ ਹੱਥ ਹੋਆ = ਹੋਇਆ ਹੈ, ਤਿਨ੍ = ਉਨ੍ਹਾਂ ਨੂੰ ਪੂਰਨ ਗੁਰੂ = ਸਤਿਗੁਰੂ ਦਾ ਮਿਲਿਆ = ਮਿਲਾਪ ਹੋਇਆ ਹੈ ॥੧੦॥

## ਜਜੈ, ਜਾਨੁ ਮੰਗਤ ਜਨੁ ਜਾਚੈ; ਲਖ ਚਉਰਾਸੀਹ ਭੀਖ ਭਵਿਆ ॥

ਜਜੈ = ਜੱਜੇ ਅੱਖਰ ਦਾ ਪਾਂਧਾ ਜੀ ਇਹ ਸਿਧਾਂਤ ਹੈ ਕਿ ਜਨੁ = ਜੀਵ ਮਨੁੱਖਾ ਜਨਮ ਵਿਚ ਗੁਰਾਂ ਦੇ ਪਾਸੋਂ ਪਰਮੇਸ਼ਰ ਦਾ ਜਾਨੁ = ਜਾਨਣਾ **ਵਾ:** ਜਾਨੁ = ਗਿਆਨ ਦਾ ਦਾਨ ਮੰਗਤ = ਮੰਗਤਾ (ਭਿਖਾਰੀ) ਬਣ ਕੇ ਜਾਚੈ = ਮੰਗਦਾ ਹੈ, ਕਿਉਂਕਿ ਜੀਵ ਚਉਰਾਸੀਹ = ਚਉਰਾਸੀ ਲੱਖ ਜੂਨਾਂ ਭੀਖ = ਭਿਖਿਆ ਵਿਚ ਹੀ ਭਵਿਆ = ਭਟਕਦਾ ਆਇਆ ਹੈ, ਭਾਵ ਜੂਨਾਂ ਵਿਚ ਮਨੁੱਖਾ ਸਰੀਰ ਦੀ ਭਿਖਿਆ ਮੰਗਦਾ ਰਿਹਾ।

## ਏਕੋ ਲੇਵੈ ਏਕੋ ਦੇਵੈ; ਅਵਰੁ ਨ ਦੂਜਾ ਮੈ ਸੁਣਿਆ ॥੧੧॥

ਏਕੋ = ਇੱਕੋ ਹੀ ਜੀਵ ਰੂਪ ਹੋ ਕੇ ਪਰਮੇਸ਼ਰ ਤੂੰ ਦਾਨ ਲੈਵੇ = ਲੈਂਦਾ ਹੈ ਤੇ ਏਕੋ = ਇੱਕੋ ਈਸ਼ਰ ਰੂਪ ਹੋ ਕੇ ਸਾਰਿਆਂ ਨੂੰ ਦਾਨ ਦੇਵੈ = ਦਿੰਦਾ ਹੈ **ਵਾ:** ਇੱਕੋ ਸਿੱਖ ਹੋ ਕੇ ਤੂੰ ਉਪਦੇਸ਼ ਲੇਵੈ = ਲੈ ਰਿਹਾ ਹੈਂ ਤੇ ਇੱਕੋ

ਸਤਿਗੁਰੂ ਰੂਪ ਹੋ ਕੇ ਉਪਦੇਸ਼ ਦੇਵੈ = ਦੇ ਰਿਹਾ ਹੈਂ। ਆਪ ਜੀ ਤੋਂ ਬਿਨਾਂ ਮੈਂ ਅਵਰੁ = ਹੋਰ **ਵਾ:** ਅਵਰ ਅਸਥਾਨ ਵਿਚ ਕੋਈ ਨ = ਨਹੀਂ ਸੁਣਿਆ ॥੧੧॥

## ਝਝੈ, ਝੂਰਿ ਮਰਹੁ ਕਿਆ ਪ੍ਰਾਣੀ; ਜੋ ਕਿਛੁ ਦੇਣਾ ਸੁ ਦੇ ਰਹਿਆ ॥

ਝਝੈ = ਝੱਝੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਮਾਇਆ ਦੇ ਝੂ = ਝੋਰਿਆਂ ਵਿਚ ਝੂਰਿ = ਝੁਰ-ਝੁਰ (ਕੁੜ੍ਹ ਕੁੜ੍ਹ) ਕੇ ਕਿਆ = ਕਿਸ ਵਾਸਤੇ ਮਰਹੁ = ਮਰ ਰਿਹਾ ਹੈਂ ? ਜੋ ਕਿਛੁ = ਕੁਝ ਵਾਹਿਗੁਰੂ ਨੇ ਪ੍ਰਾਲੱਬਧ ਅਨੁਸਾਰ ਦੇਣਾ = ਬਖ਼ਸ਼ਣਾ ਕੀਤਾ ਹੈ, ਸੁ = ਉਹ ਆਦਿ ਤੋਂ ਲੈ ਕੇ ਦੇ ਰਹਿਆ = ਰਿਹਾ ਹੈ।

## ਦੇ ਦੇ ਵੇਖੈ ਹੁਕਮੁ ਚਲਾਏ; ਜਿਉ ਜੀਆ ਕਾ ਰਿਜਕੁ ਪਇਆ ॥੧੨॥

ਜਿਉ = ਜਿਵੇਂ ਜਿਵੇਂ ਜੀਆ = ਜੀਵਾਂ ਕਾ = ਦਾ ਰਿਜਕੁ = ਰੋਜ਼ੀ ਦੇ ਅਨੁਸਾਰ ਲੇਖ ਪਇਆ = ਪਿਆ ਹੋਇਆ ਹੈ, ਤਿਵੇਂ ਤਿਵੇਂ ਸਾਰਿਆਂ ਦੇ ਤਾਈਂ ਦਾਨ ਦੇ ਦੇ ਕੇ ਵੇਖੈ = ਵੇਖਦਾ ਹੈ, ਕਿ ਇਹ ਹੁਕਮੁ = ਭਾਣੇ ਵਿਚ ਚਲਾਏ = ਚੱਲਦੇ ਹਨ **ਵਾ:** ਸਾਰਿਆਂ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾਉਂਦਾ ਹੈ ॥੧੨॥

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਤੇ ਇਕ ਜ਼ਿਮੀਂਦਾਰ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਦੇਸ਼ ਰਟਣ ਕਰਦਿਆਂ ਤੁਲੰਭੇ ਸ਼ਹਿਰ ਵਿਚ ਵਿਚਰ ਰਹੇ ਸਨ ਤਾਂ ਹਜ਼ੂਰ ਪਾਤਸ਼ਾਹ ਨੇ ਇਕ ਜ਼ਿਮੀਂਦਾਰ ਵੇਖਿਆ ਜੋ ਮੱਕੀ ਦੇ ਖੇਤ ਕੋਲ ਖੜਾ ਸੀ, ਉਸ ਵੇਲੇ ਮੱਕੀ ਦੇ ਟਾਂਡਿਆਂ ਨੂੰ ਜੋ ਛੱਲੀਆਂ ਲੱਗੀਆਂ ਹੋਈਆਂ ਸਨ, ਉਨ੍ਹਾਂ ਦੇ ਬਿਲਕੁਲ ਉਪਰਲੇ ਪਾਸੇ ਛੱਲੀ ਦੇ ਜੋ ਵਾਲ ਨਿਕਲਦੇ ਹਨ ਉਨ੍ਹਾਂ ਦੇ ਵਿੱਚੋਂ ਇਕ ਮੱਕੀ ਦਾ ਦਾਣਾ ਸਤਿਗੁਰਾਂ ਦੀ ਨਜ਼ਰ ਪਿਆ, ਜਿਸ ਨੂੰ ਦੇਖ ਕੇ ਸਤਿਗੁਰੂ ਜੀ ਹੱਸ ਪਏ ਅਤੇ ਕਿਹਾ-ਧੰਨ ਵਾਹਿਗੁਰੂ ਤੂੰ ਬੜਾ ਬੇਅੰਤ ਹੈਂ, ਕੋਲ ਖੜੋਤੇ ਭਾਈ ਮਰਦਾਨੇ ਨੇ ਪੁੱਛਿਆ ਕਿ ਦਾਤਾ ਜੀ ! ਕੁਝ ਅਸਾਂ ਮੂਰਖਾਂ ਦੇ ਪੱਲੇ ਵੀ ਪਾਉ ਕਿਉਂਕਿ ਤੁਹਾਡਾ ਤੁਰਨਾ, ਬੈਠਣਾ, ਉੱਠਣਾ, ਬੋਲਣਾ, ਹੱਸਣਾ ਕਦੀ ਨਿਰਾਅਰਥ ਨਹੀਂ ਹੁੰਦਾ, ਜੇ ਹੱਸੇ ਹੋ ਤਾਂ ਇਸ ਵਿਚ ਕੋਈ ਗੁੱਝਾ ਅਰਥ ਜ਼ਰੂਰ ਹੈ। ਇਸ ਵਾਰਤਾ ਨੂੰ ਕੋਲ ਖੜਾ ਜ਼ਿਮੀਂਦਾਰ ਬੜੇ ਧਿਆਨ ਨਾਲ ਸੁਣੀ ਜਾ ਰਿਹਾ ਸੀ। ਸਤਿਗੁਰੂ ਜੀ ਨੇ ਕਿਹਾ ਕਿ ਭਾਈ ਮਰਦਾਨਿਆ ਇਹ ਜੋ ਛੱਲੀ ਦੇ ਉਪਰਲਾ ਦਾਣਾ ਨਜ਼ਰ ਆ ਰਿਹਾ ਹੈ। ਇਸ ਨੂੰ ਖਾਣ ਵਾਲਾ ਸੌ (੧੦੦) ਕੋਹਾਂ 'ਤੇ ਹੈ, ਸੌ ਕੋਹਾਂ 'ਤੇ ਇਕ ਕੁੱਕੜੀ ਹੈ ਜਿਸ ਦੇ ਮੁੱਖ ਵਿਚ ਇਹ ਦਾਣਾ ਜਾਣਾ ਹੈ। ਇਹ ਗੱਲ ਸੁਣ ਕੇ ਜ਼ਿਮੀਂਦਾਰ ਇਤਰਾਜ਼ ਸਹਿਤ ਬੋਲਿਆ ਕਿ ਬੀਜੀ ਮੈਂ, ਪਾਲੀ ਮੈਂ, ਸੌ ਕੋਹਾਂ ਦੀ ਕੁੱਕੜੀ ਕਿਵੇਂ ਇਸ ਨੂੰ ਖਾ ਲਵੇਗੀ ? ਮੈਂ ਹੁਣੇ ਹੀ ਤੁਹਾਡੀ ਕਹੀ ਗੱਲ ਨੂੰ ਝੂਠ ਸਾਬਤ ਕਰ ਦਿੰਦਾ ਹਾਂ। ਉਸ ਨੇ ਛੱਲੀ ਤੋਂ ਤੋੜ ਕੇ ਉਹ ਦਾਣਾ ਜਦੋਂ ਕਾਹਲੀ (ਤੇਜ਼ੀ) ਨਾਲ ਮੁੱਖ ਵਿਚ ਪਾਉਣਾ ਚਾਹਿਆ ਤਾਂ ਅਜਿਹਾ ਭਾਣਾ ਵਰਤਿਆ ਕਿ ਥੋੜਾ ਜਿਹਾ ਹੱਥੂ ਆ ਕੇ ਉਹ ਦਾਣਾ ਨੱਕ ਵਿਚ ਜਾ ਫਸਿਆ। ਨੇੜੇ ਤੇੜੇ ਕੋਈ ਹਕੀਮ ਨਾ ਹੋਣ ਕਾਰਨ ਸੌ ਕੋਹਾਂ 'ਤੇ ਇਕ ਹਕੀਮ ਰਹਿੰਦਾ ਸੀ। ਇਲਾਜ ਕਰਾਉਣ ਲਈ ਉਸ ਕੋਲ ਪਹੁੰਚਿਆ। ਹਕੀਮ ਨੇ ਅਜਿਹੀ ਦਵਾਈ ਦਿੱਤੀ, ਜਿਸ ਨਾਲ ਉਸ ਨੂੰ ਛਿੱਕ ਆਈ, ਜਿਸ ਨਾਲ ਦਾਣਾ ਭੁੜਕ ਕੇ ਦੂਰ ਜਾ ਡਿੱਗਾ, ਲਾਗੇ ਹੀ ਕੁੱਕੜੀ ਚੋਗਾ ਚੁਗ ਰਹੀ ਸੀ, ਉਹ ਦਾਣਾ ਦੇਖ ਕੇ ਝੱਟ ਹੀ ਕੁੱਕੜੀ ਨੇ ਆਪਣੇ ਮੁੱਖ ਵਿਚ ਪਾ ਲਿਆ। ਇਹ ਵਾਰਤਾ ਅੱਖੀਂ ਵੇਖ ਕੇ ਉਸ ਜ਼ਿਮੀਂਦਾਰ ਨੇ ਕਿਹਾ ਕਿ ਧੰਨ ਗੁਰੂ ਨਾਨਕ, ਧੰਨ ਕਰਤਾਰ ਜਿਸ ਨੇ ਸੌ ਕੋਹਾਂ ਤੋਂ ਇਸ ਬਹਾਨੇ ਰਿਜ਼ਕ ਇਥੇ ਪਹੁੰਚਾ ਦਿੱਤਾ।

## ਞੰਞੈ ਨਦਰਿ ਕਰੇ ਜਾ ਦੇਖਾ; ਦੂਜਾ ਕੋਈ ਨਾਹੀ ॥

ਞੰਞੈ = ਞੰਞੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜਾ = ਜਦੋਂ ਪਰਮੇਸ਼ਰ ਕ੍ਰਿਪਾ

ਨਦਰਿ = ਦ੍ਰਿਸ਼ਟੀ ਕਰੇ = ਕਰ ਦੇਵੇ **ਵਾ:** ਜਾ = ਜਦੋਂ ਸਤਿਗੁਰਾਂ ਦੀ ਕ੍ਰਿਪਾ ਕਰਿ = ਕਰਕੇ ਗਿਆਨ ਦੀ ਦਿਬਯ ਦ੍ਰਿਸ਼ਟੀ ਜਾਗ ਪਵੇ ਤਾਂ ਉਸ ਪਰਮੇਸ਼ਰ ਦੇ ਕੌਤਕਾਂ ਨੂੰ ਦੇਖਾ = ਵੇਖੀਦਾ ਹੈ, ਅਤੇ ਉਸ ਪਰਮੇਸ਼ਰ ਤੋਂ ਬਿਨਾਂ ਦੂਜਾ = ਦੂਸਰਾ ਹੋਰ ਕੋਈ ਵੀ ਅਵਰ ਅਸਥਾਨ ਵਿਚ ਦ੍ਰਿਸ਼ਟੀ ਨਾਹੀ = ਨਹੀਂ ਆਉਂਦਾ ਹੈ।

## ਏਕੋ ਰਵਿ ਰਹਿਆ ਸਭ ਥਾਈ; ਏਕੁ ਵਸਿਆ ਮਨ ਮਾਹੀ ॥੧੩॥

ਸਭ = ਸਾਰਿਆਂ ਥਾਈ = ਥਾਵਾਂ ਵਿਚ ਏਕੋ = ਇਕ ਪਰਮੇਸ਼ਰ ਹੀ ਰਵਿ = ਵਿਆਪਕ ਹੋ ਰਹਿਆ = ਰਿਹਾ ਹੈ ਅਤੇ ਵਾਹਿਗੁਰੂ ਹੀ ਸਾਰਿਆਂ ਦੇ ਮਨ = ਹਿਰਦੇ ਮਾਹੀ = ਵਿਚ ਵਸਿਆ = ਵੱਸ ਰਿਹਾ ਹੈ **ਵਾ:** ਜਿੰਨ੍ਹਾਂ ਦੇ ਮਨ = ਹਿਰਦੇ ਮਾਹੀ = ਵਿਚ ਇਕ ਪਰਮੇਸ਼ਰ ਦਾ ਨਾਮ ਵਸਿਆ = ਵੱਸ ਗਿਆ ਹੈ, ਉਹ ਸਾਰਿਆਂ ਥਾਵਾਂ ਵਿਚ ਪਰਮੇਸ਼ਰ ਨੂੰ ਵਿਆਪਕ ਜਾਣ ਕੇ ਉਚਾਰਨ ਕਰ ਰਹੇ ਹਨ ॥੧੩॥

## ਟਟੈ ਟੰਚੁ ਕਰਹੁ ਕਿਆ ਪ੍ਰਾਣੀ; ਘੜੀ ਕਿ ਮੁਹਤਿ ਕਿ ਉਠਿ ਚਲਣਾ ॥

(**ਟੱਟੈ** ਅੱਧਕ ਸਹਿਤ ਬੋਲੋ)

ਟਟੈ = ਟੈਂਕੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਹੇ ਪ੍ਰਾਣੀ = ਪ੍ਰਾਣਾਧਾਰੀ ਜੀਵ ! ਟੰਚੁ = ਟਿੱਚਰਾਂ ਹੁੱਜਤਾਂ **ਵਾ:** ਟੰਚੁ = ਪਾਖੰਡ ਕਿਆ = ਕੀ ਕਰਹੁ = ਕਰਦੇ ਹੋ, **ਵਾ:** ਕਿਆ = ਕੀ ਟੰਚੁ = ਤਰਕਾਂ ਟੰਚੇ ਕਰਹੁ = ਕਰਦੇ ਹੋ ? ਸੰਸਾਰ ਵਿੱਚੋਂ ਘੜੀ = ਸੱਠਾਂ ਪਲਾਂ ਨੂੰ (ਅੱਜ ਕੱਲ ੨੪ ਮਿੰਟ ਦਾ ਸਮਾਂ) ਕਿ = ਜਾਂ ਮੁਹਤਿ = ਅੱਧੀ ਘੜੀ ਨੂੰ ਉੱਠ ਕੇ ਸਥੂਲ ਸਰੀਰ ਛੱਡ ਕੇ ਚਲਣਾ = ਚਲਿਆ ਜਾਣਾ ਹੈ।

## ਜੂਐ ਜਨਮੁ ਨ ਹਾਰਹੁ ਅਪਣਾ; ਭਾਜਿ ਪੜਹੁ ਤੁਮ ਹਰਿ ਸਰਣਾ ॥੧੪॥

ਸੰਸਾਰ ਰੂਪੀ **ਵਾ:** ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਰੂਪੀ ਜੂਐ = ਜੂਏ ਵਿਚ ਆਪਣਾ ਮਨੁੱਖਾ ਜਨਮ ਨੂੰ ਨ = ਨਾ ਹਾਰਹੁ = ਹਾਰਨਾ ਕਰੋ। ਜਿਵੇਂ ਕੋਈ ਅੱਗ ਵਿੱਚੋਂ ਦੌੜ ਕੇ ਨਿਕਲ ਜਾਵੇ, ਇਉ ਤੁਮ = ਤੁਸੀਂ ਵੀ ਸੰਸਾਰ ਨੂੰ ਦੁੱਖ ਰੂਪ ਜਾਣ ਕੇ ਭਾਜਿ = ਦੌੜ ਕੇ ਹਰਿ = ਵਾਹਿਗੁਰੂ ਦੀ ਸਰਣਾ = ਓਟ ਵਿਚ ਪੜਹੁ = ਪੈਣਾ ਕਰੋ ॥੧੪॥

## ਠਠੈ, ਠਾਢਿ ਵਰਤੀ ਤਿਨ ਅੰਤਰਿ; ਹਰਿ ਚਰਣੀ ਜਿਨ ਕਾ ਚਿਤੁ ਲਾਗਾ ॥

ਠਠੈ = ਠੱਠੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਤਿਨ = ਉਨ੍ਹਾਂ ਦੇ ਹਿਰਦੇ ਅੰਤਰਿ = ਵਿਚ ਠਾਢਿ = ਠੰਡਕ ਭਾਵ ਸ਼ਾਂਤੀ ਵਰਤੀ ਹੈ, ਜਿਨ = ਜਿਨ੍ਹਾਂ ਕਾ = ਦਾ ਚਿੱਤ = ਹਿਰਦਾ ਹਰਿ = ਵਾਹਿਗੁਰੂ ਦੇ ਚਰਣੀ = ਚਰਨਾਂ ਵਿਚ ਲਾਗਾ = ਲੱਗਾ ਹੈ।

## ਚਿਤੁ ਲਾਗਾ ਸੇਈ ਜਨ ਨਿਸਤਰੇ; ਤਉ ਪਰਸਾਦੀ ਸੁਖੁ ਪਾਇਆ ॥੧੫॥

ਜਿਨ੍ਹਾਂ ਦਾ ਚਿਤੁ = ਹਿਰਦਾ ਪ੍ਰਭੂ ਚਰਨਾਂ ਵਿਚ ਲਾਗਾ = ਲੱਗਾ ਹੈ, ਸੇਈ = ਉਹ ਜਨ = ਪੁਰਖ ਸੰਸਾਰ-ਸਮੁੰਦਰ ਤੋਂ ਨਿਸਤਰੇ = ਮੁਕਤ ਹੋ ਗਏ ਹਨ **ਵਾ:** (ਨਿਸ + ਤਰੇ) ਸੰਸਾਰ ਰੂਪੀ ਨਿਸ = ਪਰਪੰਚ ਤੋਂ **ਵਾ:** ਨਿ = ਵਿਸ਼ੇਸ਼ ਕਰਕੇ ਸੰ = ਭਲੀ ਪ੍ਰਕਾਰ ਤਰੇ = ਤਰ ਗਏ ਹਨ। ਹੇ ਪਰਮੇਸ਼ਰ ! ਤਉ = ਤੇਰੀ ਪਰਸਾਦੀ = ਕ੍ਰਿਪਾ ਨਾਲ ਉਨ੍ਹਾਂ ਗੁਰਮੁਖਾਂ ਨੇ ਆਤਮਿਕ ਸੁਖੁ = ਅਨੰਦ ਪਾਇਆ = ਪਾਉਣਾ ਕੀਤਾ ਹੈ ॥੧੫॥

## ਡਡੈ ਡੰਫੁ ਕਰਹੁ ਕਿਆ ਪ੍ਰਾਣੀ; ਜੋ ਕਿਛੁ ਹੋਆ ਸੁ ਸਭੁ ਚਲਣਾ ॥

ਡਡੈ = ਡੱਡੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਹੇ ਪ੍ਰਾਣੀ = ਪ੍ਰਾਣਧਾਰੀ ਜੀਵੋ ! ਤੁਸੀਂ ਕਿਆ = ਕੀ ਡੰਫੁ = ਪਾਖੰਡ ਕਰਹੁ = ਕਰਦੇ ਹੋ, ਜੋ = ਜਿਹੜਾ ਕਿਛੁ = ਕੁਝ ਉਤਪੰਨ ਹੋਆ = ਹੋਇਆ ਹੈ

**ਵਾ:** ਜੋ ਕੁਝ ਮਾਇਕੀ ਪਸਾਰਾ ਪ੍ਰਤੀਤ ਹੋਆ = ਹੋ ਰਿਹਾ ਹੈ, ਸੁ = ਉਹ ਸਭੁ = ਸਾਰਾ ਚਲਨਾ = ਚਲਾਇਮਾਨ ਭਾਵ ਚਲੇ ਜਾਣ ਵਾਲਾ ਹੈ।

## ਤਿਸੈ ਸਰੇਵਹੁ ਤਾ ਸੁਖੁ ਪਾਵਹੁ; ਸਰਬ ਨਿਰੰਤਰਿ ਰਵਿ ਰਹਿਆ ॥੧੬॥

ਜੋ ਸਰਬ = ਸਾਰਿਆਂ ਦੇ ਅੰਦਰ ਨਿਰੰਤਰਿ = ਇਕ-ਰਸ ਪਰਮੇਸ਼ਰ ਰਵਿ ਰਹਿਆ = ਵਿਆਪਕ ਹੋ ਰਿਹਾ ਹੈ, ਤਿਸੈ = ਉਸ ਵਾਹਿਗੁਰੂ ਨੂੰ ਸਰੇਵਹੁ = ਸੇਵਨਾ ਕਰੋ ਤਾਂ ਸੁਖ ਸਰੂਪ ਨੂੰ ਪਾਵਹੁ = ਪਾ ਲਵੋਗੇ ॥੧੬॥

## ਢਢੈ, ਢਾਹਿ ਉਸਾਰੈ ਆਪੇ; ਜਿਉ ਤਿਸੁ ਭਾਵੈ ਤਿਵੈ ਕਰੇ ॥

ਢਢੈ = ਢੱਢੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਉਹ ਪਰਮੇਸ਼ਰ ਆਪੇ = ਆਪ ਹੀ ਢਾਹਿ = ਢਾਹੁੰਦਾ ਤੇ ਆਪ ਹੀ ਉਸਾਰੈ = ਉਸਾਰਦਾ ਹੈ, ਭਾਵ ਸੰਸਾਰ ਨੂੰ ਪੈਦਾ ਕਰਨ ਵਾਲਾ ਤੇ ਆਪ ਹੀ ਪਰਲੋ ਕਰਨ ਵਾਲਾ ਹੈ, ਜਿਉ = ਜਿਵੇਂ ਤਿਸੁ = ਉਸ ਪਰਮੇਸ਼ਰ ਨੂੰ ਪਿੱਛੇ ਭਾਵੈ = ਭਾਉਂਦਾ ਸੀ ਤਿਵੈ = ਉਵੇਂ ਹੀ ਕਰਦਾ ਸੀ, ਅਰਥਾਤ ਜਿਵੇਂ ਹੁਣ ਭਾਉਂਦਾ ਹੈ ਤਿਵੈ = ਉਸੇ ਤਰ੍ਹਾਂ ਕਰਦਾ ਹੈ। **ਅਥਵਾ** ਜਿਹੜੇ ਆਸੁਰੀ ਸੰਪਦਾ ਦੁਆਰਾ ਢਾਹੇ ਹੋਏ ਸ਼ੁਭ ਗੁਣ ਹਨ, ਉਨ੍ਹਾਂ ਨੂੰ ਆਪ ਹੀ ਉਸਾਰੈ = ਉਸਾਰਨ ਵਾਲਾ ਹੈ। ਜਿਉ = ਜਿਵੇਂ ਤਿਸੁ = ਉਸ ਪਰਮੇਸ਼ਰ ਨੂੰ ਭਾਵੈ = ਭਾਉਂਦਾ ਹੈ ਜੀਵ ਤਿਵੈ = ਉਵੇਂ ਭਾਣਾ ਮੰਨ ਕੇ ਰਜ਼ਾ ਵਿਚ ਚੱਲਣਾ ਕਰੇ।

## ਕਰਿ ਕਰਿ ਵੇਖੈ ਹੁਕਮੁ ਚਲਾਏ; ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ ॥੧੭॥

ਸਰਵਣ ਕਰਿ = ਕਰਕੇ ਫੇਰ ਮੰਨਣ ਕਰਿ = ਕਰਕੇ, ਨਿਧਿਆਸਣ ਦੁਆਰਾ ਆਪਣੇ ਸਰੂਪ ਨੂੰ ਸਾਖਿਆਤ ਵੇਖੈ = ਵੇਖ ਲਵੇਗਾ, ਤੇ ਸਾਰੀਆਂ ਇੰਦਰੀਆਂ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾ ਲਵੇਗਾ ਭਾਵ ਇੰਦ੍ਰੀਏ ਕਦੇ ਵੀ ਆਕੀ ਨਹੀਂ ਚੱਲਣਗੇ **ਵਾ:** ਪ੍ਰਭੂ ਸੰਸਾਰ ਨੂੰ ਕਰਿ = ਸਿਰਜ ਕਰਿ = ਕਰਕੇ ਵੇਖੈ = ਦੇਖ ਰਿਹਾ ਅਤੇ ਸਾਰੇ ਜੀਵਾਂ ਨੂੰ ਆਪਣੇ ਹੁਕਮ ਵਿਚ ਚਲਾਏ = ਚਲਾਉਂਦਾ ਹੈ, ਪਰੰਤੂ ਸੰਸਾਰ-ਸਮੁੰਦਰ ਤੋਂ ਤਿਸੁ = ਉਸ ਨੂੰ ਨਿਸਤਾਰੇ = ਤਾਰਦਾ ਹੈ, ਜਾ ਕਉ = ਜਿੰਨ੍ਹਾਂ 'ਤੇ ਕ੍ਰਿਪਾ ਦੀ ਨਦਰਿ = ਦ੍ਰਿਸ਼ਟੀ ਕਰੇ = ਕਰਦਾ ਹੈ ॥੧੭॥

## ਣਾਣੈ, ਰਵਤੁ ਰਹੈ ਘਟ ਅੰਤਰਿ; ਹਰਿ ਗੁਣ ਗਾਵੈ ਸੋਈ ॥

ਣਾਣੈ = ਣਾਣੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜੋ ਪੁਰਖ ਹਰ ਵਕਤ ਘਟ = ਹਿਰਦੇ ਅੰਤਰਿ = ਵਿਚ ਪਰਮੇਸ਼ਰ ਦੇ ਨਾਮ ਨੂੰ ਰਵਤੁ = ਉਚਾਰਦਾ ਰਹੈ = ਰਹਿੰਦਾ ਹੈ, ਸੋਈ = ਉਹੀ ਹਰਿ = ਪਰਮੇਸ਼ਰ ਦੀਆਂ ਕੀਰਤਨ ਰੂਪ ਵਿਚ ਗੁਣ = ਸਿਫ਼ਤਾਂ ਨੂੰ ਗਾਵੈ = ਗਾ ਸਕਦਾ ਹੈ।

## ਆਪੇ ਆਪਿ ਮਿਲਾਏ ਕਰਤਾ; ਪੁਨਰਪਿ ਜਨਮੁ ਨ ਹੋਈ ॥੧੮॥

ਉਹ ਕਰਤਾ ਪੁਰਖ ਆਪੇ = ਆਪ ਹੀ ਤ੍ਵੰ ਪਦ ਦੇ ਲੱਖ ਅਰਥ ਦਾ ਸਾਖੀ ਰੂਪ ਹੈ ਤੇ ਆਪ ਹੀ ਤਤਪਦ ਦੇ ਲਖ ਅਰਥ ਦੁਆਰਾ ਜੀਵ ਨੂੰ ਆਪਣੇ ਸਰੂਪ ਵਿਚ ਮਿਲਾਏ = ਮੇਲ ਲੈਂਦਾ ਹੈ **ਵਾ:** ਆਪਣੇ ਅੰਤਹਕਰਣ ਦੇ ਅੰਦਰ ਆਪਣੇ ਸਰੂਪ ਦੇ ਗਿਆਨ ਦੁਆਰਾ ਤ੍ਵੰ ਪਦ ਦੇ ਲੱਖ ਅਰਥ ਦੀ, ਤਤਪਦ ਦੇ ਲੱਖ ਅਰਥ ਵਿਚ ਏਕਤਾ ਕਰਾ ਦਿੰਦਾ ਹੈ ਭਾਵ ਮਿਲਾਪ ਕਰਾ ਦਿੰਦਾ ਹੈ। ਪੁਨਰਪਿ = ਫੇਰ ਕਦੀ ਵੀ ਜਨਮ ਨ = ਨਹੀਂ ਹੋਈ = ਹੁੰਦਾ, ਭਾਵ ਉਹ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ ॥੧੮॥

## ਤਤੈ, ਤਾਰੂ ਭਵਜਲੁ ਹੋਆ; ਤਾ ਕਾ ਅੰਤੁ ਨ ਪਾਇਆ ॥

ਤਤੈ = ਤੱਤੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਭਵਜਲੁ = ਸੰਸਾਰ ਰੂਪ ਸਮੁੰਦਰ ਅਤਿਅੰਤ

ਤਾਰੂ = ਡੂੰਘਾ ਹੋਆ = ਹੋ ਰਿਹਾ ਹੈ **ਵਾ:** ਸੰਸਾਰ ਰੂਪੀ ਸਮੁੰਦਰ ਜੰਮਣ ਮਰਣ ਦੇ ਭੈਅ ਰੂਪੀ ਜਲ ਕਰਕੇ ਅਤਿਅੰਤ ਡੂੰਘਾ ਹੋ ਰਿਹਾ ਹੈ। ਤਾ ਕਾ = ਉਸ ਵਾਹਿਗੁਰੂ ਦਾ ਕਿਸੇ ਤੋਂ ਅੰਤ ਨ = ਨਹੀਂ ਪਾਇਆ ਜਾਂਦਾ **ਵਾ:** ਗਿਆਨ ਤੋਂ ਬਿਨਾਂ ਕਿਸੇ ਨੇ ਸੰਸਾਰ ਦਾ ਅੰਤ ਨਹੀਂ ਪਾਇਆ। ਇਸ ਪ੍ਰਕਾਰ ਬੇਨਤੀ ਕਰੀਏ ਕਿ :

## ਨਾ ਤਰ ਨਾ ਤੁਲਹਾ[1] ਹਮ ਬੂਡਸਿ; ਤਾਰਿ ਲੇਹਿ ਤਾਰਣ ਰਾਇਆ ॥੧੯॥

ਹੇ ਪਰਮੇਸ਼ਰ ! ਨਾ ਬਾਹਾਂ ਦੇ ਬਲ ਨਾਲ ਤਰ = ਤਰਨਾ ਜਾਣਦਾ ਹਾਂ, ਨਾ ਹੀ ਨਾਮ ਰੂਪੀ ਜਹਾਜ਼ ਹੈ **ਵਾ:** ਨਾ ਹੀ ਤਰਨ ਵਾਸਤੇ ਨਾਮ ਦਾ ਜਹਾਜ਼ ਹੈ, ਨਾ ਹੀ ਰਾਗ ਦ੍ਵੈਖ ਰੂਪੀ ਨਾਲਿਆਂ ਤੋਂ ਲੰਘਣ ਵਾਸਤੇ ਪ੍ਰੇਮ ਰੂਪੀ ਤੁਲਹਾ ਹੈ, ਜਿਸ ਕਰਕੇ ਹਮ = ਅਸੀਂ ਹੰਗਤਾ ਮਮਤਾ ਕਰਕੇ ਬੂਡਸਿ = ਡੁੱਬ ਰਹੇ ਹਾਂ, ਹੇ ਤਾਰਣ = ਪਾਰ ਕਰਨ ਵਾਲੇ ਰਾਇਆ = ਰਾਜਾ ਰੂਪ ਪਰਮੇਸ਼ਰ ! ਸਾਨੂੰ ਮਲਾਹ ਦੀ ਨਿਆਈਂ ਹੋ ਕੇ ਤਾਰਿ = ਪਾਰ ਕਰ ਲੇਹਿ = ਲੈਣਾ ਕਰੋ ॥੧੯॥

## ਥਥੈ, ਥਾਨਿ ਥਾਨੰਤਰਿ ਸੋਈ; ਜਾ ਕਾ ਕੀਆ ਸਭੁ ਹੋਆ ॥

ਥਥੈ = ਥੱਥੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਸੋਈ = ਉਹ ਪਰਮੇਸ਼ਰ ਥਾਨਿ = ਮਕਾਨਾਂ ਥਾਨੰਤਰਿ = ਮਕਾਨੀਆਂ ਵਿਚ **ਵਾ:** ਥਾਨਿ = ਮਕਾਨਾਂ ਦੀ ਨਿਆਈਂ ਸਰੀਰਾਂ ਵਿਚ ਥਾਨੰਤਰਿ = ਥਨੰਤਰੀਆਂ ਦੀ ਨਿਆਈਂ ਸੂਖਮ, ਸਥੂਲ, ਕਾਰਨ ਦੇਹਾਂ ਵਿਚ ਆਪ ਹੀ ਭਰਪੂਰ ਹੋ ਰਿਹਾ ਹੈ, ਜਾ ਕਾ = ਤਿਸ ਦਾ ਹੀ ਸਭੁ = ਸਾਰਾ ਸੰਸਾਰ ਪੈਦਾ ਕੀਆ = ਕੀਤਾ ਹੋਆ = ਹੋਇਆ ਹੈ।

## ਕਿਆ ਭਰਮੁ ਕਿਆ ਮਾਇਆ ਕਹੀਐ;
## ਜੋ ਤਿਸੁ ਭਾਵੈ ਸੋਈ ਭਲਾ ॥੨੦॥

ਜੋ = ਜਿਹੜਾ ਤਿਸੁ = ਉਸ ਪਰਮਾਤਮਾ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੀ ਜੋ ਜੀਵ ਭਲਾ = ਚੰਗਾ ਕਰਕੇ ਸਮਝਦਾ ਹੈ, ਉਸ ਨੂੰ ਕਿਆ = ਕੀ ਭਰਮ ਤੇ ਕਿਆ = ਕੀ ਮਾਇਆ ਕਹੀਐ = ਕਹਿ ਸਕਦੀ ਹੈ ਭਾਵ ਕੁਝ ਨਹੀਂ ਕਹਿ ਸਕਦੀ ॥੨੦॥

## ਦਦੈ, ਦੋਸੁ ਨ ਦੇਊ ਕਿਸੈ; ਦੋਸੁ ਕਰੰਮਾ ਆਪਣਿਆ ॥

ਦਦੈ = ਦੱਦੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਕਿਸੈ = ਕਿਸੇ ਨੂੰ ਦੋਸ਼ ਦੇਊ = ਦੇਣਾ ਯੋਗ ਨ = ਨਹੀਂ, ਦੋਸੁ = ਕਸੂਰ ਤਾਂ ਸਾਰਾ ਆਪਣਿਆਂ = ਆਪਣੇ ਚੰਗੇ ਮੰਦੇ ਕਰੰਮਾ = ਕਰਮਾਂ ਦਾ ਹੈ।

## ਜੋ ਮੈ ਕੀਆ ਸੋ ਮੈ ਪਾਇਆ; ਦੋਸੁ ਨ ਦੀਜੈ ਅਵਰ ਜਨਾ ॥੨੧॥

ਜੋ = ਜਿਹੜਾ ਕਰਮ ਮੈਂ ਕੀਆ = ਕੀਤਾ ਹੈ, ਸੋ = ਉਸ ਦਾ ਫਲ ਮੈਂ ਆਪ ਹੀ ਪਾਇਆ ਹੈ, ਐਸਾ ਨਿਸਚੇ ਕਰਕੇ ਅਵਰ = ਹੋਰ ਜਨਾ = ਪੁਰਖਾਂ ਨੂੰ ਦੋਸੁ ਦੀਜੈ = ਦੇਣਾ ਯੋਗ ਨ = ਨਹੀਂ ਹੈ ॥੨੧॥

## ਧਧੈ, ਧਾਰਿ ਕਲਾ ਜਿਨਿ ਛੋਡੀ; ਹਰਿ ਚੀਜੀ ਜਿਨਿ ਰੰਗ ਕੀਆ ॥

ਧਧੈ = ਧੱਧੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਆਪਣੀ ਚੇਤਨ ਦੀ ਕਲਾ = ਸ਼ਕਤੀ ਸਾਰੇ ਧਾਰਿ = ਧਾਰ ਛੋਡੀ = ਛੱਡੀ ਹੈ ਅਤੇ ਜਿਨਿ = ਜਿਸ ਨੇ ਹਰਿ = ਹਰੇਕ ਚੀਜੀ = ਚੀਜ਼ਾਂ ਵਿਚ ਆਪਣੀ ਚੇਤਨ ਸੱਤਾ ਦਾ ਰੰਗ = ਖੇਲ ਭਾਵ ਕੌਤਕ ਕੀਆ = ਕੀਤਾ ਹੈ **ਵਾ:** ਜਿਸ

੧. ਤੁਲਹਾ = ਜੋ ਵਜ਼ਨ ਪੂਰਾ ਰੱਖੇ ਕਿ ਆਦਮੀ ਡੁੱਬ ਨਾ ਜਾਏ, ਨਦੀ ਪਾਰ ਹੋਣ ਲਈ ਰੱਸੀਆਂ ਨਾਲ ਕਾਠ ਦਾ ਬੰਨ੍ਹਿਆ ਛੋਟਾ ਬੇੜਾ।

ਨੇ ਹਰ ਰੰਗਾਂ ਦੀਆਂ ਚੀਜ਼ਾਂ ਨੂੰ ਪੈਦਾ ਕੀਤਾ ਹੈ **ਵਾ:** ਜਿਸ ਹਰੀ ਨੇ ਹਰੇਕ ਚੀਜ਼ਾਂ, ਸਰੀਰਾਂ, ਪਦਾਰਥਾਂ ਆਦਿ ਵਿਚ ਆਪਣਾ ਰੰਗ = ਅਨੰਦ ਪ੍ਰਗਟ ਕੀਆ = ਕੀਤਾ ਹੈ।

## ਤਿਸ ਦਾ ਦੀਆ ਸਭਨੀ ਲੀਆ; ਕਰਮੀ ਕਰਮੀ ਹੁਕਮੁ ਪਇਆ ॥੨੨॥

ਤਿਸ ਦਾ = ਉਸ ਵਾਹਿਗੁਰੂ ਦਾ ਦੀਆ = ਦਿੱਤਾ ਹੋਇਆ ਦਾਨ ਸਭਨੀ = ਸਾਰਿਆਂ ਜੀਵਾਂ ਨੇ ਲੀਆ = ਲੈਣਾ ਕੀਤਾ ਹੈ, ਜਿਹੋ ਜਿਹੇ ਜੀਵ ਨੇ ਕਰਮੀ = ਕਰਮ ਕੀਤੇ ਹਨ, ਉਨ੍ਹਾਂ ਕਰਮੀ = ਕਰਮਾਂ ਕਰਕੇ ਪਰਮੇਸ਼ਰ ਦੀ ਹੁਕਮੁ = ਆਗਿਆ ਵਿਚ ਪਇਆ = ਪਿਆ ਹੋਇਆ ਹੈ **ਵਾ:** ਜਿਨ੍ਹਾਂ ਕਰਮੀ ਜੀਵਾਂ ਦੇ ਉੱਤੇ ਗੁਰਾਂ ਨੇ ਕਰਮੀ = ਬਖ਼ਸ਼ਿਸ਼ ਕੀਤੀ ਹੈ, ਉਨ੍ਹਾਂ ਨੂੰ ਹੁਕਮੁ = ਰਜ਼ਾ ਮੰਨਣ ਦਾ ਸੁਭਾਅ ਪਇਆ = ਪੈ ਗਿਆ ਹੈ, ਜਿਸ ਕਰਕੇ ਉਹ ਹੁਕਮ ਮੰਨਣੇ ਕਰਕੇ ਸੱਚ ਸਰੂਪ ਵਿਚ ਅਭੇਦ ਹੋ ਗਏ ਹਨ॥੨੨॥

## ਨੰਨੈ, ਨਾਹ ਭੋਗ ਨਿਤ ਭੋਗੈ; ਨਾ ਡੀਠਾ ਨਾ ਸੰਮ੍ਹਲਿਆ ॥

ਨੰਨੈ = ਨੱਨੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਇਹ ਜੀਵ ਰੂਪ ਇਸਤਰੀ ਨਾਹ = ਪਤੀ ਦੇ ਦਿੱਤੇ ਭੋਗ = ਭੋਗਾਂ ਭਾਵ ਪਦਾਰਥਾਂ ਨੂੰ ਨਿਤ = ਨਿਤਾਪ੍ਰਤੀ ਭੋਗੈ = ਭੋਗਦੀ ਭਾਵ ਮਾਣਦੀ ਹੈ, ਨਾ ਕਦੇ ਪਤੀ ਪਰਮੇਸ਼ਰ ਨੂੰ ਡੀਠਾ = ਦੇਖਿਆ, ਭਾਵ ਦਰਸ਼ਨ ਕੀਤੇ, ਨਾ ਹੀ ਕਦੇ ਸੰਮ੍ਹਲਿਆ = ਯਾਦ ਕੀਤਾ ਹੈ, ਸੰਭਾਲਿਆ ਹੈ।

## ਗਲੀ ਹਉ ਸੋਹਾਗਣਿ ਭੈਣੇ; ਕੰਤੁ ਨ ਕਬਹੂੰ ਮੈਂ ਮਿਲਿਆ ॥੨੩॥

ਹੇ ਭੈਣੇ = ਸਖੀਏ ਹਉ = ਮੈਂ ਗਲੀ = ਗੱਲਾਂ ਕਰਕੇ ਤਾਂ ਸੋਹਾਗਣਿ = ਸੁਹਾਗਵੰਤੀ ਹਾਂ, ਪਰੰਤੂ ਮੈਂ = ਮੈਨੂੰ ਹੰਗਤਾ ਮਮਤਾ ਕਰਕੇ ਕਬਹੂੰ = ਕਦੇ ਵੀ ਕੰਤੁ = ਪਤੀ ਪਰਮੇਸ਼ਰ ਮਿਲਿਆ ਨ = ਨਹੀਂ ਹੈ॥੨੩॥

### ਦੂਸਰਾ ਅਰਥ

ਇਸੇ ਪ੍ਰਕਾਰ ਜਗਿਆਸੂ ਨੂੰ ਯਮਕ (ਸ਼ਬਦ[1] ਅਲੰਕਾਰ) ਦੁਆਰਾ ਗੁਰੂ ਸਾਹਿਬ ਜੀ ਪਰਮੇਸ਼ਰ ਦੀ ਖਿੱਚ ਪਾਉਂਦੇ ਹਨ।

**ਨੰਨੈ ਨਾਹ ਭੋਗ ਨਿਤ ਭੋਗੈ; ਨਾ ਡੀਠਾ ਨਾ ਸੰਮ੍ਹਲਿਆ ॥**

ਹੇ ਜਗਿਆਸੂ ਰੂਪ ਇਸਤਰੀਏ! ਨਾਹ = ਪਤੀ ਈਸ਼ਵਰ ਦੇ ਦਿੱਤੇ ਹੋਏ ਭੋਗ ਪਦਾਰਥਾਂ ਨੂੰ ਨਿਤਾਪ੍ਰਤੀ ਭੋਗੈ = ਭੋਗਦੀ ਹੈਂ **ਵਾ:** ਰਿਧੀਆਂ ਸਿਧੀਆਂ ਰੂਪੀ ਭੋਗਾਂ ਨੂੰ ਭੋਗਦੀ ਹੈਂ, ਨਾ ਕਦੇ ਸਰਗੁਣ ਸਰੂਪ ਨੂੰ ਡੀਠਾ = ਦੇਖਿਆ ਭਾਵ ਦਰਸ਼ਨ ਕੀਤੇ ਹਨ ਤੇ ਨਾ ਹੀ ਨਿਰਗੁਣ ਸਰੂਪ ਨੂੰ ਆਪਣੀ ਆਤਮਾ ਜਾਣ ਕੇ ਸੰਮ੍ਹਲਿਆ = ਯਾਦ ਕੀਤਾ ਹੈ।

**ਗਲੀ ਹਉ ਸੋਹਾਗਣਿ ਭੈਣੇ; ਕੰਤੁ ਨ ਕਬਹੂੰ ਮੈਂ ਮਿਲਿਆ ॥੨੩॥**

ਹੇ ਜਗਿਆਸੂ ਰੂਪ ਭੈਣੇ = ਸਖੀਏ! ਗਲੀ = ਗੱਲਾਂ ਨਾਲ ਹੀ ਅੰਦਰੋਂ ਵੱਡੀ ਬਣੀ ਫਿਰਦੀ ਹੈਂ ਕਿ ਹਉ = ਮੈਂ ਹੀ ਬ੍ਰਹਮ ਰੂਪ ਹਾਂ, ਪਰ ਮੈਂ = ਮੇਰਾ ਕੰਤੁ = ਪਤੀ ਅਕਾਲ ਪੁਰਖ ਤੈਨੂੰ ਕਬਹੂ = ਕਦੇ ਸਾਖਿਆਤ ਨਹੀਂ ਹੋਇਆ ਭਾਵ ਮਿਲਿਆ ਹੀ ਨਹੀਂ ਹੈ॥੨੩॥

---

੧. ਜਿਸ ਦਾ ਲੱਛਣ ਹੈ ਕਿ ਸ਼ਬਦ ਅਨੇਕ ਵਾਰ ਆਵੇ, ਪਰ ਉਸ ਦਾ ਅਰਥ ਜੁਦਾ ਹੋਵੇ।

## ਪਪੈ, ਪਾਤਿਸਾਹੁ ਪਰਮੇਸਰੁ; ਵੇਖਣ ਕਉ ਪਰਪੰਚੁ ਕੀਆ ॥

ਪਪੈ = ਪੱਪੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਉਹ ਪਰਮੇਸ਼ਰ ਸਾਰਿਆਂ ਦਾ ਪਾਤਿਸਾਹੁ = ਬਾਦਸ਼ਾਹ ਹੈ **ਵਾ:** (ਪਾਤਿ + ਸਾਹੁ) ਪਾਤਿ = ਤਖ਼ਤ ਦਾ ਸਾਹੁ = ਮਾਲਕ ਹੈ, (ਜਿਸ ਨੇ ਧਰਤੀ ਤਖ਼ਤ ਬਣਾਈ ਹੋਈ ਹੈ, ਅਕਾਸ਼ ਚੰਦੋਆ ਬਣਾਇਆ ਹੈ, ਤਾਰੇ, ਮੰਡਲ ਬਲੌਰ ਟੰਗੇ ਹੋਏ ਹਨ, ਚੰਦ ਤੇ ਸੂਰਜ ਸੋਹਣੇ ਗਹਿਣੇ ਲਾਏ ਹੋਏ ਹਨ, ਇਹੋ ਜਿਹਾ ਪਾਤਸ਼ਾਹ ਹੈ) ਜਿਸ ਨੇ ਆਪਣੇ ਵੇਖਣ = ਦੇਖਣ ਕਉ = ਨੂੰ ਇਹ ਪਰਪੰਚੁ = ਸੰਸਾਰ ਨੂੰ ਰਚਨਾ ਕੀਆ = ਕੀਤਾ ਹੈ।

## ਦੇਖੈ ਬੂਝੈ ਸਭੁ ਕਿਛੁ ਜਾਣੈ; ਅੰਤਰਿ ਬਾਹਰਿ ਰਵਿ ਰਹਿਆ ॥੨੪॥

ਪਰਮੇਸ਼ਰ ਜੀਵਾਂ ਦੇ ਕੀਤੇ ਗੁਪਤ ਕੰਮਾਂ ਨੂੰ ਦੇਖੈ = ਵੇਖਦਾ ਹੈ ਤੇ ਮਨ ਦੇ ਸੰਕਲਪਾਂ ਨੂੰ ਬੂਝੈ = ਬੁੱਝਦਾ ਭਾਵ ਸਮਝਦਾ ਹੈ, ਉਹ ਸਭ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈ **ਵਾ:** ਸਾਰਿਆਂ ਦੇ ਹਿਰਦਿਆਂ ਅੰਤਰਿ = ਵਿਚ ਤੇ ਬਾਹਰਿ = ਸੰਸਾਰ ਵਿਚ ਸਾਰੇ ਪਰਮੇਸ਼ਰ ਰਵਿ = ਵਿਆਪਕ ਰਹਿਆ = ਹੋ ਰਿਹਾ ਹੈ **ਅਥਵਾ** ਉਹ ਪਰਮੇਸ਼ਰ ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਨੂੰ ਦੇਖੈ = ਦੇਖਦਾ ਹੈ **ਵਾ:** ਤੱਤਬੇਤਾ ਰੂਪ ਹੋ ਕੇ ਦੇਖੈ = ਦੇਖਦਾ ਹੈ ਅਤੇ ਗੁਰਾਂ ਦੇ ਪਾਸੋਂ ਜਗਿਆਸੂ ਰੂਪ ਹੋ ਕੇ ਬੂਝੈ = ਸਮਝਦਾ ਹੈ, ਆਪਣਾ ਆਤਮਾ ਰੂਪ ਹੋ ਕੇ ਸਭ ਕਿਛੁ = ਕੁਝ ਹੋਇਆ ਪ੍ਰਤੀਤ ਜਾਣੈ = ਜਾਣਦਾ ਹੈ ਅਤੇ ਬ੍ਰਹਮਵੇਤਿਆਂ ਦੇ ਅੰਦਰ ਬਾਹਰ ਸਾਰੇ ਰਵਿ = ਵਿਆਪਕ ਹੋਇਆ ਪ੍ਰਤੀਤ ਹੋ ਰਿਹਾ ਹੈ ॥੨੪॥

## ਫਫੈ, ਫਾਹੀ ਸਭੁ ਜਗੁ ਫਾਸਾ; ਜਮ ਕੈ ਸੰਗਲਿ ਬੰਧਿ ਲਇਆ ॥

ਫਫੈ = ਫੱਫੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਮਾਇਆ ਦੇ ਮੋਹ, ਸਰੀਰਾਂ ਦੇ ਮੋਹ ਤੇ ਵਿਸ਼ਿਆਂ ਦੀ ਫਾਹੀ = ਫਾਸੀ (ਫੰਦੀ) ਵਿਚ ਸਭੁ = ਸਾਰਾ ਜਗੁ = ਸੰਸਾਰ ਫਾਸਾ = ਫਸਿਆ ਹੋਇਆ ਹੈ, ਜਿਸ ਕਰਕੇ ਅੰਤ ਨੂੰ ਜਮ = ਧਰਮ ਰਾਜੇ ਕੈ = ਦੇ ਜਮਾਂ ਨੇ ਇਸ ਨੂੰ ਮਾਇਕੀ ਸੰਗਲਿ = ਜ਼ੰਜੀਰਾਂ ਦੇ ਨਾਲ ਬੰਧਿ = ਬੰਨ੍ਹ ਲਇਆ = ਲਿਆ ਹੈ। ਮਾਇਕੀ ਸੰਗਲ ਮਰਨ ਵਾਲੇ ਦੀ ਰੂਹ ਨੂੰ ਪੈਂਦੇ ਹਨ, ਉਸੇ ਨੂੰ ਦਿਸਦੇ ਹਨ, ਦੂਸਰੇ ਕੋਲ ਖੜੇ ਵੇਖਦੇ ਰਹਿ ਜਾਂਦੇ ਹਨ।

## ਗੁਰ ਪਰਸਾਦੀ ਸੇ ਨਰ ਉਬਰੇ; ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥

ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਸੇ = ਉਹ ਨਰ = ਪੁਰਖ ਜਮਾਂ ਦੇ ਸੰਗਲ ਤੋਂ ਉਬਰੇ = ਬਚੇ ਹਨ, ਜਿ = ਜਿਹੜੇ ਭਜਿ = ਦੌੜ ਕੇ ਹਰਿ = ਵਾਹਿਗੁਰੂ ਦੀ ਸਰਣਾਗਤਿ = ਸਰਨ ਵਿਚ ਪਇਆ = ਪਏ ਹਨ ॥੨੫॥

## ਬਬੈ, ਬਾਜੀ ਖੇਲਣ ਲਾਗਾ; ਚਉਪੜਿ[੧] ਕੀਤੇ ਚਾਰਿ ਜੁਗਾ ॥

ਬਬੈ = ਬੱਬੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਇਹ ਕੁਦਰਤ ਹੈ ਜੋ ਸੰਸਾਰ ਨੂੰ ਬਾਜੀ = ਖੇਲ ਬਣਾ ਕੇ ਖੇਲਣ = ਖੇਡਣ ਲੱਗਾ ਹੋਇਆ ਹੈ, ਭਾਵ ਮਾਇਆ ਦੁਆਰਾ ਸੰਸਾਰ ਦੀ ਰਚਨਾ ਰਚਣ ਲੱਗਾ ਹੈ, ਅਤੇ ਚਾਰ ਜੁਗਾ = ਜੁੱਗ ਚਉਪੜਿ = ਚਉਪਟ ਬਣਾਉਣਾ ਕੀਤੇ ਹਨ, ਇਸ ਵਿਚ ਚੌਰਾਸੀ ਲੱਖ ਰੂਪ ਜੂਨਾਂ ਦੇ ਖ਼ਾਨੇ ਹਨ, ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ ਚਾਰ ਪਾਸੇ ਹਨ।

---

੧. ਚਉਪਟ ਇਕ ਖੇਡ ਹੈ ਜੋ ਨਰਦਾਂ ਨਾਲ ਖੇਡੀਦੀ ਹੈ ਇਸ ਵਿਚ ਚਾਰ ਪਾਸੇ ਹਿੱਸੇ ਪਾਏ ਜਾਂਦੇ ਹਨ, ਜਿੰਨ੍ਹਾਂ ਵਿਚ ਮੁਰੱਬੇ ਖ਼ਾਨੇ ਬਣੇ ਹੁੰਦੇ ਹਨ, ਨਰਦਾਂ ਦੀ ਚਾਲ ਪਾਸੇ ਜਾਂ ਕੌਡੀਆ ਸੁੱਟ ਕੇ ਗਿਣਤੀ ਕਰਦੇ ਹਨ।

**[ਅੰਗ ੪੩੪]**

## ਜੀਅ ਜੰਤ ਸਭ ਸਾਰੀ[1] ਕੀਤੇ; ਪਾਸਾ ਢਾਲਣਿ ਆਪਿ ਲਗਾ ॥੨੬॥

ਜੀਅ = ਸੂਖਮ ਜੀਵ, ਜੰਤ = ਅਸਥੂਲ ਜੀਵ ਭਾਵ ਉੱਤਮ, ਮੱਧਮ, ਕਨਿਸ਼ਟ, ਅਧਮ, ਸਭ = ਸਾਰੇ ਸਾਰੀ = ਸਾਰਿ ਭਾਵ ਨਰਦਾਂ ਦੀ ਨਿਆਈਂ ਬਣਾਉਣੇ ਕੀਤੇ ਹਨ, ਆਪ ਹੀ ਤਿੰਨਾਂ ਗੁਣਾਂ ਰੂਪੀ ਪਾਸਾ ਢਾਲਣਿ = ਉਪਰ ਥੱਲੇ ਕਰਨ ਲੱਗਾ ਹੈ, ਭਾਵ ਰਾਜਸੀ ਪੁਰਖਾਂ ਨੂੰ ਮਨੁੱਖ ਦੇਹ, ਸਾਤਕੀ ਪੁਰਖਾਂ ਨੂੰ ਦੇਵ ਦੇਹੀ, ਤਾਮਸੀ ਪੁਰਖਾਂ ਨੂੰ ਪਸ਼ੂ ਪੰਛੀ ਆਦਿਕ ਦੀਆਂ ਦੇਹਾਂ ਪ੍ਰਾਪਤ ਹੁੰਦੀਆਂ ਹਨ, **ਵਾ:** ਜਿੰਨ੍ਹਾਂ ਨੂੰ ਸ੍ਰਵਣ, ਮੰਨਣ, ਨਿਧਿਆਸਣ ਦਾ ਪਾਸਾ ਢਲਾਉਣ ਲੱਗਾ ਹੈ, ਉਨ੍ਹਾਂ ਦਾ ਮਨ ਆਪ ਦੇ ਸਰੂਪ ਵਿਚ ਲੱਗਾ ਹੈ।

(ਪਾਸਾ = ਚਾਰ ਜਾਂ ਛੇ ਪਾਸਿਆਂ ਵਾਲਾ ਹਾਥੀ ਦੰਦ ਦਾ ਬਣਿਆ ਹੋਇਆ ਟੋਟਾ ਜੋ ਚੌੜਾਈ ਵਿਚ ਛੋਟਾ ਜਿਹਾ ਹੁੰਦਾ ਹੈ ਤੇ ਉਂਗਲ ਦੇ ਕਰੀਬ ਲੰਬਾ ਹੁੰਦਾ ਹੈ। ਇਸ ਦੇ ਦੁਆਲੇ ਬਿੰਦੀਆਂ ਦੇ ਨਿਸ਼ਾਨ ਹੁੰਦੇ ਹਨ। ਅਜਿਹੇ ਚਾਰ ਜਾਂ ਛੇ ਪਾਸੇ ਰਲ ਕੇ ਸੁੱਟੀਦੇ ਹਨ, ਸਾਹਮਣੇ ਆਈਆਂ ਬਿੰਦੀਆਂ ਦੀ ਗਿਣਤੀ ਅਨੁਸਾਰ ਨਰਦਾਂ ਚੌਪੜ ਦੇ ਖ਼ਾਨਿਆਂ ਵਿਚ ਤੋਰੀਦੀਆਂ ਹਨ।) ॥੨੬॥

## ਭਭੈ, ਭਾਲਹਿ ਸੇ ਫਲੁ ਪਾਵਹਿ;
## ਗੁਰ ਪਰਸਾਦੀ ਜਿਨ ਕਉ ਭਉ ਪਇਆ ॥

ਭਭੈ = ਭੱਭੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜਿਨ = ਜਿਨ੍ਹਾਂ ਕਉ = ਨੂੰ ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਪਰਮੇਸ਼ਰ ਦਾ ਹਿਰਦੇ ਵਿਚ ਭਉ = ਡਰ ਪਇਆ = ਪੈ ਗਿਆ ਹੈ, ਉਹੋ ਹੀ ਪਰਮੇਸ਼ਰ ਨੂੰ ਭਾਲਹਿ = ਖੋਜਦੇ ਹਨ ਅਤੇ ਸੇ = ਉਹੋ ਹੀ ਬ੍ਰਹਮ ਗਿਆਨ ਰੂਪੀ ਫਲ ਨੂੰ ਪਾਵਹਿ = ਪਾਉਂਦੇ ਹਨ। ਅਤੇ

## ਮਨਮੁਖ ਫਿਰਹਿ ਨ ਚੇਤਹਿ ਮੂੜੇ; ਲਖ ਚਉਰਾਸੀਹ ਫੇਰੁ ਪਇਆ ॥੨੭॥

ਮਨਮੁਖ ਮੂੜੇ = ਮੂਰਖ, ਬੇਸਮਝ ਪੁਰਖ ਮਨੁੱਖਾ ਜਨਮ ਪਾ ਕੇ ਬੇਅਰਥ ਹੀ ਤੁਰੇ ਫਿਰਹਿ = ਫਿਰਦੇ ਹਨ, ਪਰਮੇਸ਼ਰ ਦੇ ਨਾਮ ਨੂੰ ਉੱਕਾ ਹੀ ਚੇਤਹਿ = ਚੇਤੇ ਨ = ਨਹੀਂ ਕਰਦੇ, ਜਿਸ ਕਰਕੇ ਉਨ੍ਹਾਂ ਨੂੰ ਚੌਰਾਸੀ ਲੱਖ ਜੂਨਾਂ ਦਾ ਫੇਰੁ = ਚੱਕਰ ਪਇਆ = ਪਿਆ ਰਹਿੰਦਾ ਹੈ, ਭਾਵ ਮਨੁੱਖਾ ਜਨਮ ਦੇਹੁਲੀ ਦੀ ਨਿਆਈਂ ਹੈ, ਭਾਵੇਂ ਨਾਮ ਜਪ ਕੇ ਵਾਹਿਗੁਰੂ ਵੱਲ ਨੂੰ ਚਲਿਆ ਜਾਵੇ, ਭਾਵੇਂ ਮਨੁੱਖਾ ਜਨਮ ਵਿਚ ਪੈ ਕੇ ਸਿਮਰਨ ਨਾ ਕਰਕੇ ਚੌਰਾਸੀ ਲੱਖ ਦੇ ਫੇਰੇ ਵਿਚ ਪੈ ਜਾਵੇ ॥੨੭॥

## ਮੰਮੈ, ਮੋਹੁ ਮਰਣੁ ਮਧੁਸੂਦਨੁ; ਮਰਣੁ ਭਇਆ ਤਬ ਚੇਤਵਿਆ ॥

ਮੰਮੈ = ਮੱਮੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਹੇ ਜੀਵ ! ਮਾਇਆ ਦੇ ਮੋਹ, ਸੰਬੰਧੀਆਂ ਦੇ ਮੋਹ ਕਰਕੇ ਤੂੰ ਮਧੁਸੂਦਨੁ = (ਮਧੁ ਦੈਂਤ ਨੂੰ ਸੂਦਨੁ = ਮਾਰਨ ਵਾਲੇ) ਪਰਮੇਸ਼ਰ ਵੱਲੋਂ ਮਰਣੁ = ਮਰ ਰਿਹਾ ਹੈਂ, ਜਦੋਂ ਮਰਣੁ = ਮਰਨਾ ਭਇਆ = ਹੋਇਆ ਭਾਵ ਜਦੋਂ ਮੌਤ ਸਿਰ 'ਤੇ ਆਵੇਗੀ ਤਬ = ਉਸ ਵੇਲੇ ਕੀ ਵਾਹਿਗੁਰੂ ਨੂੰ ਚੇਤਵਿਆ = ਸਿਮਰਿਆ ਜਾਵੇਗਾ ? ਭਾਵ ਫੇਰ ਵਾਹਿਗੁਰੂ ਚਿਤਵਿਆ ਨਹੀਂ ਜਾਵੇਗਾ।

## ਕਾਇਆ ਭੀਤਰਿ ਅਵਰੋ ਪੜਿਆ; ਮੰਮਾ ਅਖਰੁ ਵੀਸਰਿਆ ॥੨੮॥

ਇਸ ਕਾਇਆ = ਦੇਹ ਦੇ ਭੀਤਰਿ = ਅੰਦਰ ਅਵਰੋ = ਹੋਰ ਸੁਭਾਅ ਕਰਕੇ ਅਵਰਨ ਦਾ ਪਰਦਾ

---

੧. ਸਾਰੀ = ਨਰਦਾਂ; ਜੋ ਚੌਪੜ ਦੀ ਖੇਡ ਖੇਡਣ ਵੇਲੇ ਉਸ ਕੱਪੜੇ ਉੱਤੇ ਬਣੇ ਖ਼ਾਨਿਆਂ ਵਿਚ ਰੱਖੀਆਂ ਜਾਂਦੀਆਂ ਹਨ।

ਪੜਿਆ = ਪੈ ਗਿਆ **ਵਾ:** ਜਦੋਂ ਮਨੁੱਖਾ ਕਾਇਆ = ਦੇਹ ਭੀਤਰਿ = ਵਿੱਚੋਂ ਨਿਕਲ ਗਿਆ ਤਾਂ ਅਵਰੋ = ਹੋਰਨਾਂ ਜੂਨਾਂ ਵਿਚ ਹੀ ਪੜਿਆ = ਪੈ ਗਿਆ, ਤਦੋਂ ਮੰਮਾ ਅੱਖਰ ਅਰਥਾਤ ਮ = ਮਰਣਾ ਮ = ਮਧੁਸੂਦਨ ਇਹ ਦੋਵੇਂ ਵੀਸਰਿਆ = ਭੁੱਲ ਗਏ।

***ਨੋਟ :*** ਦੂਸਰੇ ਅਰਥ ਵਿਚ 'ਪੜਿਆ' ਪਾਠ ਭਾਰਾ ਬੋਲੋ।

**ਅਥਵਾ** ਜਿਤਨਾ ਚਿਰ ਕਾਇਆ = ਸਰੀਰ ਦੇ ਭੀਤਰਿ = ਵਿਚ ਸੁਆਸ ਰਹੇ, ਅਵਰੋ = ਹੋਰ ਵਿਸ਼ੇ ਸੰਬੰਧੀ ਪੁਸਤਕਾਂ ਨੂੰ ਪੜਿਆ = ਪੜ੍ਹਦਾ ਰਿਹਾ, ਤੈਨੂੰ ਮ = ਮਰਨਾ ਤੇ ਮ = ਮਧੁਸੂਦਨ ਭਾਵ ਅਖਰੁ = ਖਰਨ ਤੋਂ ਰਹਿਤ ਪਰਮੇਸ਼ਰ ਵੀਸਰਿਆ = ਭੁੱਲ ਗਿਆ ॥੨੮॥

## ਯਯੈ, ਜਨਮੁ ਨ ਹੋਵੀ ਕਦ ਹੀ; ਜੇ ਕਰਿ ਸਚੁ ਪਛਾਣੈ ॥

ਯਯੈ = ਯੱਯੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਇਸ ਜੀਵ ਦਾ ਫੇਰ ਕਦ = ਕਦੇ ਹੀ = ਵੀ ਜਨਮੁ = ਜੰਮਣਾ ਨ = ਨਹੀਂ ਹੋਵੀ = ਹੋਵੇਗਾ, ਜੇ = ਜੇਕਰ ਗੁਰਾਂ ਦੁਆਰਾ ਸੱਚ ਸਰੂਪ ਦੀ ਪਛਾਣੈ = ਪਹਿਚਾਣ ਕਰ ਲਵੇ।

## ਗੁਰਮੁਖਿ ਆਖੈ ਗੁਰਮੁਖਿ ਬੂਝੈ; ਗੁਰਮੁਖਿ ਏਕੋ ਜਾਣੈ ॥੨੯॥

ਗੁਰਮੁਖ ਤੱਤਬੇਤੇ ਸੱਚੇ ਬਚਨ ਆਖੈ = ਆਖਦੇ ਹਨ ਤੇ ਗੁਰਮੁਖ ਅਧਿਕਾਰੀ ਹੀ ਸੱਚ ਨੂੰ ਬੂਝੈ = ਬੁੱਝਦੇ ਹਨ, ਉਹ ਗੁਰਮੁਖਿ = ਮੁਖੀ ਗੁਰੂ ਜੋ ਬ੍ਰਹਮ ਚੇਤਨ ਹੈ, ਉਸ ਏਕੋ = ਇਕ ਅਦ੍ਵੈਤ ਰੂਪ ਨੂੰ ਜਾਣੈ = ਜਾਣ ਲੈਂਦੇ ਹਨ ਅਤੇ **ਵਾ:** ਜੋ (ਗੁਰ + ਮੁਖਿ) ਗੁਰ = ਸਤਿਗੁਰੂ ਸਾਹਿਬ ਦੇ ਮੁਖਿ = ਮੁੱਖੋਂ ਆਖੈ = ਆਖਿਆ ਹੋਇਆ ਉਪਦੇਸ਼ ਗੁਰਮੁਖਾਂ ਨੇ ਸ੍ਵਨ ਦੁਆਰਾ ਬੂਝੈ = ਸਮਝਣਾ ਕੀਤਾ ਹੈ, ਫੇਰ ਮੰਨਣ ਕਰਕੇ ਨਿਧਿਆਸਣ ਕੀਤਾ ਹੈ ਉਹ ਗੁਰਮੁਖ ਏਕੋ = ਇਕ ਅਦ੍ਵੈਤ ਰੂਪ ਪਰਮੇਸ਼ਰ ਨੂੰ ਜਾਣ ਲੈਂਦਾ ਹੈ ॥੨੯॥

## ਰਾਰੈ, ਰਵਿ ਰਹਿਆ ਸਭ ਅੰਤਰਿ; ਜੇਤੇ ਕੀਏ ਜੰਤਾ ॥

ਰਾਰੈ = ਰਾਰੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਜੇਤੇ = ਜਿਤਨੇ ਜੀਵ ਜੰਤਾ = ਜੰਤ ਚੌਰਾਸੀ ਲੱਖ ਜੂਨਾਂ ਵਿਚ ਪੈਦਾ ਕੀਏ = ਕੀਤੇ ਹਨ, ਸਭ = ਸਾਰਿਆਂ ਦੇ ਹਿਰਦੇ ਅੰਤਰਿ = ਵਿਚ ਪਰਮੇਸ਼ਰ ਰਵਿ = ਵਿਆਪਕ ਰਹਿਆ = ਹੋ ਰਿਹਾ ਹੈ।

## ਜੰਤ ਉਪਾਇ ਧੰਧੈ ਸਭ ਲਾਏ; ਕਰਮੁ ਹੋਆ ਤਿਨ ਨਾਮੁ ਲਇਆ ॥੩੦॥

ਪਹਿਲਾਂ ਸਾਰੇ ਜੀਵ ਜੰਤ ਉਪਾਇ = ਪੈਦਾ ਕੀਤੇ, ਫੇਰ ਜਿਹੋ ਜਿਹੀ ਵਾਸ਼ਨਾ ਸੀ, ਉਨ੍ਹਾਂ ਦੀ ਪ੍ਰਵਿਰਤੀ ਵੇਖ ਕੇ ਸਭ = ਸਾਰਿਆਂ ਨੂੰ ਆਪੋ ਆਪਣੇ ਧੰਧੈ = ਕਾਰ-ਵਿਹਾਰਾਂ ਵਿਚ ਲਾਏ = ਲਾਉਣਾ ਕੀਤਾ ਹੈ, ਜਿਨ੍ਹਾਂ ਦਾ ਪੂਰਬਲਾ ਨਿਸ਼ਕਾਮ ਕਰਮ ਕੀਤਾ ਹੋਆ = ਹੋਇਆ ਜਾਗ ਪਿਆ, ਤਿਨ = ਉਨ੍ਹਾਂ ਨੇ ਪਰਮੇਸ਼ਰ ਦਾ ਨਾਮ ਲਇਆ = ਲੈਣਾ ਕੀਤਾ ਹੈ ॥੩੦॥

## ਲਲੈ, ਲਾਇ ਧੰਧੈ ਜਿਨਿ ਛੋਡੀ; ਮੀਠਾ ਮਾਇਆ ਮੋਹੁ ਕੀਆ ॥

ਲਲੈ = ਲੱਲੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਸਾਰੀ ਸ੍ਰਿਸ਼ਟੀ ਧੰਧੈ = ਕੰਮਾਂ ਵਿਚ ਲਾਇ = ਲਾ ਛੋਡੀ = ਛੱਡੀ ਹੈ, ਪਰ ਜੀਵਾਂ ਨੇ ਇਸ ਮਾਇਆ ਦੇ ਮੋਹੁ = ਸਨੇਹ ਨੂੰ ਮੀਠਾ = ਪਿਆਰਾ ਮੰਨ ਕੇ ਧਾਰਨ ਕੀਆ = ਕੀਤਾ ਹੋਇਆ ਹੈ **ਵਾ:** ਮਾਇਆ ਦਾ ਮੋਹ ਹੈ ਤਾਂ ਮਿੱਠਾ, ਪਰ ਤੇਲੀਏ ਦੀ ਨਿਆਈਂ ਨਾਸ਼ ਕਰਨ ਵਾਲਾ ਜ਼ਹਿਰ ਰੂਪ ਹੈ।

## ਖਾਣਾ ਪੀਣਾ ਸਮ ਕਰਿ ਸਹਣਾ; ਭਾਣੈ ਤਾ ਕੈ ਹੁਕਮੁ ਪਇਆ ॥੩੧॥

ਜੋ ਵਾਹਿਗੁਰੂ ਦਾ ਦਿੱਤਾ ਜਾਣ ਕੇ ਪਦਾਰਥ ਖਾਣਾ = ਖਾਂਦੇ ਹਨ, ਤੇ ਵਾਹਿਗੁਰੂ ਦਾ ਦਿੱਤਾ ਜਾਣ ਕੇ ਪੀਂਦੇ ਹਨ ਅਤੇ ਦੁੱਖ ਸੁੱਖ ਨੂੰ ਸਮ = ਬਰਾਬਰ ਕਰਿ = ਕਰਕੇ ਸਹਣਾ = ਸਹਾਰਦੇ ਹਨ **ਵਾ:** ਪਰਮੇਸ਼ਰ ਦੇ ਨਾਮ ਨੂੰ ਸ੍ਰਵਨ ਕਰਨਾ ਖਾਣਾ ਹੈ, ਤੇ ਮੰਨਣ ਕਰਨਾ ਪੀਣਾ ਹੈ **ਵਾ:** ਜੋ ਪਰਮੇਸ਼ਰ ਨੂੰ ਅੰਗ-ਸੰਗ ਜਾਣ ਕੇ ਭੈਅ ਦਾ ਖਾਣਾ ਖਾਂਦੇ ਹਨ, ਤੇ ਪ੍ਰੇਮ ਰੂਪ ਸ਼ਰਾਬ ਦੀ ਸੁਰਾਹੀ ਪੀਂਦੇ ਹਨ ਅਤੇ ਬਿਰਤੀ ਨੂੰ ਸਮ = ਸਮਾਨ ਕਰਿ = ਕਰਕੇ ਦੁੱਖ ਸੁੱਖ ਨੂੰ ਸਹਣਾ = ਸਹਾਰਨਾ ਕਰਦੇ ਹਨ ਅਤੇ ਪਰਮੇਸ਼ਰ ਦੇ ਭਾਣੈ = ਹੁਕਮ ਨੂੰ ਮੰਨਦੇ ਹਨ ਤਾ ਕੈ = ਉਨ੍ਹਾਂ ਦੇ ਤਾਈਂ ਸਰੂਪ ਵਿਚ ਅਭੇਦ ਹੋ ਜਾਣ ਦਾ ਹੁਕਮੁ ਪਇਆ = ਪਿਆ ਹੈ **ਵਾ:** ਹੁਕਮ ਦੁਆਰਾ ਭਾਣੈ = ਭਾਣਾ ਮੰਨ ਕੇ, ਤਾ ਕੈ = ਉਸ ਪਰਮੇਸ਼ਰ ਦੇ ਸਰੂਪ ਵਿਚ ਹੀ ਪਇਆ = ਪੈ ਗਏ ਹਨ ॥੩੧॥

## ਵਵੈ, ਵਾਸੁਦੇਉ ਪਰਮੇਸਰੁ; ਵੇਖਣ ਕਉ ਜਿਨਿ ਵੇਸੁ ਕੀਆ ॥

ਵਵੈ = ਵਾਵੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਜੋ ਵਾਸੁਦੇਉ = ਸਾਰਿਆਂ ਨੂੰ ਵਾਸਾ ਦੇਣ ਵਾਲਾ, ਸਾਰਿਆਂ ਦਾ ਪ੍ਰਕਾਸ਼ਕ, ਪਰਮੇਸ਼ਰ (ਪਰਮ + ਈਸ਼ਰ) ਵੱਡੇ ਈਸ਼ਰ ਦੀ ਪੂਰਤੀ ਵਾਲਾ, ਪਰਮੇਸ਼ਰ ਹੈ, ਜਿਨਿ = ਜਿਸ ਪਰਮੇਸ਼ਰ ਨੇ ਜੀਵਾਂ ਨੂੰ ਵੇਖਣ = ਦੇਖਣ ਕਉ = ਤਾਈਂ ਭਾਵ ਪਰਖਣ ਵਾਸਤੇ ਸੰਸਾਰ ਰੂਪੀ ਵੇਸੁ = ਲਿਬਾਸ ਬਣਾਉਣਾ ਕੀਆ = ਕੀਤਾ ਹੈ।

## ਵੇਖੈ ਚਾਖੈ ਸਭੁ ਕਿਛੁ ਜਾਣੈ; ਅੰਤਰਿ ਬਾਹਰਿ ਰਵਿ ਰਹਿਆ ॥੩੨॥

ਸਾਰਿਆਂ ਦੇ ਕੀਤੇ ਗੁਪਤ ਕੰਮਾਂ ਨੂੰ ਵੇਖੈ = ਵੇਖਦਾ ਵੀ ਆਪ ਹੀ ਹੈ, ਸਾਰਿਆਂ ਦੀ ਰਸਨਾ 'ਤੇ ਬੈਠ ਕੇ ਸੁਆਦ ਨੂੰ ਵੀ ਆਪ ਹੀ ਚਾਖੈ = ਚੱਖਦਾ ਹੈ **ਵਾ:** ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਨੂੰ ਚਾਖੈ = ਚੱਕਸ਼ੂ ਭਾਵ ਨੇਤਰਾਂ ਨਾਲ ਵੇਖੈ = ਵੇਖਦਾ ਹੈ ਤੇ ਸਭੁ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈ **ਵਾ:** ਜੀਵ ਜਿਸ ਵਾਹਿਗੁਰੂ ਦੀ ਕ੍ਰਿਪਾ ਨਾਲ ਵੇਖੈ = ਵੇਖਦਾ ਤੇ ਜ਼ੁਬਾਨ ਨਾਲ ਸੁਆਦਾਂ ਨੂੰ ਚਾਖੈ = ਚੱਖਦਾ ਹੈ, ਉਹ ਪਰਮੇਸ਼ਰ ਸਭੁ = ਸਾਰਾ ਕੁਝ ਜਾਣੈ = ਜਾਣਦਾ ਹੈ **ਵਾ:** ਉਸੇ ਪਰਮੇਸ਼ਰ ਨੂੰ ਹੀ ਵੇਖਣਾ ਕਰ, ਉਸੇ ਦੇ ਨਾਮ ਰਸ ਨੂੰ ਚੱਖਣਾ ਕਰ ਜੋ ਸਭ ਕੁਝ ਜਾਣਦਾ ਹੈ, ਜੋ ਤੇਰੇ ਹਿਰਦੇ ਦੇ ਅੰਤਰਿ = ਵਿਚ ਤੇ ਬਾਹਰ ਸੰਸਾਰ ਵਿਚ ਰਵਿ ਰਹਿਆ = ਵਿਆਪਕ ਹੋ ਰਿਹਾ ਹੈ ॥੩੨॥

## ੜਾੜੈ, ਰਾੜਿ ਕਰਹਿ ਕਿਆ ਪ੍ਰਾਣੀ; ਤਿਸਹਿ ਧਿਆਵਹੁ ਜਿ ਅਮਰੁ ਹੋਆ ॥

ੜਾੜੈ = ੜਾੜੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਹੇ ਪ੍ਰਾਣੀ = ਪੁਰਖ ! ਅਵਿੱਦਿਆ ਵਿਚ ਪੈ ਕੇ ਰਾੜਿ = ਝਗੜੇ ਕਿਆ = ਕੀ ਕਰਹਿ = ਕਰਦਾ ਹੈਂ ? ਤਿਸਹਿ = ਉਸ ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕਰ, ਜਿ = ਜਿਸ ਦੇ ਅਮਰੁ = ਹੁਕਮ ਕਰਕੇ ਸਾਰਾ ਸੰਸਾਰ ਪੈਦਾ ਹੋਆ = ਹੋਇਆ ਹੈ **ਵਾ:** ਜਿਸ ਨੇ ਤਿਸਹਿ = ਉਸ ਸਮਰੱਥ ਪਰਮੇਸ਼ਰ ਨੂੰ ਧਿਆਵਹੁ = ਧਿਆਉਣਾ ਕੀਤਾ ਹੈ, ਉਹ ਅਮਰੁ = ਮਰਨ ਤੋਂ ਰਹਿਤ ਹੋਆ = ਹੋ ਗਿਆ ਹੈ।

## ਤਿਸਹਿ ਧਿਆਵਹੁ ਸਚਿ ਸਮਾਵਹੁ; ਓਸੁ ਵਿਟਹੁ ਕੁਰਬਾਣੁ ਕੀਆ ॥੩੩॥

ਜੇ ਤਿਸਹਿ = ਉਸ ਪਰਮੇਸ਼ਰ ਨੂੰ ਧਿਆਵਹੁ = ਸਿਮਰੋਗੇ ਤਾਂ ਸਚਿ = ਸੱਤਯ ਸਰੂਪ ਵਿਚ ਸਮਾਵਹੁ = ਸਮਾ ਜਾਓਗੇ ਭਾਵ ਅਭੇਦ ਹੋ ਜਾਵੋਗੇ, ਉਸ ਪਰਮੇਸ਼ਰ ਦੇ ਵਿਟਹੁ = ਉਪਰੋਂ ਗੁਰਮੁਖਾਂ ਨੇ ਆਪਣੇ ਆਪ ਨੂੰ ਕੁਰਬਾਣੁ = ਬਲਿਹਾਰ ਕੀਆ = ਕੀਤਾ ਹੋਇਆ ਹੈ ॥੩੩॥

## ਹਾਹੈ, ਹੋਰੁ ਨ ਕੋਈ ਦਾਤਾ; ਜੀਅ ਉਪਾਇ ਜਿਨਿ ਰਿਜਕੁ ਦੀਆ ॥

ਹਾਹੈ = ਹਾਹੇ ਅੱਖਰ ਦੁਆਰਾ ਪਾਂਧੇ ਨੂੰ ਉਪਦੇਸ਼ ਦਿੰਦੇ ਹਨ ਕਿ ਨਿਸਚੇ ਕਰੋ ਉਸ ਅਕਾਲ ਪੁਰਖ ਤੋਂ ਬਿਨਾਂ ਹੋਰੁ = ਅੰਨਯ ਦੂਸਰਾ ਕੋਈ ਦਾਤਾ = ਦਾਤਾਂ ਦੇਣ ਵਾਲਾ ਨ = ਨਹੀਂ ਹੈ, ਜਿਨਿ = ਜਿਸ ਨੇ ਜੀਅ = ਜੀਵਾਂ ਨੂੰ ਉਪਾਇ = ਪੈਦਾ ਕਰਕੇ ਰਿਜਕੁ = ਰੋਜੀ ਦੀਆ = ਦਿੱਤੀ ਹੈ। ਜੈਸਾ ਕਿ :

**ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

## ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ; ਅਨਦਿਨੁ ਲਾਹਾ ਹਰਿ ਨਾਮੁ ਲੀਆ ॥੩੪॥

ਇਸ ਕਰਕੇ ਹੇ ਭਾਈ ! ਹਰਿ = ਹਰੀ ਵਾਹਿਗੁਰੂ ਦੇ ਨਾਮ ਨੂੰ ਧਿਆਵਹੁ = ਧਿਆਉਣਾ ਕਰੋ, ਨਾਮਿ = ਨਾਮੀ ਹਰਿ = ਹਰੀ ਦੇ ਵਿਚ ਸਮਾਵਹੁ = ਸਮਾਉਣਾ ਕਰੋ ਭਾਵ ਅਭੇਦ ਹੋ ਜਾਵੋ, ਜਿਸ ਕਰਕੇ ਅਨਦਿਨੁ = ਰਾਤ ਦਿਨ ਹੀ ਹਰਿ = ਵਾਹਿਗੁਰੂ ਨਾਮ ਕਰਕੇ ਜੀਵਨ ਮੁਕਤੀ ਦਾ ਲਾਹਾ = ਲਾਭ ਲੀਆ = ਪ੍ਰਾਪਤ ਕਰੋਗੇ **ਵਾ:** ਜਿਨ੍ਹਾਂ ਨੇ ਹਰਿ = ਵਾਹਿਗੁਰੂ ਨਾਮ ਦਾ ਲਾਹਾ = ਲਾਭ ਲੀਆ = ਲਿਆ ਹੈ, ਉਨ੍ਹਾਂ ਦੀ ਅਵਿੱਦਿਆ ਰੂਪੀ ਰਾਤ ਮਿਟ ਕੇ ਬ੍ਰਹਮ ਗਿਆਨ ਰੂਪੀ ਦਿਨ ਹੋ ਗਿਆ ਹੈ ॥੩੪॥

## ਆਇੜੈ ਆਪਿ ਕਰੇ ਜਿਨਿ ਛੋਡੀ; ਜੋ ਕਿਛੁ ਕਰਣਾ ਸੁ ਕਰਿ ਰਹਿਆ ॥

ਆਇੜੈ = ਐੜੇ ਅੱਖਰ ਦੁਆਰਾ ਪਾਂਧੇ ਨੂੰ ਸਿੱਖਿਆ ਦਿੰਦੇ ਹਨ ਕਿ ਜਿਨਿ = ਜਿਸ ਵਾਹਿਗੁਰੂ ਨੇ ਆਪ ਇਹ ਸ੍ਰਿਸ਼ਟੀ ਪੈਦਾ ਕਰੇ = ਕਰਕੇ ਛੋਡੀ = ਛੱਡੀ ਹੈ, ਅਤੇ ਜੋ = ਜਿਹੜਾ ਕਿਛੁ = ਕੁਝ ਕਰਨਾ ਠੀਕ ਸਮਝਦਾ ਹੈ, ਸੁ = ਉਹ ਕਰ ਰਹਿਆ = ਰਿਹਾ ਹੈ।

## ਕਰੇ ਕਰਾਏ ਸਭ ਕਿਛੁ ਜਾਣੈ; ਨਾਨਕ ਸਾਇਰ ਇਵ ਕਹਿਆ ॥੩੫॥੧॥

ਆਪ ਹੀ ਸ੍ਰਿਸ਼ਟੀ ਪੈਦਾ ਕਰੇ = ਕਰਦਾ ਹੈ ਅਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨੂੰ ਪ੍ਰੇਰ ਕੇ ਉਤਪਤੀ, ਪਾਲਣਾ ਲੈਅਤਾ ਕਰਾਏ = ਕਰਾਉਂਦਾ ਹੈ ਅਤੇ ਆਪ ਹੀ ਸਭੁ = ਸਾਰਾ ਕਿਛੁ = ਕੁਝ ਜਾਣੈ = ਜਾਣਦਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ, ਪਰਮੇਸ਼ਰ ਸਾਇਰ = ਸਮੁੰਦਰ ਦੀ ਨਿਆਈਂ ਹੈ, ਤੇ ਬਾਕੀ ਵਿਸ਼ਨੂੰ, ਬ੍ਰਹਮਾ, ਸ਼ਿਵਜੀ, ਅਵਤਾਰ ਆਦਿ ਲਹਿਰਾਂ ਦੀ ਨਿਆਈਂ ਹਨ, ਇਵ = ਇਸ ਪ੍ਰਕਾਰ ਉਸ ਪਰਮੇਸ਼ਰ ਨੂੰ ਬੇਅੰਤ ਕਹਿਆ ਹੈ। **ਵਾ:** ਵੱਡੇ ਵੱਡੇ ਬਿਆਸ, ਵਸ਼ਿਸ਼ਟ ਤੇ ਅਨੇਕਾਂ ਸਾਇਰ = ਕਵੀਆਂ ਨੇ, ਸਤਿਗੁਰਾਂ ਨੇ ਵੀ ਸਾਇਰ = ਕਾਵਿ ਭਾਵ ਬਾਨੀ ਵਿਚ ਇਵ = ਇਸ ਪ੍ਰਕਾਰ ਕਹਿਆ = ਕਹਿਣਾ ਕੀਤਾ ਹੈ ॥੩੫॥੧॥

(੩੫ = ਪੈਂਤੀ ਬੰਦਾਂ ਵਾਲੀ ੧ ਇੱਕੋ ਹੀ ਬਾਨੀ ਹੈ, ਜਿਸ ਦਾ ਸਿਰਲੇਖ 'ਪੱਟੀ' ਹੈ।)

## ਰਾਗੁ ਆਸਾ ਮਹਲਾ ੩ ਪਟੀ

(**ਪੱਟੀ** ਅੱਧਕ ਸਹਿਤ ਬੋਲੋ)

**ਉਥਾਨਕਾ :** ਇਸ ਸ਼ਬਦ ਦੀ ਉਥਾਨਕਾ ਗੋਇੰਦਵਾਲ ਸਾਹਿਬ ਦੀ ਧਰਤੀ ਨਾਲ ਸੰਬੰਧਿਤ ਹੈ, ਇਥੇ ਇਕ ਵਿਦਵਾਨ ਪੰਡਤ ਰਹਿੰਦਾ ਸੀ, ਜੋ ਬੱਚਿਆਂ ਨੂੰ ਵਿੱਦਿਆ ਤਾਂ ਪੜ੍ਹਾਉਂਦਾ ਹੀ ਸੀ, ਪਰ ਇਸ ਦੇ ਨਾਲ ਜਜਮਾਨ ਦੀਆਂ ਪੁੱਤਰੀਆਂ ਦੇ ਵਿਵਾਹ ਕਰਾਉਣ ਲਈ ਵਿਚੋਲਗਿਰੀ ਵੀ ਕਰਦਾ ਸੀ, ਕਿਉਂਕਿ ਉਹ ਇਕ ਸਮਾਂ ਐਸਾ ਸੀ ਕਿ ਵਿੱਦਿਆ ਦੇ ਪੜ੍ਹਨ ਪੜ੍ਹਾਉਣ ਦੀ ਮਰਯਾਦਾ ਇਨ੍ਹਾਂ ਪੰਡਤਾਂ ਦੇ ਕੋਲ ਹੀ ਸੀ। ਇਸ ਦੇ ਨਾਲ ਨਾਲ ਰਿਸ਼ਤੇ ਕਰਾਉਣ ਦੀ ਰੀਤ ਵੀ ਇਹੀ ਕਰਦੇ ਆਉਂਦੇ ਸਨ, ਬਸ ਇਸੇ ਰੀਤ ਅਨੁਸਾਰ ਪੰਡਤ

ਨੇ ਲੜਕੀ ਵਾਲਿਆਂ ਤੋਂ ਪੰਜ ਸੌ ਰੁਪਏ ਲੈ ਲਏ ਕਿ ਲੜਕਾ ਵੱਡੇ ਘਰ ਦਾ ਹੈ, ਪੰਜ ਸੌ ਰੁਪਇਆ ਦੇਵੋ ਤਾਂ ਵਿਵਾਹ ਲਈ ਮੰਨਣਗੇ। ਲੜਕੀ ਵਾਲਿਆਂ ਨੇ ਪੰਜ ਸੌ ਰੁਪਇਆ ਦੇ ਦਿੱਤਾ, ਪਰ ਜਦੋਂ ਬਾਅਦ ਵਿਚ ਭੇਤ ਖੁੱਲ੍ਹਿਆ ਕਿ ਉਨ੍ਹਾਂ ਨੇ ਤਾਂ ਕੋਈ ਪੈਸਾ ਲਿਆ ਨਹੀਂ, ਲਾਲਚ ਵੱਸ ਹੋ ਕੇ ਪੰਡਤ ਨੇ ਪੈਸੇ ਆਪਣੇ ਕੋਲ ਰੱਖੇ ਹਨ, ਉਸ ਪੰਡਤ ਨੂੰ ਫੜ ਕੇ ਸਤਿਗੁਰਾਂ ਕੋਲ ਲਿਆਂਦਾ ਕਿ ਮਹਾਰਾਜ ਇਹ ਬ੍ਰਾਹਮਣ ਤੁਹਾਡੀ ਪੁਰੀ ਵਿਚ ਰਹਿੰਦਾ ਹੋਇਆ ਰਿਸ਼ਤੇ ਕਰਾਉਣ ਦੀਆਂ ਵੱਢੀਆਂ ਲੈਂਦਾ ਹੈ, ਇਹ ਬੱਚਿਆਂ ਨੂੰ ਕੀ ਵਿੱਦਿਆ ਪੜ੍ਹਾਏਗਾ। ਇਹ ਸੁਣ ਕੇ ਸਤਿਗੁਰੂ ਜੀ ਪੰਡਤ ਦੇ ਪ੍ਰਥਾਇ ਸਿੱਖਿਆ ਦਿੰਦੇ ਹਨ:

ਆਸਾ ਰਾਗ ਵਿਚ ਤੀਸਰੇ ਪਾਤਸ਼ਾਹ ਜੀ ਪੱਟੀ ਨਾਮੇ ਬਾਣੀ ਉਚਾਰਨ ਕਰਦੇ ਹਨ।

## ੧ੴ ਸਤਿਗੁਰ ਪ੍ਰਸਾਦਿ ॥

੧ = ਅਦ੍ਵੈਤ ਰੂਪ ਪਰਮੇਸ਼ਰ ੴ = ਸਰਬ ਦਾ ਪ੍ਰਕਾਸ਼ਕ ਜੋ ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ।

## ਅਯੋ ਅੰਙੈ, ਸਭੁ ਜਗੁ ਆਇਆ; ਕਾਖੈ ਘੰਙੈ ਕਾਲੁ ਭਇਆ ॥

ਅਯੋ = ਆਇੜੇ ਦੁਆਰਾ ਅਯੋ = ਅ, ਇ, ੳ ਅਤੇ ਅੰਙੈ = ਅੰ, ਆ: ਅੱਖਰਾਂ ਦੁਆਰਾ ਕਥਨ ਕਰਦੇ ਹਨ **ਵਾ:** ਸਭੁ = ਸਾਰਾ ਜਗੁ = ਸੰਸਾਰ ਪਰਮੇਸ਼ਰ ਦੇ ਅੰਙੈ = ਅੰਗਾਂ ਤੋਂ ਅਯੋ = ਆਇਆ ਹੈ **ਵਾ:** ਸਾਰਾ ਸੰਸਾਰ ਅੰਗਾਂ ਵਾਲੇ ਸਰੀਰਾਂ ਵਿਚ ਆਇਆ ਹੋਇਆ ਹੈ। (ਅੰ ਅਤੇ ਅ: ਬਿੰਦੀ ਤੇ ਵਿਸਰਗਾਂ ਵਾਲੇ ਐੜੇ ਦੇ ਦੋ ਰੂਪਾਂ ਦਾ ਨਾਮ ਹੈ) ਕਾਖੈ ਘੰਙੈ = ਕ, ਖ, ਗ, ਘ, ਙ ਅੱਖਰਾਂ ਦੁਆਰਾ ਕਹਿੰਦੇ ਹਨ ਕਿ ਜੋ ਵੀ ਸੰਸਾਰ 'ਤੇ ਪੈਦਾ ਹੋਇਆ ਹੈ ਸਭ ਦਾ ਕਾਲੁ = ਨਾਸ਼ ਭਇਆ = ਹੋਇਆ ਹੈ **ਵਾ:** ਸਭ ਦੇ ਸਿਰ 'ਤੇ ਕਾਲੁ = ਮੌਤ ਮੁਕੱਰਰ ਹੈ **ਅਥਵਾ** ਜਿਹੜਾ ਪਰਮੇਸ਼ਰ ਸਾਰਿਆਂ ਦੇ ਅੰਙੈ = ਹਿਰਦਿਆਂ ਵਿਚ ਆਇਆ ਹੋਇਆ ਹੈ, ਸਾਰਾ ਸੰਸਾਰ ਉਸ ਤੋਂ ਹੀ ਆਇਆ ਹੈ, ਇਹ ਜਿਹੜਾ ਕਾਖੈ (ਕਾ + ਖੈ) ਖੈ = ਨਾਸ਼ ਰੂਪ ਸੰਸਾਰ ਪੈਦਾ ਕਾ = ਕੀਤਾ ਭਇਆ = ਹੋਇਆ ਹੈ, ਇਸ ਦਾ ਅੰਤ ਨੂੰ ਕਾਲ ਹੀ ਘਰ ਹੈ, (ਅਯੋ ਅੰਙੈ = ਅ, ੲ, ਊ, ਅੰ, ਅ: ਟਾਂਕਰਿਆ ਦੀ ਮੁਹਾਰਨੀ ਪੜ੍ਹਨ ਵੇਲੇ ਇਸ ਤਰ੍ਹਾਂ ਉਚਾਰਣ ਕਰਦੇ ਹਨ, ਇਸੇ ਅਨੁਸਾਰ ਸਤਿਗੁਰੂ ਜੀ ਨੇ ਪੰਡਤਾਂ ਨੂੰ ਉਸੇ ਤਰ੍ਹਾਂ ਉਪਦੇਸ਼ ਦਿੱਤਾ ਹੈ। ਕਾਖੈ ਘੰਙੈ = ਕ, ਖ, ਗ, ਘ, ਙ।)

## ਰੀਰੀ ਲਲੀ ਪਾਪ ਕਮਾਣੇ; ਪੜਿ ਅਵਗਣ ਗੁਣ ਵੀਸਰਿਆ ॥੧॥

ਰੀਰੀ = ਰਿ ਰੀ ਤੇ ਲਲੀ = ਲ੍ਰਿ ਲ੍ਰੀ ਅੱਖਰਾਂ ਦੁਆਰਾ ਕਥਨ ਕਰਦੇ ਹਨ ਕਿ ਸੰਸਾਰ ਦੇ ਜੀਵਾਂ ਨੇ ਪਾਪ ਹੀ ਕਮਾਣੇ = ਕਮਾਉਣਾ ਕੀਤੇ ਹਨ, ਅਤੇ ਅਵਗਣ = ਔਗੁਣਾਂ ਦੀ ਪੜ੍ਹਾਈ ਪੜਿ = ਪੜ੍ਹਨ ਕਰਕੇ ਗੁਣ = ਸ਼ੁਭ ਗੁਣਾਂ ਨੂੰ ਵੀਸਰਿਆ = ਭੁਲਾ ਹੀ ਦਿੱਤਾ ਹੈ **ਅਥਵਾ** ਹੇ ਜਗਿਆਸੂ ਰੂਪ ਰੀ = ਸਖੀਏ! ਰੀ = ਇੰਦ੍ਰੀਆਂ ਦੇ ਪਾਲਣ ਵਾਸਤੇ ਜੋ ਲਲੀ = ਲਾਲਚ ਕਰਕੇ ਪਾਪ = ਗੁਨਾਹ ਕਮਾਣੇ = ਕਮਾਉਣਾ ਕੀਤੇ ਹਨ, ਇਸ ਨਾਲ ਮਾਨੋ ਅਵਗੁਣ = ਮੰਦੇ ਗੁਣਾਂ ਦੀ ਪੜ੍ਹਾਈ ਪੜਿ = ਪੜਨਾ ਕੀਤੀ ਤੇ ਗੁਣ ਵੀਸਰਿਆ = ਵਿਸਰ ਗਏ ਹਨ।

**ਰੀਰੀ ਲਲੀ** = ਸੰਸਕ੍ਰਿਤ ਦੇ ੪ ਸੂਰ ਹਨ — ਰਿ, ਰੀ, ਲ੍ਰਿ, ਲ੍ਰੀ, ऋ, ॠ, ऌ, ॡ

**ਰੀਰੀ** = ਰਿਰਿ, ਨਾਗਰੀ ਲਿਪੀ ਦੇ ਦੋ ਅਰਧ ਸੂਰ, (ਰਿ, ਰੀ) ਨਾਗਰੀ ਲਿਪੀ (ਦੇਵਨਾਗਰੀ) ਸੰਸਕ੍ਰਿਤ ਅੱਖਰਾਂ ਦੀ ਲਿਖਤ, ਜਿਸ ਵਿਚ ਵਿਸ਼ੇਸ਼ ਹਿੰਦੀ ਬੋਲੀ ਲਿਖੀ ਜਾਂਦੀ ਹੈ, ਜਿਵੇਂ ਫ਼ਾਰਸੀ ਅੱਖਰਾਂ ਵਿਚ ਉਰਦੂ ਭਾਸ਼ਾ ਲਿਖੀਦੀ ਹੈ, ਬਹੁਤੇ ਲੋਕੀਂ ਆਖਦੇ ਹਨ ਕਿ ਨਗਰ ਨਿਵਾਸੀ ਲੋਕਾਂ ਨੇ ਇਹ ਲਿਖਤ (ਲਿਪੀ) ਕੱਢੀ,

ਤਦ ਨਾਗਰੀ ਨਾਉਂ ਪਿਆ, ਕਈ ਕਹਿੰਦੇ ਕਿ ਨਾਗਰ ਜਾਤਿ ਦੇ ਬ੍ਰਾਹਮਣਾਂ ਨੇ ਇਸ ਦਾ ਪ੍ਰਚਾਰ ਕੀਤਾ, ਤਦ ਨਾਗਰੀ ਨਾਉਂ ਪਿਆ। ਲਲੀ = ਛੋਟੀ ਲ੍ਰਿ ਅਤੇ ਵੱਡੀ ਲ੍ਰੀ ਇਹ ਦੋ ਸੰਸਕ੍ਰਿਤ ਦੇ ਸਾਂਝੀ ਸਤਰ ਦੇ ਅੱਖਰ ਹਨ।

| *ਜੋ ਹਿੰਦੀ ਦੇ ਅੱਖਰ ਹਨ* | *ਗੁਰਮੁਖੀ ਵਿਚ ਸੰਕੇਤ* |
|---|---|
| ऋ = ਹਾਸੀ, ਨਿੰਦਾ | ऋ = ਰਿ |
| ॠ = ਰਾਖਸ, ਭਯ | ॠ = ਰੀ |
| ऌ = ਜਮੀਨ, ਪਰਬਤ | ऌ = ਲ੍ਰਿ |
| ॡ = ਦੈਂਤਾ ਦੀ ਮਾਂ | ॡ = ਲ੍ਰੀ |

ਇਨਾਂ ਸਾਰੇ ਅੱਖਰਾਂ ਦਾ ਭਾਵ ਹੈ ਕਿ ऋ = ਨਿੰਦਾ ਕਰਕੇ ऌ = ਪ੍ਰਿਥਵੀ ਉੱਤੇ ॠ = ਭਯੰਕਰ ਪਾਪ, ॡ = ਰਾਖਸ਼ਾਂ ਦੀ ਮਾਂ ਰੂਪ ਹੋ ਕੇ ਕਮਾਣੇ = ਕਮਾਏ ॥੧॥

## ਮਨ ਐਸਾ ਲੇਖਾ; ਤੂੰ ਕੀ ਪੜਿਆ ॥
## ਲੇਖਾ ਦੇਣਾ; ਤੇਰੈ ਸਿਰਿ ਰਹਿਆ॥੧॥ਰਹਾਉ॥

ਹੇ ਪੰਡਤ ਜੀ ! ਮਨ = ਹਿਰਦੇ ਵਿਚ ਚੇਤੇ ਕਰ ਕਿ ਐਸਾ = ਇਹੋ ਜਿਹਾ ਲੇਖਾ = ਹਿਸਾਬ ਕਿਤਾਬ ਲੋਕਾਂ ਨਾਲ ਠੱਗੀ ਮਾਰਨ ਵਾਲਾ ਤੂੰ ਕੀ ਪੜ੍ਹਿਆ ਹੋਇਆ ਹੈਂ, ਅਤੇ ਲੜਕਿਆਂ ਨੂੰ ਪੜ੍ਹਾ ਰਿਹਾ ਹੈਂ। ਜਿਸ ਕਰਕੇ ਅੰਤ ਨੂੰ ਪ੍ਰਲੋਕ ਵਿਚ ਲੇਖਾ = ਹਿਸਾਬ ਕਿਤਾਬ ਦੇਣਾ ਤੇਰੇ ਸਿਰ ਉੱਤੇ ਰਹਿਆ = ਰਹਿ ਗਿਆ ਭਾਵ ਜਮਾਂ ਦੇ ਵੱਸ ਪੈ ਕੇ ਤੈਨੂੰ ਲੇਖਾ ਦੇਣਾ ਪਵੇਗਾ ॥੧॥ਰਹਾਉ॥

## ਸਿਧੰਙਾਇਐ ਸਿਮਰਹਿ ਨਾਹੀ; ਨੰਨੈ ਨਾ ਤੁਧੁ ਨਾਮੁ ਲਇਆ ॥

ਸਿਧੰ + ਙਾਇਐ ਜਿਵੇਂ ਪਾਂਧੇ ਪੱਟੀ ਉੱਤੇ ਬੱਚਿਆਂ ਨੂੰ 'ੴ ਨਮ ਸਿਧੰ' ਅੱਖਰ ਪਾ ਕੇ ਦਿੰਦੇ ਸਨ, ਮੁਰਾਦ ਹੁੰਦੀ ਸੀ ਕਿ ਤੈਨੂੰ ਵਿੱਦਿਆ ਵਿਚ ਸਿਧੀ ਪ੍ਰਾਪਤ ਹੋਵੇ, **ਵਾ:** ਸਤਿਗੁਰੂ ਜੀ ਸਿਧੰਙਾਇਐ = ਸ, ਧ, ਙ, ੲ ਅਤੇ ਅ ਦੁਆਰਾ ਕਥਨ ਕਰਦੇ ਹਨ **ਵਾ:** ਹੇ ਪੰਡਤ ਜੀ ! ਸਿਧੰਙਾਇਐ (ਸਿਧ + ਅੰਗ + ਆਇਐ) ਜੋ ਸਿਧ = ਪਰਮਾਤਮਾ ਸਾਰਿਆਂ ਸਰੀਰਾਂ ਦੇ ਅੰਗ = ਅੰਗਾਂ ਵਿਚ ਆਇਐ = ਆਇਆ ਹੋਇਆ ਹੈ, (ਜੋ ਪੱਟੀ ਤੇ ਪਾਂਧੇ 'ੴ ਨਮ ਸਿਧੰ' ਲਿਖਦੇ, ਉਸੇ ਦੁਆਰਾ ਉਪਦੇਸ਼ ਕਰਦੇ ਹਨ) ਉਹ ਸਰਬ ਵਿਆਪੀ ਪ੍ਰਭੂ ਨੂੰ ਸਿਮਰਹਿ = ਯਾਦ ਨਾਹੀ = ਨਹੀਂ ਕਰਦਾ। ਨੰਨੈ = ਨੱਨੇ ਅੱਖਰ ਦੁਆਰਾ ਕਹਿੰਦੇ ਹਨ ਕਿ ਨਾ ਹੀ ਤੁਧੁ = ਤੂੰ ਪਰਮੇਸ਼ਰ ਦਾ ਨਾਮ ਲਇਆ = ਲਿਆ, ਭਾਵ ਸਿਮਰਨ ਕਰਨ ਵੱਲੋਂ ਨਨਕਾਰ (ਇਨਕਾਰ) ਹੀ ਕੀਤਾ ਹੈ।

## ਛਛੈ, ਛੀਜਹਿ ਅਹਿਨਿਸਿ ਮੂੜੇ; ਕਿਉ ਛੂਟਹਿ ਜਮਿ ਪਾਕੜਿਆ ॥੨॥

ਛਛੈ = ਛੱਛੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਅਹਿਨਿਸਿ = ਰਾਤ ਦਿਨ ਤੇਰੀ ਉਮਰ ਛੀਜਹਿ = ਖੀਨ ਭਾਵ ਨਾਸ਼ ਹੁੰਦੀ ਜਾਂਦੀ ਹੈ, ਜਿਸ ਵੇਲੇ ਤੈਨੂੰ ਜਮਿ = ਜਮਦੂਤਾਂ ਨੇ ਆ ਕੇ ਪਾਕੜਿਆ = ਫੜ ਲਿਆ ਤਾਂ ਕਿਉ = ਕਿਵੇਂ ਛੂਟਹਿ = ਛੁੱਟੇਂਗਾ ॥੨॥

## ਬਬੈ, ਬੂਝਹਿ ਨਾਹੀ ਮੂੜੇ; ਭਰਮਿ ਭੁਲੇ ਤੇਰਾ ਜਨਮੁ ਗਇਆ ॥

ਬਬੈ = ਬੱਬੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ਪੰਡਤ ! ਤੂੰ ਸ਼ਾਸਤ੍ਰ ਗਿਆਨ ਪੜ੍ਹ ਕੇ ਵੀ ਪਰਮੇਸ਼ਰ ਨੂੰ ਬੂਝਹਿ = ਸਮਝਦਾ ਨਾਹੀ = ਨਹੀਂ ਹੈਂ ਅਤੇ ਭਰਮ ਵਿਚ ਭੂਲੇ = ਭੁੱਲੇ ਦਾ ਤੇਰਾ ਮਨੁੱਖਾ ਜਨਮ ਵਿਅਰਥ ਹੀ ਚਲਾ ਗਇਆ = ਗਿਆ ਹੈ।

## ਅਣਹੋਂਦਾ ਨਾਉ ਧਰਾਇਓ ਪਾਧਾ; ਅਵਰਾ ਕਾ ਭਾਰੁ ਤੁਧੁ ਲਇਆ ॥੩॥

ਹੇ ਪੰਡਤ! ਤੂੰ ਆਪਣਾ ਅਣਹੋਂਦਾ = ਅਯੋਗ ਹੀ ਨਾਉ = ਨਾਮ ਪਾਧਾ = ਉਪਦੇਸ਼ ਦੇਣ ਵਾਲਾ ਧਰਾਇਓ = ਰਖਾ ਲਿਆ ਹੈ **ਵਾ:** ਪਾਧਾ = ਪਧਤੀਆ ਭਾਵ ਬੱਚਿਆਂ ਨੂੰ ਸਿੱਖਿਆ ਦੇਣ ਵਾਲਾ ਅਣਹੋਂਦਾ = ਅਣਹੋਇਆ ਨਾਮ ਤੈਂ ਰੱਖ ਲਿਆ, ਪਰ ਮਨ ਰੂਪੀ ਬਾਲਕ ਨੂੰ ਤੂੰ ਪੜ੍ਹਾਇਆ ਨਹੀਂ, ਅਰਥਾਤ ਤੂੰ ਸੱਤ ਅਸੱਤ ਦੇ ਵਿਚਾਰ ਰੂਪੀ ਹਿਸਾਬ ਤੋਂ ਰਹਿਤ ਹੈਂ, ਸਗੋਂ ਪਾਧਾ ਨਾਮ ਰਖਾ ਕੇ ਅਵਰਾ = ਹੋਰਨਾਂ ਨੂੰ ਵਿੱਦਿਆ ਪੜ੍ਹਾਉਣ ਕਾ = ਦਾ ਤੁਧੁ = ਤੂੰ ਆਪਣੇ ਸਿਰ 'ਤੇ ਭਾਰੁ = ਬੋਝ ਲੈ ਲਇਆ = ਲਿਆ ਹੈ, ਭਾਵ ਲਾਇਕ ਬਣਾਉਣ ਦੀ ਜ਼ਿੰਮੇਵਾਰੀ ਲੈ ਲਈ ਹੈ ॥੩॥

## ਜਜੈ, ਜੋਤਿ ਹਿਰਿ ਲਈ ਤੇਰੀ ਮੂੜੇ; ਅੰਤਿ ਗਇਆ ਪਛੁਤਾਵਹਿਗਾ ॥

ਜਜੈ = ਜੱਜੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ਪੰਡਤ! ਜਿਵੇਂ ਕਿਸੇ ਦੀ ਅੱਖਾਂ ਦੀ ਜੋਤ ਘੱਟ ਜਾਵੇ, ਇਵੇਂ ਤੇਰੀ ਜੋਤਿ = ਚਮਤਕਾਰੀ ਬੁੱਧੀ ਔਗੁਣਾਂ ਨੇ ਹਿਰਿ = ਚੁਰਾ ਲਈ ਹੈ **ਵਾ:** ਜੋ ਆਤਮ ਗਿਆਤ ਹੈ, ਉਹ ਤੇਰੀ ਅਗਿਆਨ ਨੇ ਹਿਰਿ = ਚੁਰਾ ਲਈ ਹੈ, ਜਦੋਂ ਅੰਤਿ = ਅਖ਼ੀਰ ਭਾਵ ਪ੍ਰਲੋਕ ਨੂੰ ਗਇਆ = ਗਿਆ ਤਾਂ ਪਛੁਤਾਵਹਿਗਾ = ਪਸ਼ਚਾਤਾਪ ਹੀ ਕਰੇਂਗਾ।

## ਏਕੁ ਸਬਦੁ ਤੂੰ ਚੀਨਹਿ ਨਾਹੀ; ਫਿਰਿ ਫਿਰਿ ਜੂਨੀ ਆਵਹਿਗਾ ॥੪॥

ਏਕੁ = ਇਕ ਗੁਰਾਂ ਦੇ ਸਬਦੁ = ਉਪਦੇਸ਼ ਨੂੰ ਤੂੰ ਚੀਨਹਿ = ਜਾਣਦਾ ਨਾਹੀ = ਨਹੀਂ ਹੈਂ, ਇਸ ਲਈ ਫਿਰਿ ਫਿਰਿ = ਮੁੜ ਮੁੜ ਕੇ ਚੌਰਾਸੀ ਲੱਖ ਜੂਨੀ = ਜੂਨੀਆਂ ਵਿਚ ਆਵਹਿਗਾ = ਆਵੇਂਗਾ ॥੪॥

## ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ; ਅਵਰਾ ਨੋ ਨ ਸਿਖਾਲਿ ਬਿਖਿਆ ॥

ਹੇ ਪੰਡਤ! ਜੋ ਤੁਧੁ = ਤੇਰੇ ਸਿਰਿ = ਮਸਤਕ 'ਤੇ ਮੰਦ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਸੋ = ਉਹ ਪੜੁ = ਵਿਚਾਰਨਾ ਕਰ, ਅਵਰਾ = ਹੋਰਨਾਂ ਨੋ = ਨੂੰ ਤੂੰ ਇਹੋ ਜਿਹੀ ਬਿਖਿਆ = ਜ਼ਹਿਰ ਰੂਪੀ ਵਿੱਦਿਆ ਨੂੰ ਨ = ਨਾ ਸਿਖਾਲਿ = ਸਿਖਾਉਣਾ ਕਰ, ਭਾਵ ਵਿਹੁ ਵਰਗੀ ਦੁਖਦਾਈ ਸਿੱਖਿਆ ਨਾ ਸਿਖਾ।

**[ਅੰਗ ੪੩੫]**

## ਪਹਿਲਾ ਫਾਹਾ ਪਇਆ ਪਾਧੇ; ਪਿਛੋ ਦੇ ਗਲਿ ਚਾਟੜਿਆ ॥੫॥

ਹੇ ਪਾਧੇ = ਉਪਦੇਸ਼ ਦੇਣ ਵਾਲਿਆ **ਵਾ:** ਪੱਧਤੀਆਂ ਦੱਸਣ ਵਾਲਿਆ ਪਹਿਲਾਂ ਤੇਰੀ ਗਰਦਨ ਵਿਚ ਜਮਾਂ ਦਾ ਫਾਹਾ = ਫੰਧਾ ਪਾਇਆ ਜਾਵੇਗਾ **ਵਾ:** ਜੂਨਾਂ ਵਿਚ ਜਾਣ ਰੂਪ ਫਾਹਾ = ਫੰਧਾ ਪਾਇਆ ਜਾਵੇਗਾ, ਅਤੇ ਪਿੱਛੋਂ ਪੜ੍ਹਨ ਵਾਲਿਆਂ ਚਾਟੜਿਆ = ਚੇਲਿਆਂ ਦੇ ਗਲਿ = ਕੰਠ ਵਿਚ ਜੰਮਣ ਮਰਣ ਦਾ ਫੰਧਾ ਪਾਇਆ ਜਾਵੇਗਾ ॥੫॥

## ਸਸੈ, ਸੰਜਮੁ ਗਇਓ ਮੂੜੇ; ਏਕੁ ਦਾਨੁ ਤੁਧੁ ਕੁਥਾਇ ਲਇਆ ॥

ਸਸੈ = ਸੱਸੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ! ਜਿਹੜਾ ਭਜਨ ਬੰਦਗੀ ਦਾ ਸੰਜਮ ਰੂਪ ਸਾਧਨ ਕਰਨਾ ਸੀ, **ਵਾ:** ਸੰਜਮੁ = ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖਣਾ ਸੀ, ਉਹ ਤੇਰੇ ਅੰਦਰੋਂ ਚਲਾ ਗਇਓ = ਗਿਆ ਹੈ, ਜੋ ਤੁਧੁ = ਤੂੰ ਏਕੁ = ਇਕ ਕੁਥਾਇ = ਖੋਟੇ ਥਾਂ ਤੋਂ ਦਾਨੁ ਲਇਆ = ਲਿਆ ਹੈ। ਕਿਹੜਾ ਦਾਨ ?

## ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ; ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ ॥੬॥

ਸਾਈ = ਉਸ ਜਜਮਾਨ = ਦਾਨ ਦੇਣ ਵਾਲੇ ਕੀ = ਦੀ ਪੁਤ੍ਰੀ = ਧੀ ਸਾ = ਉਹ ਤੇਰੀ ਹੀ ਧੀ ਸੀ, ਭਾਵ ਜਿਹੋ ਜਿਹੇ ਜਜਮਾਨ ਦੀ ਧੀ ਦੇ ਵਿਵਾਹ ਬਾਬਤ ਪੈਸੇ ਲੈ ਲਏ, ਉਹੋ ਜਿਹੇ ਤੂੰ ਆਪਣੀ ਧੀ ਦੇ ਪੈਸੇ ਲੈ ਲਏ, ਏਤੁ = ਇਸ ਤਰ੍ਹਾਂ ਦਾ ਧਾਨਿ = ਅੰਨ ਖਾਧੈ = ਖਾਧਿਆਂ ਤੇਰਾ ਮਨੁੱਖਾ ਜਨਮ ਬੇਅਰਥ ਹੀ ਚਲਾ ਗਿਆ, ਭਾਵ ਜੋ ਵਿਵਾਹ ਕਰਾਉਣ ਦੀ ਵੱਢੀ ਖਾਧੀ ਹੈ, ਇਸ ਤਰ੍ਹਾਂ ਦਾ ਅੰਨ ਖਾਣ ਕਰਕੇ ਤੇਰਾ ਮਨੁੱਖਾ ਜਨਮ ਨਿਸਫਲ ਚਲਾ ਗਿਆ ਹੈ **ਅਥਵਾ** ਜੋ ਸਾਈ = ਉਸ ਜਜਮਾਨ = ਦਾਨ ਦੇਣ ਵਾਲੇ ਪਰਮੇਸ਼ਰ ਕੀ = ਦੀ ਦੇਹ ਰੂਪੀ ਪੁੱਤਰੀ ਪੈਦਾ ਕੀਤੀ ਹੋਈ ਹੈ, ਸਾ = ਉਹ ਤੇਰੀ ਵੀ ਹੈ। ਏਤੁ = ਇਸ ਦੇਹ ਅਧਿਆਸ ਦਾ ਧਾਨਿ = ਅੰਨ ਖਾਧੈ = ਖਾਂਦਿਆਂ ਤੇਰਾ ਮਨੁੱਖਾ ਜਨਮ ਨਿਸਫਲ ਚਲਾ ਗਿਆ ਹੈ ॥੬॥

## ਮੰਮੈ, ਮਤਿ ਹਿਰਿ ਲਈ ਤੇਰੀ ਮੂੜੇ; ਹਉਮੈ ਵਡਾ ਰੋਗੁ ਪਇਆ ॥

ਮੰਮੈ = ਮੱਮੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤੇਰੀ ਮਤਿ = ਬੁੱਧੀ ਲਾਲਚ ਨੇ ਹਿਰਿ = ਚੁਰਾ ਲਈ ਹੈ, ਕਿਉਂਕਿ ਤੇਰੇ ਹਿਰਦੇ ਅੰਦਰ ਹਉਮੈ = ਹੰਗਤਾ ਮਮਤਾ ਦਾ ਵਡਾ = ਦੀਰਘ ਰੋਗੁ = ਦੋਸ਼ ਪਇਆ = ਪਿਆ ਹੋਇਆ ਹੈ। ਅਤੇ

## ਅੰਤਰ ਆਤਮੈ ਬ੍ਰਹਮੁ ਨ ਚੀਨ੍ਹਿਆ; ਮਾਇਆ ਕਾ ਮੁਹਤਾਜੁ ਭਇਆ ॥੭॥

ਆਤਮੈ = ਮਨ ਅੰਤਰ = ਵਿਚ ਬ੍ਰਹਮੁ = ਪਰਮੇਸ਼ਰ ਦੇ ਸਰੂਪ ਨੂੰ ਚੀਨ੍ਹਿਆ = ਜਾਣਿਆ ਨ = ਨਹੀਂ ਅਤੇ ਉਲਟਾ ਮਾਇਆ = ਦੌਲਤ ਕਾ = ਦਾ ਮੁਹਤਾਜੁ = ਮੁਥਾਜ ਭਾਵ ਲੋੜ ਵਾਲਾ ਭਇਆ = ਹੋਇਆ ਹੈਂ ॥੭॥

## ਕਕੈ, ਕਾਮਿ ਕ੍ਰੋਧਿ ਭਰਮਿਓਹੁ ਮੂੜੇ; ਮਮਤਾ ਲਾਗੇ ਤੁਧੁ ਹਰਿ ਵਿਸਰਿਆ ॥

ਕਕੈ = ਕੱਕੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤੂੰ ਕਾਮ, ਕ੍ਰੋਧ ਆਦਿਕਾਂ ਵਿਚ ਭਰਮਿਓਹੁ = ਭਰਮਦਾ ਫਿਰਦਾ ਹੈਂ, ਅਤੇ ਪਦਾਰਥਾਂ ਦੀ ਮਮਤਾ = ਅਪਣੱਤ ਵਿਚ ਲਾਗੇ = ਲੱਗ ਕੇ ਤੁਧੁ = ਤੈਨੂੰ ਹਰਿ = ਵਾਹਿਗੁਰੂ ਪਰਮੇਸ਼ਰ ਵਿਸਰਿਆ = ਭੁੱਲ ਗਿਆ ਹੈ।

## ਪੜਹਿ ਗੁਣਹਿ ਤੂੰ ਬਹੁਤੁ ਪੁਕਾਰਹਿ; ਵਿਣੁ ਬੂਝੇ ਤੂੰ ਡੂਬਿ ਮੁਆ ॥੮॥

ਤੂੰ ਸ਼ਾਸਤਰਾਂ ਨੂੰ ਪੜਹਿ = ਪੜ੍ਹ ਕੇ ਤੇ ਬੇਦਾਂ ਨੂੰ ਗੁਣਹਿ = ਵਿਚਾਰ ਕੇ ਬਹੁਤੁ = ਅਨੇਕਾਂ ਪੁਕਾਰਹਿ = ਪੁਕਾਰਾਂ ਕਰਦਾ ਹੈਂ ਭਾਵ ਲੋਕਾਂ ਨੂੰ ਉਪਦੇਸ਼ ਦਿੰਦਾ ਹੈਂ, ਪਰੰਤੂ ਤੂੰ ਸਿਧਾਂਤ ਦੇ ਬੂਝੇ = ਸਮਝੇ ਤੋਂ ਵਿਣੁ = ਬਗ਼ੈਰ ਪਦਾਰਥਾਂ ਰੂਪੀ ਪਾਣੀ ਵਿਚ ਡੂਬਿ = ਡੁੱਬ ਕੇ ਮੁਆ = ਮਰ ਰਿਹਾ ਹੈਂ, ਭਾਵ ਲਾਲਚ ਦੇ ਹੜ੍ਹ ਵਿਚ ਡੁੱਬ ਕੇ ਆਤਮਿਕ ਮੌਤ ਮਰ ਚੁੱਕਾ ਹੈਂ ॥੮॥

## ਤਤੈ, ਤਾਮਸਿ ਜਲਿਓਹੁ ਮੂੜੇ; ਥਥੈ, ਥਾਨ ਭਰਿਸਟੁ ਹੋਆ ॥

ਤਤੈ = ਤੱਤੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤਾਮਸਿ = ਤਮੋਗੁਣ ਵਿਚ ਤੂੰ ਜਲਿਓਹੁ = ਸੜ ਰਿਹਾ ਹੈਂ, ਥਥੈ = ਥੱਥੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਜਿਸ ਥਾਨ = ਜਗ੍ਹਾ 'ਤੇ ਤੂੰ ਬੈਠਦਾ ਹੈਂ, ਉਹ ਵੀ ਭਰਿਸਟੁ = ਅਪਵਿੱਤਰ ਹੋਆ = ਹੋ ਜਾਂਦਾ ਹੈ **ਵਾ:** ਤੇਰਾ ਰਿਦੇ ਰੂਪੀ ਥਾਨ = ਥਾਂ ਵੀ ਭਰਿਸਟੁ = ਗੰਦਾ ਹੋਆ = ਹੋ ਰਿਹਾ ਹੈ **ਵਾ:** ਤੇਰਾ ਪ੍ਰਲੋਕ ਰੂਪੀ ਥਾਂ ਵੀ ਭ੍ਰਿਸ਼ਟ ਹੋ ਗਿਆ ਹੈ।

## ਘਘੈ, ਘਰਿ ਘਰਿ ਫਿਰਹਿ ਤੂੰ ਮੂੜੇ; ਦਦੈ ਦਾਨੁ ਨ ਤੁਧੁ ਲਇਆ ॥੯॥

ਘਘੈ = ਘੱਘੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤੂੰ ਘਰਿ ਘਰਿ = ਸ਼ਾਸਤ੍ਰਾਂ-ਸ਼ਾਸਤ੍ਰਾਂ **ਵਾ:** ਘਰਾਂ ਘਰਾਂ ਵਿਚ ਮੰਗਦਾ ਫਿਰਹਿ = ਫਿਰਦਾ ਹੈਂ, ਦਦੈ = ਦੱਦੇ ਅੱਖਰ ਦੁਆਰਾ ਕਥਨ ਕਰਦੇ ਹਨ, ਜੇ ਕਿਸੇ ਨੇ ਸ਼ਰਧਾ ਨਾਲ ਥੋੜਾ ਦਾਨ ਦਿੱਤਾ, ਉਹ ਤੁਧੁ = ਤੂੰ ਲਇਆ = ਲਿਆ ਨਹੀਂ **ਵਾ:** ਅਸਲੀ ਨਾਮ ਦਾ ਦਾਨ ਤੂੰ ਲੈਣਾ ਹੀ ਨਹੀਂ ਕੀਤਾ ॥੯॥

## ਪਪੈ, ਪਾਰਿ ਨ ਪਵਹੀ ਮੂੜੇ; ਪਰਪੰਚਿ ਤੂੰ ਪਲਚਿ ਰਹਿਆ ॥

ਪਪੈ = ਪੱਪੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤੂੰ ਸੰਸਾਰ-ਸਮੁੰਦਰ ਤੋਂ ਪਾਰਿ = ਪਰਲੇ ਪਾਸੇ ਭਾਵ ਪਾਰ ਨ = ਨਹੀਂ ਪਵਹੀ = ਪਵੇਂਗਾ ਅਰਥਾਤ-ਮੁਕਤੀ ਰੂਪ ਕਿਨਾਰੇ 'ਤੇ ਨਹੀਂ ਪਹੁੰਚ ਸਕੇਂਗਾ, ਕਿਉਂਕਿ ਤੂੰ ਪਰਪੰਚਿ = ਛਲ ਰੂਪ ਸੰਸਾਰ ਦੇ ਮੋਹ ਜਾਲ ਵਿਚ ਪਲਚਿ = ਫਸ ਰਿਹਾ ਹੈਂ।

## ਸਚੈ ਆਪਿ ਖੁਆਇਓਹੁ ਮੂੜੇ; ਇਹੁ ਸਿਰਿ ਤੇਰੈ ਲੇਖੁ ਪਇਆ ॥੧੦॥

ਹੇ ਮੂੜੇ = ਬੇਸਮਝ ਪੰਡਤ ! ਸਚੈ = ਸੱਚੇ ਪਰਮੇਸ਼ਰ ਨੇ ਕਰਮਾਂ ਅਨੁਸਾਰ ਆਪ ਤੈਨੂੰ ਖੁਆਇਓਹੁ = ਭੁਲਾਇਆ ਹੈ, ਕਿਉਂਕਿ ਇਹੋ ਜਿਹਾ ਤੇਰੇ ਸਿਰਿ = ਮਸਤਕ 'ਤੇ ਪੂਰਬਲੇ ਕਰਮਾਂ ਕਰਕੇ ਖੋਟਾ ਲੇਖ ਪਇਆ = ਪਿਆ ਹੋਇਆ ਸੀ ॥੧੦॥

## ਭਭੈ, ਭਵਜਲਿ ਡੁਬੋਹੁ ਮੂੜੇ; ਮਾਇਆ ਵਿਚਿ ਗਲਤਾਨੁ ਭਇਆ ॥

ਭਭੈ = ਭੱਭੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਬੇਸਮਝ ! ਤੂੰ ਭਵਜਲਿ = ਸੰਸਾਰ-ਸਮੁੰਦਰ ਦੀਆਂ ਮੋਹ ਰੂਪੀ ਲਹਿਰਾਂ ਵਿਚ ਡੁਬੋਹੁ = ਡੁੱਬ ਰਿਹਾ ਹੈਂ ਅਤੇ ਮਾਇਆ ਵਿਚ ਰਾਤ ਦਿਨ ਹੀ ਗਲਤਾਨੁ = ਮਸਤ ਹੋ ਰਿਹਾ ਹੈਂ, ਭਾਵ ਖਚਤ ਭਇਆ = ਹੋਇਆ ਹੈਂ।

## ਗੁਰ ਪਰਸਾਦੀ ਏਕੋ ਜਾਣੈ; ਏਕ ਘੜੀ ਮਹਿ ਪਾਰਿ ਪਇਆ ॥੧੧॥

ਜੇ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਏਕੋ = ਇਕ ਅਦ੍ਵੈਤ ਸਰੂਪ ਪਰਮੇਸ਼ਰ ਨੂੰ ਜਾਣੈ = ਜਾਣ ਲਵੇਂ ਤਾਂ ਏਕ = ਇਕ ਘੜੀ (ਸੱਠਾ ਪਲਾਂ ਵਿਚ) ਮਹਿ = ਵਿਚ ਹੀ ਤੂੰ ਸੰਸਾਰ-ਸਮੁੰਦਰ ਤੋਂ ਪਾਰ ਪਇਆ = ਹੋ ਜਾਵੇਂਗਾ ਭਾਵ ਪਾਰ ਲੰਘ ਜਾਵੇਂਗਾ ॥੧੧॥

## ਵਵੈ, ਵਾਰੀ ਆਈਆ ਮੂੜੇ; ਵਾਸੁਦੇਉ ਤੁਧੁ ਵੀਸਰਿਆ ॥

ਵਵੈ = ਵਾਵੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖਾ ! ਮਨੁੱਖਾ ਜਨਮ ਦੀ ਪ੍ਰਾਪਤੀ ਤੈਨੂੰ ਰੱਬ ਦੇ ਮਿਲਣ ਦੀ ਵਾਰੀ ਆਈਆ = ਆਈ ਹੈ, ਜੋ ਸਾਰਿਆਂ ਨੂੰ ਵਾਸੁਦੇਉ = ਵਾਸਾ ਦੇਣ ਵਾਲਾ ਪਰਮਾਤਮਾ ਹੈ ਉਹ ਤੁਧੁ = ਤੈਨੂੰ ਵੀਸਰਿਆ = ਭੁੱਲ ਗਿਆ ਹੈ।

## ਏਹ ਵੇਲਾ ਨ ਲਹਸਹਿ ਮੂੜੇ; ਫਿਰਿ ਤੂੰ ਜਮ ਕੈ ਵਸਿ ਪਇਆ ॥੧੨॥

ਹੇ ਮੂੜੇ = ਮੂਰਖਾ ! ਏਹ = ਇਸ ਮਨੁੱਖਾ ਜਨਮ ਦਾ ਵੇਲਾ = ਸਮਾਂ ਗੁਨਾਹਾਂ ਨੂੰ ਬਖ਼ਸ਼ਾਉਣ ਲਈ ਦੁਬਾਰਾ ਨ = ਨਹੀਂ ਲਹਸਹਿ = ਲਵੇਂਗਾ, ਫਿਰਿ = ਫੇਰ ਤਾਂ ਤੂੰ ਜਮ = ਜਮਦੂਤਾਂ ਕੈ = ਦੇ ਵਸਿ = ਅਧੀਨ ਪਇਆ = ਪੈ ਜਾਵੇਂਗਾ ॥੧੨॥

## ਝਝੈ, ਕਦੇ ਨ ਝੂਰਹਿ ਮੂੜੇ; ਸਤਿਗੁਰ ਕਾ ਉਪਦੇਸੁ ਸੁਣਿ ਤੂੰ ਵਿਖਾ ॥

(**ਵਿੱਖਾ** ਅੱਧਕ ਸਹਿਤ ਬੋਲੋ)

ਝਝੈ = ਝੱਝੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਬੇਸਮਝਾ ! ਇਕ ਵਾਰੀ ਤੂੰ ਸਤਿਗੁਰਾਂ ਕਾ = ਦਾ ਉਪਦੇਸੁ = ਸਿਧਾਂਤ ਸੁਣਿ = ਸ੍ਵਨ ਕਰਕੇ ਵਿਖਾ = ਦੇਖ **ਵਾ:** ਸਤਿਗੁਰਾਂ ਦਾ ਉਪਦੇਸ਼ ਸ਼ਰਧਾ ਰੂਪੀ ਵਿਖਾ = ਕਦਮਾਂ ਨਾਲ ਚੱਲ ਕੇ ਸੁਣ, ਫੇਰ ਕਦੇ = ਕਦੀ ਵੀ ਝੂਰਹਿ = ਝੁਰੇਂਗਾ ਨ = ਨਹੀਂ, ਭਾਵ ਕਦੇ ਵੀ ਪਛਤਾਵੇਂਗਾ ਨ = ਨਹੀਂ।

## ਸਤਿਗੁਰ ਬਾਝਹੁ ਗੁਰੁ ਨਹੀ ਕੋਈ; ਨਿਗੁਰੇ ਕਾ ਹੈ ਨਾਉ ਬੁਰਾ ॥੧੩॥

ਸਤਿਗੁਰਾਂ ਤੋਂ (ਸ੍ਰੀ ਗੁਰੂ ਨਾਨਕ ਦੇਵ) ਬਾਝਹੁ = ਬਿਨਾਂ ਕੋਈ ਹੋਰ ਗੁਰੁ = ਗੁਰੂ ਨਹੀਂ ਹੈ, (ਨਿਗੁਰੇ = ਜਿਸ ਦਾ ਕੋਈ ਵੀ ਗੁਰੂ ਨਹੀਂ) ਨਿਗੁਰੇ = ਮਨਮੁਖ ਕਾ = ਦਾ ਨਾਉ = ਨਾਮ ਲੈਣਾ ਵੀ ਬੁਰਾ = ਭੈੜਾ ਹੈ **ਅਥਵਾ** ਸਤਿਗੁਰੂ ਸ੍ਰੀ ਗੁਰੂ ਨਾਨਕ ਸਾਹਿਬ ਤੋਂ ਬਾਝਹੁ = ਬਿਨਾਂ ਹੋਰ ਕੋਈ ਗੁਰੁ = ਪੂਜਨੀਕ ਨਹੀਂ ਹੈ, ਜਿਹੜੇ ਗੁਰੂ ਦੇ ਆਤਮ ਉਪਦੇਸ਼ ਨੂੰ ਨਹੀਂ ਜਾਣਦੇ, ਉਨ੍ਹਾਂ ਨਿਗੁਰੇ = ਮਨਮੁਖਾਂ ਦਾ ਨਾਮ ਲੈਣਾ ਵੀ ਬੁਰਾ = ਭੈੜਾ ਹੈ ॥੧੩॥

## ਧਧੈ, ਧਾਵਤ ਵਰਜਿ ਰਖੁ ਮੂੜੇ; ਅੰਤਰਿ ਤੇਰੈ ਨਿਧਾਨੁ ਪਇਆ ॥

ਧਧੈ = ਧੱਧੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਪਦਾਰਥਾਂ ਵੱਲ ਧਾਵਤ = ਦੌੜਦੇ ਮਨ ਨੂੰ ਵਰਜਿ = ਰੋਕ ਕੇ ਰੱਖ, ਜੋ ਤੇਰੈ = ਤੇਰੇ ਹਿਰਦੇ ਅੰਤਰਿ = ਵਿਚ ਨਾਮ ਦਾ ਨਿਧਾਨੁ = ਖ਼ਜ਼ਾਨਾ ਪਇਆ = ਪਿਆ ਹੈ, ਉਸ ਨੂੰ ਪ੍ਰਾਪਤ ਕਰ।

## ਗੁਰਮੁਖਿ ਹੋਵਹਿ ਤਾ ਹਰਿ ਰਸੁ ਪੀਵਹਿ; ਜੁਗਾ ਜੁਗੰਤਰਿ ਖਾਹਿ ਪਇਆ ॥੧੪॥

ਜੇਕਰ ਤੂੰ ਗੁਰਾਂ ਦੁਆਰਾ ਗੁਰਮੁਖ ਸੁਭਾਅ ਵਾਲਾ ਹੋਵਹਿ = ਹੋਵੇਂਗਾ ਤਾਂ ਹਰਿ = ਵਾਹਿਗੁਰੂ ਦੇ ਨਾਮ ਰਸ ਨੂੰ ਪੀਵਹਿ = ਪੀਵੇਂਗਾ ਅਤੇ ਜੁਗਾ ਜੁਗੰਤਰਿ = ਜੁਗਾਂ ਜੁਗਾਂ ਵਿਚ ਬ੍ਰਹਮਾਨੰਦ ਰੂਪੀ ਰਸ ਨੂੰ ਪਇਆ = ਪਿਆ ਖਾਹਿ = ਖਾਵੇਂਗਾ, ਜੋ ਕਦੇ ਵੀ ਮੁੱਕੇਗਾ ਨਹੀਂ ॥੧੪॥

## ਗਗੈ, ਗੋਬਿੰਦੁ ਚਿਤਿ ਕਰਿ ਮੂੜੇ; ਗਲੀ ਕਿਨੈ ਨ ਪਾਇਆ ॥

ਗਗੈ = ਗੱਗੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਬੇਸਮਝਾ ! ਤੂੰ ਗੋਬਿੰਦੁ = ਪਰਮੇਸ਼ਰ ਦੇ ਨਾਮ ਨੂੰ ਚਿਤਿ = ਹਿਰਦੇ ਵਿਚ ਸਿਮਰਨਾ ਕਰ ਭਾਵ ਚੇਤੇ ਕਰ, ਗਿਆਨ ਦੀਆਂ ਗਲੀ = ਗੱਲਾਂ ਕਰੀਏ, ਪਰ ਕਮਾਈ ਨਾ ਕਰੀਏ, ਇਸ ਤਰ੍ਹਾਂ ਕਿਨੈ = ਕਿਸੇ ਨੇ ਵੀ ਪਰਮੇਸ਼ਰ ਨੂੰ ਪਾਇਆ = ਪਾਉਣਾ ਨਹੀਂ ਕੀਤਾ। ਜਿਸ ਕਿਸੇ ਨੇ ਪਾਇਆ ਹੈ, ਸਿਮਰਨ ਕਰ ਕੇ ਹੀ ਪਾਉਣਾ ਕੀਤਾ ਹੈ।

## ਗੁਰ ਕੇ ਚਰਨ ਹਿਰਦੈ ਵਸਾਇ ਮੂੜੇ; ਪਿਛਲੇ ਗੁਨਹ ਸਭ ਬਖਸਿ ਲਇਆ ॥੧੫॥

ਹੇ ਮੂੜੇ = ਬੇਸਮਝ ! ਗੁਰ = ਸਤਿਗੁਰਾਂ ਕੇ = ਦੇ ਚਰਨਾਂ ਨੂੰ ਹਿਰਦੈ = ਮਨ ਵਿਚ ਵਸਾਇ = ਵਸਾਉਣਾ ਕਰ, ਤਾਂ ਤੇਰੇ ਪਿਛਲੇ = ਪਹਿਲੇ ਭਾਵ ਪਿੱਛੇ ਦੇ ਕੀਤੇ ਸਭ = ਸਾਰੇ ਗੁਨਹ = ਪਾਪ ਬਖ਼ਸ਼ ਲਇਆ = ਲਏ ਜਾਣਗੇ ॥੧੫॥

## ਹਾਹੈ, ਹਰਿ ਕਥਾ ਬੂਝੁ ਤੂੰ ਮੂੜੇ; ਤਾ ਸਦਾ ਸੁਖੁ ਹੋਈ ॥

ਹਾਹੈ = ਹਾਹੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਮੂਰਖ ! ਤੂੰ ਹਰਿ = ਵਾਹਿਗੁਰੂ ਦੀ ਕਥਾ ਨੂੰ ਗੁਰਾਂ ਤੋਂ ਬੂਝੁ = ਬੁੱਝਣਾ ਭਾਵ ਪੁੱਛਣਾ ਕਰ, ਤਾਂ ਤੈਨੂੰ ਸਦਾ = ਹਮੇਸ਼ਾਂ ਆਤਮਿਕ ਸੁਖੁ = ਅਨੰਦ ਦੀ ਪ੍ਰਾਪਤੀ ਹੋਈ = ਹੋਵੇਗੀ।

## ਮਨਮੁਖਿ ਪੜਹਿ ਤੇਤਾ ਦੁਖੁ ਲਾਗੈ; ਵਿਣੁ ਸਤਿਗੁਰ ਮੁਕਤਿ ਨ ਹੋਈ ॥੧੬॥

ਜੇ ਮਨਮੁਖਤਾਈ ਦੀ ਪੜ੍ਹਾਈ ਪੜਹਿ = ਪੜ੍ਹੇਂਗਾ ਤਾਂ ਜੰਮਣ ਮਰਣ ਦਾ ਤੇਤਾ = ਉਤਨਾ ਹੀ ਦੁਖੁ = ਕਸ਼ਟ ਲਾਗੈ = ਲੱਗਿਆ ਰਹੇਗਾ, ਸਤਿਗੁਰਾਂ ਤੋਂ ਵਿਣੁ = ਬਗ਼ੈਰ ਕਿਸੇ ਦੀ ਹੁਣ ਤਕ ਮੁਕਤਿ = ਮੁਕਤੀ ਨ = ਨਹੀਂ ਹੋਈ ॥੧੬॥

## ਰਾਰੈ, ਰਾਮੁ ਚਿਤਿ ਕਰਿ ਮੂੜੇ; ਹਿਰਦੈ ਜਿਨ੍ ਕੈ ਰਵਿ ਰਹਿਆ ॥

ਰਾਰੈ = ਰਾਰੇ ਅੱਖਰ ਦੁਆਰਾ ਕਥਨ ਕਰਦੇ ਹਨ ਕਿ ਹੇ ਮੂੜੇ = ਬੇਸਮਝ ! ਰਾਮੁ = ਪਰਮੇਸ਼ਰ ਦੇ ਨਾਮ ਨੂੰ ਚਿਤਿ = ਚੇਤੇ ਕਰ, ਜਿਨ੍ = ਜਿਨ੍ਹਾਂ ਕੈ = ਦੇ ਹਿਰਦੈ = ਚਿੱਤ ਵਿਚ ਰਵਿ = ਵਿਆਪਕ ਪਰਮੇਸ਼ਰ ਦਾ ਉਚਾਰਨ ਰਹਿਆ = ਹੋ ਰਿਹਾ ਹੈ, ਉਹ ਮੁਕਤ ਪੁਰਖ ਹਨ।

## ਗੁਰ ਪਰਸਾਦੀ ਜਿਨੀ ਰਾਮੁ ਪਛਾਤਾ;
## ਨਿਰਗੁਣ ਰਾਮੁ ਤਿਨੀ ਬੂਝਿ ਲਹਿਆ ॥੧੭॥

ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਜਿਨੀ = ਜਿਨ੍ਹਾਂ ਨੇ ਰਾਮੁ = ਪਰਮੇਸ਼ਰ ਨੂੰ ਪਛਾਤਾ = ਪਛਾਣਿਆ ਹੈ, ਤਿਨੀ = ਉਨ੍ਹਾਂ ਨੇ ਨਿਰਗੁਣ = ਤਿੰਨਾਂ ਗੁਣਾਂ ਤੋਂ ਅਤੀਤ ਨਿਰਾਕਾਰ ਸਰੂਪ ਰਾਮੁ = ਪਰਮੇਸ਼ਰ ਨੂੰ ਬੂਝਿ = ਸਮਝ ਲਹਿਆ = ਲਿਆ ਹੈ ॥੧੭॥

ਜਦੋਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਇਤਨੇ ਬਚਨ ਕਹੇ ਤਾਂ ਪੰਡਤ ਗੁਰੂ ਸਾਹਿਬ ਜੀ ਦੇ ਚਰਨੀਂ ਪੈ ਗਿਆ। ਅੱਗੇ ਵਾਸਤੇ ਕਿਸੇ ਦੀ ਲੜਕੀ ਦੇ ਪੈਸੇ ਲੈਣੇ ਅਤੇ ਬੱਚਿਆਂ ਨੂੰ ਖੋਟੀ ਸਿੱਖਿਆ ਦੇਣੀ ਆਦਿ ਛੱਡ ਕੇ ਗੁਰੂ ਸਾਹਿਬ ਦਾ ਸਿੱਖ ਬਣ ਗਿਆ, ਸਤਿਗੁਰਾਂ ਨੇ ਸਿੱਖੀ ਬਖ਼ਸ਼ ਕੇ ਜੰਮਣ ਮਰਣ ਤੋਂ ਰਹਿਤ ਕਰਕੇ ਅਗਲੀ ਪਉੜੀ ਉਚਾਰਨ ਕਰਦੇ ਹਨ।

## ਤੇਰਾ ਅੰਤੁ ਨ ਜਾਈ ਲਖਿਆ; ਅਕਥੁ ਨ ਜਾਈ ਹਰਿ ਕਥਿਆ ॥

ਹੇ ਪਰਮੇਸ਼ਰ ! ਤੇਰਾ ਅੰਤੁ = ਓੜਕ ਕਿਸੇ ਪਾਸੋਂ ਲਖਿਆ = ਜਾਣਿਆ ਨ = ਨਹੀਂ ਜਾਈ = ਜਾਂਦਾ ਅਤੇ ਹੇ ਅਕਥੁ = ਕਥਨ ਤੋਂ ਰਹਿਤ ਹਰਿ = ਵਾਹਿਗੁਰੂ ! ਤੂੰ ਸ਼ਕਤੀ ਬਿਰਤੀ ਕਰਕੇ ਵੀ ਕਥਿਆ = ਕਹਿਆ ਨ = ਨਹੀਂ ਜਾਈ = ਜਾਂਦਾ।

## ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ;
## ਤਿਨ੍ ਕਾ ਲੇਖਾ ਨਿਬੜਿਆ ॥੧੮॥੧॥੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਿਨ੍ = ਜਿਨ੍ਹਾਂ ਕਉ = ਨੂੰ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ) ਜੀ ਮਿਲਿਆ = ਮਿਲੇ ਹਨ, ਤਿਨ੍ = ਉਨ੍ਹਾਂ ਕਾ = ਦਾ ਜੰਮਣ ਮਰਣ ਦਾ ਲੇਖਾ = ਹਿਸਾਬ-ਕਿਤਾਬ ਨਿਬੜਿਆ = ਨਿਬੜ, ਭਾਵ ਮੁੱਕ ਗਿਆ ਹੈ ॥੧੮॥੧॥੨॥

***ਨੋਟ :*** ਅੰਕ ੧੮ ਦਾ ਭਾਵ ਹੈ ਕਿ ਅਠਾਰਾਂ ਪਉੜੀ ਵਾਲੀ ਸਾਰੀ ੧ = ਇੱਕੋ ਹੀ ਬਾਣੀ ਹੈ ਜਿਸ ਦਾ ਸਿਰਲੇਖ 'ਪੱਟੀ' ਹੈ, ਅੰਕ ੨ ਦਾ ਭਾਵ ਕਿ ਪੱਟੀ ਨਾਮ ਦੀਆਂ ਦੋ ਬਾਣੀਆਂ ਹਨ।

ਸੰਪ੍ਰਦਾਇ ਸਟੀਕ ਗੁਰਬਾਣੀ ਅਰਥ ਭੰਡਾਰ
ਪੋਥੀ ਚੌਥੀ ਸੰਪੂਰਨੰ ॥